



ੴ ਸਤਿਗੁਰ ਪ੍ਰਸਾਦਿ ॥

ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥

ੴ

ਗੁਰ ਸਿਧਾਂਤ ਗੁਰੂ ਸਾਹਿਬਾਨ

# ਗੁਰ ਪ੍ਰਕਰਨ ਚਾਨਣ


ਸੰਤ ਹਰੀ ਸਿੰਘ 'ਰੰਧਾਵੇ ਵਾਲੇ'

ਵਿਦਿਆਰਥੀ ਦਮਦਮੀ ਟਕਸਾਲ




੧ੴ ਸਤਿਗੁਰ ਪ੍ਰਸਾਦਿ ॥

ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥

# ਗੁਰ ਪ੍ਰਕਰਨ ਚਾਨਣ


ਲੇਖਕ :

ਸੰਤ ਹਰੀ ਸਿੰਘ 'ਰੰਧਾਵੇ ਵਾਲੇ'

ਵਿਦਿਆਰਥੀ ਦਮਦਮੀ ਟਕਸਾਲ









ਪ੍ਰਕਾਸ਼ਕ :

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਸਮਰਪਣ

ਖਾਲਸਾ ਪੰਥ ਦੀ ਸ਼੍ਰੋਮਣੀ ਜਥੇਬੰਦੀ ਗੁਰਮਤਿ ਵਿੱਦਿਆ ਦੀ ਮਹਾਨ ਸੰਪਰਦਾ ਦਮਦਮੀ ਟਕਸਾਲ ਦੇ ਤਿੰਨ ਸੌ ਸਾਲਾ ਸਥਾਪਨਾ ਦਿਵਸ ਤੇ ਦਮਦਮੀ ਟਕਸਾਲ ਦੇ ਮੁਖੀ ਸਾਹਿਬੇ ਕਮਾਲ ਸਰਬੰਸ ਦਾਨੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ, ਜਿਨ੍ਹਾ ਨੇ ਮਾਲਵੇ ਦੀ ਪਾਵਨ ਧਰਤੀ ਸਾਬੋ ਕੀ ਤਲਵੰਡੀ ਆਪਣੀ ਚਰਨ ਛੋਹ ਬਖ਼ਸ਼ ਕੇ ਗੁਰੂ ਕੀ ਕਾਂਸ਼ੀ ਦਾ ਵਰ ਦੇ ਕੇ ਨਿਵਾਜਿਆ ਤੇ ਜੁਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਗਿਆਨ ਦੇ ਸੋਮੇ ਨੂੰ ਗੁਰਬਾਣੀ ਦੇ ਸ਼ੁੱਧ ਅਰਥ ਖਾਲਸਾ ਪੰਥ ਨੂੰ ਪੜ੍ਹਾ ਕੇ ਜਾਰੀ ਕੀਤਾ।

ਹਰੀ ਸਿੰਘ (ਸੰਤ) 'ਰੰਧਾਵੇ ਵਾਲੇ'

# ਸੰਦੇਸ਼

ਸਿੱਖ ਪੰਥ ਦੇ ਗਿਣੇ-ਚੁਣੇ ਵਿਦਵਾਨਾਂ ਵਿਚੋਂ ਦਮਦਮੀ ਟਕਸਾਲ ਦੇ ਵਿਦਿਆਰਥੀ ਗੁਰਮਤਿ ਵਿਦਿਆਲਾ ਜੱਥਾ ਰੰਧਾਵਾ ਫਤਹਿਗੜ੍ਹ ਸਾਹਿਬ ਦੇ ਮੁਖੀ ਪ੍ਰਸਿੱਧ ਵਿਦਵਾਨ ਸੰਤ ਹਰੀ ਸਿੰਘ ਜੀ ਰੰਧਾਵੇ ਵਾਲੇ ਜੋ ਸਿੱਖ ਕੌਮ ਦੀ ਬਹੁਤ ਲੰਮੇ ਸਮੇਂ ਤੋਂ ਗੁਰਸਿਖੀ ਦੇ ਪ੍ਰਚਾਰ ਦੁਆਰਾ ਸੇਵਾ ਕਰਦੇ ਆ ਰਹੇ ਹਨ। ਉਹਨਾਂ ਵੱਲੋਂ ਮਹਾਨ ਉਪਰਾਲਾ ਕੀਤਾ ਗਿਆ ਹੈ ਖਾਸ ਕਰ ਪ੍ਰਚਾਰਕਾਂ ਲਈ ਜੋ 'ਗੁਰ ਪ੍ਰਕਰਣ ਚਾਨਣ' ਨਾਮੀ ਗ੍ਰੰਥ ਜਿਸ ਵਿਚ ਪਹਿਲੇ ਪਾਤਸ਼ਾਹ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾਗੱਦੀ ਦਿਵਸ ਤੱਕ ਸਾਰੇ ਗੁਰੂ ਸਾਹਿਬਾਨਾਂ ਦੇ ਮਹਾਨ ਜੀਵਨ ਅੰਸ਼ ਅਵਤਾਰ ਦਿਹਾੜੇ, ਗੁਰਤਾਗੱਦੀ ਬਿਰਾਜਮਾਨ ਅਤੇ ਜੋਤੀ ਜੋਤ ਸਮਾਉਣਾ, ਤਿੰਨੇ ਪੱਖਾਂ ਨੂੰ ਬਹੁਤ ਵਿਸਥਾਰ ਪੂਰਬਕ ਢੰਗ ਨਾਲ ਜਿਥੇ ਗੁਰਬਾਣੀ ਗੁਰ ਇਤਿਹਾਸ ਤੋਂ ਇਲਾਵਾ ਅਨੇਕਾਂ ਪ੍ਰਮਾਣਾਂ ਸਹਿਤ ਲਿਖਿਆ। ਜਿਸ ਨਾਲ ਆਉਣ ਵਾਲੇ ਸਮੇਂ ਵਿਚ ਪ੍ਰਚਾਰਕਾਂ ਨੂੰ ਐਨਾ ਸੁਖੈਨ ਹੋ ਜਾਵੇਗਾ। ਕਿਸੇ ਵੀ ਦਿਹਾੜੇ ਨਾਲ ਸਬੰਧਤ ਪ੍ਰਚਾਰ ਕਰਨਾ ਹੋਵੇ ਤਾਂ ਸਾਰਾ ਵੇਰਵਾ ਇਸ ਗ੍ਰੰਥ ਵਿਚੋਂ ਪ੍ਰਾਪਤ ਹੋਵੇਗਾ ਕਿਉਂਕਿ ਕੋਈ ਤਾਰੀਖ ਜਾਂ ਵੇਰਵਾ ਬਾਕੀ ਨਹੀਂ ਛੱਡਿਆ ਗਿਆ। ਇਸ ਤੋਂ ਪਹਿਲਾਂ ਮਹਾਂਪੁਰਖਾਂ ਨੇ ਗੁਰਵਾਕ ਚਾਨਣ ਨਾਮੀ ਮੁਖਵਾਕਾਂ ਦਾ ਗ੍ਰੰਥ ਲਿਖਕੇ ਵੀ ਕੌਮ ਦੀ ਮਹਾਨ ਸੇਵਾ ਕੀਤੀ ਹੈ। ਇਸ ਤੋਂ ਇਲਾਵਾ ਮਹਾਂਪੁਰਸ਼ ਸੰਤ ਸਮਾਜ ਦੇ ਜਨਰਲ ਸਕੱਤਰ ਹੋਣ ਦੇ ਨਾਤੇ ਕੌਮ ਦੀ ਚੜ੍ਹਦੀ ਕਲਾ ਲਈ ਦਿਨ ਰਾਤ ਸੇਵਾ ਕਰਦੇ ਆ ਰਹੇ ਹਨ। ਸੋ ਅੱਜ ਕਲਗੀਧਰ ਪਾਤਸ਼ਾਹ ਦੇ ਮਹਾਨ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਲੋਂ ਮਹਾਂਪੁਰਖਾਂ ਦੀ ਕੌਮ ਪ੍ਰਤੀ ਸੇਵਾਵਾਂ ਨੂੰ ਮੁੱਖ ਰਖਦੇ ਹੋਏ ਅਸੀਂ ਕਲਗੀਧਰ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਆਪਣਾ ਕਿਰਪਾ ਰੂਪੀ ਹੱਥ ਮਹਾਂਪੁਰਖਾਂ ਦੇ ਸਿਰ 'ਤੇ ਰੱਖਣ ਤਾਂ ਕਿ ਆਉਣ ਵਾਲੇ ਸਮੇਂ ਵਿਚ ਹੋਰ ਵੀ ਇਸੇ ਤਰ੍ਹਾਂ ਦੇ ਅਦੁਤੀ ਗ੍ਰੰਥ ਲਿਖਕੇ ਕੌਮ ਦੀ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ
ਕੁਲਵੰਤ ਸਿੰਘ
ਜਥੇਦਾਰ
ਤਖਤ ਸੱਚਖੰਡ ਸ੍ਰੀ ਹਜ਼ੂਰ ਅਬਚਲਨਗਰ ਸਾਹਿਬ
ਨਾਂਦੇੜ

# ਤਤਕਰਾ

# ਤਤਕਰਾ





# ਸੰਦੇਸ਼

ਸਤਿਗੁਰੂ ਜੀ ਦੀ ਅਪਾਰ ਰਹਿਮਤ ਸਦਕਾ ਪੰਥ ਵਿਚ ਅਨੇਕਾਂ ਵਿਦਵਾਨ ਹੋਏ ਜੋ ਆਪਣੀ ਵਿਦਵਤਾ ਦੇ ਚਿੰਨ੍ਹ ਸੰਸਾਰ ਵਿਚ ਪੁਸਤਕਾਂ ਦੇ ਰੂਪ ਵਿਚ ਛੱਡ ਗਏ ਹੁਣ ਵੀ ਸਿੱਖ ਪੰਥ ਵਿਚ ਅਨੇਕਾਂ ਵਿਦਵਾਨ ਕਲਮ ਰਾਹੀਂ ਸੇਵਾ ਨਿਭਾ ਰਹੇ ਹਨ ਉਹਨਾ ਵਿਦਵਾਨਾਂ ਦੀ ਲੰਬੀ ਕਤਾਰ ਵਿਚੋਂ ਮੁਢਲੀ ਕਤਾਰ ਦੇ ਵਿਦਵਾਨ ਦਮਦਮੀ ਟਕਸਾਲ ਦੇ ਪ੍ਰਸਿੱਧ ਵਿਦਵਾਨ ਸੰਤ ਗਿਆਨੀ ਹਰੀ ਸਿੰਘ ਜੀ ਰੰਧਾਵੇ ਵਾਲੇ ਮੁਖੀ ਗੁਰਮਤਿ ਵਿਦਿਆਲਾ ਜੱਥਾ ਰੰਧਾਵਾ ਫਤਹਿਗੜ੍ਹ ਸਾਹਿਬ ਜਿਹਨਾਂ ਨੇ ਜ਼ਿੰਦਗੀ ਦਾ ਵੱਡਾ ਹਿੱਸਾ ਗੁਰੂ ਘਰ ਦਾ ਪ੍ਰਚਾਰ ਕਰਦਿਆਂ ਬਤੀਤ ਕੀਤਾ ਅਨੇਕਾਂ ਵਿਦਵਾਨ ਪੈਦਾ ਕੀਤੇ। ਇਸ ਤੋਂ ਇਲਾਵਾ "ਗੁਰਵਾਕ ਚਾਨਣ" ਨਾਮ ਦੀ ਪੁਸਤਕ ਲਿਖਕੇ ਪੰਥ ਦੀ ਮਹਾਨ ਸੇਵਾ ਨਿਭਾਈ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਰ ਵਾਰ ਆਉਣ ਵਾਲੇ ਹੁਕਮਨਾਮਿਆਂ ਦੀ ਵਿਆਖਿਆ ਅਰਥਾਂ ਸਹਿਤ, ਗੁਰਬਾਣੀ ਪ੍ਰਮਾਣ, ਇਤਿਹਾਸਕ ਪ੍ਰਮਾਣ ਨਾਲ ਸ਼ਿੰਗਾਰਿਆ ਹੈ ਜੋ ਕਿ ਆਪਣੇ ਆਪ ਵਿਚ ਅਮੋਲਕ ਪੁਸਤਕ ਹੈ।

ਹੁਣ "ਗੁਰ ਪ੍ਰਕਰਣ ਚਾਨਣ" ਨਾਮ ਦੀ ਪੁਸਤਕ ਲਿਖਕੇ ਕਥਾਵਾਚਕਾਂ, ਪ੍ਰਚਾਰਕਾਂ ਲਈ ਬਹੁਤ ਸੌਖਾ ਸਾਧਨ ਬਣਾ ਦਿੱਤਾ ਹੈ, ਕਿਉਂਕਿ ਇਸ ਪੁਸਤਕ ਵਿਚ ਗੁਰੂ ਸਾਹਿਬਾਨਾਂ ਦੇ ਅਵਤਾਰ ਪੁਰਬ, ਗੁਰਤਾ ਗੱਦੀ ਪੁਰਬ, ਜੋਤੀ ਸਮਾਉਣ ਦੇ ਨਾਲ ਸਬੰਧਤ ਵਿਸ਼ੇ ਹਨ। ਜਿਨ੍ਹਾਂ ਨੂੰ ਗੁਰਬਾਣੀ ਭਾਈ ਗੁਰਦਾਸ ਜੀ ਦੀ ਰਚਨਾ, ਇਤਿਹਾਸ ਦੇ ਪ੍ਰਮਾਣਾਂ ਨਾਲ ਸ਼ਿੰਗਾਰਿਆ ਹੈ ਜੋ ਕਿ ਆਪਣੇ ਆਪ ਵਿਚ ਅਮੋਲਕ ਪੁਸਤਕ ਹੈ। ਸਿੱਖ ਪੰਥ ਦਾ ਇਹ ਮਹਾਨ ਕਾਰਜ ਹੈ।

ਦਾਸ ਗੁਰੂ ਰਾਮਦਾਸ ਸਾਹਿਬ ਜੀ ਦੇ ਦਰ ਦਾ ਸੇਵਾਦਾਰ ਹੋਣ ਦੇ ਨਾਤੇ ਸੰਤ ਗਿਆਨੀ ਹਰੀ ਸਿੰਘ ਜੀ ਵੱਲੋਂ ਕੀਤੇ ਇਸ ਮਹਾਨ ਪੰਥਕ ਕਾਰਜ ਸਬੰਧੀ ਸਨਮਾਨ ਪੱਤਰ ਜਾਰੀ ਕਰਦਾ ਹੈ।

ਗੁਰੂ ਪੰਥ ਦਾ ਦਾਸ
ਗੁਰਬਚਨ ਸਿੰਘ (ਗਿਆਨੀ)
ਹੈੱਡ ਗਰੰਥੀ
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ।

# ਸੰਦੇਸ਼

ਸਿੱਖ ਕੌਮ ਦੇ ਪ੍ਰਸਿੱਧ ਵਿਦਵਾਨ ਲੇਖਕ ਸੰਤ ਗਿਆਨੀ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਇਸ ਗੁਰ ਪ੍ਰਕਰਣ ਚਾਨਣ ਨਾਮੀ ਗ੍ਰੰਥ ਨੂੰ ਲਿਖ ਕੇ ਪੰਥ ਦੀ ਮਹਾਨ ਸੇਵਾ ਕੀਤੀ ਹੈ। ਇਸ ਤੋਂ ਪਹਿਲਾਂ ਇਸ ਤਰ੍ਹਾਂ ਦਾ ਗ੍ਰੰਥ ਕਿਸੇ ਵੀ ਵਿਦਵਾਨ ਨੇ ਨਹੀਂ ਲਿਖਿਆ। ਇਸ ਗ੍ਰੰਥ ਵਿਚ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ ਤਿੰਨ ਸਬੰਧਿਤ ਵਿਸ਼ੇ, ਅਵਤਾਰ, ਗੁਰਤਾ ਗੱਦੀ, ਜੋਤੀ ਜੋਤ ਸਮਾਉਣਾ, ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਗੁਰਤਾ ਗੱਦੀ ਤੱਕ ਲਿਖ ਕੇ ਬਹੁਤ ਹੀ ਸ਼ਲਾਘਾਯੋਗ ਉਦਮ ਕੀਤਾ ਹੈ। ਇਸ ਗ੍ਰੰਥ ਵਿਚ ਗੁਰਬਾਣੀ ਅਤੇ ਇਤਿਹਾਸ ਦੇ ਲਾ-ਮਿਸਾਲ ਪ੍ਰਮਾਣ ਦੇ ਕੇ ਵਿਆਖਿਆ ਕੀਤੀ ਹੈ ਜਿਸ ਨਾਲ ਆਉਣ ਵਾਲੇ ਸਮੇ ਵਿਚ ਪ੍ਰਚਾਰਕਾਂ ਲਈ ਇਹ ਗ੍ਰੰਥ ਬਹੁਤ ਹੀ ਲਾਹੇਵੰਦ ਸਾਬਤ ਹੋਵੇਗਾ। ਕਿਉਂਕਿ ਕਿਸੇ ਵੀ ਸਿੱਖ ਪ੍ਰਚਾਰਕ ਨੂੰ ਸਿੱਖ ਕੌਮ ਵੱਲੋਂ ਮਨਾਏ ਜਾਂਦੇ ਗੁਰੂਆਂ ਦੇ ਦਿਹਾੜਿਆਂ ਸੰਬੰਧੀ ਕੋਈ ਹੋਰ ਗ੍ਰੰਥ ਚੁੱਕਣ ਦੀ ਲੋੜ ਨਹੀਂ ਪਵੇਗੀ। ਇਸ ਤੋਂ ਪਹਿਲਾਂ ਵੀ ਸੰਤਾਂ ਵਲੋਂ ਗੁਰਵਾਕ ਚਾਨਣ ਨਾਮੀਂ ਗ੍ਰੰਥ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚੋਂ ਆਉਣ ਵਾਲੇ ਮੁੱਖ ਵਾਕਾਂ ਦੀ ਵਿਆਖਿਆ ਪ੍ਰਸੰਗਾਂ ਸਹਿਤ ਲਿਖੀ ਗਈ ਹੈ। ਇਸ ਤੋਂ ਪਹਿਲਾਂ ਕੋਈ ਵੀ ਇਸ ਤਰ੍ਹਾਂ ਦਾ ਗ੍ਰੰਥ ਨਹੀਂ ਸੀ ਲਿਖਿਆ ਗਿਆ। ਸੋ ਮਹਾਂਪੁਰਸ਼ਾਂ ਨੂੰ ਸਿੱਖ ਕੌਮ ਦੀ ਕੀਤੀ ਮਹਾਨ ਸੇਵਾ ਬਦਲੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਲੋਂ ਸਨਮਾਨ ਪੱਤਰ ਦਿੱਤਾ ਜਾਂਦਾ ਹੈ। ਅੱਜ ਸਿੱਖ ਕੌਮ ਨੂੰ ਐਸੇ ਵਿਦਵਾਨ ਪ੍ਰਚਾਰਕ ਮਹਾਂਪੁਰਸ਼ ਲੇਖਕਾਂ ਦੀ ਲੋੜ ਹੈ। ਜਿਥੇ ਇਹ ਪਿਛਲੇ ੨੦ ਸਾਲਾਂ ਤੋਂ ਪ੍ਰਚਾਰ ਦੁਆਰਾ ਸੇਵਾ ਕਰ ਰਹੇ ਹਨ। ਨਾਲ ਲਿਖਣ ਦੀ ਸੇਵਾ ਵੀ ਕਰ ਰਹੇ ਹਨ। ਮਹਾਂਪੁਰਸ਼ਾਂ ਵਲੋਂ ਅਮਰ ਸ਼ਹੀਦਾਂ ਦੀ ਮਹਾਨ ਪਵਿੱਤਰ ਧਰਤੀ ਬਾਬਾ ਫਤਹਿ ਸਿੰਘ ਜੀ, ਬਾਬਾ ਜੋਰਾਵਰ ਸਿੰਘ ਜੀ, ਧੰਨ ਮਾਤਾ ਗੁਜਰ ਕੌਰ ਜੀ ਦੇ ਮੁੱਖ ਸਥਾਨ ਫਤਹਿਗੜ੍ਹ ਸਾਹਿਬ ਨੇੜੇ ਚਲਾਏ ਜਾ ਰਹੇ ਗੁਰਮਤਿ ਵਿਦਿਆਲੇ ਵਿਚ ਗਰੀਬ ਘਰਾਂ ਦੇ ਬੱਚਿਆਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ, ਕਥਾ ਤੇ ਕੀਰਤਨ ਦੀ ਸਿਖਲਾਈ ਦਿੱਤੀ ਜਾਂਦੀ ਹੈ। ਸੋ ਅੰਤ ਵਿਚ ਦਾਸ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਦੇ ਮੁੱਖ ਸੇਵਾਦਾਰ (ਜੱਥੇਦਾਰ) ਹੋਣ ਦੇ ਨਾਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਬੇਨਤੀ ਕਰਦਾ ਹੈ ਕਿ ਇਸੇ ਤਰ੍ਹਾਂ ਹੀ ਮਹਾਂਪੁਰਸ਼ਾਂ ਦੇ ਸਤਿਗੁਰੂ ਜੀ ਸਿਰ ਤੇ ਮਿਹਰ ਭਰਿਆ ਹੱਥ ਰੱਖਣ, ਕਿਰਪਾ ਕਰਨ ਤਾਂਕਿ ਆਉਣ ਵਾਲੇ ਸਮੇਂ ਵਿਚ ਸਿੱਖ ਕੌਮ ਦੀ ਸੇਵਾ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ
(ਇਕਬਾਲ ਸਿੰਘ)
ਜੱਥੇਦਾਰ
ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ।

# ਸੰਦੇਸ਼

ਸਿੱਖ ਕੌਮ ਦੀ ਪ੍ਰਸਿੱਧ ਵਿੱਦਿਅਕ ਸੰਪ੍ਰਦਾ ਦਮਦਮੀ ਟਕਸਾਲ ਦੇ ਵਿਦਵਾਨ ਮਹਾਂਪੁਰਸ਼ਾਂ ਤੋਂ ਵਿਦਿਆ ਪ੍ਰਾਪਤ ਕਰਕੇ ਸੰਤ ਗਿਆਨੀ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਵਲੋਂ ਜੋ ਗੁਰੂ ਪੰਥ ਦੀ ਮਹਾਨ ਸੇਵਾ ੨੦-੨੫ ਸਾਲਾਂ ਤੋਂ ਸੰਸਾਰ ਦੇ ਕੋਨੇ-ਕੋਨੇ ਵਿਚ ਪ੍ਰਚਾਰ ਕਥਾ ਕੀਰਤਨ ਰਾਹੀਂ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਖਾਲਸੇ ਦੇ ੩੦੦ ਸਾਲਾ ੧੯੯੯ ਦੀ ਵਿਸਾਖੀ ਨੂੰ "ਗੁਰਵਾਕ ਚਾਨਣ" ਨਾਮ ਦੀ ਪੁਤਸਕ ਲਿਖ ਕੇ ਗੁਰੂ ਘਰ ਦੇ ਪ੍ਰਚਾਰਕਾਂ, ਕਥਾ-ਵਾਚਕਾਂ ਅਤੇ ਕੀਰਤਨੀਆਂ ਲਈ ਇਕ ਅਦੁੱਤੀ ਸੇਵਾ ਨਿਭਾਈ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਰ-ਵਾਰ ਆਉਣ ਵਾਲੇ ਮੁੱਖ ਵਾਕਾਂ ਦੀ ਵਿਆਖਿਆ ਤਰਤੀਬ ਵਾਰ ਪਹਿਲਾਂ ਕਿਸੇ ਵਿਦਵਾਨ ਨੇ ਨਹੀਂ ਲਿਖੀ ਜਿਸ ਦੀ ਸ਼ਲਾਘਾ ਸਾਰੇ ਪੰਥਕ ਵਿਦਵਾਨਾਂ ਵਿਚ ਹੋ ਰਹੀ ਹੈ।

ਹੁਣ ਇਕ ਹੋਰ ਪੁਸਤਕ "ਗੁਰ ਪ੍ਰਕਰਣ ਚਾਨਣ" ਨਾਮ ਦੀ ਲਿਖ ਕੇ ਪੰਥ ਦੀ ਮਹਾਨ ਸੇਵਾ ਨਿਭਾਈ ਹੈ। ਜਿਸ ਵਿਚ ਗੁਰੂ ਸਾਹਿਬਾਨਾਂ ਦੇ ਅਵਤਾਰ ਦਿਹਾੜੇ, ਗੁਰਤਾਗੱਦੀ, ਜੋਤੀ-ਜੋਤਿ ਸਮਾਉਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼, ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਸਬੰਧਿਤ ਵਿਸ਼ੇ ਬੜੀ ਖੋਜ ਭਰਪੂਰ ਇਤਿਹਾਸਕ ਪੱਖ, ਗੁਰਬਾਣੀ, ਭਾਈ ਗੁਰਦਾਸ ਜੀ ਦੀ ਰਚਨਾ ਵਿਚੋਂ ਹਵਾਲੇ ਦੇ ਕਰਕੇ ਸਿੱਖ ਕੌਮ ਦੇ ਪ੍ਰਚਾਰਕਾਂ ਲਈ ਇਕ ਸਹਿਜ ਸਾਧਨ ਬਣਾ ਦਿੱਦਾ ਹੈ। ਹੁਣ ਗੁਰੂ ਸਾਹਿਬਾਨਾਂ ਦੇ ਸੰਬੰਧਿਤ ਦਿਹਾੜੇ ਤੇ ਬੋਲਣ ਲਈ ਬਹੁਤੇ ਗ੍ਰੰਥ ਚੁੱਕਣ ਦੀ ਲੋੜ ਨਹੀਂ ਪਵੇ ਗੀ। ਕਿਉਂਕਿ ਇਸ ਪੁਸਤਕ ਵਿਚ ਕੋਈ ਪੱਖ ਅਧੂਰਾ ਨਹੀਂ ਛੱਡਿਆ ਗਿਆ।

ਦਾਸ ਵਲੋਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ (ਸ੍ਰੀ ਅਨੰਦਪੁਰ ਸਾਹਿਬ) ਦਾ ਮੁੱਖ ਸੇਵਾਦਾਰ(ਜੱਥੇਦਾਰ) ਹੋਣ ਦੇ ਨਾਤੇ ਪੰਥ ਦੇ ਪ੍ਰਸਿੱਧ ਵਿਦਵਾਨ ਸੰਤ ਗਿਆਨੀ ਹਰੀ ਸਿੰਘ ਜੀ ਨੂੰ ਇਨ੍ਹਾਂ ਪੰਥਕ ਸੇਵਾਵਾਂ ਬਦਲੇ ਸਨਮਾਨ ਪੱਤਰ ਦਿੱਤਾ ਜਾਂਦਾ ਹੈ।

ਗੁਰੂ ਪੰਥ ਦਾ ਦਾਸ<br>
(ਤਰਲੋਚਨ ਸਿੰਘ)<br>
ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ<br>
ਸ੍ਰੀ ਅਨੰਦਪੁਰ ਸਾਹਿਬ।

# ਸੰਦੇਸ਼

ਅੱਜ ਦੇ ਪਦਾਰਥਵਾਦੀ ਯੁਗ ਵਿਚ, ਮਾਦਾ ਪ੍ਰਸਤੀ ਦੇ ਅਸਰ ਅਧੀਨ, ਕੇਵਲ ਕਿਤਾਬੀ ਮਗਜ ਖਪਾਈ ਕਰਨ ਵਾਲੇ, ਤਰਕ ਵਿਤਰਕ ਦੀ ਉਲਝਣ ਵਿਚ ਗ੍ਰਸੇ: ਅਨੁਭਵ ਤੋਂ ਖਾਲੀ, ਤਨ ਮਨ ਤੋਂ ਸਿੱਖੀ ਵਲੋਂ ਕੋਰੇ, ਦਸ ਗੁਰੂ ਸਾਹਿਬਾਨ ਦੀਆਂ ਸੂਖਮ ਰਮਜਾਂ ਨੂੰ ਸਮਝਣ ਤੋਂ ਵਿਹੂਣੇ ਗੁਰਬਾਣੀ ਦੇ ਗੰਭੀਰ ਅਤੇ ਅਰਸ਼ੀ ਅਰਥਾਂ ਤੋਂ ਸੱਖਣੇ, ਸੰਸਿਆਂ ਗ੍ਰਸੀ ਬੁਧੀ ਦੇ ਤਲ ਤੇ ਵਿਚਰਨ ਵਾਲੇ, ਗੁਰ ਇਤਿਹਾਸ ਨੂੰ ਗ਼ਲਤ ਢੰਗ ਨਾਲ ਲਿਖਕੇ ਪ੍ਰਚਾਰ ਕੇ ਭੁਲੇਖੇ ਖੜੇ ਕਰਨ ਵਾਲੇ ਵਿਦਵਾਨਾਂ ਤੋਂ ਸੁਚੇਤ ਹੋਣ ਦੀ ਡਾਢੀ ਲੋੜ ਹੈ। ਦੂਸਰੇ ਪਾਸੇ ਗੁਰਮਤਿ ਗੁਰਬਾਣੀ ਨੂੰ ਆਪਣੇ ਤਨ ਮਨ ਦਾ ਹਿੱਸਾ ਬਣਾ ਕੇ ਚੱਲਣ ਵਾਲੇ, ਸ਼ਰਧਾ ਭਾਵਨਾ ਦੇ ਕੁੰਡੇ ਥੱਲੇ, ਮਨ ਅਤੇ ਬੁੱਧੀ ਨੂੰ ਗੁਰੂ ਆਸ਼ੇ ਅਨੁਸਾਰੀ, ਗੁਰਬਾਣੀ ਦੇ ਅਰਸ਼ੀ ਗਿਆਨ ਦੀ ਕਿਰਨ ਤੋਂ ਰੌਸ਼ਨੀ ਪ੍ਰਾਪਤ ਕਰਕੇ, ਸੂਖਮ ਸਥੂਲ ਤੱਤਾਂ ਨੂੰ ਉਜਾਗਰ ਕਰਕੇ, ਕੌਮ ਦੀ ਬਿਖੜੇ ਸਮੇਂ ਵਿਚ ਸੇਵਾ ਕਰ ਰਹੇ ਵਿਦਵਾਨਾਂ, ਸੰਤਾਂ ਮਹਾਂਪੁਰਖਾਂ ਪ੍ਰਚਾਰਿਕਾਂ ਦੀ ਘਾਲਣਾ ਨੂੰ ਸਾਂਭਣ ਦੀ ਬੇਹੱਦ ਜ਼ਰੂਰਤ ਹੈ।

ਦਮਦਮੀ ਟਕਸਾਲ ਦੇ ਪ੍ਰਸਿੱਧ ਪ੍ਰਚਾਰਕ ਸਟੇਜ ਦੇ ਧਨੀ ਮਹਾਂਪੁਰਸ਼ ਸੰਤ ਗਿਆਨੀ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਗੁਰ ਪ੍ਰਕਰਣ ਚਾਨਣ ਨਾਮ ਦਾ ਸੰਗ੍ਰਹਿ ਪੁਸਤਕ ਰੂਪ ਵਿਚ ਜਿਸ ਅੰਦਰ ਦਸ ਗੁਰੂ ਸਾਹਿਬਾਨ ਦੇ ਗੁਰਪੁਰਬਾਂ ਦਾ ਇਤਿਹਾਸ ਜਿਸ ਸੂਖਮ ਬਾਰੀਕੀ ਨਾਲ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਇਤਿਹਾਸਕ ਗ੍ਰੰਥਾਂ ਦੇ ਡੂੰਘੇ ਅਧਿਆਨ ਨਾਲ ਵਿਸਥਾਰਿਤ ਜਾਣਕਾਰੀ ਨੂੰ ਅੰਕਿਤ ਕਰਕੇ ਪੁਸਤਕ ਦਾ ਰੂਪ ਦੇਂਦਿਆਂ ਦਮਦਮੀ ਟਕਸਾਲ ਦੀ ਤਿੰਨ ਸੌ ਸਾਲਾ ਸਥਾਪਨਾ ਸ਼ਤਾਬਦੀ ਸਮੇਂ ਪੂਰੇ ਸਿੱਖ ਜਗਤ ਵਿਚ ਆਪਣੀ ਸੇਵਾ ਅਰਪਿਤ ਕੀਤੀ ਹੈ। ਭਾਵੇਂ ਪਹਿਲਾਂ ਵੀ ਮਹਾਂਪੁਰਸ਼ਾਂ ਨੇ ਗੁਰਬਾਣੀ ਗੁਰ ਇਤਿਹਾਸ ਅਤੇ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਵਿਚ ਲਿਖਤੀ ਰੂਪ ਵਿਚ ਅਤੇ ਪ੍ਰਚਾਰ ਰੂਪ ਵਿਚ ਨਿੱਗਰ ਅਣਮੁੱਲਾ ਯੋਗਦਾਨ ਪਾ ਕੇ ਆਪਣੀ ਘਾਲ ਨੂੰ ਸਫਲ ਕੀਤਾ ਹੈ, ਦਾਸ ਦਮਦਮੀ ਟਕਸਾਲ ਜੱਥਾ ਭਿੰਡਰਾਂ ਮਹਿਤਾ ਅਤੇ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਵਲੋਂ ਆਪ ਜੀ ਦੀਆਂ ਵਡਮੁੱਲੀਆਂ ਸੇਵਾਵਾਂ ਦਾ ਸਦਾ ਰੋਮ ਰੋਮ ਕਰਕੇ ਧੰਨਵਾਦ ਕਰਦਾ ਹੈ। ਦਾਸ ਨੂੰ ਆਪ ਜੀ ਦੀ ਪਾਰਸ ਛੋਹ ਵੀ ਪ੍ਰਾਪਤ ਹੋਣ ਦਾ ਮਾਣ ਹੈ, ਇਸ ਕਰਕੇ ਸਨਮਾਨ ਵਿਚ ਸ਼ਬਦ ਲਿਖਣ ਤੋਂ ਅਸਮਰੱਥ ਹੁੰਦਾ ਹੋਇਆ ਵੀ ਆਪਣੇ ਭਾਵਨਾਤਮਿਕ ਵੇਗ ਅੱਗੇ ਚਾਰ ਅੱਖਰ ਸਤਰਾਂ ਦੁਆਰਾ ਅੰਕਿਤ ਕੀਤੇ ਹਨ। ਮਹਾਂਪੁਰਸ਼ ਸੱਚਖੰਡ ਵਾਸੀ ਤੱਤ ਬੇਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਦਮਦਮੀ ਟਕਸਾਲ ਦੇ ਬਾਰਵੇਂ ਮੁਖੀ, ਹੋਏ ਹਨ, ਉਹਨਾ ਦੀ ਪਵਿੱਤਰ ਛੋਹ ਤੋਂ ਵਰੋਸਾਏ ਦਮਦਮੀ ਟਕਸਾਲ ਦੇ ਧੁਰੰਧਰ ਵਿਦਵਾਨ ਵੈਰਾਗ ਦੀ ਮੂਰਤੀ, ਵਿਦਵਤਾ ਦੇ ਪ੍ਰਚੰਡ ਰੌਸਨਕਾਰ, ਨਿੰਮ੍ਰਤਾ ਦੀ ਮੂਰਤਿ, ਪਰਉਪਕਾਰੀ, ਦਿਆਲੂ ਸਿਰੀ ਮਾਨ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਜਥਾ ਭਿੰਡਰਾਂ ਵਾਲਿਆਂ ਦੇ ਵਿਸ਼ੇਸ਼ ਕਟਾਖ੍ਯ ਦੇ ਪਾਤਰ ਸੰਤ ਗਿਆਨੀ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਗੁਰਮਤਿ ਦੇ ਡੂੰਘੇ ਅਧਿਆਨ, ਅਰਥਾਂ ਦੀ ਸੂਖਮ ਜਾਣਕਾਰੀ, ਵਿਦਵਤਾ ਦੇ ਵੇਗ ਨੂੰ ਢਾਲਣ ਦਾ ਕ੍ਰਿਸਮਾ, ਰਹਿਤ ਬਹਿਤ ਦੇ ਉਚੇਰੇ ਅਨੁਭਵ ਉਹਨਾਂ ਦੀ ਸੰਗਤ ਵਿਚੋਂ ਪ੍ਰਾਪਤ ਕੀਤੇ ਹਨ। ਦਾਸ ਤਖ਼ਤ ਸ੍ਰੀ ਦਮਦਮਾ ਸਾਹਿਬ ਗੁਰੂ ਕੀ ਕਾਂਸੀ ਸਾਬੋਕੀ ਤਲਵੰਡੀ ਤੋਂ ਦਮਦਮੀ ਟਕਸਾਲ ਦੀ ਤਿੰਨ ਸੌ ਸਾਲਾ ਵਰ੍ਹੇ ਗੰਢ ਮੌਕੇ ਸਮੂਹ ਵਿਦਵਾਨਾਂ, ਪ੍ਰਚਾਰਕਾਂ, ਸ਼ਰਧਾਲੂਆਂ, ਸੰਤਾਂ, ਪ੍ਰੇਮੀਆਂ ਨੂੰ ਏਸ ਮਹਾਨ ਕਾਰਜ ਦੀ ਵਧਾਈ ਦੇਂਦਾ ਹੈ ਅਤੇ ਸਮੂਹ ਵਿਦਵਾਨ ਪ੍ਰਚਾਰਿਕ ਸੰਤ, ਮਹਾਤਮਾਂ ਏਸ ਮਹਾਨ ਗੁਰਪ੍ਰਕਰਣ ਚਾਨਣ ਗ੍ਰੰਥ ਤੋਂ ਗੁਰਮਤਿ ਆਸੇ ਅਨੁਸਾਰ ਵੱਧ ਤੋਂ ਵੱਧ ਲਾਭ ਪ੍ਰਾਪਤ ਕਰਨ।

ਗੁਰੂ ਪੰਥ ਦਾ ਦਾਸ
ਹਰਨਾਮ ਸਿੰਘ ਖਾਲਸਾ
ਮੁੱਖੀ ਦਮਦਮੀ ਟਕਸਾਲ ਜੱਥਾ ਭਿੰਡਰਾਂ (ਮਹਿਤਾ)
ਚੇਅਰਮੈਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ

# ਸੰਦੇਸ਼

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਪਾਰ ਬਖ਼ਸ਼ਿਸ਼ ਜਿਨ੍ਹਾਂ ਨੇ 'ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ' ਸਿੱਖ ਪੰਥ ਦੀ ਨੀਂਹ ਰੱਖੀ। ਫਿਰ ਇਸ ਪੰਥ ਨੂੰ ਦਸਵੇਂ ਜਾਮੇ ਵਿਚ ਖਾਲਸਾ ਪੰਥ ਦਾ ਰੂਪ ਦਿੱਤਾ। ਸਰਬੰਸ ਦਾਨੀ ਕਲਗੀਧਰ ਪਾਤਸ਼ਾਹ ਨੇ ਜਿੱਥੇ ਜ਼ੁਲਮ ਦਾ ਨਾਸ਼ ਕਰਨ ਵਾਸਤੇ ਚੌਦਾਂ ਧਰਮ ਯੁੱਧ ਲੜੇ। ਉਥੇ ਸਤਿਗੁਰੂ ਜੀ ਵਿਦਿਆ ਤੇ ਵਿਦਵਾਨਾਂ ਦੇ ਕਦਰ ਦਾਨ ਸਨ। ਇਸਦੇ ਇਤਿਹਾਸਕ ਅਨੇਕਾਂ ਪ੍ਰਮਾਣ ਹਨ। ਜੈਸਾ ਕਿ 52 ਕਵੀ ਆਪਣੇ ਦਰਬਾਰ ਵਿਚ ਰੱਖ ਕੇ ਉਹਨਾਂ ਦੀ ਇਕ-ਇਕ ਕਵਿਤਾ ਦਾ ਲੱਖ-ਲੱਖ ਰੁਪਇਆ ਇਨਾਮ ਦੇਣਾ, ਵਿਦਵਾਨਾਂ ਦੀ ਕਦਰ ਦਾ ਪ੍ਰਤੱਖ ਸਬੂਤ ਹੈ। ਆਪਣੇ ਪੰਥ ਖਾਲਸੇ ਵਿਚ ਗੁਰਮਤਿ ਦੀ ਵਿਦਿਆ ਤੋਂ ਇਲਾਵਾ ਵੇਦ ਸ਼ਾਸਤਰਾਂ ਦੀ ਵਿਦਿਆ ਤੋਂ ਜਾਣੂ ਕਰਵਾਉਣ ਵਾਸਤੇ ਆਪਣੇ ਪੰਜ ਸਿੱਖ ਕਾਂਸ਼ੀ ਭੇਜੇ। ਭਾਈ ਰਾਮ ਸਿੰਘ, ਭਾਈ ਕਰਮ ਸਿੰਘ ਜੀ, ਭਾਈ ਵੀਰ ਸਿੰਘ, ਭਾਈ ਗੰਢਾ ਸਿੰਘ, ਭਾਈ ਸੋਭਾ ਸਿੰਘ ਜਿਥੋਂ ਨਿਰਮਲ ਸੰਪ੍ਰਦਾ ਦੀ ਆਰੰਭਤਾ ਹੋਈ। ਗੁਰੂ ਘਰ ਦੀ ਵਿਦਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਨੂੰ ਪ੍ਰਚਾਰਣ ਲਈ ਦਮਦਮਾ ਸਾਹਿਬ ਗੁਰੂ ਕੀ ਕਾਂਸ਼ੀ ਰਚ ਕੇ ੧ੴ ਤੋਂ ਲੈ ਕੇ ਅਠਾਰਹ ਦਸ ਬੀਸ ਤੱਕ ਸੰਪੂਰਨ ਅਰਥ ਪੜ੍ਹਾਏ। ਬਾਬਾ ਦੀਪ ਸਿੰਘ ਜੀ ਤੇ ਭਾਈ ਮਨੀ ਸਿੰਘ ਜੀ ਨੂੰ ਗੁਰਬਾਣੀ ਦੇ ਅਰਥ ਤੇ ਸ਼ੁੱਧ ਉਚਾਰਨ ਦੀ ਟਕਸਾਲ ਚਲਾਉਣ ਦੀ ਆਗਿਆ ਕੀਤੀ। ਇਹਨਾਂ ਮੁਖੀ ਸਿੱਖਾਂ ਤੋਂ ਪੰਥ ਵਿਚ ਗੁਰਮਤਿ ਵਿਦਿਆ ਦਾ ਵਿਕਾਸ ਹੋਇਆ ਅਤੇ ਗੁਰੂ ਕੀ ਚਲਾਈ ਹੋਈ ਦਮਦਮੀ ਟਕਸਾਲ ਨੇ ਹੁਣ ਤੱਕ ਅਣਗਿਣਤ ਵਿਦਵਾਨ, ਕਥਾਵਾਚਕ, ਸ਼ੁੱਧ ਪਾਠੀ ਸਿੰਘ ਪੈਦਾ ਕੀਤੇ। ਉਹਨਾਂ ਵਿਦਵਾਨਾਂ ਵਿਚੋਂ ਮੇਰੇ ਅਤੀ ਪਿਆਰ ਵਾਲੇ ਜਿਨ੍ਹਾਂ ਤੇ ਸੰਤ ਸਮਾਜ ਨੂੰ ਬੜਾ ਮਾਣ ਹੈ। ਸੰਤ ਗਿਆਨੀ ਹਰੀ ਸਿੰਘ ਜੀ ਰੰਧਾਵੇ ਵਾਲੇ ਜੋ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਦੇ ਜਨਰਲ ਸਕੱਤਰ ਹਨ। ਜਦ ਤੋਂ ਸਾਡੀ ਸੰਸਥਾ ਹੋਂਦ ਵਿਚ ਆਈ ਉਦੋਂ ਤੋਂ ਹੀ ਦਾਸ ਦੇ ਨਾਲ ਸੇਵਾ ਨਿਭਾਉਂਦੇ ਆ ਰਹੇ ਹਨ। ਸੰਨ 1999 ਈ: ਦੀ ਵਿਸਾਖੀ ਦੇ ਪਵਿੱਤਰ ਦਿਹਾੜੇ ਤੇ ਇਹਨਾਂ ਦੀ ਗੁਰਵਾਕ ਚਾਨਣ ਨਾਮੀ ਪੁਸਤਕ ਰਿਲੀਜ ਹੋਈ ਸੀ। ਜਿਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਰ-ਵਾਰ ਆਉਣ ਵਾਲੇ ਮੁਖਵਾਕਾਂ ਦੀ ਵਿਆਖਿਆ ਬੜੇ ਸੁਚੱਜੇ ਢੰਗ ਨਾਲ ਲਿਖੀ ਹੋਈ ਹੈ। ਜਿਸ ਤੋਂ ਹਜ਼ਾਰਾਂ ਵਿਦਵਾਨ ਲਾਭ ਉਠਾ ਰਹੇ ਹਨ ਤੇ ਹੁਣ ਗੁਰ ਪ੍ਰਕਰਣ ਚਾਨਣ ਨਾਮੀਂ ਪੁਸਤਕ ਲਿਖੀ ਹੈ, ਜਿਸ ਤੋਂ ਪ੍ਰਚਾਰਕਾਂ ਨੂੰ ਅਤਿਅੰਤ ਲਾਭ ਪ੍ਰਾਪਤ ਹੋਵੇਗਾ। ਕਿਉਂਕਿ ਇਸ ਪੁਸਤਕ ਵਿਚ ਗੁਰੂ ਸਾਹਿਬਾਨਾਂ ਦੇ ਅਵਤਾਰ ਪੁਰਬ, ਗੁਰਤਾ ਗੱਦੀ ਅਤੇ ਜੋਤੀ ਜੋਤ ਸਮਾਉਣ ਦੇ ਦਿਹਾੜਿਆਂ ਦਾ ਇਤਿਹਾਸ ਅਤੇ ਢੁੱਕਵੇਂ ਪ੍ਰਮਾਣ ਗੁਰਬਾਣੀ ਚੋਂ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਦਿੱਤੇ ਹੋਏ ਹਨ। ਅੰਤ ਵਿਚ ਦਾਸ ਗੁਰੂ ਨਾਨਕ ਸਾਹਿਬ ਮਹਾਰਾਜ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਸੰਤ ਗਿਆਨੀ ਹਰੀ ਸਿੰਘ ਜੀ ਨੂੰ ਹੋਰ ਵੀ ਲਿਖਣ ਦਾ ਬਲ ਬਖਸ਼ਨ। ਦਾਸ ਨੂੰ ਮਾਣ ਹੈ ਐਸੇ ਵਿਦਵਾਨ ਪੁਰਸ਼ਾਂ ਤੇ ਜਿਨ੍ਹਾਂ ਦੇ ਕਾਰਣ ਸੰਤ ਸਮਾਜ ਦਾ ਨਾਂ ਉੱਚਾ ਹੁੰਦਾ ਹੈ। ਸੰਤ ਸਮਾਜ ਵਿਚ ਅਜਿਹੇ ਵਿਦਵਾਨ ਮਹਾਂਪੁਰਸ਼ ਥੋੜ੍ਹੀ ਗਿਣਤੀ ਦੇ ਹਨ।

ਗੁਰੂ ਪੰਥ ਦਾ ਦਾਸ
ਬਾਬਾ ਸਰਬਜੋਤ ਸਿੰਘ ਬੇਦੀ
ਪ੍ਰਧਾਨ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ
ਅੰਸ ਬੰਸ ਗੁਰੂ ਨਾਨਕ ਸਾਹਿਬ
ਪੀੜ੍ਹੀ ਸਤਾਰਵੀਂ

# ਦੋ ਸ਼ਬਦ

ਸੰਤ ਸਿਪਾਹੀ ਦੇਸ਼, ਕੌਮ ਅਤੇ ਧਰਮ ਦੀ ਵਾੜ ਹੋਇਆ ਕਰਦੇ ਹਨ ਜਿਹੜੇ ਕਿ ਕਥਨੀ-ਕਰਨੀ ਦੇ ਪੂਰੇ ਹੁੰਦੇ ਹਨ ਅਤੇ ਇਹਨਾਂ ਦੇ ਅੰਦਰ "ਆਪਿ ਜਪਹੁ ਅਵਰਹ ਨਾਮੁ ਜਪਾਵਹੁ" ਵਾਲੇ ਸਾਰੇ ਗੁਣ ਹੁੰਦੇ ਹਨ। ਐਸੇ ਮਹਾਂਪੁਰਸ਼ਾਂ ਵਿਚੋਂ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲੇ ਵੀ ਹਨ ਜਿਹੜੇ ਬਚਪਨ ਤੋਂਹੀ ਸ਼ਬਦ ਗੁਰੂ ਦੇ ਲੜ ਲੱਗ ਕੇ ਆਪਣਾ ਸਾਰਾ ਜੀਵਨ ਨਿਰੋਲ ਗੁਰਮਤਿ ਦੇ ਪ੍ਰਚਾਰ ਵਾਸਤੇ ਲਾ ਰਹੇ ਹਨ। ਗੁਰੂ ਨਾਨਕ ਸਾਹਿਬ ਜੀ ਦੇ ਘਰ ਵਿਚ ਸਮੇਂ ਸਮੇਂ ਕਰਨੀ-ਕਮਾਈ ਵਾਲੇ ਮਹਾਂਪੁਰਸ਼ ਗੁਰਬਾਣੀ ਦਾ ਪ੍ਰਚਾਰ ਕਰਦੇ ਆ ਰਹੇ ਹਨ ਜਿਨ੍ਹਾਂ ਵਿਚੋਂ ਕਿਸੇ ਨੇ ਕੇਵਲ ਕਥਾ ਰਾਹੀਂ, ਕਿਸੇ ਨੇ ਕੇਵਲ ਕੀਰਤਨ ਰਾਹੀਂ ਅਤੇ ਕਿਸੇ ਨੇ ਲਿਖਤਾਂ ਰਾਹੀਂ ਗੁਰਮਤਿ ਦਾ ਪ੍ਰਚਾਰ ਕੀਤਾ। ਪਰੰਤੂ ਐਸੇ ਵਿਰਲੇ ਹਨ ਜਿਨ੍ਹਾਂ ਦੇ ਅੰਦਰ ਇਹ ਸਾਰੇ ਗੁਣ ਵੀ ਹੋਣ, ਉਚਾ-ਸੁਚਾ ਜੀਵਨ ਵੀ ਹੋਵੇ ਅਤੇ ਕਥਾ-ਕੀਰਤਨ ਕਰਦੇ ਹੋਏ ਵੀ ਨਾਲ ਦੀ ਨਾਲ ਲਿਖਤਾਂ ਰਾਹੀਂ ਵੀ ਗੁਰਮਤਿ ਦਾ ਪ੍ਰਚਾਰ ਕੀਤਾ ਹੋਵੇ। ਇਹ ਮਹਾਂਪੁਰਸ਼ ਐਸੇ ਹਨ ਜਿਨ੍ਹਾਂ ਵਿਚ ਵਾਹਿਗੁਰੂ ਜੀ ਨੇ ਸਾਰੇ ਗੁਣ ਦਿੱਤੇ ਹਨ। ਜਿਥੇ ਆਪ ਜੀ ਦੀ ਕਥਾ ਸਰਵਣ ਕਰਕੇ ਵੱਡੇ-ਵੱਡੇ ਵਿਦਵਾਨ ਸਿਰ ਝੁਕਾਉਂਦੇ ਹਨ ਉਥੇ ਆਪ ਜੀ ਰਸ ਭਿੰਨਾ ਕੀਰਤਨ ਕਰਕੇ ਸੰਗਤਾਂ ਨੂੰ ਆਤਮ-ਰਸ ਵਿਚ ਲੈ ਜਾਂਦੇ ਹਨ ਅਤੇ ਸਾਹਿਤਕ ਖੇਤਰ ਵਿਚ ਵੀ ਆਪਣੇ ਗੁਰਮਤਿ ਸਿਧਾਂਤਾਂ ਦਾ ਖੁਲਾਸਾ ਕਰਕੇ ਵੱਡਾ ਯੋਗਦਾਨ ਪਾਇਆ ਹੈ। ਇਥੇ ਵਰਨਣ ਯੋਗ ਹੈ ਕਿ ਜਥਾ ਰੰਧਾਵਾ ਵਲੋਂ ਵਿਦਿਅਕ ਅਦਾਰਿਆਂ ਰਾਹੀਂ ਬੱਚਿਆਂ ਨੂੰ ਗੁਰਬਾਣੀ ਦੀ ਸੰਥਿਆ, ਕੀਰਤਨ ਦੀ ਸਿਖਲਾਈ ਦੇ ਨਾਲ ਨਾਲ ਦੁਨਿਆਵੀ ਵਿਦਿਆ ਪ੍ਰਦਾਨ ਕਰਕੇ ਗੁਰਸਿੱਖੀ ਜੀਵਨ ਲਈ ਜਾਗਰੂਪਤਾ ਦੀ ਸੇਧ ਦਿੱਤੀ ਜਾ ਰਹੀ ਹੈ।

ਆਪ ਜੀ ਨੇ ਪਹਿਲਾਂ ਵੀ ਕਈ ਧਾਰਮਿਕ ਪੁਸਤਕਾਂ ਲਿਖ ਕੇ ਗੁਰਬਾਣੀ ਦੇ ਗੁੱਝੇ ਸਿਧਾਂਤਾਂ ਨੂੰ ਖੋਲ੍ਹ ਕੇ ਪਾਠਕਾਂ ਦੇ ਸਨਮੁਖ ਲਿਆਂਦਾ ਹੈ। ਇਹ ਪੁਸਤਕ ਜਿਸ ਦਾ ਨਾਮ "ਗੁਰ ਪ੍ਰਕਰਣ ਚਾਨਣਾ" ਹੈ, ਸਤਿਗੁਰੂ ਸਾਹਿਬਾਨਾਂ ਜੀ ਦੇ ਅਵਤਾਰ ਪੁਰਬ, ਗੁਰਤਾ-ਗੱਦੀ ਪੁਰਬ ਅਤੇ ਜੋਤੀ-ਜੋਤ ਸਮਾਉਣ ਦਿਵਸ ਬਾਰੇ ਬੜੀ ਇਤਿਹਾਸਕ ਖੋਜ ਕਰਕੇ ਲਿਖਵਾਈ ਹੈ ਜਿਸ ਵਿਚ ਗੁਰਬਾਣੀ ਦੇ ਪ੍ਰਮਾਣ ਬੜੇ ਵਿਦਵਤਾ ਭਰਪੂਰ ਤਰੀਕੇ ਨਾਲ ਦੇ ਕੇ ਅਜੋਕੇ ਸਮੇਂ ਵਿਚ ਪਏ ਭਰਮ ਭੁਲੇਖਿਆਂ ਨੂੰ ਦੂਰ ਕਰਕੇ ਸੰਗਤਾਂ ਨੂੰ ਗੁਰਬਾਣੀ ਦੇ ਚਾਨਣ ਵਿਚ ਸਹੀ ਸੇਧ ਪ੍ਰਦਾਨ ਕੀਤੀ ਹੈ। ਇਹ ਪੁਸਤਕ ਜਗਿਆਸੂ ਪਾਠਕਾਂ ਵਾਸਤੇ ਵੀ ਅਤੀ ਲਾਭਦਾਇਕ ਅਤੇ ਪ੍ਰਚਾਰਕ ਵੀਰਾਂ ਵਾਸਤੇ ਮੀਲ-ਪੱਥਰ ਸਿਧ ਹੋਵੇਗੀ। ਇਹ ਹਥਲੀ ਪੁਸਤਕ ਵੀ ਇਨ੍ਹਾਂ ਨੇ ਅਤਿ ਰੁਝੇਵਿਆਂ ਦੇ ਹੁੰਦੇ ਹੋਇਆ ਵੀ ਬੜੀ ਮਿਹਨਤ ਨਾਲ ਤਿਆਰ ਕੀਤੀ ਹੈ ਜਿਸ ਵਿਚ ਮਾਨੋ "ਗਾਗਰ ਵਿਚ ਸਾਗਰ" ਵਾਂਗ ਗੁਰੂ ਸਾਹਿਬਾਨ ਜੀ ਦੇ ਪ੍ਰਤੀ ਇਹਿਤਾਸ ਵਿਚ ਜੋ ਭਰਮ-ਭੁਲੇਖੇ ਪਾਏ ਜਾਂਦੇ ਹਨ, ਉਨ੍ਹਾਂ ਸ਼ੰਕਿਆਂ ਦੀ ਨਵਿਰਤੀ ਕਰਕੇ ਇਹ ਪੁਸਤਕ ਗੁਰਸਿਖ ਜਗਿਆਸੂਆਂ ਦਾ ਪੱਥ ਪ੍ਰਦਰਸ਼ਨ ਕਰੇਗੀ।

ਦਾਸ ਦੇ ਸਤਿਕਾਰਯੋਗ ਮਹਾਂਪੁਰਸ਼ ਸਚਖੰਡਵਾਸੀ ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਨੂੰ ਵੀ ਸੰਤ ਬਾਬਾ ਹਰੀ ਸਿੰਘ ਜੀ ਦੀ ਵਿਦਵਤਾ ਤੇ ਬਹੁਤ ਮਾਣ ਸੀ। ਜਿਥੇ ਆਪ ਜੀ ਹੋਰ ਮਹਾਂਪੁਰਸ਼ਾਂ ਨੂੰ ਸਲਾਨਾ ਗੁਰਮਤਿ ਸਮਾਗਮਾਂ ਤੇ ਕਿਸੇ ਖਾਸ ਗੁਰਮਤਿ ਸਿਧਾਂਤ ਦੇ ਵਿਸ਼ੇ ਤੇ ਵਿਆਖਿਆ ਕਰਨ ਲਈ ਸੱਦਾ ਦਿੰਦੇ ਸਨ ਉਥੇ ਰੰਧਾਵੇ ਵਾਲੇ ਮਹਾਂਪੁਰਸ਼ਾਂ ਨੂੰ ਵੀ ਉਚੇਚੇ ਤੌਤ ਤੇ ਗੂਹੜ ਵਿਸ਼ੇ ਤੇ ਗੁਰਮਤਿ ਸਿਧਾਂਤ ਦੀ ਵਿਆਖਿਆ ਕਰਨ ਲਈ ਕਿਹਾ ਜਾਂਦਾ ਸੀ। ਇਨ੍ਹਾਂ ਸਮਾਗਮਾਂ ਦੌਰਾਨ ਵਿਚ ਆਪ ਨੀਯਤ ਸਮੇਂ ਵਿਚ ਇਨ੍ਹਾਂ ਸਿਧਾਂਤਾਂ ਨੂੰ ਬੜੇ ਵਿਦਵਤਾ ਭਰੇ, ਸੁਚੱਜੇ ਤੇ ਅਨੁਭਵੀ ਢੰਗ ਨਾਲ, ਸਰਲ ਭਾਸ਼ਾ ਵਿਚ ਸਮਝਾ ਦਿਆ ਕਰਦੇ ਸਨ।

ਅੱਜ ਸੰਤ ਸਮਾਜ ਨੂੰ ਆਪ ਜੀ ਤੇ ਮਾਣ ਹੈ ਕਿ ਵਾਹਿਗੁਰੂ ਜੀ ਨੇ ਆਪ ਵਿਚ ਜਿਥੇ ਉਪਰੋਕਤ ਗੁਣ ਸੰਪੰਨ ਕੀਤੇ ਹਨ ਉਥੇ ਆਪ ਜੀ ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ ਦੇ ਜਨਰਲ ਸਕੱਤਰ ਦੀ ਸੇਵਾ ਵੀ ਬੜੀ ਸੂਝ-ਬੂਝ ਅਤੇ ਲਗਨ ਨਾਲ ਨਿਭਾ ਰਹੇ ਹਨ।

ਮਹਾਂਪੁਰਸ਼ਾਂ ਦਾ ਉੱਚਾ-ਸੁੱਚਾ ਜੀਵਨ ਅਤੇ ਇਨ੍ਹਾਂ ਅੰਦਰ ਨਿਰੋਲ ਧਾਰਮਿਕ ਪ੍ਰਚਾਰ ਦੀ ਲਗਨ ਦੇਖ ਕੇ, ਦਾਸ ਅੰਦਰ ਇਹਨਾਂ ਪ੍ਰਤੀ ਬਹੁਤ ਸਤਿਕਾਰ ਤੇ ਪਿਆਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੇਰੀ ਸਦਾ ਹੀ ਇਹੋ ਅਰਦਾਸ ਹੈ ਕਿ ਇਨ੍ਹਾਂ ਉੱਤੇ ਆਪਣੀ ਬਖ਼ਸ਼ਿਸ਼ ਬਣਾਈ ਰੱਖਣ ਤਾਂ ਕਿ ਗੁਰੂ ਪੰਥ ਦੀ ਸੇਵਾ ਲੰਮੇ ਸਮੇਂ ਲਈ ਚੜ੍ਹਦੀ ਕਲਾ ਵਿਚ ਕਰਦੇ ਰਹਿਣ।

ਲਖਬੀਰ ਸਿੰਘ

ਰਤਵਾੜਾ ਸਾਹਿਬ (ਬਲੌਂਗੀ ਵਾਲੇ)

ਮੈਂਬਰ, ਕਾਰਜਕਾਰਨੀ ਕਮੇਟੀ
ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ
ਐਸ.ਏ.ਐਸ.ਨਗਰ (ਮੁਹਾਲੀ)

# ਕੁਝ ਸ਼ਬਦ ਮੇਰੇ ਵਲੋਂ

ਪਾਰਬ੍ਰਹਮ ਪ੍ਰਮੇਸ਼ਰ ਸਰੂਪ ਵਿਚੋਂ ਪ੍ਰਗਟ ਹੋਣ ਵਾਲੇ ਗੁਰ ਪ੍ਰਮੇਸ਼ਰ ਜੋ ਸੰਸਾਰ ਦੇ ਭਲੇ ਹਿਤ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਪ੍ਰਗਟ ਹੋਏ ਅਤੇ ਸੰਸਾਰ ਦੀ ਬੋਲੀ ਵਿਚ ਆਪਣਾ ਨਾਮ ਨਾਨਕ ਰਖਾਇਆ, ਸੰਸਾਰ ਨੂੰ ਸਦਾ ਵਾਸਤੇ ਸ਼ਬਦ ਗੁਰੂ ਦੇ ਲੜ ਲਾਉਣ ਦਾ ਕਾਰਜ ਲੰਮੇਰਾ ਹੋਣ ਕਾਰਨ ਦਸ ਜਾਮੇ ਧਾਰਨ ਕਰਨੇ ਪਏ, ਦਸ ਗੁਰੂ ਸਾਹਿਬਾਨਾਂ ਦੇ ਜੀਵਾਂ ਦੀ ਕਲਿਆਣ ਵਾਸਤੇ ਕੀਤੇ ਕੌਤਕਾਂ ਦਾ ਇਕ ਲੰਮਾ ਇਤਿਹਾਸ ਵੱਖ-ਵੱਖ ਲਿਖਾਰੀਆਂ ਦਾ ਲਿਖਿਆ ਹੋਇਆ ਮਿਲਦਾ ਹੈ। ਕੁਝ ਪੁਰਾਤਨ ਲਿਖਾਰੀ ਹਨ ਅਤੇ ਕੁਝ ਨਵੇਂ ਸਮੇਂ ਦੇ ਹਨ। ਗੁਰੂ ਸਾਹਿਬਾਨਾਂ ਦੇ ਸਰਗੁਣ ਸਰੂਪ ਦੇ ਕੀਤੇ ਹੋਏ ਚੋਜ 'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥' ਦੇ ਮਹਾਂਵਾਕ ਅਨੁਸਾਰ ਹਰ ਗੁਰਸਿੱਖ ਮਾਈ ਭਾਈ ਦਾ ਫਰਜ਼ ਬਣਦਾ ਹੈ ਕਿ ਗੁਰੂ ਨਾਲ ਜੁੜਨ ਵਾਸਤੇ ਗੁਰੂ ਸਾਹਿਬਾਨਾਂ ਦੇ ਜੀਵਨ ਨਾਲ ਸੰਬੰਧਿਤ ਅਹਿਮ ਦਿਹਾੜੇ ਮਨਾਉਣ ਲਈ ਗੁਰੂ ਸਾਹਿਬਾਨਾਂ ਦਾ ਸੰਬੰਧਿਤ ਇਤਿਹਾਸ ਵਿਚਾਰਿਆ ਜਾਵੇ ਅਤੇ ਦੂਸਰਾ ਪੱਖ ਸੰਬੰਧਿਤ ਦਿਹਾੜਿਆਂ ਤੇ ਗੁਰਬਾਣੀ ਦੇ ਪਵਿੱਤਰ ਸ਼ਬਦਾਂ ਦਾ ਆਸਰਾ ਲੈ ਕੇ ਕੀਰਤਨ ਕਥਾ ਦਾ ਰਸ ਮਾਣਿਆ ਜਾਵੇ। ਸਿੱਖ ਜਗਤ ਦੇ ਕੋਲ ਸਿੱਖੀ ਨੂੰ ਸੁਰਜੀਤ ਰੱਖਣ ਲਈ ਦੋ ਅਮਰ ਸੋਮੇਂ ਹਨ। ਇਕ ਗੁਰਬਾਣੀ, ਦੂਜਾ ਇਤਿਹਾਸ, ਜਿਨ੍ਹਾਂ ਦਾ ਰਿਸ਼ਤਾ ਜਿਸਮ ਤੇ ਜਿਸਮ ਵਿਚ ਵੱਸਣ ਵਾਲੀ ਰੂਹ ਵਰਗਾ ਹੈ। ਸਿੱਖੀ ਦੀ ਆਤਮਾ ਗੁਰਬਾਣੀ ਹੈ ਅਤੇ ਸਿੱਖੀ ਦਾ ਜਿਸਮ ਇਤਿਹਾਸ ਹੈ। ਜਿਸ ਦੇਹ ਵਿਚ ਆਤਮਾ ਨਾ ਹੋਵੇ, ਉਹ ਮ੍ਰਿਤਕ ਸਰੀਰ ਹੈ। ਜਿਸ ਇਤਿਹਾਸ ਵਿਚ ਗੁਰਬਾਣੀ ਦੇ ਸਿਧਾਂਤ ਦਾ ਮੇਲ ਨਹੀਂ, ਉਹ ਇਤਿਹਾਸ ਦਾ ਹਿੱਸਾ ਵੀ ਗੁਰਮਤਿ ਤੋਂ ਬਾਹਰ ਹੈ। ਇਸ ਲਈ ਦੋਨਾਂ ਦਾ ਸੁਮੇਲ ਅਤੀ ਜ਼ਰੂਰੀ ਹੈ। ਬੀਤੇ ਸਮੇਂ ਵਿਚ ਜੱਥੇ ਵਿਚ ਰਹਿ ਰਹੇ ਸੂਝਵਾਨ, ਵਿਦਵਾਨ ਸੱਜਣਾਂ ਦੀ ਪ੍ਰੇਰਨਾ ਦਾ ਸਦਕਾ ਮੁੱਖਵਾਕਾਂ ਦੀ ਪੁਸਤਕ ਜਿਸ ਦਾ ਨਾਮ 'ਗੁਰਵਾਕ ਚਾਨਣ' ਰੱਖਿਆ ਗਿਆ ਸੀ। ਇਸ ਦੇ ਦੋ ਭਾਗ ਹਨ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਾਰ-ਵਾਰ ਆਉਣ ਵਾਲੇ ਸ੍ਰੀ ਮੁਖਵਾਕਾਂ ਦੀ ਵਿਆਖਿਆ ਹੈ। ਇਸ ਪੁਸਤਕ ਦੇ ਛਪਣ ਤੋਂ ਬਾਅਦ ਗੁਰੂ ਘਰਾਂ ਦੇ ਵਿਦਵਾਨਾਂ, ਕਥਾ ਵਾਚਕਾਂ ਰਾਹੀਂ ਜੋ ਉਤਸ਼ਾਹ ਮਿਲਿਆ, ਉਸ ਦੇ ਲਈ ਦਾਸ ਉਨ੍ਹਾਂ ਸੱਜਣਾਂ ਦਾ ਧੰਨਵਾਦ ਕਰਦਾ ਹੈ। ਜਿਨ੍ਹਾਂ ਨੇ ਇਸ ਪੁਸਤਕ ਨੂੰ ਪੜ੍ਹ ਕੇ ਗੁਰੂ ਸਾਹਿਬਾਨਾਂ ਦੇ ਮੁੱਖ ਵਾਕਾਂ ਦਾ ਆਪ ਆਨੰਦ ਮਾਣਿਆ ਅਤੇ ਹੋਰਾਂ ਨੂੰ ਆਨੰਦ ਦੇ ਰਹੇ ਹਨ। ਇਸ ਪੁਸਤਕ ਦੇ ਪਾਠਕਾਂ ਅਤੇ ਕੁਝ ਹੋਰ ਗੁਰਮੁਖ ਰੂਹਾਂ ਦੀ ਪ੍ਰੇਰਨਾ ਦਾ ਸਦਕਾ ਇਕ ਹੋਰ 'ਗੁਰ ਪ੍ਰਕਰਣ ਚਾਨਣ' ਨਾਮੀਂ ਪੁਸਤਕ ਗੁਰੂ ਜੀ ਨੇ ਆਪ ਕਿਰਪਾ ਕਰਕੇ ਤਿਆਰ ਕਰਵਾਈ ਹੈ। ਇਸ ਵਿਚ ਗੁਰੂ ਸਾਹਿਬਾਨਾਂ ਦੇ ਅਵਤਾਰ ਪੁਰਬ, ਗੁਰਤਾ ਗੱਦੀ, ਜੋਤੀ ਜੋਤ ਸਮਾਉਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਤੇ ਗੁਰਤਾ-ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਿਹਾੜਿਆਂ ਤੇ ਬੋਲਣ ਲਈ ਪ੍ਰਚਾਰ ਸਮੱਗਰੀ ਇਕੱਤਰ ਕੀਤੀ ਗਈ ਹੈ। ਜਿਸ ਤੋਂ ਪੜ੍ਹ ਕੇ ਅਸੀਂ ਬੜੇ ਸਰਲ ਤਰੀਕੇ ਨਾਲ ਇਕੋ ਪੁਸਤਕ ਵਿਚੋਂ ਇਤਿਹਾਸਕ ਪ੍ਰਮਾਣ, ਗੁਰਬਾਣੀ ਦੇ ਪ੍ਰਮਾਣ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਪ੍ਰਮਾਣਾਂ ਦਾ ਆਨੰਦ ਮਾਣ ਸਕਦੇ ਹਾਂ। ਕੁਝ ਗੁਰਮੁਖ ਰੂਹਾਂ ਤੋਂ ਇਹ ਬੜੀ ਦੇਰ ਦੀ ਪ੍ਰੇਰਨਾ ਮਿਲ ਰਹੀ ਸੀ ਕਿ ਅਜਿਹੀ ਪੁਸਤਕ ਤਿਆਰ ਕੀਤੀ ਜਾਵੇ। ਪਰ ਕੁਝ ਸਮੇਂ ਦਾ ਹੀ ਐਸਾ ਰੁਝਾਨ ਹੋਣ ਕਰਕੇ ਜੈਸਾ ਕਿ ਦੇਸ਼ਾਂ-ਪ੍ਰਦੇਸ਼ਾਂ ਦੇ ਵਿਚ ਪ੍ਰਚਾਰ ਜੱਥੇ ਵਿਚ ਰਹਿ ਰਹੇ ਲਗਭਗ ੪੦ ਵਿਦਿਆਰਥੀਆਂ ਦੀ ਦੇਖਭਾਲ ਅਤੇ ਉਨ੍ਹਾਂ ਦੀ ਪੜ੍ਹਾਈ ਅਤੇ ਕਲਗੀਧਰ ਅਕੈਡਮੀ ਜ਼ਿਲ੍ਹਾ ਲੁਧਿਆਣਾ (ਸਾਹਨੇਵਾਲ) ਜਿੱਥੇ ਲਗਭਗ ੧੦੦੦ ਵਿਦਿਆਰਥੀ ਪੜ੍ਹ ਰਹੇ ਹਨ, ਉਨ੍ਹਾਂ ਦੀ ਜ਼ਿੰਮੇਵਾਰੀ ਵੀ ਬਹੁਤ ਸਾਰਾ ਵਕਤ ਲੈ ਲੈਂਦੀ ਹੈ। ਇਸ ਲਈ ਹੌਂਸਲਾ ਨਹੀਂ ਸੀ ਪੈਂਦਾ ਕਿ ਪੁਸਤਕ ਸ਼ੁਰੂ ਕੀਤੀ ਜਾਵੇ। ਪਰ ਜਦੋਂ ਗੁਰੂ ਦੇ ਚਰਨਾਂ ਦਾ ਆਸਰਾ ਲੈਂਦੇ ਹੋਏ ਅਰਦਾਸ ਕਰਕੇ ਲਿਖਣਾ ਸ਼ੁਰੂ ਕੀਤਾ ਤਾਂ ਗੁਰੂ ਸਾਹਿਬ

ਨੇ ਆਪਣੇ ਪਵਿੱਤਰ ਹੁਕਮ ਅਨੁਸਾਰ 'ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥' ਦੇ ਮਹਾਂਵਾਕਾਂ ਅਨੁਸਾਰ ਮਿੱਥੇ ਟੀਚੇ ਤੋਂ ਪਹਿਲਾਂ ਹੀ ਸੰਪੂਰਨ ਕਰਵਾ ਲਿਆ। ਇਸ ਲਈ ਦਾਸ ਸਤਿਗੁਰੂ ਜੀ ਦਾ ਰੋਮ-ਰੋਮ ਕਰਕੇ ਧੰਨਵਾਦੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰਤਾ-ਗੱਦੀ ਦੇ ਮਾਲਕ ਹਾਜ਼ਰ ਗੁਰੂ ਦੇ ਚਰਨਾਂ ਵਿਚ ਕੀਤੀ ਅਰਦਾਸ ਕਾਰਨ ਇਹ ਕਾਰਜ ਸੰਪੂਰਨ ਹੋਇਆ ਹੈ। ਇਸ ਵਿਚ ਕੋਈ ਸੰਸਾਰੀ ਪ੍ਰਸਿੱਧੀ ਜਾਂ ਵਿਦਵਾਨ ਕਹਾਉਣ ਦੀ ਲਾਲਸਾ ਦੇ ਭਾਵ ਨਾਲ ਨਹੀਂ। ਕੇਵਲ ਗੁਰੂ ਘਰ ਦੇ ਪ੍ਰਚਾਰ ਨੂੰ ਮੁੱਖ ਰੱਖ ਕੇ ਇਹ ਕਾਰਜ ਹੋਇਆ ਹੈ। ਇਕ ਗੱਲ ਦਾ ਮਨ ਵਿਚ ਬੜਾ ਦੁੱਖ ਸੀ ਕਿ ਸਾਡੇ ਸਿੱਖ ਜਗਤ ਦੀਆਂ ਬਹੁਤ ਸਾਰੀਆਂ ਜਥੇਬੰਦੀਆਂ ਗੁਰਪੁਰਬਾਂ ਨੂੰ ਛੱਡ ਕੇ ਆਪਣੀ-ਆਪਣੀ ਸੰਪਰਦਾ ਦੇ ਮਹਾਂਪੁਰਸ਼ਾਂ ਦੀਆਂ ਬਰਸੀਆਂ ਮਨਾਉਣ ਵਿਚ ਇਤਨਾ ਵਧ ਗਈਆਂ ਹਨ ਕਿ ਇਕ ਮਹਾਂਪੁਰਸ਼ਾ ਦੀ ਬਰਸੀ ਉਨ੍ਹਾਂ ਦੇ ਪੈਰੋਕਾਰ ਦੋ-ਦੋ ਮਹੀਨੇ ਵੱਖਰੇ-ਵੱਖਰੇ ਥਾਵਾਂ ਤੇ ਮਨਾਈ ਜਾਂਦੇ ਹਨ। ਉਨ੍ਹਾਂ ਦੋ ਮਹੀਨਿਆਂ ਵਿਚ ਗੁਰਪੁਰਬ ਭਾਵੇਂ ਚਾਰ ਲੰਘ ਜਾਣ ਪਰੰਤੂ ਗੁਰਪੁਰਬਾਂ ਦਾ ਕੋਈ ਚਿੱਤ-ਚੇਤਾ ਹੀ ਨਹੀਂ ਹੁੰਦਾ। ਇਸ ਲਈ ਗੁਰਪੁਰਬਾਂ ਦਾ ਉਤਸ਼ਾਹ ਪੈਦਾ ਕਰਨ ਲਈ ੩੪ ਪ੍ਰਕਰਣਾਂ ਦੀ ਇਹ ਪੁਸਤਕ ਤਿਆਰ ਕੀਤੀ ਗਈ ਹੈ। ਜਿਸ ਤੋਂ ਅਸੀਂ ਹਰ ਗੁਰੂ ਸਾਹਿਬਾਨ ਦਾ ਸੰਬੰਧਿਤ ਦਿਹਾੜਾ ਅਵਤਾਰ, ਗੁਰਤਾ-ਗੱਦੀ ਅਤੇ ਜੋਤੀ ਜੋਤ ਸਮਾਉਣ ਸਬੰਧੀ ਜਾਣਕਾਰੀ ਹਾਸਲ ਕਰ ਸਕਦੇ ਹਾਂ। ਨੌਂ ਗੁਰੂ ਸਾਹਿਬਾਨਾਂ ਦੇ ੩-੩ ਦਿਹਾੜੇ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਅਤੇ ਜੋਤੀ ਜੋਤ ਸਮਾਉਣ ਦੇ ੨ ਦਿਹਾੜੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਅਤੇ ਗੁਰਤਾ ਗੱਦੀ ਦਿਹਾੜਾ। ਇਹ ਸਾਰੇ ਦਿਹਾੜੇ ਮਨਾਉਣ ਲਈ ਇਸ ਪੁਸਤਕ ਵਿਚ ਇਹ ਸਾਰੀ ਸਮੱਗਰੀ ਇਕੱਤਰ ਕੀਤੀ ਗਈ ਹੈ। ਜਿਸ ਤੋਂ ਗੁਣੀਜਨ ਪੜ੍ਹ ਕੇ ਲਾਭ ਉਠਾਉਣ ਅਤੇ ਜਿਥੇ ਤਰੁੱਟੀ ਦੇਖਣ ਲਿਖ ਭੇਜਣ, ਤਾਂਕਿ ਅਗਲੀ ਐਡੀਸ਼ਨ ਵਿਚ ਸੋਧ ਹੋ ਸਕੇ। ਤਰੁੱਟੀਆਂ ਲਿਖ ਕੇ ਭੇਜਣ ਵਾਲੇ ਦਾ ਵਿਸ਼ੇਸ਼ ਧੰਨਵਾਦ ਹੋਵੇਗਾ, ਕਿਉਂਕਿ ਕਾਹਲੀ ਵਿਚ ਜੋ ਕੰਮ ਕੀਤਾ ਜਾਵੇ, ਉਸ ਵਿਚ ਗਲਤੀਆਂ ਤਾਂ ਹੁੰਦੀਆਂ ਹਨ। ਪਰ ਭੁੱਲ ਕਰਨਾ ਜੀਵ ਦਾ ਮੁੱਢ ਕਦੀਮਾਂ ਦਾ ਸੁਭਾਅ ਹੈ। 'ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥' ਦੇ ਮਹਾਂਵਾਕ ਅਨੁਸਾਰ ਬੇਅੰਤ ਭੁੱਲਾਂ ਹੋਈਆਂ ਹੋਣਗੀਆਂ। ਗੁਰੂ ਪੰਥ ਖਾਲਸਾ ਬਖਸ਼ਣ ਯੋਗ ਹੈ। ਜਿਨ੍ਹਾਂ ਜਥੇ ਦੇ ਵਿਦਿਆਰਥੀਆਂ ਨੇ ਲਿਖਣ ਦਾ ਸਹਿਯੋਗ ਦਿੱਤਾ ਹੈ, ਦਾਸ ਉਨ੍ਹਾਂ ਦਾ ਵੀ ਤਹਿ-ਦਿਲੋਂ ਧੰਨਵਾਦੀ ਹੈ, ਜਿਨ੍ਹਾਂ ਨੇ ਰਾਤ-ਦਿਨ ਇਕ ਕਰਕੇ ਜਦੋਂ ਵੀ ਲਿਖਣ ਦਾ ਸਮਾਂ ਬਣਿਆ, ਉਦੋਂ ਹੀ ਸੁੱਖ ਆਰਾਮ ਦਾ ਤਿਆਗ ਕਰਕੇ, ਗਰਮੀ-ਸਰਦੀ ਦੀ ਪ੍ਰਵਾਹ ਨਾ ਕਰਦੇ ਹੋਏ ਇਸ ਪੁਸਤਕ ਨੂੰ ਸੰਪੂਰਨ ਕਰਵਾਇਆ।

ਜਿਨ੍ਹਾਂ ਪੁਸਤਕਾਂ ਵਿਚੋਂ ਸਹਿਯੋਗ ਲਿਆ ਜੈਸਾ ਕਿ ਗੁਰਬਾਣੀ ਟੀਕਾ ਫਰੀਦ ਕੋਟੀਆ, ਟੀਕਾ ਅਮੀਰ ਭੰਡਾਰ, ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ), ਪੁਰਾਤਨ ਗ੍ਰੰਥ ਮਹਿਮਾ ਪ੍ਰਕਾਸ਼ (ਭਾਈ ਸਰੂਪ ਦਾਸ ਭੱਲਾ) ਗੁਰ ਬਿਲਾਸ ਪਾ: ੬, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਭਾਈ ਸੰਤੋਖ ਸਿੰਘ ਜੀ), ਪੰਥ ਪ੍ਰਕਾਸ਼ (ਗਿਆਨੀ ਗਿਆਨ ਸਿੰਘ), ਪੰਥ ਪ੍ਰਕਾਸ਼ (ਭਾਈ ਰਤਨ ਸਿੰਘ ਭੰਗੂ), ਤਵਾਰੀਖ ਗੁਰੂ ਖਾਲਸਾ (ਭਾਸ਼ਾ ਵਿਭਾਗ), ਭਾਈ ਗੁਰਦਾਸ ਜੀ ਦੀ ਰਚਨਾ, ਇਨ੍ਹਾਂ ਸਾਰੇ ਗ੍ਰੰਥਾਂ ਦਾ ਦਾਸ ਧੰਨਵਾਦੀ ਹੈ, ਜਿਨ੍ਹਾਂ ਵਿਚੋਂ ਢੁਕਵੀਂ ਸਮੱਗਰੀ ਇਕੱਤਰ ਕੀਤੀ ਗਈ। ਤਖ਼ਤਾਂ ਦੇ ਸਿੰਘ ਸਾਹਿਬਾਨਾਂ ਦਾ ਵੀ ਦਾਸ ਧੰਨਵਾਦ ਕਰਦਾ ਹੈ। ਜਿਨ੍ਹਾਂ ਨੇ ਉਤਸ਼ਾਹ ਵਧਾਉਣ ਲਈ ਆਪਣੇ ਮੁਬਾਰਕ ਹੱਥਾਂ ਦੁਆਰਾ ਲਿਖ ਕੇ ਪ੍ਰਮਾਣ-ਪੱਤਰ ਭੇਜੇ। ਇਸ ਤੋਂ ਅੱਗੇ 'ਸਿੱਖ ਪ੍ਰਕਰਣ', 'ਭਗਤ ਪ੍ਰਕਰਣ' ਅਤੇ ਗੁਰਬਾਣੀ ਦੇ ਵਿਸ਼ੇਸ਼ ਗੂੜ੍ਹ ਵਿਸ਼ੇ ਵੱਖਰੇ-ਵੱਖਰੇ ਲਿਖਣ ਦਾ ਸੰਕਲਪ, ਸਤਿਗੁਰੂ ਜੀ ਨੇ ਦਿੱਤਾ ਹੈ, ਗੁਰਮੁਖਾਂ ਰਾਹੀਂ ਜੋ ਪ੍ਰੇਰਨਾ ਮਿਲੀ ਹੈ, ਇਹ ਵੀ ਗੁਰੂ ਸਾਹਿਬ ਜੀ ਦੀ ਕੋਈ ਆਪਣੀ ਮਰਜ਼ੀ ਹੈ। ਦਾਸ ਧੰਨਵਾਦੀ ਹੈ ਭਾਈ ਚਤਰ ਸਿੰਘ ਜੀਵਨ ਸਿੰਘ ਫਰਮ ਦਾ ਜਿਨ੍ਹਾਂ ਇਹ ਗ੍ਰੰਥ ਛਾਪ ਕੇ ਸੰਗਤਾਂ ਤਕ ਪਹੁੰਚਾਣ ਦਾ ਉਪਰਾਲਾ ਕੀਤਾ ਹੈ। ਅੰਤ ਵਿਚ ਦਾਸ ਟਕਸਾਲ ਦੇ ੩੦੦ ਸਾਲਾ ਸਥਾਪਨਾ ਦੀ ਖੁਸ਼ੀ ਵਿਚ ਇਹ ਪੁਸਤਕ 'ਗੁਰ ਪ੍ਰਕਰਣ ਚਾਨਣ' ਪੰਥ ਖਾਲਸੇ ਨੂੰ ਭੇਟ ਕਰਦਾ ਹੈ।

—ਹਰੀ ਸਿੰਘ (ਸੰਤ) 'ਰੰਧਾਵੇ ਵਾਲੇ'

ਵਿਦਿਆਰਥੀ ਦਮਦਮੀ ਟਕਸਾਲ

# ਨਿਰਾਕਾਰ ਪ੍ਰਕਰਣ

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਗੁਰੂ ਸਾਹਿਬਾਨਾਂ ਅਤੇ ਭਗਤਾਂ ਨੇ ਪ੍ਰਮੇਸ਼ਰ ਸੰਬੰਧੀ ਵੱਖ-ਵੱਖ ਕਿਸਮ ਦਾ ਉਪਦੇਸ਼ ਬਖ਼ਸ਼ਿਸ਼ ਕੀਤਾ ਹੋਇਆ ਹੈ। ਗੁਰਬਾਣੀ ਪ੍ਰਮਾਰਥੀ ਦੁਨੀਆਂ ਵਿਚ ਹਰ ਪੱਖ ਵਿਚ ਚਾਨਣਾ ਬਖ਼ਸ਼ਦੀ ਹੈ। ਗੁਰਬਾਣੀ ਵਿਚ ਆਏ ਅਨੰਤ ਪ੍ਰਕਰਣਾਂ ਵਿਚ ਇਕ ਪ੍ਰਕਰਣ "ਨਿਰੰਕਾਰ" ਭੀ ਹੈ। ਇਹ ਸ਼ਬਦ ਗੁਰਬਾਣੀ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਪੁਜੀ ਸਾਹਿਬ ਵਿਚ ਪਉੜੀ ਨੰ: ੧੬, ੧੭, ੧੮, ੧੯ ਵਿਚ ਅਖ਼ੀਰਲੀਆਂ ਤੁਕਾਂ ਵਿਚ ਇਕੋ ਹੀ ਟੇਕ ਰੱਖੀ ਹੈ।

*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥*

(ਜਪੁਜੀ ਸਾਹਿਬ, ਅੰਗ ੩)

ਸਤਿਗੁਰੂ ਜੀ ਦੀ ਇਸ ਪਾਵਨ ਤੁਕ ਵਿਚ ਪ੍ਰਮੇਸ਼ਰ ਵਾਹਿਗੁਰੂ ਦੀ ਅਕਾਰ-ਰਹਿਤ ਸਿੰਮ੍ਰਤੀ ਹੈ ਅਤੇ ਸਿੱਧਾਂ ਨੂੰ ਨਿਰੰਕਾਰ ਅੱਗੇ ਬੇਨਤੀ ਕਰਨ ਦਾ ਢੰਗ ਦਰਸਾਇਆ ਹੋਇਆ ਹੈ। ਜਦੋਂ ਸੁਮੇਰ ਪਰਬਤ 'ਤੇ ਸਿਧ ਗੋਸਟਿ ਹੋਈ, ਜਪੁਜੀ ਸਾਹਿਬ ਦਾ ਉਚਾਰਨ ਉੱਤਰ-ਪ੍ਰਸ਼ਨਾਂ ਵਿਚ ਹੋਇਆ। ਸਤਿਗੁਰਾਂ ਨੇ ਕਿਹਾ ਸੀ ਕਿ ਹੇ ਸਿੱਧੋ ! ਪ੍ਰਮੇਸ਼ਰ ਅੱਗੇ ਇਸ ਤਰ੍ਹਾਂ ਬੇਨਤੀ ਕਰੋ :

*'ਜੋ ਤੁਧੁ ਭਾਵੈ ਸਾਈ ਭਲੀ ਕਾਰ॥'*

ਹੇ ਵਾਹਿਗੁਰੂ ਜੋ=ਜਿਹੜੀ ਤੁਧੁ=ਤੁਹਾਨੂੰ ਭਾਵੈ=ਭਾਉਂਦੀ ਹੈ ਸਾਈ=ਉਹੀ ਕਾਰ=ਕਰਨੀ ਭਲੀ=ਚੰਗੀ ਹੈ। ਹੇ ਵਾਹਿਗੁਰੂ ਜੋ ਤੁਹਾਨੂੰ ਕਾਰ ਕਰਨੀ ਭਾਉਂਦੀ ਹੈ, ਉਹੀ ਚੰਗੀ ਹੈ, ਕਿਉਂਕਿ ਤੁਹਾਨੂੰ ਕੁਝ ਭੀ ਮੰਦਾ ਨਹੀਂ ਭਾਉਂਦਾ।

'ਤੂ ਸਦਾ ਸਲਾਮਤਿ ਨਿਰੰਕਾਰ॥' ਹੇ ਨਿਰੰਕਾਰ=ਆਕਾਰ-ਰਹਿਤ ਪ੍ਰਮੇਸ਼ਰ, ਤੂ=ਤੂੰ ਸਦਾ=ਹਮੇਸ਼ਾਂ ਹੀ ਸਲਾਮਤਿ=ਇਸਥਿਤ ਰੂਪ ਹੈਂ। ਕਿਉਂਕਿ ਅਕਾਰ ਵਾਲੀ ਵਸਤੂ ਸਦਾ ਸਥਿਰ ਨਹੀਂ ਹੋ ਸਕਦੀ। ਜਿਥੇ ਆਕਾਰ ਹੈ, ਹਰ ਆਕਾਰ ਦੇ ਸਿਰ ਉੱਤੇ ਕਾਲ ਖੜਾ ਨਜ਼ਰ ਆ ਰਿਹਾ ਹੈ। ਜਿਸ ਚੀਜ਼ ਦਾ ਵੀ ਆਕਾਰ ਬਣਿਆ ਮਾਨੋ ਇਹ ਉਸਦਾ ਜਨਮ ਹੈ। ਜਿਸ ਚੀਜ਼ ਦਾ ਜਨਮ ਸਿੱਧ ਹੋ ਜਾਏ ਉਸਦਾ ਮਰਨਾ ਆਪ ਹੀ ਸਿੱਧ ਹੋ ਜਾਂਦਾ ਹੈ।

*ਜੋ ਜਨਮੈ ਸੋ ਜਾਨਹੁ ਮੂਆ॥*

(ਆਸਾ ਮਹਲਾ ੫, ਅੰਗ ੩੭੫)

ਜਿਸਦਾ ਜਨਮ ਹੀ ਨਹੀਂ ਹੋਇਆ ਭਾਵ ਜੋ ਅਜਨਮਾ ਹੈ, ਉਸਦੇ ਮਰਨ ਦੀ ਕਲਪਨਾ ਕਰਨੀ ਨਿਰਾਰਥ ਹੈ।

*ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥*

(ਗਉੜੀ ਮਹਲਾ ੫, ਅੰਗ ੨੮੧)

ਵਾਸਤਵ ਵਿਚ ਭਾਵੇਂ ਕੁਝ ਭੀ ਜਨਮਦਾ ਅਤੇ ਮਰਦਾ ਨਹੀਂ, ਇਕ ਵਾਹਿਗੁਰੂ ਪ੍ਰਮੇਸ਼ਰ ਦਾ ਕੌਤਿਕ ਹੀ ਸਿੱਧ ਹੋ ਰਿਹਾ ਹੈ। ਜੋ ਵਾਹਿਗੁਰੂ ਆਪ ਅਜਨਮਾ ਹੈ, ਜੋ ਤਿੰਨਾਂ ਗੁਣਾਂ ਤੋਂ ਅਤੀਤ ਹੈ ਭਾਵ ਤਿਆਗੀ ਹੈ। ਤਿੰਨਾਂ ਗੁਣਾਂ ਦੀ ਸੀਮਾ ਤੋਂ ਪਰ੍ਹੇ ਹੈ।

*ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥*
*ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥ ੧॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੮੩)

ਜਿਸਦਾ ਰੰਗ ਚਿੱਟਾ, ਕਾਲਾ, ਨੀਲਾ, ਪੀਲਾ, ਲਾਲ ਆਦਿਕ ਨਹੀਂ ਹੈ। ਜਿਸਦਾ ਰੂਪ ਚਤੁਰਭੁਜ, ਚਤੁਰਮੁਖ, ਪੰਚਮੁਖ, ਸ਼ਿਆਮ ਆਦਿਕ ਨਹੀਂ ਅਤੇ ਮੱਛ, ਕੱਛ ਆਦਿਕ ਰੇਖਾ ਨਹੀਂ।

*ਨਾ ਤਿਸੁ ਰੂਪੁ ਨ ਰੇਖਿਆ ਕਾਈ॥ ਅੰਤਿ ਨ ਸਾਹਿਬੁ ਸਿਮਰਿਆ ਜਾਈ॥ ੩॥*

(ਸੂਹੀ ਮਹਲਾ ੧, ਅੰਗ ੭੫੦)

ਤਿੰਨ ਗੁਣ ਰਜੋ, ਸਤੋ, ਤਮੋ ਤੋਂ ਭਿੰਨ=ਵੱਖਰਾ, ਅਲੱਗ ਉਸ ਦਾ ਸਰੂਪ ਹੈ। ਜਿਹੜਾ ਕਿਸੇ ਵੀ ਹੋਂਦ ਵਿਚ ਨਾ ਆਉਣ ਕਰਕੇ ਅੰਤ ਤੋਂ ਰਹਿਤ ਹੈ। ਜਿਹੜਾ ਕਿਸੇ ਵੀ ਹੱਦ ਬੰਨੇ ਦੇ ਅੰਦਰ ਆਇਆ ਹੋਇਆ ਹੈ, ਮਾਨੋ ਅੰਤ ਦੇ ਸਹਿਤ ਹੈ। ਉਸ ਨਿਰੰਕਾਰ ਦੀ ਸਿਮ੍ਰਤੀ ਬਾਣੀ ਵਿਚ ਕਈ ਰੂਪਾਂ ਵਿਚ ਕੀਤੀ ਹੋਈ ਹੈ।

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ੧॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੯੦)

ਉਸ ਨਿਰੰਕਾਰ=ਨਿਰਅਕਾਰ ਵਾਹਿਗੁਰੂ ਨੇ ਹੀ ਮਾਇਆ ਨੂੰ ਸੱਤਾ ਦੇ ਕੇ ਉਸਦੇ ਤਿੰਨ ਰੂਪ ਬਣਾ ਦਿੱਤੇ। ਰਜਗੁਣ, ਸਤਗੁਣ, ਤਮਗੁਣ ਦਾ ਅਰਥ ਹੀ ਮਾਇਆ ਦੇ ਤਿੰਨ ਗੁਣਾਂ ਸਹਿਤ ਹੋਣਾ ਹੈ।

*ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ॥*

(ਰਾਗ ਕੇਦਾਰਾ ਕਬੀਰ ਜੀ, ਅੰਗ ੧੧੨੩)

ਉਹੀ ਸੁੰਨ-ਅਫੁਰ ਅਵਸਥਾ ਵਿਚ ਸਮਾਧੀ=ਇਸਥਿਤ ਰੂਪ ਹੈ। ਰਜੋ, ਤਮੋ, ਸਤੋ ਇਹ ਤੇਰੇ ਨਹੀਂ ਸਗੋਂ ਤੇਰੀ ਮਾਇਆ ਦੇ ਰੂਪ ਹਨ।

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥ ੧॥*

(ਜਾਪੁ ਸਾਹਿਬ, ਦਸਮ ਗ੍ਰੰਥ, ਪੰਨਾ ੧)

ਇਸ ਪਉੜੀ ਵਿਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਨਿਰਅਕਾਰ ਦੀ ਵਿਆਖਿਆ ਕੀਤੀ ਹੋਈ ਹੈ ਕਿ ਜਿਸਦਾ ਕੋਈ ਚੱਕਰ ਚਿਹਨ ਨਹੀਂ ਹੈ ਅਤੇ ਨਾ ਹੀ ਕੋਈ ਚਾਰੇ ਵਰਨਾਂ ਚੋਂ ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ਼ ਵਰਨ ਨਹੀਂ ਹੈ। ਨਾ ਹੀ ਕੋਈ ਅਕਾਰ ਹੈ। ਜਦੋਂ ਅਕਾਰ ਹੀ ਨਹੀਂ ਤਾਂ ਬਰਨ ਜਾਤ ਆਦਿ ਦਾ ਤਾਂ ਕੋਈ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ। ਇਸਦੇ ਨਾਲ ਮਿਲਦੇ ਪ੍ਰਮਾਣ ਹੋਰ ਭੀ ਹਨ। ਇਕ ਥਾਂ ਦਸਮ ਗ੍ਰੰਥ ਵਿਚ ਐਸਾ ਕਥਨ ਹੈ :-

*ਨਹੀ ਜਾਨ ਜਾਈ ਕਛੂ ਰੂਪ ਰੇਖੰ॥ ਕਹਾ ਬਾਸ ਤਾਂਕੋ ਫਿਰੈ ਕਉਨ ਭੇਖੰ॥*

*ਕਹਾ ਨਾਮ ਤਾਂਕੋ ਕਹਾ ਕੈ ਕਹਾਵੈ॥ ਕਹਾ ਕੈ ਬਖਾਨੋ ਕਹੈ ਮੈ ਨ ਆਵੈ॥*

(ਅਕਾਲ ਉਸਤਤਿ, ਦਸਮ ਗ੍ਰੰਥ, ਪੰਨਾ ੨੦)

ਸਤਿਗੁਰੂ ਜੀ ਨੇ ਨਿਰੰਕਾਰ ਦੀ ਵਿਆਖਿਆ ਕਰਦਿਆਂ ਇਥੇ ਇਹ ਕਥਨ ਕੀਤਾ ਹੈ ਕਿ ਇਹ ਕੁਝ ਭੀ ਨਹੀਂ ਜਾਣਿਆ ਜਾਂਦਾ ਕਿ ਉਸਦੀ ਰੂਪ ਰੇਖਾ ਕੀ ਹੈ ? ਕਿਥੇ ਉਸਦਾ ਵਾਸਾ ਹੈ ? ਉਹ ਕਿਸ ਭੇਸ ਵਿਚ ਵਿਚਰਦਾ ਹੈ ? ਉਸਦਾ ਨਾਮ ਕੀ ਹੈ ? ਉਹ ਆਪਣੇ-ਆਪ ਨੂੰ ਕੀ ਕਹਾਉਂਦਾ ਹੈ ? ਮੈਂ ਕੀ ਵਖਿਆਨ ਕਰਾਂ ਜੋ ਕਹਿਣ ਵਿਚ ਨਹੀਂ ਆਉਂਦਾ, ਉਸਨੂੰ ਕਿਵੇਂ ਕਥਨ ਕਰੀਏ। ਰਾਮਕਲੀ ਰਾਗ ਦੀ ਸਿਧ ਗੋਸਟਿ ਨਾਮੀ ਬਾਣੀ ਵਿਚ ਨਿਰੰਕਾਰ ਦੀ ਵਿਆਖਿਆ ਕਰਦਿਆਂ ਫੁਰਮਾਣ ਕੀਤਾ ਹੈ :-

*ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥*

*ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ॥*

(ਅੰਗ ੯੪੫)

ਕਿ ਜਦੋਂ ਰੂਪ ਰੇਖ ਜਾਤ ਆਦਿ ਨਹੀਂ ਹੁੰਦੀ ਸੀ ਉਦੋਂ (ਅਕੁਲੀਣਿ) ਕੁਲ ਰਹਿਤ ਜੋ ਬ੍ਰਹਮ ਹੈ ਉਹ ਹੀ ਸਾਰ ਰੂਪ ਹੋ ਕੇ ਰਹਿੰਦਾ ਸੀ। ਜਦੋਂ ਗਉਨੁ=ਪ੍ਰਿਥਵੀ, ਵਾ ਪਵਨ ਅਤੇ ਅਕਾਸ਼ ਨਹੀਂ ਹੁੰਦੇ ਸਨ ਭਾਵ ਜਦੋਂ ਪੰਜ ਤੱਤ ਨਹੀਂ ਸਨ ਉਸ ਵੇਲੇ ਤਿੰਨੇ ਭਵਨਾਂ ਦਾ ਪਤੀ ਜੋਤੀ ਪ੍ਰਕਾਸ਼ ਜੋ ਨਿਰੰਕਾਰ ਹੈ ਸੋ ਆਪੇ ਭਾਵ ਅਦੁੱਤੀ ਪ੍ਰਮੇਸ਼ਰ ਹੀ ਸੀ। ਉਹ ਨਿਰੰਕਾਰ ਵਾਹਿਗੁਰੂ ਆਦਿ=ਭੂਤ, ਮਧਿ=ਵਰਤਮਾਨ, ਅੰਤਿ=ਭਵਿੱਖਤ ਭਾਵ ਤਿੰਨੇ ਕਾਲਾਂ ਵਿਚ ਆਪ ਵਰਤ ਰਿਹਾ ਹੈ।

*ਆਦਿ ਮਧਿ ਅੰਤਿ ਨਿਰੰਕਾਰੰ॥* (ਗਉੜੀ ਬਾਵਨ ਅਖਰੀ, ਮ: ੫, ਅੰਗ ੨੫੦)

*ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ॥*

(ਆਸਾ ਮਹਲਾ ੪ ਛੰਤ, ਅੰਗ ੪੪੮)

ਹੇ ਮੇਰੇ ਸੁਆਮੀ ਗੋਬਿੰਦ ਜੀਉ! ਤੂੰ ਵੱਡਾ ਹੈਂ ਮਨ ਕਰਕੇ ਅਗੰਮ ਭਾਵ, ਮਨ ਬਾਣੀ ਗਮਤਾ ਤੋਂ ਪਰ੍ਹੇ ਅਤੇ ਇੰਦਰਿਆਂ ਕਰਕੇ ਅਗੋਚਰ=ਅਵਿਸ਼ੇ ਹੈਂ। ਹੇ ਨਿਰੰਕਾਰੁ ! ਤੂੰ (ਨਿਰੰਜਨੁ)=ਮਾਇਆ ਦੀ ਕਾਲਖ ਤੋਂ ਰਹਿਤ ਤੇ ਸਭ ਦਾ ਆਦਿ=ਮੁੱਢ ਰੂਪ ਹੈਂ। ਸਤਿਗੁਰੂ ਜੀ ਇਕ ਥਾਂ ਹੋਰ ਨਿਰੰਕਾਰ ਦੀ ਉਪਮਾ ਕਰਦੇ ਹੋਏ ਆਖਦੇ ਹਨ ਕਿ :

*ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥*

(ਵਾਰ ਆਸਾ ਮ: ੧, ਅੰਗ ੪੬੪)

ਨਿਰਭਉ ਨਿਰੰਕਾਰ ਤਾਂ ਰਾਮ=ਰਮਿਆ ਹੋਇਆ ਪ੍ਰਮੇਸ਼ਰ ਹੈ, ਹੋਰ ਜੀਵ ਤਾਂ ਧੂੜ ਰੂਪ ਬਹੁਤ ਹਨ। ਅਥਵਾ - ਰਾਮ ਆਦਿਕ ਅਵਤਾਰ ਨਿਰੰਕਾਰ ਦੇ ਰੋਮਾਂ ਦੀ ਪੰਕਤੀ ਵਾ ਧੂੜ, ਵਾ ਰਵਾਲ ਕਰਨ ਵਾਲੇ ਹਨ।

*ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥*

(ਵਾਰ ਆਸਾ ਮ: ੧, ਅੰਗ ੪੬੫)

ਜਿਸਦਾ ਨਾਮ ਸੱਚਾ ਤੇ ਨਿਰਭਉ=ਭੈ ਤੋਂ ਰਹਿਤ ਹੈ, ਉਹ ਨਿਰੰਕਾਰ ਹੈ। ਜਿਸ ਨਿਰੰਕਾਰ ਦਾ ਇਹ ਸੰਸਾਰ ਰਚਿਆ ਹੋਇਆ ਹੈ, ਉਸ ਨਿਰੰਕਾਰ ਦਾ ਨਾਮ ਕਲਿਆਣ ਸਰੂਪ ਹੈ, ਨਾਮ ਜਪਣ ਕਰਕੇ ਨਰਕਾਂ ਵਿਚ ਨਿਵਾਸ ਨਹੀਂ ਹੁੰਦਾ।

*ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥*

(ਵਾਰ ਆਸਾ ਮ: ੧, ਅੰਗ ੪੬੫)

ਉਹ ਨਿਰੰਕਾਰ ਹਰ ਇਕ ਥਾਂ 'ਤੇ ਵਿਆਪਕ ਸਰੂਪ ਹੈ।

*ਨਿਰੰਕਾਰਿ ਜੋ ਰਹੈ ਸਮਾਇ॥* (ਵਾਰ ਰਾਮਕਲੀ ਮ: ੧, ਅੰਗ ੯੫੩)

ਜਿਸਦਾ ਅਕਾਰ ਕੋਈ ਨਹੀਂ, ਜੋ ਮਲ ਮਾਇਆ ਤੋਂ ਰਹਿਤ, ਮਨ ਬਾਣੀ ਦੀ ਗਮਤਾ ਤੋਂ ਪਰ੍ਹੇ ਹੈ, ਜੋ ਹਰ ਇਕ ਦੇ ਅੰਦਰ ਵਿਆਪਕ ਹੈ। ਗੁਰੂ ਜੀ ਉਚਾਰਦੇ ਹਨ ਕਿ ਕੀ ਕਹਿ ਕੇ ਉਸਦੇ ਗੁਣ ਗਾਈਏ ?

*ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ॥*

(ਸਲੋਕ ਮਹਲਾ ੧, ਅੰਗ ੬੪੪)

ਜੋ ਨਿਰਾਕਾਰ ਹੈ ਉਸਦੇ ਵਿਚ ਦੋ ਅਜਿਹੇ ਗੁਣ ਹਨ-ਇਕ ਤਾਂ ਉਸਨੂੰ ਛਲਣ ਦੀ ਕਿਸੇ ਦੀ ਪਹੁੰਚ ਨਹੀਂ। ਦੂਸਰਾ ਉਹ ਡੋਲਣ ਤੋਂ ਰਹਿਤ ਹੈ। ਅਕਾਰ ਵਾਲਾ ਛਲਿਆ ਵੀ ਜਾਂਦਾ ਹੈ ਤੇ ਅਕਾਰ ਵਾਲੀ ਹਰ ਵਸਤੂ ਡੋਲ ਵੀ ਜਾਂਦੀ ਹੈ। ਉਹ ਪ੍ਰਮਾਤਮਾ ਜੋਤ ਸਰੂਪ ਹੋਣ ਕਰਕੇ ਉਸਦੀ ਚੇਤਨ ਸੱਤਾ ਸਾਰੇ ਸੰਸਾਰ ਵਿਚ ਮਿਲੀ ਹੋਈ ਹੈ।

*ਨਿਰੰਕਾਰੁ ਅਛਲ ਅਡੋਲੋ॥ ਜੋਤਿ ਸਰੂਪੀ ਸਭੁ ਜਗੁ ਮਉਲੋ॥*

(ਮਾਰੂ ਮਹਲਾ ੫, ਅੰਗ ੧੦੮੩)

ਇਨ੍ਹਾਂ ਸਾਰੇ ਪ੍ਰਮਾਣਾਂ ਤੋਂ ਨਿਰਾਕਾਰ ਵਾਹਿਗੁਰੂ ਦੀ ਉਪਾਸ਼ਨਾ ਦਾ ਉਪਾਸ਼ਕ ਨੂੰ ਉਤਸ਼ਾਹ ਮਿਲਦਾ ਹੈ। ਅਕਾਰ ਵਾਲੀ ਹਰ ਚੀਜ਼ ਕਾਲ ਅਧੀਨ ਹੈ। ਜਿਸਦੇ ਸਿਰ ਉੱਤੇ ਕਾਲ ਹੈ ਉਸਦੀ ਉਪਾਸ਼ਨਾ ਕਰਨ ਨਾਲ ਕਾਲ ਦਾ ਭੈ ਦੂਰ ਨਹੀਂ ਹੋ ਸਕਦਾ। ਕਾਲ ਤੋਂ ਰਹਿਤ ਹੋਣ ਵਾਸਤੇ ਨਿਰਾਕਾਰ ਦੀ ਉਪਾਸ਼ਨਾ ਹੈ। ਜਿਸਦੀ ਉਪਾਸ਼ਨਾ ਕੀਤੀ ਜਾਏ ਤਾਂ ਉਪਾਸ਼ਨਾ ਪੂਰੀ ਹੋਣ ਤੋਂ ਉਪਾਸ਼ਕ ਉਸਦਾ ਸਰੂਪ ਬਣ ਜਾਂਦਾ ਹੈ। ਇਹ ਸ਼ਾਸਤ੍ਰ ਦਾ ਵਿਧਾਨ ਹੈ। ਨਿਰਾਕਾਰ ਦਾ ਰੂਪ ਹੋਣ ਦੀ ਜੁਗਤ ਗੁਰਬਾਣੀ ਵਿਚ ਆਪਣੀ ਆਤਮਾ ਨੂੰ ਗਿਆਨ ਸ਼ਕਤੀ ਦੁਆਰਾ ਭਾਵ ਗਿਆਨ ਦੇ ਚਾਨਣੇ ਵਿਚ ਆਪਣੇ ਸਰੂਪ ਦੀ ਲਖ਼ਤਾ ਕਰਨੀ। ਆਪਣੀ ਆਤਮਾ ਨੂੰ ਬ੍ਰਹਮ ਰੂਪ ਨਿਸ਼ਚੇ ਕਰਨਾ। ਪੰਜ ਤੱਤ ਪੱਚੀ ਪ੍ਰਕਿਰਤੀਆਂ ਦਾ ਬਣਿਆ ਅਸਥੂਲ ਸਰੀਰ ਅਤੇ ਇਸਦੇ ਵਿਚ ਸਤਾਰਾਂ ਤੱਤਾਂ ਦਾ ਰਚਿਤ ਸੂਖਮ ਸਰੀਰ। ਸੂਖਮ ਸਰੀਰ ਦੇ ਵਿਚ ਮਾਇਆ ਦੇ ਬਰੀਕ ਪਰਦੇ ਵਾਲਾ ਕਾਰਨ ਸਰੀਰ ਜੋ ਉਸਦੇ ਵਿਚ ਪ੍ਰਕਾਸ਼ਮਈ ਆਤਮਾ ਹੈ, ਜੋ ਪੰਜੇ ਕੋਸ਼ਾਂ, ਤਿੰਨੇ ਸਰੀਰਾਂ ਤੋਂ ਪਰ੍ਹੇ ਪ੍ਰਮਾਤਮਾ ਦੀ ਅੰਸ਼ ਹੈ। ਜਦੋਂ ਉਸਨੂੰ ਬ੍ਰਹਮ ਰੂਪ ਨਿਸ਼ਚੇ ਕਰ ਲਿਆ, ਮਾਇਆ ਦਾ ਪਰਦਾ ਚੁਕਿਆ ਗਿਆ ਤਾਂ ਉਸਨੂੰ ਸਤਿਗੁਰੂ ਜੀ ਐਸਾ ਫੁਰਮਾਣ ਕਰਦੇ ਹਨ :-

*ਆਤਮੁ ਚੀਨ੍ਹਿ ਭਏ ਨਿਰੰਕਾਰੀ॥ ੭॥*

(ਆਸਾ ਮਹਲਾ ੧, ਅੰਗ ੪੧੫)

ਜਿੰਨੀ ਦੇਰ ਤਕ ਦੁਬਿਧਾ ਦੇ ਵਿਚ ਹੈ, ਉਨੀ ਦੇਰ ਤਕ ਨਿਰਾਕਾਰ ਦੇ ਸਰੂਪ ਵਿਚ ਅਭੇਦ ਨਹੀਂ ਹੋ ਸਕਦਾ। ਜਿਨ੍ਹਾਂ ਨੇ ਦੁਬਿਧਾ ਛੱਡ ਦਿੱਤੀ ਹੈ, ਉਹ ਸਹਿਜੇ ਹੀ ਨਿਰਾਕਾਰ ਦਾ ਸਰੂਪ ਹੋ ਜਾਂਦੇ ਹਨ, ਕਿਉਂਕਿ ਸਤਿਗੁਰੂ ਜੀ ਗੁਰਬਾਣੀ ਵਿਚ ਐਸਾ ਫੁਰਮਾਣ ਕਰਦੇ ਹਨ :

*ਦੁਬਿਧਾ ਛੋਡਿ ਭਏ ਨਿਰੰਕਾਰੀ॥* (ਧਨਾਸਰੀ ਮਹਲਾ ੧, ਅੰਗ ੬੮੫)

ਨਿਰੰਕਾਰ ਦੇ ਸਰੂਪ ਵਿਚ ਅਭੇਦ ਹੋਣ ਦਾ ਇਕ ਹੋਰ ਸਰਲ ਤਰੀਕਾ ਗੁਰਬਾਣੀ ਵਿਚ ਫ਼ੁਰਮਾਇਆ ਹੈ ਕਿ ਜਿਸ ਨੇ ਜੰਮਣ-ਮਰਨ ਤੋਂ ਰਹਿਤ ਹੋਣਾ ਹੈ ਉਹ ਆਪਣੇ ਪੂਰਨ ਗੁਰੂ ਦੇ ਸ਼ਬਦ=ਉਪਦੇਸ਼ ਦੀ ਵੀਚਾਰ ਹਿਰਦੇ ਵਿਚ ਧਾਰਨ ਕਰੇ। ਗੁਰੂ ਦੀ ਇਸ ਸ਼ਕਤੀ ਦੁਆਰਾ ਉਹ ਨਿਰੰਕਾਰ ਦਾ ਸਰੂਪ ਹੋ ਜਾਏਗਾ।

*ਸਬਦੁ ਬੀਚਾਰਿ ਭਏ ਨਿਰੰਕਾਰੀ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ॥*

(ਰਾਮਕਲੀ ਮਹਲਾ ੧, ਅੰਗ ੯੦੪)

ਨਿਰਾਕਾਰ ਦੇ ਬਾਰੇ ਭੱਟਾਂ ਨੇ ਸਵੱਈਆਂ ਵਿਚ ਪ੍ਰਮੇਸ਼ਰ ਨੂੰ ਨਿਰਅਕਾਰ ਰੂਪ ਵਿਚ ਚਿੰਤਨ ਕਰਦਿਆਂ ਉਸਦੇ ਗੁਣਾਂ

ਨੂੰ ਪ੍ਰਗਟ ਕਰਦਿਆਂ ਫ਼ੁਰਮਾਇਆ ਹੈ। ਸੰਸਾਰ ਦੀ ਹਰ ਵਸਤੂ ਜਾਂ ਹਰ ਵਿਅਕਤੀ ਕੁਝ ਸਮੇਂ ਲਈ ਸਲਾਮਤ ਹੈ, ਸਦਾ ਲਈ ਨਹੀਂ। ਵਾਹਿਗੁਰੂ ਸਦਾ ਸਲਾਮਤ ਹੈ, ਅਤੇ ਕਦੋਂ ਦਾ ਹੈ ਇਸ ਬਾਰੇ ਕੋਈ ਭੀ ਕਹਿ ਨਹੀਂ ਸਕਦਾ।

*ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥*

(ਸਵੱਈਏ ਮਹਲੇ ੪ ਕੇ, ਅੰਗ ੧੪੦੩)

ਨਿਰਾਕਾਰ ਵਾਹਿਗੁਰੂ ਵੈਰ ਭਾਵ ਤੋਂ ਰਹਿਤ ਹੈ, ਉਸ ਜੈਸਾ ਦੂਸਰਾ ਸੰਸਾਰ ਵਿਚ ਕੋਈ ਨਹੀਂ ਹੈ। ਸੰਸਾਰ ਨੂੰ ਭੰਨਣ ਅਤੇ ਘੜਨ ਦੇ ਸਮਰਥ ਹੈ। ਸੰਸਾਰ ਦੇ ਤਾਰਨ ਵਾਸਤੇ ਤਰਣ=ਜਹਾਜ਼ ਰੂਪ ਹੈ।

*ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ॥*
*ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ॥*

(ਸਵੱਈਏ ਮਹਲੇ ੪ ਕੇ, ਅੰਗ ੧੪੦੪)

ਇਸੇ ਪ੍ਰਕਰਣ ਦਾ ਸਿਧਾਂਤ ਦਸਮ ਗ੍ਰੰਥ ਵਿਚ ਬਹੁਤ ਤੁਕਾਂ ਵਿਚ ਮਿਲਦਾ ਹੈ। ਚੌਪਈ ਸਾਹਿਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਿਰਾਕਾਰ ਰੂਪ ਵਿਚ ਪ੍ਰਮਾਤਮਾ ਦਾ ਚਿੰਤਨ ਕਰਦਿਆਂ ਫ਼ੁਰਮਾਇਆ ਹੈ ਅਤੇ ਨਾਲ ਇਹ ਭੀ ਭੁਲੇਖਾ ਦੂਰ ਕੀਤਾ ਹੈ ਕਿ ਜਿਹੜੇ ਲੋਕ –

*ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥*

ਇਸ ਤੁਕ ਦੇ ਗੁਰਮਤਿ ਤੋਂ ਅਨਜਾਣ ਮਨਮੱਤੀਏ ਲੋਕ ਇਹ ਅਰਥ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਸ਼ਿਵ ਜੀ ਤੋਂ ਇਹ ਵਰ ਮੰਗਦੇ ਹਨ ਕਿ ਮੈਂ ਸ਼ੁਭ ਕਰਮਾਂ ਤੋਂ ਕਦੇ ਨਾ ਟਰਾਂ। ਇਹ ਕੋਰਾ ਅਨਜਾਣਪੁਣਾ ਸਾਬਤ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਖ਼ਾਲਸੇ ਨੂੰ ਭੀ ਨਿਰਾਕਾਰ ਦਾ ਉਪਾਸ਼ਕ, ਅਕਾਲ ਪੁਰਖ ਦਾ ਉਪਾਸ਼ਕ ਬਣਾਇਆ ਹੈ। ਫਿਰ ਆਪ ਕਿਵੇਂ ਦੇਵੀ ਦੇਵਤਿਆਂ ਦੇ ਉਪਾਸ਼ਕ ਹੋ ਸਕਦੇ ਹਨ ? ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਿਤ ਬਾਣੀ ਵਿਚ ਜ਼ੋਰਦਾਰ ਸ਼ਬਦਾਂ ਵਿਚ ਇਸ ਗੱਲ ਦਾ ਖੰਡਨ ਕੀਤਾ ਹੈ ਕਿ ਜੋ ਤਿੰਨਾਂ ਦੇਵਤਿਆਂ ਵਿਚ ਮਹਾਂਦੇਵ ਹੈ ਉਸਨੂੰ ਅਨਜਾਣ ਲੋਕ ਸ਼ਿਵ ਕਹਿਣ ਲੱਗ ਪਏ ਹਨ, ਜਦੋਂ ਕਿ (ਸ਼ਿਵ ਨਾਮ) ਕਲਿਆਣ ਸਰੂਪ ਵਾਹਿਗੁਰੂ ਦਾ ਹੈ। ਇਸ ਨੂੰ ਗੁਰੂ ਜੀ ਆਪਣੀ ਬਾਣੀ ਵਿਚ ਇਉਂ ਵਖਿਆਨ ਕਰਦੇ ਹਨ :-

*ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ॥ ਆਦਿ ਅਨੀਲ ਅਨਾਦਿ ਅਸੰਭ॥*
*ਤਾ ਕਾ ਮੂੜ੍ਹ ਉਚਾਰਤ ਭੇਦਾ॥ ਜਾ ਕੌ ਭੇਵ ਨ ਪਾਵਤ ਬੇਦਾ॥ ੧੫॥*
*ਤਾ ਕੌਂ ਕਰਿ ਪਾਹਨ ਅਨੁਮਾਨਤ॥ ਮਹਾ ਮੂੜ੍ਹ ਕਛੁ ਭੇਦ ਨ ਜਾਨਤ॥*
*ਮਹਾਂਦੇਵ ਕੌਂ ਕਹਤ ਸਦਾ ਸਿਵ॥ ਨਿਰੰਕਾਰ ਕਾ ਚੀਨਤ ਨਹਿ ਭਿਵ॥ ੧੬॥*

(ਚੌਪਈ ਸਾਹਿਬ, ਦਸਮ ਗ੍ਰੰਥ, ਪੰਨਾ ੧੩੮੭)

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਸ਼ਿਵ ਉਪਾਸ਼ਕਾਂ ਨੂੰ ਸਮਝਾਉਂਦੇ ਹਨ :-

*ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ ਬਰਦ ਚਢੇ ਡਉਰੂ ਢਮਕਾਵੈ॥ ੨॥*

(ਰਾਗ ਗੋਂਡ ਬਾਣੀ ਨਾਮਦੇਉ ਜੀਉ ਕੀ, ਅੰਗ ੮੭੪)

ਇਥੇ ਸ਼ਿਵ ਜੀ ਦਾ ਅਰਥ ਤਿੰਨਾਂ ਦੇਵਤਿਆਂ 'ਚੋਂ ਇਕ ਤਮੋ ਗੁਣੀ ਦੇਵਤਾ ਮਹਾਂਦੇਵ ਜੀ ਬਾਰੇ ਹੈ ਕਿ ਜੋ ਉਸਦੀ ਉਪਾਸ਼ਨਾ ਕਰਨ ਵਾਲਾ ਹੈ ਉਸ ਨੂੰ ਆਉਂਦਾ ਜਨਮ ਬਲਦ ਦਾ ਪ੍ਰਾਪਤ ਹੋਏਗਾ। ਸ਼ਿਵ ਜੀ ਉਸ ਉੱਪਰ ਬੈਠ ਕੇ ਡਉਰੂ ਵਜਾਏਗਾ। ਜੇ ਭਗਤ ਨਾਮਦੇਵ ਜੀ ਦਾ ਐਸਾ ਅਟੱਲ ਵਿਸ਼ਵਾਸ ਰਮੇ ਹੋਏ ਰਾਮ 'ਤੇ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਐਸਾ ਸ਼ੰਕਾ ਕਿਉਂ ? ਸ਼ਿਵ ਦਾ ਅਰਥ ਹੈ ਕਲਿਆਣ ਸਰੂਪ। ਗੁਰੂ ਅਰਜਨ ਸਾਹਿਬ ਨੇ ਭੀ ਐਸਾ ਭਾਵ ਸ਼ਿਵ ਸ਼ਬਦ ਦਾ

ਕਲਿਆਣ ਸਰੂਪ ਤੋਂ ਲਿਆ ਹੈ ।

*ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ॥*

(ਗਉੜੀ ਮਹਲਾ ੫, ਅੰਗ ੨੦੭)

ਹੇ ਸਿਵ=ਕਲਿਆਣ ਸਰੂਪ ਜੋ ਤੇਰੇ ਸਨਮੁਖ ਕਰ=ਹੱਥ ਜੋੜਦੇ ਹਨ, ਉਨ੍ਹਾਂ ਸਾਰਿਆਂ ਨੂੰ ਤੂੰ ਕਲਿਆਣ ਸਰੂਪ ਕਰ ਦਿੰਦਾ ਹੈਂ। ਹੇ ਠਾਕੁਰ=ਮਾਲਕ ਸਾਰਿਆਂ ਉਪਰ ਦਇਆ ਕਰਨ ਵਾਲੇ ਤੇਰੀ ਭਾਵਨਾ ਰੂਪ ਦੋਹੀ=ਆਨ, ਕਨੌੜ, ਆਗਿਆ ਮੰਨ ਰਹੇ ਹਨ। ਸੋ ਇਥੇ ਭੀ ਸ਼ਿਵ ਸ਼ਬਦ ਦਾ ਅਰਥ ਕਲਿਆਣ ਸਰੂਪ ਸਿੱਧ ਹੋਇਆ। ਗੁਰੂ ਗੋਬਿੰਦ ਸਿੰਘ ਜੀ ਉਪਰੋਕਤ ਤੁਕਾਂ ਵਿਚ :- ਨਿਰੰਕਾਰ=ਅਕਾਰ ਰਹਿਤ। ਨ੍ਰਿਬਿਕਾਰ=ਬਿਕਾਰ ਰਹਿਤ। ਨ੍ਰਿਲੰਭ=ਆਸਰੇ ਰਹਿਤ। ਆਦਿ=ਮੁੱਢ ਰਹਿਤ। ਅਨੀਲ=ਗਿਣਤੀ ਰਹਿਤ। ਅਨਾਦਿ=ਆਦਿ ਰਹਿਤ। ਅਸੰਭ=ਸੁਤੇ ਪ੍ਰਕਾਸ। ਤਾ ਕਾ=ਤਿਸ ਦਾ। ਮੂੜ੍ਹ=ਮੂਰਖ ਲੋਕ। ਉਚਾਰਤ=ਉਚਾਰਦੇ ਹਨ। ਭੇਦਾ=ਭੇਦ (ਜਾਣਕਾਰੀ)। ਤਾ ਕੌ=ਜਿਸਨੂੰ। ਭੇਵ=ਭੇਦ। ਨ=ਨਹੀਂ। ਪਾਵਤ=ਪਾ ਸਕਦੇ। ਬੇਦਾ=ਬੇਦ। ਤਾ ਕੌ=ਤਿਸਨੂੰ। ਕਰਿ=ਕਰਕੇ। ਪਾਹਨ=ਪੱਥਰ ਰੂਪ। ਅਨੁਮਾਨਤ=ਅਨੁਮਾਨ ਕਰਦੇ ਹਨ। ਮਹਾ=ਵੱਡੇ। ਮੂੜ੍ਹ=ਮੂਰਖ। ਕਛੂ=ਕੁਝ ਭੀ। ਭੇਦ=ਭੇਤ। ਨ=ਨਹੀਂ। ਜਾਨਤ=ਜਾਣਦੇ। ਮਹਾਂਦੇਵ=ਸ਼ੰਕਰ। ਕੌ=ਨੂੰ ਹੀ। ਕਹਤ=ਕਹਿੰਦੇ ਹਨ। ਸਦਾ=ਹਮੇਸ਼ਾ। ਸਿਵ=ਸ਼ਿਵ ਜੀ। ਨਿਰੰਕਾਰ=ਨਿਰਅਕਾਰ। ਕਾ=ਦਾ। ਚੀਨਤ=ਜਾਣਦੇ। ਨਹਿ=ਨਹੀਂ। ਭਿਵ=ਭੇਦ।

ਇਨ੍ਹਾਂ ਤੁਕਾਂ ਵਿਚ ਉਸ ਪ੍ਰਮਾਤਮਾ ਨੂੰ ਅਕਾਰ ਤੋਂ ਰਹਿਤ ਤਾਂ ਕਿਹਾ ਹੀ ਹੈ, ਨਾਲ ਆਸਰੇ ਤੋਂ ਰਹਿਤ ਭੀ ਆਖਿਆ ਹੈ ਅਤੇ ਵਿਕਾਰ ਤੋਂ ਰਹਿਤ ਭੀ ਆਖਿਆ ਹੈ। ਜੋ ਵਸਤੂ ਅਕਾਰ ਵਾਲੀ ਹੁੰਦੀ ਹੈ ਉਸ ਹੱਦ ਵਿਚ ਹੈ ਅਤੇ ਵਿਕਾਰ ਵੀ ਉਸ ਵਿਚ ਹੋਣਾ ਇਕ ਕੁਦਰਤੀ ਗੱਲ ਹੈ, ਭਾਵੇਂ ਕਿਸੇ ਭੀ ਕਿਸਮ ਦਾ ਹੋਵੇ, ਵਿਕਾਰ ਜ਼ਰੂਰ ਹੋਏਗਾ। ਕੁਝ ਰੂਪ ਐਸੇ ਹਨ, ਜੋ ਅੱਖਾਂ ਨਹੀਂ ਦੇਖ ਸਕਦੀਆਂ, ਪਰ ਸਰੂਪ ਹੈ, ਹੋਂਦ ਹੈ, ਜੈਸੇ ਕਿ ਹਵਾ, ਰੂਪ ਤੋਂ ਤਾਂ ਰਹਿਤ ਹੈ ਪਰ ਹੋਂਦ ਹੈ, ਹਵਾ ਦਾ ਆਪਣਾ ਸਰੂਪ ਕਾਇਮ ਹੈ, ਪਰ ਨੇਤਰ ਨਹੀਂ ਦੇਖ ਸਕਦੇ। ਇਸ ਲਈ ਜੇ ਕੋਈ ਹਵਾ ਨਾਲ ਪ੍ਰਮਾਤਮਾ ਦੀ ਤੁਲਨਾ ਕਰੇ ਤਾਂ ਗੱਲ ਨਹੀਂ ਬਣਦੀ। ਮੰਨਿਆ ਕਿ ਹਵਾ ਦਾ ਸਰੂਪ ਨਜ਼ਰ ਨਹੀਂ ਆਉਂਦਾ, ਪਰ ਸਪਰਸ਼ ਤਾਂ ਹੁੰਦੀ ਹੈ। ਸਰੀਰ ਤਾਂ ਮਹਿਸੂਸ ਕਰਦਾ ਹੈ। ਮਿੱਟੀ, ਘੱਟਾ, ਹਵਾ ਦਾ ਵੇਗ ਦਸਦਾ ਹੈ ਕਿ ਹਵਾ ਪੂਰਬ, ਪੱਛਮ, ਉੱਤਰ ਜਾਂ ਦੱਖਣ ਵੱਲੋਂ ਚੱਲਦੀ ਹੈ। ਸੋ ਹਵਾ ਚਾਰੇ ਦਿਸ਼ਾਵਾਂ ਦੀ ਹੱਦ ਵਿਚ ਆ ਗਈ। ਅਕਾਰ ਤਾਂ ਸਾਬਤ ਹੋ ਗਿਆ। ਜਦੋਂ ਅਕਾਰ ਸਾਬਤ ਹੋ ਗਿਆ ਤਾਂ ਵਿਕਾਰ ਭੀ ਸਾਬਤ ਹੋਵੇਗਾ। ਗਰਮ ਰੁੱਤ ਵਿਚ ਹਵਾ ਤਪਸ਼ ਦਾ ਰੂਪ ਧਾਰ ਕੇ ਜਦੋਂ ਚਲਦੀ ਹੈ ਤਾਂ ਲੋਕਾਂ ਨੂੰ ਦੁੱਖ ਦਿੰਦੀ ਹੈ। ਲੋਕੀਂ ਆਖਦੇ ਹਨ ਕਿ ਲੂ ਚਲਦੀ ਹੈ, ਸਾੜਦੀ ਹੈ। ਕਿਉਂਕਿ ਸਾੜਨਾ ਤਾਂ ਅੱਗ ਦਾ ਕੰਮ ਸੀ ਪਰ ਕਰ ਰਹੀ ਹੈ ਹਵਾ, ਇਹ ਕੀ ਕਾਰਨ ਹੈ ? ਅੱਗ ਦਾ ਕਰਮ ਹਵਾ ਕਿਉਂ ਕਰੇ ? ਇਹੋ ਹੀ ਹਵਾ ਦਾ ਵਿਕਾਰੀ ਹੋਣਾ ਹੈ। ਨਿਰਅਕਾਰ ਤਾਂ ਹੈ ਪਰ ਨਿਰਵਿਕਾਰ ਸਾਬਤ ਨਹੀਂ ਹੋਈ। ਵਿਕਾਰ ਸਹਿਤ ਹੈ। ਸਰਦੀ ਦੇ ਮੌਸਮ ਵਿਚ ਹਵਾ ਬਾਹਰ ਦੇ ਵਾਤਾਵਰਣ ਦਾ ਪ੍ਰਭਾਵ ਕਬੂਲ ਕੇ ਠੰਡੀ ਹੋ ਜਾਂਦੀ ਹੈ। ਲੋਕੀਂ ਆਖਦੇ ਹਨ ਕਿ ਠੱਕਾ ਵਗਦਾ ਹੈ। ਹਵਾ ਠੰਡੀ ਹੈ, ਹਵਾ ਨੇ ਠੰਡ ਦਾ ਵਿਕਾਰ ਧਾਰਨ ਕੀਤਾ। ਸੋ ਇਹ ਹਵਾ ਦਾ ਵਿਕਾਰ ਹੈ। ਪਰ ਨਿਰਾਕਾਰ ਪ੍ਰਮਾਤਮਾ ਇਨ੍ਹਾਂ ਤੱਤਾਂ ਜਾਂ ਜੀਵਾਂ ਜੈਸਾ ਵਿਕਾਰੀ ਨਹੀਂ। ਉਹ ਪ੍ਰਮਾਤਮਾ ਨਿਰਅਕਾਰ ਦੇ ਨਾਲ-ਨਾਲ ਨਿਰਵਿਕਾਰ ਭੀ ਹੈ ਅਤੇ ਆਸਰੇ ਤੋਂ ਰਹਿਤ ਹੈ। ਹਰ ਇਕ ਵਸਤੂ ਕਿਸੇ ਭੀ ਆਸਰੇ ਤੋਂ ਬਿਨਾਂ ਠਹਿਰ ਨਹੀਂ ਸਕਦੀ। ਅਲੰਭ=ਆਸਰੇ 'ਤੇ ਖੜੀ ਹੈ। ਜਿਵੇਂ ਜੀਵ ਖੜੇ ਦਿਸਦੇ ਹਨ ਤਾਂ ਪੈਰਾਂ ਥੱਲੇ ਧਰਤੀ ਦਾ ਆਸਰਾ ਹੈ। ਧਰਤੀ ਪਾਣੀ ਦੇ ਆਸਰੇ ਖੜੀ ਹੈ। ਸਾਰਾ ਗੋਲਾਕਾਰ, ਧਰਤੀ, ਪਾਣੀ, ਸਹਿਤ ਪ੍ਰਮਾਤਮਾ ਦੇ ਆਸਰੇ ਹੈ। ਉਹ ਆਪ ਨਿਰੰਕਾਰ ਸਭ ਦਾ ਆਸਰਾ ਰੂਪ ਹੈ। ਸਰੀਰ ਪ੍ਰਾਣਾਂ ਦੇ ਆਸਰੇ ਹਨ। ਹਰ ਵਸਤੂ ਇਕ ਦੂਜੇ ਦੇ ਆਸਰੇ ਹੈ, ਪਰ ਪ੍ਰਮਾਤਮਾ ਕਿਸੇ ਦੇ ਵੀ ਆਸਰੇ ਨਹੀਂ ਹੈ। ਇਸ ਲਈ ਉਸਨੂੰ ਨ੍ਰਿਲੰਭ=ਆਸਰੇ ਰਹਿਤ ਕਿਹਾ ਹੈ। ਫਿਰ ਸ਼ੰਕਾਵਾਦੀ ਕਹਿੰਦਾ ਹੈ ਕਿ ਅਕਾਸ਼ ਨੂੰ ਕਿਸੇ ਦਾ ਆਸਰਾ ਨਹੀਂ ਹੈ। ਫਿਰ ਇਹ ਲੱਛਣ ਅਕਾਸ਼ ਵਿਚ ਢੁੱਕਦੇ ਹਨ। ਇਸ ਲਈ ਪ੍ਰਮਾਤਮਾ ਦੀ ਵਿਆਪਕਤਾ ਨੂੰ ਦਰਸਾਉਣ ਵਾਲੀ ਕੋਈ ਭੀ ਚੀਜ਼ ਸਿੱਧ ਨਹੀਂ ਹੁੰਦੀ।

ਜਦੋਂ ਹੋਰ ਕੋਈ ਪ੍ਰਮਾਨ ਨਾ ਮਿਲਿਆ ਤਾਂ ਵੇਦਾਂਤੀਆਂ ਨੇ ਅਕਾਸ਼ ਦਾ ਪ੍ਰਮਾਣ ਦਿੱਤਾ ਕਿ ਜਿਵੇਂ ਅਕਾਸ਼ ਵਿਆਪਕ ਹੈ ਇਸੇ ਤਰ੍ਹਾਂ ਪ੍ਰਮਾਤਮਾ ਵਿਆਪਕ ਹੈ, ਰੂਪ ਰਹਿਤ ਹੈ, ਸੁੰਨ ਹੈ, ਵਿਕਾਰ ਕੋਈ ਨਹੀਂ, ਇਸਦੀ ਵਿਆਪਕਤਾ ਤੋਂ ਪ੍ਰਭਾਵਤ ਹੋ ਕੇ ਕੁਝ ਮਤ ਅਕਾਸ਼ ਦੇ ਪੁਜਾਰੀ ਬਣ ਗਏ ਤੇ ਉਸਨੂੰ ਹੀ ਨਿਰੰਕਾਰ ਦਾ ਰੂਪ ਮੰਨ ਬੈਠੇ। ਕਿਸੇ ਵਸਤੂ ਦਾ ਕੋਈ ਵਸਤੂ ਨਾਲ ਮੇਲ ਖਾਂਦਾ ਹੋਵੇ ਤਾਂ ਉਸ ਵਿਚ ਉਸ ਵਰਗੇ ਗੁਣ ਨਹੀਂ ਹੁੰਦੇ। ਜੈਸੇ ਭੌਰੇ ਵਰਗਾ ਹੀ ਭੂੰਡ ਹੁੰਦਾ ਹੈ। ਕੀ ਉਹ ਭੂੰਡ ਭੌਰਾ ਬਣ ਜਾਊ ? ਕਦਾਚਿਤ ਨਹੀਂ। ਉਨ੍ਹਾਂ ਦਾ ਇਕ ਸਰੂਪ ਹੋਣ ਦੇ ਬਾਵਜੂਦ ਕਰਮ ਵਿਚ ਫ਼ਰਕ ਹੈ। ਭੂੰਡ ਗੰਦਗੀ ਫੋਲਦਾ ਹੈ ਜਦੋਂ ਕਿ ਭੌਰਾ ਫੁੱਲਾਂ ਦੀ ਵਾਸ਼ਨਾ ਲੈਂਦਾ ਹੈ। ਇਸੇ ਤਰ੍ਹਾਂ ਹੰਸ ਤੇ ਬਗਲਾ ਸਰੂਪ ਇਕੋ ਤਰ੍ਹਾਂ ਦਾ ਹੈ ਪਰ ਕਰਮ ਨਹੀਂ। ਹੰਸਾਂ ਦਾ ਖਾਣਾ ਹੀਰੇ ਮੋਤੀ ਹਨ, ਜਦੋਂ ਕਿ ਬਗਲਾ ਡੱਡੀਆਂ, ਮੱਛੀਆਂ ਖਾਣ ਦਾ ਕਰਮ ਕਰਦਾ ਹੈ। ਕੀ ਬਗਲੇ ਦੀ ਹੰਸ ਰੂਪ ਵਿਚ ਪੂਜਾ ਹੋ ਸਕਦੀ ਹੈ ? ਜੇ ਨਹੀਂ ਤਾਂ ਅਕਾਸ਼ ਵਿਚ ਭੀ ਉਸਨੂੰ ਪੈਦਾ ਕਰਨ ਵਾਲੇ ਆਪਣੇ ਮਾਲਕ ਜੈਸੇ ਗੁਣ ਆ ਗਏ। ਜਿਵੇਂ ਪੁੱਤਰ ਵਿਚ ਕੁਝ ਮਾਤਾ ਜਾਂ ਪਿਤਾ ਦੀ ਸ਼ਕਲ ਮੇਲ ਖਾਂਦੀ ਹੈ ਕਿ ਉਹ ਉਨ੍ਹਾਂ ਤੋਂ ਪੈਦਾ ਹੋਇਆ ਹੈ, ਇਸੇ ਤਰ੍ਹਾਂ ਹੀ ਅਕਾਸ਼ ਵਿਚ ਭੀ ਗੁਣ ਆਪਣੇ ਪਿਤਾ ਰੂਪ ਪ੍ਰਮਾਤਮਾ ਦੇ ਆ ਗਏ। ਅਨੰਤ ਗੁਣਾਂ ਦੇ ਮਾਲਕ ਅਕਾਸ਼ ਵਿਚ ਨਿਰਅਕਾਰ, ਨਿਰਵਿਕਾਰ, ਵਿਆਪਕਤਾ, ਇਹ ਗੁਣ ਤਾਂ ਆ ਗਏ। ਇਹ ਸਾਰੇ ਗੁਣ ਪ੍ਰਮਾਤਮਾ ਦੇ ਅਕਾਸ਼ ਨੂੰ ਦਾਤ ਵਜੋਂ ਮਿਲੇ ਹਨ। ਇਹ ਸ਼ਕਲ ਮਿਲੀ, ਕੁਝ ਸਮਾਨਤਾ ਵੀ ਆ ਗਈ ਪਰ ਪੂਰੀ ਨਹੀਂ ਹੋਈ। ਜੇ ਕਿਸੇ ਦੇ ਪਿਤਾ ਜੈਸੀ ਕਿਸੇ ਵਿਅਕਤੀ ਦੀ ਸ਼ਕਲ ਮਿਲਦੀ ਹੋਵੇ ਤਾਂ ਉਸਦਾ ਇਹ ਅਰਥ ਹਰਗਿਜ਼ ਨਹੀਂ ਕਿ ਇਹ ਉਸਦਾ ਪਿਤਾ ਹੀ ਹੈ। ਉਹ ਪਿਤਾ ਰੂਪ ਵਿਚ ਉਸਨੂੰ ਸਵੀਕਾਰ ਨਹੀਂ ਕਰਦਾ, ਸਗੋਂ ਪਿਤਾ ਦੀ ਸ਼ਕਲ ਦੇਖ ਕੇ ਆਪਣੇ ਪਿਤਾ ਨੂੰ ਹੀ ਯਾਦ ਕਰਦਾ ਹੈ ਕਿ ਮੇਰੇ ਪਿਤਾ ਵਰਗੀ ਸ਼ਕਲ ਹੈ, ਉਸਦੀ ਯਾਦ ਵਿਚ ਹੀ ਲੀਨ ਹੋ ਜਾਂਦਾ ਹੈ।

ਇਸੇ ਤਰ੍ਹਾਂ ਚਾਹੀਦਾ ਤਾਂ ਇਹ ਸੀ ਕਿ ਅਕਾਸ਼ ਦੀ ਵਿਆਪਕਤਾ ਦੇਖ ਕੇ ਪਰਮਾਤਮਾ ਦੀ ਸਿਫ਼ਤ ਹੁੰਦੀ ਕਿ ਅਕਾਸ਼ ਵਿਚ ਇਹ ਗੁਣ ਪ੍ਰਮਾਤਮਾ ਤੋਂ ਮਿਲਿਆ ਹੈ ਪਰ ਕੁਝ ਅਗਿਆਨੀ ਅਕਾਸ਼ ਨੂੰ ਪੂਜਣ ਲੱਗ ਪਏ। ਪਰ ਜੋ ਪਿਤਾ ਦੀ ਸ਼ਕਲ ਦੇਖ ਕੇ ਉਸਨੂੰ ਪਿਤਾ ਮੰਨ ਬੈਠੇ ਤਾਂ ਲੋਕ ਲਾਹਨਤਾਂ ਪਾਉਣਗੇ ਕਿ ਤੇਰਾ ਪਿਤਾ ਹੋਰ ਹੈ ਤੇ ਇਹ ਬੰਦਾ ਹੋਰ ਹੈ। ਇਸਦੀ ਪੂਜਾ ਪਿਤਾ ਰੂਪ ਵਿਚ ਕਿਉਂ ਕਰਦਾ ਹੈਂ ? ਇਹ ਅਨਜਾਣ ਲੋਕ ਇਹੋ ਜਿਹੇ ਹੀ ਹਨ। ਸੋ ਅਕਾਸ਼ ਪ੍ਰਮਾਤਮਾ ਨਹੀਂ। ਇਕ ਅਉਗਣ ਅਕਾਸ਼ ਵਿਚ ਭੀ ਹੈ, ਹੋਰ ਤਾਂ ਭਾਵੇਂ ਸਮਾਨਤਾ ਹੈ, ਅਕਾਸ਼ ਜੜ੍ਹ ਹੈ ਜਦੋਂ ਕਿ ਪ੍ਰਮਾਤਮਾ ਚੇਤਨ ਹੈ। ਇਹ ਅਕਾਸ਼ ਦੀ ਹੱਦ ਤੇ ਵਿਕਾਰਤਾ ਹੈ, ਪਰ ਪ੍ਰਮਾਤਮਾ ਨਿਰਲੰਭ ਹੈ, ਆਸਰੇ ਰਹਿਤ ਹੈ। ਐਸੇ ਪ੍ਰਮਾਤਮਾ ਦਾ ਉਪਾਸ਼ਕ ਅਜਨਮਾ ਹੋ ਜਾਂਦਾ ਹੈ।

ਇਕ ਫ਼ਿਰਕਾ ਕੁਝ ਸਮੇਂ ਤੋਂ ਆਪਣੇ-ਆਪ ਨੂੰ ਨਿਰੰਕਾਰੀ ਕਹਾਉਣ ਲੱਗ ਪਿਆ ਹੈ। ਅਸਲ ਵਿਚ ਇਹ ਨਕਲੀ ਨਿਰੰਕਾਰੀ ਹੀ ਸਿੱਧ ਹੋਏ ਹਨ। ਮੁੱਢ ਭਾਵੇਂ ਇਨ੍ਹਾਂ ਦਾ ਬੜਾ ਚੰਗਾ ਸੀ। ਅਵਤਾਰ ਸਿੰਘ ਨਾਮ ਦੇ ਵਿਅਕਤੀ ਤੋਂ ਪਹਿਲਾਂ ਇਹ ਫ਼ਿਰਕਾ ਕੇਵਲ ਨਿਰੰਕਾਰ ਦਾ ਉਪਾਸ਼ਕ ਸੀ। ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਕੋਈ ਦੇਵੀ-ਦੇਵਤੇ ਅਤੇ ਮੂਰਤੀ ਪੂਜਾ ਨੂੰ ਨਹੀਂ ਮੰਨਦੇ ਸਨ, ਜਿਨ੍ਹਾਂ ਦੇ ਜੀਵਨ ਗੁਰੂ ਆਸ਼ੇ ਅਨੁਸਾਰ ਹੁੰਦੇ ਸਨ। ਅਵਤਾਰ ਸਿੰਘ ਚਾਲ-ਚਲਣ ਦੇ ਪੱਖ ਤੋਂ ਭੀ ਡਿਗਿਆ ਹੋਇਆ ਇਨਸਾਨ ਸੀ। ਨਸ਼ਿਆਂ ਤੇ ਵਿਸ਼ਿਆਂ ਦਾ ਪ੍ਰਯੋਗ ਕਰਨ ਵਾਲਾ ਸੀ। ਇਕ ਦਿਨ ਸ਼ਰਾਬ ਪੀ ਕੇ ਆ ਗਿਆ ਤਾਂ ਇਸ ਸੰਸਥਾ ਦੇ ਮੁਖੀ ਮਹਾਂਪੁਰਸ਼ ਨੇ ਧੱਕੇ ਮਾਰ ਕੇ ਸੰਗਤ ਵਿਚੋਂ ਬਾਹਰ ਕੱਢ ਦਿੱਤਾ ਕਿ ਤੂੰ ਸ਼ਰਾਬ ਪੀਤੀ ਹੋਈ ਹੈ। ਤੇਰੇ ਜੈਸੇ ਇਨਸਾਨ ਨੂੰ ਇਥੇ ਕੋਈ ਥਾਂ ਨਹੀਂ। ਇਸਨੇ ਉਦੋਂ ਹੀ ਕਸਮ ਖਾ ਲਈ ਅਤੇ ਸਾਰਿਆਂ ਦੇ ਸਾਹਮਣੇ ਬੋਲਿਆ ਕਿ ਮੈਂ ਐਸੀ ਸੰਸਥਾ ਦਾ ਨਿਰਮਾਣ ਕਰਾਂਗਾ ਜਿਸ ਵਿਚ ਮਾਸ, ਸ਼ਰਾਬ, ਵਿਭਚਾਰ ਦੀ ਮਨਾਹੀ ਨਹੀਂ ਹੋਵੇਗੀ। ਇਸੇ ਆਸ਼ੇ ਅਨੁਸਾਰ ਇਸਨੇ ਨਸ਼ੱਈ ਅਤੇ ਵਿਸ਼ੱਈ ਲੋਕਾਂ ਦਾ ਇਕੱਠ ਕਰਕੇ ਰੱਬ ਦੇ ਦਰਸ਼ਨ ਕਰਾਉਣ ਦਾ ਲਾਰਾ ਲਾ ਕੇ ਲੋਕਾਂ ਨੂੰ ਜੜ੍ਹ ਵਸਤੂ ਅਕਾਸ਼ ਦੇ ਉਪਾਸ਼ਕ ਬਣਾ ਦਿੱਤਾ ਤੇ ਇਕ ਹੱਥ ਉੱਪਰ ਤੇ ਦੂਜਾ ਥੱਲੇ ਕਰਕੇ ਲੋਕਾਂ ਨੂੰ ਪੁੱਛਦਾ ਕਿ ਦੱਸੋ ਇਸ ਵਿਚ ਕੀ ਹੈ ? ਦੇਖਣ ਵਾਲਾ ਕਹਿੰਦਾ ਕੁਝ ਨਹੀਂ। ਤਾਂ ਉਹ ਕਹਿੰਦਾ ਕਿ ਇਹੀ ਰੱਬ ਹੈ। ਇਉਂ ਲੋਕਾਂ ਵਿਚ ਨਾਸਤਕਪੁਣੇ ਦਾ ਪ੍ਰਚਾਰ ਕਰਦਿਆਂ ਆਪਣਾ ਸਮਾਂ ਬਿਤਾਇਆ। ਦੂਜੇ ਥਾਂ ਇਸਦਾ ਪੁੱਤਰ ਗੁਰਬਚਨਾ ਨਕਲੀ ਨਿਰੰਕਾਰੀ ਹੋਇਆ, ਜਿਸਨੇ ੧੩ ਅਪ੍ਰੈਲ ੧੯੭੮ ਵਿਚ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਦੀ ਪਾਵਨ ਧਰਤੀ ਵਿਚ ਹੰਕਾਰ 'ਚ ਆ ਕੇ ਇਹ

ਕਹਿਣਾ ਸ਼ੁਰੂ ਕੀਤਾ ਕਿ ਗੁਰੂ ਗੋਬਿੰਦ ਸਿੰਘ ਨੇ ਪੰਜ ਪਿਆਰੇ ਬਣਾਏ ਸਨ, ਮੈਂ ਸੱਤ ਸਿਤਾਰੇ ਬਣਾਏ ਹਨ। ਗਿਆਰ੍ਹਵੇਂ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਨਿੰਦਾ ਕਰਦਿਆਂ ਇਹ ਕਹਿਣਾ ਕੀਤਾ ਕਿ ਕੋਈ ਪੁਸਤਕ ਗੁਰੂ ਨਹੀਂ ਹੋ ਸਕਦੀ। ਅੰਮ੍ਰਿਤ ਦਾ ਨਿਰਾਦਰ ਕਰਦਿਆਂ ਇਹ ਆਮ ਸਟੇਜਾਂ 'ਤੇ ਆਪਣੀ ਪਤਨੀ ਤੋਂ ਕਹਾਇਆ ਕਰਦਾ ਸੀ ਕਿ ਮੈਂ ਵੀ ਸਿੱਖਾਂ ਦੀ ਧੀ ਹਾਂ। ਇਸ ਮਿੱਠੇ ਪਾਣੀ ਵਿਚੋਂ ਮੈਨੂੰ ਕੁਝ ਨਹੀਂ ਲੱਭਾ। ਇਹ ਨਿਰੰਕਾਰ ਹੈ, ਇਸਦੇ ਚਰਨਾਂ ਵਿਚੋਂ ਹੀ ਮੈਨੂੰ ਸਭ ਕੁਝ ਮਿਲਿਆ ਹੈ।

ਇਸਦੇ ਕੂੜ ਪ੍ਰਚਾਰ ਨੂੰ ਰੋਕਣ ਵਾਸਤੇ ਸੰਤ ਗਿਆਨੀ ਜਰਨੈਲ ਸਿੰਘ ਜੀ ਭਿੰਡਰਾਂ ਵਾਲਿਆਂ ਵੱਲੋਂ ੧੩ ਸਿੰਘ ਦਮਦਮੀ ਟਕਸਾਲ ਅਤੇ ਅਖੰਡ ਕੀਰਤਨੀ ਜਥੇ ਦੇ ਇਕੱਠੇ ਹੋ ਕੇ ਸ਼ਾਂਤਮਈ ਢੰਗ ਨਾਲ ਗੱਲ ਕਰਨ ਗਏ। ਉਨ੍ਹਾਂ ਨਿਹੱਥੇ ਸਿੰਘਾਂ ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ, ਜਿਸ ਤੋਂ ਪੰਥ ਖ਼ਾਲਸੇ ਵਿਚ ਇਹਨਾਂ ਨਕਲੀ ਨਿਰੰਕਾਰੀਆਂ ਦਾ ਬਾਈਕਾਟ ਕੀਤਾ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਹੁਕਮਨਾਮੇ ਅਨੁਸਾਰ ਕਿ ਕੋਈ ਇਨ੍ਹਾਂ ਨਾਲ ਸਾਂਝ ਨਾ ਪਾਵੇ। ਕੁਝ ਸਮੇਂ ਤੋਂ ਬਾਅਦ ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ ਨੇ ਆਪਣੇ ਸਾਥੀਆਂ ਸਮੇਤ ਇਹ ਕਰਜ਼ਾ ਉਤਾਰਦਿਆਂ ਉਸਨੂੰ ਮੌਤ ਦੇ ਘਾਟ ਉਤਾਰਿਆ ਤੇ ਸਿੱਖੀ ਪ੍ਰੰਪਰਾ ਨੂੰ ਕਾਇਮ ਰੱਖਿਆ। ਭਾਵੇਂ ਇਹ ਸਾਡੇ ਅਧਿਆਤਮਕ ਵਿਸ਼ੇ ਨਾਲ ਕੋਈ ਮੇਲ ਖਾਣ ਵਾਲੀ ਗੱਲ ਨਹੀਂ ਜਾਪੇਗੀ ਪਰ ਪਾਠਕ ਜਨਾਂ ਨੂੰ ਸਨਿਮਰ ਬੇਨਤੀ ਹੈ ਕਿ ਨਿਰੰਕਾਰੀ ਸ਼ਬਦ ਦੀ ਦੁਰਵਰਤੋਂ ਹੋਣ ਕਰਕੇ ਇਹ ਸ਼ਬਦ ਦਾ ਨਿਖਰਨਾ ਜ਼ਰੂਰੀ ਸੀ। ਇਸ ਮੱਤ ਨੂੰ ਨਕਲੀ ਨਿਰੰਕਾਰੀ ਕਹਿਣਾ ਯੋਗ ਹੈ, ਕਿਉਂਕਿ ਅਸਲ ਵਿਚ ਨਿਰੰਕਾਰੀ ਉਸਨੂੰ ਕਿਹਾ ਜਾਂਦਾ ਹੈ ਜੋ ਕੇਵਲ ਨਿਰੰਕਾਰ ਦਾ ਉਪਾਸ਼ਕ ਹੈ। ਗੁਰਬਾਣੀ ਵਿਚ ਫੁਰਮਾਨ ਹੈ :-

*ਇਕਿ ਨਿਰੰਕਾਰੀ ਨਾਮ ਆਧਾਰਿ॥*

(ਵਾਰ ਮਾਝ ਮਹਲਾ ੧, ਅੰਗ ੧੪੪)

ਸਭ ਤੋਂ ਪਹਿਲਾਂ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਨਾਲ ਸੁਸ਼ੋਭਿਤ ਹੋਇਆ। ਉਹ ਸਾਰੀ ਜ਼ਿੰਦਗੀ ਨਾਨਕ ਨਿਰੰਕਾਰੀ ਕਹਾਏ, ਦੂਜੇ ਨੰਬਰ ਤੇ ਇਹ ਨਾਮ ਸਿੱਖ ਪਦ ਨਾਲ ਭੀ ਸੁਸ਼ੋਭਿਤ ਹੋਇਆ ਜੋ ਨਿਰੰਕਾਰ ਦੀ ਉਪਾਸ਼ਨਾ ਕਰਨ ਵਾਲੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਸਨ। ਜਿਵੇਂ ਦਸਵੇਂ ਜਾਮੇ ਵਿਚ ਅੰਮ੍ਰਿਤਧਾਰੀ ਸਿੰਘ ਆਪਣੇ ਆਪ ਨੂੰ ਅਕਾਲੀ ਸਿੰਘ ਕਹਾਉਂਦੇ ਸਨ, ਜਿਸਦਾ ਭਾਵ ਹੈ ਅਕਾਲ ਨੂੰ ਮੰਨਣ ਵਾਲੇ। ਕੇਵਲ ਅਕਾਲ ਦੇ ਉਪਾਸ਼ਕ। ਸਿੱਖਾਂ ਦਾ ਅਸਲੀ ਨਿਰੰਕਾਰੀ ਮੱਤ ਉਸ ਸੰਸਥਾ ਦਾ ਵੇਰਵਾ ਕੁਝ ਇਸ ਪ੍ਰਕਾਰ ਭੀ ਹੈ। ਇਸ ਸੰਸਥਾ ਦਾ ਮੁੱਢ ਭਾਈ ਦਿਆਲ ਜੀ ਤੋਂ ਚਲਿਆ, ਪਿਸ਼ਾਵਰ ਵਿਚ ਸਹਿਜਧਾਰੀ ਸਿੱਖ ਗੁਰਸਹਾਇ ਜੀ ਬਾਰੀ ਖੱਤ੍ਰੀ ਵੱਸਦੇ ਸਨ। ਉਨ੍ਹਾਂ ਦੇ ਘਰ ਰਾਮਸਹਾਇ ਪੁੱਤਰ ਹੋਇਆ ਜਿਸ ਦੀ ਸ਼ਾਦੀ ਭਾਈ ਵਿਸਾਖਾ ਸਿੰਘ ਦਸਮੇਸ਼ ਦੇ ਖ਼ਜ਼ਾਨਚੀ ਦੀ ਸਪੁੱਤਰੀ ਲਾਡਕੀ ਨਾਲ ਹੋਈ। ਇਸਦੇ ਉਦਰ ਤੋਂ ਪੰਦਰਾਂ ਵੈਸਾਖ ਸੰਮਤ ੧੮੪੦ (ਸੰਨ ੧੭੮੩) ਭਾ. ਦਿਆਲ ਜੀ ਦਾ ਜਨਮ ਹੋਇਆ। ੩੦ ਵਰ੍ਹੇ ਦੀ ਉਮਰ ਵਿਚ ਭਾ. ਦਿਆਲ ਜੀ ਦੀ ਮਾਤਾ ਚਲਾਣਾ ਕਰ ਗਏ ਅਤੇ ਭਾ. ਦਿਆਲ ਜੀ ਆਪਣੇ ਮਾਮਾ ਮਿਲਖਾ ਸਿੰਘ ਜੀ ਪਾਸ ਰਾਵਲਪਿੰਡੀ ਬਹੁਤ ਰਹਿਣ ਲੱਗੇ। ਮਿਲਖਾ ਸਿੰਘ ਨੇ ਇਹਨਾਂ ਨੂੰ ਧਰਮ ਪ੍ਰਚਾਰ ਲਈ ਪ੍ਰੇਰਿਆ ਜਿਸ ਵਿਚ ਵੱਡੀ ਸਫ਼ਲਤਾ ਹੋਈ। ਦਿਆਲ ਜੀ ਦੀ ਡੇਰੇ ਵਿਚ ਮੂਲਾ ਦੇਵੀ ਨਾਲ ਸ਼ਾਦੀ ਹੋਈ ਜਿਸ ਤੋਂ ਤਿੰਨ ਪੁੱਤਰ ਦਰਬਾਰਾ ਸਿੰਘ, ਭਾਰਾ ਸਿੰਘ, ਰੱਤਾ ਜੀ ਜਨਮੇ। ਦਿਆਲ ਜੀ ਹਰ ਵੇਲੇ ਨਿਰੰਕਾਰ ਸ਼ਬਦ ਦਾ ਜਾਪ ਕਰਦੇ ਅਤੇ ਮੂਰਤੀ ਪੂਜਾ ਆਦਿ ਦੇ ਵਿਰੁੱਧ ਨਿਰਾਕਾਰ ਦੀ ਭਗਤੀ ਦ੍ਰਿੜ੍ਹਾਉਂਦੇ ਸਨ। ਇਸ ਲਈ (ਨਿਰੰਕਾਰੀ) ਸੰਗਯਾ ਹੋਈ ਅਤੇ ਇਹਨਾਂ ਦੀ ਸੰਪਰਦਾਇ ਵੀ ਨਿਰੰਕਾਰੀਏ ਅੱਲ ਪਈ। ਦਿਆਲ ਜੀ ਦਾ ਚਲਾਣਾ ੧੮ ਮਾਘ ਸੰਮਤ ੧੯੧੧ ਨੂੰ ਹੋਇਆ। ਰਾਵਲਪਿੰਡੀ ਵਿਚ ਨਿਰੰਕਾਰੀਆਂ ਦਾ ਗੁਰਦੁਆਰਾ ਬਹੁਤ ਸੁੰਦਰ ਬਣਿਆ ਹੋਇਆ ਹੈ। ਕਥਾ, ਕੀਰਤਨ, ਲੰਗਰ ਆਦਿ ਦਾ ਚੰਗਾ ਪ੍ਰਬੰਧ ਹੈ।

ਇਉਂ ਸਿੱਖਾਂ ਦੀ ਇਕ ਸੰਪਰਦਾ ਦਾ ਨਿਰੰਕਾਰ ਦੇ ਉਪਾਸ਼ਕ ਹੋਣਾ ਸਿੱਧ ਹੈ, ਭਾਵੇਂ ਉਨ੍ਹਾਂ ਦੀ ਨਕਲ ਵਿਚ ਨਕਲੀ ਨਿਰੰਕਾਰੀ ਚੱਲੇ ਜਿਨ੍ਹਾਂ ਦਾ ਵੇਰਵਾ ਉੱਪਰ ਆ ਚੁੱਕਾ ਹੈ। ਗੁਰੂ ਨਾਨਕ ਜੀ ਆਪ ਨਿਰੰਕਾਰੀ ਸਨ ਤੇ ਸਿੱਖਾਂ ਨੂੰ ਭੀ ਨਿਰੰਕਾਰੀ ਬਣਾਇਆ। ਭਾਵ ਨਿਰੰਕਾਰ ਦੇ ਉਪਾਸ਼ਕ ਨਿਰੰਕਾਰ ਨੂੰ ਮੰਨਣ ਵਾਲੇ ਬਣਾਇਆ। ਗੁਰੂ ਨਾਨਕ ਜਿਥੇ ਭੀ ਜਾਂਦੇ ਤਾਂ ਦੋ ਤਰ੍ਹਾਂ ਦਾ ਸ਼ਬਦ ਉਚਾਰਨ ਕਰਿਆ ਕਰਦੇ ਸਨ ਜਾਂ ਤੇ "ਸਤਿ ਕਰਤਾਰ" ਜਾਂ ਫਿਰ "ਧੰਨ ਨਿਰੰਕਾਰ"। ਸਿੱਖ ਨੂੰ ਪਾਵਨ

ਉਪਦੇਸ਼ ਬਖ਼ਸ਼ਦਿਆਂ ਜਪੁਜੀ ਸਾਹਿਬ ਵਿਚ ਸਿਖਿਆ ਪ੍ਰਦਾਨ ਕੀਤੀ ਹੈ ਕਿ ਹੇ ਸਿੱਖ !

*ਤੁਧੁ ਭਾਵੈ ਸਾਈ ਭਲੀ ਕਾਰ॥* (ਜਪੁਜੀ ਸਾਹਿਬ, ਅੰਗ ੪)

ਜਿਹੜੀ ਕਾਰ=ਕਿਰਤ ਕਮਾਈ ਤੈਨੂੰ ਭਾਵੈ=ਭਾਉਂਦੀ ਹੈ, ਉਹ ਕਾਰ ਭਾਵ ਜੇ ਤਾਂ ਮਨ ਵਿਚ ਪਾਪਾਂ ਤੇ ਵਿਕਾਰਾਂ ਦਾ ਫੁਰਨਾ ਫੁਰਦਾ ਹੈ ਤਾਂ ਨਿਸ਼ਕਾਮ ਕਰਮ ਕਰ, ਜੇ ਮਨ ਚੰਚਲਤਾ ਨੂੰ ਪ੍ਰਾਪਤ ਹੈ ਤਾਂ ਭਗਤੀ ਕਰ। ਜੇ ਭਗਤੀ ਕਰਕੇ ਮਨ ਸਥਿਰ ਹੋ ਗਿਆ ਹੈ ਤਾਂ ਵਾਹਿਗੁਰੂ ਦੇ ਗਿਆਨ ਵਿਚ ਇਸਥਿਤ ਹੋ ਜਾ। ਇਸ ਪ੍ਰਕਾਰ ਆਪਣਾ ਅਧਿਕਾਰ ਆਪ ਵੇਖ :-

*ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ॥ ੧॥*

(ਰਾਮਕਲੀ ਮਹਲਾ ੫, ਅੰਗ ੮੯੨)

ਕਰਮ ਉਪਾਸ਼ਨਾ ਗਿਆਨ ਰੂਪ ਅਮੋਲਕ ਰਤਨ ਦੀ ਆਪ ਪਛਾਣ ਕਰ, ਇਨ੍ਹਾਂ ਤਿੰਨਾਂ ਵਿਚੋਂ ਦੇਖ ਕਿਸ ਵਸਤੂ ਦਾ ਅਧਿਕਾਰੀ ਹੈਂ। ਉਸਦੀ ਆਪ ਪਛਾਣ ਕਰ, ਭਾਵ ਜੋ ਤੈਨੂੰ ਭਾਉਂਦੀ ਹੈ, ਚੰਗੀ ਲੱਗਦੀ ਹੈ, ਉਸ ਤਰ੍ਹਾਂ ਦੀ ਹੀ ਕਾਰ ਕਰ।

*ਤੂ ਸਦਾ ਸਲਾਮਤਿ ਨਿਰੰਕਾਰ॥ ੧੭॥* (ਜਪੁਜੀ ਸਾਹਿਬ, ਅੰਗ ੪)

ਤੂ=ਤੂੰ, (ਤੂੰ) ਪਦ ਦਾ ਲਖ ਅਰਥ ਜੀਵ (ਸਦਾ ਸਲਾਮਤਿ) ਤੱਤ ਪਦ ਦਾ ਲਖ ਅਰਥ ਈਸ਼ਵਰ ਦਾ ਨਾਮ ਹੈ। ਨਿਰੰਕਾਰ ਸ਼ੁੱਧ ਦਾ ਅਸੀਦਾ ਭਾਵ ਅਸਪਦ ਨਾਮ ਹੈ 'ਤਤ੍ਵੰ ਅਸੀ' ਵਾਕ ਹੈ ਸਾਮਵੇਦ ਵਿਚ। (ਤੂ) ਜੀਵ ਅਤੇ (ਸਦਾ ਸਲਾਮਤਿ) ਈਸ਼ਵਰ ਦੋਵੇਂ ਸ਼ੁਧ ਸਰੂਪ ਹੀ ਹੋ ਤੁਸੀਂ। ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਨੂੰ ਗ੍ਰਹਿਣ ਕਰਨਾ। ਜੀਵ ਦੇ ਖਟ ਵਿਕਾਰ ਅਤੇ ਅਵਿਦਿਆ ਛੱਡ ਕੇ ਅਤੇ ਈਸ਼ਵਰ ਦੇ ਖਟ ਗੁਣ ਅਤੇ ਮਾਇਆ ਭਾਗ ਦਾ ਤਿਆਗ ਕਰਕੇ ਦੋਵੇਂ ਤੁਸੀਂ ਨਿਰੰਕਾਰ ਦਾ ਰੂਪ ਹੋ। ਇਹ ਸਤਿਗੁਰਾਂ ਨੇ ਮਹਾਂਵਾਕ ਉਚਾਰਨ ਕੀਤਾ ਹੈ। ਨਿਰੰਕਾਰ ਸ਼ਬਦ 'ਤੇ ਇਕ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜੀਵਨ ਵਿਚ ਇਸ ਪ੍ਰਕਰਣ ਨਾਲ ਮੇਲ ਖਾਂਦੀ ਮਿਲਦੀ ਹੈ।

## ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ, ਨਿਰਾਕਾਰ ਹੋਣ ਦੀ

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਸਾਰ ਨੂੰ ਤਾਰਨ ਲਈ ਅਵਤਾਰ ਧਾਰ ਕੇ ਚਾਰ ਉਦਾਸੀਆਂ ਧਾਰਨ ਕੀਤੀਆਂ। ਦੂਜੀ ਉਦਾਸੀ ਵੇਲੇ ਦੱਖਣ ਦੇਸ਼ ਵਿਚ ਉਜੈਨ ਤੋਂ ਹੁੰਦੇ ਹੋਏ ਨਰਬਦਾ ਨਦੀ ਦੇ ਕਿਨਾਰੇ, ਜਿਥੇ "ਦਖਣੀ ਓਅੰਕਾਰ" ਉਚਾਰਨ ਕਰਕੇ ਜੀਵਾਂ ਦਾ ਉਧਾਰ ਕਰਕੇ ਇਥੋਂ ਅੱਗੇ ਇੰਦੌਰ ਸ਼ਹਿਰ ਜਿਥੇ ਕਦੇ ਹੁਲਕਰ ਗੋਤ ਦੇ ਮਰਹੱਟਿਆਂ ਦੀ ਰਾਜਧਾਨੀ ਹੁੰਦੀ ਸੀ, ਉਥੇ ਜਾ ਠਹਿਰੇ। ਉਥੋਂ ਦੇ ਲੋਕਾਂ ਨੂੰ ਜੋ ਸ਼ਿਵਲਿੰਗ ਦੇ ਉਪਾਸ਼ਕ ਸਨ, ਪੱਥਰ ਪੂਜਾ ਤੋਂ ਹਟਾ ਕੇ ਅਕਾਲ ਪੁਰਖ ਦੀ ਭਗਤੀ ਵਿਚ ਲਾਇਆ। ਉਥੋਂ ਚੱਲਕੇ ਓਸ਼ੰਗਾਬਾਦ ਇਕ ਬਾਗ਼ ਵਿਚ ਜਾ ਬੈਠੇ, ਜਿਥੇ ਬੀਤੇ ਸਮੇਂ ਵਿਚ ਉਦਾਸੀ ਸੰਤ ਰਹਿੰਦੇ ਸਨ, ਤੇ ਜੀਵਾਂ ਦਾ ਕਲਿਆਣ ਕੀਤਾ। ਗੁਰੂ ਜੀ ਦਾ ਉਪਦੇਸ਼ ਸੁਣਕੇ ਉਥੋਂ ਦੇ ਲੋਕ ਪੱਥਰ ਪੂਜਾ ਛੱਡ ਕੇ ਇਕ ਕਰਤਾਰ ਦੇ ਉਪਾਸ਼ਕ ਬਣੇ। ਉਥੋਂ ਦਾ ਰਾਜਾ ਜੋ ਲਛਮੀ ਰਾਓ ਸੀ। (ਓਸ਼ੰਗਾਬਾਦ) ਮੱਧ ਪ੍ਰਦੇਸ਼ ਵਿਚ ਨਰਬਦਾ ਨਦੀ ਦੇ ਕਿਨਾਰੇ ਇਕ ਜ਼ਿਲ੍ਹੇ ਦਾ ਪ੍ਰਧਾਨ ਨਗਰ, ਜੋ ਬੰਬਈ ਤੋਂ ੪੭੬ ਮੀਲ ਹੈ), ਰਾਜਾ ਲਛਮੀ ਰਾਓ ਨੇ ਗੁਰੂ ਜੀ ਦੇ ਪ੍ਰਭਾਵਸ਼ਾਲੀ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਕੁਝ ਪ੍ਰਮਾਰਥੀ ਗੱਲਾਂ ਪੁੱਛੀਆਂ। ਲਛਮੀ ਰਾਓ ਨੇ ਪੁੱਛਿਆ ਕਿ ਅਸੀਂ ਸੁਣਿਆ ਹੈ ਕਿ ਰਾਮ ਕ੍ਰਿਸ਼ਨ ਜੀ ਬੰਧਨ ਵਿਚ ਨਹੀਂ ਆਏ। ਉਹ ਇਛਚਾਰੀ ਸਨ। ਇਹ ਗੱਲ ਠੀਕ ਹੈ ਜਾਂ ਨਹੀਂ ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਰਾਜਾ ! ਜੀਵਾਂ ਦੀ ਛੇ ਪ੍ਰਕਾਰ ਦੀ ਗਤੀ ਹੁੰਦੀ ਹੈ :-

੧. ਪਾਪੀ :- ਜੋ ਪਾਪ ਕਰਮ ਕਰਕੇ ਨਰਕ ਵਿਚ ਪੈਂਦੇ ਹਨ।

੨. ਸ਼ੁਭ ਕਰਮੀ :- ਜੋ ਸਵਰਗ ਦੀ ਪ੍ਰਾਪਤੀ ਤੋਂ ਬਾਅਦ ਫਿਰ ਜੰਮਣ-ਮਰਨ ਵਿਚ ਆ ਜਾਂਦੇ ਹਨ।

੩. ਉਪਾਸ਼ਕ :- ਜੋ ਉਪਾਸ਼ਨਾ ਪੂਰੀ ਹੋਣ ਤੋਂ ਉਪਾਸ਼ਕ ਦਾ ਰੂਪ ਹੋ ਜਾਂਦਾ ਹੈ।

੪. ਜੋਗ ਭਰਿਸ਼ਟ :- ਜੋ ਜੋਗ ਧਾਰਨ ਕਰਕੇ ਜੋਗ ਤੋਂ ਡਿੱਗ ਚੁੱਕੇ ਹਨ। ਉਹ ਆਸਤਿਕ ਭਾਵਨਾ ਵਾਲਿਆਂ ਦੇ ਘਰ

ਜਨਮ ਲੈ ਕੇ ਇਕ-ਦੋ ਜਨਮਾਂ ਵਿਚ ਗਿਆਨ ਨੂੰ ਪ੍ਰਾਪਤ ਹੋ ਕੇ ਮੁਕਤ ਹੋ ਜਾਂਦੇ ਹਨ।

੫. ਕਾਰਕੀ :- ਜਿਨ੍ਹਾਂ ਦੀ ਇਕ ਕਲਪ ਪ੍ਰਜੰਤ ਉਮਰ (ਚਾਰੇ ਯੁਗ ਇਕ ਹਜ਼ਾਰ ਵਾਰ ਬੀਤ ਜਾਣ, ਇਹ ਇਕ ਕਲਪ ਹੈ) ਇਤਨਾ ਲੰਮਾ ਸਮਾਂ ਪ੍ਰਮਾਤਮਾ ਦੇ ਹੁਕਮ ਵਿਚ ਸੰਸਾਰ ਦੇ ਭਲੇ ਲਈ ਪ੍ਰਗਟ ਹੁੰਦੇ ਤੇ ਲੀਨ ਹੁੰਦੇ ਰਹਿੰਦੇ ਹਨ। ਇਨ੍ਹਾਂ 'ਤੇ ਜੰਮਣ-ਮਰਨ ਦਾ ਬੰਧਨ ਲਾਗੂ ਨਹੀਂ।

੬. ਜੀਵਨ ਮੁਕਤਿ :- (ਗਿਆਨਵਾਨ) ਉਸਦੇ ਜਦੋਂ ਵੀ ਪ੍ਰਾਣ ਦੇਹ ਤੋਂ ਨਿਆਰੇ ਹੁੰਦੇ ਹਨ। ਤੱਤ, ਤੱਤਾਂ ਵਿਚ ਜੋਤ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ। ਗਿਆਨਵਾਨ, ਨਿਰਾਕਾਰ ਦਾ ਉਪਾਸ਼ਕ ਹੁੰਦਾ ਹੈ। ਇਸੇ ਲਈ ਉਹ ਕਿਸੇ ਅਕਾਰ ਨੂੰ ਧਾਰਨ ਨਹੀਂ ਕਰਦਾ। ਰਾਜਾ ਲਛਮੀ ਰਾਓ ਕਹਿਣ ਲੱਗਾ-ਮਹਾਰਾਜ ਜੀ, ਅਸੀਂ ਕਿਵੇਂ ਜਾਣੀਏ ਕਿ ਗਿਆਨਵਾਨ ਨਿਰਾਕਾਰ ਦਾ ਰੂਪ ਹੈ ? ਔਰ ਨਾਲੇ ਰਾਜੇ ਨੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ ਲੋਕ ਤੁਹਾਨੂੰ ਨਾਨਕ ਨਿਰੰਕਾਰੀ ਕਹਿੰਦੇ ਹਨ ਪਰ ਤੁਹਾਡਾ ਸਰੀਰ ਅਕਾਰ ਵਾਲਾ ਹੈ, ਇਸਦਾ ਭਾਵ ਗੁਰਬਾਣੀ ਵਿਚ ਭੱਟਾਂ ਨੇ ਆਪਣੀ ਰਚਿਤ ਬਾਣੀ ਵਿਚ ਇਸ ਪ੍ਰਕਾਰ ਜ਼ਿਕਰ ਕੀਤਾ ਹੈ :-

*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*

(ਸਵਈਏ ਮਹਲੇ ਤੀਜੇ ਕੇ, ਅੰਗ ੧੩੯੫)

ਜਦੋਂ ਸਤਿਗੁਰੂ ਜੀ ਨੇ ਇਹ ਸ਼ੰਕਾ ਲਛਮੀ ਰਾਓ ਤੋਂ ਸੁਨਣਾ ਕੀਤਾ ਤਾਂ ਇਸਦਾ ਉੱਤਰ ਹੋਰ ਤਰੀਕੇ ਨਾਲ ਦੇਣ ਵਾਸਤੇ ਹੋਰ ਪ੍ਰਸੰਗ ਚਲਾ ਦਿੱਤਾ। ਜਦੋਂ ਸਤਿਗੁਰੂ ਜੀ ਨੇ ਉਥੋਂ ਵਿਦਾਇਗੀ ਲਈ ਤਾਂ ਰਾਜਾ ਤੇ ਪਰਜਾ ਵਿਦਾ ਕਰਨ ਆਏ। ਸਤਿਗੁਰਾਂ ਕਿਹਾ, ਭਾਈ ! ਸਾਡੀ ਕੁਪੀਨ ਉਥੇ ਰਹਿ ਗਈ ਹੈ। ਨੌਕਰ ਦੌੜ ਕੇ ਲੈ ਆਏ। ਇਤਨੇ ਚਿਰ ਨੂੰ ਆਪਣੇ ਹੱਥ ਵਿਹਲੇ ਨਾ ਛੱਡੇ। ਇਕ ਹੱਥ ਵਿਚ ਮਾਲਾ ਤੇ ਦੂਜੇ ਵਿਚ ਪੋਥੀ ਫੜੀ ਹੋਈ ਸੀ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਭਾਈ ਇਹ ਮੇਰੇ ਲੱਕ ਨੂੰ ਬੰਨ੍ਹ ਦਿਓ ਤਾਂ ਸਤਿਗੁਰੂ ਜੀ ਨੇ ਦੋਵੇਂ ਹੱਥ ਉੱਪਰ ਚੁੱਕ ਲਏ। ਜਦੋਂ ਉਹ ਬੰਨ੍ਹਣ ਲੱਗੇ, ਸਰੂਪ ਤਾਂ ਦਿਸੇ ਪਰ ਹੱਥ ਵਿਚ ਕੁਝ ਨਾ ਆਵੇ, ਇਹ ਦੇਖਕੇ ਉਹ ਚਰਨੀਂ ਢਹਿ ਪਏ ਕਿ ਬਾਬਾ ! ਤੂੰ ਸੱਚ ਹੀ ਨਿਰੰਕਾਰ ਦਾ ਉਪਾਸ਼ਕ ਨਹੀਂ ਸਗੋਂ ਖ਼ੁਦ ਹੀ ਨਿਰੰਕਾਰ ਹੈਂ ਤਾਂ ਬਾਬੇ ਆਖਿਆ ਕਿ ਨਹੀਂ ਭਾਈ, ਮੈਂ ਤਾਂ ਨਿਰੰਕਾਰ ਦਾ ਦਾਸ ਹਾਂ। ਰਾਜੇ ਨੇ ਕਿਹਾ ਕਿ ਨਿਰੰਕਾਰ ਕਿਥੇ ਰਹਿੰਦਾ ਹੈ ? ਤਾਂ ਸਤਿਗੁਰੂ ਜੀ ਨੇ ਕਿਹਾ :-

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*

(ਜਪੁਜੀ ਸਾਹਿਬ, ਅੰਗ ੮)

*ਨੋਟ:-* ਇਸ ਤਰ੍ਹਾਂ ਦੀ ਹੀ ਸਾਖੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ, ਜਦੋਂ ਭਾਈ ਦਇਆ ਸਿੰਘ ਨੇ ਵੈਰਾਗ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਤੁਹਾਡੇ ਦਰਸ਼ਨ ਤਾਂ ਹੁੰਦੇ ਹਨ, ਪਰ ਜਦੋਂ ਹੱਥ ਸਪਰਸ਼ ਕਰਦੇ ਹਾਂ ਤਾਂ ਹੱਥ ਕੁਝ ਭੀ ਨਹੀਂ ਆਉਂਦਾ, ਤਾਂ ਸਤਿਗੁਰੂ ਜੀ ਨੇ ਕਿਹਾ- ਭਾਈ ਇਹ ਨਿਰਾਕਾਰ ਵਾਸਤਵ ਸਰੂਪ ਹੈ ਮੇਰਾ, ਸਿਰਫ ਤੁਹਾਨੂੰ ਨਿਰਾਕਾਰ 'ਤੇ ਨਿਸ਼ਚਾ ਕਰਾਉਣ ਵਾਸਤੇ ਦਿਖਾਇਆ ਹੈ। ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਸਰੀਰ ਉਹਲੇ ਕੀਤਾ ਤਾਂ ਦੋ ਚਾਦਰਾਂ ਹੀ ਰਹਿ ਗਈਆਂ ਸਨ। ਦੇਹ ਹੱਥ ਨਹੀਂ ਲੱਗੀ, ਕਿਉਂਕਿ ਗੁਰੂ ਜੀ ਨਿਰੰਕਾਰ ਸਰੂਪ ਸਨ।

## ਸਾਖੀ : ਨਿਰਾਕਾਰ 'ਤੇ

ਦੌਧਰ ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ ਹੈ। ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਸਮੇਂ ਦੀ ਗੱਲ ਹੈ। ਇਸ ਪਿੰਡ ਵਿਚ ਦੋ ਵਿਦਵਾਨ ਪੰਡਿਤ ਕਾਂਸ਼ੀ ਪੜ੍ਹੇ ਆ ਗਏ। ਲੋਕਾਂ ਨੇ ਕਥਾ ਵਾਰਤਾ ਲਈ ਇਕੱਠੇ ਕਰ ਦਿੱਤੇ, ਪਰ ਹੰਕਾਰ ਦੇ ਵੱਸ ਆਪੋ-ਆਪਣੀ ਵਿਦਿਆ ਦੇ ਚਮਤਕਾਰ ਦਿਖਾਉਣ ਲਈ ਚਰਚਾ ਕਰਨ ਲੱਗੇ। ਇਕ ਦੂਜੇ ਨੂੰ ਜਿੱਤਣ ਲਈ ਵਿਦਿਆ ਦਾ ਪੂਰਾ ਬਲ ਲਾ ਦਿੱਤਾ। ਚਰਚਾ ਨਿਰਗੁਣ ਤੇ ਸਰਗੁਣ ਦੀ ਚੱਲ ਰਹੀ ਸੀ। ਇਕ ਪੰਡਿਤ ਨਿਰਗੁਣ ਦੀ ਅਤੇ ਦੂਜਾ ਸਰਗੁਣ ਦੀ ਵਿਆਖਿਆ ਕਰੇ, ਦੋਵੇਂ ਇਕ ਦੂਜੇ ਦਾ ਖੰਡਨ ਕਰਨ। ਸੱਤ ਦਿਨ ਬੀਤ ਗਏ ਪਰ ਜਿੱਤ ਹਾਰ ਦਾ ਫੈਸਲਾ ਨਾ ਹੋਇਆ।

ਅੱਠ ਦਿਨ ਦਾ ਸਮਾਂ ਚਰਚਾ ਲਈ ਨਿਸ਼ਚਿਤ ਕੀਤਾ ਗਿਆ ਸੀ। ਸੱਤਵੇਂ ਦਿਨ ਨਿਰਗੁਣ ਪੱਖੀ ਪੰਡਿਤ ਨੂੰ ਇਹ ਨਿਸ਼ਚਾ ਹੋ ਗਿਆ ਕਿ ਮੇਰੀ ਹਾਰ ਹੋ ਜਾਵੇਗੀ, ਕੇਵਲ ਇਕ ਰਾਤ ਹੀ ਵਿਚਕਾਰ ਹੈ। ਉਸ ਪੰਡਿਤ ਨੇ ਆਪਣੇ ਪੱਖੀਆਂ ਨੂੰ ਪੁੱਛਿਆ ਕਿ ਇਥੇ ਨੇੜੇ-ਤੇੜੇ ਕੋਈ ਮਹਾਂਪੁਰਸ਼ ਹੈ ? ਤਾਂ ਉਨ੍ਹਾਂ ਨੇ ਦੱਸਿਆ ਕਿ ਮਹਾਂਪੁਰਸ਼ ਤਾਂ ਸਾਡੇ ਨਗਰ ਵਿਚ ਹੀ ਆਏ ਹੋਏ ਹਨ। ਪੰਡਿਤ ਨੇ ਕਿਹਾ ਕਿ ਕਿਹੜੇ ਮਹਾਂਪੁਰਸ਼ ਹਨ ? ਲੋਕ ਕਹਿਣ ਲੱਗੇ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਮਹਾਂਪੁਰਸ਼ ਹਨ। ਪੰਡਿਤ ਕਹਿਣ ਲੱਗਾ ਕਿ ਮੈਨੂੰ ਉਨ੍ਹਾਂ ਦੇ ਦਰਸ਼ਨ ਕਰਵਾਓ। ਜਦੋਂ ਪੰਡਿਤ ਮਹਾਂਪੁਰਸ਼ਾਂ ਕੋਲ ਪਹੁੰਚਿਆ ਤਾਂ ਮਹਾਂਪੁਰਸ਼ਾਂ ਨੇ ਆਦਰ ਦਿੱਤਾ ਤੇ ਪੁੱਛਿਆ ਕਿ ਪੰਡਿਤ ਜੀ ! ਕਿਵੇਂ ਆਉਣਾ ਹੋਇਆ ? ਪੰਡਿਤ ਨੇ ਦੱਸਿਆ ਕਿ ਮੇਰੀ ਦੂਸਰੇ ਪੰਡਿਤ ਨਾਲ ਚਰਚਾ ਚਲ ਰਹੀ ਹੈ, ਕੱਲ੍ਹ ਜਿੱਤ ਹਾਰ ਦੇ ਫ਼ੈਸਲੇ ਦਾ ਆਖ਼ਰੀ ਦਿਨ ਹੈ। ਮੈਂ ਹਾਰਨਾ ਨਹੀਂ ਚਾਹੁੰਦਾ ਤੇ ਜਿੱਤਣ ਲਈ ਤੁਹਾਡੀ ਮਦਦ ਲੈਣ ਆਇਆ ਹਾਂ, ਕਿਰਪਾ ਕਰੋ ਕਿ ਮੇਰੀ ਜਿੱਤ ਹੋ ਜਾਵੇ। ਮਹਾਂਪੁਰਸ਼ਾਂ ਨੇ ਪੁੱਛਿਆ ਕਿ ਕੀ ਪੜ੍ਹੇ ਹੋ ? ਤਾਂ ਪੰਡਿਤ ਕਹਿਣ ਲੱਗਾ ਕਿ ਮੈਂ ਚਾਰੇ ਵੇਦ, ਵੇਦ ਦੇ ਛੇ ਅੰਗ, ਛੇ ਸ਼ਾਸਤਰ, ਅਠਾਰਾਂ ਪੁਰਾਣ, ਸਤਾਈ ਸਿਮ੍ਰਤੀਆਂ, ਬਵੰਜਾ ਉਪਨਿਸ਼ਦਾਂ, ਰਾਮਾਇਣ, ਮਹਾਂਭਾਰਤ ਆਦਿ ਹਿੰਦੂ ਮੱਤ ਦਾ ਕੋਈ ਗ੍ਰੰਥ ਨਹੀਂ ਛੱਡਿਆ, ਸਭ ਪੜ੍ਹੇ ਹਨ। ਮਹਾਂਪੁਰਸ਼ ਕਹਿਣ ਲੱਗੇ ਕਿ ਇਹ ਤਾਂ ਤੂੰ ਸਭ ਕੁਝ ਪੜ੍ਹਿਆ ਹੈਂ ਪਰ ਗੁਰਬਾਣੀ ਪੜ੍ਹਿਆ ਹੈਂ ਜਾਂ ਨਹੀਂ ? ਤਾਂ ਬੋਲਿਆ ਕਿ ਗੁਰਬਾਣੀ ਤਾਂ ਪੰਜਾਬੀ ਭਾਸ਼ਾ ਵਿਚ ਹੈ, ਇਹ ਤਾਂ ਹਰ ਕੋਈ ਪੜ੍ਹ ਸਕਦਾ ਹੈ, ਮੈਂ ਸੰਸਕ੍ਰਿਤ ਭਾਸ਼ਾ ਦਾ ਪੰਡਿਤ ਹਾਂ। ਮਹਾਂਪੁਰਸ਼ ਕਹਿਣ ਲੱਗੇ ਕਿ ਤਾਂ ਹੀ ਤਾਂ ਤੇਰੀ ਹਾਰ ਹੋਣ ਲੱਗੀ ਹੈ। ਜੇ ਤੂੰ ਗੁਰਬਾਣੀ ਪੜ੍ਹੀ ਹੁੰਦੀ ਤਾਂ ਤੇਰੀ ਹਾਰ ਨਹੀਂ ਸੀ ਹੋ ਸਕਦੀ। ਹੁਣ ਵੀ ਗੁਰਬਾਣੀ ਦਾ ਆਸਰਾ ਲੈ, ਗੁਰੂ ਨਾਨਕ ਬਾਣੀ ਵਿਚ ਵੱਸਦਾ ਹੈ। ਪੰਡਿਤ ਕਹਿਣ ਲੱਗਾ, ਜੀ ਹੁਣ ਤਾਂ ਇਕ ਰਾਤ ਵਿਚਕਾਰ ਹੈ। ਸੰਤਾਂ ਨੇ ਬਚਨ ਕੀਤਾ ਕਿ ਜੇ ਤੂੰ ਵਾਅਦਾ ਕਰੇਂ ਤਾਂ ਤੇਰੀ ਜਿੱਤ ਕਰਾ ਦਿੰਦੇ ਹਾਂ, ਬਾਅਦ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਧਿਐਨ ਕਰ ਲਵੀਂ। ਉਸਨੇ ਬਚਨ ਦੇ ਦਿੱਤਾ ਕਿ ਮੇਰੀ ਕੱਲ੍ਹ ਨੂੰ ਜਿੱਤ ਹੋ ਜਾਵੇ ਤਾਂ ਮੈਂ ਬਾਣੀ ਪੜ੍ਹਾਂਗਾ, ਸਿੱਖਾਂਗਾ ਅਤੇ ਬਾਣੀ ਦਾ ਲੜ ਫੜਾਂਗਾ। ਮਹਾਂਪੁਰਸ਼ਾਂ ਨੇ ਕਿਹਾ ਕਿ ਕੱਲ੍ਹ ਜਦੋਂ ਤੈਨੂੰ ਦੂਜਾ ਪੰਡਿਤ ਕਹੇ ਕਿ ਨਿਰਗੁਣ ਦੀ ਕਥਾ ਸੁਣਾਓ ਤਾਂ ਤੂੰ ਇਸਦਾ ਉੱਤਰ ਨਾ ਦੇਵੀਂ। ਪੰਡਿਤ ਦੂਜੀ ਵਾਰ ਫਿਰ ਪੁੱਛੇਗਾ ਤੂੰ ਫੇਰ ਵੀ ਨਾ ਬੋਲੀਂ। ਜਦੋਂ ਕਹੇ ਕਿ ਜਾਂ ਉੱਤਰ ਦੇਹ ਜਾਂ ਹਾਰ ਮੰਨ ਤਾਂ ਫਿਰ ਤੂੰ ਬੋਲੀਂ ਕਿ ਮੈਂ ਤਾਂ ਉੱਤਰ ਦੇ ਦਿੱਤਾ, ਜੇ ਤੂੰ ਨਹੀਂ ਸਮਝਿਆ ਤਾਂ ਮੈਂ ਕੀ ਕਰਾਂ ? ਤਾਂ ਉਹ ਕਹੇਗਾ ਕਿ ਸਭ ਲੋਕ ਗਵਾਹ ਹਨ ਤੂੰ ਤਾਂ ਬੋਲਿਆ ਹੀ ਨਹੀਂ, ਉੱਤਰ ਕਿਵੇਂ ਦੇ ਦਿੱਤਾ ? ਤੂੰ ਕਹੀਂ ਕਿ ਨਿਰਗੁਣ ਦੀ ਕਥਾ, ਨਿਰਗੁਣ ਦੀ ਵਿਆਖਿਆ ਹੀ ਚੁੱਪ ਹੈ, ਇਹੀ ਅਸਲ ਉੱਤਰ ਹੈ। ਸੰਤਾਂ ਕੋਲੋਂ ਅਨੁਭਵੀ ਉੱਤਰ ਲੈ ਕੇ ਅਗਲੇ ਦਿਨ ਸਭਾ ਵਿਚ ਹਾਜ਼ਰ ਹੋਇਆ ਤੇ ਚਰਚਾ ਸ਼ੁਰੂ ਹੋ ਗਈ। ਦੂਜੇ ਪੰਡਿਤ ਨੇ ਪ੍ਰਸ਼ਨ ਕੀਤਾ ਕਿ ਨਿਰਗੁਣ ਦੀ ਵਿਆਖਿਆ, ਕਥਾ ਕਰੋ ਤਾਂ ਨਿਰਗੁਣ ਦਾ ਪੱਖੀ ਪੰਡਿਤ ਚੁੱਪ ਹੋ ਗਿਆ। ਸਰਗੁਣੀ ਪੰਡਿਤ ਨੇ ਦੂਜੀ ਵਾਰ ਉੱਤਰ ਦੇਣ ਲਈ ਕਿਹਾ, ਉਹ ਫਿਰ ਵੀ ਨਾ ਬੋਲਿਆ। ਤੀਸਰੀ ਵਾਰ ਹੰਕਾਰ ਵਿਚ ਆ ਕੇ ਕਹਿਣ ਲੱਗਾ ਕਿ ਜਾਂ ਤਾਂ ਮੇਰੇ ਪ੍ਰਸ਼ਨ ਦਾ ਉੱਤਰ ਦੇਹ ਜਾਂ ਹਾਰ ਮੰਨ। ਤਾਂ ਸੰਤਾਂ ਦੀ ਅਸੀਸ, ਅਨੁਭਵੀ ਗਿਆਨ ਦੀ ਜੁਗਤ ਨਿਰਗੁਣੀ ਪੰਡਿਤ ਬੋਲਿਆ ਕਿ ਹਾਰ ਉਹ ਮੰਨੇ ਜੋ ਹਾਰ ਗਿਆ ਹੋਵੇ, ਮੈਂ ਕਿਉਂ ਹਾਰ ਮੰਨਾਂ ? ਰਹੀ ਗੱਲ ਉੱਤਰ ਦੀ ਉਹ ਤਾਂ ਮੈਂ ਤੇਰੇ ਪਹਿਲੀ ਵਾਰ ਪ੍ਰਸ਼ਨ ਕਰਨ ਤੋਂ ਹੀ ਦੇ ਦਿੱਤਾ ਸੀ। ਜੇ ਤੂੰ ਨਹੀਂ ਸਮਝਿਆ ਤਾਂ ਇਸ ਵਿਚ ਮੇਰਾ ਕੀ ਦੋਸ਼ ਹੈ ? ਸਰਗੁਣੀ ਪੰਡਿਤ ਕਹਿਣ ਲੱਗਾ ਕਿ ਚਤੁਰ ਬਣਦਾ ਹੈਂ ? ਲੋਕ ਸਾਖਸ਼ੀ ਹਨ ਤੂੰ ਕੋਈ ਉੱਤਰ ਨਹੀਂ ਦਿੱਤਾ, ਚੁਪ ਹੀ ਰਿਹਾ ਹੈਂ। ਬੋਲਿਆ ਵੀ ਨਹੀਂ। ਨਿਰਗੁਣੀ ਪੰਡਿਤ ਨੇ ਮਹਾਂਪੁਰਸ਼ਾਂ ਦੀ ਸਿੱਖਿਆ ਅਨੁਸਾਰ ਕਿਹਾ ਕਿ ਪੰਡਿਤ ਜੀ ! ਨਿਰਗੁਣ ਦੀ ਕਥਾ, ਵਿਆਖਿਆ ਹੀ ਚੁੱਪ ਹੈ, ਉੱਥੇ ਕੋਈ ਅੱਖਰ ਨਹੀਂ ਹਨ। ਇਹ ਸੁਣ ਕੇ ਲੋਕਾਂ ਨੇ ਤਾੜੀਆਂ ਨਾਲ ਸੁਆਗਤ ਕੀਤਾ ਤੇ ਦੂਜੇ ਪੰਡਿਤ ਨੇ ਆਪਣੀ ਹਾਰ ਸਵੀਕਾਰ ਕੀਤੀ। ਇਸ ਤਰ੍ਹਾਂ ਨਿਰਗੁਣ ਪੱਖੀ ਪੰਡਿਤ ਦੀ ਜਿੱਤ ਹੋਈ। ਜਿੱਤ ਕੇ ਫਿਰ ਸੰਤਾਂ ਕੋਲ ਧੰਨਵਾਦ ਕਰਨ ਆਇਆ ਤੇ ਗੁਰਬਾਣੀ ਪੜ੍ਹਨ ਦਾ ਪ੍ਰਣ ਕੀਤਾ। ਥੋੜ੍ਹੇ ਸਮੇਂ ਵਿਚ ਗੁਰਮੁਖੀ ਸਿੱਖੀ। ਸਹਸਕ੍ਰਿਤੀ ਸਲੋਕਾਂ ਤੇ ਹੋਰ ਬਾਣੀਆਂ ਦੀ ਇਕ ਥਾਂ ਕਥਾ ਕਰਦਾ ਸੰਤ ਇੰਦਰ ਸਿੰਘ ਜੀ (ਭਰਾ ਸੰਤ ਗਿਆਨੀ ਸੁੰਦਰ ਸਿੰਘ ਜੀ) ਨੇ ਆਪ ਦੇਖਿਆ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**

# ਨਿਰਾਕਾਰ ਤੋਂ ਸਾਕਾਰ ਪ੍ਰਕਰਣ

ਸਤਿਗੁਰਾਂ ਦੀ ਅਗਾਧ ਬੋਧ ਬਾਣੀ ਵਿਚ ਅਨੰਤ ਪ੍ਰਕਾਰ ਦੇ ਪ੍ਰਕਰਣ ਹਨ, ਜਿਨ੍ਹਾਂ ਵਿਚੋਂ ਇਕ ਪ੍ਰਕਰਣ ਨਿਰਾਕਾਰ ਤੋਂ ਸਾਕਾਰ ਹੋਣ ਦਾ ਭੀ ਹੈ। ਹਰ ਪੱਖ ਵਿਚ ਸਤਿਗੁਰੂ ਜੀ ਦੀ ਬਾਣੀ ਗਿਆਨ ਦੀ ਰੌਸ਼ਨੀ ਬਖ਼ਸ਼ਦੀ ਹੈ। ਸੰਸਾਰ ਦੇ ਸਾਰੇ ਵਿਦਵਾਨ ਬਾਣੀ ਤੋਂ ਚਾਨਣਾ ਲੈ ਕੇ ਜਿਸ ਮਾਰਗ ਉੱਤੇ ਚਲਣਾ ਹੋਵੇ, ਸਹਾਇਤਾ ਤਾਂ ਲਈ ਜਾ ਸਕਦੀ ਹੈ, ਪਰ ਇਸ ਅਗਾਧ ਬੋਧ ਬਾਣੀ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰਬਾਣੀ ਦਾ ਹਰ ਪ੍ਰਕਰਣ ਸਮੁੰਦਰ ਨਾਲੋਂ ਭੀ ਗਹਿਰਾਈਆਂ ਰੱਖਣ ਵਾਲਾ ਹੈ, ਜਿਸਦਾ ਕੋਈ ਥਾਹ ਹੀ ਨਹੀਂ। ਇਸ ਲਈ ਬੇਅੰਤ ਦਾ ਅੰਤ ਪਾਇਆ ਹੀ ਨਹੀਂ ਜਾ ਸਕਦਾ। ਉਸ ਬੇਅੰਤ ਦਾ ਵਿਸਮਾਦੀ ਰੰਗ ਮਾਨਣ ਵਾਸਤੇ ਕੁਝ ਪੰਕਤੀਆਂ ਨਿਰਾਕਾਰ ਤੋਂ ਸਾਕਾਰ ਹੋਣ ਦੀਆਂ ਇਕ ਥਾਂ ਇਕੱਤਰ ਕਰਕੇ ਆਪ ਅਤੇ ਗੁਰਸਿੱਖ ਸਾਧ-ਸੰਗਤ ਦੇ ਰਸ ਮਾਨਣ ਲਈ ਸਤਿਗੁਰਾਂ ਦੇ ਅੰਮ੍ਰਿਤ ਬਚਨ ਸੰਖੇਪ ਰੂਪ ਵਿਚ ਲਿਖੇ ਜਾ ਰਹੇ ਹਨ।

ਇਸ ਪੱਖ ਵਿਚ ਸਭ ਤੋਂ ਪਹਿਲਾਂ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਅੰਮ੍ਰਿਤ ਬਚਨ ਜਪੁਜੀ ਸਾਹਿਬ ਵਿਚੋਂ ਲੈਂਦੇ ਹਾਂ :-

*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*

*ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥*

(ਜਪੁਜੀ ਸਾਹਿਬ, ਅੰਗ ੩)

ਇਸ ਤੁਕ ਵਿਚ ਸਤਿਗੁਰੂ ਜੀ ਨੇ ਸਿਧਾਂ ਨਾਲ ਚਰਚਾ ਕਰਦਿਆਂ ਸ੍ਰਿਸ਼ਟੀ ਦੀ ਰਚਨਾ ਬਾਰੇ ਉਨ੍ਹਾਂ ਦੇ ਭਰਮ ਨੂੰ ਦੂਰ ਕਰਦਿਆਂ, ਜੋ ਧਾਰਮਿਕ ਦੁਨੀਆਂ ਵਿਚ ਸ੍ਰਿਸ਼ਟੀ ਦੀ ਰਚਨਾ ਬਾਰੇ ਵਿਵਾਦਗ੍ਰਸਤ ਵਿਸ਼ਾ ਹੈ, ਸ਼ਾਸਤ੍ਰਕਾਰਾਂ ਨੇ ਆਪਣੀ-ਆਪਣੀ ਮੱਤ ਅਨੁਸਾਰ ਸ੍ਰਿਸ਼ਟੀ ਦੀ ਉਤਪਤੀ ਬਹੁਤ ਪ੍ਰਕਾਰ ਦੀ ਦਰਸਾਈ ਹੈ। ਪਰ ਸਤਿਗੁਰੂ ਜੀ ਨੇ ਜੋ ਅਕਾਲ ਗੋ ਬਾਣੀ ਵਿਚ ਸੁਪਰੀਮ ਫ਼ੈਸਲਾ ਦਿੱਤਾ ਹੈ, ਉਸਦਾ ਕੋਈ ਖੰਡਨ ਨਹੀਂ ਕਰ ਸਕਦਾ, ਜਿਸ ਤੋਂ ਸੰਤੁਸ਼ਟ ਹੋ ਕੇ ਸਿਧਾਂ ਨੇ ਭੀ ਗੁਰੂ ਨਾਨਕ ਮਹਾਰਾਜ ਨੂੰ ਆਖਿਆ

*ਸਿਧਿ ਬੋਲਨਿ ਸੁਭਿ ਬਚਨ ਧਨੁ ਨਾਨਕ ਤੇਰੀ ਵਡੀ ਕਮਾਈ।*

(ਭਾ: ਗੁਰਦਾਸ, ਵਾਰ ੧, ਪਉੜੀ ੪੪)

ਸਤਿਗੁਰੂ ਜੀ ਨੇ ਸ੍ਰਿਸ਼ਟੀ ਦੀ ਰਚਨਾ ਸ਼ਬਦ ਤੋਂ ਹੋਈ ਸਿੱਧ ਕੀਤੀ ਹੈ। ਉਪਰੋਕਤ ਤੁਕ ਵਿਚ :-

*ਕੀਤਾ ਪਸਾਉ ਏਕੋ ਕਵਾਉ॥* (ਜਪੁਜੀ ਸਾਹਿਬ)

ਕਵਾਉ=ਵਾਕ, ਉਚਾਰ ਕੇ ਇਸ ਸੰਸਾਰ ਦਾ ਪਸਾਉ=ਪਸਾਰਾ ਕੀਤਾ। ਕਵਾਉ ਨਾਮ ਫੁਰਨੇ ਦਾ ਭੀ ਹੈ। ਇਕ ਫੁਰਨੇ ਤੋਂ ਭਾਵ ਸੰਕਲਪ ਤੋਂ ਕਿ ਮੈਂ ਇਕ ਤੋਂ ਅਨੇਕ ਹੋ ਜਾਵਾਂ। ਐਸੇ ਸੰਕਲਪ ਤੋਂ ਇਕ ਸ਼ਬਦ ਉਚਾਰਨ ਹੋਇਆ, ਜਿਸਨੂੰ ਹਿੰਦੂ ਧਾਰਮਿਕ ਸ਼ਾਸਤ੍ਰ ਬੇਦ ਸ਼ਾਂਖ ਭਰਦੇ ਹਨ:- "ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ"

ਸੰਕਲਪ ਸਹਿਤ ਇਹ ਬਾਣੀ ਉਚਾਰਣ ਕਰਨ 'ਤੇ ਸਾਰੇ ਸੰਸਾਰ ਦਾ ਪਸਾਰਾ ਹੋਇਆ (੨) ਕਵਾਉ, ਫ਼ਾਰਸੀ ਵਿਚ ਪੁਸ਼ਾਕ ਦਾ ਵਾਚਕ, ਸ਼ਬਦ ਹੈ। ਇਕੋ ਮਾਇਆ ਰੂਪ ਪੁਸ਼ਾਕ ਦੇ ਨਾਲ ਹੀ ਈਸ਼ਵਰ ਰੂਪ ਹੋ ਕੇ ਸਾਰੇ ਸੰਸਾਰ ਦਾ ਪਸਾਰਾ ਰਚਿਆ ਹੈ :-

*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥*

(ਰਾਗੁ ਬਿਹਾਗੜਾ, ਮਹਲਾ ੯, ਅੰਗ ੫੩੭)

(੩) ਕਵਾਉ, ਨਾਮ ਵਾਕ ਕਵਾਉ=ਵਾਕ-੨, =ਬਚਨ, ਇਕ ਬਚਨ ਉਚਾਰ ਕੇ ਉਹ ਕਿਹੜਾ ਬਚਨ ਸੀ ?

*ਪ੍ਰਿਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸ਼ਟਿ ਉਪਾਰਾ॥*

*(ਦਸਮ ਗ੍ਰੰਥ, ਅੰਗ ੪੭)*

*ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥*
*ਵਣੁ ਤ੍ਰਿਣੁ ਤ੍ਰਿਭਵਣ ਪਾਣੀ॥ ਚਾਰਿ ਬੇਦ ਚਾਰੇ ਖਾਣੀ॥*
*ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥ ੧॥*
*ਕਰਣੈਹਾਰਾ ਬੂਝਹੁ ਰੇ॥ ਸਤਿਗੁਰੁ ਮਿਲੈ ਤ ਸੂਝੈ ਰੇ॥ ੧॥ ਰਹਾਉ॥*

(ਮਾਰੂ ਮਹਲਾ ੫, ਅੰਗ ੧੦੦੩)

ਓਅੰਕਾਰ ਸ਼ਬਦ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਹੋਈ। ਓਅੰਕਾਰ ਸ਼ਬਦ ਤੋਂ ਸ੍ਰਿਸ਼ਟੀ ਦੀ ਰਚਨਾ ਕਰਕੇ ਚੰਦ, ਸੂਰਜ, ਧਰਤੀ ਆਦਿ ਦੀ ਰਚਨਾ ਕੀਤੀ। ਪੰਜੇ ਤੱਤ, ਪੱਚੀ ਪ੍ਰਕਿਰਤੀਆਂ ਪੌਣ-ਪਾਣੀ ਆਦਿ ਤਿੰਨੇ ਭਵਣ ਆਦਿ ਚਾਰੇ ਵੇਦਾਂ (ਸਾਮ, ਯਜੁਰ, ਰਿਗ, ਅਥਰਬਣ), ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਨੌਂ ਖੰਡ, ਸਤ ਦੀਪ, ਸਾਰੇ ਸਲੋਕ ਪੈਦਾ ਹੋਏ। ਇਹ ਸਭ ਕਵਾਵੈ=ਬਾਣੀ ਤੋਂ, ਬਚਨ ਤੋਂ ਸ੍ਰਿਸ਼ਟੀ ਦਾ ਪਸਾਰਾ ਹੋਇਆ। ਅਖ਼ੀਰਲੀਆਂ ਤੁਕਾਂ ਵਿਚ ਗੁਰੂ ਅਰਜਨ ਦੇਵ ਜੀ ਜੀਵਾਂ ਨੂੰ ਸੰਬੋਧਨ ਕਰਕੇ ਕਹਿ ਰਹੇ ਹਨ ਰੇ=ਹੇ ਭਾਈ ਸ੍ਰਿਸ਼ਟੀ ਦੀ ਰਚਨਾ ਰਚਾਉਣ ਵਾਲੇ ਨੂੰ ਜਾਨਣਾ ਕਰੋ। ਜੇ ਪੂਰਨ ਸਤਿਗੁਰੂ ਮਿਲਣ ਤਾਂ ਇਸ ਜਾਣਕਾਰੀ ਦੀ ਸੋਝੀ ਹੋਵੇਗੀ। ਇਕ ਜਗ੍ਹਾ ਹੋਰ ਸਤਿਗੁਰੂ ਨਾਨਕ ਸਾਹਿਬ ਸ੍ਰਿਸ਼ਟੀ ਦੀ ਰਚਨਾ ਦਾ ਮੁੱਢ ਵਰਣਨ ਕਰਦੇ ਹੋਏ ਫ਼ੁਰਮਾਉਂਦੇ ਹਨ :

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*

(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਅੰਗ ੯੨੯)

ਓਅੰਕਾਰ ਰੂਪ ਪ੍ਰਮਾਤਮਾ ਤੋਂ ਬ੍ਰਹਮਾ ਨੇ ਪੈਦਾ ਹੋ ਕੇ ਓਅੰਕਾਰ ਪ੍ਰਮਾਤਮਾ ਨੂੰ ਚਿਤਿ = ਚੇਤੇ ਕੀਤਾ ਭਾਵ ਸਿਮਰਨ ਕੀਤਾ, ਜਿਸ ਤੋਂ ਸ੍ਰਿਸ਼ਟੀ ਦੇ ਸਾਜਨ ਦੀ ਸ਼ਕਤੀ ਪ੍ਰਮਾਤਮਾ ਤੋਂ ਪ੍ਰਾਪਤ ਹੋਈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਰਚਨਾ ਵਿਚ ਇਸ ਪ੍ਰਕਰਣ ਦੇ ਨਾਲ ਮਿਲਦੀਆਂ ਬੇਅੰਤ ਤੁਕਾਂ ਉਚਾਰਨ ਕੀਤੀਆਂ ਹੋਈਆਂ ਹਨ, ਜਿਨ੍ਹਾਂ ਵਿਚੋਂ ਇਕ ਇਹ ਭੀ ਹੈ :-

*ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥*
*ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈਂ ਮਿਲਤ ਦੇਹ ਧਰ ਸਭਹੂੰ॥ ੧੩॥*

(ਚੌਪਈ ਸਾਹਿਬ, ਦਸਮ ਗ੍ਰੰਥ, ਪੰਨਾ ੧੩੮੭)

ਜਬ=ਜਦੋਂ, ਉਦਕਰਖ (ਸੰਸਕ੍ਰਿਤ ਦਾ ਪਦ ਹੈ ਜਿਸਦਾ ਭਾਵ ਅਧਿਕਤਾ, ਬ੍ਰਿਧਾ, ਵਿਸਥਾਰ, ਫੈਲਾਓ ਹੈ) ਕਰਤਾਰਾ=ਕਰਤਾਰ ਨੇ ਭਾਵ ਸ੍ਰਿਸ਼ਟੀ ਦਾ ਵਿਸਥਾਰ ਕੀਤਾ। ਚੁਰਾਸੀ ਲੱਖ ਜੀਵਾਂ ਦੀਆਂ ਦੇਹਾਂ ਪਾਰਾਵਾਰ ਤੋਂ ਰਹਿਤ ਹੋ ਗਈਆਂ। ਜਬ=ਜਦੋਂ, ਆਕਰਖ=ਖਿੱਚ, ਆਪਣੀ ਸ਼ਕਤੀ ਨੂੰ ਸੰਸਾਰ ਵਿਚ ਖਿੱਚ ਲੈਂਦੇ ਹੋ। ਕਬਹੂੰ=ਕਦੇ ਤਾਂ, ਤੁਮ=ਤੁਹਾਡੇ ਵਿਚ, ਦੇਹਧਾਰੀ ਸਾਰੀ ਸ੍ਰਿਸ਼ਟੀ ਤੁਹਾਡੇ ਸਰੂਪ ਵਿਚ ਮਿਲ ਜਾਂਦੀ ਹੈ। ਗੁਰੂ ਨਾਨਕ ਸਾਹਿਬ ਦੇ ਅੰਮ੍ਰਿਤ ਬਚਨ ਜਪੁਜੀ ਸਾਹਿਬ ਵਿਚ ਜਿਸਦੀ ਵਿਆਖਿਆ ਚਲ ਰਹੀ ਹੈ।

ਚੌਥਾ ਅਰਥ :- ਕਵਾਉ : (ਕ, ਵਾ, ਉ) ਕਵਾਉ ਦੇ "ਕ" ਵਿਚੋਂ 'ਕਰਤਾ' ਬ੍ਰਹਮਾ ਲੈਣਾ। "ਵ" ਵਿਚੋਂ ਵਿਸ਼ਨੂੰ ਲੈਣਾ। "ਉ" ਤੋਂ ਉਮਾਪਤਿ ਸ਼ਿਵਜੀ ਲੈਣਾ। ਇਸ ਪ੍ਰਕਾਰ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਇਹ ਤਿੰਨੇ ਦੇਵਤੇ ਹਨ। ਇਨ੍ਹਾਂ ਸਾਰਿਆਂ ਨੂੰ ਅਤੇ ਇਹ ਸਾਰੇ ਪਸਾਰੇ ਨੂੰ ਮਾਇਆ ਸਬਲ ਨੇ ਇਕੋ ਵਾਕ ਦੇ ਨਾਲ ਕੀਤਾ ਹੈ।

*ਤਿਸ ਤੇ ਹੋਏ ਲਖ ਦਰੀਆਉ॥*

(ਜਪੁਜੀ ਸਾਹਿਬ, ਅੰਗ ੩)

ਤਿਸ ਤੇ=ਉਸ ਈਸ਼ਰ ਤੋਂ ਲੱਖਾਂ ਦਰਿਆ ਭਾਵ ਨਦੀਆਂ ਨਾਲੇ, ਸਮੁੰਦ੍ਰਾਦਿਕ ਪੈਦਾ ਹੋਏ ਹਨ। ਆਪ ਕੋਈ ਵੀ ਚੀਜ਼ ਪੈਦਾ ਨਹੀਂ ਹੋਈ। ਵਾ = ਜਿਵੇਂ ਦਰਿਆ ਦੇ ਵਿਚ ਲਹਿਰਾਂ ਹੁੰਦੀਆਂ ਹਨ ਤਿਵੇਂ ਤਿਸਦੇ ਫੁਰਨੇ ਤੋਂ ਲੱਖਾਂ ਬ੍ਰਹਮੰਡ ਹੋਏ ਹਨ :-

*ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥*

(ਭੈਰਉ ਮਹਲਾ ੫, ਅੰਗ ੧੧੫੯)

ਲਖ=ਲਖਣਾ ਕਰੋ ਉਹ ਪ੍ਰਮੇਸ਼ਰ ਦਰੀਆਉ=ਦ੍ਰਵੀ ਭੂਤ ਹੈ। ਸਾਰਿਆਂ ਵਿਚ ਚੇਤਨ ਸਰੂਪ ਹੋ ਕੇ ਢਲ ਰਿਹਾ ਹੈ। ਪਸੀਜ ਰਿਹਾ ਹੈ, ਪ੍ਰਸੰਨ ਹੋ ਰਿਹਾ ਹੈ। ਉਸ ਤੋਂ ਹੀ ਲੱਖਾਂ ਭਾਵ ਬੇਅੰਤ ਦਰੀਆਉ=ਬ੍ਰਹਮੰਡ ਹੋਏ ਹਨ। ਜਪੁਜੀ ਸਾਹਿਬ ਦੀ ਪਉੜੀ ਨੰ: ੩੦ ਵਿਚ ਸ੍ਰਿਸ਼ਟੀ ਦੀ ਉਤਪਤੀ ਇਕ ਮਾਇਆ ਦੁਆਰਾ ਆਪਣੀ ਸੱਤਾ ਦੇ ਕੇ ਤਿੰਨ ਗੁਣ (ਰਜੋ, ਤਮੋ, ਸਤੋ) ਰਚੇ, ਜਿਸਦਾ ਪ੍ਰਮਾਨ ਇਸ ਪ੍ਰਕਾਰ ਹੈ :-

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*
*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩੦॥*

(ਜਪੁਜੀ ਸਾਹਿਬ, ਅੰਗ ੭)

ਏਕਾ=ਇਕ ਪ੍ਰਮੇਸ਼ਰ ਦੇ ਨਾਲ ਜਦੋਂ ਮਾਈ=ਮਾਇਆ ਜੁਗਤਿ=ਜੁੜੀ ਭਾਵ ਕਲਪਤਿਦਾਤਮ ਸੰਬੰਧ ਨੂੰ ਪ੍ਰਾਪਤ ਹੋਈ ਅਤੇ ਬ੍ਰਹਮ ਦੀ ਸੱਤਾ ਪਾਈ ਤਾਂ ਉਸ ਵੇਲੇ ਵਿਆਈ=ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਭਾਵ ਇਸਨੇ ਪੈਦਾ ਕੀਤੇ ਤਿਨਿ ਚੇਲੇ=ਤਿੰਨ ਗੁਣ "ਅਜਾਮੇਕ ਲੋਹਤ ਸਫ਼ਟਕ ਕ੍ਰਿਸ਼ਨਾ" (ਛਿੰਦੋਗ ਉਪਨਿਸ਼ਦ) ਦਾ ਸੂਤਰ ਹੈ। ਅਜ=ਅਜਨਮੀ, ਮੇਕ=ਇਕ, ਲੋਹਤ=ਲਾਲ ਰੰਗ, ਰਜੋ ਗੁਣ, ਸਫਟਕ=ਸ਼ੁਕਲ, ਚਿੱਟਾ ਰੰਗ, ਸਤੋਗੁਣ, ਕ੍ਰਿਸ਼ਨਾ=ਕਾਲਾ ਰੰਗ, ਤਮੋਗੁਣ ਪਰਵਾਣੁ=ਪ੍ਰਵਾਣੀਕ ਪੈਦਾ ਹੋਏ। ਚੇਲੇ ਇਸ ਲਈ ਕਿਹਾ ਹੈ ਕਿਉਂਕਿ ਪ੍ਰਮਾਤਮਾ ਨੇ ਇਨ੍ਹਾਂ ਨੂੰ ਉਪਦੇਸ਼ ਕੀਤਾ ਹੈ। ਰਜੋਗੁਣ ਵਿਚ ਬਣਾਉਣ ਦੀ ਭਾਵਨਾ ਹੁੰਦੀ ਹੈ। ਤਮੋਗੁਣ ਵਿਚ ਨਾਸ਼ ਕਰਨ ਦੀ ਭਾਵਨਾ ਅਤੇ ਸਤੋਗੁਣ ਵਿਚ ਪਾਲਣ, ਹਿਫ਼ਾਜ਼ਤ ਕਰਨ ਦੀ, ਦੂਸਰੇ ਦਾ ਭਲਾ ਕਰਨ ਦੀ ਆਦਿ ਭਾਵਨਾ ਹੁੰਦੀ ਹੈ। ਇਸ ਲਈ ਬ੍ਰਹਮਾ ਰੂਪ ਹੋ ਕਰਕੇ ਸ੍ਰਿਸ਼ਟੀ ਦੀ ਸਾਜਨਾ ਕਰਦਾ ਹੈ। ਤਮੋਗੁਣ ਹੋ ਕੇ ਨਾਸ਼ ਕਰਦਾ ਹੈ। ਰਜੋਗੁਣ ਹੋ ਕੇ ਪਾਲਣਾ ਕਰਦਾ ਹੈ। ਇਹ ਮਾਇਆ ਨੇ ਬ੍ਰਹਮ ਦੀ ਸੱਤਾ ਪਾ ਕੇ ਤਿੰਨ ਗੁਣ ਪੈਦਾ ਕੀਤੇ ਹਨ ਤੇ ਇਕ ਸੰਸਾਰੀ=ਸੰਸਾਰ ਦੀ ਰਚਨਾ ਕਰਨ ਵਾਲਾ ਬ੍ਰਹਮਾ, ਇਕ ਭੰਡਾਰੀ=ਭੰਡਾਰ ਦੇਣ ਵਾਲਾ ਵਿਸ਼ਨੂੰ ਭਗਵਾਨ। ਇਕ ਲਾਏ ਦੀ=ਲਾਇਤਾ ਕਰਨ ਦੀ ਬਾਣੁ=ਆਦਤ ਧਾਰਨ ਵਾਲਾ ਸ਼ਿਵਜੀ। ਜਿਵ=ਜਿਵੇਂ, ਤਿਸੁ=ਉਸ ਵਾਹਿਗੁਰੂ ਨੂੰ ਭਾਵੈ=ਭਾਉਂਦਾ ਹੈ ਤਿਵੈ=ਤਿਸ ਪ੍ਰਕਾਰ ਹੀ ਚਲਾਵੈ=ਇਨ੍ਹਾਂ ਤਿੰਨਾਂ ਨੂੰ ਚਲਾਉਂਦਾ ਹੈ ਅਤੇ ਜਿਵ=ਜਿਸ-ਜਿਸ ਪ੍ਰਕਾਰ ਫੁਰਮਾਣੁ=ਹੁਕਮ ਹੁੰਦਾ ਹੈ ਤਿਸ-ਤਿਸ ਪ੍ਰਕਾਰ ਤਿੰਨੇ ਚਲਦੇ ਹਨ। ਵਾ : ਜਿਸ ਤਰ੍ਹਾਂ ਤਿਸੁ=ਪ੍ਰਮੇਸ਼ਰ ਨੂੰ ਭਾਉਂਦਾ ਤਿਵੈ=ਉਵੇਂ ਹੀ ਤਿੰਨੇ ਜਗਤ ਨੂੰ ਚਲਾਉਂਦੇ ਹਨ। ਜਿਸ ਪ੍ਰਕਾਰ ਪ੍ਰਮੇਸ਼ਰ ਦਾ ਫੁਰਮਾਣ=ਹੁਕਮ

ਹੁੰਦਾ ਹੈ ਉਵੇਂ-ਉਵੇਂ ਹੀ ਆਪ ਵੀ ਚਲਦੇ ਹਨ। ਓਹੁ=ਉਹ ਵਾਹਿਗੁਰੂ ਇਨ੍ਹਾਂ ਤਿੰਨਾਂ ਨੂੰ ਵੇਖੈ=ਵੇਖਦਾ ਹੈ ਪਰ ਇਹਨਾਂ ਤਿੰਨਾਂ ਨੂੰ ਨਦਰਿ ਨ ਆਵੈ=ਨਜ਼ਰ ਨਹੀਂ ਆਉਂਦਾ। ਕਿਉਂਕਿ ਉਹ ਅਕਾਰ ਰਹਿਤ ਹੈ। ਬਹੁਤਾ=ਬੇਅੰਤਤਾ ਕਰਕੇ ਏਹੁ=ਏਹੀ ਵਿਡਾਣੁ=ਅਸਚਰਜਤਾ ਹੈ। ਆਦੇਸੁ=ਨਮਸਕਾਰ, ਤਿਸੈ ਆਦੇਸੁ=ਉਸਨੂੰ ਹੀ ਨਮਸਕਾਰ ਹੈ। ਜੋ ਸਾਰਿਆਂ ਦੀ ਆਦਿ=ਮੁੱਢ ਰੂਪ ਹੈ, ਅਨੀਲ=ਗਿਣਤੀ ਤੋਂ ਰਹਿਤ ਹੈ, ਅਨਾਦਿ=ਆਦਿ ਤੋਂ ਰਹਿਤ ਹੈ, ਅਨਾਹਤਿ, ਅਨਾ=ਦੂਸਰੇ ਕਰਕੇ ਹਤਿ=ਨਾਸ਼, ਮਾਰਨਾ, ਕਿਸੇ ਦੂਸਰੇ ਕਰਕੇ ਮਾਰਿਆ ਨਹੀਂ ਜਾਂਦਾ। ਜੁਗੁ ਜੁਗੁ=ਜੁਗਾਂ-ਜੁਗੰਤਰਾਂ ਵਿਚ ਏਕੋ ਵੇਸੁ=ਰੂਪ ਹੈ। ਵਾ: ਆਦੇਸੁ=ਦੇਸ ਕਾਲ ਵਸਤੂ ਪ੍ਰਛੇਦ ਰਹਿਤ ਹੈ। ਉਸਨੂੰ ਸਾਡੀ ਆਦੇਸੁ=ਨਮਸਕਾਰ ਹੈ। ਸੋ ਇਉਂ ਪ੍ਰਮੇਸ਼ਰ ਦੀ ਮਾਇਆ ਦੁਆਰਾ ਰਚਨਾ ਰਚੀ ਹੋਈ ਹੈ। ਜਦੋਂ ਜੀਅ ਚਾਹੇ ਆਪਣੀ ਮਾਇਆ ਨੂੰ ਆਪ ਪਸਾਰੇ ਵਿਚ ਲੈ ਆਉਂਦਾ ਹੈ ਤੇ ਆਪ ਹੀ ਮਾਇਆ ਦੁਆਰਾ ਸੰਸਾਰ ਦੇ ਕੌਤਿਕ ਨੂੰ ਦੇਖਣ ਵਾਲਾ ਭੀ ਆਪ ਹੈ। ਸੋ ਆਪ ਹੀ ਨਿਰਾਕਾਰ ਤੋਂ ਸਾਕਾਰ ਹੋਇਆ ਹੈ ਜਿਸਦਾ ਪ੍ਰਮਾਣ ਅੰਮ੍ਰਿਤਬਾਣੀ ਵਿਚ ਇਸ ਪ੍ਰਕਾਰ ਭੀ ਆਇਆ ਹੈ :-

*ਸਲੋਕ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ੧॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੯੦)

ਜੋ ਨਿਰਗੁਨ=ਤਿੰਨੇ ਗੁਣਾਂ (ਰਜੋ, ਸਤੋ, ਤਮੋ) ਤੋਂ ਰਹਿਤ ਨਿਰੰਕਾਰ=ਅਕਾਰ ਰਹਿਤ ਸੁੰਨ=ਅਫੁਰ, ਸਮਾਧੀ ਰੂਪ ਹੈ, ਉਹ ਆਪ ਹੀ ਸਰਗੁਨ ਰੂਪ ਹੋਇਆ ਹੈ। ਜੋ ਪ੍ਰਮੇਸ਼ਰ ਦਾ ਆਪਣਾ ਕੀਤਾ ਹੋਇਆ ਪਰਪੰਚ ਭਾਵ ਸੰਸਾਰ ਹੈ ਆਪੇ ਹੀ=ਉਹ ਆਪ ਹੀ ਤਿਸਨੂੰ ਜਾਪਿ=ਜਾਣਦਾ ਹੈ। ਵਾ:- ਆਪ ਹੀ ਇਸ ਪਰਪੰਚ ਨੂੰ ਜਾਪਿ=ਲੈਅ ਭਾਵ ਜ਼ਬਤ ਕਰ ਲੈਂਦਾ ਹੈ। ਸੰਸਾਰ ਦਾ ਮਿਥਿਆਪਣ ਸਾਬਤ ਕਰਨ ਵਾਸਤੇ ਪਰਲੈ ਕਾਲ ਦੀ ਅਵਸਥਾ ਦਿਖਾਉਂਦਾ ਹੈ। ਉਸ ਨਿਰਾਕਾਰ ਵਾਹਿਗੁਰੂ ਤੋਂ ਸਾਕਾਰ ਰੂਪ ਸੰਸਾਰ ਦਾ ਪੈਦਾ ਹੋਣਾ ਸਤਿਗੁਰਾਂ ਦੇ ਉਪਦੇਸ਼ ਰੂਪ ਬਾਣੀ ਵਿਚ ਇਸ ਪ੍ਰਕਾਰ ਭੀ ਹੈ :

*ਸਲੋਕੁ॥ ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥*
*ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥ ੧॥*

(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੦)

ਜੋ ਨਿਰੰਕਾਰ=ਅਕਾਰ ਰਹਿਤ ਨਿਰਗੁਨ ਪ੍ਰਮੇਸ਼ਰ ਹੈ ਉਹ ਏਕ=ਇਕ ਆਪ ਅਕਾਰ ਰੂਪ ਹੋ ਕੇ ਸਰਗੁਣ=ਸਰੂਪ ਸਹਿਤ ਹੋਇਆ ਭਾਵ ਅਕਾਰ ਸਹਿਤ ਹੋਇਆ। ਚਾਰ ਬੇਦ ਅਤੇ ਛੇ ਸ਼ਾਸਤ੍ਰ ਇਸ ਇਕ ਦਾ ਬਖਾਨਨੋ=ਕਥਨ ਕਰਦੇ ਹਨ। ਸਤਿਗੁਰੂ ਜੀ ਉਚਾਰਨ ਕਰਦੇ ਹਨ, ਉਹ ਇਕ ਤੋਂ ਅਨੇਕ ਰੂਪਾਂ ਨੂੰ ਧਾਰਨ ਕਰਦਾ ਹੈ।

ਅਥਵਾ :- ਧਾਰ ਰਿਹਾ ਹੈ। ਜੇ ਕੋਈ ਸ਼ੰਕਾਵਾਦੀ ਇਸ ਪ੍ਰਕਾਰ ਕਹੇ ਕਿ ਇਕ ਤੋਂ ਅਨੇਕ ਰੂਪ ਕਿਵੇਂ ਹੋਇਆ। ਉਸ ਦੇ ਉੱਤਰ ਵਿਚ ਅੱਗੇ ਪਉੜੀ ਵਿਚ ਕਥਨ ਕਰਦੇ ਹਨ :-

*ਪਉੜੀ॥ ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥*
*ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥*
*ਸਗਲ ਭਾਤਿ ਕਰਿ ਕਰਹਿ ਉਪਾਇਓ॥ ਜਨਮ ਮਰਨ ਮਨ ਮੋਹੁ ਬਢਾਇਓ॥*
*ਦੁਹੂ ਭਾਤਿ ਤੇ ਆਪਿ ਨਿਰਾਰਾ॥ ਨਾਨਕ ਅੰਤੁ ਨ ਪਾਰਾਵਾਰਾ॥ ੨॥*

(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੦)

ਗੁਰਮੁਖਿ=ਗੁਰੂ ਨੂੰ ਮੁੱਖ ਰੱਖਣ ਵਾਲੇ ਗੁਰਮੁਖ ਪੁਰਸ਼ਾਂ ਨੇ ਇਉਂ ਜਾਣਿਆ ਹੈ ਕਿ ਓਅੰ=ਸਰਬ ਕਾ ਪ੍ਰਕਾਸ਼ਕ ਰੂਪ ਜੋ ਪ੍ਰਮਾਤਮਾ ਹੈ, ਉਸਨੇ ਸੰਸਾਰ ਦਾ ਅਕਾਰਾ=ਅਕਾਰ, ਕੀਓ=ਬਣਾਇਆ ਹੈ। ਉਹ ਪ੍ਰਮੇਸ਼ਰ ਇਕ ਹੀ ਚੇਤਨ ਸੱਤਾ ਰੂਪੀ

ਸੂਤ ਵਿਚ ਅਕਾਰ ਰੂਪ ਮਣਕਿਆਂ ਨੂੰ ਪਰੋਵਨਹਾਰਾ=ਪਰੋਣ ਵਾਲਾ ਹੈ। ਵੱਖਰੇ-ਵੱਖਰੇ ਤਿੰਨੇ ਗੁਣਾਂ ਦੁਆਰਾ ਵਿਸਥਾਰ ਕੀਤਾ ਹੈ। ਤਮੋਗੁਣੀ ਪਤਾਲ ਦੇ ਵਿਚ ਨਾਗ, ਸੱਪ ਆਦਿਕ ਅਤੇ ਰਜੋਗੁਣੀ ਪ੍ਰਿਥਵੀ ਉੱਤੇ ਮਨੁੱਖ ਆਦਿਕ ਅਤੇ ਸਵਰਗ ਵਿਚ ਸਤੋਗੁਣੀ ਦੇਵਤੇ ਆਦਿਕ ਵਾ: ਤਮੋਗੁਣ, ਰਾਖਿਸ਼। ਰਜੋਗੁਣ=ਮਨੁੱਖ। ਸਤੋਗੁਣ=ਦੇਵਤੇ। ਨਿਰਗੁਨ ਸਰੂਪ ਤੋਂ ਪ੍ਰਮੇਸ਼ਰ ਸਰਗੁਨ ਸਰੂਪ ਵਿਚ ਵੱਡੇ ਅਕਾਰ ਵਾਲਾ ਦ੍ਰਿਸਟਾਰੰ=ਦਿਖਾਈ ਦਿੰਦਾ ਹੈ। ਸਗਲ=ਹਰ ਪ੍ਰਕਾਰ ਕਰਕੇ ਤਿਸ ਪ੍ਰਮੇਸ਼ਰ ਨੇ ਆਪ ਸੰਸਾਰ ਨੂੰ ਉਪਾਇਓ=ਪੈਦਾ ਕੀਤਾ ਹੈ। ਜੇ ਸ਼ੰਕਾਵਾਦੀ ਕਹੇ, ਤਮਾਮ ਜੀਵਾਂ ਨੂੰ ਜਨਮ-ਮਰਨ ਕਿਵੇਂ ਹੋਇਆ ? ਉਸ ਦੇ ਉੱਤਰ ਵਿਚ ਆਖਦੇ ਹਨ ਕਿ ਮਨ ਵਿਚ ਜੋ ਮੋਹੁ ਬਢਾਇਓ=ਮੋਹ ਵਧਾ ਦਿੱਤਾ ਹੈ। ਇਸ ਕਰਕੇ ਜਨਮ-ਮਰਨ ਪੈਦਾ ਹੋਇਆ। ਉਹ ਪ੍ਰਮੇਸ਼ਰ ਆਪ ਦੁਹੂ ਭਾਤਿ=ਦੋ ਕਿਸਮਾਂ ਭਾਵ ਜੰਮਣ ਅਤੇ ਮਰਨ ਤੋਂ ਨਿਰਾਰਾ=ਨਿਰਲੇਪ ਹੈ। ਸਤਿਗੁਰੂ ਜੀ ਆਖਦੇ ਹਨ ਕਿ ਉਸਦੇ ਪਾਰਾਵਾਰ=ਪਾਰ ਉਰਾਰ ਦਾ ਅੰਤ ਨਹੀਂ ਹੈ। ਇਸੇ ਵਿਚਾਰ ਨੂੰ ਗੁਰੂ ਅਰਜਨ ਸਾਹਿਬ ਜੀ ਨੇ ਕਥਨ ਕੀਤਾ ਹੈ ਕਿ ਨਿਰਗੁਨ ਤੇ ਸਰਗੁਨ ਦੋਵੇਂ ਪ੍ਰਮੇਸ਼ਰ ਦੇ ਰੂਪ ਹਨ :

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥ ਕਲਾ ਧਾਰਿ ਜਿਨਿ ਸਗਲੀ ਮੋਹੀ॥*

(ਗਉੜੀ ਸੁਖਮਨੀ ਮਹਲਾ ੫,ਅੰਗ ੨੮੭)

ਨਿਰਾਕਾਰ ਵੀ ਉਸਦਾ ਆਪਣਾ ਸਰੂਪ ਹੈ ਅਤੇ ਸਰਗੁਨ ਵੀ ਉਸੇ ਦਾ ਸਰੂਪ ਹੈ ਅਥਵਾ : ਨਿਰਾਕਾਰ ਤੋਂ ਜਦੋਂ ਸਹਿਤ ਅਕਾਰ ਦੇ ਹੋਇਆ ਤਾਂ ਇਸ ਵਿਚ ਉਹੀ=ਉਸਦੀ ਹੀ ਸੱਤਾ ਹੈ। ਆਪਣੀ ਕਲਾ=ਸ਼ਕਤੀ ਨੂੰ ਧਾਰ ਕੇ ਸਾਰੇ ਜੀਵਾਂ ਨੂੰ ਮੋਹੀ=ਮੋਹ ਰਿਹਾ ਹੈ। ਜਦੋਂ ਉਸ ਨਿਰੰਕਾਰ ਨੇ ਸਹਿਤ ਅਕਾਰ ਦੇ ਹੋਣਾ ਕੀਤਾ ਉਸਨੂੰ ਗੁਰੂ ਅਮਰਦਾਸ ਜੀ ਇਸ ਪ੍ਰਕਾਰ ਫੁਰਮਾਉਂਦੇ ਹਨ :-

*੧. ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥*

(ਮਾਰੂ ਮਹਲਾ ੩,ਅੰਗ ੧੦੬੬)

ਨਿਰਾਕਾਰ ਪ੍ਰਮੇਸ਼ਰ ਨੇ ਅਕਾਰ ਵਾਲੇ ਸੰਸਾਰ ਨੂੰ ਪੈਦਾ ਕੀਤਾ। ਆਪਣੇ ਹੁਕਮ ਕਰਕੇ ਜੀਵਾਂ ਦੇ ਹਿਰਦੇ ਵਿਚ ਮਾਇਆ ਦਾ ਮੋਹ ਬਣਾ ਦਿੱਤਾ।

*੨. ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥ ੧॥*

(ਅੰਗ ੧੦੬੬)

ਉਹ ਕਰਤਾ ਪੁਰਖ ਵਾਹਿਗਰੂ ਹਰ ਤਰ੍ਹਾਂ ਦੀ ਖੇਡ ਨੂੰ ਆਪ ਹੀ ਕਰਦਾ ਹੈ। ਜੋ ਸੱਚਾ ਪੁਰਖ ਹੈ, ਇਸਨੂੰ ਸੁਣਕੇ ਆਪਣੇ ਮਨ ਵਿਚ ਵਸਾਉਂਦਾ ਹੈ। ਤਿਸਦਾ ਮੋਹ ਨਵਿਰਤ ਹੋ ਜਾਂਦਾ ਹੈ :-

*੩. ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ॥*
*ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥*
*ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ॥ ੨॥*

(ਅੰਗ ੧੦੬੬)

ਮਾਈ=ਮਾਇਆਪਤੀ, ਚੇਤਨ ਸਰੂਪ ਵਾਹਿਗੁਰੂ ਦੇ ਨਾਲ ਸੰਬੰਧ ਕਰਨ ਕਰਕੇ ਭਾਵ ਕਲਪਤਿਦਾਤਮ ਸੰਬੰਧ ਕਰਕੇ ਤਿੰਨ ਗੁਣ ਪਰਸੂਤਾ ਭਾਵ ਪ੍ਰਾਪਤ ਹੋ ਕੇ ਪੈਦਾ ਕੀਤੇ। ਤਿੰਨਾਂ ਗੁਣਾਂ ਕਰਕੇ ਸੰਸਾਰ ਨੂੰ ਪੈਦਾ ਕੀਤਾ ਜਿਨ੍ਹਾਂ ਵਿਚ ਰਜੋਗੁਣੀ, ਬ੍ਰਹਮਾ ਨੂੰ ਪੈਦਾ ਕਰਕੇ, ਚਾਰੇ ਵੇਦਾਂ ਦੀ ਰਚਨਾ ਰਚਾਈ ਤੇ ਚਾਰੇ ਵੇਦਾਂ ਦਾ ਗਿਆਨ, ਵੀਚਾਰ, ਬ੍ਰਹਮਾ ਨੂੰ ਦੇ ਕੇ, ਬ੍ਰਹਮੇ ਨੋ ਫੁਰਮਾਇਆ=ਹੁਕਮ ਕੀਤਾ ਕਿ ਤੂੰ ਇਸ ਪ੍ਰਕਾਰ ਸੰਸਾਰ ਦੀ ਮਰਿਆਦਾ ਨੂੰ ਬੰਨ੍ਹ ਕੇ ਜੀਵਾਂ ਨੂੰ ਵੇਦਾਂ ਦੀ ਮਰਿਆਦਾ ਅਨੁਸਾਰ ਚਲਾਉਣਾ ਕਰ। ਉਸ ਪ੍ਰਮੇਸ਼ਰ ਦੇ ਹੁਕਮ ਅਨੁਸਾਰ ਵਾਰ, ਮਾਹ=ਮਹੀਨੇ, ਅਤੇ ਵਰ੍ਹੇ=ਸਾਲ ਇਨ੍ਹਾਂ ਦੀ

ਮਰਿਆਦਾ ਬਣਾ ਕੇ ਇਸ ਪ੍ਰਕਾਰ ਚਾਰੇ ਯੁਗਾਂ ਵਿਚ ਜੀਵਾਂ ਨੂੰ ਇਸਦੇ ਜਾਨਣੇ ਦੀ ਸੋਝੀ ਨੂੰ ਪ੍ਰਾਪਤ ਕਰਦਾ ਹੈ। ਇਸੇ ਸਿਧਾਂਤ ਨੂੰ ਗੁਰੂ ਘਰ ਦੇ ਵੇਦ ਵਿਆਸ ਭਾ: ਗੁਰਦਾਸ ਜੀ ਇਸ ਪ੍ਰਕਾਰ ਕਥਨ ਕਰਦੇ ਹਨ :

*੧. ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।*
*੨. ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ।*
*੩. ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।*
*੪. ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।*
*੫. ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।*
*੬. ਇਕਸਿ ਇਕਸਿ ਬ੍ਰਹਮੰਡਿ ਵਿਚ ਦਸਿ ਦਸਿ ਕਰਿ ਅਵਤਾਰ ਉਤਾਰਾ।*
*੭. ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।*
*੮. ਕੁਦਰਤਿ ਇਕੁ ਏਤਾ ਪਾਸਾਰਾ॥ ੪॥*

(ਭਾਈ ਗੁਰਦਾਸ ਜੀ ਵਾਰ ੧, ਪਉੜੀ ੪)

੧. ੧ਓ ਨੇ ਫੁਰਨੇ ਦਾ ਸਰੂਪ ਕਰਕੇ ਸੰਸਾਰ ਦਾ ਪਸਾਰਾ ਪਸਾਰਿਆ ਹੈ। ਕਵਾਉ, ਨਾਮ ਫੁਰਨੇ ਦਾ ਹੈ।

੨. ਪਹਿਲਾਂ ਪੰਜੇ ਤੱਤਾਂ ਨੂੰ ਪੈਦਾ ਕਰਕੇ, ਪਰਵਾਨਨੀਕ ਕਰਕੇ ਤ੍ਰਿਭਵਣ=ਤਿੰਨ ਭਵਣ, ਸਵਰਗ ਲੋਕ, ਮਾਤ ਲੋਕ, ਪਤਾਲ ਲੋਕ, ਅਥਵਾ ਰਜੋ, ਤਮੋ, ਸਤੋ ਸਾਰਾ=ਸਾਰੀ ਸ੍ਰਿਸ਼ਟੀ ਦੇ ਘਟਿ ਘਟਿ=ਸਰੀਰਾਂ-੨ ਅੰਦਰ ਆਪ ਸੱਤਾ ਸਫੁਰਬੀ ਦੇ ਰਿਹਾ ਹੈ।

੩. ਕਾਦਰੁ=ਕਰਨੇ ਵਾਲੇ ਨੂੰ, ਲਖਿਆ=ਜਾਣਿਆ, ਨ=ਨਹੀਂ। ਜਿਸਨੇ ਮਾਇਆ ਨੂੰ ਪੈਦਾ ਕਰਕੇ ਸੰਸਾਰ ਨੂੰ ਅਵਤਾਰਾ=ਪੈਦਾ ਕਰਨਾ ਕੀਤਾ ਹੈ।

੪. ਉਸ ਇਕ ਬ੍ਰਹਮ ਤੋਂ ਦੂ=ਦੂਜੀ, ਕੁਦਰਤਿ-ਮਾਇਆ, ਜਿਸ ਤੋਂ ਲੱਖਾਂ ਜੀਵ ਪੈਦਾ ਕਰ ਦਿੱਤੇ ਅਤੇ ਲੱਖਾਂ ਤੋਂ ਬੇਅੰਤ=ਅੰਤ ਰਹਿਤ, ਅਸੰਖ=ਜਿਨ੍ਹਾਂ ਦੀ ਸੰਖਿਆ ਕੋਈ ਨਹੀਂ, ਪਾਰਾਵਾਰ ਤੋਂ ਰਹਿਤ ਕੁਦਰਤਿ ਦੀ ਗਿਣਤੀ ਨੂੰ ਪੁਚਾ ਦਿੱਤਾ।

੫. ਕ੍ਰੋੜਾਂ ਬ੍ਰਹਮੰਡਾਂ ਦੀ ਗਿਣਤੀ ਬਣਾ ਕੇ ਆਪਣੇ ਰੋਮ-ਰੋਮ ਵਿਚ ਰਖਿਅਨ=ਰਖੇ ਹੋਏ ਹਨ।

੬. ਇਕ-ਇਕ ਬ੍ਰਹਮੰਡ ਵਿਚ ਉਸ ਕਾਦਰ ਨੇ ਦਸ-ਦਸ ਅਵਤਾਰ ਪੈਦਾ ਕੀਤੇ ਹਨ।

੭. ਕੇਤੇ=ਕਿਤਨੇ ਹੀ ਬੇਦਿ ਬਿਆਸ ਵਾ: ਵੇਦ ਅਤੇ ਵੇਦਾਂ ਨੂੰ ਵਿਚਾਰਨ ਵਾਲੇ ਬਿਆਸ ਕਰ ਦਿੱਤੇ ਹਨ। ਕਿਤਨੀਆਂ ਹੀ ਕਤੇਬਾਂ, ਕਿਤਨੇ ਹੀ ਮੁਹੰਮਦ ਸਾਹਿਬ ਤੇ ਉਸਦੇ ਯਾਰ ਬਣਾਏ ਹਨ।

੮. ਇਹ ਕੁਦਰਤਿ ਦਾ ਇੱਡਾ ਵੱਡਾ ਪਸਾਰਾ ਹੈ।

(ਇਸਲਾਮ ਵਿਚ ਚਾਰ ਕਤੇਬਾਂ :- ੧. ਕੁਰਾਨ, ੨. ਅੰਜੀਲ, ੩. ਤੌਰੇਤ, ੪. ਜੰਬੂਰ ਅਤੇ ਮੁਹੰਮਦ ਸਾਹਿਬ ਦੇ ਚਾਰ ਪੈਰੋਕਾਰ ਉਨ੍ਹਾਂ ਨੂੰ ਚਾਰ ਯਾਰ ਦਾ ਦਰਜਾ ਹੈ ਭਾਵ ਚਾਰ ਮਿੱਤਰਾਂ ਦਾ ਦਰਜਾ ਹੈ। ਜਿਵੇਂ ਗੁਰੂ ਸਾਹਿਬ ਨੇ ਪੰਜ ਪਿਆਰੇ ਸਾਜੇ ਹਨ। ਇਉਂ ਮੁਹੰਮਦ ਸਾਹਿਬ ਨੇ ਚਾਰ ਯਾਰ ਕੀਤੇ ਹਨ)।

ਗੁਰੂ ਘਰ ਦੇ ਵੇਦ ਵਿਆਸ ਭਾ. ਗੁਰਦਾਸ ਜੀ ਸੰਸਾਰ ਦੀ ਪੈਦਾਇਸ਼ ਬਾਰੇ ਇਉਂ ਕਥਨ ਕਰਦੇ ਹਨ :-

੧. ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ।

੨. ਰਕਤਿ ਬਿੰਦ ਕੀ ਦੇਹਿ ਰਚਿ ਪੰਚਿ ਤਤ ਕੀ ਜੜਿਤ ਜੜਾਈ।

੩. ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ।
੪. ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ।
੫. ਪੰਚ ਤਤ ਪੰਚੀਸਿ ਗੁਨਿ ਸਤ੍ਰੁ ਮਿਤ੍ਰੁ ਮਿਲਿ ਦੇਹਿ ਬਣਾਈ।
੬. ਖਾਣੀ ਬਾਣੀ ਚਲਿਤੁ ਕਰਿ ਆਵਾ ਗਉਣੁ ਚਰਿਤ ਦਿਖਾਈ।
੭. ਚਉਰਾਸੀਹ ਲਖ ਜੋਨਿ ਉਪਾਈ॥ ੨॥

(ਵਾਰ ੧, ਪਉੜੀ ੨)

੧. ਸੰਸਾਰ ਦੀ ਉਤਪਤੀ ਤੋਂ ਪਹਿਲਾਂ ਨਾ ਸਾਹ ਤੇ ਨਾ ਹੀ ਮਾਸ=ਸਰੀਰ ਸਨ। ਅੰਧਾ ਧੁੰਦ ਸੀ ਜਾਂ ਕੁਝ ਹੋਰ ਸੀ, ਇਸ ਗੱਲ ਦੀ ਕੋਈ ਖ਼ਬਰ ਨਹੀਂ ਪਾਈ ਜਾਂਦੀ।
੨. ਮਾਂ ਦੀ ਰਕਤ ਅਤੇ ਪਿਉ ਦੀ ਬਿੰਦ ਤੋਂ ਦੇਹ ਦੀ ਰਚਨਾ ਕਰਕੇ ਪੰਜਾਂ ਤੱਤਾਂ ਦੀ ਜੜਤ ਜੜਾ ਦਿੱਤੀ ਹੈ।
੩. ਪੰਜ ਤੱਤ ਇਹ ਹਨ :- ਪੌਣ=ਹਵਾ, ਪਾਣੀ ਤੇ ਅੱਗ, ਚੌਥੀ ਨਾਲ ਧਰਤੀ ਮਿਲਾਈ ਹੈ।
੪. ਪੰਜਵਾਂ ਵਿਚ ਅਕਾਸ਼ ਕਰਕੇ ਕਰਤਾ ਵਾਹਿਗੁਰੂ ਦੇਹ ਵਿਚ ਛੇਵੇਂ ਅਸਥਾਨ 'ਤੇ ਨਾ ਦਿੱਸਣ ਵਾਲਾ ਹੋ ਕੇ ਸਮਾਈ ਕਰਦਾ ਹੈ ਭਾਵ ਚੇਤਨ ਸੱਤਾ ਛੇਵੀਂ ਹੈ।
੫. ਉਪਰੋਕਤ ਪੰਜਾਂ ਦੇ ਪੱਚੀ ਗੁਣ ਕਰਕੇ (ਜਿਸਨੂੰ ਵਿਦਾਂਤ ਵਿਚ ਪੱਚੀ ਪ੍ਰਕਿਰਤੀਆਂ ਆਖਦੇ ਹਨ) ਜੋ ਪੰਜ ਤੱਤ ਸ਼ੱਤਰੂ=ਇਕ ਦੂਜੇ ਦੇ ਵਿਰੋਧੀ ਸਨ, ਪਰ ਇਨ੍ਹਾਂ ਨੇ ਮਿੱਤਰਾਂ ਵਾਂਗੂੰ ਮਿਲ ਕੇ ਦੇਹ ਬਣਾ ਦਿੱਤੀ ਹੈ।
੬. ਵਾਹਿਗੁਰੂ ਨੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਅਤੇ ਚਾਰ ਬਾਣੀਆਂ (ਬੈਖਰੀ, ਮਧਮਾ, ਪਸਤੀ, ਪਰਾ) ਦਾ ਚਰਿਤ੍ਰ (ਕੌਤਕ) ਕਰਕੇ ਆਉਣ ਜਾਣ ਦਾ ਤਮਾਸ਼ਾ ਦਿਖਾਇਆ ਹੈ।
੭. ਕੁਲ ਚੁਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹਨ।

ਇਸ ਪ੍ਰਕਾਰ ਪ੍ਰਮੇਸ਼ਰ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਇਸ ਪਉੜੀ ਦਾ ਭਾਵ ਭਾਈ ਸਾਹਿਬ ਜੀ ਗੁਰਬਾਣੀ ਵਿਚ ਉਨ੍ਹਾਂ ਤੁਕਾਂ ਅਨੁਸਾਰ ਕਰਦੇ ਹਨ ਜਿਨ੍ਹਾਂ ਤੁਕਾਂ ਵਿਚ ਵਾਹਿਗੁਰੂ ਵਲੋਂ ਸ੍ਰਿਸ਼ਟੀ ਰਚਾਉਣ ਦੇ ਸੰਕੇਤ ਮਿਲਦੇ ਹਨ। ਸਭ ਤੋਂ ਪਹਿਲਾਂ ਕੀ ਸੀ ? ਅੰਧੇਰ ਘੁਪ ਸੀ ਜਾਂ ਕੁਝ ਹੋਰ ਸੀ, ਉਹ ਕੁਝ ਸੀ ਜੋ ਕਹਿਣ ਵਿਚ ਨਹੀਂ ਆਉਂਦਾ, ਪਰ ਪ੍ਰਮਾਣਾਂ ਵਿਚ ਇਕ ਪ੍ਰਤੱਖ ਪ੍ਰਮਾਣ ਕਿਹਾ ਜਾਂਦਾ ਹੈ, ਕਿਸੇ ਚੀਜ਼ ਨੂੰ ਸਾਹਮਣੇ ਦੇਖਕੇ ਗਿਆਨ ਹੋਣਾ। ਸਰੀਰ ਪ੍ਰਤੱਖ ਦਿੱਸ ਰਹੇ ਹਨ। ਉਨ੍ਹਾਂ ਦੀ ਬਣਤਰ ਮਾਂ ਦੀ ਰਕਤ ਤੇ ਪਿਤਾ ਦੇ ਵੀਰਜ ਤੋਂ ਸੋਹਣੀ ਮੂਰਤ ਤੋਂ ਸੂਰਤ ਪੈਦਾ ਹੋਈ।

ਅਤੇ ਇਹ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੈ, ਭਾਵੇਂ ਪੰਜ ਤੱਤ ਸੁਤੰਤਰ ਰੂਪ ਵਿਚ ਕੁਝ ਨਹੀਂ ਕਰ ਸਕਦੇ। ਕਾਰਨ ਕੀ ? ਜੜ੍ਹ ਹਨ। ਇਸ ਲਈ ਕੋਈ ਕਿਰਿਆ ਕਰਾਉਣ ਵਾਲਾ ਜ਼ਰੂਰ ਚਾਹੀਦਾ ਹੈ। ਉਹ ਕਿਰਿਆ ਕਰਾਉਣ ਵਾਲੀ ਸ਼ਕਤੀ ਚੇਤਨ ਸੱਤਾ, ਬ੍ਰਹਮ ਦੀ ਅੰਸ਼, ਚਾਰ ਖਾਣੀਆਂ ਤੇ ਚਾਰ ਬਾਣੀਆਂ ਦੁਆਰਾ ਚੁਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹਨ। ਸ੍ਰਿਸ਼ਟੀ ਦੀ ਰਚਨਾ ਬਾਰੇ ਹੋਰ ਸ਼ਾਸਤ੍ਰਾਂ ਨਾਲੋਂ ਵਿਦਾਂਤ ਦੀ ਪ੍ਰਕਿਰਿਆ ਮੰਨਣਯੋਗ ਜਾਪਦੀ ਹੈ। ਵਿਦਾਂਤ ਸ਼ਾਸਤ੍ਰਾਂ ਵਿਚ ਪ੍ਰਮਾਣ ਤਾਂ ਭਾਵੇਂ ਹੋਰ ਭੀ ਹਨ, ਇਥੇ ਅਧਿਆਤਮ ਇਕ ਛੋਟਾ ਜਿਹਾ ਸੂਤਰ ਦਿੱਤਾ ਜਾਂਦਾ ਹੈ :-

*ਏਕ ਬ੍ਰਹਮ ਚੇਤਨ ਅਖੰਡਤਾ ਤਾ ਤੇ ਉਪਜੀ ਇਛਾ।*
*ਤਾਂ ਹੀ ਕਉ ਮਾਇਆ ਕਹੀਅਤ ਹੈ ਨੀਕੇ ਸੁਨੀਐ ਸਿਛਾ।*
*ਮਾਇਆ ਜੜ ਚੈਤੰਨ ਬ੍ਰਹਮ ਕੌ ਤਾਂ ਮੇ ਭਇਓ ਅਭਾਸ।*

*ਸਤਿਰਜ ਤਮ ਤੀਨੋਂ ਉਪਜਾਏ, ਤਾਂਤੇ ਦ੍ਵੈਤ ਬਿਲਾਸ।*

(ਅਧਿਆਤਮ ਪ੍ਰਕਾਸ਼, ਦੋਹਰਾ ੨੩)

ਇਕ ਜੋ ਵਿਆਪਕ ਸਰੂਪ ਅਖੰਡਤਾ=ਟੁਕੜਿਆਂ ਤੋਂ ਰਹਿਤ ਚੇਤਨ ਸਰੂਪ ਪ੍ਰਮੇਸ਼ਰ ਹੈ ਉਸ ਵਿਚ ਜਿਸ ਵੇਲੇ ਇਕ ਤੋਂ ਅਨੇਕ ਹੋਣ ਦੀ ਇੱਛਾ ਪੈਦਾ ਹੋਈ, ਉਸ ਇੱਛਾ ਦਾ ਨਾਂ ਹੀ ਮਾਇਆ ਕਿਹਾ ਜਾਂਦਾ ਹੈ। ਇਸ ਸਿਖਿਆ ਨੂੰ ਜਗਿਆਸੂ ਪ੍ਰਤੀ ਸੁਨਣ ਦੀ ਪ੍ਰੇਰਨਾ ਕਰਦੇ ਹਨ। ਮਾਇਆ ਜੜ੍ਹ, ਜੋ ਮਾਇਆ ਜੜ੍ਹ ਰੂਪ ਹੈ। ਉਸ ਚੇਤਨ ਬ੍ਰਹਮ ਦਾ ਮਾਇਆ ਵਿਚ ਅਭਾਸ=ਪ੍ਰਤੀਬਿੰਬ ਭਾਵ, ਪਰ੍ਛਾਵਾਂ ਪਿਆ, ਉਸ ਮਾਇਆ ਤੋਂ ਸਤ, ਰਜ, ਤਮ, ਤਿੰਨ ਗੁਣ ਪੈਦਾ ਹੋਏ। ਇਸ ਤੋਂ ਦ੍ਵੈਤ=ਦੂਜਾਪਣ ਜੀਵ ਤੇ ਈਸ ਦਾ ਭਾਵ ਪੈਦਾ ਹੋਇਆ। ਇਹ ਮਾਇਆ ਦਾ ਬਿਲਾਸ=ਕੌਤਿਕ ਹੈ। ਜਪੁਜੀ ਸਾਹਿਬ ਦੀ ੩੦ਵੀਂ ਪਉੜੀ ਦੇ ਕਥਨ ਅਨੁਸਾਰ ਜਦੋਂ ਇਕ ਤੋਂ ਦੂਸਰੀ ਮਾਇਆ ਪੈਦਾ ਹੋਈ। ਉਸ ਮਾਇਆ ਨੇ ਤਿੰਨ ਗੁਣ ਪੈਦਾ ਕੀਤੇ। ਤਿੰਨ ਗੁਣਾਂ ਤੋਂ ਪੰਜ ਤੱਤ ਸੂਖਮ ਤੋਂ ਅਸਥੂਲ ਹੋਏ। ਇਨ੍ਹਾਂ ਦਾ ਵੇਰਵਾ ਤਾਂ ਭਾਵੇਂ ਬਹੁਤ ਵੱਡਾ ਹੈ, ਪਰ ਸੰਖੇਪ ਵਿਚ ਦਿੱਤਾ ਜਾਂਦਾ ਹੈ। ਮਾਇਆ ਮਹਿੱਤਤਵ :- (ਸੰਗਯਾ :- ਸਾਂਖਸ਼ਾਸਤ੍ਰ ਅਨੁਸਾਰ ਮਹੱਤਤ, ਚੌਵੀ ਤੱਤਾਂ ਦੇ ਅੰਤਰਗਤ ਦਾ ਤੱਤ੍ਵ ਪ੍ਰਕਿਰਤ ਦਾ ਕਾਰਯ ਰੂਪ, ਹੰਕਾਰ ਦਾ ਆਦਿ ਕਾਰਨ, ਇਸਦਾ ਨਾਮ ਬੁਧ ਤੱਤਵ ਵੀ ਲਿਖਿਆ ਹੈ) ਹੋਇਆ। ਅਕਾਸ਼ ਦਾ ਗੁਣ ਸ਼ਬਦ ਹੈ। ਅਕਾਸ਼ ਤੋਂ ਪੌਣ ਦਾ ਜਨਮ ਹੋਇਆ ਤੇ ਹਵਾ ਵਿਚ ਇਕ ਗੁਣ ਆਪਣੇ ਪਿਤਾ ਦਾ ਜੋ ਸ਼ਬਦ ਹੈ ਅਕਾਸ਼ ਤੋਂ ਪ੍ਰਾਪਤ ਹੋਇਆ। ਦੂਸਰਾ ਸਪਰਸ਼ਤਾ ਦਾ ਗੁਣ ਹਵਾ ਦਾ ਆਪਣਾ ਹੈ। ਹਵਾ ਤੋਂ ਅੱਗੇ ਅਗਨੀ ਪੈਦਾ ਹੋਈ ਜਿਸ ਵਿਚ ਸ਼ਬਦ ਅਕਾਸ਼ ਦਾ, ਸਪਰਸ਼ ਹਵਾ ਦਾ, ਤੇ ਰੂਪ ਆਪਣਾ ਗੁਣ ਪੈਦਾ ਹੋਇਆ। ਅਗਨੀ ਤੋਂ ਪਾਣੀ ਪੈਦਾ ਹੋਇਆ, ਜਿਸ ਵਿਚ ਰਸ ਪਾਣੀ ਦਾ ਆਪਣਾ ਗੁਣ, ਬਾਕੀ ਪਿਛਲੇ ਤੱਤਾਂ ਦੇ ਸ਼ਬਦ, ਸਪਰਸ਼, ਰੂਪ, ਗੁਣ ਮਿਲ ਗਏ, ਇਥੋਂ ਤਕ ਚਾਰ ਗੁਣ ਹੋ ਗਏ ਹਨ। ਪਾਣੀ ਤੋਂ ਧਰਤੀ ਪੈਦਾ ਹੋਈ। ਧਰਤੀ ਦਾ ਆਪਣਾ ਗੁਣ ਗੰਧ। ਪਿਛਲੇ ਚਾਰ ਗੁਣ ਪਿਛਲਿਆਂ ਤੱਤਾਂ ਦੇ ਸ਼ਬਦ, ਸਪਰਸ਼, ਰੂਪ, ਰਸ, ਪ੍ਰਾਪਤ ਹੋ ਕੇ ਇਥੇ ਪੰਜ ਗੁਣ ਤੱਤਾਂ ਵਿਚੋਂ ਪ੍ਰਗਟ ਹੋਏ। ਇਨ੍ਹਾਂ ਪੰਜਾਂ ਤੱਤਾਂ ਦੀਆਂ ਜੋ ਪੱਚੀ ਪ੍ਰਕਿਰਤੀਆਂ ਬਣੀਆਂ ਹਨ, ਉਨ੍ਹਾਂ ਦਾ ਇਕ ਵੀਚਾਰ ਮੁਖ ਰੂਪ ਵਿਚ ਸਮਝਣ ਵਾਲਾ ਇਹ ਹੈ ਕਿ ਵੰਡ ਸਮੇਂ ਹਰ ਇਕ ਤੱਤ ਨੇ ਆਪਣਾ ਮੁੱਖ ਭਾਗ ਰੱਖ ਕੇ ਅੱਧੇ ਭਾਗ ਦੇ ਚਾਰ ਹਿੱਸੇ ਕਰਕੇ ਬਾਕੀ ਦੇ ਚਾਰ ਤੱਤਾਂ ਵਿਚ ਵੰਡ ਦਿੱਤੇ। ਹਰ ਇਕ ਤੱਤ ਨੇ ਐਸਾ ਹੀ ਕੀਤਾ ਜਿਸ ਤੋਂ ੫x੫=੨੫ ਪ੍ਰਕਿਰਤੀਆਂ ਬਣੀਆਂ, ਜਿਨ੍ਹਾਂ ਦਾ ਇਕ ਦ੍ਰਿਸ਼ਟਾਂਤ ਰੂਪ ਵਿਚ ਸਮਝਣਾ ਸੌਖਾ ਹੋਵੇਗਾ। ਜਿਸ ਤਰ੍ਹਾਂ ਪੰਜ ਵਿਅਕਤੀਆਂ ਕੋਲ ਪੰਜ ਤਰ੍ਹਾਂ ਦੇ ਫਲ ਹੋਣ। ਹਰ ਇਕ ਵਿਅਕਤੀ ਆਪਣੇ-ਆਪਣੇ ਫਲ ਦੇ ਦੋ ਬਰਾਬਰ ਹਿੱਸੇ ਕਰ ਲਵੇ। ਇਕ ਅਰਧ ਭਾਗ ਆਪਣੇ ਕੋਲ ਰੱਖਕੇ ਦੂਜੇ ਅਰਧ ਭਾਗ ਦੇ ਚਾਰ ਹਿੱਸੇ ਕਰਕੇ ਦੂਜੇ ਚਾਰ ਵਿਅਕਤੀਆਂ ਨੂੰ ਵੰਡ ਦੇਵੇ। ਜਦੋਂ ਪੰਜੇ ਵਿਅਕਤੀ ਪਹਿਲੇ ਵਿਅਕਤੀ ਦੀ ਤਰ੍ਹਾਂ ਵੰਡ ਕਰ ਲੈਣਗੇ ਤਾਂ ਸਾਰੇ ਵਿਅਕਤੀਆਂ ਕੋਲ ਪੰਜੇ ਫਲਾਂ ਦੇ ਪੰਜ-ਪੰਜ ਟੁਕੜੇ ਹੋ ਜਾਣਗੇ, ਜਿਨ੍ਹਾਂ ਦੀ ਗਿਣਤੀ ੨੫ ਹੋਵੇਗੀ। ਇਥੇ ਇਹ ਵੀ ਧਿਆਨ ਰੱਖਣ ਵਾਲੀ ਗੱਲ ਹੈ ਕਿ ਅਰਧ ਭਾਗ ਜੋ ਹਰ ਇਕ ਵਿਅਕਤੀ ਨੇ ਆਪਣੇ ਕੋਲ ਰਖਿਆ, ਉਹ ਮੁਖ ਭਾਗ ਹੈ। ਇਸੇ ਤਰ੍ਹਾਂ ਤੱਤਾਂ ਦੀ ਵੰਡ ਨੂੰ ਸਮਝਣਾ। ਹਰ ਇਕ ਤੱਤ ਦਾ ਮੁਖ ਭਾਗ ਉਸ ਤੱਤ ਕੋਲ ਰਿਹਾ ਤੇ ਬਾਕੀ ਹਿੱਸੇ ਚਾਰ ਤੱਤਾਂ ਨੂੰ ਵੰਡ ਦਿੱਤੇ, ਜਿਨ੍ਹਾਂ ਦਾ ਨਕਸ਼ਾ ਇਸ ਪ੍ਰਕਾਰ ਹੈ :-

# ਸਾਕਾਰ

| | ਪ੍ਰਿਥਵੀ ⬇ | ਜਲ ⬇ | ਅੱਗ ⬇ | ਹਵਾ ⬇ | ਅਕਾਸ਼ ⬇ |
|---|---|---|---|---|---|
| ਪ੍ਰਿਥਵੀ ➡ | ਅਸਥ ੦ | ਮਾਸ | ਨਾੜੀਆਂ | ਚਮੜੀ | ਰੋਮ |
| ਜਲ ➡ | ਰੁਧਰ | ਬੀਰਜ ੦ | ਪਿਤ | ਸਵੇਤ | ਲਾਹ |
| ਅੱਗ ➡ | ਆਲਸ | ਮੁਖ ਪ੍ਰਭਾ | ਛੁਧਾ ੦ | ਪਿਆਸ | ਨਿੰਦ੍ਰਾ |
| ਹਵਾ ➡ | ਸੰਕੋਚਨਾ | ਚਲਣਾ | ਕੁਦਣਾ | ਦੌੜਨਾ ੦ | ਪਸਰਨਾ |
| ਅਕਾਸ਼ ➡ | ਕਮਰ | ਉਦਰ | ਹਿਰਦਾ | ਕੰਠ | ਸਿਰ ੦ |

ਨੋਟ :- (੦) ਇਹ ਨਿਸ਼ਾਨੀ ਮੁਖ ਭਾਗ ਦੀ ਹੈ।

➡ ਇਹ ਨਿਸ਼ਾਨੀ ਤੱਤਾਂ ਦੇ ਵੰਡ ਸਮੇਂ ਆਏ ਹਿੱਸਿਆਂ ਦੀ ਹੈ।

⬇ ਇਹ ਨਿਸ਼ਾਨੀ ਵੰਡ ਤੋਂ ਪਹਿਲਾਂ ਆਪਣੇ ਹਿੱਸਿਆਂ ਦੀ ਹੈ।

ਸੋ ਇਸ ਢੰਗ ਨਾਲ ਨਿਰਾਕਾਰ ਤੋਂ ਸਾਕਾਰ ਹੋਣ ਦੀ ਵੀਚਾਰ ਗੁਰਬਾਣੀ ਅਤੇ ਵੇਦ ਸ਼ਾਸਤਰਾਂ ਵਿਚ ਵੱਖਰੇ-ਵੱਖਰੇ ਢੰਗ ਨਾਲ ਕਥਨ ਕੀਤੀ ਹੋਈ ਹੈ। ਇਥੇ ਕੇਵਲ ਵੰਨਗੀ ਮਾਤਰ ਕਥਨ ਕੀਤਾ ਹੈ। ਜੇ ਵਿਸਥਾਰ ਨਾਲ ਲਿਖਿਆ ਜਾਵੇ ਤਾਂ ਗ੍ਰੰਥ ਦੇ ਵਧ ਜਾਣ ਦਾ ਭੈਅ ਹੈ। ਇਥੇ ਇਸ ਵਿਸ਼ੇ ਨਾਲ ਸਬੰਧਤ ਜ਼ਰੂਰੀ ਅਤੇ ਸੁਨਹਿਰੀ ਅੰਸ਼ ਲਏ ਗਏ ਹਨ। ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਦੀ ਸਿਧਾਂ ਨਾਲ ਗੋਸ਼ਟ ਇਕ ਅਹਿਮ ਘਟਨਾ ਸੀ, ਜਿਸ ਵਿਚ ਸਿਧਾਂ ਨੇ ਬੇਸ਼ੁਮਾਰ ਪ੍ਰਸ਼ਨ ਕੀਤੇ ਅਤੇ ਗੁਰੂ ਸਾਹਿਬ ਜੀ ਨੇ ਸਭ ਨੂੰ ਬਾਣੀ ਅਨੁਸਾਰ ਉੱਤਰ ਦੇ ਕੇ ਸ਼ੰਕਾ-ਰਹਿਤ ਕੀਤਾ। ਉਹਨਾਂ ਪ੍ਰਸ਼ਨਾਂ ਦੀ ਲੜੀ ਵਿਚੋਂ ਇਕ ਪ੍ਰਸ਼ਨ ਇਹ ਵੀ ਸੀ ਕਿ ਹੇ ਨਾਨਕ ਨਿਰੰਕਾਰੀ ! ਸ੍ਰਿਸ਼ਟੀ ਦੀ ਰਚਨਾ ਕਿਸ ਪ੍ਰਕਾਰ ਰਚੀ ਗਈ ਹੈ ? ਕਿਉਂਕਿ ਸ਼ਾਸਤ੍ਰਾਂ ਵਾਲਿਆਂ ਦੀ ਇਕ ਮੱਤ ਨਹੀਂ ਹੈ। ਸ਼ਾਸਤ੍ਰਾਂ ਵਾਲੇ ਇਸ ਸਿਧਾਂਤ 'ਤੇ ਇਕ ਦੂਜੇ ਨਾਲ ਟਕਰਾਉਂਦੇ ਹਨ। ਜੈਸਾ ਕਿ ਨਿਆਇ ਸ਼ਾਸਤ੍ਰ ਨੇ ਸ੍ਰਿਸ਼ਟੀ ਦੀ ਰਚਨਾ ਪ੍ਰਮਾਣੂਆਂ ਤੋਂ ਮੰਨੀ ਹੈ। ਚਾਰ ਬਾਕੀਆਂ ਨੇ ਤੱਤਾਂ ਤੋਂ ਪ੍ਰਮਾਣਤ ਕੀਤੀ ਹੈ। ਸਾਂਖ ਮੱਤ ਵਾਲੇ ਸ੍ਰਿਸ਼ਟੀ ਦੀ ਰਚਨਾ ਪ੍ਰਧਾਨ ਤੋਂ ਮੰਨਦੇ ਹਨ। ਪ੍ਰਧਾਨ=ਸਾਂਖ ਮੱਤ ਅਨੁਸਾਰ ਸਤ, ਰਜ, ਤਮ ਰੂਪ ਪ੍ਰਕ੍ਰਿਤਿ ਜੋ ਜਗਤ ਦਾ ਉਪਾਦਾਨ ਕਾਰਨ ਹੈ। ਬਿਸੇਖਕ ਮੱਤ ਵਾਲੇ ਕਾਲ ਤੋਂ ਪੂਰਬ ਮੀਮਾਂਸਾ ਵਾਲੇ ਕਰਮਾਂ ਤੋਂ, ਵੈਸ਼ਨਵ ਮੱਤ ਵਾਲੇ ਸੰਭੂ ਮੁਨਿ ਤੇ ਸਤਰੂਪਾ ਤੋਂ ਮੰਨਦੇ ਹਨ। ਸਤਰੂਪਾ=ਸਤ =ਸੈਂਕੜੇ ਹਨ ਜਿਸਦੇ ਰੂਪ, ਐਸੀ ਸ੍ਵਯੰਭੂ ਮਨ ਦੀ ਇਸਤ੍ਰੀ, ਪੁਰਾਣਾਂ ਵਿਚ ਜ਼ਿਕਰ ਹੈ ਕਿ ਬ੍ਰਹਮਾਂ ਨੇ ਆਪਣੇ ਸਰੀਰ ਦੇ ਦੋ ਭਾਗ ਕਰ ਦਿੱਤੇ, ਅੱਧੇ ਤੋਂ ਸ੍ਵਯੰਭੂ ਮਨੁ ਅਤੇ ਅੱਧ ਤੋਂ ਸਤਰੂਪਾ ਰਚੀ। ਇਸ ਜੋੜੇ ਨੇ ਸਾਰੇ ਸੰਸਾਰ ਦੀ ਰਚਨਾ ਕੀਤੀ। *ਯਥਾ :* ਪੂਰਬ ਬਿਧਿ ਤੇ ਮਨੁ ਸਤਰੂਪਾ॥ ਨਰਤਿਯ ਉਪਜੇ ਗੁਣਨ ਅਨੂਪਾ॥ (ਨਾਨਕ ਪ੍ਰਕਾਸ਼) (੩) ਹਿੰਦੂ ਮੱਤ ਅਨੁਸਾਰ ਮਨੁੱਖ ਜਾਤਿ ਦਾ ਆਦਿਪੁਰਖ ਜੇਹਾ ਕਿ ਬਾਈਬਲ ਅਤੇ ਕੁਰਾਨ ਵਿਚ ਆਦਮ ਮੰਨਿਆ ਹੈ। ਇਹ ਬ੍ਰਹਮ ਦਾ ਮਾਨਸ ਪੁਤ੍ਰ ਲਿਖਿਆ ਹੈ। ਹਰੇਕ ਕਲਪ ਵਿਚ ਚੌਦਾਂ ਮਨ ਹੁੰਦੇ ਹਨ ਅਤੇ ਇਕ ਮਨ ਦਾ ਸਮਾਂ "ਮਨ੍ਵੰਤਰ" ਕਹਾਉਂਦਾ ਹੈ, ਜਿਸਦਾ ਪ੍ਰਮਾਣ ਯੁਗਾਂ ਦੀਆਂ ੭੧ ਚੌਕੜੀਆਂ ਹੈ। ਚੌਦਾਂ ਮਨ ਇਹ ਹਨ:-

ਸ੍ਵਾਯੰਭਵੁ, ਸ੍ਵਾਰੋਚਿਸ, ਔਤੱਮ, ਤਾਮਸ, ਰੈਵਤ, ਚਾਕੁਸ, ਵੈਵਸ੍ਵਤ, ਸਾਵਣਿੰ, ਦਕਸਾਵਣਿੰ, ਬ੍ਰਹਮਸਾਵਣਿੰ, ਧਮੰਸਾਵਣਿੰ, ਰੁਦ੍ਰਸਾਵਣਿੰ, ਦੇਵਸਾਵਣਿੰ ਅਤੇ ਇੰਦ੍ਰਸਾਵਣਿੰ। ਮਤਸਯ ਪੁਰਾਣ ਵਿਚ ਇਹ ਨਾਮ ਦਿੱਤੇ : ਸ੍ਵਾਯੰਭੁਵ, ਸ੍ਵਾਰੋਚਿਸ, ਔਤੱਮ, ਤਾਮਸ, ਰੈਵਤ, ਚਾਕੁਸ, ਵੈਵਸ੍ਵਤ, ਸਾਵਣਿੰ, ਰੌਚਯ, ਭੌਤਯ, ਮੇਰੁਸਾਵਣਿੰ, ਰਿਭੁ (ऋभु) ਰਿਤੁਧਾਮਾ (ऋतुधामा), ਬਿੰਬਕਸੇਨ। ਸਭ ਤੋਂ ਪਹਿਲਾਂ ਸ੍ਵਾਯੰਭਵ ਮਨ ਬਿਨਾਂ ਕਿਸੇ ਦੀ ਸਹਾਇਤਾ ਦੇ ਸ੍ਵਯੰ (ਆਪ ਹੀ) ਉਤਪੰਨ ਹੋਇਆ ਅਤੇ ਆਪ ਨੂੰ ਦੋ ਭਾਗਾਂ ਵਿਚ ਕੀਤਾ। ਸੱਜਾ ਪਾਸਾ ਪੁਰਖ ਅਤੇ ਖੱਬਾ ਨਾਰੀ। ਇਸ ਜੋੜੇ ਨੇ ਪ੍ਰਜਾਪਤਿ ਆਦਿ ਰਚੇ। ਇਕ ਥਾਂ ਲਿਖਿਆ ਹੈ ਕਿ ਬ੍ਰਹਮਾ ਨੇ ਮਨੁ ਨੂੰ ਆਪਣੇ ਜੇਹਾ ਪੈਦਾ ਕੀਤਾ ਅਤੇ ਉਸਦਾ ਅੱਧਾ ਸਰੀਰ ਸਤਰੂਪਾ ਬਣਾ ਕੇ ਮਨੁ ਦੀ ਵਹੁਟੀ ਬਣਾਈ, ਜਿਸ ਤੋਂ ਅਨੇਕ ਪ੍ਰਕਾਰ ਦੀ ਰਚਨਾ ਹੋਈ। ਮਨੁ ਦੇ ਬਣਾਏ ਸੂਤ੍ਰ ਧਰਮ ਦਾ ਮੂਲ ਮੰਨੇ ਜਾਂਦੇ ਹਨ ਅਤੇ ਇਸੇ ਦਾ ਨਾਮ "ਮਾਨਵ ਧਰਮ ਸ਼ਾਸਤ੍ਰ" ਹੈ, ਇਨ੍ਹਾਂ ਸੂਤ੍ਰਾਂ ਦੇ ਆਧਾਰ ਪੁਰ ਭ੍ਰਿਗੂ ਨੇ ਮਨੁਸਿਮ੍ਰਤੀ ਲਿਖੀ ਹੈ, ਜਿਸਦੇ ੧੨ ਅਧਯਾਯ ਅਤੇ ੨੭੦੪ ਸਲੋਕ ਹਨ। ਇਹ ਗ੍ਰੰਥ ਹਿੰਦੂਮਤ ਦਾ ਕਾਨੂੰਨ (Law) ਹੈ। ਸਤਪਥ ਬ੍ਰਾਹਮਣ ਦੇ ਅਧਾਰ ਪੁਰ ਅਗਨਿ ਪੁਰਾਣ ਆਦਿ ਅਨੇਕ ਗ੍ਰੰਥਾਂ ਵਿਚ ਲਿਖਿਆ ਹੈ ਕਿ ਇਕ ਵਾਰ ਵੈਵਸ੍ਵਤ ਮਨੁ, ਕ੍ਰਿਤਮਾਲਾ (ਮਲਯ ਪਰਵਤ ਤੋਂ ਨਿਕਲੀ ਇਕ ਨਦੀ) ਨਦੀ ਪੁਰ ਤਰਪਣ ਕਰ ਰਿਹਾ ਸੀ ਤਾਂ ਉਸਦੇ ਹੱਥਾਂ ਵਿਚ ਇਕ ਮੱਛੀ ਆ ਗਈ ਅਰ ਅਕਾਸ਼ਬਾਣੀ ਹੋਈ ਕਿ – "ਇਸ ਮੱਛੀ ਨੂੰ ਨਾ ਤਿਆਗੀਂ", ਇਹ ਮੱਛੀ ਵੱਡੇ ਆਕਾਰ ਵਾਲੀ ਹੁੰਦੀ ਗਈ। ਪ੍ਰਲਯ ਦੇ ਸਮੇਂ ਮਨੁ ਆਪਣੇ ਪਰਿਵਾਰ ਅਤੇ ਜੀਵ ਜੰਤੂ ਲੈ ਕੇ ਇਕ ਕਿਸ਼ਤੀ ਵਿਚ ਪ੍ਰਵੇਸ਼ ਹੋ ਗਿਆ, ਅਤੇ ਉਸ ਮੱਛੀ ਦੇ ਸਿੰਗ ਨਾਲ ਬੇੜੀ ਬੰਨ੍ਹ ਦਿੱਤੀ ਜਿਸ ਤੋਂ ਸਾਰੇ ਬਚ ਗਏ। ਭਾਗਵਤ ਵਿਚ ਲੇਖ ਹੈ ਕਿ ਮਹਾਰਿਖੀ ਸਤਯਵ੍ਰਤ ਹੀ ਵੈਵਸ੍ਵਤ ਮਨੁ ਕਹਾਇਆ ਅਤੇ ਮੱਛ ਭਗਵਾਨ ਨੇ ਇਸੇ ਨੂੰ ਸੋਨੇ ਦਾ ਮੱਛ ਹੋ ਕੇ ਪ੍ਰਲਯ ਸਮੇਂ ਕਿਸ਼ਤੀ ਵਿਚ ਬਚਾਇਆ ਸੀ। ਮਹਾਂ ਭਾਰਤ ਵਿਚ ਕਥਾ ਹੈ ਕਿ ਮੱਛ ਭਗਵਾਨ ਦੇ ਕਹਿਣ ਅਨੁਸਾਰ ਮਨੁ ਨੇ ਪ੍ਰਲਯ ਤੋਂ ਪਹਿਲਾਂ ਹੀ ਕਿਸ਼ਤੀ ਬਣਾ ਲਈ ਸੀ ਅਤੇ ਪ੍ਰਲਯ ਹੋਣ ਪੁਰ ਮਨੁ ਸੱਤ ਰਿਖੀਆਂ ਅਤੇ ਜੀਵ ਜੰਤੂ ਤਥਾ ਬਿਰਛ ਆਦਿ ਦੇ ਬੀਜ ਲੈ ਕੇ ਕਿਸ਼ਤੀ ਵਿਚ ਪ੍ਰਵੇਸ਼ ਹੋ ਗਿਆ ਅਤੇ ਬੇੜੀ ਮੱਛ ਦੇ ਸਿੰਗ ਨਾਲ ਬੱਧੀ। ਬਹੁਤ ਵਰ੍ਹੇ ਪਿੱਛੋਂ ਇਹ ਕਿਸ਼ਤੀ ਹਿਮਾਲਯ ਦੀ ਚੋਟੀ ਨਾਲ ਬੰਨ੍ਹੀ ਗਈ, ਜਿਸ ਦਾ ਹੁਣ ਭੀ ਨਾਮ "ਨੌਕਾਬੰਧਨ" ਹੈ। ਕਰਨਲ ਟਾਡ (Tod) ਲਿਖਦਾ ਹੈ ਕਿ ਨੂਹ ਇਹੀ ਮਨੁ ਸੀ। ਇਹ ਸਾਰੀ ਵਿਆਖਿਆ ਵੈਸ਼ਨਵ ਮੱਤ ਨਾਲ ਸਬੰਧਤ ਹੈ। ਸ੍ਰਿਸ਼ਟੀ ਦੀ ਰਚਨਾ ਬਾਰੇ ਵਿਦਾਂਤੀਆਂ ਦਾ ਐਸਾ ਮੱਤ ਹੈ। ਸ੍ਰਿਸ਼ਟੀ ਦੀ ਰਚਨਾ ਅਗਿਆਨ ਤੋਂ ਰਚੀ ਗਈ ਹੈ ਅਥਵਾ ਈਸ਼ਵਰ ਤੋਂ ਸ੍ਰਿਸ਼ਟੀ ਦੀ ਰਚਨਾ ਰਚੀ ਗਈ ਹੈ। ਸੋ ਇਸ ਪ੍ਰਕਾਰ ਦੀਆਂ ਵੱਖਰੀਆਂ-ਵੱਖਰੀਆਂ ਸ੍ਰਿਸ਼ਟੀ ਦੇ ਪੈਦਾ ਕਰਨ ਦੀਆਂ ਰੈਆਂ ਹਨ। ਸਿਧਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ਆਪ ਦੱਸੋ "ਕਿ ਸ੍ਰਿਸ਼ਟੀ ਦੀ ਰਚਨਾ ਕਿਸ ਪ੍ਰਕਾਰ ਰਚੀ ਗਈ ਹੈ ?" ਤਾਂ ਉੱਤਰ ਵਿਚ ਸਤਿਗੁਰੂ ਜੀ ਨੇ ਜਪੁਜੀ ਸਾਹਿਬ ਦੀ ਪਉੜੀ ਨੰ: ੨੧ ਵਿਚ ਐਸਾ ਅੰਮ੍ਰਿਤ ਬਚਨ ਉਚਾਰ ਕੇ ਉੱਤਰ ਦਿੱਤਾ :

*ਸੁਅਸਤਿ ਆਥਿ ਬਾਣੀ ਬਰਮਾਉ ॥*

(ਜਪੁਜੀ ਸਾਹਿਬ, ਅੰਗ ੪)

ਸੁਅਸਤਿ=ਜੋ ਕਲਿਆਣ ਸਰੂਪ ਪ੍ਰਮੇਸ਼ਰ ਆਥਿ=ਹੈ, ਉਸਨੇ ਪਹਿਲਾਂ ਬਾਣੀ=ਬਚਨ, ਵਾਕ ਰੂਪ ਬਰਮਾਉ=ਉਚਾਰਨਾ ਕੀਤਾ। ਇਸਦੇ ਫੁਰਮਾਉਣ ਕਰਕੇ ਬ੍ਰਹਮੰਡ ਦੇ ਬ੍ਰਹਮਾ ਆਦਿਕ (ਬ) ਤੋਂ ਬ੍ਰਹਮਾ (ਰ)=ਰੁਦ੍ਰ (ਸ਼ਿਵਜੀ) ਜੋ (ਉ) ਉਮਾ (ਪਾਰਬਤੀ) ਦਾ ਪਤੀ ਹੈ ਅਤੇ (ਮਾ) ਮਾਇਆ (ਲਛਮੀ ਦਾ ਪਤੀ ਵਿਸ਼ਨੂੰ) ਪੈਦਾ ਹੋ ਗਏ। ਵਾ: (ਸੁਅਸਤਿ) ਕਲਿਆਣ ਸਰੂਪ ਪ੍ਰਮੇਸ਼ਰ ਨੇ (ਆਥਿ) ਮਾਇਆ ਨਾਲ ਮਿਲ ਕੇ ਭਾਵ ਮਾਇਆ ਸਬਲ ਹੋ ਕੇ "ਏਕੋ ਹੰ ਬਹੁ ਸਿਆਮਾ" ਇਕ ਤੋਂ ਮੈਂ ਬਹੁਤੇ ਹੋਵਾਂ ਇਹ ਬਾਣੀ (ਬਰਮਾਉ) ਉਚਾਰਨਾ ਕੀਤੀ। ਉਸ ਤੋਂ ਬ੍ਰਹਮੰਡਿ ਆਦਿਕ ਹੋ ਗਏ। ਵਾ: (ਸੁਅਸਤਿ) ਕਲਿਆਣ ਸਰੂਪ ਬ੍ਰਹਮ ਦਾ ਜਦੋਂ (ਆਥਿ) ਮਾਇਆ ਵਿਚ ਪ੍ਰਤਿਬਿੰਬ ਪਿਆ ਤਾਂ ਮਾਇਆ ਰਜੋ, ਸਤੋ, ਤਮੋ, ਤ੍ਰਿਗੁਣ ਰੂਪ (ਬਾਣੀ) ਬਣ ਗਈ ਅਤੇ ਅੱਗੇ (ਬਰਮਾਉ) ਬ੍ਰਹਮੰਡ ਆਦਿਕ ਬਣ ਗਏ। ਪ੍ਰਸ਼ਨ : ਸਿਧ ਕਹਿਣ ਲੱਗੇ ਜੀ ਜਦੋਂ ਪ੍ਰਮੇਸ਼ਰ ਨੇ ਬਾਣੀ ਫੁਰਮਾਈ ਫੇਰ ਬਦਲ ਗਿਆ ਹੋਵੇਗਾ, ਜਿਵੇਂ ਦੁੱਧ ਤੋਂ ਦਹੀਂ ਬਣ ਜਾਂਦਾ ਹੈ। ਫੇਰ ਲੱਸੀ ਬਣ ਜਾਂਦੀ

ਹੈ, ਫੇਰ ਦੁੱਧ ਨਹੀਂ ਬਣਦਾ ਅਤੇ ਜਿਵੇਂ ਪੁੱਤਰ ਦੇ ਜੰਮਣ ਤੇ ਪਿਤਾ ਬੁਢੇਪੇ ਦੀ ਸ਼ਕਲ ਵਿਚ ਬਦਲ ਕੇ ਅੰਤ ਨੂੰ ਮਰ ਜਾਂਦਾ ਹੈ। ਇਉਂ ਪ੍ਰਮੇਸ਼ਰ ਜਗਤ ਰੂਪ ਬਣ ਕੇ ਪ੍ਰਨੰਮ ਵਾਦ ਨੂੰ ਪ੍ਰਾਪਤ ਹੋ ਗਿਆ ਹੋਵੇਗਾ। ਬ੍ਰਹਮ ਸੁੱਧ ਕਿਵੇਂ ਰਹਿ ਗਿਆ ? ਉੱਤਰ : ਇਕ ਪ੍ਰਨੰਮਵਾਦ ਦੂਜਾ ਬਿਵਰਤਵਾਦ ਹੁੰਦਾ ਹੈ। ਪ੍ਰਨੰਮ ਜੋ ਬਦਲਦਾ ਜਾਵੇ। ਇਕ ਵਾਰੀ ਬਦਲ ਕੇ ਫਿਰ ਉਸ ਸਰੂਪ ਵਿਚ ਉਸੇ ਤਰ੍ਹਾਂ ਦਾ ਨਾ ਬਣੇ। ਉਹ ਪ੍ਰਮੇਸ਼ਰ ਪ੍ਰਨੰਮਵਾਦ ਨੂੰ ਪ੍ਰਾਪਤ ਨਹੀਂ ਹੁੰਦਾ। ਉਹ ਬਿਵਰਤਵਾਦ ਰੂਪ ਹੈ। ਭਾਵ ਜਿਵੇਂ ਸੋਨਾ ਗਹਿਣੇ ਬਣਕੇ ਫੇਰ ਭੀ ਸੋਨਾ ਰਹਿੰਦਾ ਹੈ। ਸੂਤ ਕਪੜਾ ਬਣਕੇ ਸੂਤ ਹੀ ਰਹਿੰਦਾ ਹੈ। ਪਾਣੀ ਲਹਿਰ ਬਣਕੇ ਪਾਣੀ ਹੀ ਰਹਿੰਦਾ ਹੈ। ਲੋਹਾ ਸ਼ਸਤ੍ਰ ਬਣਕੇ ਲੋਹਾ ਹੀ ਰਹਿੰਦਾ ਹੈ, ਇਉਂ ਪ੍ਰਮੇਸ਼ਰ ਜਗਤ ਰੂਪ ਬਣਕੇ ਵੀ ਬ੍ਰਹਮ ਰੂਪ ਹੀ ਹੈ ਇਕ ਰਸ। ਉਹ ਘਟਦਾ ਵਧਦਾ ਨਹੀਂ ਹੈ, ਸਤ, ਚੇਤਨ, ਅਨੰਦ ਰੂਪ ਹੋਣ ਕਰਕੇ।

*ਨਾ ਓਹੁ ਬਢੈ ਨ ਘਟਤਾ ਜਾਇ॥ ਅਕੁਲ ਨਿਰੰਜਨ ਏਕੈ ਭਾਇ॥ ੩॥*

(ਗਉੜੀ ਕਬੀਰ ਜੀ, ਅੰਗ ੩੪੩)

*"ਸਾਹਿਬੁ ਮੇਰਾ ਨੀਤ ਨਵਾ"*

(ਧਨਾਸਰੀ ਮਹਲਾ ੧, ਅੰਗ ੬੬੦)

ਜਿਵੇਂ ਮੈਲੇ ਪਾਣੀ ਦੇ ਘੜਿਆਂ ਵਿਚ ਸੂਰਜ ਦਾ ਪ੍ਰਤੀਬਿੰਬ ਪੈਣ ਨਾਲ ਸੂਰਜ ਕੋਈ ਮੈਲਾ ਨਹੀਂ ਹੋ ਜਾਂਦਾ, ਇਉਂ ਪ੍ਰਮੇਸ਼ਰ ਸਾਰੇ ਸਰੀਰਾਂ ਦਾ ਪ੍ਰਕਾਸ਼ਤਾ ਹੈ :-

*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥ ਘਟ ਘਟ ਅੰਤਰਿ ਸਦ ਹੀ ਜਾਗੈ॥੩॥*

(ਗੋਂਡ ਮਹਲਾ ੫, ਅੰਗ ੮੬੮)

ਪਰ ਜਿਵੇਂ ਸਰੀਰ ਪ੍ਰਨੰਮਵਾਦ ਨੂੰ ਪ੍ਰਾਪਤ ਹੋ ਜਾਂਦੇ ਹਨ ਉਹ ਇਉਂ ਨਹੀਂ ਹੁੰਦਾ। ਉਹ ਤਾਂ-

*ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀਂ ਜਮ ਜਾਲਾ॥*

(ਗੋਂਡ ਮਹਲਾ ੫, ਅੰਗ ੮੬੮)

ਉਹ ਵਾਹਿਗੁਰੂ ਤਾਂ-

*ਸਤਿ ਸੁਹਾਣੁ ਸਦਾ ਮਨਿ ਚਾਉ॥*

(ਜਪੁਜੀ ਸਾਹਿਬ, ਅੰਗ ੪)

ਸਤਿ=ਸਚ ਸਰੂਪ ਹੈ। ਸੁਹਾਣੁ=ਸ਼ੋਭਨੀਕ ਚੇਤਨ ਸਰੂਪ ਹੈ। ਸਦਾ ਮਨਿ ਚਾਉ=ਸਦਾ ਅਨੰਦ ਸਰੂਪ ਹੈ। ਇਹ ਉਸਦੇ ਸਰੂਪ ਲਖਣ ਹਨ, ਜੋ ਕਦੇ ਨਹੀਂ ਬਦਲਦੇ। ਸਤ, ਚੇਤਨ ਅਨੰਦ ਸਰੂਪ ਹੋਣੇ ਕਰਕੇ ਉਸਦੇ ਵਿਚ ਤਬਦੀਲੀ ਨਹੀਂ ਹੈ, ਬਿਵਰਤਵਾਦ ਹੈ। ਜਿਵੇਂ :- ਸੋਨਾ ਗਹਿਣਾ ਬਣਕੇ ਵੀ ਸੋਨਾ ਰਹਿੰਦਾ ਹੈ, ਇਉਂ ਪ੍ਰਮੇਸ਼ਰ ਦਾ ਜਗਤਰੂਪ ਹੋ ਕੇ ਵਿਗੜਿਆ ਕੁਝ ਨਹੀਂ ਹੈ, ਉਹ ਉਸੇ ਪ੍ਰਕਾਰ ਹੀ ਜਿਵੇਂ ਦਾ ਤਿਵੇਂ ਹੈ। ਜਗਤ ਰੂਪ ਹੋ ਕੇ ਵੀ ਬ੍ਰਹਮ ਦਾ ਬ੍ਰਹਮ ਹੀ ਹੈ। ਸੋ ਇਸ ਪ੍ਰਕਾਰ ਸਿਧਾਂ ਨੂੰ ਸਤਿਗੁਰੂ ਜੀ ਨੇ ਨਿਸ਼ਚੇ ਕਰਾਇਆ।

ਸ੍ਰਿਸ਼ਟੀ ਦੀ ਰਚਨਾ ਬਾਰੇ ਗੁਰਬਾਣੀ ਵਿਚ ਸਤਿਗੁਰਾਂ ਨੇ ਜਿਥੇ ਵੀ ਆਪਣੇ ਵੱਲੋਂ ਸਿਧਾਂਤ ਨਿਸ਼ਚੇ ਕਰਾਇਆ ਹੈ, ਆਪ ਸਭ ਕੁਝ ਜਾਣਦੇ ਹੋਏ ਭੀ ਕੋਈ ਗੱਲ ਆਪਣੇ ਜ਼ੁੰਮੇਂ ਨਹੀਂ ਲੈਂਦੇ। ਪ੍ਰਮੇਸ਼ਰ ਦੀ ਰਚਨਾ ਪ੍ਰਮੇਸ਼ਰ ਵੱਲੋਂ ਦਰਸਾ ਰਹੇ ਹਨ :-

*ਆਪਿ ਸਤਿ ਕੀਆ ਸਭੁ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥*

(ਗਉੜੀ ਮਹਲਾ ੫, ਅੰਗ ੨੯੪)

ਉਹ ਆਪ ਸਤਿ ਸਰੂਪ ਹੈ ਤੇ ਉਸ ਸਤਿ ਦਾ ਕੀਤਾ ਹੋਇਆ ਭੀ ਸਤਿ ਸਰੂਪ ਹੈ। ਸ੍ਰਿਸ਼ਟੀ ਦੀ ਉਤਪਤੀ ਉਸ ਪ੍ਰਮੇਸ਼ਰ ਵਾਹਿਗੁਰੂ ਵਲੋਂ ਹੀ ਰਚੀ ਗਈ ਹੈ। ਇਸਦੀ ਜਾਣਕਾਰੀ ਲੈਣਾ ਭੀ ਅਗਿਆਨ ਹੀ ਹੈ। ਕਿਉਂਕਿ ਸਤਿਗੁਰੂ ਜੀ ਨੇ

ਅੰਮ੍ਰਿਤਬਾਣੀ ਵਿਚ ਇਹ ਫ਼ੈਸਲਾ ਸੁਣਾ ਦਿੱਤਾ ਹੈ ਕਿ ਸ੍ਰਿਸ਼ਟੀ ਨੂੰ ਰਚਣ ਵਾਲਾ ਵਾਹਿਗੁਰੂ ਆਪ ਹੀ ਜਾਣਦਾ ਹੈ ਕਿ ਸ੍ਰਿਸ਼ਟੀ ਦੀ ਰਚਨਾ ਕਿਵੇਂ ਰਚੀ ਹੈ। ਇਸ ਗੱਲ ਨੂੰ ਹੋਰ ਕੋਈ ਨਹੀਂ ਜਾਣ ਸਕਦਾ।

*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*

(ਜਪੁਜੀ ਸਾਹਿਬ, ਅੰਗ ੪)

ਇਸੇ ਬਚਨ ਉੱਤੇ ਸਾਨੂੰ ਭਰੋਸਾ ਕਰਕੇ ਉਸ ਦੀ ਰਜ਼ਾ ਅੱਗੇ ਸੀਸ ਨਿਵਾਉਣਾ ਚਾਹੀਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਅਵਤਾਰ ਪ੍ਰਕਰਣ

ਪ੍ਰਮਾਰਥੀ ਵੀਚਾਰ ਦੇ ਅਨੰਤ ਪ੍ਰਕਰਣ ਹਨ, ਉਨ੍ਹਾਂ ਵਿਚ ਇਕ ਅਵਤਾਰ ਪ੍ਰਕਰਣ ਵੀ ਹੈ। ਇਸ ਸਬੰਧੀ ਬਹੁਤ ਜ਼ਰੂਰੀ ਹੈ ਕਿ ਅਵਤਾਰ ਦੀ ਪਰਿਭਾਸ਼ਾ ਸਮਝੀ ਜਾਏ। ਸੋ ਇਸ ਪੱਖ ਦੀ ਵੀਚਾਰ ਤਦ ਹੀ ਮੁਕੰਮਲ ਹੋ ਸਕਦੀ ਹੈ, ਜੇ ਗੁਰਬਾਣੀ ਵਿਚ ਆਏ ਅਵਤਾਰ ਪਦ ਦੇ ਅਰਥ ਸਮਝੇ ਜਾਣ। ਇਹ ਪਦ ਭਗਤ ਰਵਿਦਾਸ ਜੀ ਨੇ ਵੀ ਆਪਣੇ ਉਚਾਰਨ ਕੀਤੇ ਸ਼ਬਦਾਂ ਵਿਚ ਵੀ ਵਰਤਿਆ ਹੈ ਅਤੇ ਭੱਟਾਂ ਨੇ ਵੀ ਆਪਣੇ ਸਵਈਆਂ ਵਿਚ ਇਸ ਪਦ ਦੀ ਵਰਤੋਂ ਕੀਤੀ ਹੈ। ਭਗਤ ਜੀ ਇਸ ਪ੍ਰਕਾਰ ਫੁਰਮਾਉਂਦੇ ਹਨ :-

*ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥*
*ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥ ੨॥*

(ਆਸਾ ਰਵਿਦਾਸ ਜੀ, ਅੰਗ ੪੮੬)

ਜੀਵ ਗਿਆਨ ਤੋਂ ਬਿਨਾਂ ਤ੍ਰਿਗਦ=ਟੇਢੀਆਂ ਜੋਨਿ=ਜੋਨੀਆਂ ਜੈਸੇ ਸੱਪ, ਬ੍ਰਿਛ ਆਦਿਕ ਵਿਚ ਜਾਂਦਾ ਹੈ। ਜਿਨ੍ਹਾਂ ਜੂਨਾਂ ਵਿਚ ਅਗਿਆਨਤਾ ਸੰਭਵ=ਉਤਪੰਨ ਹੁੰਦੀ ਹੈ ਅਤੇ ਪਾਪ ਪੁੰਨ ਵੱਲੋਂ ਅਸੋਚ=ਸੋਚਣ ਤੋਂ ਰਹਿਤ ਰਹਿੰਦਾ ਹੈ, ਭਾਵ ਪਾਪ ਪੁੰਨ ਦੀ ਵੀਚਾਰ ਨਹੀਂ ਹੁੰਦੀ। ਇਹ ਮਾਨੁਖਾ=ਮਾਨਸ ਦੇਹੀ ਵਿਚ ਅਵਤਾਰ=ਆਉਣਾ ਬਹੁਤ ਹੀ ਦੁਲਭ=ਕਠਿਨ ਹੈ। ਇਸ ਮਨੁੱਖਾ ਜਨਮ ਨੂੰ ਪਾ ਕੇ ਵੀ ਪਾਮਰ ਪੁਰਸ਼ ਤਿਹੀ=ਵਿਸ਼ਿਆਂ ਦੀ ਪੋਚ=ਨੀਚ ਸੰਗਤ ਕਰ ਰਿਹਾ ਹੈ। ਭਗਤ ਜੀ ਦੀ ਇਸ ਤੁਕ ਦਾ ਸਿਧਾਂਤ ਭਾਵੇਂ ਮਨੁੱਖਾ ਜਨਮ ਦੀ ਦੁਰਲੱਭਤਾ, ਪਾਮਰ ਅਗਿਆਨੀ ਜੀਵ ਦਾ ਖੱਚਤ ਹੋਣਾ, ਪ੍ਰਗਟ ਕਰਦਾ ਹੈ। ਪਰ ਇਸ ਤੁਕ ਦੁਆਰਾ ਅਵਤਾਰ ਪਦ ਦਾ ਅਰਥ ਸਪੱਸ਼ਟ ਹੈ ਕਿ ਅਵਤਾਰ ਦਾ ਅਰਥ ਆਉਣਾ ਹੁੰਦਾ ਹੈ। ਇਥੇ ਭਗਤ ਜੀ ਮਨੁੱਖਾ ਸਰੀਰ ਵਿਚ ਜੀਵ ਦਾ ਆਉਣਾ ਤੇ ਪ੍ਰਗਟ ਹੋਣਾ, ਦੁਰਲੱਭ ਦੱਸ ਰਹੇ ਹਨ। ਭੱਟਾਂ ਨੇ ਸਵਈਆਂ ਵਿਚ ਵੀ ਐਸਾ ਕਥਨ ਕੀਤਾ ਹੈ :-

*ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ॥*

(ਸਵਈਏ ਮਹਲੇ ਤੀਜੇ ਕੇ, ਅੰਗ ੧੩੯੫)

ਹੇ ਗੁਰੂ ਅਮਰਦਾਸ ਜੀ ! ਆਪ ਕਰਤਾਰ ਰੂਪ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਜੱਸ ਰੂਪ ਗੁਣਾਂ ਨੂੰ ਉਚਾਰਨ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਰੂਪ ਨਿਰਮਲ ਕੁਲ ਵਿਚ ਅਵਤਰ੍ਹਿਓ=ਆਏ ਹੋ। ਸੋ ਇਸ ਤੁਕ ਵਿਚ ਵੀ ਅਵਤਾਰ ਦਾ ਅਰਥ ਆਉਣਾ ਸਿਧ ਹੈ। ਇਕ ਜਗ੍ਹਾ ਹੋਰ ਐਸਾ ਕਥਨ ਕੀਤਾ ਹੈ :-

*ਅਵਤਰਿ ਆਇ ਕਹਾ ਤੁਮ ਕੀਨਾ॥ ਰਾਮ ਕੋ ਨਾਮੁ ਨ ਕਬਹੂ ਲੀਨਾ॥ ੧॥*

(ਸੂਹੀ ਕਬੀਰ ਜੀ, ਅੰਗ ੭੯੨)

ਹੋਰ ਜੂਨੀਆਂ ਤੋਂ ਅਵਤਰਿ=ਉਤਰ ਕੇ ਇਸ ਜਨਮ ਵਿਚ ਆ ਕੇ ਤੂੰ ਕੀ ਲਾਭ ਵਾਲਾ ਕੰਮ ਕੀਤਾ ਹੈ ? ਭਾਵ ਕੋਈ ਨਹੀਂ ਕੀਤਾ ਤੇ ਰਾਮ=ਰਮੇ ਹੋਏ ਪ੍ਰਮੇਸ਼ਰ ਦਾ ਨਾਮ ਵੀ ਕਦੇ ਨਹੀਂ ਲੈਣਾ ਕੀਤਾ। ਇਨ੍ਹਾਂ ਪ੍ਰਮਾਣਾਂ ਤੋਂ ਸਿੱਧ ਹੈ ਕਿ ਅਵਤਾਰ ਦਾ ਅਰਥ ਆਉਣਾ, ਜਨਮ ਧਾਰਨਾ ਹੀ ਹੈ। ਪੁਰਾਣਾਂ ਦੇ ਅਨੁਸਾਰ ਇਹ ਸ਼ਬਦ ਕਿਸੇ ਦੇਵਤੇ ਦਾ ਮਨੁੱਖਾ ਸਰੀਰ ਜਾਂ ਮਛ-ਕਛ ਦੇਹਾਂ ਵਿਚ ਪ੍ਰਗਟ ਹੋਣਾ ਲਿਖਿਆ ਹੈ ਅਤੇ ਇਕ ਵਾਰ ਹੋਰ ਆਉਣਾ ਹੈ। ਇਸ ਲਈ ਇਸ ਪਦ ਦੇ ਕਈ ਅਰਥ ਹਨ,

ਯਥਾ :- ੧. ਆਉਣਾ, ੨. ਜਨਮ ਧਾਰਨਾ ੩. ਉਤਰਨਾ, ਉਤਰਨ ਤੋਂ ਭਾਵ ਹੇਠ ਆਉਣ ਦੀ ਕਿਰਿਆ ਜਿਸ ਤਰ੍ਹਾਂ ਅਕਾਲ ਪੁਰਖ ਦੇ ਹੁਕਮ ਵਿਚ ਦੇਵਤੇ ਸਵਰਗ ਤੋਂ ਹੇਠਾਂ ਉਤਰ ਕੇ ਸੰਸਾਰ ਵਿਚ ਸ੍ਰਿਸ਼ਟੀ ਦੇ ਭਲੇ ਲਈ ਆਉਂਦੇ ਹਨ।

ਅਵਤਾ ਰਕਤੀ ਅਵਤਾਰਾ॥ ਅਵਤਾ=ਘੁੰਮਣ-ਘੇਰੀ ਭਾਵ ਬਿਪਤਾ-ਸੰਕਟ, ਦੁੱਖਾਂ ਵਿਚ ਫਸੇ ਜੀਵਾਂ ਦੀ ਰੱਖਿਆ ਲਈ ਕਿਸੇ ਦੇਵਤੇ ਦਾ ਦੇਹ ਵਿਚ ਪ੍ਰਗਟ ਹੋਣਾ ਅਵਤਾਰ ਕਹਾਉਂਦਾ ਹੈ। ਅਵਤੀ ਸ੍ਰੈ ਭਗਵਾਨ ਦੁਸ਼ਟੇ ਭਇਯੋ ਰਖਸਤੀ॥ ਸੰਸਾਰ ਸਾਗਰਾਤ ਤਾਰੇਅਤੀ, ਇਤੀ ਅਵਤਾਰ॥ ਆਪਣੇ ਭਗਤਾਂ ਦੀ ਬਿਪਤਾ ਅਤੇ ਦੁਸ਼ਟਾਂ ਤੋਂ ਰੱਖਿਆ ਕਰਕੇ ਸੰਸਾਰ ਸਮੁੰਦਰ ਤੋਂ ਜੋ ਤਾਰ ਦੇਵੇ ਉਸਦਾ ਨਾਮ ਅਵਤਾਰ ਹੈ। ਇਹ ਇਸ ਪਦ ਦੇ ਅਰਥ ਹਨ। ਉਤਰਨ ਦੀ ਕਿਰਿਆ ਦਾ ਅਰਥ ਲਈਏ ਤਾਂ ਉੱਚੇ ਥਾਂ ਤੋਂ ਨੀਵੇਂ ਪਾਸੇ ਆਉਣ ਦੀ ਕਿਰਿਆ ਉਤਰਨਾ ਕਹਾਉਂਦੀ ਹੈ। ਨੀਵੇਂ ਪਾਸੇ ਤੋਂ ਉਪਰ ਨੂੰ ਜਾਣ ਦੀ ਕਿਰਿਆ ਚੜ੍ਹਨਾ ਕਹਾਉਂਦੀ ਹੈ। ਇਸੇ ਤਰ੍ਹਾਂ ਅਵਤਾਰ ਪਦ ਦੇ ਅਰਥ ਵਿਚ ਵੀ ਜੋ ਉਤਰਨ ਦਾ, ਆਉਣ ਦਾ ਭਾਵ ਲਿਆ ਹੈ, ਉਹ ਇਸ ਲਈ ਹੈ ਕਿ ਸੰਸਾਰ ਦਾ ਪਾਸਾ ਨੀਵਾਂ ਹੈ। ਕੋਈ ਵਿਅਕਤੀ ਗੁਣਾਂ ਕਰਕੇ ਹੀ ਉੱਚਾ ਹੋ ਸਕਦਾ ਹੈ, ਉੱਚੀ ਥਾਂ 'ਤੇ ਬੈਠਣ ਕਰਕੇ ਨਹੀਂ।

*ਊਚੌ ਥਿਤ ਊਚੌ ਨਹੀ ਊਚੌ ਗੁਣ ਕਰ ਹੋਇ।*
*ਕਾਕ ਅਟਾਰੀ ਪਰ ਬਹੈ ਕਯਾ ਖਗਪਤਿ ਹੋਇ।*

ਜੇ ਕਾਂ ਉੱਚੀ ਅਟਾਰੀ ਉੱਤੇ ਬੈਠ ਜਾਵੇ ਤਾਂ ਉਹ ਉੱਚਾ ਨਹੀਂ ਬਣ ਸਕਦਾ, ਨੀਵਾਂ ਹੀ ਰਹਿੰਦਾ ਹੈ, ਕਿਉਂਕਿ ਉਸ ਵਿਚ ਗੰਦਗੀ ਆਦਿ ਫੋਲਣ-ਖਾਣ ਦਾ ਨੀਚ ਸੁਭਾਅ ਹੈ। ਇਹ ਸੰਸਾਰ ਕਾਂ ਵਾਂਗ ਨਿੰਦਾ ਰੂਪ ਗੰਦਗੀ ਖਾਣ ਵਾਲਾ ਹੈ, ਇਸ ਲਈ ਇਹ ਨੀਚ ਹੈ। ਸੰਸਾਰ ਦਾ ਪਾਸਾ (ਔਗੁਣਾਂ ਕਰਕੇ) ਨੀਵਾਂ ਹੈ ਤੇ ਪ੍ਰਮਾਤਮਾ ਦਾ ਪਾਸਾ (ਗੁਣਾਂ ਕਰਕੇ) ਉੱਚਾ ਹੈ।

*ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥*

(ਅੰਗ ੫੬੨)

ਉੱਚਾ ਹੀ ਨਹੀਂ, ਅਤਿਅੰਤ ਊਚਾ ਹੈ। ਜਦੋਂ ਪ੍ਰਮਾਤਮਾ ਆਪਣਾ ਉੱਚਾ ਪਾਸਾ ਛੱਡ ਕੇ ਸੰਸਾਰ ਦੇ ਨੀਵੇਂ ਪਾਸੇ ਆਉਂਦਾ ਹੈ ਤਾਂ ਉਸਦੀ ਇਸ ਕਿਰਿਆ ਦਾ ਨਾਮ ਅਵਤਾਰ ਹੈ।

ਪ੍ਰਸ਼ਨ :- ਅਵਤਾਰ ਕਿਉਂ ਅਤੇ ਕਦੋਂ ਆਉਂਦਾ ਹੈ ?

ਉੱਤਰ :- *ਜਬ ਜਬ ਹੋਤ ਅਰਿਸ਼ਟ ਅਪਾਰਾ॥ ਤਬ ਤਬ ਦੇਹ ਧਰਤ ਅਵਤਾਰਾ॥*

(ਦਸਮ ਗ੍ਰੰਥ, ਅੰਗ ੧੫੫)

ਜਦੋਂ-ਜਦੋਂ ਧਰਤੀ 'ਤੇ ਅਪਾਰਾ=ਬਹੁਤ ਅਰਿਸ਼ਟ=ਪਾਪ ਵਧ ਜਾਂਦੇ ਹਨ, ਤਦੋਂ-ਤਦੋਂ ਹੀ ਅਵਤਾਰ ਦੇਹ ਧਾਰਦਾ ਹੈ। ਭਗਵਾਨ ਕ੍ਰਿਸ਼ਨ ਜੀ ਨੂੰ ਅਰਜਨ ਨੇ ਪੁੱਛਿਆ ਕਿ ਹੇ ਭਗਵਾਨ ! ਸੰਸਾਰ ਵਿਚ ਆਪ ਜੀ ਨੂੰ ਕਿਉਂ ਆਉਣਾ ਪਿਆ, ਇਸਦਾ ਕੀ ਕਾਰਨ ਹੈ ? ਤਾਂ ਭਗਵਾਨ ਜੀ ਨੇ ਕਿਹਾ :-

*"ਯਦਾ ਯਦਾ ਹੀ ਧਰਮਸ਼ ਗਿਲਾਨੀਰ ਭਵਤੀ ਭਾਰਤ।*
*ਅਭਿ ਉਥਾਨਮ ਅਧਰਮਸੁ ਤਦਾਤਮਾਨੰ ਸਿਰਜਾਮੀ ਹਮ।*

(ਗੀਤਾ ਅਧਿ: ੪, ਸਲੋਕ ੭)

ਹੇ ਭਾਰਤ ! ਜਦੋਂ ਜਦੋਂ ਵੀ ਧਰਮ ਵਿਖੇ ਮਨੁੱਖਾਂ ਦੀ ਗਿਲਾਨੀ ਭਵਤੀ=ਹੁੰਦੀ ਹੈ ਅਤੇ ਅਧਰਮ ਦੀ ਉਥਾਨਮ=ਉਤਪਤੀ ਹੁੰਦੀ ਹੈ, ਤਦਾਤਮਾਨੰ=ਤਦ-ਤਦ ਹੀ ਮੈਂ ਆਪਣੇ ਸਰੂਪ ਨੂੰ ਸਿਰਜਾਮੀ=ਪ੍ਰਗਟ ਕਰਦਾ ਹਾਂ, ਸਿਰਜਦਾ ਹਾਂ, ਪੈਦਾ ਕਰਦਾ ਹਾਂ। ਗੁਰੂ ਨਾਨਕ ਸਾਹਿਬ ਦੇ ਸੰਸਾਰ 'ਤੇ ਆਉਣ ਤੋਂ ਪਹਿਲਾਂ ਦੁਨੀਆਂ ਵਿਚ ਪਾਪ ਇਤਨਾ ਵੱਧ ਗਿਆ ਕਿ ਧਰਮ ਦਾ ਨਾਮ ਨਿਸ਼ਾਨ ਹੀ ਨਾ ਰਿਹਾ, ਕਿ ਧਰਮ ਕੀ ਚੀਜ਼ ਹੁੰਦੀ ਹੈ ? ਸਭ ਮੁਖੀ-ਮੁਖੀ ਅਸਥਾਨਾਂ ਵਿਚੋਂ

ਧਰਮ ਅਲੋਪ ਹੋ ਗਿਆ, ਛੁਪ ਗਿਆ। ਧਰਮ ਦੀਆਂ ਚਾਰ ਰਾਜਧਾਨੀਆਂ ਮੰਨੀਆਂ ਹਨ- ੧. ਰਾਜੇ ਲੋਕ, ੨. ਤੀਰਥ ਅਸਥਾਨ, ੩. ਮਹਾਤਮਾ ਪੁਰਸ਼, ੪. ਬ੍ਰਾਹਮਣ ਜਿਥੋਂ ਧਰਮ ਰੂਪ ਰਾਜਾ ਆਪਣੀ ਸ਼ੁਭ ਗੁਣਾਂ ਰੂਪ ਫ਼ੌਜ ਨਾਲ ਆਪਣੀ ਧਰਮੀ ਰਈਅਤ ਦੀ ਰਾਖੀ ਕਰਦਾ ਹੈ, ਲੋਕਾਂ ਦੀ ਬੁਧੀ ਰੂਪ ਧਰਤੀ 'ਤੇ ਰਾਜ ਕਰਦਾ ਹੈ, ਲੋਕ ਸੁਖੀ ਰਹਿੰਦੇ ਹਨ ਪਰ ਐਸਾ ਭਿਆਨਕ ਸਮਾਂ ਆਇਆ ਕਿ :-

*ਚਲੀ ਪਾਪ ਕੀ ਜਗਤ ਕਹਾਨੀ॥ ਭਾਜਾ ਧਰਮ ਛਾਡ ਰਜਧਾਨੀ॥*

(ਦਸਮ ਗ੍ਰੰਥ, ਅੰਗ ੫੭੨)

ਧਰਮ ਰੂਪ ਬਾਦਸ਼ਾਹ ਆਪਣੀਆਂ ਰਾਜਧਾਨੀਆਂ ਛੱਡ ਕੇ ਚਲਾ ਗਿਆ, ਨਾ ਰਾਜ ਰਿਹਾ ਤੇ ਨਾ ਰਾਜਧਾਨੀਆਂ। ਇਨ੍ਹਾਂ ਰਾਜਧਾਨੀਆਂ ਵਿਚ ਰਹਿ ਕੇ ਧਰਮ ਰੂਪ ਰਾਜਾ ਆਪਣੀਆਂ ਸ਼ੁਭ ਗੁਣਾਂ ਰੂਪ ਫ਼ੌਜਾਂ ਨਾਲ ਦੁਨੀਆਂ 'ਤੇ ਹਕੂਮਤ ਕਰਦਾ ਹੈ। ਉਹ ਗੁਣ ਪਰਜਾ ਦੇ ਮਨਾਂ 'ਤੇ ਭੈ ਰੂਪ ਹੋ ਕੇ ਰਾਜੇ ਦੀ ਆਗਿਆ ਦਾ ਪਾਲਣ ਕਰਾਉਂਦੇ ਹਨ, ਜਿਸ ਕਰਕੇ ਸੰਸਾਰੀ ਜੀਵ ਸੁਖੀ ਰਹਿੰਦੇ ਹਨ। ਜਿਸ ਤਰ੍ਹਾਂ ਨੇਕ ਬਾਦਸ਼ਾਹ ਦੇ ਹੁੰਦੇ ਪਰਜਾ ਸੁਖੀ ਰਹਿੰਦੀ ਹੈ ਤੇ ਜੇ ਨੇਕ ਰਾਜਾ ਨਾ ਰਹੇ ਤਾਂ ਫਿਰ ਪਰਜਾ ਵੀ ਦੁਖੀ ਹੁੰਦੀ ਹੈ, ਇਸੇ ਤਰ੍ਹਾਂ ਧਰਮ ਰੂਪ ਬਾਦਸ਼ਾਹ ਦੇ ਨਾ ਰਹਿਣ ਕਰਕੇ ਜੋ ਲੋਕਾਂ ਦੇ ਮਨਾਂ 'ਤੇ ਸ਼ੁਭ ਗੁਣਾਂ ਦਾ ਪ੍ਰਭਾਵ ਸੀ, ਉਹ ਔਗੁਣਾਂ ਵਿਚ ਬਦਲ ਗਿਆ। ਸ਼ੁਭ ਗੁਣਾਂ ਰੂਪ ਫ਼ੌਜ ਧਰਮ ਰੂਪ ਰਾਜੇ ਦੇ ਨਾਲ ਹੀ ਚਲੀ ਗਈ। ਰਾਜਧਾਨੀਆਂ ਦੀ ਵੀਚਾਰ :-

੧. ਰਾਜੇ :- 'ਯਥਾ ਰਾਜਾ ਤਥਾ ਪਰਜਾ' ਭਾਵ ਜਿਹੋ ਜਿਹਾ ਰਾਜਾ ਹੋਵੇ ਉਹੋ ਜਿਹੀ ਹੀ ਪਰਜਾ ਹੋਇਆ ਕਰਦੀ ਹੈ। ਕਲਜੁਗ ਦੇ ਰਾਜੇ ਕਿਹੋ ਜਿਹੇ ਹੋ ਗਏ ਸਨ, ਯਥਾ :-

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*

(ਵਾਰ ਮਾਝ ਮਹਲਾ ੧, ਅੰਗ ੧੪੫)

ਕਲਜੁਗ ਦੀ ਕਿਰਿਆ ਕੈਂਚੀ ਰੂਪ ਹੈ, ਰਾਜੇ ਕਸਾਈ ਹੋ ਗਏ, ਪਰਜਾ ਬੱਕਰੀਆਂ ਦੀ ਨਿਆਈਂ ਹੈ। ਧਰਮ ਮਾਨੋ ਖੰਭ ਲਾ ਕੇ ਹੀ ਉੱਡ ਗਿਆ। ਧਰਮ ਰੂਪ ਪੰਛੀ ਦੇ ਵੈਰਾਗ ਬਿਬੇਕ ਰੂਪ ਖੰਭ ਹਨ, ਉਨ੍ਹਾਂ ਦੇ ਸਹਿਤ ਹੀ ਉਡ ਗਿਆ, ਪਰ ਇਹ ਉੱਡਦਾ ਵੀ ਵੀਚਾਰਵਾਨਾਂ ਨੂੰ ਦਿਸਿਆ। ਹੋਰ ਅੰਨ੍ਹੇ ਪੁਰਸ਼ਾਂ ਦੇ ਕੋਲ ਦੀ ਤਾਂ ਭਾਵੇਂ ਡਾਰਾਂ ਦੀਆਂ ਡਾਰਾਂ ਲੰਘ ਜਾਣ, ਉਨ੍ਹਾਂ ਨੂੰ ਨਹੀਂ ਦਿਸਦਾ। ਜਿਨ੍ਹਾਂ ਪੁਰਸ਼ਾਂ ਕੋਲ ਵੀਚਾਰ ਰੂਪ ਨੇਤ੍ਰ ਸਨ, ਉਨ੍ਹਾਂ ਦੇਖਿਆ ਕਿ ਸਚ, ਧਰਮ ਤਾਂ ਖੰਭ ਲਾ ਕੇ ਉੱਡ ਗਿਆ। ਰਾਜਾ ਪਰਜਾ ਦੇ ਸੁਖਾਂ ਲਈ ਹੁੰਦਾ ਹੈ ਨਾਕਿ ਪਰਜਾ ਰਾਜੇ ਦੇ ਸੁਖਾਂ ਲਈ ਹੁੰਦੀ ਹੈ। ਐਸਾ ਨਹੀਂ ਕਿ ਰਾਜਾ ਪਰਜਾ 'ਤੇ ਟੈਕਸ ਲਾ ਕੇ ਮਾਇਆ ਦਾ ਸੁਖ ਲਵੇ। ਐਸ਼ੋ-ਇਸ਼ਰਤ ਕਰੇ, ਪਰ ਕਲਜੁਗ ਦੇ ਰਾਜੇ ਕਸਾਈ ਹੋ ਗਏ। ਜਿਸ ਤਰ੍ਹਾਂ ਕਸਾਈ ਬੱਕਰੀ ਦੀ ਗਰਦਨ 'ਤੇ ਛੁਰੀ ਚਲਾਉਂਦਾ ਹੈ, ਜਦੋਂ ਬੱਕਰੀ ਮਰ ਜਾਂਦੀ ਹੈ ਤਾਂ ਉਸਦੇ ਮਾਸ ਦੀਆਂ ਬੋਟੀਆਂ ਕਰਕੇ ਜੀਭ ਦਾ ਸੁਆਦ ਲੈਂਦਾ ਹੈ, ਇਸੇ ਤਰ੍ਹਾਂ ਕਸਾਈ ਰੂਪ ਬਾਦਸ਼ਾਹ ਦੀ ਹੁਕਮ ਰੂਪ ਛੁਰੀ ਪਰਜਾ ਰੂਪ ਬੱਕਰੀ ਦੇ ਹੱਕ ਵਾ ਮਨ ਰੂਪ ਧੌਣ 'ਤੇ ਫਿਰਦੀ ਹੈ।

*ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥*

(ਵਾਰ ਮਾਝ ਮ: ੧, ਅੰਗ ੧੪੨)

ਪਰਜਾ ਦਾ ਕਮਾਇਆ ਧਨ ਰੂਪ ਲਹੂ ਕਸਾਈ ਰਾਜਾ ਪੀਂਦਾ ਹੈ, ਟੈਕਸ ਲੈਂਦਾ ਹੈ, ਪਰਜਾ ਨੂੰ ਦੁਖੀ ਕਰਕੇ ਖ਼ੁਸ਼ ਹੁੰਦਾ ਹੈ। ਪਰਜਾ ਨੂੰ ਕਮਜ਼ੋਰ-ਨਿਤਾਣੀ ਕਰਕੇ ਪਰਜਾ ਦੇ ਸਾਰੇ ਹੱਕ ਰੂਪ ਬੋਟੀਆਂ ਖਾ ਰਹੇ ਹਨ। ਕੋਈ ਬੋਲ ਨਹੀਂ ਸਕਦਾ। ਕਲਜੁਗ ਦੇ ਰਾਜੇ ਬੇਇਨਸਾਫ਼ੀ ਕਰਨ ਵਾਲੇ ਹੋ ਗਏ, ਜਿਸ ਕਰਕੇ ਇਸ ਪਹਿਲੀ ਰਾਜਧਾਨੀ ਵਿਚੋਂ ਧਰਮ ਰੂਪ ਰਾਜਾ ਆਪਣੀ ਰਾਜਧਾਨੀ ਖਾਲੀ-ਸੁੰਨੀ ਛੱਡ ਕੇ ਤੁਰ ਗਿਆ। ਜਦੋਂ ਰਾਜਿਆਂ ਵਿਚੋਂ ਧਰਮ ਦੀ ਅੰਸ਼ ਖ਼ਤਮ ਹੋ ਗਈ ਤਾਂ ਪਰਜਾ ਵੀ ਅਧਰਮੀ ਹੋ ਗਈ। ਰਾਜੇ ਅਧਰਮੀ, ਵਿਭਚਾਰੀ, ਦ੍ਵੈਖੀ, ਨਿਰਦਈ, ਦੁਰਾਚਾਰੀ, ਕਾਮੀ, ਕ੍ਰੋਧੀ, ਲੋਭੀ ਹੋ ਗਏ ਤਾਂ

ਪਰਜਾ ਵੀ ਵੈਸੀ ਹੀ ਹੋ ਗਈ। ਪੁਰਾਤਨ ਇਤਿਹਾਸਕਾਰਾਂ ਨੇ ਗੁਰੂ ਨਾਨਕ ਸਾਹਿਬ ਦੇ ਆਉਣ ਤੋਂ ਪਹਿਲਾਂ ਜੋ ਰਾਜਿਆਂ ਦੀ ਹਾਲਤ ਸੀ, ਉਸਦਾ ਜੋ ਜ਼ਿਕਰ ਇਤਿਹਾਸ ਦੇ ਪੰਨਿਆਂ 'ਤੇ ਕੀਤਾ ਹੈ, ਉਸਨੂੰ ਵੰਨਗੀ ਮਾਤਰ ਅਰਜ਼ ਕਰਦੇ ਹਾਂ। ਇਥੋਂ ਅੰਦਾਜ਼ਾ ਲੱਗੇਗਾ ਕਿ ਪਰਜਾ ਦੀ ਕੀ ਹਾਲਤ ਸੀ, ਤੇ ਰਾਜਿਆਂ ਵਿਚ ਧਰਮ ਦੀ ਕਿਤਨੀ ਕੁ ਅੰਸ਼ ਸੀ। ਮੈਂ ਇੱਥੇ ਤਿੰਨ ਕੁ ਰਾਜਿਆਂ ਦਾ ਹਵਾਲਾ ਦਿੰਦਾ ਹਾਂ ਜਿਸ ਤੋਂ ਬਾਕੀ ਦੇ ਰਾਜਿਆਂ ਦਾ ਸਮਝ ਲੈਣਾ :-

(ੳ) ਕੁਤਬਦੀਨ ਐਬਕ ਨੇ ਮੇਰਠ ਅਤੇ ਕਲੰਜਰ ਸ਼ਹਿਰ ਵਿਖੇ ਹਿੰਦੂਆਂ ਦੇ ਮੰਦਰ ਭੰਨ ਕੇ ਉਸ ਜਗ੍ਹਾ ਮਸੀਤਾਂ ਉਸਾਰੀਆਂ, ਮੰਦਰਾਂ ਦਾ ਚੂਨਾ ਕਰਕੇ ਮਸੀਤਾਂ ਨੂੰ ਲਾਇਆ ਅਤੇ ਕਈ ਹਜ਼ਾਰ ਹਿੰਦੂ ਮੌਤ ਦੇ ਘਾਟ ਉਤਾਰੇ, ਹਿੰਦੂਆਂ ਦੇ ਬੱਚੇ-ਬੱਚੀਆਂ ਗ਼ੁਲਾਮ ਰੱਖਣ ਲਈ ਬੰਦੀ ਬਣਾ ਕੇ ਗ਼ਜ਼ਨੀ ਭੇਜੇ। ਉਥੇ ਗ਼ੁਲਾਮਾਂ ਦੀ ਮੰਡੀ ਲਗਾਈ, ਜਿਸਦਾ ਜੀਅ ਕਰੇ ਸਸਤੇ ਭਾਅ ਗ਼ੁਲਾਮ ਖ਼ਰੀਦੇ।

(ਅ) ਅਲਾਉਦੀਨ ਖ਼ਿਲਜੀ ਨੇ ਆਪਣੀ ਹਕੂਮਤ ਅੰਦਰ ਕੋਈ ਕਸਰ ਨਹੀਂ ਛੱਡੀ। ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ, ਜਿਸ ਨੇ ਦੀਨ ਸਵੀਕਾਰ ਨਾ ਕੀਤਾ ਮੌਤ ਦੇ ਘਾਟ ਉਤਾਰਿਆ ਗਿਆ। ਥਾਂ-ਥਾਂ ਕਤਲਗਾਹਾਂ ਬਣਾਈਆਂ।

(ੲ) ਅਮੀਰ ਤਹਿਮੂਰ ਨੇ ਆਪਣੀ ਹਕੂਮਤ ਵਿਚ ਨਵੀਂ ਕਿਸਮ ਨਾਲ ਹਿੰਦੂਆਂ ਨੂੰ ਸਤਾਇਆ। ਦੀਪਾਲਪੁਰ ਵਿਚੋਂ ੫ ਹਜ਼ਾਰ, ਅਯੁੱਧਿਆ ਵਿਚੋਂ ੧੪ ਹਜ਼ਾਰ, ਭਟਨੇਰ ਵਿਚੋਂ ੨੯ ਹਜ਼ਾਰ, ਬਨਾਰਸ ਵਿਚੋਂ ੩੩ ਹਜ਼ਾਰ, ਮੁਖੀ-ਮੁਖੀ ਬ੍ਰਾਹਮਣ ਇਕੱਠੇ ਕਰਕੇ ਇਨ੍ਹਾਂ ਨੂੰ ਸ਼ਹਿਰਾਂ ਵਿਚ ਬ੍ਰਾਹਮਣਾਂ ਨੂੰ ਕੋਠਿਆਂ ਵਿਚ ਬੰਦ ਕਰਕੇ ਜਿਊਂਦਿਆਂ ਨੂੰ ਅੱਗ ਲਾ ਕੇ ਸਾੜਿਆ। ਇਤਨਾ ਜ਼ੁਲਮ ਕੀਤਾ। ਇਨ੍ਹਾਂ ਨਿਰਦੋਸ਼ ਬ੍ਰਾਹਮਣਾਂ ਦਾ ਕੀ ਕਸੂਰ ਸੀ ? ਪਰ ਇਹ ਜ਼ੁਲਮ ਹੋਇਆ ਅਤੇ ਪਰਜਾ ਨੂੰ ਸਹਿਣਾ ਪਿਆ। ਹਿੰਦੂਆਂ ਵਿਚ ਇਕ ਸਹਿਮ ਛਾ ਗਿਆ। ਕੈਸੀ ਅਜ਼ਗੈਬੀ ਸ਼ਕਤੀ ਦੀ ਉਡੀਕ ਹੋਣ ਲੱਗੀ। ਹਿੰਦੂਆਂ ਉੱਤੇ ਇਹ ਬੜਾ ਭਿਆਨਕ ਸਮਾਂ ਸੀ, ਜੋ ਇਕੱਲੇ ਅਮੀਰ ਤਹਿਮੂਰ ਨੇ ੮੧ ਹਜ਼ਾਰ ਹਿੰਦੂ ਕਤਲ ਕੀਤੇ। ਇਸ ਪ੍ਰਕਾਰ ਕਲਜੁਗੀ ਰਾਜਿਆਂ ਦੀ ਹਾਲਤ ਸੀ। ਇਨ੍ਹਾਂ ਰਾਜਿਆਂ ਦੀਆਂ ਸਾਰੀਆਂ ਕਰਤੂਤਾਂ ਲਿਖਣੀਆਂ ਹੋਣ ਤਾਂ ਵੱਖਰਾ ਗ੍ਰੰਥ ਚਾਹੀਦਾ ਹੈ। ਦਾਸ ਇਸ ਵਿਸਥਾਰ ਵਿਚ ਨਾ ਜਾਂਦਾ ਹੋਇਆ ਇਥੇ ਹੀ ਸੰਕੋਚ ਕਰਦਾ ਹੈ। ਕੇਵਲ ਪ੍ਰਮਾਣ ਰੂਪ ਤਿੰਨ ਕੁ ਰਾਜਿਆਂ ਦਾ ਹਵਾਲਾ ਦਿੱਤਾ ਹੈ। ਪੂਰਾ ਵੇਰਵਾ "ਤਵਾਰੀਖ਼ ਗੁਰੂ ਖ਼ਾਲਸਾ" ਵਿਚ ਦੇਖੋ ਜੀ। ਇਹ ਸੀ ਧਰਮ ਦੀ ਪਹਿਲੀ ਰਾਜਧਾਨੀ "ਰਾਜੇ" ਜਿਸ ਵਿਚ ਧਰਮ ਦੇ ਖ਼ਤਮ ਹੋਣ ਦੀ ਹਾਲਤ ਉਪਰ ਪ੍ਰਗਟ ਹੈ।

੧. ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥
ਨਾਨਕ ਵਿਣੁ ਨਾਵੈ ਨਕਂੀ ਵਢਂੀ ਫਿਰਹਿ ਸੋਭਾ ਮੂਲਿ ਨ ਪਾਹਿ ॥੧ ॥
(ਵਡਹੰਸ ਕੀ ਵਾਰਿ ਮ: ੩, ਅੰਗ ੫੯੦)

੨. ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥ (ਮਲਾਰ ਵਾਰ ਮ: ੧, ਅੰਗ ੧੨੮੮)

੩. ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥ (ਜੈਤਸਰੀ ਵਾਰ ਸਲੋਕ, ਅੰਗ ੭੦੮)

੪. ਰਾਜਾ ਨਿਆਉ ਕਰੇ ਹਥਿ ਹੋਇ ॥ ਕਹੈ ਖੁਦਾਇ ਨ ਮਾਨੈ ਕੋਇ ॥੩ ॥ (ਆਸਾ ਮ: ੧, ਅੰਗ ੩੫੦)

੫. ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥ (ਸਾਰੰਗ ਕੀ ਵਾਰ ਮ: ੧, ਅੰਗ ੧੨੪੦)

੬. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ (ਵਾਰ ਮਾਝ ਮ: ੧, ਅੰਗ ੧੪੫)

੭. ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ॥ (ਭਾ. ਗੁਰਦਾਸ ਵਾਰ ੧, ਪਉੜੀ ੩੦)

੨. ਤੀਰਥ :- ਧਰਮ ਦੀ ਦੂਜੀ ਰਾਜਧਾਨੀ ਸੀ ਤੀਰਥ। ਇਹ ਵੀ ਕਲਜੁਗ ਵਿਚ ਫਲਹੀਨ ਹੋ ਗਏ। ਜਿਨ੍ਹਾਂ ਗੰਗਾ ਵਰਗੇ ਤੀਰਥਾਂ ਨੂੰ ਲੋਕ ਪਾਪ ਨਾਸਕ ਸਮਝ ਕੇ ਹਜ਼ਾਰਾਂ ਮੀਲ ਤੁਰ ਕੇ ਇਸ਼ਨਾਨ ਕਰਨ ਜਾਂਦੇ ਸਨ, ਅੱਜ ਟਨਾਂ ਦੇ ਹਿਸਾਬ ਸਿਰ ਮਨੁੱਖਾਂ ਦੀ ਗੰਦਗੀ ਉਨ੍ਹਾਂ ਵਿਚ ਪੈ ਰਹੀ ਹੈ। ਗਊਮੁਖ ਬਦਰੀਨਾਥ ਤੋਂ ਲੈ ਕੇ ਗੰਗਾਸਾਗਰ ਤੱਕ ਗੰਗਾ ਵਿਚ ਸਾਰੇ ਸ਼ਹਿਰਾਂ ਦਾ ਗੰਦ ਮਿਲ ਰਿਹਾ ਹੈ। ਇਉਂ ਕਲਜੁਗੀ ਜੀਵਾਂ ਨੇ ਤੀਰਥ ਗੰਦੇ ਕਰ ਦਿੱਤੇ। ਜੂਠ ਤੇ ਝੂਠ ਪ੍ਰਧਾਨ ਹੋ ਗਏ ਹਨ। ਤੀਰਥਾਂ 'ਤੇ ਜਾ ਕੇ ਹੰਕਾਰ ਅਤੇ ਚੰਚਲਤਾ ਵਿਚ ਵਾਧਾ ਹੁੰਦਾ ਹੈ। ਜਗਤ ਜੂਠ ਸਾਰੇ ਤੀਰਥਾਂ 'ਤੇ ਪ੍ਰਧਾਨ ਹੈ। ਬੀੜੀਆਂ, ਸਿਗਰਟਾਂ ਦੇ ਟੋਟੇ ਤੀਰਥਾਂ 'ਤੇ ਖਿਲਰੇ ਮਿਲਦੇ ਹਨ। ਦਾਸ ਨੇ ਹੇਮਕੁੰਟ ਸਾਹਿਬ ਦੀ ਪਹਿਲੀ ਯਾਤਰਾ 'ਚ ਆਪਣੇ ਅੱਖੀਂ ਵੇਖਿਆ। ਬਦਰੀਨਾਥ ਤੋਂ ਨਿਕਲਦੇ ਗਰਮ ਪਾਣੀ ਦੇ ਚਸ਼ਮੇ, ਜੋ ਪਵਿੱਤਰ ਜਲ ਦਾ ਇੱਕ ਛੋਟਾ ਸਰੋਵਰ ਹੈ, ਉਸ ਵਿਚ ਬੇਅੰਤ ਹੀ ਬੀੜੀਆਂ ਦੇ ਟੁਕੜੇ ਪਏ ਸਨ, ਇਹ ਦੇਖਕੇ ਦਾਸ ਨੇ ਆਪਣੇ ਵਿਦਿਆ ਉਸਤਾਦ ਮਹਾਂਪੁਰਸ਼ਾਂ ਨੂੰ ਪੁੱਛਿਆ ਜੋ ਉਸ ਸਮੇਂ ਨਾਲ ਸਨ ਕਿ ਇਹ ਕੀ ਕਾਰਨ ਹੈ ? ਤਾਂ ਉਹ ਕਹਿੰਦੇ ਭਾਈ ! ਕਲਜੁਗ ਵਿਚ ਤੀਰਥਾਂ ਲਈ ਇਸੇ ਕਰਕੇ ਲਿਖਿਆ ਹੈ ਕਿ ਸਾਰੇ ਤੀਰਥ ਆਪਣੇ ਆਪਣੇ ਟਿਕਾਣੇ ਛੱਡਕੇ ਅੰਮ੍ਰਿਤਸਰ ਤੀਰਥ ਵਿਚ ਨਿਵਾਸ ਕਰਨਗੇ, ਤਾਂ ਹੀ ਫੁਰਮਾਣ ਹੈ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥* (ਫੁਨਹੇ ਮਹਲਾ ੫, ਅੰਗ ੧੩੬੨)

ਤੀਰਥਾਂ 'ਤੇ ਰਹਿਣ ਵਾਲਿਆਂ ਨੇ ਐਸੇ ਖੋਟੇ ਕਰਮ ਕਰਨੇ ਆਰੰਭ ਕਰ ਦਿੱਤੇ ਜਿਸ ਤੋਂ,

*ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥ ੧॥*

(ਧਨਾਸਰੀ ਮਹਲਾ ੧, ਅੰਗ ੬੬੨)

ਇਸ਼ਟਾਂ ਦੇ ਥਾਨ ਭਰਿਸ਼ਟੇ ਗਏ। ਤੀਰਥਾਂ 'ਤੇ ਰਹਿਣ ਵਾਲਿਆਂ ਦੇ ਆਚਰਣ ਢਿੱਲੇ ਹੋ ਗਏ, ਵਿਭਚਾਰੀ ਹੋ ਗਏ, ਧਨ, ਬਟੋਰਨ ਵਾਲੇ ਹੋ ਗਏ। ਜਿੰਨੀਆਂ ਚੋਰੀਆਂ ਤੀਰਥਾਂ 'ਤੇ ਹੁੰਦੀਆਂ ਹਨ ਹੋਰ ਕਿਤੇ ਨਹੀਂ। ਇਸ ਕਰਕੇ ਧਰਮ ਆਪਣੀ ਇਸ ਦੂਸਰੀ ਰਾਜਧਾਨੀ ਤੋਂ ਵੀ ਅਲੋਪ ਹੋ ਗਿਆ।

੧. *ਤੀਰਥ ਵਰਤ ਨੇਮ ਕਰਹਿ ਉਦਿਆਨਾ॥ ਜਤੁ ਸਤੁ ਸੰਜਮੁ ਕਥਹਿ ਗਿਆਨਾ॥*
*ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥ ੧੩॥*

(ਮਾਰੂ ਮ: ੧ ਅੰਗ ੧੦੪੩)

੨. *ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ॥*

(ਸਿਰੀਰਾਗੁ ਮ: ੧, ਅੰਗ ੭੫)

੩. *ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥*

(ਜਪੁਜੀ, ਅੰਗ ੪)

੪. *ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥*

(ਜਪੁਜੀ, ਅੰਗ ੨)

੫. *ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥ ੧॥*

(ਆਸਾ ਮ: ੫, ਅੰਗ ੩੮੫)

੬. *ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥*
*ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥*

(ਵਾਰ ਸੂਹੀ ਮ: ੧, ਅੰਗ ੭੮੯)

੭. ਤੀਰਥ ਨਾਇ ਨ ਉਤਰਸਿ ਮੈਲੁ॥ ਕਰਮ ਧਰਮ ਸਭਿ ਹਉਮੈ ਫੈਲੁ॥

(ਰਾਮਕਲੀ ਮ: ੫ ਅੰਗ ੮੯੦)

੮. ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

(ਸਿਰੀਰਾਗ ਮ: ੫,ਅੰਗ ੬੧)

੯. ਤੀਰਥਿ ਨਾਇ ਕਹਾ ਸੁਚਿ ਸੈਲੁ॥ ਮਨ ਕਉ ਵਿਆਪੈ ਹਉਮੈ ਮੈਲੁ॥

(ਭੈਰਉ ਮ: ੫,ਅੰਗ ੧੧੪੯)

੩. ਬ੍ਰਾਹਮਣ :- ਧਰਮ ਦੀ ਤੀਸਰੀ ਰਾਜਧਾਨੀ ਸੀ ਬ੍ਰਾਹਮਣ। ਇਥੋਂ ਵੀ ਧਰਮ ਅਲੋਪ ਹੋ ਗਿਆ। ਇਹ ਲੋਕਾਂ ਨੂੰ ਝੂਠ ਤੇ ਫ਼ਰੇਬ ਦੁਆਰਾ ਭਰਮ ਵਿਚ ਪਾਉਣ ਲੱਗੇ। ਕਦੇ ਬ੍ਰਾਹਮਣ ਜਪੀ, ਤਪੀ, ਧਰਮੀ ਹੋਇਆ ਕਰਦੇ ਸਨ। ਧਰਮੀ ਹੋਣ ਕਾਰਨ ਸ਼ਕਤੀ ਵਾਲੇ ਹੁੰਦੇ ਸਨ। ਉਸ ਸ਼ਕਤੀ ਨਾਲ ਪਰਜਾ ਨੂੰ ਸੁਖ ਦਿੰਦੇ। ਤਿੰਨੇ ਵਰਣ ਇਨ੍ਹਾਂ ਦੇ ਸੇਵਕ ਹੁੰਦੇ। ਇਹ ਖਟ ਕਰਮੀ ਹੁੰਦੇ ਸਨ। ਖਟ ਕਰਮ :- ਵਿਦਿਆ ਪੜ੍ਹਨੀ-ਪੜ੍ਹਾਉਣੀ, ਦਾਨ ਦੇਣਾ ਤੇ ਲੈਣਾ, ਯੱਗ ਕਰਨਾ ਤੇ ਕਰਾਉਣਾ। ਇਹ ਸਾਰੇ ਕਰਮ ਤਿਆਗ ਕੇ ਬ੍ਰਾਹਮਣ ਕੁਕਰਮੀ ਹੋ ਗਏ। ਚੋਰੀ, ਯਾਰੀ, ਮਾਸ, ਸ਼ਰਾਬ, ਜੂਆ, ਵੇਸਵਾ, ਇਹ ਕੁਕਰਮ ਕਰਨ ਲੱਗੇ। ਕਦੇ ਬ੍ਰਾਹਮਣ ਨੂੰ ਦੇਵਤਾ ਕਹਿੰਦੇ ਸਨ। ਕਲਜੁਗ ਵਿਚ ਰਾਖਸ਼ਾਂ ਵਾਲੇ ਖਾਣੇ ਤੇ ਕਰਮ ਹੋ ਗਏ। ਪਹਿਲਾਂ ਚੋਰੀ ਹੋਰ ਜਾਤਾਂ ਵਾਲੇ ਕਰਦੇ ਸਨ, ਪਰ ਫਿਰ ਇਹ ਵੀ ਮਾਹਰ ਹੋ ਗਏ। ਪਹਿਲੇ ਯੁਗਾਂ ਵਿਚ ਬ੍ਰਾਹਮਣ ਦੇ ਘਰ ਲੜਕਾ ਪੈਦਾ ਹੁੰਦਾ ਤਾਂ ਇੰਦ੍ਰ ਦਾ ਸਿੰਘਾਸਣ ਡੋਲ ਜਾਂਦਾ ਕਿ ਇਹ ਜਪ-ਤਪ ਕਰਕੇ ਕਿਤੇ ਮੇਰਾ ਸਿੰਘਾਸਣ ਨਾ ਸਾਂਭ ਲਵੇ। ਕਲਜੁਗ ਵਿਚ ਇੰਦ੍ਰ ਦਾ ਸਿੰਘਾਸਣ ਤਾਂ ਨਹੀਂ ਡੋਲਦਾ ਪਰ ਤੰਬਾਕੂ ਦੇ ਪੱਤੇ ਡੋਲਦੇ ਹਨ। ਕਿਉਂਕਿ ਵੱਡਾ ਹੋ ਕੇ ਜਿਤਨਾ ਤੰਬਾਕੂ 'ਤੇ ਜ਼ੋਰ ਦਿੰਦਾ ਹੈ, ਉਤਨਾ ਕਿਸੇ ਹੋਰ ਕਰਮ 'ਤੇ ਨਹੀਂ। ਹੋਰ ਕੋਈ ਅਗਿਆਤ ਤੰਬਾਕੂ ਪੀਂਦਾ ਪਰ ਬ੍ਰਾਹਮਣ ਤਾਂ ਬੇਦਾਂ ਦੇ ਵਕਤੇ ਸਨ। ਪੁਰਾਣਾਂ ਵਿਚ ਤੰਬਾਕੂ ਵਿਰੁੱਧ ਲਿਖਿਆ ਕਿਉਂ ਨਹੀਂ ਦਿਸਿਆ ? ਲੋਕਾਂ ਦਾ ਬੁਰਾ ਚਿਤਵਨ ਵਾਲੇ ਹੋ ਗਏ।

ਐਸੇ ਬ੍ਰਾਹਮਣ ਡੂਬੇ ਭਾਈ॥ ਨਿਰਾਪਰਾਧ ਚਿਤਵਹਿ ਬੁਰਿਆਈ॥ ੧॥

(ਆਸਾ ਮ: ੫, ਅੰਗ ੩੭੨)

ਇਸ ਪ੍ਰਕਾਰ ਇਨ੍ਹਾਂ ਨੂੰ ਪ੍ਰਮੇਸ਼ਰ ਭੁੱਲ ਗਿਆ ਤੇ ਮੂਰਖਪੁਣਾ ਆ ਗਿਆ। ਗੁਰੂ ਜੀ ਨੇ ਕਿਹਾ-

ਮੂਰਖ ਬਾਮਣ ਪ੍ਰਭੂ ਸਮਾਲਿ॥

(ਆਸਾ ਮਹਲਾ ੫,ਅੰਗ ੩੭੨)

ਧਰਮ ਇਥੋਂ ਵੀ ਖ਼ਤਮ ਹੋ ਗਿਆ ਤੇ ਬ੍ਰਾਹਮਣ ਜਾਤੀ-ਪਾਤੀ ਦੇ ਵਿਤਕਰੇ ਤੇ ਭਰਮ, ਪਖੰਡ ਕਰਨ ਵਾਲੇ ਹੋ ਗਏ ਤੇ ਆਪਣੇ ਧਰਮ ਤੋਂ ਭ੍ਰਿਸ਼ਟ ਹੋ ਗਏ।

੧. ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ॥

(ਸਲੋਕ ਮ: ੫, ਅੰਗ ੧੪੨੫)

੨. ਬਾਮਨ ਕਹਿ ਕਹਿ ਜਨਮੁ ਮਤ ਖੋਏ॥ ੧॥

(ਗਉੜੀ ਕਬੀਰ ਜੀ, ਅੰਗ ੩੨੪)

੩. ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ॥

(ਟੋਡੀ ਬਾਣੀ ਭਗਤਾਂ ਕੀ, ਅੰਗ ੭੧੮)

੪. ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ॥

(ਵਾਰ ਗੂਜਰੀ ਮ: ੩, ਅੰਗ ੫੧੨)

੫. ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ॥

(ਸੋਰਠਿ ਵਾਰ ਮ: ੩, ਅੰਗ ੮੫੦)

੬. ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥

(ਵਾਰ ਸੋਰਠਿ ਮ: ੩, ਅੰਗ ੬੪੯)

੪. ਮਹਾਤਮਾ :- ਧਰਮ ਦੀ ਚੌਥੀ ਰਾਜਧਾਨੀ ਸੀ ਸੰਤ। ਪਰ ਕਲਜੁਗ ਦੇ ਸੰਤ ਐਸੇ ਹੋ ਗਏ, ਜਿਨ੍ਹਾਂ ਵਿਚੋਂ ਧਰਮ ਦਾ ਨਾਮ-ਨਿਸ਼ਾਨ ਖ਼ਤਮ ਹੋ ਕੇ ਨਿਰਾ ਪਖੰਡ ਹੀ ਪ੍ਰਧਾਨ ਹੋ ਗਿਆ। ਡੇਰਿਆਂ, ਮੱਠਾਂ, ਨਿਵਾਸ ਅਸਥਾਨਾਂ ਵਿਚ ਐਸਾ ਅੰਧਾ-ਧੁੰਦ ਵਰਤਿਆ ਕਿ ਅਖੌਤੀ ਸੰਤ ਪਰਾਈਆਂ ਇਸਤਰੀਆਂ ਨੂੰ ਆਪਣੇ ਜਾਲ ਵਿਚ ਫਸਾ ਕੇ ਵਿਭਚਾਰ ਕਰਨ ਲੱਗੇ। ਵਿਕਾਰੀ ਤੇ ਨਸ਼ਈ ਹੋ ਗਏ, ਕਈ ਕਿਸਮ ਦੀਆਂ ਠੱਗੀਆਂ ਮਾਰਨ ਲੱਗੇ ਤਾਂ ਹੀ ਹਜ਼ੂਰ ਨੇ ਲਿਖਿਆ :-

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥

ਐਸੇ ਸੰਤ ਨ ਮੋ ਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥ ੧॥

(ਆਸਾ ਕਬੀਰ ਜੀ, ਅੰਗ ੪੭੬)

ਇਨ੍ਹਾਂ ਨੂੰ ਸੰਤ ਕਹਿਣਾ ਪਾਪ ਹੈ, ਕਿਉਂਕਿ ਸੰਤ ਤਾਂ ਬਹੁਤ ਹੀ ਪਵਿੱਤਰ ਸ਼ਬਦ ਹੈ। ਇਨ੍ਹਾਂ ਪਾਪ ਆਤਮਾਵਾਂ ਨੇ ਇਸਨੂੰ ਅਪਵਿੱਤਰ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਭੇਖੀ ਸੰਤ ਨੂੰ ਹਜ਼ੂਰ ਕਹਿੰਦੇ ਹਨ :-

ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ॥

ਅੰਤਿ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ॥

(ਦਸਮ ਗ੍ਰੰਥ, ਪੰਨਾ ੫੮)

ਨਰਕੀ ਕੀੜੇ ਜਿਨ੍ਹਾਂ ਨੂੰ ਲੋਕਾਂ ਨੇ ਰੱਬ ਬਣਾਇਆ ਹੋਇਆ ਹੈ, ਡੇਰਿਆਂ ਵਿਚ ਉਹ ਕੁਕਰਮ ਕਰਦੇ ਹਨ, ਜੋ ਸੰਸਾਰੀ ਲੋਕ ਆਮ ਘਰਾਂ ਵਿਚ ਵੀ ਨਹੀਂ ਕਰਦੇ। ਪਰ ਕਲਜੁਗ ਦੇ ਪ੍ਰਭਾਵ ਕਰਕੇ ਐਸੇ ਸੰਤਾਂ ਦੀ ਲੋਕਾਂ ਵਿਚ ਪੂਜਾ ਮੰਨਤਾ ਬਹੁਤ ਹੁੰਦੀ ਹੈ ਅਤੇ ਜੋ ਅਸਲ ਸੰਤ ਹਨ ਕਈ ਵਾਰ ਉਨ੍ਹਾਂ ਦਾ ਨਿਰਾਦਰ ਹੁੰਦਾ ਹੈ। ਇਸ ਸਿਧਾਂਤ ਨੂੰ ਪੰਡਿਤ ਗੁਲਾਬ ਸਿੰਘ ਜੀ ਕਥਨ ਕਰਦੇ ਹਨ ਕਿ ਕਲਜੁਗ ਦੇ ਪ੍ਰਭਾਵ ਕਰਕੇ ਐਸੀ ਹਾਲਤ ਹੋ ਜਾਵੇਗੀ :-

ਜਿਨਕੇ ਮਨ ਮੇਂ ਹਰਿ ਧਿਆਨ ਨਹੀਂ ਸ਼ੁਭ ਪੰਥਨ ਤੇ ਮਿਟ ਜਾਵਹਿਗੇ।

ਤਜ ਸੰਜਮ ਨੇਮ ਅਸੰਖ ਰਹੇ ਜਗ ਭੀਤਰ ਸਿਧ ਕਹਾਵਹਿਗੇ।

ਤਜ ਪੰਥ ਸਨਾਤਨ ਮਾਹਿ ਕਲੂ ਮਨ ਬਾਂਛਤ ਪੰਥ ਚਲਾਵਹਿਗੇ।

ਜਗ ਫੈਲੇਗੋ ਇਹ ਭਾਂਤ ਸੁਭ ਸੰਤ ਨਿਰਾਦਰ ਪਾਵਹਿਗੇ।

ਇਸ ਤਰ੍ਹਾਂ ਇਸ ਚੌਥੀ ਰਾਜਧਾਨੀ ਵਿਚੋਂ ਵੀ ਧਰਮ ਅਲੋਪ ਹੋ ਗਿਆ। ਜਦੋਂ ਇਨ੍ਹਾਂ ਧਰਮ ਦੀਆਂ ਰਾਜਧਾਨੀਆਂ ਵਿਚੋਂ ਹੀ ਧਰਮ ਖ਼ਤਮ ਹੋ ਗਿਆ, ਜਿਥੋਂ ਧਰਮ ਨੇ ਵਧਣਾ ਸੀ, ਪ੍ਰਫੁੱਲਤ ਹੋਣਾ ਸੀ, ਫਿਰ ਆਮ ਆਦਮੀ ਦੇ ਹਿਰਦੇ ਵਿਚ ਧਰਮ ਕਿਥੋਂ ਰਹੇ ?

੧. ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥

(ਡਖਣੇ ਮ: ੫, ਅੰਗ ੧੦੯੯)

*੨. ਭੇਖ ਅਨੇਕ ਅਗਨਿ ਨਹੀ ਬੁਝੈ॥ ਕੋਟਿ ਉਪਾਵ ਦਰਗਹ ਨਹੀ ਸਿਝੈ॥*

(ਗਉੜੀ ਮ: ੫, ਅੰਗ ੨੬੬)

*੩. ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ॥*

(ਭੈਰਉ ਮ: ੩, ਅੰਗ ੧੧੩੨)

*੪. ਭੇਖ ਦਿਖਾਵੈ ਸਚੁ ਨ ਕਮਾਵੈ॥ ਕਹਤੋ ਮਹਲੀ ਨਿਕਟਿ ਨ ਆਵੈ॥ ੨॥*

(ਸੂਹੀ ਮ: ੫, ਅੰਗ ੭੩੮)

ਧਰਮ ਨੂੰ ਮੁੜ ਪ੍ਰਫੁੱਲਿਤ ਕਰਨ ਲਈ ਹੀ ਪ੍ਰਮੇਸ਼ਰ ਨੇ ਗੁਰੂ ਨਾਨਕ ਰੂਪ ਹੋ ਕੇ ਅਵਤਾਰ ਧਾਰਨ ਕੀਤਾ।

*ਪ੍ਰਸ਼ਨ :-* ਅਵਤਾਰ ਕਿੰਨੀ ਕਿਸਮ ਦਾ ਹੁੰਦਾ ਹੈ ?

*ਉੱਤਰ :-* ਧਰਮ ਸ਼ਾਸਤਰ ਅਨੁਸਾਰ ਅਵਤਾਰ ਛੇ ਕਿਸਮ ਦਾ ਹੁੰਦਾ ਹੈ :

੧. ਅੰਸਾ, ੨. ਅਵੇਸ਼ਾ, ੩. ਕਲਾ, ੪. ਨਿੱਤ, ੫. ਨਮਿੱਤ, ੬. ਪੂਰਨ।

੧. ਅੰਸਾ :- ਅੰਸਾ ਅਵਤਾਰ ਉਸਨੂੰ ਕਹਿੰਦੇ ਹਨ ਜੋ ਈਸ਼ਵਰ ਦੀ ਹਕੂਮਤ ਵਾਲੀ ਅੰਸ਼ ਦੇ ਸਮੇਤ ਹੋਣ।

*ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ॥*
*ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ॥*

(ਵਾਰ ਗੂਜਰੀ ਮਹਲਾ ੩, ਅੰਗ ੫੧੬)

ਜਿਸ ਪ੍ਰਕਾਰ ਮੰਨੂ ਜਾਂ ਪ੍ਰਿਥੂ ਰਾਜੇ ਆਦਿ ਹੋਏ, ਜਿਨ੍ਹਾਂ ਨਾਲ ਪ੍ਰੇਮ ਕਰਕੇ ਸਾਰੀ ਦੁਨੀਆਂ ਅਧੀਨ ਹੋ ਜਾਵੇ। ਸਭ 'ਤੇ ਹਕੂਮਤ ਹੋਵੇ, ਇਸ ਪ੍ਰਕਾਰ ਦੇ ਰਾਜੇ ਈਸ਼ਵਰ ਦੀ ਅੰਸ਼ ਹੋਣ ਕਰਕੇ ਅੰਸਾ ਅਵਤਾਰ ਕਹਾਉਂਦੇ ਹਨ। ਇਸੇ ਕਰਕੇ ਭਗਵਾਨ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਹੇ ਅਰਜਨ ! ਮਨੁੱਖਾਂ ਵਿਚ ਮੈਂ ਰਾਜਾ ਰੂਪ ਹੋ ਕੇ ਰਹਿੰਦਾ ਹਾਂ।

੨. ਅਵੇਸ਼ਾ :-ਜਿਸ ਵਿਚ ਪਹਿਲਾਂ ਕੋਈ ਸ਼ਕਤੀ ਨਾ ਹੋਵੇ, ਫਿਰ ਕਮਾਈ ਕਰਕੇ ਜਪ-ਤਪ ਕਰਕੇ ਤਾਕਤ ਸ਼ਕਤੀ ਦਾ ਅਵੇਸ਼ਾ=ਪ੍ਰਵੇਸ਼ ਹੋਵੇ, ਉਸਨੂੰ ਅਵੇਸ਼ਾ ਅਵਤਾਰ ਕਹਿੰਦੇ ਹਨ। ਜਿਵੇਂ ਪਰਸਰਾਮ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਹੈ। ਇਸ ਵਿਚ ਪਹਿਲਾਂ ਕੋਈ ਸ਼ਕਤੀ ਨਹੀਂ ਸੀ, ਜਪ-ਤਪ ਕਰਕੇ ਸ਼ਕਤੀ ਪ੍ਰਵੇਸ਼ ਹੋਈ, ਇਹ ਅਵੇਸ਼ਾ ਅਵਤਾਰ ਹੈ।

੩. ਕਲਾ :- ਕਲਾ ਅਵਤਾਰ ਉਹ ਹੁੰਦਾ ਹੈ, ਜਿਸ ਵਿਚ ਸ੍ਰਿਸ਼ਟੀ ਦਾ ਭਲਾ ਕਰਨ ਲਈ ਜਾਂ ਕਿਸੇ ਖ਼ਾਸ ਕਾਰਜ ਲਈ ਕੁਝ ਕਲਾਂ (ਸ਼ਕਤੀਆਂ) ਹੋਣ, ਜਿਸ ਪ੍ਰਕਾਰ ਮੱਛ ਤੇ ਕੱਛ ਅਵਤਾਰ ਆਦਿਕ ਹਨ। ਵਿਸ਼ਨੂੰ ਜੀ ਨੇ ਮੱਛ ਅਵਤਾਰ ਧਾਰ ਕੇ ਸੰਖਾਸੁਰ ਦੈਂਤ ਨੂੰ ਮਾਰ ਕੇ ਵੇਦਾਂ ਦਾ ਉਧਾਰ ਕੀਤਾ :-

*ਸੰਖਾਸੁਰ ਮਾਰੇ ਬੇਦ ਉਧਾਰੇ॥* (ਦਸਮ ਗ੍ਰੰਥ, ਪੰਨਾ ੧੫੯)

ਅਤੇ ਵਿਸ਼ਨੂੰ ਜੀ ਨੇ ਸਮੁੰਦਰ ਰਿੜਕਣ ਵੇਲੇ ਬਿੰਧਿਆਚਲ ਪਰਬਤ ਨੂੰ ਟਿਕਾਉਣ ਲਈ ਕੱਛ ਦਾ ਅਵਤਾਰ ਧਾਰਨ ਕੀਤਾ। ਦੁਨੀਆਂ ਦੇ ਲੋਕਾਂ ਨਾਲੋਂ ਅਵਤਾਰਾਂ ਵਿਚ ਜੋ ਵਿਸ਼ੇਸ਼ਤਾ ਮੰਨੀ ਹੈ, ਉਸਦਾ ਨਾਮ ਕਲਾ ਹੈ।

੪. ਨਿੱਤ :- ਪ੍ਰਮੇਸ਼ਰ ਦੀ ਚਲਦੀ ਹੋਈ ਮਰਿਆਦਾ ਨੂੰ ਅੱਗੇ ਕਾਇਮ ਰੱਖਣ ਲਈ ਜੋ ਮਹਾਤਮਾ ਪੁਰਸ਼ ਹਨ, ਇਹ ਪ੍ਰਮੇਸ਼ਰ ਦੇ ਨਿੱਤ ਅਵਤਾਰ ਹਨ :-

*ਸਾਧ ਰੂਪ ਅਪਨਾ ਤਨੁ ਧਾਰਿਆ॥*

(ਮਾਰੂ ਮਹਲਾ ੫, ਅੰਗ ੧੦੦੫)

੫. ਨਮਿਤ ਅਵਤਾਰ :- ਕਿਸੇ ਖ਼ਾਸ ਨਮਿੱਤ (ਕਾਰਨ) ਨੂੰ ਲੈ ਕੇ ਅਵਤਾਰ ਧਾਰੇ, ਫਿਰ ਉਸੇ ਹੀ ਕਾਰਜ ਨੂੰ ਪੂਰਾ ਕਰਕੇ ਅਲੋਪ ਹੋ ਜਾਵੇ, ਉਹ ਨਮਿੱਤ ਅਵਤਾਰ ਹੈ ਜਿਵੇਂ ਪ੍ਰਹਿਲਾਦ ਦੀ ਰੱਖਿਆ ਲਈ ਨਰਸਿੰਘ ਅਤੇ ਬਲ ਰਾਜੇ ਨੂੰ ਛਲਣ ਲਈ ਬਾਵਨ ਅਵਤਾਰ ਧਾਰਿਆ।

੬. ਪੂਰਨ ਅਵਤਾਰ :- ਵਿਸ਼ਨੂੰ ਜੀ ਦੇ ੨੪ ਅਵਤਾਰਾਂ ਵਿਚੋਂ ਦੋ ਹੀ ਪੂਰਨ ਅਵਤਾਰ ਹਨ- ਸ੍ਰੀ ਰਾਮ ਚੰਦਰ ਜੀ ਤੇ ਸ੍ਰੀ ਕ੍ਰਿਸ਼ਨ ਜੀ। ਸ੍ਰੀ ਰਾਮ ਚੰਦਰ ਵਿਚ ੧੪ ਕਲਾਂ (ਸ਼ਕਤੀਆਂ) ਮੰਨੀਆਂ ਹਨ ਤੇ ਸ੍ਰੀ ਕ੍ਰਿਸ਼ਨ ਜੀ ਦੀਆਂ ੧੬ ਪ੍ਰਕਾਰ ਦੀਆਂ ਕਲਾਂ (ਸ਼ਕਤੀਆਂ) ਮੰਨੀਆਂ ਹਨ। ਯਥਾ :

*ਸੋਲਹ ਕਲਾ ਸੰਪੂਰਨ ਫਲਿਆ॥* (ਮਾਰੂ ਮਹਲਾ ੫, ਅੰਗ ੧੦੮੧)

*ਪ੍ਰਸ਼ਨ :-* ਗੁਰੂ ਨਾਨਕ ਸਾਹਿਬ ਪਹਿਲੇ ਅਵਤਾਰਾਂ ਜ਼ੈਸੇ ਪੂਰਨ ਸਨ ਜਾਂ ਉਨ੍ਹਾਂ ਨਾਲੋਂ ਕੋਈ ਨਿਊਨਤਾ ਜਾਂ ਅਧਿਕਤਾ ਸੀ ?

*ਉੱਤਰ :-* ਵਿਚਾਰ ਦੀ ਤੱਕੜੀ ਵਿਚ ਪਾ ਕੇ ਦੇਖੀਏ ਤਾਂ ਗੁਰੂ ਸਾਹਿਬ ਵਿਚ ਅਵਤਾਰਾਂ ਨਾਲੋਂ ਵਿਸ਼ੇਸ਼ਤਾ ਅਤੇ ਸਮਾਨਤਾ ਇਸ ਪ੍ਰਕਾਰ ਹੈ :- ਅਵਤਾਰ ਦੇ ਨਿਰਣੇ ਲਈ ਵਿਚਾਰਵਾਨਾਂ ਨੇ ਪੰਜ ਪ੍ਰਕਾਰ ਦੀ ਕਸਵੱਟੀ ਰੱਖੀ ਹੈ। ਉਨ੍ਹਾਂ ਪੰਜਾਂ ਨਾਲ ਅਵਤਾਰ ਦਾ ਨਿਰਣਾ ਹੁੰਦਾ ਹੈ :-

੧. ਸ਼ਕਤੀ, ੨. ਵਿਅਕਤੀ, ੩. ਪ੍ਰਗਯ (ਬੁੱਧੀ), ੪. ਕਰਤੱਬ, ੫. ਆਯੂ।

੧. ਸ਼ਕਤੀ :- ਸ਼ਕਤੀ ਤੋਂ ਭਾਵ ਤਾਕਤ, ਇਹ ਤਿੰਨ ਤਰ੍ਹਾਂ ਦੀ ਹੁੰਦੀ ਹੈ :-

(ੳ) ਜਿਸਮਾਨੀ ਤਾਕਤ:- ਜਿਸਦੇ ਵਧਾਉਣ ਲਈ ਨਰੋਈ ਤਾਕਤ ਖ਼ੁਰਾਕ ਅਤੇ ਕਸਰਤ ਹੈ। ਇਸ ਤਾਕਤ ਦਾ ਪ੍ਰਤੱਖ ਪ੍ਰਮਾਣ ਪਹਿਲਵਾਨ ਵਿਅਕਤੀ ਹਨ।

(ਅ) ਦਿਮਾਗ਼ੀ ਤਾਕਤ : ਇਹ ਤਾਕਤ ਵਿਦਿਆ ਪੜ੍ਹਨ ਨਾਲ ਵਧਦੀ ਹੈ। ਇਸ ਤਾਕਤ ਦਾ ਚਮਤਕਾਰ, ਅੱਜ ਸੰਸਾਰ ਦੇ ਸਾਹਮਣੇ ਹੈ ਕਿ ਮਨੁੱਖ ਧਰਤੀ ਤੋਂ ਉਠ ਕੇ ਚੰਦਰਮਾ ਤਾਰਿਆਂ ਤੱਕ ਪਹੁੰਚ ਕਰੀ ਬੈਠਾ ਹੈ। ਇਸ ਤਾਕਤ ਦੇ ਮਾਲਕ ਪ੍ਰਤੱਖ ਰੂਪ ਵਿਚ ਸਾਇੰਸਦਾਨ ਵਿਅਕਤੀ ਹਨ।

(ੲ) ਰੂਹਾਨੀ ਤਾਕਤ : ਚਲਦੇ ਪ੍ਰਕਰਣ ਵਿਚ ਇਸ ਤੀਸਰੀ ਤਾਕਤ ਦਾ ਨਿਰਣਾ ਕਰਨ ਲਈ ਪਹਿਲੀਆਂ ਦੋ ਤਾਕਤਾਂ ਦੱਸੀਆਂ ਹਨ। ਉਨ੍ਹਾਂ ਦਾ ਸਾਡੇ ਪ੍ਰਕਰਣ ਨਾਲ ਹੋਰ ਕੋਈ ਸੰਬੰਧ ਨਹੀਂ ਜੁੜਦਾ। ਸਤਿਪੁਰਸ਼ਾਂ ਅਵਤਾਰਾਂ ਵਿਚ ਇਸ ਤਾਕਤ ਦਾ ਖ਼ਜ਼ਾਨਾ ਹੁੰਦਾ ਹੈ। ਜੈਸਾ ਕਿ ਸ੍ਰੀ ਰਾਮ ਚੰਦਰ ਜੀ ਨੇ ਤ੍ਰੇਤੇ ਵਿਚ ਪੈਦਾ ਹੋ ਕੇ ਆਪਣੀ ਮਾਤਾ ਕੁਸ਼ਲਿਆ ਨੂੰ ਬਚਪਨ ਵਿਚ ਸ਼ਕਤੀ ਦਿਖਾਈ ਸੀ। ਸੰਸਾਰ ਵਿਚ ਚਲੇ ਹੋਏ ਕਿਰਤਮ ਪੂਜਾ ਦੇ ਰਿਵਾਜ ਅਨੁਸਾਰ ਮਾਤਾ ਕੁਸ਼ਲਿਆ ਜਦੋਂ ਦੇਵੀ ਮੰਦਰ ਵਿਚ ਦੇਵੀ ਦੀ ਪੂਜਾ ਕਰਨ ਵਾਸਤੇ ਗਏ ਤਾਂ ਮਰਯਾਦਾ ਅਨੁਸਾਰ ਸਮਗ੍ਰੀ ਅਰਪਣ ਕੀਤੀ ਤੇ ਨੇਤ੍ਰ ਬੰਦ ਕਰਕੇ ਪ੍ਰਾਰਥਨਾ ਕਰਨ ਉਪਰੰਤ ਨੇਤ੍ਰ ਖੋਲ੍ਹੇ ਤਾਂ ਸ੍ਰੀ ਰਾਮ ਜੀ ਨੇ ਦੇਵੀ ਦੀ ਥਾਂ ਆਪਣਾ ਸਰੂਪ ਦਿਖਾ ਦਿੱਤਾ। ਇਸੇ ਤਰ੍ਹਾਂ ਦੁਆਪੁਰ ਵਿਚ ਕ੍ਰਿਸ਼ਨ ਭਗਵਾਨ ਜੀ ਨੇ ਮਾਤਾ ਜਸ਼ੋਦਾ ਨੂੰ ਮਿੱਟੀ ਖਾਣ ਦੇ ਬਹਾਨੇ ਮੂੰਹ ਅੱਡ ਕੇ ਮੂੰਹ ਵਿਚ ਸਾਰੀ ਸ੍ਰਿਸ਼ਟੀ ਦਿਖਾ ਦਿੱਤੀ ਸੀ। ਇਉਂ ਆਪਣਾ ਵੈਰਾਟ ਸਰੂਪ ਦਿਖਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਦੋਂ ਰਾਇ ਭੋਇੰ ਦੀ ਤਲਵੰਡੀ ਅਵਤਾਰ ਧਾਰਿਆ ਉਸ ਵੇਲੇ ਮਾਤਾ ਤ੍ਰਿਪਤਾ ਜੀ ਨੂੰ ਆਪਣਾ ਚਮਤਕਾਰ ਦਿਖਾਇਆ। ਅੰਮ੍ਰਿਤ ਵੇਲੇ ਦੇਵਤੇ ਸਤਿਗੁਰੂ ਜੀ ਦੀ ਪੂਜਾ ਕਰਦੇ ਹਨ। ਸਤਿਗੁਰੂ ਜੀ ਨੂੰ ਸਿੰਘਾਸਣ 'ਤੇ ਬੈਠਾ ਕੇ ਪੂਜਨ ਕੀਤਾ, ਚੰਦਨ ਛਿੜਕਿਆ। ਕੇਸਰ ਦਾ ਤਿਲਕ ਲਾ ਕੇ ਪੂਜਨ ਕੀਤਾ, ਫੁੱਲਾਂ ਦੀ ਮਾਲਾ ਗਲ ਵਿਚ ਪਾਈ ਅਤੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼ ! ਸੱਚੇ ਪਾਤਿਸ਼ਾਹ ਜੀ, ਆਪ ਨਿਰੰਕਾਰ ਹੋ। ਆਪ ਜੀ ਸ੍ਰਿਸ਼ਟੀ ਦਾ ਉਧਾਰ ਕਰਨ ਲਈ ਸਰਗੁਣ ਸਰੂਪ ਵਿਚ ਆਏ ਹੋ, ਆਪ ਸਾਡੀ ਵੀ ਰੱਖਿਆ ਕਰਨ ਵਾਲੇ ਹੋ। ਇਸ ਤਰ੍ਹਾਂ ਬੇਨਤੀਆਂ

ਕਰ ਰਹੇ ਸਨ। ਜਦੋਂ ਮਾਤਾ ਤ੍ਰਿਪਤਾ ਜੀ ਨੇ ਜਾਗ ਕੇ ਵੇਖਿਆ ਕਿ ਪੁੱਤਰ ਦੇ ਦੁਆਲੇ ਕੌਣ ਹੈ ? ਉਸ ਵੇਲੇ ਦੇਵਤੇ ਅਲੋਪ ਹੋ ਗਏ। ਸਤਿਗੁਰਾਂ ਦੇ ਸਰੀਰ 'ਤੇ ਚੰਦਨ-ਕੇਸਰ ਛਿੜਕਿਆ ਹੋਇਆ ਸੀ। ਖ਼ੁਸ਼ਬੂ ਆ ਰਹੀ ਸੀ। ਐਸਾ ਕੌਤਕ ਦੇਖਕੇ ਮਾਤਾ ਨੂੰ ਸ਼ਰਧਾ ਹੋ ਗਈ ਕਿ ਇਹ ਤਾਂ ਨਿਰੰਕਾਰ ਦਾ ਅਵਤਾਰ ਹਨ। ਉਸ ਵੇਲੇ ਮਾਤਾ ਤੋਂ ਦੁੱਧ ਮੰਗਿਆ, ਮਾਤਾ 'ਤੇ ਐਸੀ ਮੋਹ ਦੀ ਕਨਾਤ ਤਾਣੀ ਕਿ ਸਾਰਾ ਗਿਆਨ ਭੁਲਾ ਦਿੱਤਾ। ਇਸ ਪ੍ਰਕਾਰ ਬਚਪਨ ਦੀ ਇਸ ਘਟਨਾ ਦੀ ਮਹਾਨਤਾ ਸਮਝੋ। ਵਿਸ਼ੇਸ਼ਤਾਈ ਇਸ ਪ੍ਰਕਾਰ ਹੈ : ਸੁੱਤੇ ਪਿਆਂ ਸੱਪ ਨੇ ਛਾਂ ਕਰਨੀ, ਬ੍ਰਿਛ ਦੀ ਛਾਂ ਟਿਕੀ ਰਹਿਣੀ, ਖੇਤੀ ਹਰੀ ਕਰਨੀ, ਚਰਨਾਂ ਨਾਲ ਮੱਕਾ ਫਿਰਨਾ। ਯਥਾ :-

*ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।*

(ਭਾ. ਗੁਰਦਾਸ, ਵਾਰ ੧, ਪਉੜੀ ੩੨)

ਹੁਣ ਤੱਕ ਉਸ ਪਾਸੇ ਦੇ ਛੱਜੇ ਝੁਕੇ ਹੋਏ ਹਨ, ਜਿਸ ਪਾਸੇ ਚਰਨ ਸਨ।

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ।*

(ਭਾ. ਗੁਰਦਾਸ ਜੀ, ਵਾਰ ੧, ਪਉੜੀ ੩੪)

ਮਦੀਨੇ, ਮੁਹੰਮਦ ਸਾਹਿਬ ਦੀ ਕਬਰ ਨੇ ਝੁਕ ਕੇ ਸਲਾਮ ਕਰਨੀ। ਕਾਬਲ ਦੇ ਚੁਫੇਰੇ ਮਸੀਤ ਨੂੰ ਘੁੰਮਾਉਣਾ, ਰੀਠਾ ਮਿੱਠਾ ਕਰਨਾ, ਸਿਧਾਂ ਦੀਆਂ ਸ਼ਕਤੀਆਂ ਖੋਹ ਕੇ ਵਾਪਿਸ ਕਰਨੀਆਂ, ਪਰਬਤ ਵਿਚ ਪੰਜਾ ਲਾਉਣਾ, ਪਹਾੜ ਨੂੰ ਪਠਾਣ ਖੋਦ-ਖੋਦ ਕੇ ਨਿਸ਼ਾਨ ਮੇਟਣਾ ਚਾਹੁੰਦੇ ਸਨ ਪਰ ਮਿਟਾ ਨਾ ਸਕੇ ਤੇ ਪੰਜੇ ਦਾ ਨਿਸ਼ਾਨ ਹੁਣ ਤੱਕ ਕਾਇਮ ਹੈ। ਨਦੀਆਂ ਅਤੇ ਪਹਾੜਾਂ ਨੇ ਰਾਹ ਦੇਣਾ, ਸਮੁੰਦਰ ਉੱਤੇ ਧਰਤੀ ਵਾਂਗ ਤੁਰੇ ਫਿਰਨਾ, ਬਗ਼ਦਾਦ ਵਿਚ ਲੱਖਾਂ ਹੀ ਪਤਾਲ, ਅਕਾਸ਼ ਦਿਖਾਉਣੇ, ਤਪਦੇ ਕੜਾਹੇ ਠਾਰਨੇ, ਤੁਲਸਾਂ ਦਾਸੀ ਨੂੰ ਸਤਿਗੁਰੂ ਜੀ ਦੇ ਚਰਨ ਚੱਟਣ ਨਾਲ ਤਿੰਨਾਂ ਲੋਕਾਂ ਦੀ ਸੋਝੀ ਹੋ ਕੇ ਦਿਸ ਪੈਣਾ ਕਿ ਸਤਿਗੁਰੂ ਜੀ ਸੇਵਕ ਦਾ ਜਹਾਜ਼ ਪਾਰ ਲਾ ਰਹੇ ਹਨ। ਇਤਿਆਦਿਕ ਐਸੀਆਂ ਬੇਅੰਤ ਸ਼ਕਤੀਆਂ ਜੋ ਲਿਖੀਆਂ ਨਹੀਂ ਜਾ ਸਕਦੀਆਂ। ਇਹ ਮਹਾਰਾਜ ਜੀ ਦੀ ਸ਼ਕਤੀ ਦੀ ਵਿਸ਼ੇਸ਼ਤਾਈ ਹੈ। ਦੂਜੇ ਅਵਤਾਰਾਂ ਨੇ ਸ਼ਕਤੀ ਮਾਣ ਵਾਸਤੇ ਅਤੇ ਦੂਜਿਆਂ ਨੂੰ ਪ੍ਰਭਾਵਤ ਕਰਨ ਵਾਸਤੇ ਦਿਖਾਈ ਹੈ, ਪਰ ਸਤਿਗੁਰੂ ਜੀ ਨੇ ਸ਼ਕਤੀ ਪਰਉਪਕਾਰ ਲਈ ਵਰਤੀ ਹੈ। ਸਤਿਗੁਰੂ ਜੀ ਦੀ ਸ਼ਕਤੀ ਵਿਚ ਕਿਸੇ ਪ੍ਰਕਾਰ ਵੀ ਦੂਸਰੇ ਅਵਤਾਰਾਂ ਨਾਲੋਂ ਨਿਊਣ ਭਾਵ ਘਾਟ ਨਹੀਂ, ਸਗੋਂ ਅਧਿਕ ਤੇ ਵਿਸ਼ੇਸ਼ਤਾਈ ਹੈ। ਬੇਅੰਤ ਸ਼ਕਤੀਆਂ ਦੇ ਮਾਲਕ ਹਨ।

*ਯਥਾ - ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*

(ਸਵਈਏ ਮਹਲੇ ੩ ਕੇ, ਅੰਗ ੧੩੯੫)

*ਸੋਲਹ ਕਲਾ ਸੰਪੂਰਨ ਫਲਿਆ॥ ਅਨਤ ਕਲਾ ਹੋਇ ਠਾਕੁਰੁ ਚੜਿਆ॥*

(ਮਾਰੂ ਮਹਲਾ ੫, ਅੰਗ ੧੦੮੧)

ਕ੍ਰਿਸ਼ਨ ਜੀ ਸੋਲ੍ਹਾਂ ਕਲਾਂ ਸੰਪੂਰਨ ਸਨ, ਪਰ ਸਤਿਗੁਰੂ ਜੀ ਤਾਂ ਬੇਅੰਤ ਸ਼ਕਤੀਆਂ ਦੇ ਮਾਲਕ ਹਨ। ਕਿਉਂਕਿ ਨਿਰੰਕਾਰ ਨੇ ਆਪ ਹੀਂ ਗੁਰੂ ਨਾਨਕ ਦਾ ਰੂਪ ਧਾਰਿਆ ਹੈ।

੨. ਵਿਅਕਤੀ : ਵਿਅਕਤੀ ਨਾਮ ਸਰੂਪ ਦਾ ਹੈ। ਸਤਿਗੁਰੂ ਜੀ ਦੀ ਜਿਹੜੀ ਵਿਅਕਤੀ (ਸਰੀਰ) ਹੈ, ਸਭ ਅਵਤਾਰਾਂ ਨਾਲੋਂ ਵਿਸ਼ੇਸ਼ ਹੈ। ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੇ ਸਾਰੀ ਉਮਰ ਦਾੜ੍ਹਾ ਨਹੀਂ ਆਇਆ। ਸਤਿਗੁਰੂ ਮਹਾਰਾਜ ਜੀ ਦੇ ਬਾਲਕ ਅਵਸਥਾ ਦੌਰਾਨ ਜਿਤਨਾ ਚਿਰ ਦਾੜ੍ਹਾ ਨਹੀਂ ਆਇਆ ਉਤਨਾ ਚਿਰ ਵਿਅਕਤੀ ਦੀ ਸਮਾਨਤਾ ਸਮਝੋ। ਫਿਰ ਸੁੰਦਰ ਦਾੜ੍ਹਾ, ਭਗਤਾਂ ਦੇ ਧਿਆਨ ਵਾਸਤੇ ਆਉਣਾ, ਇਹ ਵਿਅਕਤੀ ਵਿੱਚ ਵਿਸ਼ੇਸ਼ਤਾਈ ਹੈ। ਜਿਸ ਵਕਤ ਰਾਮ ਚੰਦਰ ਜੀ ਸੀਤਾ ਨੂੰ ਵਿਆਹੁਣ ਵਾਸਤੇ ਅਯੁੱਧਿਆ ਤੋਂ ਜਨਕਪੁਰੀ ਵਿਚ

ਗਏ ਤਾਂ ਸਾਰੀਆਂ ਰਾਜ ਕੰਨਿਆਂ ਸ੍ਰੀ ਰਾਮ ਚੰਦਰ ਜੀ ਦੇ ਸਰੂਪ ਨੂੰ ਦੇਖਕੇ ਮੋਹਿਤ ਹੋ ਗਈਆਂ, ਤਦੋਂ ਰਾਮ ਜੀ ਨੇ ਆਖਿਆ ਕਿ ਮੈਂ ਤੁਹਾਨੂੰ ਦੁਆਪਰ ਵਿਚ ਵਿਆਹੁਣ ਆਵਾਂਗਾ। ਫਿਰ ਉਹ ਦੁਆਪੁਰ ਵਿਚ ਗੋਪੀਆਂ ਦਾ ਰੂਪ ਧਾਰਨ ਕਰਕੇ ਆਈਆਂ ਅਤੇ ਕ੍ਰਿਸ਼ਨ ਰੂਪ ਵਿਚ ਆ ਕੇ ਦੁਆਪੁਰ ਦੇ ਸਮੇਂ ਉਨ੍ਹਾਂ ਨਾਲ ਵਿਆਹ ਕਰਵਾਇਆ। ਇਸ ਪ੍ਰਕਾਰ ਰਾਮ ਜੀ ਦਾ ਸਰੂਪ ਦੇਖਕੇ ਇਸਤਰੀਆਂ ਦੇ ਮਨ ਵਿਚ ਕਾਮ ਵਾਸ਼ਨਾ ਪੈਦਾ ਹੋਈ ਅਤੇ ਉਹ ਉਨ੍ਹਾਂ ਇਸਤਰੀਆਂ ਦੀ ਕਾਮ ਵਾਸ਼ਨਾ ਨੂੰ ਮੇਟ ਨਹੀਂ ਸਕੇ। ਸਤਿਗੁਰੂ ਜੀ ਜਦੋਂ ਸੰਗਲਾਦੀਪ ਗਏ ਤਾਂ ਉਸ ਵਕਤ ਉਥੋਂ ਦੀਆਂ ਪਦਮਣੀਆਂ ਨੇ ਹਜ਼ੂਰ ਨੂੰ ਮੋਹਿਤ ਕਰਨਾ ਚਾਹਿਆ, ਪ੍ਰੰਤੂ ਆਪ ਜੀ ਨੇ ਸ਼ਬਦ ਉਚਾਰਿਆ :-

*ਗਾਛਹੁ ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ ਸਚੁ ਦੋਤੁ ਸਵਾਰਿ॥*
*ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ॥*

(ਬਸੰਤ ਮਹਲਾ ੧, ਅੰਗ ੧੧੮੭)

ਇਹ ਸ਼ਬਦ ਉਚਾਰ ਕੇ ਵਿਕਾਰ ਭਾਵਨਾ ਮਿਟਾ ਦਿੱਤੀ ਅਤੇ ਵਿਕਾਰਾਂ ਵਲੋਂ ਸ਼ਾਂਤੀ ਬਖ਼ਸ਼ੀ। ਵਿਸ਼ੇ ਉਨ੍ਹਾਂ ਨੂੰ ਵਿਸ਼ਟਾ ਦੀ ਨਿਆਈਂ ਪ੍ਰਤੀਤ ਹੋਣ ਲੱਗੇ। ਸੋ ਸਤਿਗੁਰੂ ਜੀ ਦੇ ਦਰਸ਼ਨ ਕਰਨ ਤੋਂ ਹਰ ਪ੍ਰਕਾਰ ਕਰਕੇ ਸ਼ਾਂਤੀ ਪ੍ਰਾਪਤ ਹੁੰਦੀ ਹੈ। ਦੂਜੇ ਅਵਤਾਰਾਂ ਨਾਲੋਂ ਵਿਅਕਤੀ ਵਿਚ ਇਹ ਵਿਸ਼ੇਸ਼ਤਾ ਹੈ।

੩. ਪ੍ਰਗਯਾ : ਪ੍ਰਗਯਾ ਨਾਮ ਬੁਧੀ ਦਾ ਹੈ। ਬੁਧੀ ਦੀ ਪਰਖਣਾ ਵਿਦਿਆ ਤੋਂ ਹੁੰਦੀ ਹੈ। ਸ੍ਰੀ ਰਾਮ ਚੰਦਰ ਜੀ ਨੇ ਵਸ਼ਿਸ਼ਟ ਮੁਨੀ ਜੀ ਨੂੰ ਗੁਰੂ ਧਾਰ ਕੇ ੬੪ ਦਿਨਾਂ ਵਿਚ ਬ੍ਰਹਮ ਵਿਦਿਆ ਪੜ੍ਹੀ ਤੇ ੮ ਦਿਨਾਂ ਵਿਚ ਵਿਸ਼ਵਾਮਿਤ੍ਰ ਜੀ ਤੋਂ ਸ਼ਸਤ੍ਰ ਵਿੱਦਿਆ ਸਿੱਖੀ, ਵਰ ਪ੍ਰਾਪਤ ਕੀਤੇ। ਸ੍ਰੀ ਕ੍ਰਿਸ਼ਨ ਜੀ ਨੇ ਦੁਰਬਾਸ਼ਾ ਜੀ ਨੂੰ ਗੁਰੂ ਧਾਰ ਕੇ ੮ ਦਿਨਾਂ ਵਿਚ ਬ੍ਰਹਮ ਵਿਦਿਆ ਪ੍ਰਾਪਤ ਕੀਤੀ ਤੇ ਸੰਦੀਪਨ ਜੀ ਤੋਂ ੬੪ ਦਿਨਾਂ ਵਿਚ ਸ਼ਸਤ੍ਰ ਵਿਦਿਆ ਪ੍ਰਾਪਤ ਕੀਤੀ। ਇਹ ਦੋਵੇਂ ਵਿਸ਼ਨੂੰ ਜੀ ਦੇ ੨੪ ਅਵਤਾਰਾਂ ਵਿਚੋਂ ਵੱਡੇ ਹਨ। ਸਤਿਗੁਰੂ ਜੀ ਦੀ ਬੁੱਧੀ ਦੀ ਗੱਲ ਕਰੀਏ ਤਾਂ ਬਾਬਾ ਕਲਿਆਣ ਚੰਦ ਜੀ ਜਦੋਂ ਸਤਿਗੁਰੂ ਜੀ ਨੂੰ ਪੜ੍ਹਾਉਣ ਲਈ ਗੋਪਾਲ ਪਾਂਧੇ ਕੋਲ ਲੈ ਕੇ ਗਏ ਤਾਂ ਮਰਿਆਦਾ ਪ੍ਰਸ਼ੋਤਮ ਸਤਿਗੁਰੂ ਜੀ ਪਹਿਲੇ ਦਿਨ ਤਾਂ ਬੱਚਿਆਂ ਦੀ ਤਰ੍ਹਾਂ ਬੈਠੇ ਰਹੇ। ਕੋਈ ਸ਼ਕਤੀ ਦੀ ਗੱਲ ਜ਼ਾਹਰ ਨਹੀਂ ਕੀਤੀ। ਦੂਜੇ ਦਿਨ ਖ਼ਾਮੋਸ਼ ਹੋ ਕੇ ਬੈਠ ਗਏ ਤੇ ਪਾਂਧੇ ਦੇ ਕਹਿਣ ਤੋਂ ਵੀ ਪੜ੍ਹੇ ਨਹੀਂ। ਪਾਂਧੇ ਨੇ ਬੜੀ ਪ੍ਰੇਰਨਾ ਕੀਤੀ ਤੇ ਪੁੱਛਿਆ ਕਿ ਤੁਸੀਂ ਪੜ੍ਹਦੇ ਕਿਉਂ ਨਹੀਂ ? ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ, "ਪਾਂਧਾ ਜੀ ਇਸ ਪੜ੍ਹਾਈ ਦੇ ਪੜ੍ਹਨ ਕਰਕੇ ਤਾਂ ਫਾਹੇ ਪੈਂਦੇ ਹਨ। ਮੈਨੂੰ ਉਹ ਪੜ੍ਹਾਈ ਪੜ੍ਹਾਉਣਾ ਕਰੋ ਜਿਸ ਨਾਲ ਫਾਹੇ ਮਿਟ ਜਾਣ ਫਿਰ ਮੈਂ ਪੜ੍ਹਨ ਨੂੰ ਤਿਆਰ ਹਾਂ।" ਇਹ ਗੱਲ ਸੁਣ ਕੇ ਪਾਂਧਾ ਅਸਚਰਜ ਹੋ ਕੇ ਕਹਿਣ ਲੱਗਾ, "ਕਿ ਐ ਭਾਗਸ਼ੀਲ ਬਾਲਕ ! ਇਹ ਪੜ੍ਹਾਈ ਤਾਂ ਮੈਂ ਨਹੀਂ ਜਾਣਦਾ, ਮੈਨੂੰ ਤਾਂ ਦੁਨਿਆਵੀ ਪੜ੍ਹਾਈ ਹੀ ਆਉਂਦੀ ਹੈ।" ਫਿਰ ਪਾਂਧੇ ਨੇ ਸੋਚਿਆ ਕਿ ਇਹ ਤਾਂ ਕੋਈ ਔਲੀਆ ਹੈ ਜੋ ਐਸੀ ਸਿਆਣੀ ਗੱਲ ਕਰਦਾ ਹੈ। ਕਹਿਣ ਲੱਗਾ, "ਕਿ ਜੇ ਤੁਸੀਂ ਫਾਹੇ ਕੱਟਣ ਵਾਲੀ ਪੜ੍ਹਾਈ ਜਾਣਦੇ ਹੋ ਤਾਂ ਮੈਨੂੰ ਪੜ੍ਹਾਉਣਾ ਕਰੋ।" ਫਿਰ ਹਜ਼ੂਰ ਨੇ ਸ੍ਰੀ ਰਾਗ ਵਿਚ ਸ਼ਬਦ ਉਚਾਰਿਆ :-

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥*
*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥ ੧॥*

(ਸਿਰੀਰਾਗੁ ਮਹਲਾ ੧, ਅੰਗ ੧੬)

ਐਸੀ ਅਕਾਲ ਗੋ ਬਾਣੀ ਉਚਾਰ ਕੇ ਵਿਦਿਆ ਪੜ੍ਹਾਉਣ ਵਾਲੇ ਪਾਂਧੇ ਦੀ ਤਸੱਲੀ ਕਰਾ ਦਿੱਤੀ। ਉਪਦੇਸ਼ ਦੇ ਕੇ

ਨਿਹਾਲ ਕੀਤਾ। ਫਿਰ ਤੀਜੇ ਦਿਨ ਬਾਬਾ ਕਲਿਆਣ ਚੰਦ ਜੀ ਆਪ ਪਾਂਧੇ ਕੋਲ ਲੈ ਕੇ ਗਏ ਤੇ ਕਿਹਾ ਕਿ "ਮੇਰੇ ਪੁੱਤਰ ਨੂੰ ਪੜ੍ਹਾਓ" ਤਾਂ ਪਾਂਧਾ ਕਹਿਣ ਲੱਗਾ :-

*ਬਿਨਾ ਪੜ੍ਹਾਏ ਪੜ੍ਹ ਰਹੇ ਅਵਰ ਪੜ੍ਹਾਵਨਹਾਰ।*

*ਇਹ ਕਰਤਾ ਵਿਦਿਆ ਕੇ ਜਾਲਾ॥ ਇਨ ਪੜ੍ਹਨੇ ਕੇ ਪਰਹੁ ਨ ਖ਼ਿਆਲਾ॥*

(ਸ੍ਰੀ ਨਾਨਕ ਪ੍ਰਕਾਸ਼)

ਇਹ ਸਾਰੀ ਵਿਦਿਆ ਦੇ ਰਚਣ ਵਾਲੇ ਹਨ। ਇਨ੍ਹਾਂ ਦੇ ਪੜ੍ਹਨ ਦਾ ਖ਼ਿਆਲ ਨਾ ਕਰੋ, ਇਹ ਤਾਂ ਦੂਜਿਆਂ ਨੂੰ ਪੜ੍ਹਾਉਣ ਵਾਲੇ ਹਨ। ਇਸੇ ਪ੍ਰਕਾਰ ਫ਼ਾਰਸੀ ਪੜ੍ਹਾਉਣ ਵਾਲੇ ਮੁੱਲਾਂ "ਨੂਰਦੀਨ" ਪਾਸ ਜਦੋਂ ਭੇਜਿਆ ਤਾਂ ਗੁਰੂ ਸਾਹਿਬ ਜੀ ਨੇ ਪਹਿਲੇ ਦਿਨ ਹੀ-

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

(ਤਿਲੰਗ ਮਹਲਾ ੧, ਅੰਗ ੭੨੧)

ਸ਼ਬਦ ਉਚਾਰ ਕੇ ਕਾਜ਼ੀ ਨੂੰ ਨਿਹਾਲ ਕੀਤਾ। ਇਸ ਪ੍ਰਕਾਰ ਗੁਰੂ ਜੀ ਦੇ ਜਿਹੜੇ ਉਸਤਾਦ ਬਣਨ ਲੱਗੇ ਸਨ, ਉਨ੍ਹਾਂ ਨੂੰ ਵੀ ਗਿਆਨ ਬਖ਼ਸ਼ ਕੇ ਨਿਹਾਲ ਕਰ ਦਿੱਤਾ। ਉਨ੍ਹਾਂ ਨੂੰ ਆਪਣਾ ਗੁਰੂ ਨਹੀਂ ਸਗੋਂ ਆਪ ਉਨ੍ਹਾਂ ਦੇ ਗੁਰੂ ਬਣੇ। ਦੂਜੇ ਅਵਤਾਰਾਂ ਨੇ ਕੁਝ ਦਿਨਾਂ ਵਿਚ ਗੁਰੂ ਧਾਰਕੇ ਵਿਦਿਆ ਪ੍ਰਾਪਤ ਕੀਤੀ ਪਰ ਆਪ ਜੀ ਪਹਿਲਾਂ ਹੀ ਸਭ ਵਿਦਿਆ ਸਫੁਰ ਸਨ। ਕਿਸੇ ਹੋਰ ਤੋਂ ਨਹੀਂ ਪੜ੍ਹੀਆਂ। ਸ਼ਸਤ੍ਰ ਵਿਦਿਆ ਦੀ ਥਾਂ ਬਾਣੀ ਰੂਪ ਖੰਡਾ ਫੜ ਕੇ ਸਭ ਸ੍ਰਿਸ਼ਟੀ 'ਤੇ ਧਰਮ ਧੁਜਾ ਫਿਰਾਈ। ਇਸ ਪ੍ਰਕਾਰ ਸਤਿਗੁਰੂ ਜੀ ਦੂਜੇ ਅਵਤਾਰਾਂ ਨਾਲੋਂ ਬੁੱਧੀ ਕਰਕੇ ਵਿਲੱਖਣ ਹਨ। ਕਿਸੇ ਪ੍ਰਕਾਰ ਵੀ ਉਨ੍ਹਾਂ ਨਾਲੋਂ ਛੋਟੀ ਬੁੱਧੀ ਨਹੀਂ, ਸਗੋਂ ਉਨ੍ਹਾਂ ਨਾਲੋਂ ਵੱਡੀ ਅਕਲ ਵਾਲੇ ਹਨ।

**੪. ਕਰਤਬ :-** ਤ੍ਰੇਤੇ ਦੇ ਅਵਤਾਰ ਸ੍ਰੀ ਰਾਮ ਚੰਦਰ ਜੀ ਦੀ ਦਸ ਹਜ਼ਾਰ ਵਰ੍ਹਾ ਉਮਰ ਸੀ। ਇਸ ਵਿਚ ਇਹ ਕਰਤਬ ਕੀਤਾ, ੧੪ ਸਾਲ ਬਨਵਾਸ ਕੱਟਿਆ। ਵਣ ਵਿਚ ਰਹਿੰਦਿਆਂ ਰਾਵਣ ਸੀਤਾ ਨੂੰ ਚੁੱਕ ਕੇ ਲੈ ਗਿਆ। ਫਿਰ ਰਾਵਣ ਨੂੰ ਮਾਰ ਕੇ ਸੀਤਾ ਨੂੰ ਅਤੇ ਹੋਰ ਦੇਵਤਿਆਂ ਨੂੰ ਰਾਵਣ ਦੀ ਕੈਦ ਵਿਚੋਂ ਛੁਡਾਇਆ ਅਤੇ ਭਭੀਖਣ ਨੂੰ ਲੰਕਾ ਦਾ ਰਾਜ ਦਿੱਤਾ। ੧੪ ਸਾਲ ਬਾਅਦ ਆ ਕੇ ਅਯੁੱਧਿਆ ਦਾ ਰਾਜ ਕੀਤਾ। ਰਾਜ ਕਰਦਿਆਂ ਪ੍ਰਤੱਗਿਆ ਕੀਤੀ ਕਿ ਮਾਂ-ਬਾਪ ਦੇ ਸਾਹਮਣੇ ਪੁੱਤਰ ਨਹੀਂ ਮਰੇਗਾ। ਇਸ ਪ੍ਰਤੱਗਿਆ ਦੇ ਪਿਛੋਂ ਇਕ ਬ੍ਰਾਹਮਣ ਦਾ ਪੁੱਤਰ ਮਰ ਗਿਆ। ਉਸਨੇ ਰਾਮ ਜੀ ਕੋਲ ਪੁਕਾਰ ਕੀਤੀ ਕਿ ਮੇਰਾ ਪੁੱਤਰ ਮਰ ਗਿਆ ਹੈ। ਰਾਮ ਜੀ ਨੇ ਪੁੱਛਿਆ ਕਿ ਕਿਉਂ ਮਰਿਆ ਹੈ ? ਮਰਨ ਦਾ ਕੀ ਕਾਰਨ ਹੈ ? ਤਾਂ ਬ੍ਰਾਹਮਣ ਕਹਿਣ ਲੱਗਾ ਕਿ ਇਕ ਸ਼ੂਦਰ ਖੂਹ ਵਿਚ ਪੁੱਠਾ ਲਮਕ ਕੇ ਤਪ ਕਰ ਰਿਹਾ ਹੈ। ਸ਼ੂਦਰ ਦੇ ਤਪ ਕਰਨ ਕਰਕੇ ਮੇਰੇ ਪੁੱਤਰ ਦੀ ਮੌਤ ਹੋਈ ਹੈ। ਇਹ ਸੰਬੂਕ ਨਾਮੇ ਸ਼ੂਦਰ ਸੀ। ਸ੍ਰੀ ਰਾਮ ਚੰਦਰ ਜੀ ਨੇ ਉਸ ਸ਼ੂਦਰ ਦਾ ਸਿਰ ਵੱਢਿਆ ਅਤੇ ਬ੍ਰਾਹਮਣ ਦੇ ਪੁੱਤਰ ਨੂੰ ਜਿਉਂਦਾ ਕੀਤਾ। ਇਹ ਪ੍ਰਸੰਗ ਬਾਲਮੀਕੀ ਰਮਾਇਣ ਅਤੇ ਦਸਮ ਗ੍ਰੰਥ ਵਿਚ ਆਉਂਦਾ ਹੈ। ਫਿਰ ਰਮਾਇਣ ਵਿਚ ਲਿਖਿਆ ਹੈ ਕਿ ਭੁਲੇਖੇ ਕਾਰਨ ਆਪਣੇ ਹੀ ਪੁੱਤਰਾਂ ਨਾਲ ਜੰਗ ਕੀਤਾ। ਲਵ-ਕੁਸ਼ ਨੇ ਰਾਮ ਜੀ ਸਮੇਤ ਸਾਰੀ ਫ਼ੌਜ ਹੀ ਮੂਰਛਿਤ ਕਰ ਦਿੱਤੀ। ਸੀਤਾ ਜੀ ਨੇ ਆਪਣੇ ਸਤ ਨਾਲ ਸੁਰਜੀਤ ਕੀਤੇ। ਅਖ਼ੀਰ ਵਿਚ ਆਪਣੇ ਪੁੱਤਰਾਂ ਨੂੰ ਰਾਜ ਬਖ਼ਸ਼ ਕੇ ਆਪ ਸਰਯੂ ਨਦੀ ਵਿੱਚ ਸਮਾ ਗਏ। ਇਹ ਕਰਤਬ ਕੀਤੇ।

ਸ੍ਰੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਆਪਣੇ ਨਾਨੇ ਉਗ੍ਰਸੈਨ ਨੂੰ ਰਾਜ ਬਖ਼ਸ਼ਿਆ। ਕਈ ਵਾਰ ਜੰਗ ਵਿਚੋਂ ਹਾਰ ਖਾ ਕੇ ਨੱਠੇ। ਭੁਮਾਸਰ ਦੈਂਤ ਨੂੰ ਮਾਰ ਕੇ ੧੬ ਹਜ਼ਾਰ ਲੜਕੀਆਂ (ਜੋ ਇਕ ਦੂਜੀ ਤੋਂ ਵਧ ਕੇ ਸੋਹਣੀਆਂ ਸਨ) ਛੁਡਾਈਆਂ ਅਤੇ ਆਪ ਹੀ ਉਨ੍ਹਾਂ ਨਾਲ ਵਿਆਹ ਕਰਵਾਇਆ। ਰਾਸ ਲੀਲ੍ਹਾ ਦੇ ਐਸੇ ਕੌਤਕ ਹਨ ਜੋ ਸੰਗਤ ਵਿਚ ਸੁਣਾਏ ਨਹੀਂ ਜਾ ਸਕਦੇ। ਇਹ ਕਰਤਬ ਸਨ ਉਨ੍ਹਾਂ ਅਵਤਾਰਾਂ ਦੇ।

ਬਾਕੀ ਗੱਲ ਗੁਰੂ ਦੀ ਹੈ। ਤਲਵੰਡੀ ਤੋਂ ਸੁਲਤਾਨਪੁਰ ਆ ਕੇ ਪਹਿਲੀ ਉਮਰੇ ੨੮ ਸਾਲ ਤੱਕ ਸੁਲਤਾਨਪੁਰ ਰਹੇ। ਫਿਰ ਵੇਈਂ ਨਦੀ ਵਿਚ ਟੁੱਬੀ ਲਾਉਣ ਦਾ ਬਹਾਨਾ ਕਰਕੇ ਅਕਾਲਪੁਰਖ ਦੇ ਦਰ 'ਤੇ ਪਹੁੰਚੇ। ਅਕਾਲ ਪੁਰਖ ਨੂੰ ਗੁਰੂ ਧਾਰਨ ਕਰਕੇ ਸੰਸਾਰ ਦੇ ਭਲੇ ਲਈ ਮੂਲ ਮੰਤ੍ਰ ਲੈ ਕੇ ਆਂਦਾ। ਸਾਰੀ ਸ੍ਰਿਸ਼ਟੀ ਦੇ ਉਧਾਰ ਲਈ ਕਮਰਕਸਾ ਕੀਤਾ। ਨਉ ਖੰਡਾਂ, ਸੱਤਾਂ ਦੀਪਾਂ ਵਿਚ ਵਿਚਰ ਕੇ ਸਤਿਨਾਮ ਦਾ ਨਿਸ਼ਾਨ ਝੁਲਾਇਆ, ਹੋਰ ਕਿਸੇ ਵੀ ਅਵਤਾਰ ਦਾ ਜ਼ਿਕਰ ਨਹੀਂ ਆਉਂਦਾ ਜੋ ਸੰਸਾਰ ਦੇ ਭਲੇ ਲਈ ਇਤਨਾ ਵਿਚਰਿਆ ਹੋਵੇ :-

*ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।*

(ਭਾ. ਗੁਰਦਾਸ ਜੀ ਵਾਰ ੧, ਪਉੜੀ ੨੭)

ਉੱਚਾ ਸੁੱਚਾ ਸਿੱਖੀ ਪੰਥ ਤੋਰਿਆ। ਸਤਿਗੁਰੂ ਜੀ ਨੇ ਪੁੱਤਰਾਂ ਦਾ ਮੋਹ ਨਹੀਂ ਕੀਤਾ। ਆਪਣੇ ਪੁੱਤਰਾਂ ਨੂੰ ਗੁਰਿਆਈ ਬਖ਼ਸ਼ਣ ਦੀ ਥਾਂ ਸੇਵਕ ਨੂੰ ਬਖ਼ਸ਼ੀ। ਯਥਾ :-

*ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥*

(ਵਾਰ ਰਾਮਕਲੀ ਸੱਤਾ ਬਲਵੰਡਾ, ਅੰਗ ੯੬੭)

ਦਸਮ ਸਰੂਪ ਵਿਚ ਪਿਤਾ ਜੀ ਧਰਮ ਲਈ ਵਾਰੇ, ਖ਼ਾਲਸਾ ਪੰਥ ਸਾਜਿਆ, ਮਾਤਾ ਅਤੇ ਚਾਰੇ ਸਾਹਿਬਜ਼ਾਦੇ ਵਾਰੇ ਅਤੇ ਫ਼ੁਰਮਾਇਆ :-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥*
*ਚਾਰ ਮੂਏ ਤੋ ਕਿਆ ਹੂਆ ਜੀਵਤ ਲਾਖ ਹਜ਼ਾਰ॥*

ਗੁਰਸਿੱਖੀ ਅਤੇ ਹਿੰਦੂ ਧਰਮ ਦੀ ਰੱਖਿਆ ਲਈ ਇਹ ਕੁਰਬਾਨੀ ਕੀਤੀ। ਗੁਰਸਿੱਖੀ ਸਦਾ ਲਈ ਅਚੱਲ ਕੀਤੀ। ਗੁਰਬਾਣੀ ਸਰੂਪ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦਾ ਲਈ ਅਚੱਲ ਕੀਤੇ। ਭਾਵ ਗੁਰਤਾ-ਗੱਦੀ 'ਤੇ ਸਦਾ ਲਈ ਅਸਥਾਪਨ ਕੀਤੇ।

ਸਤਿਗੁਰੂ ਜੀ ਨੇ ਜ਼ਾਲਮ ਬਾਦਸ਼ਾਹਾਂ ਦੇਵਲੂਤ, ਹਬਸ਼ ਦਾ ਰਾਜਾ ਲਾਜਵਰਦ, ਕਾਰੂ ਅਤੇ ਬਾਬਰ ਆਦਿ ਵਰਗਿਆਂ ਨੂੰ ਜਾਨੋਂ ਮਾਰਨ ਦੀ ਥਾਂ ਉਨ੍ਹਾਂ ਦੇ ਅੰਦਰਲੇ ਜ਼ਾਲਮ ਸੁਭਾਅ ਨੂੰ ਮਾਰਕੇ ਇਨਸਾਫ਼-ਪਸੰਦ ਅਤੇ ਗ਼ਰੀਬਾਂ ਦੇ ਮਦਦਗਾਰ ਬਣਾ ਦਿੱਤਾ। ਕੌਡੇ ਰਾਖਸ਼, ਭੂਮੀਏ ਚੋਰ, ਸੱਜਣ ਠੱਗ, ਸਹੁ ਸੁਹਾਗਣ ਵਰਗਿਆਂ ਦੀ ਕਾਂਇਆਂ ਕਲਪ ਦਿੱਤੀ। ਬੁਰਿਆਂ ਤੋਂ ਚੰਗੇ ਸੁਭਾਅ ਵਾਲੇ ਬਣਾ ਦਿੱਤਾ। ਚਹੁੰ ਵਰਨਾਂ ਅਤੇ ਸਾਰੇ ਮਜ਼ਹਬਾਂ ਦੇ ਮੱਤਾਂ ਨੂੰ ਇਕੋ ਜਿਹਾ ਸਾਂਝਾ ਉਪਦੇਸ਼ ਦਿੱਤਾ। ਸੋ ਸਤਿਗੁਰੂ ਜੀ ਨੇ ਜ਼ਾਲਮਾਂ, ਪ੍ਰਮੇਸ਼ਰ ਤੋਂ ਭੁਲੇ ਲੋਕਾਂ ਨੂੰ ਤਾਰਨ ਲਈ ਅਨੇਕਾਂ ਹੀ ਕਰਤਬ ਕੀਤੇ। ਇਸ ਪ੍ਰਕਾਰ ਕਰਤਬ ਕਰਕੇ ਭੀ ਦੂਜੇ ਅਵਤਾਰਾਂ ਨਾਲੋਂ ਬਹੁਤ ਹੀ ਵਿਸ਼ੇਸ਼ਤਾਈ ਹੈ। ਯਥਾ :-

*ਕਰਤਬ ਕੀਨਾ ਸਿਖੀ ਤੋਰੀ॥ ਜਨਮ ਜਨਮ ਲਿਵ ਬਿਛਰੀ ਜੋਰੀ।*
*ਨਰਕ ਪੜਤ ਜੀਵ ਉਧਾਰੇ॥ ਮੁਕਤ ਕਰੇ ਨਾਮ ਦਾਤਾਰੇ॥ ੨੨॥*
*ਸਤਿਸੰਗਤਿ ਗੁਰਮੁਖ ਸ਼ੁਭ ਪੰਥਾ॥ ਰਿਦੇ ਗਿਆਨ ਮੁਖ ਭਗਤੀ ਸੰਥਾ।*
*ਵਰਤਨ ਵੈਰਾਗ ਕੀਆ ਹਿਤ ਲੋਗਾ॥ ਨਾਮ ਸੇਤ ਬੰਧਿਓ ਨਿਰਜੋਗਾ।*

(ਗੁਰਮੁਖ ਪ੍ਰਕਾਸ਼, ਪੰਨਾ ੬੭੫)

੫. ਆਯੂ :- ਸ੍ਰੀ ਰਾਮ ਚੰਦਰ ਜੀ ਦੀ ਦਸ ਹਜ਼ਾਰ ਵਰਸ਼ ਉਮਰ ਸੀ। ਸ੍ਰੀ ਕ੍ਰਿਸ਼ਨ ਜੀ ਦੀ ਇਕ ਹਜ਼ਾਰ ਵਰ੍ਹਾ ਉਮਰ ਸੀ, ਜਿਸ ਵਿਚ ਉਨ੍ਹਾਂ ਪਿੱਛੇ ਦੱਸੇ ਕਰਤਬ ਕੀਤੇ। ਸੱਚੇ ਪਾਤਿਸ਼ਾਹ ਜੀ ਨੇ ੭੦ ਸਾਲ ਦੀ ਛੋਟੀ ਜਿਹੀ ਉਮਰ ਵਿਚ ਉਪਰੋਕਤ ਦੋਨਾਂ ਅਵਤਾਰਾਂ ਤੋਂ ਵੱਧ ਸਫਰ ਕੀਤਾ। ਉਹ ਭਾਰਤ ਅਤੇ ਲੰਕਾ ਤੋਂ ਬਾਹਰ ਨਹੀਂ ਗਏ, ਪਰ

ਸਤਿਗੁਰੂ ਜੀ ਕਸ਼ਮੀਰ, ਨੇਪਾਲ, ਭੂਟਾਨ, ਸਿੱਕਮ, ਤਿੱਬਤ, ਚੀਨ, ਬਰਮਾ, ਦੱਖਣ, ਪੂਰਬ ਏਸ਼ੀਆ ਦੇ ਸਾਰੇ ਦੇਸ਼ ਜਪਾਨ, ਸਮੁੰਦਰ ਦੇ ਟਾਪੂ, ਅਫ਼ਰੀਕਾ, ਅਰਬ, ਮਿਸਰ, ਬਗ਼ਦਾਦ, ਈਰਾਨ, ਅਫ਼ਗਾਨਿਸਤਾਨ, ਤੁਰਕਿਸਤਾਨ ਅਤੇ ਰੂਸ ਆਦਿ ਮੁਲਕਾਂ ਵਿਚ, ਉਸ ਸਮੇਂ ਪੈਦਲ ਅਤੇ ਰੂਹਾਨੀ ਸ਼ਕਤੀ ਦੁਆਰਾ ਗਏ, ਜਦੋਂ ਅੱਜ ਵਰਗੇ ਆਵਾਜਾਈ ਦੇ ਸਾਧਨ ਮੌਜੂਦ ਨਹੀਂ ਸਨ। ਇਤਨੇ ਜੀਵਾਂ ਨੂੰ ਤਾਰਿਆ ਜੋ ਗਿਣੇ ਨਹੀਂ ਜਾ ਸਕਦੇ। ਕਿਸੇ ਪ੍ਰੇਮੀ ਨੇ ਲਿਖਿਆ ਹੈ ਕਿ "ਤਾਰੇ ਗਿਨੇ ਜਾਤ ਤੇਰੇ ਤਾਰੇ ਨਾ ਗਨਾਤ ਹੈਂ।" ਕਿ ਅਸਮਾਨ ਦੇ ਤਾਰੇ ਤਾਂ ਗਿਣੇ ਜਾ ਸਕਦੇ ਹਨ ਪਰ ਗੁਰੂ ਨਾਨਕ ਦੇ ਤਾਰੇ ਹੋਇਆਂ ਦੀ ਗਿਣਤੀ ਨਹੀਂ ਹੋ ਸਕਦੀ। ਐਨੀ ਥੋੜ੍ਹੀ ਉਮਰ ਵਿਚ ਸਤਿਗੁਰੂ ਜੀ ਨੇ ਬੇਅੰਤ ਪਰਉਪਕਾਰ ਕੀਤੇ, ਜਿਤਨੇ ਹੋਰ ਕਿਸੇ ਅਵਤਾਰ ਨੇ ਲੰਮੀ ਉਮਰ ਦੌਰਾਨ ਵੀ ਨਹੀਂ ਕੀਤੇ। ਇਉਂ ਸਤਿਗੁਰੂ ਜੀ ਸ਼ਕਤੀ, ਵਿਅਕਤੀ, ਪ੍ਰਗਯਾ, ਕਰਤਬ, ਆਯੂ ਕਰਕੇ ਸਾਰੇ ਅਵਤਾਰਾਂ ਨਾਲੋਂ ਵਿਸ਼ੇਸ਼ ਹਨ। ਜੋ ਸ੍ਰੀ ਰਾਮਚੰਦਰ ਜੀ ਅਤੇ ਕ੍ਰਿਸ਼ਨ ਜੀ ਪੂਰਨ ਅਵਤਾਰ ਮੰਨੇ ਹਨ, ਗੁਰੂ ਸਾਹਿਬ ਜੀ ਉਨ੍ਹਾਂ ਨਾਲੋਂ ਵੀ ਹਰ ਪ੍ਰਕਾਰ ਕਰਕੇ ਵੱਡੇ ਸਾਬਤ ਹੁੰਦੇ ਹਨ। ਭਗਵਾਨ ਵਿਸ਼ਨੂੰ ਜੀ ਦੇ ਚੌਵੀ ਅਵਤਾਰ ਹੋਏ ੧. ਮੱਛ, ੨. ਕੱਛ, ੩. ਬਰਾਹ, ੪. ਮੋਹਨੀ, ੫. ਨਰਸਿੰਹ, ੬. ਪਰਸਰਾਮ, ੭. ਰਾਮਚੰਦ੍ਰ, ੮. ਕ੍ਰਿਸ਼ਨ, ੯. ਬਲਰਾਮ, ੧੦. ਵਾਮਨ, ੧੧. ਬੁਧ, ੧੨. ਨਾਰਦ, ੧੩. ਰਿਸ਼ਭ, ੧੪. ਕਪਿਲ, ੧੫. ਬਿਆਸ, ੧੬. ਹੰਸ, ੧੭. ਪ੍ਰਿਥੁ, ੧੮. ਦਤਾਤ੍ਰੇ, ੧੯. ਨਰ, ੨੦. ਨਾਰਾਯਣ, ੨੧. ਹਯਗ੍ਰੀਣ, ੨੨. ਵੈਵਸਤ, ਮਨੂ, ੨੩. ਧਨੰਤਰ, ੨੪. ਕਲਕੀ। ਇਸ ਪ੍ਰਕਾਰ ਬ੍ਰਹਮਾ ਦੇ ਸੱਤ ਅਵਤਾਰ, ਸ਼ਿਵ ਜੀ ਦੇ ਗਿਆਰਾਂ ਅਵਤਾਰ। ਹਿੰਦੂ ਮੱਤ ਵਿਚ ਇਨ੍ਹਾਂ ਤਿੰਨੇ ਦੇਵਤਿਆਂ ਦੇ ਅਵਤਾਰ ਦੀਆਂ ਅਨੰਤ ਕਹਾਣੀਆਂ ਹਨ। ਇਸਲਾਮ ਵਿਚ ਵੀ ਪੈਗ਼ੰਬਰ ਹੋਏ। ਪੈਗ਼ੰਬਰ=ਇਹ ਫ਼ਾਰਸੀ ਪਦ ਹੈ ਜਿਸਦਾ ਅਰਥ ਹੈ ਪੈਗ਼ਾਮ ਲਿਆਉਣ ਵਾਲਾ। ਜੋ ਰੱਬੀ ਸੰਦੇਸ਼ ਲੋਕਾਂ ਤੱਕ ਪਹੁੰਚਾਉਣ ਵਾਲਾ ਪੈਗ਼ੰਬਰ ਹੈ। ਕਹਿੰਦੇ ਹਨ ਕਿ ਜਬਰਾਈਲ ਫਰਿਸ਼ਤੇ ਨੇ ਖ਼ੁਦਾ ਪਾਸੋਂ ਆਇਤਾਂ ਸੁਣ ਕੇ ਮੁਹੰਮਦ ਸਾਹਿਬ ਪਾਸ ਪਹੁੰਚਾਈਆਂ ਤੇ ਅੱਗੇ ਇਹੋ ਪੈਗਾਮ ਨਬੀ ਨੇ ਲੋਕਾਂ ਨੂੰ ਦਿੱਤਾ। ਇਸੇ ਕਰਕੇ ਹਜ਼ਰਤ ਮੁਹੰਮਦ ਸਾਹਿਬ ਨੂੰ ਨਬੀ ਜਾਂ ਪੈਗ਼ਬਰ ਕਹਿ ਕੇ ਯਾਦ ਕੀਤਾ ਜਾਂਦਾ ਹੈ ਤੇ ਇਸ ਤੋਂ ਪਹਿਲੇ ਮਹਾਂਪੁਰਸ਼ਾਂ ਹਜ਼ਰਤ ਇਬਰਾਹੀਮ, ਹਜ਼ਰਤ ਮੂਸਾ, ਹਜ਼ਰਤ ਸੁਲੇਮਾਨ, ਆਦਿ ਨੂੰ ਵੀ ਇਸੇ ਵਿਸ਼ੇਸ਼ਣ ਨਾਲ ਸੰਬੋਧਿਤ ਕੀਤਾ ਗਿਆ ਹੈ। ਇਸਲਾਮੀ ਮਜ਼ਹਬਾਂ ਵਿਚ ਪੈਗ਼ੰਬਰ ਦਾ ਦਰਜਾ ਬਹੁਤ ਉੱਚਾ ਹੈ, ਪਰ ਗੁਰੂ ਸਾਹਿਬ ਦਾ ਇਹ ਸਿਧਾਂਤ ਹੈ ਕਿ ਸਾਡੇ ਲਈ ਪ੍ਰਮੇਸ਼ਰ ਹੀ ਪੀਰ ਪੈਗ਼ੰਬਰ ਸਭ ਕੁਝ ਹੈ।

*ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥*
*ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥ ੩॥*

(ਰਾਮਕਲੀ ਮ: ੫,ਅੰਗ ੮੯੭)

ਈਸਾਈ ਮੱਤ ਦੇ ਮੋਢੀ ਜੀਸਸ ਕਰਾਇਸ ਜਿਨ੍ਹਾਂ ਨੂੰ ਈਸਾ ਜੀ ਕਿਹਾ ਜਾਂਦਾ ਹੈ, ਇਹ ਸਾਰੇ ਸਤਿਪੁਰਸ਼, ਅਵਤਾਰ ਪੈਗ਼ੰਬਰ ਆਪਣੇ-ਆਪਣੇ ਸਮੇਂ ਅਨੁਸਾਰ ਅਕਾਲ ਪੁਰਖ ਵੱਲੋਂ ਲਾਈਆਂ ਡਿਊਟੀਆਂ ਨਿਭਾਉਂਦੇ ਰਹੇ ਹਨ, ਪਰ ਇਨ੍ਹਾਂ ਦੇ ਸੁਭਾਅ ਤ੍ਰਿਗੁਣੀ ਰਹੇ ਹਨ: ਜੈਸਾ ਕਿ ੧. ਸ੍ਰੀ ਰਾਮ ਚੰਦਰ ਜੀ ਮਰਿਆਦਾ ਪ੍ਰਸ਼ੋਤਮ ਅਵਤਾਰ ਹੋਏ। ਇਨ੍ਹਾਂ ਦਾ ਸੁਭਾਅ ਸਾਂਤਕੀ ਸੀ। ੨. ਭਗਵਾਨ ਕ੍ਰਿਸ਼ਨ ਜੀ ਰਜੋ ਗੁਣੀ ਸੁਭਾਅ ਵਾਲੇ ਅਵਤਾਰ ਹੋਏ ਇਸੇ ਗੁਣ ਕਰਕੇ ੧੬ ਹਜ਼ਾਰ ੧੦੮ ਗੋਪੀਆਂ ਨਾਲ ਸ਼ਾਦੀ ਕੀਤੀ। ੩. ਪਰਸਰਾਮ ਜੀ ਜਿਨ੍ਹਾਂ ਨੇ ੨੧ ਵਾਰ ਧਰਤੀ 'ਤੇ ਨਿਰਦੋਸ਼ ਛੱਤ੍ਰੀਆਂ ਦੀ ਬੰਸ ਦਾ ਨਾਸ਼ ਕੀਤਾ। ਇਸ ਕਰਤੱਬ ਨਾਲ ਤਾਮਸੀ ਅਵਤਾਰ ਮੰਨੇ ਗਏ। ਕਲਜੁਗ ਦੇ ਅੰਤ ਵਿਚ ਕਲਕੀ ਅਵਤਾਰ ਹੋਵੇਗਾ। ਇਨ੍ਹਾਂ ਅਵਤਾਰਾਂ ਨਾਲੋਂ ਸਤਿਗੁਰੂ ਜੀ ਦੀ ਇਹ ਵਿਸ਼ੇਸ਼ਤਾ ਹੈ ਕਿ ਆਪ ਤਿੰਨਾਂ ਗੁਣਾਂ ਤੋਂ ਅਤੀਤ, ਨਿਰੰਕਾਰ ਦਾ ਸਾਕਾਰ ਰੂਪ ਹਨ। ਹੁਣ ਤੱਕ ਦੇ ਹੋਏ ਸਤਿਪੁਰਸ਼, ਅਵਤਾਰ, ਪੈਗ਼ੰਬਰ ਜਾਂ ਆਉਣ ਵਾਲੇ ਸਮੇਂ ਵਿਚ ਜੋ ਅਵਤਾਰ ਆਉਣਗੇ ਗੁਰੂ ਨਾਨਕ ਸਾਹਿਬ ਜੀ ਸਭ ਤੋਂ ਵੱਡੇ ਹਨ, ਇਸ ਕਰਕੇ ਨਹੀਂ ਕਿ ਅਸੀਂ ਸਿੱਖ ਹੋਣ ਦੇ ਨਾਤੇ ਗੁਰੂ ਸਾਹਿਬ ਨੂੰ ਵੱਡੇ ਕਹਿ ਰਹੇ ਹਾਂ,

ਬਲਕਿ ਵੀਚਾਰ ਦੀ ਕਸੌਟੀ, ਭਾਈ ਗੁਰਦਾਸ ਅਤੇ ਗੁਰੂ ਅਰਜਨ ਸਾਹਿਬ ਜੀ ਦੇ ਪ੍ਰਮਾਣਾਂ ਤੋਂ ਐਸਾ ਸਿੱਧ ਹੈ ਕਿ ਗੁਰੂ ਸਾਹਿਬ ਜੀ ਸਭ ਤੋਂ ਵੱਡੇ ਹਨ :-

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਸੂਹੀ ਮਹਲਾ ੫, ਅੰਗ ੭੫੦)

*ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ।*
*ਕਲਿ ਤਾਰਣਿ ਗੁਰੁ ਨਾਨਕੁ ਆਇਆ॥ ੨੩॥*

(ਭਾ. ਗੁਰਦਾਸ ਜੀ ਵਾਰ ੧, ਪਉੜੀ ੨੩)

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਗੁਰੂ ਅਵਤਾਰ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਨੁੱਖੀ ਜਾਮੇ ਵਿਚ ਪ੍ਰਗਟ ਹੋਣਾ ਨਿਰਾਕਾਰ ਤੋਂ ਸਾਕਾਰ ਰੂਪ ਵਿਚ ਸੰਸਾਰ ਦੇ ਤਾਰਨ ਲਈ ਪ੍ਰਗਟ ਹੋਣਾ, ਹੁਣ ਤੱਕ ਦੇ ਹੋਏ ਅਵਤਾਰ, ਰਿਸ਼ੀ, ਮੁਨੀ ਤੇ ਇਸਲਾਮ ਦੇ ਪੀਰ, ਫ਼ਕੀਰ, ਨਬੀ, ਪੈਗੰਬਰ ਆਦਿ ਸਾਰਿਆਂ ਤੋਂ ਹੀ ਵਿਲੱਖਣ ਹੈ। ਜੈਸਾ ਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਗੁਰੂ ਨਾਨਕ ਸਾਹਿਬ ਬਾਰੇ ਉਚਾਰਨ ਕੀਤਾ ਮੁਬਾਰਕ ਬਚਨ ਹੈ, ਯਥਾ :-

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਸੂਹੀ ਮਹਲਾ ੫, ਅੰਗ ੭੫੦)

ਗੁਰੂ ਨਾਨਕ ਸਾਹਿਬ ਦੇ ਸਭ ਤੋਂ ਵੱਡੇ ਹੋਣ ਦਾ ਜੋ ਬਚਨ ਅਗੰਮੀ ਬਾਣੀ ਵਿਚ ਆ ਚੁੱਕਾ ਹੈ, ਸੰਸਾਰ ਦਾ ਕੋਈ ਵਿਅਕਤੀ ਇਸ ਗੱਲ ਨੂੰ ਝੁਠਲਾ ਨਹੀਂ ਸਕਦਾ। ਸਤਿਗੁਰੂ ਜੀ ਦੇ ਵੱਡੇ ਹੋਣ ਦੇ ਸਬੂਤ ਦੇਹ ਕਾਲ ਦੇ ਸਮੇਂ ਵਿਚ ਇਤਿਹਾਸ ਦੇ ਪੰਨਿਆਂ 'ਤੇ ਪ੍ਰਗਟ ਹਨ। ਹੁਣ ਤਕ ਦੇ ਜਿਤਨੇ ਵੀ ਸਤਿਪੁਰਸ਼ ਅਵਤਾਰ ਆਏ ਉਨ੍ਹਾਂ ਨੂੰ ਅਵਤਾਰ ਰਿਸ਼ੀ, ਮੁਨੀ, ਦੇਵਤਾ ਆਦਿ ਨਾਵਾਂ ਨਾਲ ਪੁਕਾਰਿਆ ਗਿਆ। ਜੇ ਭਗਵਾਨ ਵਿਸ਼ਨੂੰ ਦੇ ਪੂਰਨ ਅਵਤਾਰ ਰਾਮ ਜੀ ਜਾਂ ਕ੍ਰਿਸ਼ਨ ਜੀ ਆਏ, ਉਨ੍ਹਾਂ ਨੂੰ ਵੀ ਗੁਰੂ ਨਹੀਂ ਕਿਹਾ ਗਿਆ, ਬਲਕਿ ਭਗਵਾਨ ਰਾਮ ਤੇ ਭਗਵਾਨ ਕ੍ਰਿਸ਼ਨ ਜੀ ਕਹਿ ਕੇ ਸੰਬੋਧਨ ਕੀਤਾ ਗਿਆ ਹੈ। ਸਤਿਗੁਰੂ ਜੀ ਦੇ ਨਾਮ ਨਾਲ ਪਹਿਲਾ ਗੁਰੂ ਪਦ ਜੁੜਿਆ, ਕਿਉਂਕਿ ਸੰਸਾਰ ਦੇ ਅਧੂਰੇ ਗੁਰੂਆਂ ਨੇ ਸਮਾਜ ਦਾ ਬਹੁਤ ਵੱਡਾ ਨੁਕਸਾਨ ਕੀਤਾ। ਕੱਚੇ ਗੁਰੂ ਨਾ ਤਾਂ ਆਪ ਮੁਕਤ ਹੋ ਸਕੇ ਅਤੇ ਨਾ ਹੀ ਸੰਗੀਆਂ ਨੂੰ ਮੁਕਤ ਕਰ ਸਕੇ। ਸੱਚੇ ਗੁਰੂ ਦੀ ਮਹਾਨਤਾ ਪ੍ਰਗਟ ਕਰਨ ਵਾਸਤੇ ਖ਼ੁਦ ਪ੍ਰਮੇਸ਼ਰ ਗੁਰੂ ਸਰੂਪ ਵਿਚ ਪ੍ਰਗਟ ਹੋਇਆ। ਆਪ ਜੀ ਦੇ ਆਉਣ ਤੋਂ ਪਹਿਲਾਂ ਸੰਸਾਰ ਦੀ ਐਸੀ ਦਸ਼ਾ ਵਰਨਣ ਕੀਤੀ ਹੈ :-

*ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।*
*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।*
*ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਸੇਵਕ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।*
*ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।*
*ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।*
*ਵਰਤਿਆ ਪਾਪੁ ਸਭਸਿ ਜਗਿ ਮਾਂਹੀ॥ ੩੦॥*

(ਭਾਈ ਗੁਰਦਾਸ ਜੀ ਦੀ ਵਾਰ ੧, ਪਉੜੀ ੩੦)

*ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥*

(ਭਾ: ਗੁਰਦਾਸ ਜੀ)

ਇਸ ਤੁਕ ਦਾ ਅਰਥ ਗੁਸਾਈ ਪਦ ਤੋਂ ਸ਼ੁਰੂ ਹੁੰਦਾ ਹੈ। ਗੁ-ਸਾਈ ਗੁ=ਧਰਤੀ, ਸਾਈ=ਮਾਲਕ ਹੈ। ਧਰਤੀ ਦੇ ਮਾਲਕ ਕਲਿ=ਕਲਜੁਗ ਦੇ ਆਈ=ਆਉਣ ਨਾਲ ਜੀਵਾਂ ਦੀ ਬਿਰਤੀ ਕੁੱਤੇ ਮੁਹੀ ਜਿਵੇਂ ਕੁੱਤਾ ਹਰ ਵੇਲੇ ਖਾਣ ਦਾ ਲੋਭ ਕਰਦਾ ਹੈ ਤੇ ਮੁਰਦਾਰ=ਮਰੇ ਹੋਏ ਪਸ਼ੂ ਆਦਿ ਦੇ ਮਾਸ ਨੂੰ ਖਾਂਦਾ ਹੈ ਤੇ ਹੱਡੀਆਂ ਆਦਿ ਨੂੰ ਚੂਸਦਾ ਹੈ, ਇਸੇ ਤਰ੍ਹਾਂ ਕਲਜੁਗ ਦੇ ਜੀਵਾਂ ਦੀ ਹਾਲਤ ਹੋ ਗਈ ਹੈ। ਬਿਰਤੀ ਰੂਪ ਮੂੰਹ ਲੋਭ ਵਾਲਾ ਹੋ ਚੁੱਕਾ ਹੈ ਤੇ ਖਾਣਾ ਮੁਰਦਾਰ=ਪਰਾਇਆ ਹੱਕ ਹੋ ਰਿਹਾ ਹੈ। ਕੁਤੇ ਮੁਹੀ ਦਾ ਭਾਵ ਭਾਈ ਸਾਹਿਬ ਨੇ ਇਹ ਵੀ ਲਿਆ ਹੈ ਕਿ ਜਿਵੇਂ ਕੁੱਤਾ ਬੇਫ਼ਾਇਦਾ ਭੌਂਕਦਾ ਰਹਿੰਦਾ ਹੈ, ਦੂਸਰਾ ਕੁੱਤੇ ਦਾ ਇਕ ਹੀ ਮੂੰਹ ਜਿਸ ਨਾਲ ਪਾਣੀ ਅਤੇ ਦੁੱਧ ਪੀਂਦਾ ਹੈ, ਦੁੱਧ ਨੂੰ ਅੰਮ੍ਰਿਤ ਰੂਪ ਮੰਨਿਆ ਹੈ, ਕੁੱਤਾ ਇਕ ਹੀ ਮੂੰਹ ਨਾਲ ਕਦੇ ਅੰਮ੍ਰਿਤ ਰੂਪ ਦੁੱਧ ਪੀਂਦਾ ਹੈ ਤੇ ਕਦੇ ਲੋਕਾਂ ਦਾ ਬਿਸਟਾ ਗੰਦਗੀ ਜੀਭ ਨਾਲ ਚੱਟਦਾ ਹੈ। ਇਸੇ ਤਰ੍ਹਾਂ ਲੋਕਾਂ ਦੀ ਨਿੰਦਾ ਰੂਪ ਭੌਂਕਣਾ, ਦੂਸਰੇ ਦੇ ਔਗੁਣ ਰੂਪ ਗੰਦਗੀ ਨੂੰ ਚੱਟਣਾ ਇਹ ਕਲਜੁਗੀ ਜੀਵਾਂ ਦੇ ਕੁੱਤੇ ਮੁਹੀ ਹੋਣਾ ਪ੍ਰਤੱਖ ਹੈ। ਨਿੰਦਾ ਨੂੰ ਹੋਰ ਵੀ ਜਗ੍ਹਾ ਸਤਿਗੁਰੂ ਜੀ ਨੇ ਗੰਦਗੀ ਕਰਕੇ ਵਰਣਨ ਕੀਤਾ ਹੈ।

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*
*ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥*

(ਸਿਰੀਰਾਗੁ ਮਹਲਾ ੧, ਅੰਗ ੧੫)

ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਦੀ ਕਥਾ ਭਾਈ ਬਾਲੇ ਦੀ ਰਸਨਾ ਤੋਂ ਪਰਗਟ ਹੋਈ। ਉਸ ਦੀ ਸ਼ੁਰੂਆਤ ਇਸ ਤਰ੍ਹਾਂ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਕਰਤਾਰਪੁਰ ਠਹਿਰੇ ਤਾਂ ਭਾਈ ਬਾਲਾ ਵਾਪਿਸ ਆਪਣੇ ਘਰ ਪਰਤ ਗਿਆ। ਭਾਈ ਮਰਦਾਨਾ ਸੱਚਖੰਡ ਚਲਾ ਗਿਆ। ਉਸ ਮੌਕੇ ਭਾਈ ਲਹਿਣਾ ਸੇਵਾ ਵਿਚ ਆਏ ਪਰ ਭਾਈ ਲਹਿਣਾ ਤੇ ਭਾਈ ਬਾਲੇ ਦਾ ਕਦੇ ਮੇਲ ਨਹੀਂ ਸੀ ਹੋਇਆ। ਇਕ-ਦੂਜੇ ਦੇ ਦਰਸ਼ਨ ਨਹੀਂ ਸੀ ਕੀਤੇ। ਗੁਰੂ ਨਾਨਕ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਕੱਤਕ ਸੁਦੀ ਪੂਰਨਮਾਸ਼ੀ ਨੂੰ ਪਹਿਲੇ ਪਹਿਰ ਖਡੂਰ ਸਾਹਿਬ ਭਾਈ ਬਾਲਾ ਜੀ ਆਏ। ਇਹ ਸੋਚ ਕੇ ਕਿ ਮੇਰੇ ਮਾਲਕ ਨੇ ਆਪਣੇ ਥਾਂ 'ਤੇ ਜਿਸ ਸਿੱਖ ਨੂੰ ਗੁਰਤਾ ਗੱਦੀ ਬਖ਼ਸ਼ੀ ਹੈ, ਉਸਦੇ ਦੀਦਾਰ ਕਰਨੇ ਬਣਦੇ ਹਨ। ਇਹ ਸੋਚ ਕੇ ਭਾਈ ਬਾਲਾ ਖਡੂਰ ਸਾਹਿਬ ਆਏ ਸਨ। ਉਸ ਤੋਂ ਇਕ ਦਿਨ ਪਹਿਲਾਂ ਮਾਈ ਭਿਰਾਈ ਦੇ ਕੋਠੇ ਵਿਚੋਂ ਬਾਬਾ ਬੁੱਢਾ ਜੀ ਤੇ ਸੰਗਤ ਨੇ ਬੇਨਤੀ ਕਰਕੇ ਬਾਹਰ ਸਿੰਘਾਸਣ 'ਤੇ ਬਿਰਾਜਮਾਨ ਕੀਤੇ ਸਨ। ਸਤਿਗੁਰੂ ਜੀ ਸਿੰਘਾਸਣ 'ਤੇ ਬਿਰਾਜਮਾਨ ਸਨ ਅਤੇ ਸੰਗਤ ਆਲੇ-ਦੁਆਲੇ ਬੈਠੀ ਸੀ, ਕੋਈ ਬੋਲ ਨਹੀਂ ਸੀ ਰਿਹਾ। ਭਾਈ ਬਾਲਾ ਜੀ ਉਸ ਸਮੇਂ ਉਥੇ ਪਹੁੰਚੇ। ਨਮਸ਼ਕਾਰ ਕੀਤੀ, ਗੁਰੂ ਅੰਗਦ ਸਾਹਿਬ ਨੇ ਪੁੱਛਿਆ ਭਾਈ ਕਿਥੋਂ ਆਏ ਹੋ ਜੀ ? "ਤਲਵੰਡੀ ਤੋਂ"। ਤਲਵੰਡੀ ਦਾ ਨਾਂ ਸੁਣਦਿਆਂ ਹੀ ਰੋਮ ਖੜ੍ਹੇ ਹੋ ਗਏ। ਮੇਰੇ ਮਾਲਕ ਦੇ ਨਗਰ ਤੋਂ ਆਏ ਹਨ। ਕੀ ਨਾਮ ਹੈ ਆਪ ਜੀ ਦਾ ? ਆਪ ਦਾ ਗੁਰੂ ਕੌਣ ਹੈ ? ਕਿਉਂਕਿ ਤੁਹਾਡੇ ਬਚਨਾਂ ਵਿਚੋਂ ਮੇਰੇ ਗੁਰੂ ਨਾਨਕ ਦੀ ਸੁਗੰਧੀ ਆਉਂਦੀ ਹੈ। ਬਾਲਾ ਬੋਲਿਆ, "ਮੇਰਾ ਨਾਮ ਬਾਲਾ ਹੈ, ਮੇਰਾ ਅਤੇ ਆਪ ਦਾ ਗੁਰੂ ਕੋਈ ਵੱਖਰਾ ਨਹੀਂ ਹੈ। ਮੇਰਾ ਭੀ ਗੁਰੂ ਉਹੀ ਹੈ, ਜੋ ਆਪ ਦਾ ਹੈ।" ਗੁਰੂ ਨਾਨਕ ਦੀ ਇਤਨੀ ਗੱਲ ਸੁਣਦਿਆਂ ਹੀ ਗਲ ਭਰ ਆਇਆ, ਉਠ ਕੇ ਗਲਵਕੜੀ ਪਾਈ। "ਆ ਭਾਈ ਪਲੰਘੇ 'ਤੇ ਬੈਠ, ਕਿਉਂਕਿ ਮੇਰੇ ਗੁਰੂ ਦਾ ਸੰਗੀ ਹੈਂ, ਉਨ੍ਹਾਂ ਦੀ ਗਾਥਾ ਸੁਣਾ। ਤੂੰ ਸਾਰੀ ਜ਼ਿੰਦਗੀ ਉਨ੍ਹਾਂ ਦੇ ਨਾਲ ਰਿਹਾ ਹੈਂ।" ਤਾਂ ਭਾਈ ਬਾਲੇ ਨੇ ਗੁਰੂ ਨਾਨਕ ਦੇਵ ਜੀ ਦੀ ਕਥਾ ਅਵਤਾਰ ਧਾਰਨ ਤੋਂ ਸ਼ੁਰੂ ਕੀਤੀ। ਅਵਤਾਰ ਦੀ ਅਸਲ ਤਾਰੀਖ਼ ਪਤਾ ਕਰਨ ਲਈ ਅਤੇ ਜਨਮ ਵੇਲੇ ਦੀਆਂ ਘਟਨਾਵਾਂ ਦਾ ਸਹੀ ਪਤਾ ਲਾਉਣ ਲਈ ਬਾਲੇ ਨੇ ਦੱਸ ਪਾਈ ਕਿ ਤਲਵੰਡੀ ਤੋਂ ਇਹ ਸਾਰੇ ਪਤੇ ਮਿਲ ਸਕਦੇ ਹਨ। ਉਨ੍ਹਾਂ ਦੀ ਜਨਮ ਪੱਤ੍ਰੀ ਬਣੀ ਸੀ ਜੋ ਗੁਰੂ ਜੀ ਦੇ ਪਿਤਾ ਨੇ ਬਣਾਈ ਸੀ। ਉਸ ਤੋਂ ਹੀ ਕਥਾ ਦਾ ਮੁੱਢ ਬੱਝੇਗਾ। ਮੇਰੇ ਨਗਰ ਦੇ ਸਤਿਕਾਰ ਯੋਗ ਮਹਿਤਾ ਕਲਿਆਣ ਚੰਦ ਜੀ, ਉਨ੍ਹਾਂ ਦੇ ਭਰਾ ਲਾਲ ਚੰਦ ਜੀ, ਚਾਚਾ ਜੀ ਲੱਗਦੇ ਸਨ। ਗੁਰੂ ਜੀ ਦੇ ਪਿਤਾ ਕਲਿਆਣ ਚੰਦ ਜੀ ਤਾਂ ਬੈਕੁੰਠ ਸਧਾਰ ਗਏ ਹਨ ਅਤੇ ਉਨ੍ਹਾਂ ਦੇ ਭਰਾ ਲਾਲ ਚੰਦ ਜਿਨ੍ਹਾਂ ਦੀ ਉਮਰ ਸੌ ਸਾਲ ਦੇ ਕਰੀਬ ਹੈ, ਅਜੇ ਜਿਉਂਦੇ ਹਨ। ਉਨ੍ਹਾਂ ਤੋਂ ਜਨਮ ਪੱਤ੍ਰੀ ਲਿਆਂਦੀ ਜਾਵੇ। ਇਸ ਤੋਂ ਹੀ ਕਥਾ ਅੱਗੇ ਤੁਰੇਗੀ।" ਪੱਤ੍ਰੀ ਲਿਆਉਣ ਲਈ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲੇ ਨੂੰ ਹੀ ਕਿਹਾ ਕਿ ਇਕ ਤਾਂ ਤੇਰਾ ਪਿੰਡ ਹੈ, ਦੂਜਾ ਤੇਰਾ ਸਹਿਚਾਰ ਹੈ, ਗੁਰੂ ਜੀ ਦੇ ਪਰਿਵਾਰ ਨਾਲ। ਬਾਲਾ

ਜੀ ਨੇ ਕਿਹਾ, "ਮੇਰੇ ਨਾਲ ਇਕ ਸਿੱਖ ਹੋਰ ਭੇਜੋ ਮੇਰੇ ਲਈ ਸੌਖਾ ਹੋਵੇਗਾ।" ਤਾਂ ਗੁਰੂ ਜੀ ਨੇ ਲਾਲਾ ਪੰਨੂੰ ਤਲਵੰਡੀ ਨੂੰ ਭਾਈ ਬਾਲੇ ਦੇ ਨਾਲ ਭੇਜਿਆ। ਰਸਤੇ ਵਿਚ ਰਾਤ ਕੱਟੀ, ਅਗਲੇ ਦਿਨ ਦੋਵੇਂ ਰਾਇ ਭੁਇੰ ਦੀ ਤਲਵੰਡੀ ਪਹੁੰਚੇ ਅਤੇ ਗੁਰੂ ਜੀ ਦੇ ਚਾਚਾ, ਲਾਲ ਚੰਦ ਜੀ ਨੂੰ ਸਾਰੀ ਗੱਲ ਕਹਿ ਸੁਣਾਈ ਕਿ ਸਾਨੂੰ ਗੁਰੂ ਅੰਗਦ ਦੇਵ ਜੀ ਨੇ ਭੇਜਿਆ ਹੈ। ਕਿਰਪਾ ਕਰਕੇ ਜਨਮ ਪੱਤ੍ਰੀ ਦੇਵੋ ਜੀ, ਗੁਰੂ ਨਾਨਕ ਦਾ ਇਤਿਹਾਸ ਲਿਖਣਾ ਹੈ, ਤਾਂ ਲਾਲ ਚੰਦ ਜੀ ਨੇ ਕਿਹਾ, "ਧੰਨ ਭਾਗ।"

ਬਾਲੇ ਨੂੰ ਕਿਹਾ, "ਬਾਲਿਆ, ਮੈਂ ਤੇ ਮੇਰਾ ਭਰਾ ਆਪਣਾ ਬੱਚਾ ਹੀ ਸਮਝਦੇ ਰਹੇ ਪਰ ਉਹ ਨਿਰੰਕਾਰ ਸੀ। ਉਮਰਾ ਗੁਆ ਕੇ ਅਕਲ ਆਈ ਹੈ, ਪਰ ਜਨਮ ਪੱਤ੍ਰੀ ਲੱਭਣ ਲਈ ਸਮਾਂ ਲੱਗੇਗਾ। ਮੇਰੇ ਭਰਾ ਨੇ ਤਾਂ ਮੈਨੂੰ ਸੰਭਾਲੀ ਸੀ ਪਰ ਦੇਰ ਦੀ ਰੱਖੀ ਹੋਣ ਕਰਕੇ, ਮੈਨੂੰ ਚੇਤਾ ਨਹੀਂ, ਕਿੱਥੇ ਰੱਖੀ ਹੈ ? ਮੈਂ ਲੱਭਣ ਦੀ ਕੋਸ਼ਿਸ਼ ਕਰਦਾ ਹਾਂ। ਜਦੋਂ ਲੱਭ ਗਈ ਉਦੋਂ ਤੂੰ ਲੈ ਜਾਵੀਂ।" ਲੱਭਦਿਆਂ-ਲੱਭਦਿਆਂ ਪੰਜ ਦਿਨ ਲੱਗ ਗਏ। ਪੰਜਵੇਂ ਦਿਨ ਮਿਲੀ ਬੜੀ ਖ਼ੁਸ਼ੀ ਹੋਈ। ਭਾਈ ਬਾਲੇ ਨੂੰ ਦਿੱਤੀ, ਬਾਲੇ ਨੇ ਪੰਨੂੰ ਨੂੰ ਫੜਾਈ ਅਤੇ ਭਾਈ ਬਾਲੇ ਦੇ ਹੱਥ ਲਾਲ ਚੰਦ ਜੀ ਨੇ ਇਕ ਨਾਰੀਅਲ ਤੇ ਕੁਝ ਹੋਰ ਭੇਟ ਦਿੱਤੀ। ਮੁੜ ਖਡੂਰ ਸਾਹਿਬ ਆਏ। ਗੁਰੂ ਅੰਗਦ ਦੇਵ ਜੀ ਅੱਗੇ ਦੋਵੇਂ ਵਸਤੂਆਂ ਜਨਮ ਪੱਤ੍ਰੀ ਤੇ ਲਾਲ ਚੰਦ ਦੀ ਪ੍ਰੇਮ ਭੇਟਾ ਨਾਰੀਅਲ ਤੇ ਕੁਝ ਪਦਾਰਥ ਭੇਟ ਕੀਤਾ।

ਜਨਮ ਪੱਤ੍ਰੀ ਦੇਖ ਕੇ ਗੁਰੂ ਜੀ ਨੇ ਬਹੁਤ ਖ਼ੁਸ਼ੀ ਕੀਤੀ। ਜਨਮ ਪੱਤ੍ਰੀ ਦੀ ਭਾਸ਼ਾ ਵੇਖੀ ਜੋ ਸ਼ਾਸਤ੍ਰੀ ਭਾਸ਼ਾ ਸੀ। ਗੁਰੂ ਅੰਗਦ ਦੇਵ ਜੀ ਨੇ ਕਿਹਾ "ਕੋਈ ਐਸਾ ਪੁਰਸ਼ ਹੈ, ਜੋ ਦੋਵੇਂ ਭਾਸ਼ਾ ਸ਼ਾਸਤ੍ਰੀ ਤੇ ਗੁਰਮੁਖੀ ਜਾਣਦਾ ਹੋਵੇ ?" ਤਾਂ ਮਹਿਮੇ ਖਹਿਰੇ ਨੇ ਪੈੜੇ ਮੋਖੇ ਦੀ ਦੱਸ ਪਾਈ ਅਤੇ ਗੁਰੂ ਜੀ ਦੇ ਕਹੇ ਤੋਂ ਪੈੜੇ ਮੋਖੇ ਨੂੰ ਬੁਲਾ ਕੇ ਲਿਆਇਆ। ਪੈੜੇ ਮੋਖੇ ਨੇ ਗੁਰਮੁਖੀ ਅੱਖਰਾਂ ਵਿਚ ਲਿਖੀ ਅਤੇ ਭਾਈ ਬਾਲੇ ਨੇ ਉਚਾਰੀ। ਗੁਰੂ ਅੰਗਦ ਦੇਵ ਜੀ ਦੀ ਸੁਣਦਿਆਂ ਹੀ ਸਮਾਧੀ ਲੱਗ ਜਾਂਦੀ ਸੀ। ਕਿਤਨੀ-ਕਿਤਨੀ ਦੇਰ ਨਾ ਖੁਲ੍ਹਦੀ। ਇਉਂ ਇਤਿਹਾਸ ਬਣਦਾ ਗਿਆ। ਜਨਮ ਪੱਤ੍ਰੀ ਨੂੰ ੨੧੭ ਦਿਨ ਲੱਗੇ। ਜਨਮ ਸਾਖੀ ਨੂੰ ੭ ਮਹੀਨੇ ੭ ਦਿਨ ਹੋਏ। ਜਨਮ ਪੱਤ੍ਰੀ ਤੋਂ ਸੰਮਤ ਲਿਆ। ਸੰਮਤ ੧੫੨੬ ਕੱਤਕ ਦੀ ਪੂਰਨਮਾਸ਼ੀ ਸਵਾ ਪਹਿਰ ਰਾਤ ਰਹਿੰਦੇ ਮਾਤਾ-ਪਿਤਾ ਨੂੰ ਚਤੁਰਭੁਜ ਰੂਪ ਦਿਖਾਇਆ। ਮਾਤਾ-ਪਿਤਾ ਸ਼ਰਧਾ ਵਿਚ ਆਏ ਡੰਡਉਤ ਕੀਤੀ, ਮੱਥਾ ਟੇਕਿਆ। ੩੩ ਕਰੋੜ ਦੇਵਤੇ, ੯ ਨਾਥ, ੮੪ ਸਿਧ, ੬ ਜਤੀ, ੪੨ ਬੀਰ, ੯੬ ਕਰੋੜ ਦੇਵੀਆਂ, ਸ਼ਿਵਜੀ ਪਾਰਬਤੀ ਸਮੇਤ, ਬ੍ਰਹਮਾ ਜੀ, ਕੁਬੇਰ ਭੰਡਾਰੀ, ਜਿਤਨੇ ਉੱਤਮ ਪੁਰਸ਼ ਸਨ ਸਭ ਨੇ ਨਮਸ਼ਕਾਰ ਕੀਤੀ ਕਿ ਕਲਯੁਗ ਦੇ ਵਿਚ ਨਿਰੰਕਾਰ ਨੇ ਅਵਤਾਰ ਲਿਆ ਹੈ। ਜਨਮ ਸਮੇਂ ਅਕਾਸ਼ ਵਿਚੋਂ ਖ਼ੁਸ਼ੀ ਦਾ ਰੌਲਾ ਸੁਣਿਆ ਗਿਆ। ਜੈ-ਜੈ ਕਾਰ ਦੀਆਂ ਧੁਨੀਆਂ ਹੋਈਆਂ, ਦੌਲਤਾਂ ਨਾਮ ਦੀ ਦਾਈ ਸੀ। ਮਹਿਤਾ ਜੀ ਨੇ ਜਨਮ ਪੱਤ੍ਰੀ ਲਈ ਪੰਡਤ ਹਰਦਿਆਲ ਪਰੋਹਤ ਸੱਦਿਆ। ਉਸਨੇ ਗ੍ਰਹਿ ਨਛੱਤਰ ਦੇਖਕੇ ਜਨਮ ਸਮੇਂ ਦੀਆਂ ਘਟਨਾਵਾਂ ਪੁੱਛੀਆਂ ਤਾਂ :-

੧. ਦਾਈ ਸੱਦੀ, ਉਸਨੇ ਪਹਿਲੀ ਘਟਨਾ ਇਹ ਦੱਸੀ, "ਪੰਡਤ ਜੀ ਮੇਰੇ ਹੱਥਾਂ ਵਿਚ ਅਨੇਕਾਂ ਬੱਚੇ ਪੈਦਾ ਹੋਏ ਪਰ ਇਹ ਕੋਈ ਸਧਾਰਨ ਬੱਚਾ ਨਹੀਂ ਲੱਗਦਾ। ਮੇਰੀ ਸਮਝ ਵਿਚ ਕੋਈ ਚਮਤਕਾਰੀ ਪੁਰਸ਼ ਹੈ। ਘਰ ਵਿਚ ਦੋ ਚੌਮੁਖੇ ਦੀਵੇ ਸਨ, ਯਾਨਿ ਕਿ ਅੱਠ ਬੱਤੀਆਂ ਜਗਦੀਆਂ ਸਨ। ਸਭ ਦੀ ਰੌਸ਼ਨੀ ਮੱਧਮ ਪੈ ਗਈ; ਜਿਵੇਂ ਕਿ ਕਰੋੜਾਂ ਸੂਰਜ ਚੜ੍ਹ ਪਏ ਹੋਣ।"

੨. ਦੂਸਰੀ ਘਟਨਾ ਪੰਡਤ ਦੇ ਪੁੱਛਣ ਤੋਂ ਕਿ ਜਦੋਂ ਬੱਚਾ ਜੰਮਿਆ ਤਾਂ ਪਹਿਲਾ ਸ਼ਬਦ ਕੀ ਸੀ ? ਤਾਂ ਦਾਈ ਨੇ ਕਿਹਾ ਕਿ "ਖਿੜ-ਖਿੜਾ ਕੇ ਹੱਸੇ।" ਸਿਆਣਿਆਂ ਵਰਗਾ ਹਾਸਾ ਸੀ, ਜੋ ਹੈਰਾਨੀ ਵਾਲੀ ਗੱਲ ਸੀ। ਕੋਈ ਬੱਚਾ ਅੱਜ ਤੱਕ ਜਨਮ ਸਮੇਂ ਹੱਸਿਆ ਨਹੀਂ ਸੁਣਿਆ, ਬਲਕਿ ਹਰ ਕੋਈ ਬੱਚਾ ਰੋਂਦਾ ਹੈ।" ਇਹ ਕੀ ਅਜੀਬ ਘਟਨਾ ਹੈ। ਇਹ ਤਾਂ ਹੋ ਸਕਦਾ ਹੈ ਕਿ ਕੋਈ ਬੱਚਾ ਬੇਸੁਰਤੀ ਵਿੱਚ ਨਾ ਰੋਇਆ ਹੋਵੇ, ਚੁੱਪ ਰਿਹਾ ਹੋਵੇ ਪਰ ਹੱਸਣ ਦੀ ਬਾਤ ਤਾਂ ਪਹਿਲੀ ਵਾਰ ਹੋਈ ਹੈ। ਇਸ ਗੁਹਜ ਭੇਦ ਨੂੰ ਦਾਈ ਵਿਚਾਰੀ ਕੀ ਜਾਣ ਸਕਦੀ ਸੀ। ਇਸ ਨੂੰ ਤਾਂ ਪੰਡਤ ਜੋ ਵਿਦਵਾਨੀ ਦੇ ਨਸ਼ੇ ਵਿਚ ਹੈ, ਉਹ ਭੀ ਨਹੀਂ ਜਾਣ ਸਕਦਾ। ਜਦੋਂ ਗੁਰੂ ਜੀ ਨੇ ਅਵਤਾਰ ਧਾਰਿਆ ਤਾਂ ਉਸ ਸਮੇਂ ਸਾਹਮਣੇ ਦੇਵਤੇ ਨਾਰਦਮੁਨੀ, ਬ੍ਰਹਮਾ, ਸ਼ਿਵ ਆਦਿ ਖੜੇ ਸਨ ਕਿ ਮਾਲਕ ਨੇ ਸੰਸਾਰੀ ਲੀਲ੍ਹਾ

ਲਈ ਨਵਾਂ ਰੂਪ ਧਾਰਿਆ ਹੈ। ਉਸਦੇ ਦਰਸ਼ਨ ਕਰਨ ਲਈ ਸਨਮੁਖ ਖੜੇ ਸਨ। ਕਿਉਂਕਿ ਆਪ ਗਰਭ ਕੁੰਡ ਵਿਚ ਗਏ ਹੀ ਨਹੀਂ ਅਤੇ ਨਾ ਹੀ ਪ੍ਰਮਾਤਮਾ ਗਰਭ ਕੁੰਡ ਵਿਚ ਜਾਂਦਾ ਹੈ, ਜੋ ਗਰਭ ਵਿਚ ਜਾਵੇ ਉਹ ਪ੍ਰਮਾਤਮਾ ਨਹੀਂ ਹੁੰਦਾ। ਮਾਤਾ ਦੇ ਗਰਭ ਵਿਚ ਸਰੀਰ ਪਲਦਾ ਰਿਹਾ, ਮਾਇਆ ਸ਼ਕਤੀ ਦੁਆਰਾ ਮਾਤਾ ਨੂੰ ਗਰਭ ਮਹਿਸੂਸ ਹੁੰਦਾ ਰਿਹਾ, ਪਰ ਕੇਵਲ ਸਰੀਰ ਸੀ। ਜਦੋਂ ਸਮਾਂ ਪੂਰਾ ਹੋਇਆ ਆਪ ਦੇਵਤਿਆਂ ਦੁਆਰਾ ਜੋ ਸੁਆਗਤ ਲਈ ਨਾਲ ਆਏ, ਉਧਰੋਂ ਸਰੀਰ ਪੈਦਾ ਹੋਇਆ, ਇਧਰੋਂ ਨਿਰੰਕਾਰੀ ਜੋਤ ਉਸ ਬਾਲਕ ਸਰੀਰ ਵਿਚ ਪ੍ਰਵੇਸ਼ ਕਰ ਗਈ। ਦੇਵਤੇ ਇਸ ਕੌਤਕ ਨੂੰ ਦੇਖ ਰਹੇ ਹਨ। ਜਦੋਂ ਰੂਪ ਬਦਲਾ ਕੇ, ਜਿਵੇਂ ਬਹੁਰੂਪੀਆ ਸ਼ਕਲ ਬਦਲਦਾ ਹੈ, ਦੂਸਰਾ ਜਾਣ-ਪਹਿਚਾਣ ਵਾਲਾ ਸਾਹਮਣੇ ਆਵੇ ਤਾਂ ਉਹ ਹੱਸ ਪੈਂਦਾ ਹੈ ਕਿ ਇਹ ਕੌਣ ਹੈ ? ਇਸ ਤਰ੍ਹਾਂ ਗੁਰੂ ਜੀ ਹੱਸੇ ਕਿ ਮੈਨੂੰ ਪਹਿਚਾਨਣ ਵਾਲੇ ਸਾਹਮਣੇ ਦੇਵਤੇ ਬ੍ਰਹਮਾ, ਸ਼ਿਵਜੀ, ਨਾਰਦਮੁਨੀ, ਵਿਸ਼ਨੂੰ ਜੀ ਖੜੇ ਹਨ, ਤਾਂ ਹੱਸੇ ਸੀ।

੩. ਜਦੋਂ ਸੰਸਾਰ ਵਿਚ ਬਾਲਕ ਰੂਪ ਧਾਰਿਆ ਤਾਂ ਉਸ ਦਿਨ ਕਈ ਪੁਰਸ਼ ਬੰਦੀਆਂ ਵਿਚੋਂ ਛੁਟੇ। ਕਈ ਉਮਰ ਭਰ ਦੇ ਰੋਗੀਆਂ ਨੂੰ ਰੋਗ ਤੋਂ ਛੁਟਕਾਰਾ ਮਿਲਿਆ। ਕਈ ਨਿਰਧਨ ਧਨ ਵਾਲੇ ਹੋਏ। ਸਾਧੂ ਅਭਿਆਸੀਆਂ ਨੂੰ ਅਜੀਬ ਕਿਸਮ ਦਾ ਅਨੰਦ ਪ੍ਰਾਪਤ ਹੋਇਆ।

੪. ਪੰਡਤ ਜੀ ਨੂੰ ਨਾਮਕਰਨ ਲਈ ਕਿਹਾ, ੧੩ ਦਿਨ ਲੱਗੇ। ਪੱਤਰੀ ਦੇ ਹਿਸਾਬ ਸਿਰ ਨਾਮ ਰੱਖਣਾ ਚਾਹੁੰਦਾ ਸੀ। ਮਹਿਤਾ ਜੀ ਨੂੰ ਕਿਹਾ ਤੇਰੇ ਪੁੱਤਰ ਦੇ ਸਿਰ ਉੱਤੇ ਚੌਰ ਝੁਲੇਗਾ। ਧਰਤ-ਪਤਾਲ, ਅਕਾਸ਼, ਪਾਣੀ, ਪਰਬਤ ਰਾਹ ਦੇਣਗੇ, ਦੇਵੀ-ਦੇਵਤੇ, ਮਨੁੱਖ-ਰਾਖਸ਼ਸ਼, ਸਭਨਾਂ ਉਪਰ ਹੁਕਮ ਚੱਲੇਗਾ। ੧੩ ਦਿਨ ਵਿਚ ਪੰਡਤ ਨੇ ਸੋਧ ਕੇ ਨਾਮ ਰੱਖਿਆ। ਤੇਰ੍ਹਵੇਂ ਦਿਨ ਵੀ ਪ੍ਰਮਾਤਮਾ ਅੱਗੇ ਬੇਨਤੀ ਕੀਤੀ ਮੈਨੂੰ ਇਸ ਸ਼ਕਤੀ ਵਾਲੇ ਬਾਲਕ ਦਾ ਨਾਮ ਨਹੀਂ ਫੁਰਦਾ ਕ੍ਰਿਪਾ ਕਰਕੇ ਨਿਰੰਕਾਰ ਜੀਓ ਬੁਧੀ ਬਲ ਬਖ਼ਸ਼ੋ। ਤਾਂ ਨਾਮ ਨਾਨਕ ਫੁਰਿਆ, ਪ੍ਰਮਾਤਮਾ ਵਲੋਂ ਇਹ ਕਿਰਪਾ ਹੋਈ। ਗ਼ਰੀਬਾਂ ਨੂੰ ਦਾਨ ਦਿੱਤਾ।

੫. ਮਹੀਨੇ ਦੇ ਹੋਏ ਤਾਂ ਧੌਣ ਟਿਕਾਉਣ ਲੱਗੇ। ਡੇਢ ਮਹੀਨੇ ਵਿੱਚ ਯਾਨਿ ਦੂਸਰੇ ਮਹੀਨੇ ਵਿਚ ਹਰ ਇਕ ਨੂੰ ਹੱਸ ਕੇ ਮਿਲਣ, ਖ਼ੁਸ਼ੀ ਦੇਣ, ਹਰ ਕੋਈ ਦਰਸ਼ਨ ਕਰਕੇ ਖ਼ੁਸ਼ ਹੋਵੇ। ਇਹ ਨਗਰ ਵਿਚ ਇਕ ਅਜੀਬ ਗੱਲ ਸੀ ਕਿ ਮਹਿਤਾ ਜੀ ਦੇ ਪੁੱਤਰ ਦੇ ਦਰਸ਼ਨ ਕਰੀਏ ਇਸ ਕਰਕੇ ਲੋਕੀ ਆਉਂਦੇ ਰਹਿੰਦੇ ਅਤੇ ਭੀੜ ਲੱਗੀ ਰਹਿੰਦੀ।

੬. ਸੱਤ ਮਹੀਨੇ ਤੱਕ ਇਹੋ ਕੌਤਕਾਂ ਦੇ ਦਰਸ਼ਨ ਕਰਨ ਵਾਲਿਆਂ ਦੀ ਭੀੜ ਲੱਗੀ ਰਹਿੰਦੀ। ਸੱਤਵੇਂ ਮਹੀਨੇ ਇਕ ਨਵਾਂ ਕੌਤਕ ਹੋਇਆ। ਆਪ ਚੌਂਕੜੀ ਮਾਰ ਕੇ ਬੈਠਣ, ਪ੍ਰੰਤੂ ਮਾਤਾ ਚਿੰਤਾ ਕਰੇ ਕਿ ਮੇਰੇ ਪੁੱਤਰ ਦੀਆਂ ਲੱਤਾਂ ਵਿੰਗੀਆਂ ਨਾ ਹੋ ਜਾਣ। ਮਹਿਤਾ ਜੀ ਨੇ ਲੱਤਾਂ ਸਿਧੀਆਂ ਕਰਨ ਲਈ ਕਿਹਾ, ਪਰ ਜਿੰਨਾਂ ਸਮਾਂ ਮਾਤਾ ਫੜੀ ਰੱਖਣ, ਓਨਾ ਸਮਾਂ ਸਿਧੀਆਂ ਕਰਨ, ਪਰ ਜਦੋਂ ਮਾਤਾ ਛੱਡੇ ਤਾਂ ਫਿਰ ਚੌਂਕੜੀ ਮਾਰਨ, ਉਹ ਤਾਂ ਦੱਸਦੇ ਸਨ ਕਿ ਵੱਡੇ ਹੋ ਕੇ ਚੌਂਕੜੀ ਮਾਰ ਕੇ ਭਜਨ ਕਰਨਾ ਹੈ।

੭. ਜਦੋਂ ਅੱਠਵੇਂ ਮਹੀਨੇ ਦੇ ਹੋਏ ਤਾਂ ਪਿਛਲੀ ਰਾਤ ਜਾਗਦੇ ਰਹਿਣ ਜਿਸ ਕਰਕੇ ਮਾਤਾ-ਪਿਤਾ ਨੂੰ ਭੀ ਜਾਗਣਾ ਪੈਂਦਾ। ਇਹ ਦੱਸਣ ਲਈ ਕਿ ਅੰਮ੍ਰਿਤ ਵੇਲਾ, ਕੀਮਤੀ ਸਮਾਂ ਹੈ, ਮਾਤਾ-ਪਿਤਾ ਨੂੰ ਜਾਗਣ ਦਾ ਸੁਭਾਅ ਬਣਾਇਆ। ਅਜੇ ਬੋਲਣ ਨਹੀਂ ਲੱਗੇ ਸਨ ਕਿ ਅੰਮ੍ਰਿਤ ਵੇਲੇ ਦੀ ਮਹਾਨਤਾ ਅਬੋਲ ਅਵਸਥਾ ਵਿਚ ਹੀ ਜਣਾ ਦਿੱਤੀ।

੮. ਜਦੋਂ ਡੇਢ ਸਾਲ ਦੇ ਹੋਏ ਤਾਂ ਸਭ ਤੋਂ ਪਹਿਲਾਂ ਜਦੋਂ ਕਿ ਸੰਸਾਰੀ ਬੋਲੀ ਵਿਚ ਆਮ ਬੱਚੇ ਕੋਈ ਮਾਂ, ਭਾਈ, ਭੈਣ ਜਾਂ ਕਿਸੇ ਕੁੱਤੇ, ਬਿੱਲੇ ਆਦਿ ਦਾ ਨਾਮ ਲੈਂਦਾ ਹੈ, ਪ੍ਰੰਤੂ ਗੁਰੂ ਜੀ ਨੇ ਸਭ ਤੋਂ ਪਹਿਲਾਂ ਵਾਹਿਗੁਰੂ ਸ਼ਬਦ ਉੱਚੀ ਅਤੇ ਪਿਆਰੀ ਸੁਰ ਵਿਚ ਬੋਲਿਆ, ਸੁਣਨ ਵਾਲੇ ਹੈਰਾਨ ਹੋਏ।

੯. ਜਦੋਂ ਤਿੰਨ ਸਾਲ ਦੇ ਹੋਏ ਤਾਂ ਸਪਤ ਸਲੋਕੀ ਗੀਤਾ ਦੇ ਅਰਥ ਕਰਨ ਲੱਗੇ। ਮਾਤਾ-ਪਿਤਾ ਪਿਆਰ ਨਾਲ ਪੁੱਛਦੇ, "ਇਹ ਕੀ ਕਰਦੇ ਹੋ ?" ਤਾਂ ਉੱਤਰ ਦਿੱਤੇ "ਮਾਤਾ ਜੀ ਮੈਂ ਗੀਤਾ ਦੇ ਅਰਥ ਕਥਾ ਕਰਦਾ ਹਾਂ।"

ਮਾਤਾ-ਪਿਤਾ ਪੁੱਛਦੇ "ਪੁੱਤਰ ਕਿਸ ਨੂੰ ਕਥਾ ਸੁਣਾਉਂਦੇ ਹੋ" ਤਾਂ ਕਿਹਾ "ਅੱਖਾਂ ਬੰਦ ਕਰੋ," ਕੀਤੀਆਂ, ਕਿਹਾ "ਖੋਲ੍ਹੋ"। ਅੱਖਾਂ ਖੋਲ੍ਹੀਆਂ, ਕੀ ਦੇਖਦੇ ਹਨ ਕਿ ਦੇਵਤੇ ਚੌਂਕੜੇ ਮਾਰੀ ਬੈਠੇ ਹਨ। ਕਥਾ ਸੁਣਦੇ ਹਨ, ਮਾਤਾ ਨੂੰ ਨਮਸ਼ਕਾਰਾਂ ਕਰਦੇ ਹਨ, ਮਾਤਾ ਧੰਨ ਹੋ, ਪ੍ਰਮਾਤਮਾ ਦੀ ਸੇਵਾ ਮਿਲੀ ਹੈ।

ਦੇਵਤਿਆਂ ਨੂੰ ਪੁੱਛਿਆ ਤੁਸੀਂ ਕਿਥੋ ਆਏ ਹੋ ? ਉਨ੍ਹਾਂ ਦੱਸਿਆ ਸਵਰਗ ਵਿਚੋਂ ਆਏ ਹਾਂ। ਮਾਤਾ-ਪਿਤਾ ਨੇ ਕਿਹਾ "ਸਾਨੂੰ ਭੀ ਸਵਰਗ ਦਿਖਾਵੋ" ਤਾਂ ਉਨ੍ਹਾਂ ਨਾਲ ਲਿਜਾ ਕੇ ੧੨ ਸਾਲ ਸਵਰਗ ਵਿਚ ਸੇਵਾ ਕੀਤੀ, ਫਿਰ ਵਾਪਿਸ ਤਲਵੰਡੀ ਆਏ। ਇਕ ਪਲ ਵਿਚ ਸਭ ਕੁਝ ਦਿਖਾ ਦਿੱਤਾ। ਇਕ ਛਿਨ ਵਿਚ ਹੀ ੧੨ ਸਾਲ ਦਾ ਸਮਾਂ ਦਿਖਾ ਦਿੱਤਾ।

੧੦. ਪੰਜ ਸਾਲ ਦੇ ਹੋਏ, ਤਾਂ ਗੋਪਾਲ ਪਾਂਧੇ ਕੋਲ ਪੜ੍ਹਨ ਲਈ ਤਿਆਰੀ ਕੀਤੀ। ਸ਼ੱਕਰ ਦਾ ਥਾਲ ੫ ਰੁਪਏ ਭੇਟਾ ਲੈ ਕੇ ਆਪਣੇ ਪੁੱਤਰ ਨੂੰ ਲੈ ਕੇ ਸਕੂਲ ਪਹੁੰਚੇ, ਪਹਿਲੇ ਦਿਨ ਤਾਂ ਮਾਸਟਰ ਬੱਚੇ ਨੂੰ ਕੁਝ ਨਹੀਂ ਕਹਿੰਦਾ ਕਿ ਇਸ ਦਾ ਜੀਅ ਲੱਗ ਜਾਏ। ਦੂਸਰੇ ਦਿਨ ਕਿਹਾ ਪੜ੍ਹੋ, ਨਾਨਕ ਪੜ੍ਹ।

"ਓਮ ਨਮੋ ਸਾਰਦਾ ਸੁਸਤਿ" ਇਹ ਸੁਣਕੇ ਗੁਰੂ ਜੀ ਨੇ ਕਿਹਾ ਕਿ "ਇਸਦੇ ਅਰਥ ਭੀ ਜਾਣਦੇ ਹੋ ? ਪਾਂਧੇ ਨੇ ਇਨਕਾਰ ਕੀਤਾ ਤਾਂ ਅਰਥ ਸੁਣਾਏ। ਗੁਰੂ ਜੀ 'ਤੇ ਪਾਂਧਾ ਹੈਰਾਨ ਹੋਇਆ। ਪਾਂਧੇ ਨੇ ਪਿਤਾ ਜੀ ਨੂੰ ਕਿਹਾ "ਇਹ ਮੇਰੇ ਪੜ੍ਹਾਉਣ ਦੇ ਨਹੀਂ, ਇਹ ਪਹਿਲਾਂ ਹੀ ਪੜ੍ਹ ਕੇ ਆਏ ਹਨ। ਇਨ੍ਹਾਂ ਨੂੰ ਬ੍ਰਿਜ ਨਾਥ ਪੰਡਿਤ ਕੋਲ ਲੈ ਜਾਵੋ।" ਫਿਰ ਪਿਤਾ ਜੀ ਬ੍ਰਿਜਨਾਥ ਕੋਲ ਲੈ ਕੇ ਗਏ। ਪੈਂਤੀ ਅੱਖਰਾਂ ਦਾ ਉਪਦੇਸ਼ "ਪੱਟੀ ਲਿਖੀ" ਸਿਰਲੇਖ ਹੇਠ ਆਸਾ ਰਾਗ ਵਿਚ ਉਪਦੇਸ਼ ਬਖ਼ਸ਼ਿਆ। ਫਿਰ ਕਾਜ਼ੀ ਨੂੰ ਸਿੱਖਿਆ ਦਿੱਤੀ। ਫ਼ਾਰਸੀ ਪੜ੍ਹਨ ਲਈ ਪਿਤਾ ਜੀ ਨੇ ਭੇਜਿਆ ਸੀ। ਤਿਲੰਗ ਰਾਗ ਵਿਚ ਸ਼ਬਦ ਉਚਾਰਿਆ। ਬਾਲਕ ਅਵਸਥਾ ਵਿਚ ਮੱਝਾਂ ਚਾਰਨ ਭੇਜੇ ਸਨ ਤਾਂ ਪਸ਼ੂਆਂ ਨੇ ਖੇਤੀ ਖਾਧੀ, ਹਰੀ ਦਿਖਾ ਦਿੱਤੀ। ਸੱਪ ਨੇ ਫਣ ਤਾਣ ਕੇ ਛਾਂ ਕੀਤੀ, ਬ੍ਰਿਛ ਦੀ ਛਾਂ ਅਚੱਲ ਰਹੀ। ਸੱਚਾ ਸੌਦਾ ਕੀਤਾ, ਮਰਦਾਨੇ ਨੂੰ ਨਾ ਮਰਨ ਦਾ ਵਰ ਦਿੱਤਾ। ਮਾਸੀ ਲਖੋ ਨੂੰ ਪੁੱਤ੍ਰ ਦੇ ਕੇਸ ਰਖਾਏ, ਵੱਡਾ ਮਸਤਾਨਾ ਹੋਣ ਦਾ ਵਰ ਦਿੱਤਾ, ਜੋ ਰਾਮਥਮਣ ਜੀ ਹੋਏ। ਮੋਦੀ ਖਾਨੇ ਵਿਚ ਤੇਰਾ-ਤੇਰਾ ਤੋਲਿਆ ੭੬੦ ਰੁਪਏ ਦਾ ਵਾਧਾ ਹੋਇਆ। ਕਾਜ਼ੀ ਅਤੇ ਨਵਾਬ ਨੂੰ ਸੱਚੀ ਨਿਮਾਜ਼ ਪੜ੍ਹਨੀ ਦੱਸੀ। ਵੇਈਂ ਨਦੀ ਵਿਚ ਤਿੰਨ ਦਿਨ ਅਲੋਪ ਰਹੇ, ਸੱਚਖੰਡ ਪਹੁੰਚੇ, ਪੱਥਰ ਵਿਚ ਪੰਜਾ ਲਾਇਆ, ਭਾਈ ਲਾਲੋ ਦੀ ਰੁਖੀ ਰੋਟੀ ਚੋਂ ਦੁੱਧ ਦੀਆਂ ਧਾਰਾਂ ਦਿਖਾਈਆਂ। ਮਲਕ ਭਾਗੋ ਦੇ ਮਾਲ੍ਹ ਪੂੜੇ 'ਚੋਂ ਲਹੂ ਵਗਦਾ ਦਿਖਾਇਆ, ਕੌਰੂ ਬਾਦਸ਼ਾਹ, ਬਾਬਰ ਵਰਗੇ ਸਿੱਧੇ ਕੀਤੇ। ਚੱਕੀਆਂ ਚਲਦੀਆਂ ਦਿਖਾਈਆਂ, ਸਿਧਾਂ ਨੂੰ ਤਾਰਿਆ, ਕੌਡੇ ਰਾਖਸ਼ਸ, ਦੇਵਲੂਤ ਵਰਗੇ ਤਾਰੇ, ਭੂਮੀਏ ਚੋਰ, ਸੱਜਣ ਠੱਗ ਵਰਗੇ ਤਾਰੇ। ਹੋਰ ਵੀ ਅਨੰਤ ਜੀਵ ਤਾਰੇ ਜਿਨ੍ਹਾਂ ਦੀ ਗਿਣਤੀ ਕਰਨੀ ਕਠਿਨ ਹੈ। ਬੱਸ ਏਹੀ ਕਹਿਣਾ ਬਣਦਾ ਹੈ ਕਿ (ਤਾਰੇ ਗਿਨੇ ਜਾਤ ਤੇਰੇ ਤਾਰੇ ਨਾ ਗਨਾਤ ਹੈ) ਅੱਜ ਇਸ ਵਿਗਿਆਨਕ ਯੁਗ ਵਿਚ ਜੇ ਕੋਈ ਇਹ ਦਾਅਵਾ ਕਰੇ ਕਿ ਤਾਰੇ ਗਿਣੇ ਜਾ ਸਕਦੇ ਹਨ, ਇਹ ਗੱਲ ਤਾਂ ਮੰਨਣ ਵਿਚ ਆ ਸਕਦੀ ਹੈ, ਭਾਵੇਂ ਬਾਤ ਇਹ ਵੀ ਕਠਿਨ ਹੈ ਕਿ ਅਸਮਾਨ ਦੇ ਤਾਰੇ ਗਿਣੇ ਜਾਣ ਪਰ ਸਤਿਪੁਰਸ਼ ਕਹਿੰਦੇ ਹਨ ਕਿ ਜੇ ਕੋਈ ਇਸ ਕਠਿਨ ਬਾਤ ਦਾ ਦਾਅਵਾ ਕਰੇ ਕਿ ਮੈਂ ਸਾਇੰਸ ਦੇ ਤਰੀਕੇ ਨਾਲ ਤਾਰੇ ਗਿਣ ਸਕਦਾ ਹਾਂ, ਇਸ ਗੱਲ 'ਤੇ ਤਾਂ ਵਿਸ਼ਵਾਸ ਕੀਤਾ ਜਾ ਸਕਦਾ ਹੈ ਕਿ ਕਿਸੇ ਨੇ ਤਾਰੇ ਗਿਣ ਲਏ ਹਨ। ਪਰ ਹੇ ਗੁਰੂ ਨਾਨਕ ! ਜਿੰਨਿਆਂ ਨੂੰ ਤੂੰ ਤਾਰਿਆ ਹੈ (ਤਾਰੇ ਨਾ ਗਨਾਤ ਹੈ) ਉਹਨਾਂ ਦੀ ਗਿਣਤੀ ਕੋਈ ਨਹੀਂ ਕਰ ਸਕਦਾ। ਇੱਥੇ ਇਕ ਵੀਚਾਰ ਹੋਰ ਢੁਕਦੀ ਹੈ ਕਿ ਗੁਰੂ ਸਿੱਖਿਆ ਦੇਣ ਵਾਲੇ ਨੂੰ ਕਹਿੰਦੇ ਹਨ। ਜੋ ਸਿੱਖਿਆ ਲੈਣ ਵਾਲਾ ਹੈ ਉਸਨੂੰ ਸਿੱਖ ਕਹਿੰਦੇ ਹਨ। ਸੰਸਾਰ ਦੇ ਵਿਚ ਜਿੰਨੇ ਵੀ ਰਿਸ਼ੀ ਮੁਨੀ ਹੋਏ, ਸੰਤ ਭਗਤ ਹੋਏ, ਉਹ ਕਿਸੇ ਨਾ ਕਿਸੇ ਗੁਰੂ ਦੇ ਕੋਲੋਂ ਸਿੱਖਿਆ ਲੈ ਕੇ ਹੀ ਮਹਾਨ ਪੁਰਸ਼ ਬਣੇ। ਸਤਿ ਪੁਰਸ਼ਾਂ ਦਾ ਕਥਨ ਹੈ ਕਿ ਜੀਵ ਮਰਨ ਤੱਕ ਸਿੱਖ ਹੀ ਰਹਿੰਦਾ ਹੈ। ਕਿਉਕਿ ਹਰ ਰੋਜ਼ ਕਿਸੇ ਨਾ ਕਿਸੇ ਥਾਂ ਤੋਂ ਨਵੀਂ ਗੱਲ ਪ੍ਰਾਪਤ ਹੁੰਦੀ ਰਹਿੰਦੀ ਹੈ, ਜਿਸਨੂੰ ਸੁਣ ਕੇ ਕਹਿੰਦਾ ਹੈ ਕਿ ਮੈਨੂੰ ਇਹ ਪਹਿਲਾਂ ਪਤਾ ਨਹੀਂ ਸੀ। ਮਰਨ ਤਕ ਜੀਵ ਦੀ ਇਹ ਹਾਲਤ ਰਹਿੰਦੀ ਹੈ ਤੇ ਉਹ ਸਿੱਖਦਾ ਹੀ ਰਹਿੰਦਾ ਹੈ। ਇਸ ਲਈ ਕਦੇ ਕੋਈ ਬੰਦਾ ਗੁਰੂ ਬਣਨ ਦਾ ਜਤਨ ਨਾ ਕਰੇ। ਜੇ ਕੋਈ ਬੰਦਾ ਗੁਰੂ ਬਣਨ ਦਾ ਦਾਅਵਾ ਕਰਦਾ ਵੀ ਹੈ ਤਾਂ ਵੀ ਸਿੱਖ ਹੀ ਸਾਬਤ ਹੁੰਦਾ ਹੈ, ਕਿਉਂਕਿ ਕਿਸੇ ਨਾ ਕਿਸੇ ਸਮੇਂ ਸਿੱਖਿਆ ਅਧੂਰੀ ਹੋਣ ਦਾ ਪ੍ਰਗਟਾਵਾ ਹੋ ਹੀ ਜਾਂਦਾ ਹੈ ਕਿ ਜਦੋਂ ਉਹ ਕਹਿੰਦਾ ਹੈ ਕਿ ਇਸ ਗੱਲ ਬਾਰੇ ਮੈਨੂੰ ਪਹਿਲਾਂ ਨਹੀਂ ਸੀ ਪਤਾ। ਜੇ ਨਾ ਵੀ ਕਹੇ ਉਸ ਅਧੂਰੇਪਨ ਦਾ ਲੋਕਾਂ ਨੂੰ ਵੀ ਭੇਤ ਚਲ ਜਾਂਦਾ ਹੈ। ਪਿਛਲੇ

ਅਵਤਾਰ ਤੇ ਪੈਗੰਬਰਾਂ ਦੇ ਜੀਵਨ ਤੋਂ ਸਪੱਸ਼ਟ ਹੈ ਕਿ ਉਨ੍ਹਾਂ ਕਿਸੇ ਨਾ ਕਿਸੇ ਸਿੱਖਿਆਦਾਤੇ ਗੁਰੂ ਤੋਂ ਸਿੱਖਿਆ ਲਈ। ਜੈਸਾ ਕਿ ਤ੍ਰੇਤੇ ਯੁੱਗ ਵਿਚ ਭਗਵਾਨ ਰਾਮ ਜੀ ਨੇ ਮਹਾਂਮੁਨੀ ਵਿਸ਼ਿਸ਼ਟ ਜੀ ਪਾਸੋਂ ੬੪ ਦਿਨ ਬ੍ਰਹਮਵਿੱਦਿਆ ਲਈ ਜਿਥੋਂ ਵਿਸ਼ਿਸ਼ਟ ਪੁਰਾਣ ਦਾ ਨਿਰਮਾਣ ਹੋਇਆ। ਸ਼ਸਤਰ ਵਿੱਦਿਆ ਵਿਸ਼ਵਾਮਿੱਤਰ ਜੀ ਤੋਂ ੮ ਦਿਨ ਵਿਚ ਪ੍ਰਾਪਤ ਕੀਤੀ। ਦੁਆਪਰ ਵਿਚ ਭਗਵਾਨ ਕ੍ਰਿਸ਼ਨ ਜੀ ਨੇ ਦਰਵਾਸ਼ਾ ਰਿਸ਼ੀ ਤੋਂ ੮ ਦਿਨ ਬ੍ਰਹਮ ਗਿਆਨ ਦੀ ਵਿੱਦਿਆ ਪ੍ਰਾਪਤ ਕੀਤੀ। ੬੪ ਦਿਨ ਵਿਚ ਸੰਦੀਪਨ ਗੁਰੂ ਦੇ ਕੋਲੋਂ ਸ਼ਸਤਰ ਵਿੱਦਿਆ ਸਿੱਖੀ। ਇਹ ੨੪ ਅਵਤਾਰਾਂ ਚੋਂ ਭਗਵਾਨ ਵਿਸ਼ਨੂੰ ਜੀ ਦੇ ਵੱਡੇ ਅਵਤਾਰ ਯੁਗ ਅਵਤਾਰ ਮੰਨੇ ਹਨ। ਹੁਣ ਜੇ ਇਹਨਾਂ ਦੇ ਮੁਕਾਬਲੇ ਵਿਚ ਕੇਵਲ ਵਿੱਦਿਆ ਦਾ ਪੱਖ ਲੈ ਕੇ ਹੀ ਨਿਰਣਾ ਕੀਤਾ ਜਾਏ ਤਾਂ ਗੋਪਾਲ ਪਾਂਧੇ ਪਾਸ ੭ ਮੱਘਰ ੧੫੩੩ ਬਿਕਰਮੀ ਸੰਮਤ ਨੂੰ ਮਹਿਤਾ ਕਲਿਆਣ ਚੰਦ ਜੀ ਨੇ ਪੜ੍ਹਨ ਪਾਇਆ ਸੀ। ਪਹਿਲੇ ਦਿਨ ਵਿਦਿਆਰਥੀਆਂ ਵਿਚ ਆਮ ਸਾਧਾਰਨ ਬੱਚਿਆਂ ਦੀ ਤਰ੍ਹਾਂ ਬੈਠੇ ਰਹੇ। ਜਦੋਂ ਦੂਜੇ ਦਿਨ ਪਾਂਧੇ ਨੇ ਗੁਰੂ ਜੀ ਨੂੰ ਪੜ੍ਹਾਉਣਾ ਚਾਹਿਆ ਤਾਂ ਆਪ ਜੀ ਨੇ ਬੜੇ ਪਿਆਰ ਨਾਲ ਕਿਹਾ, ਪਾਂਧਾ ਜੀ ਐਸੀ ਪੜ੍ਹਾਈ ਪੜ੍ਹਨੀ ਤੇ ਪੜ੍ਹਾਉਣੀ ਚਾਹੀਦੀ ਹੈ, ਜੋ ਪਰਲੋਕ ਵਿਚ ਕੰਮ ਆਵੇ। ਪਾਂਧਾ ਜੀ ਨੇ ਕਿਹਾ ਐਸੀ ਵਿਦਿਆ ਮੈਂ ਨਹੀਂ ਪੜ੍ਹਿਆ, ਤੂੰ ਐਸੀ ਵਿਦਿਆ ਜਾਣਦਾ ਹੈਂ ? ਤਾਂ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ :-

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*

ਮੋਹ ਨੂੰ ਜਲਾ ਵਾ ਜਾਲਿ=ਸਮੂਹ ਜੋ ਇਸਤਰੀ ਧਨ ਪੁੱਤਰ ਆਦਿਕਾਂ ਦਾ ਮੋਹ ਹੈ, ਤਿਸਨੂੰ ਘਸਿ=ਰਗੜ ਕੇ ਭਾਵ ਕਟ ਮਸੁ=ਸਿਆਹੀ ਬਣਾਉ ਅਤੇ ਮਤਿ=ਬੁੱਧੀ ਰੂਪੀ ਸਾਰ ਸ੍ਰੇਸ਼ਟ ਕਾਗਦ ਬਣਾਓ।

*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥*

ਪ੍ਰੇਮ ਰੂਪੀ ਕਲਮ=ਲੇਖਣੀ ਕਰੋ ਅਤੇ ਚਿਤੁ ਦਾ ਇਕਾਗਰ ਕਰਨਾ ਇਹ ਲੇਖਾਰੀ ਕਰਨਾ ਕਰੋ ਅਤੇ ਗੁਰਾਂ ਤੋਂ ਪੁੱਛ ਸਤਿ ਅਤੇ ਅਸਤਿ ਦਾ ਬੀਚਾਰੁ=ਬੁਧੀ ਰੂਪ ਕਾਗਜ਼ ਉੱਤੇ ਲਿਖੋ।

*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥*

ਹਰੀ ਦੇ ਨਾਮ ਲਿਖੋ ਅਤੇ ਪਰਮੇਸ਼ਰ ਦੀ ਸਾਲਾਹ=ਉਸਤਤ ਲਿਖੋ। ਫੇਰ ਉਸ ਦੀ ਬੇਅੰਤਤਾਈ ਲਿਖੋ।

*ਬਾਬਾ ਏਹੁ ਲੇਖਾ ਲਿਖਿ ਜਾਣੁ॥*

*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ ਰਹਾਉ॥*

ਬਾਬਾ=ਹੇ ਪਾਂਧਾ ਜੀ ਇਹੋ ਲੇਖਾ ਲਿਖਣਾ ਜਾਣ ਲਵੋ ਕਿ ਜਿਸ ਪਰਲੋਕ ਵਿਚ ਜੀਵਾਂ ਤੋਂ ਲੇਖਾ ਮੰਗੀਦਾ ਹੈ, ਉਥੇ ਸੱਚੇ ਨਾਮ ਦਾ ਪਰਵਾਨਾ ਕੋਲ ਹੋਵੇ ਭਾਵ ਇਹ ਕਿ ਜਿਸ ਦੇ ਕੋਲ ਮਾਫ਼ੀ ਦਾ ਪਰਵਾਨਾ ਹੁੰਦਾ ਹੈ ਉਹ ਮਾਫ਼ੀਦਾਰ ਕਹਾਉਂਦਾ ਹੈ। ਇਸ ਲਈ ਐਸੀ ਵਿੱਦਿਆ ਪੜ੍ਹੋ ਜਿਸ ਦੇ ਪੜ੍ਹਨੇ ਕਰਕੇ ਪਰਲੋਕ ਵਿਚ ਲੇਖਾ ਨਾ ਦੇਣਾ ਪਵੇ।

*ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥*

ਜਿਸ ਪਰਲੋਕ ਵਿਚ ਭਗਤ ਜਨਾਂ ਨੂੰ ਰੁਤਬੇ ਮਿਲਦੇ ਹਨ, ਸਦਾ ਹੀ ਖ਼ੁਸ਼ੀਆਂ ਅਤੇ ਮੰਗਲ ਹੋ ਰਹੇ ਹਨ।

*ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥*

ਜਿਨ੍ਹਾਂ ਨੇ ਮਨ ਵਿਚ ਸੱਚਾ ਨਾਮ ਧਾਰਨ ਕੀਤਾ ਹੋਇਆ ਹੈ ਉਥੇ ਉਹਨਾਂ ਦੇ ਮੁਖ ਉੱਤੇ ਜਸ ਰੂਪੀ ਟਿਕੇ=ਤਿਲਕ ਨਿਕਲਦੇ ਹਨ ਭਾਵ ਇਹ ਕਿ ਪਰਲੋਕ ਵਿਚ ਉਨ੍ਹਾਂ ਦਾ ਜੱਸ ਹੁੰਦਾ ਹੈ।

*ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥ ੨॥*

ਅਜਿਹਾ ਨਾਮ ਪਰਮੇਸ਼ਰ ਦੀ ਕ੍ਰਿਪਾ ਤੋਂ ਮਿਲੇ ਤਾਂ ਪ੍ਰਾਪਤ ਹੁੰਦਾ ਹੈ, ਨਹੀਂ ਤਾਂ ਹੋਰ ਜੋ ਗੱਲਾਂ ਕਰਨੀਆਂ ਹਨ ਉਹ ਵਾਉ ਦੁਆਉ=ਬੇਅਰਥ ਹਨ, ਵਾ- ਵਰ ਤੇ ਸਰਾਪ ਦੇਣਾ ਸਭ ਨਿਸਫਲ ਹੈ।

*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥*

ਕਈ ਜੰਮਦੇ ਹਨ, ਕਈ ਮਰਦੇ ਹਨ, ਕਈਆਂ ਦੇ ਨਾਮ ਸਲਾਰ=ਸਰਦਾਰ ਰੱਖੇ ਜਾਂਦੇ ਹਨ।

*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਬਾਰ॥*

ਕਈ ਮੰਗਤੇ ਪੈਦਾ ਕੀਤੇ ਹਨ ਅਤੇ ਕਈਆਂ ਦੇ ਵੱਡੇ ਦਰਬਾਰ ਲੱਗਦੇ ਹਨ।

*ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥ ੩॥*

ਉਹ ਅਗੈ=ਪਰਲੋਕ ਵਿਚ ਜਾ ਕੇ ਜਾਣਿਆ ਜਾਵੇਗਾ ਕਿ ਕੌਣ ਵੱਡਾ ਹੈ, ਕੌਣ ਛੋਟਾ ਹੈ। ਇਸ ਲਈ ਨਾਮ ਤੋਂ ਬਿਨਾਂ ਜੋ ਵਡਿਆਈਆਂ ਹਨ ਉਹ ਸਭ ਵੇਕਾਰ=ਬਿਅਰਥ ਹਨ।

*ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥*

ਹੇ ਪਾਂਧਾ ਜੀ ! ਤੇਰੇ ਮਨ ਵਿਚ ਪਰਲੋਕ ਦਾ ਭੈ=ਡਰ ਹੈ ਜਾਂ ਨਹੀਂ, ਪ੍ਰੰਤੂ ਮੇਰੇ ਮਨ ਵਿਚ ਤਾਂ ਡਰ ਅਗਲਾ=ਪਰਲੋਕ ਦਾ ਵਾ- ਅਗਲਾ=ਬਹੁਤਾ ਹੈ ਅਤੇ ਵਿਸ਼ਿਆਂ ਵਿਚ ਖਪਿ ਖਪਿ=ਪਚ ਪਚ ਕਰਕੇ ਇਹ ਸਰੀਰ ਛਿੱਜਦਾ ਜਾਂਦਾ ਹੈ। ਇਸ ਲਈ ਐਸਾ ਸਮਝਣਾ ਚਾਹੀਦਾ ਹੈ।

*ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥*

ਕਿਉਂਕਿ ਜਿਨ੍ਹਾਂ ਦੇ ਨਾਮ ਸੁਲਤਾਨ=ਪਾਤਿਸ਼ਾਹ ਅਤੇ ਖਾਨ=ਪਠਾਣ ਵਾ ਸਰਦਾਰ ਉਮਰਾਉ ਹਨ, ਉਹ ਸਭ ਖੇਹ=ਭਸਮ ਹੁੰਦੇ ਦੇਖੇ ਹਨ। ਭਾਵ ਇਹ ਕਿ ਇਕ ਛਿਨ ਵਿਚ ਹੀ ਰਾਜ ਆਦਿਕ ਪਦਾਰਥ ਨਸ਼ਟ ਹੋ ਜਾਂਦੇ ਹਨ। ਇਸ ਲਈ ਜੀਵ ਨੂੰ ਕਿਸੇ ਵੀ ਪ੍ਰਕਾਰ ਹੰਕਾਰ ਨਹੀਂ ਕਰਨਾ ਚਾਹੀਦਾ।

*ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥ ੪॥ ੬॥*

(ਸਿਰੀਰਾਗੁ ਮਹਲੁ ੧, ਅੰਗ ੧੬)

ਸਤਿਗੁਰੂ ਫੁਰਮਾਣ ਕਰਦੇ ਹਨ- ਜਦੋਂ ਜੀਵ ਸੰਸਾਰ ਤੋਂ ਚਲਾ ਜਾਂਦਾ ਹੈ ਤਾਂ ਜਿੰਨੇ ਵੀ ਝੂਠੇ ਪ੍ਰੇਮ ਹੁੰਦੇ ਹਨ ਉਹ ਸਭ ਹੀ ਟੁੱਟ ਜਾਂਦੇ ਹਨ।

ਇਹ ਸ਼ਬਦ ਸੁਣ ਕੇ ਪੰਡਿਤ ਨਿਹਾਲ ਹੋਇਆ।

*ਸੁਨਿ ਪਾਧਾ ਪਾਇਨ ਪਰਾ 'ਹੌਂ ਸਬੰਧ' ਮਤਿਮੰਦ।*
*ਲਖੀ ਨ ਤੁਵ ਗਤਿ ਜਾਵਹੀ ਭਾ ਅਵਤਾਰ ਮੁਕੰਦ॥*

ਇਹ ਉਪਦੇਸ਼ ਸੁਣ ਕੇ ਪਾਂਧਾ ਜੀ ਪੈਰੀਂ ਡਿੱਗੇ ਅਤੇ ਕਿਹਾ, ਮੈਂ ਮੰਦ ਮਤੀ ਵਾਲਾ ਕਾਮ ਕ੍ਰੋਧ ਦੇ ਸੰਬੰਧ ਕਰਕੇ ਬੰਨ੍ਹਿਆ ਹੋਇਆ ਹਾਂ। ਆਪ ਜੀ ਦੀ ਗਤੀ ਜਾਣੀ ਨਹੀਂ ਜਾਂਦੀ। ਤੁਹਾਡਾ ਅਵਤਾਰ ਮੁਕਤੀ ਦੇ ਦੇਣ ਲਈ ਪ੍ਰਗਟ ਹੋਇਆ ਹੈ। ਜਦੋਂ ਦੂਜੇ ਦਿਨ ਪਿਤਾ ਜੀ ਪਾਠਸ਼ਾਲਾ ਵਿਚ ਲੈ ਚੱਲੇ।

*ਦਿਵਸ ਚਰੇ ਕਾਲੂ ਗੀਹ ਹਾਥਾ। ਲੈ ਚਟਸਾਰ ਚਲਯੋ ਨਿਜ ਸਾਥਾ।*
*ਪਾਂਧੇ ਸੋਂ ਬੋਲਯੋ ਹਿਤ ਧਰਿਕੈ। 'ਦੇਹੁ ਪਢਾਇ ਰਿਦੇ ਰੁਚਿ ਕਰਕੇ'॥*

ਮਹਿਤਾ ਜੀ ਦੀ ਇਹ ਗੱਲ ਸੁਣ ਕੇ ਪਾਂਧਾ ਜੀ ਨੇ ਕਿਹਾ-

*ਇਸ ਤੇ ਅਧਿਕ ਜੁ ਹੋਇ ਪਢਾਵੈ॥ ਜਗਤ ਮਾਂਹਿ ਸਮ ਕੋ ਨ ਦਿਸਾਵੈ॥*

ਇਹਨਾਂ ਤੋਂ ਵੱਡਾ ਕੋਈ ਹੋਵੇ ਤਾਂ ਹੀ ਇਹਨਾਂ ਨੂੰ ਪੜ੍ਹਾਵੇ। ਇਹਨਾਂ ਤੋਂ ਵੱਡਾ ਸੰਸਾਰ ਵਿਚ ਕੋਈ ਨਹੀਂ ਹੈ। ਹੇ ਮਹਿਤਾ ਜੀ, ਇਨ੍ਹਾਂ ਨੂੰ ਪੁੱਤਰ ਮਤ ਸਮਝੋ। ਜਿਵੇਂ ਮੈਨੂੰ ਇਹ ਭੁਲੇਖਾ ਸੀ ਕਿ ਮੈਂ ਵਿਦਿਆ ਪੜ੍ਹਾਉਣ ਵਾਲਾ ਉਸਤਾਦ ਹਾਂ, ਮਹਿਤਾ

ਜੀ ਦਾ ਪੁੱਤਰ ਮੇਰਾ ਵਿਦਿਆਰਥੀ ਹੈ। ਇਹਨਾਂ ਦੇ ਗਿਆਨ ਨੇ ਮੈਨੂੰ ਅੰਧੇਰੇ ਵਿਚੋਂ ਦੂਰ ਕਰ ਦਿੱਤਾ ਹੈ। ਇਕ ਸ਼ਬਦ ਦੁਆਰਾ ਹੀ ਮੈਨੂੰ ਬ੍ਰਹਮ-ਗਿਆਨ ਬਖ਼ਸ਼ ਦਿੱਤਾ ਹੈ। ਜਿਵੇਂ ਮੈਂ ਆਪਣਾ ਭੁਲੇਖਾ ਦੂਰ ਕਰ ਲਿਆ ਹੈ ਤੁਸੀਂ ਵੀ ਆਪਣਾ ਭੁਲੇਖਾ ਦੂਰ ਕਰ ਲਉ। ਇਹਨਾਂ ਨੂੰ ਪੁੱਤਰ ਮਤ ਸਮਝੋ, ਇਹ ਤਾਂ ਅਵਤਾਰਾਂ ਦੇ ਭੀ ਅਵਤਾਰ ਹਨ। ਤੁਹਾਡੇ ਤੇ ਤੁਹਾਡੇ ਪਰਿਵਾਰ ਦੀ ਅਤੇ ਸੰਸਾਰ ਦੀ ਕਲਿਆਣ ਲਈ ਜਗਤ ਵਿਚ ਆਏ ਹਨ। ਇਹਨਾਂ ਦੇ ਪੜ੍ਹਾਉਣ ਦਾ ਖ਼ਿਆਲ ਛੱਡੋ।

*ਸੁਤ ਕੌ ਸੁਤਿ ਨਹਿਂ ਜਾਨਿਯੋ ਹੈ ਕਿਹਕੋ ਅਵਤਾਰ।*
*ਬਿਨਾ ਪਢੇ ਹੀ ਪਢਿ ਰਹਯੋ ਸਭਿਨਿ ਪਢਾਵਨ ਹਾਰ॥*
*ਚੌਪਈ॥ ਇਸ ਪਢਨੇ ਕੇ ਪਰਹੁ ਨ ਖਯਾਲੇ।*
*ਸਭਿ ਕਰਤਾ ਜੋ ਬਿਦਯਾ ਜਾਲੇ॥*

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਹ)

ਭਾਵੇਂ ਗੋਪਾਲ ਪਾਂਧੇ ਨੇ ਸਮਝਾਉਣ ਦੀ ਕੋਈ ਕਸਰ ਨਹੀਂ ਸੀ ਛੱਡੀ, ਪਰ ਫਿਰ ਵੀ ਮੋਹ ਦੇ ਅਧੀਨ ਮਹਿਤਾ ਜੀ ਸੰਸਾਰੀ ਸੋਚ ਨੂੰ ਲੈ ਕੇ ਕਿ ਮੇਰਾ ਪੁੱਤਰ ਪੜ੍ਹ ਲਿਖ ਜਾਵੇ, ਬ੍ਰਿਜ ਨਾਥ ਪੰਡਿਤ ਕੋਲ ਲੈ ਗਏ। ਬ੍ਰਿਜ ਨਾਥ ਨੂੰ ਕਿਹਾ ਮੇਰੇ ਪੁੱਤਰ ਨੂੰ ਅੱਖਰਾਂ ਦਾ ਗਿਆਨ ਬਖ਼ਸ਼ੋ ਤਾਂ ਪੰਡਿਤ ਜੀ ਨੇ ਅੱਖਰ ਲਿਖਣ ਦਾ ਹੁਕਮ ਦਿੱਤਾ ਤਾਂ ਗੁਰੂ ਜੀ ਨੇ ਆਪਣੀ ਗੁਰਮੁਖੀ ਭਾਸ਼ਾ, ਗੁਰਮੁਖੀ ਲਿਪੀ ਦਾ ਨਿਰਮਾਣ ਕੀਤਾ, ਪੰਡਿਤ ਨੂੰ ਉਪਦੇਸ਼ ਦੇਂਦਿਆਂ ੩੫ ਅੱਖਰੀ ਉਚਾਰਨ ਕੀਤੀ :-

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*

ਹੇ ਪੰਡਿਤ ਜੀ ! ਸਸੈ ਅੱਖਰ ਦਾ ਇਹ ਵਿਚਾਰ ਹੈ ਕਿ ਜਿਸਨੇ ਸਾਰੀ ਸ੍ਰਿਸ਼ਟੀ ਰਚੀ ਹੈ, ਉਹ ਇਕ ਸਾਰੇ ਜੀਵਾਂ ਦਾ ਸਾਹਿਬ ਹੈ।

*ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥ ੧॥*

ਜਿਨ੍ਹਾਂ ਗੁਰਮੁਖਾਂ ਦਾ ਚਿੱਤ ਹਰੀ ਦੀ ਸੇਵਾ ਵਿਚ ਲੱਗਿਆ ਹੋਇਆ ਹੈ ਉਹਨਾਂ ਦਾ ਸੰਸਾਰ ਵਿਚ ਆਉਣਾ ਸਫਲ ਹੈ।

*ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥ ੧॥ ਰਹਾਉ॥*

ਹੇ ਬੀਰਾ=ਭਾਈ ਮੂਰਖ ਮਨ ਵਾਲੇ ਪੁਰਖ ਤੂੰ ਸੁਣ ਮਨ=ਮੰਨਣ ਤੇ ਵਾ ਸ਼ੁੱਧ ਪਰਮਾਤਮਾ ਨੂੰ ਮਨ ਵਿਚੋਂ ਕਿਉਂ ਭੁਲਾਉਂਦਾ ਹੈਂ। ਜਦੋਂ ਪਰਲੋਕ ਵਿਚ ਲੇਖਾ ਦੇਵੇਂਗਾ ਤਾਂ ਪੜ੍ਹਿਆ ਅਨਪੜ੍ਹਿਆ ਪਤਾ ਚੱਲੇਗਾ। ਭਾਵ ਇਹ ਕਿ ਇਹ ਹਿਸਾਬ ਉਥੇ ਕੰਮ ਨਹੀਂ ਆਏਗਾ। ਤਾਂ ਪੰਡਿਤ ਜੀ ਨੇ ਕਿਹਾ ਹੇ ਸੁਆਮੀ ! ਤੁਸੀਂ ਆਪਣੇ ਅੱਖਰ ਸਾਰਥਕ ਪੜ੍ਹਾਓ ਜਿਸ ਤੋਂ ਅਸੀਂ ਲੇਖੇ ਤੋਂ ਛੁੱਟ ਜਾਈਏ, ਤਾਂ ਸਤਿਗੁਰੂ ਜੀ ਬੋਲੇ, ਹੇ ਪੰਡਤ ਜੀ ! ਜੋ ਤੁਸੀਂ ਪੱਟੀ ਉੱਤੇ ਅੱਖਰ ਲਿਖ ਕੇ ਦਿੱਤੇ ਹਨ ਅਸੀਂ ਇਨ੍ਹਾਂ ਸਾਰਿਆਂ ਦਾ ਅਰਥ ਸੁਣਾਉਂਦੇ ਹਾਂ, ਤੁਸੀਂ ਮੰਨਣਾ ਕਰੋ, ਤੁਹਾਡਾ ਮਨੁੱਖਾ ਜਨਮ ਸਫਲ ਹੋਵੇਗਾ।

*ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥*

ਹੇ ਪੰਡਤ ਜੀ ! ਈਵੜੀ=ਈੜੀ ਇਹ ਕਹਿੰਦੀ ਹੈ ਕਿ ਜੋ ਆਦਿ ਪੁਰਖ ਦਾਤਾ ਹੈ, ਉਹੀ ਆਪ ਹੀ ਸੱਚਾ ਹੈ।

*ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥ ੨॥*

ਇਹਨਾਂ ਅੱਖਰਾਂ ਤੋਂ ਜੋ ਅਰਥ ਹਨ ਜਿਨ੍ਹਾਂ ਨੂੰ ਜੋ ਗੁਰਮੁਖ ਸਮਝਦੇ ਹਨ, ਉਹਨਾਂ ਦੇ ਸਿਰ 'ਤੇ ਜਨਮ ਮਰਨ ਦਾ ਲੇਖਾ ਨਹੀਂ ਰਹਿੰਦਾ।

*ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ॥*

ਹੇ ਪੰਡਤ ਜੀ ! ਊੜਾ ਕਹਿੰਦਾ ਹੈ ਕਿ ਉਪਮਾ ਉਸਦੀ ਹੀ ਕਰਨੀ ਚਾਹੀਦੀ ਹੈ ਜਿਸਦੀ ਉਪਮਾ ਦਾ ਕਿਸੇ ਨੇ ਵੀ

ਅੰਤ ਨਹੀਂ ਪਾਇਆ।

*ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ੀ ਸਚੁ ਕਮਾਇਆ॥ ੩॥*

ਜਿਨ੍ਹਾਂ ਨੇ ਸੱਚੇ ਨਾਮ ਨੂੰ ਕਮਾਇਆ=ਜਪਿਆ ਹੈ ਅਤੇ ਸੇਵਾ ਕੀਤੀ ਹੈ ਉਹੀ ਮਨੁੱਖ ਮੁਕਤੀ ਫਲ ਨੂੰ ਪ੍ਰਾਪਤ ਕਰਦੇ ਹਨ।

*ਞੰਞੈ ਞਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥*

ਹੇ ਪੰਡਿਤ ਜੀ ! ਞੰਞਾ ਕਹਿੰਦਾ ਹੈ ਕਿ ਜੋ ਗਿਆਨ ਰੂਪ ਪ੍ਰਮਾਤਮਾ ਨੂੰ ਜਾਣਦਾ ਹੈ, ਸ਼ਾਸਤਰ ਪੜ੍ਹਿਆ ਹੋਇਆ ਉਹੀ ਪੰਡਤ ਹੈ।

*ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥ ੪॥*

(ਰਾਗੁ ਆਸਾ ਮਹਲਾ ੧, ਅੰਗ ੪੩੨)

ਸਾਰੇ ਜੀਵਾਂ ਵਿਚ ਪ੍ਰਮਾਤਮਾ ਨੂੰ ਹੀ ਜਾਣੇ ਤਾਂ ਫਿਰ ਕੋਈ=ਕਦੇ ਵੀ ਹਉਮੈ ਨਹੀਂ ਕਰਦਾ। ਸੋ ਇਸ ਪ੍ਰਕਾਰ ੩੫ ਅੱਖਰੀ ਬਾਣੀ ਦੇ ਉਪਦੇਸ਼ ਦੁਆਰਾ ਇਕੱਲੇ-ਇਕੱਲੇ ਅੱਖਰ ਦਾ ਸਿਧਾਂਤ ਦ੍ਰਿੜ੍ਹ ਕਰਵਾਇਆ। ਪੰਡਤ ਬ੍ਰਿਜ ਨਾਥ ਨੇ ਵੀ ਸਤਿਗੁਰੂ ਜੀ ਨੂੰ ਰੱਬੀ ਅਵਤਾਰ ਮੰਨ ਕੇ ਮੱਥਾ ਟੇਕਿਆ। ਕਈ ਮਹੀਨੇ ਪਿੱਛੋਂ ਮਹਿਤਾ ਜੀ ਨੇ ਇਹ ਸੋਚ ਕੇ ਕਿ ਫ਼ਾਰਸੀ ਪੜ੍ਹ ਲਵੇ, ਫ਼ਾਰਸੀ ਪੜ੍ਹਾਉਣ ਲਈ ਕੁਤਬਦੀਨ ਮੁੱਲਾਂ ਦੇ ਕੋਲ ਗੁਰੂ ਜੀ ਨੂੰ ਭੇਜਿਆ। ਉਥੇ ਪਾਂਧੇ ਤੇ ਪੰਡਤ ਬ੍ਰਿਜ ਨਾਥ ਨੂੰ ਪੜ੍ਹਾਉਣ ਦੀ ਗੱਲ ਚੱਲ ਪਈ, ਕਿਉਂਕਿ ਲੋਕਾਂ ਵਿਚ ਇਹ ਗੱਲ ਖਿੰਡ ਚੁੱਕੀ ਸੀ ਕਿ ਮਹਿਤਾ ਜੀ ਦਾ ਪੁੱਤਰ ਨਾਨਕ ਬੜਾ ਚਮਤਕਾਰੀ ਬੁੱਧ ਰੱਖਣ ਵਾਲਾ ਜਿਸ ਕੋਲ ਮਹਿਤਾ ਜੀ ਨੇ ਪੜ੍ਹਨ ਲਈ ਭੇਜਿਆ ਹੈ, ਉਸ ਨੂੰ ਪੜ੍ਹਾ ਕੇ ਆਇਆ ਹੈ। ਮੁੱਲਾਂ ਨੇ ਮਜ਼੍ਹਬੀ ਤੁਅੱਸਬਪੁਣੇ ਵਿਚ ਆ ਕੇ ਗੁਰੂ ਜੀ ਦੀ ਚਮਤਕਾਰੀ ਬੁੱਧ ਪਰਖਣ ਲਈ ਤਰਕ ਮਾਰੀ, ਕਿਹਾ ਕਾਕਾ ! ਮੈਂ ਸੁਣਿਆ ਹੈ ਕਿ ਤੂੰ ਦੋ ਪੰਡਤਾਂ ਨੂੰ ਪੜ੍ਹਾ ਕੇ ਆਇਆ ਹੈਂ। ਕੀ ਹੁਣ ਮੈਨੂੰ ਭੀ ਪੜ੍ਹਾਏਂਗਾ ? ਤਾਂ ਸਤਿਗੁਰੂ ਜੀ ਨੇ ਬਿਨਾਂ ਪੜ੍ਹੇ ਫ਼ਾਰਸੀ ਦੇ ਗੂੜ੍ਹ ਸ਼ਬਦ ਸੁਣਾ ਕਰ ਕੇ ਮੌਲਵੀ ਨੂੰ ਹੈਰਾਨ ਕਰ ਦਿੱਤਾ। ਜਦੋਂ ਸਤਿਗੁਰੂ ਜੀ ਦੀ ਸ਼ਕਤੀ ਦੀ ਮਹਿਮਾ ਹੋਣ ਲੱਗੀ ਤਾਂ ਇਸ ਮਹਿਮਾ ਨੂੰ ਛੁਪਾਉਣ ਵਾਸਤੇ ਆਪਣਾ ਸੁਭਾਅ ਮਸਤਾਨਾ ਜਿਹਾ ਕਰ ਲਿਆ। ਸਭ ਨਾਲ ਬੋਲਣਾ, ਚਲਣਾ, ਖਾਣਾ ਪੀਣਾ ਬੰਦ ਕਰ ਦਿੱਤਾ। ਪੁੱਤਰ ਦੇ ਇਸ ਪ੍ਰਕਾਰ ਦੇ ਸੁਭਾਅ ਨੂੰ ਦੇਖ ਕੇ ਮਹਿਤਾ ਜੀ ਬਹੁਤ ਚਿੰਤਾਤੁਰ ਹੋਏ ਅਤੇ ਮੌਲਵੀ ਕੋਲ ਜਾ ਕੇ ਕਹਿਣ ਲੱਗੇ ਕਿ ਮੌਲਵੀ ਸਾਹਿਬ, ਮੈਂ ਆਪਣੇ ਪੁੱਤਰ ਨੂੰ ਤੁਸਾਂ ਪਾਸ ਪੜ੍ਹਨ ਲਈ ਭੇਜਿਆ ਸੀ, ਪਰ ਉਸ ਨੂੰ ਇਹ ਕੀ ਹੋ ਗਿਆ ਹੈ ? ਤਾਂ ਮੌਲਵੀ ਨੇ ਸ਼ਰਧਾ ਸੰਯੁਕਤ ਹੋ ਕੇ ਬੇਨਤੀ-ਪੂਰਵਕ ਪ੍ਰਸ਼ਨ ਕੀਤਾ ਕਿ ਹੇ ਪੀਰ ਜੀ ! ਜੀਵਾਂ ਦੇ ਗੁਨਾਹ ਕਿਵੇਂ ਬਖ਼ਸ਼ੇ ਜਾ ਸਕਦੇ ਹਨ ? ਇਸ 'ਤੇ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ ਜਿਸ ਦੁਆਰਾ ਮੁੱਲਾਂ ਨੂੰ ਬ੍ਰਹਮ-ਗਿਆਨ ਬਖ਼ਸ਼ਸ਼ ਕੀਤਾ :-

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

(ਅੰਗ ੭੨੧)

ਹੇ ਕਰਤਾਰ ਯਕ=ਇਕ ਅਰਜ=ਅਰਦਾਸ ਗੁਫਤ=ਕਹਿੰਦਾ ਹਾਂ। ਮ=ਮੈਂ ਪੇਸਿ= ਅੱਗੇ ਤੋ=ਤੇਰੇ ਦਰ=ਵਿਚ ਗੋਸ=ਕੰਨਾਂ ਦੇ ਕੁਨ=ਸੁਨਣਾ ਕਰ।

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥ ੧॥*

ਹਕਾ=ਹੇ ਹਕ ਰੂਪ ਕਬੀਰ=ਵੱਡਾ ਕਰੀਮ ਤੂ=ਤੂੰ ਕ੍ਰਿਪਾਲੂ ਹੈਂ ਬੇਐਬ=ਦੋਸ਼ਾਂ ਤੋਂ ਰਹਿਤ ਹੈਂ, ਪਰਵਦਗਾਰ=ਪਾਲਣਾ ਕਰਨ ਵਾਲਾ ਭਾਵ ਇਹ ਕਿ ਮੈਨੂੰ ਕ੍ਰਿਪਾ ਕਰਕੇ ਨਾਮ ਦਾਨ ਦੇਣਾ ਕਰੋ।

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*

ਦੁਨੀਆ=ਇਹ ਜੋ ਸੰਸਾਰ ਦੀ ਮੁਕਾਮੇ=ਸਥਿਤੀ ਹੈ ਉਹ ਫਾਨੀ=ਨਾਸ਼ ਰੂਪ ਹੈ ਭਾਵ ਇਹ ਕਿ ਜਿਊਣਾ ਝੂਠ ਹੈ,

ਤਹਕੀਕ=ਨਿਸ਼ਚੇ ਕਰਕੇ ਦਿਲ=ਹਿਰਦੇ ਵਿਚ ਇਹ ਗੱਲ ਦਾਨੀ=ਜਾਣੀ ਹੈ।

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥ ੧॥ ਰਹਾਉ॥*

ਮਮ=ਮੇਰੇ ਸਰ=ਸਿਰ ਦੇ ਮੂਇ=ਬਾਲ ਅਜਰਾਈਲ=ਫਰੇਸ਼ਤੇ ਨੇ ਗਿਰਫਤਹ=ਪਕੜੇ ਹੋਏ ਹਨ, ਪਰੰਤੂ ਮੇਰੇ ਦਿਲ=ਮਨ ਨੇ ਹੇਚਿ=ਕੁਝ ਨ=ਨਹੀ ਦਾਨੀ=ਜਾਣੀ।

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

ਜਨ=ਇਸਤਰੀ ਪਿਸਰ=ਪੁੱਤਰ ਪਦਰ=ਪਿਤਾ ਬਿਰਾਦਰਾਂ=ਭਾਈ ਇਹਨਾਂ ਵਿਚੋਂ ਕਸ=ਕਿਸੇ ਨੇ ਵੀ ਨੇਸ=ਨਹੀਂ ਦਸਤ=ਹੱਥ ਗੀਰ=ਪਕੜਨਾ ਭਾਵ ਇਹ ਕਿ ਕੋਈ ਵੀ ਇਸ ਸਮੇਂ ਵਿਚ ਰੱਖ ਨਹੀਂ ਸਕੇਗਾ।

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥ ੨॥*

ਆਖਿਰ=ਅੰਤ ਨੂੰ ਬਿਅਫਤ=ਗਿਰਨਾ ਮ=ਮੇਰਾ ਚੂੰ=ਜਦੋਂ ਸਵਦ=ਹੋਵੇਗਾ, ਤਕਬੀਰ=ਕਹਿਣਾ ਉਦੋਂ ਕਸ=ਕੋਈ ਨ=ਨਹੀਂ ਦਾਰਦ = ਰੱਖਦਾ ਹੈ।

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

ਸਬ=ਰਾਤ ਰੋਜ=ਦਿਨ ਗਸਤ=ਬੀਤਦੇ ਹਨ, ਮ=ਮੇਰੇ ਦਰ=ਅੰਦਰ ਹਵਾ= ਵਾਸ਼ਨਾ ਦੇ ਕਰਦੇ=ਕਰਦੇ ਹੋਏ ਮ=ਮੈਨੂੰ ਬਦੀ=ਮੰਦੇ ਕਰਮਾਂ ਦੇ ਖ਼ਿਆਲ=ਧਿਆਨ ਵਾ ਸੰਕਲਪ ਭਾਵ ਇਹ ਤੇਰੀ ਬੰਦਗੀ ਤੋਂ ਬਿਨਾਂ ਹੇ ਅਕਾਲ ਪੁਰਖ ! ਮੇਰੇ ਵਿਅਰਥ ਦਿਨ ਬੀਤਦੇ ਹਨ।

*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥ ੩॥*

ਗਾਹੇ=ਕਦੇ ਵੀ ਨ=ਨਹੀਂ ਨੇਕੀ=ਭਲੀ ਕਾਰ=ਕਰਨੀ ਕਰਦ=ਕੀਤੀ ਮ=ਮੈਂ ਮਮ=ਮੇਰਾ ਈ=ਐਸ ਚਿਨੀ=ਜੈਸਾ ਭਾਵ ਸਾਫ ਕਥਨ ਐਸਾ ਜੈਸਾ ਅਹਵਾਲ=ਬ੍ਰਿਤਾਂਤ ਹੈ।

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

ਬਦ=ਮੰਦੇ ਬਖ਼ਤ=ਭਾਗ ਭਾਵ ਖੋਟੇ ਕਰਮਾਂ ਵਾਲਾ ਹਾਂ, ਹਮ=ਭੀ ਚੁ=ਐਸੇ ਹੀ ਬਖੀਲ=ਈਰਖਾਲੂ ਗਾਫਿਲ=ਬੇਖ਼ਬਰ ਅਚੇਤ ਭੁੱਲ ਕਰਨ ਵਾਲੇ ਹਨ, ਬੇਨਜਰ=ਨਹੀਂ ਦੇਖਦਾ, ਭਲੇ ਬੁਰੇ ਨੂੰ ਬੇਬਾਕ=ਨਿਰਭੈ ਹਾਂ ਭਾਵ ਤੇਰਾ ਭੈ ਧਾਰਨ ਨਹੀਂ ਕੀਤਾ ਹੈ ਭਾਵ ਇਹ ਕਿ ਐਨੇ ਔਗੁਣ ਸਹਿਤ ਹੋ ਕੇ ਵੀ ਹੁਣ ਤੇਰੀ ਸ਼ਰਨ ਨੂੰ ਪ੍ਰਾਪਤ ਹੋ ਗਿਆ ਹਾਂ।

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥ ੪॥ ੧॥* (ਅੰਗ ੭੨੧)

ਨਾਨਕ=ਸ੍ਰੀ ਸਤਿਗੁਰੂ ਜੀ ਬੁਗੋਯਦ=ਕਹਿੰਦੇ ਹਨ ਜਨੁ=ਮੈਂ ਦਾਸ ਤੁਰਾ=ਤੇਰਾ ਹਾਂ, ਤੇਰੇ ਚਾਕਰਾਂ=ਤੇਰੇ ਦਾਸਾਂ ਦੇ ਪਾ=ਪੈਰਾਂ ਦੀ ਖਾਕ=ਧੂੜੀ ਮੰਗਦਾ ਹਾਂ। ਸਤਿਗੁਰੂ ਜੀ ਨੇ ਮੌਲਵੀ ਪ੍ਰਤੀ ਇਸ ਪ੍ਰਕਾਰ ਕਿਹਾ ਕਿ ਅਸੀਂ ਸਦਾ ਕਰਤਾਰ ਅੱਗੇ ਬੇਨਤੀ ਕਰਦੇ ਰਹਿੰਦੇ ਹਾਂ, ਤੁਸੀਂ ਵੀ ਸੰਸਾਰ ਨੂੰ ਅਸੱਤ ਜਾਣ ਕੇ ਵਾਹਿਗੁਰੂ ਅੱਗੇ ਬੇਨਤੀ ਕਰੋ ਤਾਂ ਤੁਸੀਂ ਜਨਮ ਮਰਨ ਦੇ ਭੈ ਤੋਂ ਰਹਿਤ ਹੋ ਜਾਉਗੇ। ਇਸ ਪ੍ਰਕਾਰ ਸ਼ਬਦ ਸੁਣ ਕੇ ਮੌਲਵੀ ਨਿਹਾਲ ਹੋ ਗਿਆ। ਸੋ ਇਸ ਪ੍ਰਕਾਰ ਸਤਿਗੁਰੂ ਜੀ ਦੀ ਬਾਕੀ ਦੇ ਅਵਤਾਰਾਂ ਨਾਲੋਂ ਹਰ ਪੱਖ ਵਿਚ ਵਿਸ਼ੇਸ਼ਤਾ ਹੈ ਅਤੇ ਵਿਦਿਅਕ ਪੱਖ ਵਿਚ ਇਹੀ ਉਦਾਹਰਣਾਂ ਕਾਫ਼ੀ ਹਨ। ਜਨੇਊ ਪਾਉਣ ਵੇਲੇ ਹਰਦਿਆਲ ਪ੍ਰੋਹਿਤ ਨੂੰ ਉਹ ਜਨੇਊ ਪਹਿਨਾਇਆ ਜੋ ਕਦੇ ਨਾ ਟੁੱਟਦਾ ਹੈ ਤੇ ਨਾ ਕਦੇ ਮੈਲਾ ਹੁੰਦਾ ਹੈ, ਜਿਸ ਦੇ ਪਹਿਨਣ ਨਾਲ ਲੋਕ ਪਰਲੋਕ ਵਿਚ ਸੋਭਾ ਹੁੰਦੀ ਹੈ :-

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*

(ਰਾਗ ਆਸਾ, ਅੰਗ ੪੭੧)

ਇਸ ਸ਼ਬਦ ਦੇ ਸੰਪੂਰਨ ਸਿਧਾਂਤ ਦੁਆਰਾ ਦੱਸਿਆ ਕਿ ਇਹ ਸੱਚ ਦਾ ਜਨੇਊ ਜੀਵ ਦੇ ਨਾਲ ਜਾਣ ਵਾਲਾ ਹੈ ਕਿ ਜੇ ਮੱਕੇ ਵਿਚ ਮੱਕੇ ਦੇ ਕਾਜ਼ੀ ਅਤੇ ਹੋਰ ਪੀਰ ਜਾਂ ਇਸਲਾਮ ਦੇ ਪ੍ਰਤੀ ਸੱਚ ਦੀਆਂ ਨਿਮਾਜ਼ਾਂ ਦੱਸੀਆਂ ਕਿ ਕੀ ਹਨ।

*ਮ:੧ ॥ ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥*
*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥*
*ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥*
*ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੩ ॥*

(ਅੰਗ ੧੪੧)

ਸੁਲਤਾਨਪੁਰ ਵੇਈਂ ਨਦੀਂ 'ਚੋਂ ਬਾਹਰ ਆ ਕੇ ਜਦੋਂ ਸਭ ਕੁਝ ਤਿਆਗ ਕੇ ਸ਼ਮਸ਼ਾਨ ਭੂਮੀ ਵਿਚ ਜਾ ਬੈਠੇ ਸਨ, ਤਾਂ ਕਿਹਾ ਕਿ ਨਾ ਕੋਈ ਮੁਸਲਮਾਨ ਨਾ ਕੋਈ ਹਿੰਦੂ ਹੈ। ਤਾਂ ਨਵਾਬ ਅਤੇ ਕਾਜ਼ੀ ਨੇ ਕਿਹਾ ਦੱਸੋ ਕਿ ਕਿਉਂ ਕੋਈ ਹਿੰਦੂ ਮੁਸਲਮਾਨ ਨਹੀਂ ਹੈ ਤਾਂ :-

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥ ੧ ॥*

(ਸਲੋਕੁ ਮ: ੧, ਅੰਗ ੧੪੧)

ਸੋ ਇਉਂ ਧੁਰ ਕੀ ਬਾਣੀ ਦੁਆਰਾ ਨਿਰੁਤਰ ਕਰ ਦਿੱਤੇ। ਨਾਲੇ ਦਸਿਆ ਕਿ ਨਿਮਾਜ਼ ਪੜ੍ਹਨ ਵੇਲੇ ਨਵਾਬ ਕਾਬਲ ਕੰਧਾਰ ਘੋੜੇ ਖ਼ਰੀਦਦਾ ਸੀ। ਕਾਜ਼ੀ ਦੇ ਘਰ ਵਿਚ ਘੋੜੀ ਸੂਈ ਸੀ, ਉਸਦੇ ਬੱਚੇ ਨੂੰ ਸਾਂਭਣ ਦਾ ਸੰਕਲਪ ਕਰਦਾ ਸੀ। ਪਿਛੇ ਖੂਹੀ ਸੀ ਕਿ ਉਸ ਵਿਚ ਡਿੱਗ ਕੇ ਮਰ ਨਾ ਜਾਏ। ਇਹ ਨਿਮਾਜ਼ ਨਹੀਂ ਸੀ, ਦਿਖਾਵਾ ਸੀ। ਇਉਂ ਸਤਿਗੁਰੂ ਜੀ ਦੀ ਮਹਾਨਤਾ ਸੀ। ਬਾਕੀ ਸਾਰੇ ਰਿਖੀ ਮੁਨੀ ਅਵਤਾਰ ਪੈਗੰਬਰਾਂ ਸਭ ਤੋਂ ਹੀ ਸਤਿਗੁਰੂ ਜੀ ਵੱਡੇ ਹਨ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**



# ਜੋਤੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ

ਅਕਾਲ ਪੁਰਖ ਅੰਤਰਜਾਮੀ ਨਿਰਾਕਾਰ ਦਾ ਸਾਕਾਰ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਿੰਨਾ ਚਿਰ ਆਪਣੀ ਦੇਹ ਦੀ ਤੱਤਾਂ ਦੇ ਨਾਲ ਰਚਨਾ ਕਰਕੇ ਇਸ ਸੰਸਾਰ ਦੇ ਅੰਦਰ ਰੱਖਣ ਦਾ ਸਮਾਂ ਨੀਯਤ ਕੀਤਾ ਹੋਇਆ ਸੀ ਉਹ ਸਮਾਂ ਪੂਰਾ ਹੋ ਜਾਣ 'ਤੇ ਆਪ ਜੀ ਸੰਸਾਰ ਤੋਂ ਦੇਹ ਨੂੰ ਔਹਲੇ ਕਰਨ ਦਾ ਸਮਾਂ ਨੇੜੇ ਆਇਆ ਦੇਖ ਕੇ ਆਪਣੀ ਜਗ੍ਹਾ ਭਾਈ ਲਹਿਣੇ ਨੂੰ ਗੁਰੂ ਪਦਵੀ ਬਖ਼ਸ਼ ਕੇ ਸੰਗਤਾਂ ਦੇ ਤਾਰਨ ਹਿਤ ਡਿਊਟੀ ਲਗਵਾ ਕੇ ਅਤੇ ਇਹ ਬਚਨ ਕਹਿ ਕੇ ਕਿ ਪੁਰਖਾ, ਜਦੋਂ ਤੇਰੀ ਮੇਰੀ ਜੋਤ ਇਕ ਹੋ ਗਈ ਤਾਂ ਇਹ ਦੋ ਦੇਹਾਂ ਰੱਖਣ ਦਾ ਕੋਈ ਅਰਥ ਨਹੀਂ। ਭਾਈ ਲਹਿਣਾ ਜੀ ਬੜਾ ਵੈਰਾਗ ਕਰਦੇ ਸਨ। ਉਹਨਾਂ ਨੂੰ ਧੀਰਜ ਦਿੰਦੇ ਹੋਏ ਇਹ ਕਹਿ ਕੇ ਕਿ ਮੈਂ ਸੰਸਾਰ ਤੋਂ ਔਹਲੇ ਹੋ ਰਿਹਾ ਹਾਂ, ਪਰੰਤੂ ਤੇਰੇ ਹਿਰਦੇ ਵਿਚ ਹਮੇਸ਼ਾਂ ਸਾਕਸ਼ਾਤ ਹੋ ਕੇ ਤੇਰੇ ਅੰਗ ਸੰਗ ਰਹਾਂਗਾ। ਪਰ ਪੁਰਖਾ ਇਹ ਸੰਸਾਰੀ ਮਰਯਾਦਾ ਹੈ। ਸੰਸਾਰ ਦੀ ਰਚਨਾ ਪੰਜਾਂ ਤੱਤਾਂ ਤੋਂ ਹੈ। ਜਦੋਂ ਤੱਤ ਨਾਸ਼ਵਾਨ ਹਨ ਤਾਂ ਤੱਤਾਂ ਦੀ ਬਣੀ ਹੋਈ ਦੇਹ ਕਦੋਂ ਸਤਿ ਰਹਿ ਸਕਦੀ ਹੈ। ਇਸ ਲਈ ਮੈਂ ਆਪਣੇ ਪਿਆਰੇ ਗੁਰਸਿੱਖਾਂ ਨੂੰ ਜ਼ਿੰਦਗੀ ਭਰ ਸਤਿ ਨਾਲ ਜੋੜਿਆ ਹੈ, ਮਿਥਿਆ ਦੇਹ ਨਾਲ ਨਹੀਂ। ਪੁਰਖਾ, ਤੂੰ ਵੈਰਾਗ ਨਾ ਕਰ ਕਿਉਂਕਿ ਮੈਂ ਤੇਰੇ ਤੋਂ ਦੂਰ ਨਹੀਂ ਜਾ ਰਿਹਾ ਹਾਂ, ਬਲਕਿ ਮੈਂ ਤੇਰੇ ਹਿਰਦੇ ਵਿਚ ਸਮਾ ਰਿਹਾ ਹਾਂ। ਗੁਰੂ ਅੰਗਦ ਸਾਹਿਬ ਜੀ ਨੂੰ ਇਹ ਕਹਿ ਕੇ ਵਿਦਾ ਕਰ ਦਿੱਤਾ ਕਿ ਤੁਸੀਂ ਕਰਤਾਰਪੁਰ ਨਹੀਂ, ਖਡੂਰ ਰਹਿਣਾ। ਤੁਹਾਡੀ ਡਿਊਟੀ ਖਡੂਰ ਰਹਿਣ ਦੀ ਹੈ। ਭਾਈ ਲਹਿਣਾ ਨੇ ਵਿਦਾ ਹੋਣ ਲੱਗੇ ਵਾਰ-ਵਾਰ ਗੁਰੂ-ਚਰਨਾਂ 'ਤੇ ਮੱਥਾ ਟੇਕਿਆ ਤੇ ਉਹਨਾਂ ਚਰਨਾਂ ਨੂੰ ਚੁੰਮਦਿਆਂ, ਜਿਨ੍ਹਾਂ ਚਰਨਾਂ ਦੇ ਪ੍ਰਤਾਪ ਨਾਲ ਗੁਰੂ ਪਦਵੀ ਪ੍ਰਾਪਤ ਕੀਤੀ, ਕਿਹਾ ਕਿ "ਸਤਿਗੁਰੂ ਜੀ, ਭਾਵੇਂ ਆਪ ਦਾ ਬਚਨ ਸਤ ਹੈ ਕਿ ਦੇਹ ਮਿਥਿਆ ਹੁੰਦੀ ਹੈ। ਮਿਥਿਆ ਤਾਂ ਹੋਵੇ ਜੇ ਤੁਸੀਂ ਦੇਹ ਹੋਵੋ, ਤੁਸੀਂ ਤਾਂ ਸਤਿ ਸਰੂਪ ਹੋ। ਪਰ ਮੇਰੇ ਲਈ ਜੋ ਆਪ ਜੀ ਦੀ ਆਗਿਆ ਹੈ, ਉਸ ਦਾ ਪਾਲਣ ਕਰਨਾ ਹੀ ਮੇਰਾ ਧਰਮ ਹੈ। ਜਗਤ ਗੁਰੂ ਜੀ, ਮੇਰੀ ਦੇਹ ਤਾਂ ਜ਼ਰੂਰ ਖਡੂਰ ਚਲੀ ਜਾਏਗੀ, ਪਰ ਮੇਰਾ ਮਨ ਆਪ ਜੀ ਦੇ ਚਰਨਾਂ ਵਿਚ ਹੀ ਰਹੇਗਾ।" ਇਹ ਕਹਿ ਕੇ ਆਗਿਆ ਮੰਨ ਕੇ ਵੈਰਾਗ ਵਿਚ ਹੰਝੂ ਵਹਾਉਂਦੇ ਵੈਰਾਗ ਦੇ ਸਹਿਤ ਹੀ ਖਡੂਰ ਸਾਹਿਬ ਨੂੰ ਤੁਰ ਗਏ।

ਭਾਈ ਲਹਿਣਾ ਜੀ ਦੇ ਘਰ ਚਲੇ ਜਾਣ ਤੋਂ ਬਾਅਦ ਹਜ਼ੂਰੀ ਦੀ ਸੇਵਾ ਭਾਈ ਸਾਧਾਰਣ ਨਾਮੀ ਸਿੱਖ ਨਿਭਾਉਂਦਾ ਰਿਹਾ। ਸਾਧਾਰਣ ਦਾ ਪਿੰਡ ਪੱਖੋਕੇ (ਤਵਾਰੀਖ਼ ਗੁਰੂ ਖ਼ਾਲਸਾ) ਦਿੱਤਾ ਹੈ। ਦੂਸਰਾ ਸਿੱਖ ਭਾਈ ਕਮਲੀਆ ਸੀ, ਇਸ ਨੇ ਵੀ ਸਤਿਗੁਰੂ ਦੀ ਸੇਵਾ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਤੱਕ ਨਿਭਾਈ ਹੈ। ਜਦੋਂ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਤਾਂ ਆਪ ਜੀ ਨੇ ਤਿੰਨੇ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਦੇ ਮਨ ਵਿਚ ਸੰਕਲਪ ਪੈਦਾ ਕਰ ਦਿੱਤਾ ਕਿ ਸੰਸਾਰ ਦੇ ਮਾਲਕ ਸਿਰਜਣਹਾਰ ਨੂੰ ਬੇਨਤੀ ਕਰੀਏ ਕਿ ਮਹਾਰਾਜ ਆਪ ਜੀ ਦੀ ਬਣਾਈ ਹੋਈ ਮਰਯਾਦਾ ਦੇ ਅਨੁਸਾਰ ਜਿਤਨੀ ਦੇਰ ਆਪ ਜੀ ਦਾ ਸੰਕਲਪ ਸੰਸਾਰ 'ਚ ਰਹਿ ਕੇ ਸੰਸਾਰ ਨੂੰ ਤਾਰਨ ਦਾ ਸੀ ਉਹ ਸਮਾਂ ਪੂਰਾ ਹੋ ਗਿਆ। ਇਸ ਲਈ ਆਪ ਆਪਣੇ ਨਿਜ ਘਰ ਸੱਚਖੰਡ ਵਿਚ ਆ ਕੇ ਬਿਰਾਜਣਾ ਕਰੋ ਜੀ। ਇਹ ਸੰਕਲਪ ਲੈ ਕੇ ਤਿੰਨੇ ਦੇਵਤੇ ਆਪਣਾ ਰੂਪ ਬਦਲਾ ਕੇ ਸਾਧੂ ਬਾਣੇ ਵਿਚ ਕਰਤਾਰਪੁਰ ਸਾਹਿਬ ਪਹੁੰਚੇ। ਤਿੰਨੇ ਦੇਵਤੇ ਵੀਚਾਰ ਕਰ ਰਹੇ ਹਨ ਕਿ ਕਿਸ ਤਰੀਕੇ ਨਾਲ ਸੁਨੇਹਾ ਦੇਈਏ। ਸਾਹਮਣੇ ਜਾਣ ਤੋਂ ਸੰਕੋਚ ਕਰਦੇ ਹਨ। ਕਿਉਂਕਿ ਸਤਿਗੁਰੂ ਜੀ ਅਵਤਾਰਾਂ ਦੇ ਅਵਤਾਰ ਵੱਡਿਆਂ ਤੋਂ ਵੱਡੇ ਜੈਸਾ ਕਿ ਗੁਰੂ ਅਰਜਨ ਦੇਵ ਜੀ ਨੇ ਕਥਨ ਕੀਤਾ ਹੈ :

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

(ਸੂਹੀ ਮਹਲਾ ੫, ਅੰਗ ੭੫੦)

ਇਸ ਪ੍ਰਕਾਰ ਸਤਿਗੁਰੂ ਜੀ ਸਾਰਿਆਂ ਤੋਂ ਵੱਡੇ ਹਨ। ਗੁਰੂ ਜੀ ਨੇ ਐਸਾ ਕੌਤਕ ਕੀਤਾ। ਧਰਮਸਾਲ ਦੇ ਅੱਗੇ ਇਕ ਪਿੱਪਲ ਦਾ ਦਰੱਖ਼ਤ ਜਿਸ ਦੇ ਹੇਠਾਂ ਸਤਿਗੁਰੂ ਜੀ ਸੂਰਜ ਚੜ੍ਹੇ ਬੈਠੇ ਸਨ। ਸਿੱਖ ਸੰਗਤਾਂ ਸਤਿਗੁਰਾਂ ਦੇ ਦਰਸ਼ਨ ਤੇ ਬਚਨਾਂ ਦਾ ਲਾਭ ਉਠਾ ਰਹੀਆਂ ਸਨ। ਇਸ ਕਥਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ :

*ਅਬ ਜਿਹ ਬਿਧਿ ਬੈਕੁੰਠ ਸਿਧਾਰੇ। ਤਿਉ ਮੈਂ ਕਹੌ ਸੁਨਹੁ ਹਿਤ ਧਾਰੇ।*

(ਉਤਰਾ-ਅਧਯਾਯ-੫੪)

*ਏਕ ਦਿਵਸ ਚਲਦਲ ਕੀ ਛਾਈ। ਬੈਠੇ ਹੁਤੇ ਭੋਰ ਜਗ ਸਾਈਂ।*

(ਗੁਰੂ ਨਾਨਕ ਪ੍ਰਕਾਸ਼)

ਸਤਿਗੁਰੂ ਜੀ ਦੀ ਦ੍ਰਿਸ਼ਟੀ ਜਿੱਥੇ ਆਪਣੇ ਸਿੱਖਾਂ 'ਤੇ ਪੈ ਕੇ ਨਿਹਾਲ ਕਰ ਰਹੀ ਸੀ, ਚਰਨ ਸਰਨ ਵਿਚ ਆਉਣ ਵਾਲਿਆਂ ਨੂੰ ਨਦਰੋ ਨਦਰਿ ਨਿਹਾਲ ਕਰ ਰਹੀ ਸੀ, ਉਥੇ ਆਪ ਜੀ ਦੀ ਨਿਹਾਲ ਕਰਨ ਵਾਲੀ ਨਜ਼ਰ ਗੁਰੂ ਘਰ ਦੇ ਪਸ਼ੂਆਂ 'ਤੇ ਪਈ, ਕਿਉਂਕਿ ਪਸ਼ੂ ਬਹੁਤ ਭੁੱਖੇ ਸਨ। ਸਤਿਗੁਰਾ ਨੇ ਭਾਈ ਕਮਲੀਏ ਨੂੰ ਆਪਣੇ ਕੋਲ ਸੱਦਿਆ ਤੇ ਪਸ਼ੂਆਂ ਵੱਲ ਇਸ਼ਾਰਾ ਕਰਕੇ ਕਿਹਾ, ਭਾਈ ਕਮਲੀਏ, ਇਹ ਵਿਚਾਰੇ ਬੇਜ਼ੁਬਾਨ ਪਸ਼ੂ ਭੁੱਖੇ ਹਨ। ਕਿਉਂਕਿ ਸਤਿਗੁਰੂ ਜੀ ਦਾ ਇਹ ਸੁਭਾਅ ਸੀ ਕਿ ਕਿਸੇ ਜੀਵ-ਜੰਤ, ਪਸ਼ੂ-ਪੰਛੀ, ਮਨੁੱਖ ਨੂੰ ਦੁਖੀ ਦੇਖ ਕੇ ਉਹਨਾਂ ਦਾ ਸਾਰੀ ਜ਼ਿੰਦਗੀ ਦੁੱਖ ਵੰਡਾਉਂਦੇ ਰਹੇ। ਸਾਨੂੰ ਅਗਿਆਨੀ ਲੋਕਾਂ ਨੂੰ ਇਹ ਉਪਦੇਸ਼ ਬਖ਼ਸ਼ਣ ਵਾਸਤੇ ਕਿ ਜੇ ਤੁਹਾਡੇ ਬੂਹੇ 'ਤੇ ਕੋਈ ਪਸ਼ੂ ਕਿੱਲੇ ਨਾਲ ਬੱਧਾ ਹੈ ਤਾਂ ਉਸਦੇ ਕੋਲ ਜ਼ਬਾਨ ਨਾ ਹੋਣ ਕਰਕੇ ਉਸਨੇ ਕਦੇ ਪਿਆਸ ਲੱਗੀ ਤੇ ਪਾਣੀ ਨਹੀਂ ਮੰਗਣਾ ਤੇ ਨਾ ਹੀ ਭੁੱਖ ਲੱਗੀ ਤੋਂ ਕਦੇ ਪੱਠੇ ਮੰਗਣੇ ਹਨ। ਤੁਹਾਨੂੰ ਆਪ ਹੀ ਆਪਣੇ ਕਿਲੇ 'ਤੇ ਬੱਧੇ ਪਸ਼ੂ ਦੀ ਭੁੱਖ ਪਿਆਸ ਦਾ ਅਨੁਭਵ ਕਰਨਾ ਹੋਵੇਗਾ। ਨਾ ਕਰੋਗੇ ਉਸਦੀ ਦੇਖ ਭਾਲ ਤਾਂ ਇਹ ਪਾਪ ਦਾ ਫਲ ਤੁਹਾਨੂੰ ਹੀ ਭੋਗਣਾ ਹੋਵੇਗਾ, ਕਿਸੇ ਹੋਰ ਨੂੰ ਨਹੀਂ। ਸਾਨੂੰ ਇਹ ਉਪਦੇਸ਼ ਬਖ਼ਸ਼ਣ ਲਈ ਗੁਰੂ ਜੀ ਨੇ ਭਾਈ ਕਮਲੀਏ ਨੂੰ ਹੁਕਮ ਦਿੱਤਾ ਕਿ ਪਸ਼ੂਆਂ ਵਾਸਤੇ ਪੱਠੇ ਲੈ ਆਵੀਂ। ਇਹਨਾਂ ਨੇ ਕਿਹੜਾ ਮੰਗਣਾ ਹੈ। ਇਹਨਾਂ ਦਾ ਖ਼ਿਆਲ ਆਪਾਂ ਨੂੰ ਹੀ ਕਰਨਾ ਹੋਵੇਗਾ। ਕਮਲੀਆ ਗੁਰੂ ਜੀ ਦੀ ਗੱਲ ਸੁਣ ਕੇ ਸਤ ਬਚਨ ਕਹਿ ਕੇ ਪੱਠੇ ਲੈਣ ਲਈ ਤੁਰ ਪਿਆ। ਰਸਤੇ ਵਿਚ ਜਾਂਦਾ ਕੀ ਵੇਖਦਾ ਹੈ ਕਿ ਤਿੰਨ ਮਹਾਤਮਾ ਆਪਣੀ ਮੌਜ ਵਿਚ ਬੈਠੇ ਹਨ।

*ਤਿਹ ਛਿਨ ਆਇਸ ਕੋ ਧਰਿ ਬੇਸਾ। ਆਏ ਤ੍ਰੈ ਬਿਧਿ, ਸੰਭੁ, ਸੁਰੇਸ਼ਾ।*
*ਕਮਲਾ ਜਾਤਿ ਵਹਿਰ ਕੋ ਹੇਰਾ। ਨਾਮ ਲੇਯ ਤਬ ਊਚੋ ਟੇਰਾ।*

(ਗੁਰੂ ਨਾਨਕ ਪ੍ਰਕਾਸ਼, ਅਧਯਾਯ-੫੪)

ਭਾਈ ਕਮਲੀਆ ਜੀ ਇਸ ਗੱਲ ਤੋਂ ਬੜੇ ਹੈਰਾਨ ਹੋਏ ਕਿ ਇਹਨਾਂ ਨੇ ਮੇਰਾ ਨਾਮ ਲੈ ਕੇ ਆਵਾਜ਼ ਮਾਰੀ ਹੈ। ਜਦੋਂ ਕਿ ਇਹ ਮਹਾਤਮਾ ਮੈਂ ਪਹਿਲੀ ਵਾਰ ਦੇਖੇ ਹਨ, ਅੱਗੇ ਕਦੀ ਦਰਸ਼ਨ ਨਹੀਂ ਕੀਤੇ। ਉਹਨਾਂ ਮਹਾਤਮਾਵਾਂ ਦਾ ਭਾਈ ਕਮਲੀਏ ਨੇ ਸਤਿਕਾਰ ਕੀਤਾ ਤੇ ਜਦੋਂ ਅੱਗੇ ਜਾਣ ਲੱਗੇ ਤਾਂ ਉਹਨਾਂ ਮਹਾਤਮਾਵਾਂ ਵਿਚ ਜਿਹੜਾ ਪ੍ਰਭਾਵਸ਼ਾਲੀ ਚਿਹਰੇ ਦਾ ਮਾਲਕ ਮਹਾਤਮਾ ਸੀ ਉਸ ਨੇ ਮੁੱਖ ਤੋਂ ਕੋਮਲ ਬਾਣੀ ਬੋਲਦਿਆਂ ਕਿਹਾ ਕਿ ਗੁਰੂ ਕੇ ਸਿੱਖਾ, ਸਾਡਾ ਇਕ ਕਾਰਜ ਕਰ ਕੇ ਆ। ਭਾਈ ਕਮਲੀਏ ਨੂੰ ਕੋਲ ਬੁਲਾ ਕੇ ਐਸਾ ਕਿਹਾ-

*ਨਿਕਟਿ ਬੁਲਾਯੋ ਬਚਨ ਉਚਾਰਾ। ਇਕ ਕਾਰਜ ਤੁਮ ਕਰਹੁ ਹਮਾਰਾ॥*

(ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਅਧਯਾਯ ੫੪)

ਭਾਈ ਕਮਲੀਆ ਜੀ ਬੋਲੇ ਕਿ ਹੇ ਮਹਾਤਮਾ ਜੀ ਮੈਨੂੰ ਪਤਾ ਹੈ ਕਿ ਮਹਾਤਮਾ ਦੀ ਆਗਿਆ ਵੀ ਰੱਬ ਦੀ ਆਗਿਆ ਦੇ ਤੁਲ ਹੈ, ਪਰ ਇਹ ਅਸੂਲ ਦੀ ਬਾਤ ਹੈ ਕਿ ਜੋ ਮੇਰੇ ਮਾਲਕ ਨੇ ਮੈਨੂੰ ਪੱਠੇ ਲੈ ਕੇ ਆਉਣ ਦਾ ਹੁਕਮ ਕੀਤਾ ਹੈ ਉਹ ਹੁਕਮ ਮੰਨਣਾ ਮੇਰਾ ਧਰਮ ਹੈ। ਉਸ ਹੁਕਮ ਦੀ ਪਾਲਣਾ ਕਰਨ ਤੋਂ ਬਾਅਦ ਫਿਰ ਜੋ ਆਪ ਜੀ ਆਖੋ ਦਾਸ ਕਰਨ ਲਈ ਤਿਆਰ ਹੈ। ਉਹਨਾਂ ਤਿੰਨਾਂ ਮਹਾਤਮਾਵਾਂ ਚੋਂ ਪ੍ਰਤਾਪੀ ਚਿਹਰੇ ਵਾਲਾ ਮਹਾਤਮਾ ਬੋਲਿਆ ਕਿ ਤੇਰਾ ਪੱਠਿਆਂ ਵਾਲਾ ਕਾਰਜ

ਅਸੀਂ ਕਰ ਦਿੰਦੇ ਹਾਂ। ਇੰਨਾ ਕਹਿ ਕੇ ਇਕ ਮੁੱਠ ਘਾਹ ਦੀ ਨੂੰ ਹੱਥ ਪਾਇਆ ਤੇ ਜਿੰਨਾ ਘਾਹ ਉਸ ਮੁੱਠ ਵਿਚ ਆਇਆ ਤੇ ਕਹਿਣ ਲੱਗੇ ਸਿੱਖਾਂ ਪੱਠਿਆਂ ਲਈ ਬਸਤਰ ਵਿਛਾ। ਭਾਈ ਕਮਲੀਆ ਨੇ ਪੱਠਿਆਂ ਲਈ ਬਸਤਰ ਵਿਛਾਇਆ ਤੇ ਇਕ ਮੁੱਠ ਘਾਹ ਦਾ ਢੇਰ ਲਾ ਦਿੱਤਾ, ਜਿਸ ਨੂੰ ਦੇਖ ਕੇ ਕਮਲੀਆ ਜੀ ਬੜੇ ਪ੍ਰਭਾਵਤ ਹੋਏ ਕਿ ਮਹਾਤਮਾ ਕਰਨੀ ਵਾਲੇ ਹਨ। ਇਕ ਤਾਂ ਇਹਨਾ ਨੇ ਨਾਂ ਲੈ ਕੇ ਬੁਲਾਇਆ ਹੈ ਤੇ ਦੂਜਾ ਘਾਹ ਦੀ ਇਕ ਮੁੱਠ ਤੋਂ ਪੰਡ ਬਣਾ ਦਿੱਤੀ। ਕਮਲੀਏ ਨੇ ਜਦੋਂ ਘਾਹ ਦੀ ਪੰਡ ਚੁੱਕਣ ਲਈ ਬੰਨ੍ਹ ਲਈ ਤਾਂ ਉਹਨਾਂ ਤਿੰਨਾਂ ਮਹਾਤਮਾਵਾਂ ਵਿਚ ਜੋ ਮਹਾਤਮਾ ਰੂਪ ਸ਼ਿਵਜੀ ਜੀ ਸਨ, ਉਸਨੇ ਇਕ ਪੁੜੀ ਵਿਭੂਤੀ ਦੇ ਦਿੱਤੀ ਅਤੇ ਆਖਿਆ ਕਿ ਇਹ ਤੂੰ ਆਪਣੇ ਮਾਲਕ ਨੂੰ ਦੇ ਦੇਵੀਂ। ਇਹਦੇ ਵਿਚ ਹੀ ਸਾਡਾ ਸੁਨੇਹਾ ਹੈ। ਜਦੋਂ ਭਾਈ ਕਮਲੀਆ ਗੁਰੂ ਜੀ ਦੇ ਨੇੜੇ ਪਹੁੰਚਿਆ ਤਾਂ ਕੁਝ ਸੰਗਤ ਦੇ ਸਰੀਰ ਗੁਰੂ ਨਾਨਕ ਸਾਹਿਬ ਦੇ ਕੋਲ ਬੈਠੇ ਸਨ। ਪਿਆਰ ਦੇ ਬਚਨ ਬਿਲਾਸ ਗੁਰੂ ਜੀ ਉਹਨਾਂ ਨੂੰ ਸੁਣਾ ਰਹੇ ਸਨ। ਜਦੋਂ ਕਮਲੀਏ ਨੇ ਪੰਡ ਲਿਆ ਕੇ ਜ਼ਮੀਨ 'ਤੇ ਸੁੱਟੀ ਤਾਂ ਸਤਿਗੁਰੂ ਜੀ ਦਾ ਧਿਆਨ ਭਾਈ ਕਮਲੀਏ ਵੱਲ ਹੋਇਆ। ਪੁੱਛਿਆ "ਕਮਲੀਆ, ਇਤਨੀ ਜਲਦੀ ਵਾਪਸ ਆ ਗਿਆ ਏਂ। ਆਪਣੇ ਤਾਂ ਖੇਤ ਦੂਰ ਸਨ। ਇਹ ਪੱਠੇ ਕਿਸ ਦੇ ਖੇਤ ਚੋਂ ਵੱਢ ਕੇ ਲਿਆਇਆ ਹੈਂ। ਜੇ ਪੱਠੇ ਕਿਸੇ ਦੂਸਰੇ ਦੇ ਖੇਤ ਦੇ ਹਨ ਤਾਂ ਫੇਰ ਇਹਨਾਂ ਪਸ਼ੂਆਂ ਨੂੰ ਨਾ ਪਾਵੀਂ ਕਿਉਂਕਿ ਹਰਾਮ ਦੇ ਪੱਠਿਆਂ ਤੋਂ ਪੈਦਾ ਹੋਇਆ ਦੁੱਧ ਨਾਮ ਜਪਣ ਦੇ ਸੰਸਕਾਰ ਨਹੀਂ ਰਹਿਣ ਦੇਵੇਗਾ ਅਤੇ ਨਾਲ ਧੁਰਾਂ ਤੋਂ ਆਈ ਬਾਣੀ ਦਾ ਉਪਦੇਸ਼ ਹੈ :

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥"*

(ਰਾਗ ਸੂਹੀ ਮ: ੪, ਅੰਗ ੧੪੧)

ਇਹ ਗੱਲ ਸੁਣਕੇ ਕਮਲੀਆ ਜੀ ਬੋਲੇ, "ਸਤਿਗੁਰੂ ਜੀ, ਆਪ ਜੀ ਦੀ ਸੰਗਤ ਵਿਚ ਰਹਿਣ ਵਾਲਾ ਕਿਸੇ ਦੂਸਰੇ ਦੇ ਖੇਤ ਵਿਚੋਂ ਪੱਠੇ ਵੱਢ ਕੇ ਲਿਆਉਣ ਦੀ ਹਿੰਮਤ ਨਹੀਂ ਕਰ ਸਕਦਾ। ਇਸ ਲਈ ਮੇਰੀ ਕੀ ਮਜਾਲ ਕਿ ਮੈਂ ਆਪ ਦੀ ਹੁਕਮ ਅਦੂਲੀ ਕਰਾਂ।" ਅੰਤਰਜਾਮੀ ਸਤਿਗੁਰੂ ਜਾਣਦੇ ਹੋਏ ਵੀ ਅਣਜਾਣਾਂ ਦੀ ਤਰ੍ਹਾਂ ਪੁੱਛ ਰਹੇ ਹਨ। ਕਹਿਣ ਲੱਗੇ "ਫੇਰ ਪੱਠੇ ਇੰਨੀ ਜਲਦੀ ਕਿਥੋਂ ਤੇ ਕਿਵੇਂ ਲੈ ਕੇ ਆ ਗਿਆ ?" ਤਾਂ ਅੱਗੋਂ ਭਾਈ ਕਮਲੀਆ ਜੀ ਨੇ ਤਿੰਨ ਮਹਾਤਮਾਵਾਂ ਦੇ ਮਿਲਣ ਅਤੇ ਇਕ ਮੁੱਠ ਘਾਹ ਤੋਂ ਇਕ ਪੰਡ ਪੱਠਿਆਂ ਦੀ ਪੈਦਾ ਕਰਨ ਦੀ ਗੱਲ ਸੁਣਾ ਦਿੱਤੀ ਤੇ ਨਾਲ ਹੀ ਕਹਿ ਦਿੱਤਾ ਕਿ ਉਹਨਾਂ ਮਹਾਤਮਾਵਾਂ ਵਿਚੋਂ ਇਕ ਨੇ ਆਪ ਜੀ ਨੂੰ ਇਕ ਵਸਤੂ ਅਰਪਣ ਕੀਤੀ ਹੈ, ਜਿਸ ਵਿਚ ਉਹ ਕਹਿੰਦਾ ਸੀ ਕਿ ਇਹ ਮੇਰਾ ਸੁਨੇਹਾ ਹੈ। ਇਹ ਕਹਿ ਕੇ ਪੁੜੀ ਸਤਿਗੁਰੂ ਅੱਗੇ ਰੱਖ ਦਿੱਤੀ। ਜਦੋਂ ਸਤਿਗੁਰੂ ਜੀ ਨੇ ਪੁੜੀ ਖੋਲ੍ਹੀ ਤਾਂ ਕਮਲੀਏ ਨੂੰ ਤਿੰਨ ਵਾਰ ਕਿਹਾ ਕਿ ਇਹ ਤਾਂ ਸਾਡਾ ਸੱਚਖੰਡ ਜਾਣ ਦਾ ਸੁਨੇਹਾ ਹੈ ਤੇ ਨਾਲ ਹੀ ਕਿਹਾ ਕਿ ਜਾ ਕੇ ਸਧਾਰਣ ਨੂੰ ਬੁਲਾ ਕੇ ਲਿਆ :

*ਕਮਲਾ! ਹਮਰੋ ਲਯਾਇ ਸੰਦੇਸ਼ਾ। ਤੀਨ ਬੇਰ ਇਉਂ ਕਹਿ ਜਗਤੇਸ਼ਾ।*
*ਬਹੁਰ ਬਚਨ ਉਚਰੇ ਸ੍ਰੀ ਬਦਨਾ। 'ਕਮਲੇ! ਜਾਹੁ ਸਧਾਰਣ ਸਦਨਾ।*
*ਆਨਹੁ ਹਮਰੇ ਨਿਕਟਿ ਬੁਲਾਈ। ਗਮਨਯੋ ਕਮਲਾ ਆਇਸ ਪਾਈ।*
*ਸ੍ਰੀ ਅੰਗਦ ਤੇ ਜੋ ਪਸ਼ਚਾਤੀ। ਕਰਤਿ ਰਹਿਤ ਸੇਵਾ ਦਿਨ ਰਾਤੀ।*

(ਗੁਰੂ ਨਾਨਕ ਪ੍ਰਕਾਸ਼, ਅਧਯਾਯ ੫੪)

ਭਾਈ ਸਧਾਰਣ ਗੁਰੂ ਅੰਗਦ ਸਾਹਿਬ ਜੀ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰਦੇ ਰਹੇ ਤੇ ਗੁਰੂ ਅੰਗਦ ਸਾਹਿਬ ਦੀ ਤਰ੍ਹਾਂ ਹੀ ਆਗਿਆ ਦਾ ਪਾਲਣ ਕਰਦੇ ਰਹੇ। ਇਸ ਲਈ ਗੁਰੂ ਜੀ ਦੀ ਭਾਈ ਸਧਾਰਣ 'ਤੇ ਬੜੀ ਪ੍ਰਸੰਨਤਾ ਸੀ। ਜਿਸ ਵੇਲੇ ਭਾਈ ਸਧਾਰਣ ਜੀ ਗੁਰੂ ਜੀ ਪਾਸ ਆ ਗਏ ਤਾਂ ਬਾਕੀ ਸਾਰੇ ਸਿੱਖ ਸੇਵਕ ਰੋਕ ਦਿੱਤੇ ਕਿ ਕੋਈ ਵੀ ਸਾਡੇ ਮਗਰ ਨਾ ਆਵੇ। ਇਕੱਲੇ ਸਧਾਰਣ ਨੂੰ ਨਾਲ ਲੈ ਕੇ ਦੇਵਤਿਆਂ ਪਾਸ ਪਹੁੰਚੇ। ਅੱਗੋਂ ਤਿੰਨਾਂ ਦੇਵਤਿਆਂ ਨੇ ਖੜੇ ਹੋ ਕੇ ਸਤਿਗੁਰੂ ਜੀ ਦਾ ਸਤਿਕਾਰ ਕੀਤਾ। ਗੁਰੂ ਜੀ ਭਾਈ ਸਧਾਰਣ ਨੂੰ ਵੀ ਥੋੜ੍ਹੀ ਵਿਥ 'ਤੇ ਛੱਡ ਗਏ ਸਨ ਤਾਂ ਕਿ ਗੁਪਤ ਵਾਰਤਾ ਪ੍ਰਗਟ

ਨਾ ਹੋਵੇ। ਦੇਵਤਿਆਂ ਨੇ ਜੋ ਉਸਤਤ ਕੀਤੀ, ਭਾਈ ਸੰਤੋਖ ਸਿੰਘ ਜੀ ਦੀ ਅੱਠ ਚੌਪਈਆਂ ਵਿਚ ਉਚਾਰਨ ਕੀਤੀ ਹੋਈ ਇਤਿਹਾਸ ਵਿਚ ਅੰਕਿਤ ਹੈ। ਉਸਤਤ ਕਰਕੇ ਦੇਵਤਿਆਂ ਨੇ ਸਤਿਗੁਰੂ ਜੀ ਨੂੰ ਸੱਚਖੰਡ ਦੇ ਲਈ ਬੇਨਤੀ ਕੀਤੀ। ਇਹ ਬਚਨ ਪ੍ਰਵਾਨ ਹੋਏ ਤੇ ਤਿੰਨੇ ਦੇਵਤੇ ਅਲੋਪ ਹੋ ਗਏ।

*ਸਤਿਨਾਮ ਪ੍ਰਗਟਯੋ ਜਗ ਜਾਪੂ। ਸੱਚਖੰਡ ਗਮਨਹੁ ਅਬਿ ਆਪੂ।*
*ਸੁਨਿ ਕੈ ਬਚ ਸ੍ਰੀ ਨਾਨਕ ਮਾਨੋ। ਨਿਜ ਸਥਾਨ ਸੋ ਤੀਨ ਸਿਧਾਨੋ।*

(ਗੁਰੂ ਨਾਨਕ ਪ੍ਰਕਾਸ਼ ਅ: ੫੪)

ਭਾਈ ਸਧਾਰਨ ਨੂੰ ਲੈ ਕੇ ਜਦੋਂ ਵਾਪਸ ਆਏ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਧਾਰਣ, ਤੂੰ ਹੌਂਸਲਾ ਰੱਖੀਂ, ਗੁਰਸਿਖ ਭਾਣੇ ਵਿਚ ਰਹਿਆ ਕਰਦੇ ਹਨ। ਸਾਡੇ ਸੱਚਖੰਡ ਜਾਣ ਦਾ ਸਮਾਂ ਨੇੜੇ ਆ ਗਿਆ ਹੈ। ਜੇ ਤੂੰ ਸਾਡੇ ਦੇਹ ਕਾਲ ਦੇ ਹੁੰਦਿਆਂ ਸੇਵਾ ਤੇ ਆਗਿਆ ਦਾ ਪਾਲਣ ਕਰਦਾ ਰਿਹਾ ਹੈਂ ਤਾਂ ਹੁਣ ਤੈਨੂੰ ਅੰਤਮ ਸੇਵਾ ਬਖ਼ਸ਼ਣ ਲੱਗੇ ਹਾਂ, ਅਡੋਲ ਹੋ ਕੇ ਨਿਭਾਵੀਂ। ਅਸੀਂ ਆਪਣੇ ਸਸਕਾਰ ਲਈ ਇਹ ਜਗ੍ਹਾ ਪਸੰਦ ਕੀਤੀ ਹੈ। ਹੱਥ ਦਾ ਇਸ਼ਾਰਾ ਕਰਦਿਆਂ ਇਕ ਅੱਠ ਵਿਘਿਆਂ ਦਾ ਖੇਤ ਵਿਖਾਉਣਾ ਕੀਤਾ। ਭਾਈ ਸਧਾਰਨ ਦੀ ਹਾਲਤ ਲੁੱਟੇ ਗਏ ਵਪਾਰੀ ਵਰਗੀ ਹੋ ਗਈ। ਕੁਝ ਨਾ ਕਹਿਣ ਦਾ ਹੌਂਸਲਾ ਕਰਦਾ ਹੈ। ਉਪਰਾਮਤਾ ਇਤਨੀ ਆ ਗਈ ਕਿ ਜੋ ਅੱਖਰਾਂ ਵਿਚ ਲਿੱਖੀ ਨਹੀਂ ਜਾ ਸਕਦੀ, ਪਰ ਹੁਣ ਸਾਂਈਂ ਦਾ ਹੁਕਮ ਸੀ ਕਿ ਭਾਣਾ ਮੰਨਣਾ ਹੈ ਅਤੇ ਨਾਲ ਇਹ ਵੀ ਹਦਾਇਤ ਕੀਤੀ ਕਿ ਇੱਥੇ ਚੰਦਨ ਦੀ ਚਿਖਾ ਤਿਆਰ ਕੀਤੀ ਜਾਏ, ਲੱਕੜਾਂ ਦਾ ਇੰਤਜ਼ਾਮ ਕਰੋ। ਜੇ ਸਾਡੇ ਸਰੀਰ ਤਿਆਗਣ ਤੋਂ ਬਾਅਦ ਕੋਈ ਇਹ ਕਹੇ ਕਿ ਸੰਸਕਾਰ ਇੱਥੇ ਨਹੀਂ ਕਰਨਾ ਤਾਂ ਤੁਸੀਂ ਮੰਨਣਾ ਨਹੀਂ, ਆਖਣਾ ਕਿ ਸਾਨੂੰ ਹੁਕਮ ਇਥੇ ਦਾ ਮਿਲਿਆ ਹੈ :

*ਅਸ਼ਟ ਵਿਘੇ ਕੋ ਏਕ ਕਿਦਾਰਾ। ਤਹਾਂ ਠਾਢਿ ਹ੍ਵੈ ਬਚਨ ਉਚਾਰਾ।*
*ਸੁਨਹੁ ਸਧਾਰਣ। ਇਹ ਅਸਥਾਨਾ। ਕਾਸ਼ਟ ਹਮਰੇਂ ਡਾਰਹੁ ਆਨਾ।*
*ਜੇ ਕੋ ਬਰਜਹਿ ਕਹਿ ਥਲ ਔਰੀ। ਨਹਿਂ ਮਾਨਹੁਂ ਆਨਹੁਂ ਇਸ ਠੌਰੀ।*

(ਗੁਰੂ ਨਾਨਕ ਪ੍ਰਕਾਸ਼, ਅਧਯਾਯ ੫੪)

ਇਹ ਚੰਗੀ ਤਰ੍ਹਾਂ ਭਾਈ ਸਧਾਰਨ ਨੂੰ ਸਮਝਾ ਕੇ ਸਤਿਗੁਰੂ ਜੀ ਪਿੱਪਲ ਦੇ ਹੇਠ ਧਰਮਸ਼ਾਲ ਆਣ ਬਿਰਾਜੇ। ਸਾਰੇ ਸਿੱਖ ਦਰਸ਼ਨ ਕਰ ਰਹੇ ਹਨ। ਜਦੋਂ ਭਾਈ ਸਧਾਰਨ ਅੱਠ ਵਿਘਿਆਂ ਦੇ ਖੇਤ ਵਿਚ ਲੱਕੜਾਂ ਆਦਿ ਦੀ ਤਿਆਰੀ ਕਰਕੇ ਸਤਿਗੁਰੂ ਦੇ ਸਨਮੁੱਖ ਹੋਇਆ ਤਾਂ ਦੂਸਰਾ ਹੁਕਮ ਦਿੱਤਾ ਕਿ ਭਾਈ ਸਧਾਰਨ, ਇਹ ਦੋ ਚਾਦਰਾਂ ਸਾਡੀਆਂ ਚੰਗੀ ਤਰ੍ਹਾਂ ਧੋ ਕੇ ਲਿਆਵੋ। ਕਿਉਂਕਿ ਸਤਿਗੁਰੂ ਜੀ ਆਪਣੇ ਪਾਸ ਚਾਰ ਚਾਦਰਾਂ ਰੱਖਦੇ ਸਨ, ਦੋ ਪਹਿਨਦੇ ਸਨ, ਦੋ ਵਾਧੂ ਰੱਖਦੇ ਸਨ। ਇਹ ਆਗਿਆ ਸੁਣ ਕੇ ਭਾਈ ਸਧਾਰਣ ਜੀ ਚਾਦਰਾਂ ਲੈ ਕੇ ਨਦੀ ਦੇ ਕਿਨਾਰੇ ਪਹੁੰਚੇ। ਪਾਣੀ ਨਾਲ ਚੰਗੀ ਤਰ੍ਹਾਂ ਧੋਤੀਆਂ। ਚਾਦਰਾਂ ਸੁਕਾ ਕੇ ਤਹਿ ਮਾਰ ਕੇ ਜਦੋਂ ਸਤਿਗੁਰੂ ਜੀ ਦੇ ਪਾਸ ਆਇਆ ਤਾਂ ਦੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹਨਾਂ ਚਾਦਰਾਂ ਨੂੰ ਅੰਦਰ ਰੱਖ ਦਿਉ। ਹੁਣ ਘਰ ਨੂੰ ਚੰਗੀ ਤਰ੍ਹਾਂ ਲਿਪ ਦਿਉ। ਨਾਲ ਇਹ ਵੀ ਕਿਹਾ ਕਿ ਭਾਈ ਦਿਨ ਥੋੜ੍ਹਾ ਰਹਿੰਦਾ ਹੈ ਜਲਦੀ ਕਰ ਦਿਓ, ਦੇਰ ਨਹੀ ਲਾਣੀ। ਇਹ ਆਗਿਆ ਸੁਣ ਕੇ ਉਸ ਥਾਂ 'ਤੇ ਆਏ ਜਿੱਥੇ ਰਾਤ ਨੂੰ ਸਤਿਗੁਰੂ ਜੀ ਅਰਾਮ ਕਰਦੇ ਸਨ। ਭਾਈ ਸਧਾਰਨ ਨਾਲੇ ਤਾਂ ਜਗ੍ਹਾ ਲਿਪ ਰਿਹਾ ਹੈ ਤੇ ਲਿਪਦੇ-ਲਿਪਦੇ ਅੱਖਾਂ ਚੋਂ ਹੰਝੂ ਵੀ ਧਰਤੀ 'ਤੇ ਡਿੱਗ ਰਹੇ ਹਨ। ਭਾਈ ਸਧਾਰਣ ਨੇ ਆਪਣੇ ਹੰਝੂਆਂ ਦੇ ਨਾਲ ਜਗ੍ਹਾ ਪਵਿੱਤਰ ਕਰ ਦਿੱਤੀ ਅਤੇ ਫਿਰ ਸਤਿਗੁਰੂ ਜੀ ਪਾਸ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਮਹਾਰਾਜ ਸਾਰੀ ਸਮੱਗਰੀ ਤਿਆਰ ਹੋ ਗਈ ਹੈ। ਘਰ ਲਿਪਿਆ ਗਿਆ ਹੈ। ਇਕ ਵਾਰੀ ਨਿਗ੍ਹਾ ਮਾਰ ਲਵੋ। ਜੇ ਕੋਈ ਊਣਤਾ ਰਹਿ ਗਈ ਹੋਵੇ ਤਾਂ ਦੱਸ ਦੇਵੋ। ਇਹ ਸੁਣ ਕੇ ਸਤਿਗੁਰੂ ਜੀ ਆਪ ਉੱਠੇ। ਧਰਮਸਾਲ ਲਿਪ ਪੋਚ ਕੇ ਸੁੰਦਰ ਬਣਾਈ ਦੇਖ ਕੇ ਜਦੋਂ ਲਿਪਣ-ਪੋਚਣ ਵਾਲੇ ਭਾਈ ਸਧਾਰਣ ਵੱਲ ਵੇਖਿਆ ਇਤਨੀ ਵੈਰਾਗ ਦੀ ਦਸ਼ਾ ਹੈ। ਅੰਤਰਜਾਮੀ ਸਤਿਗੁਰੂ ਜੀ ਨੇ ਵੇਖਿਆ ਕਿ ਮੇਰੇ ਸਿੱਖ ਦੇ ਕਿੰਨੇ ਹੰਝੂ ਜ਼ਮੀਨ 'ਤੇ ਡਿੱਗੇ ਹਨ। ਪਿਆਰ ਦੇ ਕਲਾਵੇ ਵਿਚ ਲੈ

ਕੇ ਕਹਿਣ ਲੱਗੇ ਕਿ ਸਧਾਰਣ, ਗੁਰੂ ਸਿੱਖ ਤੋਂ ਕਦੇ ਵੀ ਵਿਛੜਦਾ ਨਹੀਂ ਬਲਕਿ ਸ਼ਬਦ ਰੂਪ ਹੋ ਕੇ ਸਿੱਖ ਦੇ ਹਿਰਦੇ ਵਿਚ ਰਹਿੰਦਾ ਹੈ, ਤੂੰ ਇਤਨਾ ਵੈਰਾਗ ਕਿਉਂ ਕਰਦਾ ਹੈਂ ? ਰੋਣਾ ਕਲਪਨਾ ਅਗਯਾਨ ਵਿਚ ਹੈ। ਇਸ ਅਗਿਆਨ ਨੇ ਸਾਰੇ ਸੰਸਾਰ ਨੂੰ ਹਨੇਰੇ ਵਿਚ ਰੱਖਿਆ ਹੈ। ਆ ਤੈਨੂੰ ਉਹ ਚਾਨਣਾ ਵਿਖਾਵਾਂ ਜੋ ਤੂੰ ਸਾਰੀ ਜ਼ਿੰਦਗੀ 'ਚ ਨਹੀਂ ਵੇਖਿਆ। ਮੈਂ ਤੇਰੀ ਸੇਵਾ ਤੋਂ ਬੜਾ ਪ੍ਰਸੰਨ ਹਾਂ। ਇਹ ਕਹਿ ਕੇ ਬ੍ਰਹਮ ਗਿਆਨ ਦੀ ਸਿੱਖਿਆ ਸਾਕਾਰ ਕਰ ਦਿੱਤੀ।

*ਸੁਨਿ ਕਰ ਉਠੇ ਕ੍ਰਿਪਾਲ ਬਿਸਾਲਾ। ਰੁਚਿਰ ਬਨਾਈ ਪਿਖਿ ਧਰਮਸਾਲਾ।*
*ਖ਼ੁਸ਼ੀ ਸਧਾਰਣ ਪਰ ਬਹੁ ਕਰਿਕੈ। ਆਤਮ ਗਯਾਨ ਦੀਨ ਕ੍ਰਮ ਹਰਿ ਕੈ।*

(ਗੁਰੂ ਨਾਨਕ ਪ੍ਰਕਾਸ਼; ਅਧਯਾਯ - ੫੪)

ਤੇ ਭਾਈ ਸਧਾਰਣ ਨੂੰ ਘੱਟ-ਘੱਟ ਵਿਚ ਗੁਰੂ ਨਾਨਕ ਵਿਆਪਕ ਦਿਸਣ ਲੱਗਾ। ਸੰਸਾਰ ਸੁਪਨੇ ਦੀ ਖੇਡ ਦੀ ਤਰ੍ਹਾਂ ਭਾਸਿਆ। ਜਗਤ ਅਸਤਿ ਅਤੇ ਬ੍ਰਹਮ ਸਤਿ 'ਤੇ ਨਿਸ਼ਚਾ ਹੋਇਆ। ਅਸੂ ਵਦੀ ਸਪਤਮੀ ਦੇ ਦਿਨ ਇਹ ਸਾਰੀ ਤਿਆਰੀ ਕਰਵਾ ਕੇ ਨਿਤ ਦੀ ਤਰ੍ਹਾਂ ਬਿਰਾਜ ਰਹੇ। ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਰਹਿੰਦੀ ਉੱਠੇ। ਉੱਠ ਕੇ ਸੌਚ ਇਸ਼ਨਾਨ ਕੀਤਾ। ਦਾਤਣ ਕੁਰਲਾ ਆਦਿ ਸਾਰੀ ਕਿਰਿਆ ਸੋਧ ਕੇ ਨਿਜ ਸਰੂਪ ਦੇ ਧਿਆਨ ਵਿਚ ਬੈਠ ਗਏ। ਸਤਿਗੁਰੂ ਜੀ ਦਾ ਇਹ ਨਿਯਮ ਸਾਰੀ ਉਮਰ ਹੀ ਰਿਹਾ। ਭਾਵੇਂ ਸਫ਼ਰ ਵਿਚ ਹੁੰਦੇ ਸਨ ਜਾਂ ਅਸਥਾਨ 'ਤੇ, ਜ਼ਿੰਦਗੀ ਵਿਚ ਅੰਮ੍ਰਿਤ ਵੇਲਾ ਕਦੇ ਨਹੀਂ ਖੁੰਝਾਇਆ ਅਤੇ ਉਪਦੇਸ਼ ਵੀ ਗੁਰਸਿੱਖਾਂ ਨੂੰ ਇਹੀ ਦਿੱਤਾ ਕਿ ਅੰਮ੍ਰਿਤ ਵੇਲਾ ਕਦੀ ਨਹੀਂ ਖੁੰਝਾਉਣਾ। ਸਿੱਧਾਂ ਨਾਲ ਹੋਈ ਗੋਸ਼ਟ ਵਿਚ ਵੀ ਜਦੋਂ ਸਿੱਖਾਂ ਨੇ ਕਿਹਾ ਕਿ ਪਰਮੇਸ਼ਵਰ ਨੂੰ ਖ਼ੁਸ਼ ਕਰਨ ਵਾਸਤੇ ਕਿਹੜੀ ਭੇਟਾ ਦੇਣੀ ਚਾਹੀਦੀ ਹੈ ਅਤੇ ਕਿਹੜੇ ਬਚਨ ਬੋਲਣੇ ਚਾਹੀਦੇ ਹਨ, ਜਿਸ ਤੇ ਭੇਟਾ ਲੈ ਕੇ ਬਚਨ ਸੁਣਕੇ ਪਰਮਾਤਮਾ ਸਾਡੇ ਨਾਲ ਪਿਆਰ ਕਰੇ। ਤਾਂ ਸਤਿਗੁਰਾਂ ਨੇ ਪਾਵਨ ਬਚਨ ਕਹੇ ਸਨ :

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥*

(ਜਪੁ ਜੀ ਸਾਹਿਬ ਅੰਗ : ੨)

ਇਹ ਸਿੱਧਾਂ ਵਲੋਂ ਪ੍ਰਸ਼ਨ ਸੀ ਜਿਸਦਾ ਉੱਤਰ ਸਤਿਗੁਰਾਂ ਨੇ ਇਹ ਦਿੱਤਾ :

*ਅੰਮ੍ਰਿਤ ਵੇਲਾ ਸਚੁ ਨਾਉ,*

ਜੋ ਸਵਾ ਪਹਿਰ ਅੰਮ੍ਰਿਤ ਵੇਲੇ ਉੱਠਕੇ ਤੇ ਨੀਂਦ ਆਲਸ ਦਾ ਤਿਆਗ ਕਰਕੇ ਇਸ਼ਨਾਨ ਕਰਕੇ ਸੱਚੇ ਨਾਮ ਦਾ ਜਾਪ ਕਰਦਾ ਹੈ। ਬਸ ਏਹੀ ਭੇਟਾ ਹੈ ਪਰਮਾਤਮਾ ਦੇ ਅਰਪਣ ਕਰਨ ਵਾਲੀ। ਉਹ ਕਿਸੇ ਪਦਾਰਥ ਦਾ ਭੁੱਖਾ ਨਹੀਂ ਹੈ। ਇਹੀ ਭੇਟਾ ਹੈ ਦਰਗਹ ਵਿਚ ਲਿਜਾਣ ਵਾਸਤੇ। ਇਹ ਭੇਟਾ ਵੇਖ ਕੇ ਉਸਦੀ ਪ੍ਰਸੰਨਤਾ ਹੋਵੇਗੀ। ਅਸੀਂ ਲੋਕ ਪ੍ਰਲੋਕ ਵਿਚ ਸੁਖੀ ਹੋਵਾਂਗੇ। ਸਿਧਾਂ ਨੇ ਕਿਹਾ ਸੀ ਕਿ ਮੂੰਹ ਤੋਂ ਕਿਹੋ ਜਿਹੇ ਬਚਨ ਬੋਲਣੇ ਚਾਹੀਦੇ ਹਨ ਜਿਨ੍ਹਾਂ ਨੂੰ ਸੁਣ ਕੇ ਉਹ ਪਿਆਰ ਕਰੇ।

*ਵਡਿਆਈ ਵੀਚਾਰੁ ॥*

ਹੇ ਸਿੱਧੋ ! ਵਾਹਿਗੁਰੂ ਦੀਆਂ ਵਡਿਆਈਆਂ ਦੀ ਵੀਚਾਰ ਕਰਨੀ ਚਾਹੀਦੀ ਹੈ। ਵਡਿਆਈ ਦੇ ਬੋਲ ਬੋਲਣੇ ਚਾਹੀਦੇ ਹਨ। ਗੁਰਮੰਤ੍ਰ ਅਤੇ ਮੂਲਮੰਤ੍ਰ ਵਿਚ ਵਾਹਿਗੁਰੂ ਦੀਆਂ ਸਿਫ਼ਤਾਂ ਹਨ, ਵਡਿਆਈਆਂ ਹਨ। ਇਹਦਾ ਜਾਪ ਕਰਨਾ ਚਾਹੀਦਾ ਹੈ। ਇਹ ਸੁਣ ਕੇ ਵਾਹਿਗੁਰੂ ਪਿਆਰ ਕਰੇਗਾ। ਇਸ ਲਈ ਭਾਈ ਨੰਦ ਲਾਲ ਸਿੰਘ ਨੇ ਵੀ ਅੰਮ੍ਰਿਤ ਵੇਲੇ ਬਾਰੇ ਕੁਝ ਐਸਾ ਕਥਨ ਕੀਤਾ ਹੈ :

*ਬੇਦਾਰੀ ਅਸਤ ਜ਼ਿੰਦਗੀਏ ਸਹਿਬਾਨਿ ਸ਼ੌਕ।*

ਭਾਵ ਜੋ ਜ਼ਿੰਦਗੀ ਹੈ ਇਹ ਪ੍ਰੇਮੀਆਂ ਲਈ ਜਾਗਣਾ ਹੈ ਅਤੇ

*ਗੋਯਾ ਹਰਾਮ ਕਰਦਮ ਅਜ਼ ਆਇੰਦਹ ਖ਼੍ਵਾਬਿ ਸੁਬਹਾ।*

ਇਸ ਲਈ ਭਾਈ ਨੰਦ ਲਾਲ ਸਿੰਘ ਨੇ ਅੱਗੇ ਤੋਂ ਸਵੇਰ ਦੀ ਨੀਂਦਰ ਤਿਆਗ ਦਿੱਤੀ ਹੈ ਭਾਵ ਹਰਾਮ ਕਰ ਦਿੱਤੀ।

ਇਉਂ ਸਤਿਗੁਰੂ ਜੀ ਸਵਾ ਪਹਿਰ ਸਮਾਧੀ ਸਥਿੱਤ ਰਹੇ। ਅਡੋਲ ਅਵਸਥਾ ਵਿਚ ਬੈਠੇ ਰਹੇ। ਜਦੋਂ ਸਤਿਗੁਰਾਂ ਨੇ ਕਮਲ ਨੇਤਰ ਖੋਲ੍ਹੇ ਤੇ ਆਪਣੀ ਰਸਨਾ ਤੋਂ ਬੰਧਨ ਕੱਟਣ ਵਾਲੇ ਬਚਨ ਬੋਲੇ ਤਾਂ ਇਹ ਦਿਹਾੜਾ ਅਸੂ ਵਦੀ ਅਸ਼ਟਮੀ ਦਾ ਸੀ। ਜੋ ਸਮੱਗਰੀ ਗੁਰੂ ਜੀ ਨੇ ਤਿਆਰ ਕਰਵਾਈ ਸੀ, ਉਸ ਵਿਚ ਚੰਦਨ, ਕਪੂਰ, ਗੁਲਾਬ ਵਗੈਰਾ ਸਭ ਸਮੱਗਰੀ ਲੈ ਆਵੋ ਕਿਉਂਕਿ ਅੱਜ ਸਾਡੇ ਜੋਤੀ ਜੋਤ ਸਮਾਉਣ ਦਾ ਸਮਾਂ ਆ ਗਿਆ ਹੈ।

*ਆਜ ਸਮਾਵਨ ਭਯਾ ਸੁਭਾਏ। ਆਨਹੁ ਸੌਜ ਬਿਲੰਬ ਗਵਾਏ।*

*ਪੁਸ਼ਪ, ਕਪੂਰ, ਪਟੀਰ ਘਨੇਰਾ। ਕੁਸ਼ਾ ਗੁਲਾਬ ਸੁਗੰਧਿ ਬਧੇਰਾ।*

*ਇੱਤਯਾਦਿਕ ਪਾਵਨ ਸਭਿ ਆਨਹੁ। ਕਰਹੁ ਹਰਖ ਕਛੁ ਸ਼ੋਕ ਨ ਠਾਨਹੁ।*

ਇਹ ਬਚਨ ਸੁਣ ਕੇ ਸਾਰੇ ਸਿੱਖਾਂ ਦੀਆਂ ਅੱਖਾਂ ਵਿਚ ਜਲ ਵਹਿ ਤੁਰਿਆ। ਸਾਰੇ ਨਗਰ ਵਿਚ ਰੌਲਾ ਪੈ ਗਿਆ ਕਿ ਸਤਿਗੁਰੂ ਜੀ ਜੋਤੀ ਜੋਤ ਸਮਾਉਣ ਲੱਗੇ ਹਨ। ਥਾਂ-ਥਾਂ 'ਤੇ ਸਿੱਖ ਵਿਛੋੜੇ ਦੀ ਪੀੜਾ ਨਾ ਸਹਾਰਦੇ ਹੋਏ ਬੇਚੈਨ ਹੋ ਰਹੇ ਹਨ। ਬਹੁਤ ਸਾਰੇ ਲੋਕ ਘੋੜੀਆਂ 'ਤੇ ਸਵਾਰ ਹੋ ਕੇ ਦੌੜੇ ਆਏ। ਹਰ ਇਕ ਨੂੰ ਇਹ ਸੰਸਾ ਹੈ ਕਿ ਮੈਂ ਅੰਤਮ ਦਰਸ਼ਨਾਂ ਤੋਂ ਵਾਂਝਾ ਨਾ ਰਹਿ ਜਾਵਾਂ। ਇਹ ਅਖ਼ੀਰੀ ਵਾਰ ਦਾ ਦਰਸ਼ਨ ਹੈ, ਮੁੜ ਕੇ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਨਹੀਂ ਹੋਣੇ, ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਜਨਮਾਂ ਜਨਮਾਂਤਰਾਂ ਦੇ ਦੁੱਖ ਮਿਟ ਜਾਂਦੇ ਹਨ :

*ਦੁਰਲਭ ਦਰਸ਼ਨ ਹ੍ਵੈ ਇਕ ਬਾਰਾ। ਜਿਹ ਦਰਸੇ ਅਘ ਮਿਟੈਂ ਅਪਾਰਾ।*

(ਗੁਰੂ ਨਾਨਕ ਪ੍ਰ, ਅਧ: ੫੪)

ਜਿਸ ਜਿਸ ਨੇ ਵੀ ਖ਼ਬਰ ਸੁਣੀ ਸਭ ਦੌੜੇ ਆਏ। ਸਤਿਗੁਰੂ ਜੀ ਨੇ ਸਮਾਂ ਨੇੜੇ ਆਇਆ ਜਾਣ ਕੇ ਭਾਈ ਸਧਾਰਣ ਹੱਥ ਪੁੱਤਰਾਂ ਨੂੰ ਸੁਨੇਹਾ ਦਿੱਤਾ। ਭਾਈ ਸਧਾਰਣ ਆਗਿਆ ਪਾ ਕੇ ਗੁਰੂ ਪੁੱਤਰਾਂ ਅੱਗੇ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਤੁਹਾਡੇ ਪਿਤਾ ਜਗਤ ਗੁਰੂ ਜੀ ਸੰਸਾਰ ਤੋਂ ਵਿਦਾ ਹੋਣ ਲੱਗੇ ਹਨ, ਪਰ ਪੁੱਤਰਾਂ ਦੇ ਹਿਰਦੇ ਵਿਚ ਅਗਯਾਨ ਛਾਇਆ ਹੋਇਆ ਸੀ। ਉਹ ਕੇਵਲ ਪਿਤਾ ਸਮਝਦੇ ਸਨ। ਇਸ ਲਈ ਸਧਾਰਣ ਨੂੰ ਕਹਿਣ ਲੱਗੇ ਕਿ ਇਹ ਕਿਵੇਂ ਹੋ ਸਕਦਾ ਹੈ। ਉਹ ਚੰਗੇ ਭਲੇ ਹਨ ਕੋਈ ਬੀਮਾਰ ਨਹੀਂ। ਸਧਾਰਣ ਸਾਨੂੰ ਤੇਰੀ ਗੱਲ 'ਤੇ ਯਕੀਨ ਨਹੀਂ। ਸਿੱਖ ਸੇਵਕ ਪ੍ਰੇਮ ਵਿਚ ਬੈਠੇ ਹੰਝੂ ਵਹਾ ਰਹੇ ਸਨ। ਉਧਰ ਸਤਿਗੁਰੂ ਜੀ ਨੇ ਕੀਰਤਨ ਸ਼ੁਰੂ ਕਰ ਦਿੱਤਾ। ਫੇਰ ਥੋੜ੍ਹਾ ਜਿਹਾ ਥਾਂ ਲਿਪ ਕੇ ਸਾਫ ਕਰਕੇ ਉਹਦੇ 'ਤੇ ਆਸਣ ਵਿਛਾ ਦਿੱਤਾ। ਉਧਰ ਮਾਤਾ ਸੁਲੱਖਣੀ ਨੂੰ ਖ਼ਬਰ ਹੋਈ ਕਿ ਮੇਰੇ ਪੁੱਤਰਾਂ ਨੇ ਬਚਨ ਨਹੀਂ ਮੰਨਿਆ, ਬੜਾ ਦੁੱਖ ਮੰਨ ਕੇ ਬੜੀ ਜਲਦੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਈ, ਅੱਖਾਂ ਵਿਚੋਂ ਹੰਝੂ ਭਰ-ਭਰ ਮਾਤਾ ਸੁਲੱਖਣੀ ਨੇ ਸ਼ਰਧਾ ਸਹਿਤ ਚਰਨਾਂ 'ਤੇ ਮੱਥਾ ਟੇਕਿਆ। ਜਦੋਂ ਸਤਿਗੁਰਾਂ ਨੇ ਵੇਖਿਆ ਕਿ ਸਾਰੀ ਜ਼ਿੰਦਗੀ ਦਾ ਸਾਥ ਨਿਭਾਉਣ ਵਾਲਾ ਜੀਵਨ ਸਾਥੀ ਅਰਧੰਗਨੀ ਆਈ ਹੈ ਤਾਂ ਕਿਹਾ ਸੁਲੱਖਣੀਏ ! ਇਹ ਤਾਂ ਪ੍ਰਭੂ ਦੀ ਮਰਯਾਦਾ ਹੈ। ਸੰਸਾਰ ਤੋਂ ਕਿਤੇ ਪਤੀ ਪਹਿਲਾਂ ਤੁਰ ਜਾਂਦਾ ਹੈ, ਕਿਤੇ ਪਤਨੀ, ਭਾਣੇ ਵਿਚ ਰਹੀਦਾ ਹੈ। ਜਿਸ ਸੰਸਾਰ ਵਿਚ ਨੇਹੁੰ ਲਾਈ ਬੈਠੀ ਏਂ, ਤੂੰ ਵੀ ਇੱਥੇ ਸਦਾ ਨਹੀਂ ਰਹਿਣਾ। ਕਿਸੇ ਨੇ ਨਹੀਂ ਰਹਿਣਾ। ਇਸ ਲਈ ਬਿਨਸਨਹਾਰ ਨਾਲ ਨੇਹੁੰ ਨਹੀਂ ਲਾਈਦਾ। ਤੇਰੀ ਔਲਾਦ ਭਾਵੇਂ ਅਗਿਆਨ ਦੇ ਕਾਰਨ ਆਗਿਆ ਤੋਂ ਬਾਹਰ ਰਹੀ ਹੈ, ਪਰ ਤੂੰ ਹਮੇਸ਼ਾ ਮੇਰੀ ਆਗਿਆ ਵਿਚ ਰਹਿ ਕੇ ਜੀਵਨ ਬਤੀਤ ਕੀਤਾ ਹੈ। ਸੁਲੱਖਣੀਏ, ਮੈਂ ਪ੍ਰਸੰਨ ਹਾਂ ਤੇਰੀ ਸੇਵਾ 'ਤੇ। ਮੈਨੂੰ ਯਾਦ ਹੈ ਕਿ ਕਿਸ ਤਰੀਕੇ ਨਾਲ ਤੂੰ ਮੇਰੀ ਭੈਣ ਦੇ ਘਰ ਰਹਿ ਕੇ ਮੇਰੀ ਔਲਾਦ ਨੂੰ ਪਾਲਿਆ। ਭੈਣ ਦੀ ਸਹਾਇਤਾ ਨਾਲ ਵੱਡਾ ਕੀਤਾ। ਮੈਂ ਸਾਈਂ ਦੀ ਡਿਊਟੀ ਵਿਚ ਦੇਸਾਂ ਪ੍ਰਦੇਸਾਂ ਵਿਚ ਫਿਰਦਾ ਰਿਹਾ। ਤੂੰ ਕਦੇ ਗਿਲਾ ਸ਼ਿਕਵਾ ਨਹੀਂ ਕੀਤਾ, ਇਸ ਲਈ ਮੈਂ ਹੁਣ ਅੰਤ ਵੇਲੇ ਤੈਨੂੰ ਖ਼ੁਸ਼ੀ ਦੇਣੀ ਚਾਹੁੰਦਾ ਹਾਂ, ਜੋ ਕੁਝ ਮੰਗੇਗੀ ਉਹੀ ਮਿਲੇਗਾ। ਜਾਣ ਤੋਂ ਬਾਅਦ ਇਹ ਨਾ ਕਹਿਣਾ ਕਿ ਮੈਂ ਕੁਝ ਮੰਗ ਨਹੀਂ ਸਕੀ :

*ਜੋ ਤੁਝ ਅਰ ਅਭਿਲਾਖ ਹੈ ਕਰਿ ਲੀਜੈ ਸੋ ਬਾਤ।*
*ਮਿਲਿ ਕਰ ਹੌ ਬੋਲੀ ਨਹੀਂ, ਬਹੁਰ ਨ ਕਹਿੰ ਪਸ਼ਚਾਤ।*

(ਗੁ: ਨਾਨਕ ਪ੍ਰਕਾਸ਼, ਅਧਯਾਯ ੫੪)

ਇਥੇ ਇਤਿਹਾਸ ਵਿਚ ਇਕ ਸਾਖੀ ਲਿਖੀ ਹੋਈ ਪ੍ਰਸਿੱਧ ਹੈ ਕਿ ਮਾਤਾ ਜੀ ਨੇ ਕਿਹਾ ਕਿ ਕੱਲ ਤੁਹਾਡੇ ਪਿਤਾ ਦਾ ਸਰਾਧ ਹੈ। ਸਰਾਧ ਕਰਵਾ ਕੇ ਜੋਤੀ ਜੋਤ ਸਮਾਉਣਾ। ਦੇਹ ਦੇ ਰੱਖਣ ਅਤੇ ਨਾਸ ਕਰਨ ਦੀ ਸਮਰੱਥਾ ਆਪ ਜੀ ਦੇ ਹੱਥ ਵਿਚ ਹੈ। ਇਹ ਗੱਲ ਸੁਣ ਕੇ ਸਤਿਗੁਰੂ ਜੀ ਸਾਖੀ ਵਿਚ ਸਹਿਮਤ ਹੁੰਦੇ ਦਰਸਾਏ ਹਨ। ਜੋ ਇਤਿਹਾਸ ਵਿਚ ਸਾਖੀ ਦਾ ਰੂਪ ਦਰਸਾਇਆ ਹੈ, ਨਾ ਤਾਂ ਗੁਰਬਾਣੀ ਦੇ ਨਾਲ ਮੇਲ ਖਾਂਦਾ ਹੈ ਤੇ ਨਾ ਹੀ ਗੁਰੂ ਜੀ ਦੇ ਜੀਵਨ ਨਾਲ, ਜਿਸ ਵਿਚ ਗੁਰੂ ਜੀ ਨੇ ਲੋਕਾਂ ਨੂੰ ਸ਼ਰਾਧ ਕਰਨ ਤੋਂ ਵਰਜਿਆ ਜੈਸਾ ਕਿ ਦੁਨੀ ਚੰਦ ਸੇਠ ਦੇ ਪਿਤਾ ਦੇ ਸ਼ਰਾਧ ਵੇਲੇ ਉਸ ਨੂੰ ਗੁਰੂ ਨਾਨਕ ਦੇਵ ਜੀ ਦਾ ਅਚਾਨਕ ਮਿਲਣਾ ਤੇ ਘਰ ਵਿਚ ਸਾਧੂ ਬ੍ਰਾਹਮਣਾਂ ਦੀ ਭੀੜ ਵੇਖ ਕੇ ਪੁੱਛਿਆ ਸੀ ਕਿ ਦੁਨੀ ਚੰਦ ਤੇਰੇ ਘਰ ਇਹ ਕੈਸਾ ਸਮਾਗਮ ਹੈ ? ਉਸਨੇ ਕਿਹਾ ਸੀ ਮਹਾਰਾਜ ਅੱਜ ਮੇਰੇ ਪਿਤਾ ਦਾ ਸਰਾਧ ਹੈ। ਪਿਤਰਾਂ ਨਮਿੱਤ ਦਾਨ ਦਿੱਤਾ ਹੈ। ਗੁਰੂ ਜੀ ਨੇ ਕਿਹਾ ਸੀ ਕਿ ਤੈਨੂੰ ਯਕੀਨ ਹੈ ਜੋ ਪਦਾਰਥ ਬ੍ਰਾਹਮਣਾਂ ਨੂੰ ਛਕਾਇਆ ਹੈ ਉਹ ਤੇਰੇ ਪਿਤਾ ਕੋਲ ਜਾ ਪਹੁੰਚਿਆ ਹੈ ? ਤੂੰ ਬੜਾ ਖ਼ੁਸ਼ ਹੁੰਦਾ ਹੋਵੇਂਗਾ ਕਿ ਪਿਤਾ ਬ੍ਰਾਹਮਣਾਂ ਨੂੰ ਛਕਾਏ ਭੋਜਨ 'ਤੇ ਇਕ ਸਾਲ ਲਈ ਤ੍ਰਿਪਿਤ ਹੋ ਗਏ ਹਨ। ਦੁਨੀ ਚੰਦ, ਤੂੰ ਬੜਾ ਭੁਲੇਖੇ ਵਿਚ ਹੈਂ। ਤੇਰਾ ਪਿਤਾ ਤਾਂ ਕਈ ਦਿਨ ਦਾ ਭੁੱਖਾ ਹੈ, ਜਿਸ ਨੂੰ ਕੁਝ ਵੀ ਖਾਣ ਨੂੰ ਨਹੀਂ ਮਿਲਿਆ। ਭਾਵੇਂ ਭੁੱਖਿਆਂ ਨੂੰ ਭੋਜਨ ਖਵਾਉਣਾ ਆਪਣੇ ਪੁੰਨਾਂ ਵਿਚ ਵਾਧਾ ਕਰਨ ਵਾਲੀ ਗੱਲ ਹੈ, ਪਰ ਇਹ ਨਿਰਾ ਭਰਮ ਹੈ ਕਿ ਬ੍ਰਾਹਮਣ ਛਕਣ 'ਤੇ ਪਿੱਤਰ ਤ੍ਰਿਪਤ ਹੋਣ। ਇਹ ਕਹਿ ਕੇ ਬਾਹਰ ਲੈ ਗਏ ਅਤੇ ਬਘਿਆੜ ਦੀ ਜੂਨ ਵਿਚ ਦੁਨੀਚੰਦ ਦਾ ਪਿਤਾ ਕਈ ਦਿਨ ਦਾ ਭੁੱਖਾ ਵਖਾਇਆ। ਦੁਨੀ ਚੰਦ ਦੇ ਬੇਨਤੀ ਕਰਨ 'ਤੇ ਬਘਿਆੜ ਦੀ ਕਲਿਆਣ ਕੀਤੀ ਤੇ ਸਰਾਧਾਂ ਵਾਲਾ ਭਰਮ ਆਪਣੇ ਸਿੱਖਾਂ ਵਿਚੋਂ ਨਿਵਿਰਤ ਕੀਤਾ। ਕੀ ਉਸ ਗੁਰੂ ਦਾ ਆਪਣੇ ਪਿਤਾ ਦੇ ਨਮਿੱਤ ਸਰਾਧ 'ਤੇ ਸਹਿਮਤ ਹੋਣਾ ਇਸ ਸਾਖੀ ਨਾਲ ਮੇਲ ਖਾਏਗਾ ? ਫਿਰ ਦੂਜੇ ਨੰਬਰ 'ਤੇ ਮਾਤਾ ਸੁਲੱਖਣੀ ਨੂੰ ਪਿਤਾ ਦੇ ਸਰਾਧ ਦੀ ਚਿੰਤਾ ਪਤੀ ਦੇ ਸੰਸਾਰ ਤੋਂ ਤੁਰਨ ਨਾਲੋਂ ਵੀ ਜ਼ਿਆਦਾ ਹੈ। ਜਿਸ ਦਾ ਪਤੀ ਸੰਸਾਰ ਤੋਂ ਤੁਰਨ ਲੱਗਾ ਹੋਵੇ ਕੀ ਉਸਨੂੰ ਇਹੋ ਜਿਹੀਆਂ ਗੱਲਾਂ ਚੇਤੇ ਆਉਂਦੀਆਂ ਹਨ ? ਪਤੀ ਦੇ ਵਿਛੋੜੇ ਵੇਲੇ ਗ਼ਮਗ਼ੀਨ ਪਤੀਵਰਤਾ ਨੂੰ ਸਾਰਾ ਸੰਸਾਰ ਉਜਾੜ ਭਾਸਦਾ ਹੈ। ਹਾਂ ਇਕ ਗੱਲ ਨਾਲ ਸਹਿਮਤੀ ਹੋ ਸਕਦੀ ਹੈ ਕਿ ਲੋਕਾਂ ਵਿਚ ਪਏ ਪਿਤਰੀ ਦਾਨ ਦੇ ਭੁਲੇਖੇ ਕੱਢਣ ਲਈ ਲੋਕਾਂ ਨੂੰ ਸਹੀ ਸੇਧ ਦੇਣ ਵਾਸਤੇ ਪਿਤਾ ਦੇ ਚਲਾਣੇ ਵਾਲੇ ਦਿਨ ਗ਼ਰੀਬ ਗੁਰਬੇ ਭੁੱਖੇ ਲੋਕਾਂ ਨੂੰ ਲੰਗਰ ਚਲਾਉਣਾ ਇਹ ਕਰਮ ਪੁੰਨਾਂ ਵਿਚ ਵਾਧਾ ਕਰਨ ਵਾਲਾ ਦੱਸ ਕੇ ਸਤਿਗੁਰਾਂ ਨੇ ਸਰਾਧਾਂ ਦਾ ਭਰਮ ਤੋੜਿਆ ਹੈ ਅਤੇ ਨਾਲ ਹੀ ਕਬੀਰ ਸਾਹਿਬ ਦੇ ਇਸ ਸਿਧਾਂਤ ਨੂੰ ਜੋ ਗੁਰਮਤਿ ਦੇ ਨਾਲ ਮੇਲ ਖਾਣ ਵਾਲਾ ਹੈ :

*ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧਿ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥*

(ਗਉੜੀ ਬੈਰਾਗਣ ਕਬੀਰ ਜੀ, ਅੰਗ ੩੩੨)

ਜਿਉਂਦੇ ਮਾਤਾ ਪਿਤਾ ਦੀ ਤਾਂ ਕੋਈ ਸੇਵਾ ਨਹੀਂ ਕਰਦਾ ਤਾਂਕਿ ਉਹਨਾਂ ਦੀ ਪ੍ਰਸੰਨਤਾ ਕਰਕੇ ਪੁੰਨ ਪੈਦਾ ਕਰ ਸੁੱਖ ਹੋਵੇ ਤੇ ਮਰਿਆਂ ਦੇ ਲਈ ਸਰਾਧ ਕਰਾਉਂਦੇ ਹਨ।

ਪਿਤਰ ਭੀ=ਵੀ, ਕਹੁ=ਕਹਿਣਾ ਕਰੋ, ਕਿਉ=ਕਿਵੇਂ, ਪਾਵਹਿ=ਪ੍ਰਾਪਤ ਕਰਦੇ ਹਨ ਭਾਵ ਭੋਜਨ ਕਿਵੇਂ ਪ੍ਰਾਪਤ ਕਰਦੇ ਹਨ ਭਾਵ ਉਹਨਾਂ ਦਾ ਭੋਜਨ, ਕਊਆ ਕੂਕਰ=ਕਾਂ ਤੇ ਕੁੱਤੇ ਹੀ ਖਾ ਜਾਂਦੇ ਹਨ।

ਸੋ ਇਸ ਪ੍ਰਕਾਰ ਕਬੀਰ ਸਾਹਿਬ ਵਰਗੇ ਬ੍ਰਹਮ ਵੇਤਿਆਂ ਨੇ ਵੀ ਗੁਰੂ ਸਿਧਾਂਤ ਨਾਲ ਮਿਲਦੀ ਵਿਚਾਰ ਆਪਣੀ ਬਾਣੀ

ਵਿਚ ਉਚਾਰਨ ਕੀਤੀ ਹੋਈ ਹੈ। ਸੋ ਜਾਂ ਤਾਂ ਇਹ ਸਾਖੀ ਹੋਈ ਹੀ ਨਹੀਂ, ਉਸ ਵੇਲੇ ਦੇ ਬ੍ਰਾਹਮਣੀ ਮੱਤ ਦੇ ਪ੍ਰਭਾਵ ਕਾਰਨ ਲਿਖੀ ਗਈ। ਜੇ ਹੋਈ ਹੈ ਤਾਂ ਸਰਾਧਾਂ ਦਾ ਭਰਮ ਨਿਵਿਰਤ ਕਰਨ ਵਾਸਤੇ ਆਪਣੇ ਮਹਿਲਾਂ ਦੇ ਹਿਰਦੇ ਚੋਂ ਇਹ ਫੁਰਨਾ ਉਠਾਲ ਦਿੱਤਾ ਅਤੇ ਉਸਦੀ ਨਿਵਿਰਤੀ ਕੀਤੀ ਅਤੇ ਸਿੱਖਾਂ ਵਿਚੋਂ ਭਰਮ ਦਾ ਪਰਦਾ ਤੋੜਿਆ। ਕਿਉਂਕਿ ਬ੍ਰਾਹਮਣਾਂ ਦੇ ਕਹਿਣ ਤੋਂ ਪਿਤਾ ਕਲਿਆਣ ਚੰਦ ਜੀ ਦੇ ਬੈਕੁੰਠ ਗਮਣ ਕਰਨ ਵੇਲੇ ਕਿ ਪਿੰਡ ਭਰਾਓ, ਦੀਵੇ ਮਨਸਾਓ, ਇਹਦੇ ਉਤਰ ਵਿਚ ਆਸਾ ਰਾਗ ਵਿਚ ਇਕ ਪੂਰਾ ਸ਼ਬਦ ਉਚਾਰਨ ਕਰ ਦਿੱਤਾ -

*ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥*
*ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥ ੧॥*
*ਲੋਕਾ ਮਤ ਕੋ ਫਕੜਿ ਪਾਇ॥*
*ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥ ੧॥ ਰਹਾਉ॥*
*ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥*
*ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥ ੨॥*
*ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥*
*ਸਚਾ ਨਾਵਣੁ ਤਾਂ ਥੀਐ ਜਾ ਅਹਿਨਿਸਿ ਲਾਗੈ ਭਾਉ॥ ੩॥*
*ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥*
*ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥ ੪॥ ੨॥ ੩੨॥*

(ਆਸਾ ਮਹਲਾ ੧, ਅੰਗ ੩੫੮)

ਅਤੇ ਇਹ ਸਾਰਾ ਬ੍ਰਾਹਮਣ ਮੱਤ ਦਾ ਖੰਡਨ ਕਰਨ ਵਾਲੇ ਸਤਿਗੁਰੂ ਕਦੇ ਵੀ ਸਰਾਧ ਲਈ ਸਹਿਮਤ ਨਹੀਂ ਸਨ ਹੋ ਸਕਦੇ। ਸੋ ਇਸ ਲਈ ਸਪਤਮੀ ਨੂੰ ਮਾਤਾ ਦੇ ਬੇਨਤੀ ਕਰਨ ਤੋਂ ਅਸੂ ਵਦੀ ਅਸ਼ਟਮੀ ਨੂੰ ਲੰਗਰ ਚਲਾਇਆ ਬਲਕਿ ਹੁਕਮ ਦਿੱਤਾ ਕਿ ਸਵਾ ਪਹਿਰ ਰਾਤ ਤੱਕ ਵੀ ਭੋਜਨ ਚਲਦਾ ਰਹੇ। ਜੋ ਭੁੱਖਾ ਆਵੇ ਸਭ ਨੂੰ ਤ੍ਰਿਪਿਤ ਕੀਤਾ ਜਾਵੇ। ਨੌਵੀਂ ਵਾਲੇ ਦਿਨ ਫਿਰ ਉਪਦੇਸ਼ ਦਿੰਦੇ ਰਹੇ। ਜਦੋਂ ਸਤਿਗੁਰੂ ਜੀ ਦਾ ਦੇਹ ਤਿਆਗਣ ਦਾ ਸਮਾਂ ਨੇੜੇ ਆ ਗਿਆ ਤਾਂ ਦੂਰ-ਦੂਰ ਤਕ ਸੰਗਤਾਂ ਸਾਵਣ ਭਾਦਰੋਂ ਦੇ ਬਦਲ ਦੀ ਤਰ੍ਹਾਂ ਉਮੜ-ਉਮੜ ਕੇ ਆਉਣ ਲੱਗੀਆਂ। ਕਰਤਾਰਪੁਰ ਵਿਚ ਭਾਰੀ ਭੀੜ ਹੋ ਗਈ। ਜੋਗੀ, ਸੰਨਿਆਸੀ, ਸਿੱਧ, ਪੀਰ, ਗ਼ਰੀਬ, ਅਮੀਰ ਸਭ ਇਕੱਠੇ ਹੋਏ। ਤੇ ਹੁਣ ਮਾਤਾ ਸੁਲੱਖਣੀ ਜੀ ਨੇ ਅੰਤ ਵੇਲੇ ਦੇ ਦਰਸ਼ਨ ਕੀਤੇ, ਚਰਨਾਂ 'ਤੇ ਮੱਥਾ ਟੇਕਿਆ ਤੇ ਹੰਝੂ ਵਹਾਉਣ ਲੱਗੀ। ਗੁਰੂ ਜੀ ਨੇ ਉਹਦੇ ਹਿਰਦੇ ਵਿਚ ਪੁੱਤਰਾਂ ਦੇ ਮੋਹ ਦਾ ਸੰਕਲਪ ਦੇਖਕੇ ਕਿਹਾ ਕਿ ਕੋਈ ਭਾਈ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਬੁਲਾ ਕੇ ਲਿਆਵੇ। ਕਿਉਂਕਿ ਮਾਤਾ ਨੂੰ ਇਹ ਗ਼ਮ ਹੈ ਕਿ ਹੋਰ ਤਾਂ ਸਭ ਦੂਰੋਂ-ਦੂਰੋਂ ਆ ਗਏ ਹਨ, ਮੇਰੇ ਪੁੱਤਰ ਕਿਉਂ ਨਹੀਂ ਆਏ।

ਗੁਰੂ ਜੀ ਨੇ ਇਕ ਸਿੱਖ ਨੂੰ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਨੂੰ ਬਲਾਉਣ ਲਈ ਭੇਜਿਆ। ਸਿੱਖ ਨੇ ਜਾ ਕੇ ਗੁਰੂ ਜੀ ਦੇ ਪੁੱਤਰਾਂ ਨੂੰ ਬੇਨਤੀ ਕੀਤੀ। ਉਸ ਸਿੱਖ ਨੇ ਕਿਹਾ ਕਿ ਹੇ ਪੁੱਤਰੋ ! ਤੁਸੀਂ ਆਮ ਇਨਸਾਨ ਵਰਗਾ ਆਪਣੇ ਪਿਤਾ ਨੂੰ ਨਾ ਸਮਝੋ। ਉਹ ਏਕੰਕਾਰ ਦਾ ਸਰੂਪ ਹਨ। ਉਹਨਾਂ ਦੇ ਅੱਜ ਸਮਾਉਣ ਦੀ ਪੂਰੀ ਤਿਆਰੀ ਹੈ। ਅੱਗੋਂ ਹੱਸ ਕੇ ਸ੍ਰੀ ਚੰਦ ਜੀ ਕਹਿਣ ਲੱਗੇ ਕਿ ਜੈਸੀ ਤਿਆਰੀ ਸਪੱਤਮੀ ਵਾਲੇ ਦਿਨ ਸੀ, ਉਸ ਦਿਨ ਕਿਹੜਾ ਸਮਾ ਗਏ ਸਨ ਕਿ ਅੱਜ ਸਮਾ ਜਾਣਗੇ ?

*ਬਦਨ ਬਿਹਸ ਕੈ ਬਚ ਕਹੇ ਦਿਵਸ ਸਪਤਮੀ ਜੈਸ।*
*ਹਮਹਿ ਬੁਲਾਵਤਿ ਹੈ ਅਬੈ ਆਜ ਸਮਾਵਹਿੰ ਤੈਸ।*

(ਗੁਰੂ ਨਾਨਕ ਪ੍ਰਕਾਸ਼, ਅਧਯਾਯ ੫੬)

ਉਸ ਸਿੱਖ ਨੇ ਸਤਿਗੁਰ ਕੋਲ ਆ ਕੇ ਸਾਰਾ ਬਚਨ ਸੁਣਾ ਦਿੱਤਾ। ਸੁਣਕੇ ਸਤਿਗੁਰੂ ਜੀ ਚੁੱਪ ਰਹੇ। ਸੰਸਾਰ ਤੋਂ ਜਾਣ ਦੀ ਤਿਆਰੀ ਵਿਚ ਲੱਗ ਗਏ। ਜਦੋਂ ਸਤਿਗੁਰੂ ਜੀ ਸਦਾ ਲਈ ਸਮਾਉਣ ਵਾਲੇ ਆਸਣ 'ਤੇ ਬਿਰਾਜ ਗਏ ਤਾਂ ਉਸ ਵੇਲੇ ਮਾਤਾ ਸੁਲੱਖਣੀ ਨੇ ਸੋਚਿਆ ਕਿ ਮੇਰੇ ਪੁੱਤਰਾਂ ਨੇ ਬਹੁਤ ਵੱਡੀ ਗਲਤੀ ਕਰ ਲਈ ਹੈ, ਜਿਸ ਦਾ ਪਛਤਾਵਾ ਸਾਰੀ ਜ਼ਿੰਦਗੀ ਕਰਨਗੇ। ਮਾਤਾ ਸੁਲੱਖਣੀ ਜੀ ਨੇ ਬਹੁਤ ਦੀਨ ਹੋ ਕੇ ਬੇਨਤੀ ਕੀਤੀ ਕਿ ਇਕ ਵਾਰੀ ਫੇਰ ਸੁਨੇਹਾ ਦੇ ਕੇ ਬੁਲਾਇਆ ਜਾਵੇ। ਸਤਿਗੁਰੂ ਜੀ ਨੇ ਆਪਣੀ ਅਰਧੰਗਣੀ ਦੀ ਬਾਤ ਮੰਨਕੇ ਤੀਸਰਾ ਮੌਕਾ ਫੇਰ ਦਿੱਤਾ। ਪਰ ਤੀਸਰੇ ਬਚਨ 'ਚ ਅੰਤਰਾ ਪਾ ਕੇ ਸੁਨੇਹਾ ਦਿੱਤਾ ਤੇ ਕਿਹਾ ਕਿ ਇਹ ਸੁਨੇਹਾ ਤੇਰੀ ਮਾਤਾ ਵੱਲੋਂ ਹੈ। ਤੇਰੇ ਪਿਤਾ ਜੀ ਸਮਾਉਣ ਲੱਗੇ ਹਨ। ਦੇਰ ਨਾ ਕਰੋ। ਰੰਚਕ ਮਾਤਰ ਵੀ ਦੇਰ ਨਾ ਕਰੋ। ਇਸ ਵੇਲੇ ਸਮਾਉਣ ਦੀ ਪੂਰੀ ਤਿਆਰੀ ਹੈ। ਲੱਛਮੀ ਦਾਸ ਜੀ ਮਾਤਾ ਦਾ ਸੁਨੇਹਾ ਸੁਣ ਕੇ ਉਦਾਸ ਹੋ ਗਏ। ਭਰੋਸਾ ਕਰਕੇ ਤੁਰੰਤ ਤੁਰੇ-

*ਸਿਰੀ ਚੰਦ ਪੁਨ ਲਖਮੀਦਾਸਾ। ਮਾਤਾ ਬਾਤ ਸੁਨਿ ਭਏ ਉਦਾਸਾ।*
*ਤਤਛਿਨ ਉਠੇ ਤਜੇ ਅਨਮਤਾ। ਕਹਯੋ ਸਮਾਇ ਨ ਸਾਚੇ ਪਿਤਾ।*

(ਗੁ: ਨਾ: ਪ੍ਰ:, ਅਧਯਾਯ ੫੬)

ਹੈਰਾਨ ਹੋਏ ਕਿ ਐਸਾ ਕਿਵੇਂ ਹੋ ਗਿਆ ? ਇੰਨੀ ਜਲਦੀ ਕਿਵੇਂ ਜਾਣ ਦੀ ਤਿਆਰੀ ਕਰ ਲਈ ? ਸਾਡੇ ਮਨ 'ਚ ਭਰੋਸਾ ਨਹੀਂ ਆਉਂਦਾ। ਪਰ ਫੇਰ ਵੀ ਗੁਰੂ ਪੁੱਤਰ ਮਿਲਣ ਲਈ ਤੁਰ ਪਏ। ਉਧਰ ਸਤਿਗੁਰੂ ਜੀ ਭਾਣਾ ਵਰਤਾ ਗਏ ਤੇ ਉਧਰ ਸਿੱਖ ਸੰਗਤਾਂ ਵੈਰਾਗ ਵਿਚ ਹੰਝੂ ਵਹਾਉਣ ਲੱਗੀਆਂ। ਮਾਤਪੁਰੀ ਵਿਚ ਹਾਹਾ ਕਾਰ ਤੇ ਦੇਵ ਪੁਰੀ ਵਿਚ ਜੈ ਜੈ ਕਾਰ ਹੋਈ। ਸਾਰੇ ਦੇਵਤੇ ਇਸ ਅੰਤ ਵੇਲੇ ਦਾ ਦ੍ਰਿਸ਼ ਵੇਖਣ ਅਤੇ ਸਤਿਗੁਰਾਂ ਦਾ ਸਵਾਗਤ ਕਰਨ ਲਈ ਪਹੁੰਚ ਗਏ। ਉਸ ਵੇਲੇ ਫੇਰ ਦੋਨੋਂ ਪੁੱਤਰ ਪਹੁੰਚ ਗਏ। ਭੀੜ ਬਹੁਤ ਦੇਖ ਕੇ ਕਿ ਪਿਤਾ ਜੀ ਦੀ ਦੇਹ ਤੱਕ ਪਹੁੰਚਣਾ ਕਠਿਨ ਹੈ। ਮਾਤਾ ਸੁਲੱਖਣੀ ਪੁੱਤਰਾਂ ਨੂੰ ਦੇਖਕੇ ਬੋਲੀ :

*ਦੇਖਿ ਸੁਲਖਣੀ ਸੁਤ ਸੋਂ ਭਾਖੀ। ਪੂਰਬ ਕਿਉਂ ਨ ਆਏ ਅਸਕਾਂਖੀ?*
*ਰਹੇ ਬੁਲਾਇ ਪਠੇ ਦ੍ਵੈ ਬਾਰੀ। ਆਏ ਨਹੀਂ ਨ ਨੀਕ ਬਿਚਾਰੀ।*
*ਪੀਛੇ ਆਏ, ਰਹੋ ਪਛੁਤਾਈ। ਅਬਿ ਤੌ ਗਏ ਸਮਾਇ ਗੁਸਾਈਂ।*
*ਸਿਰੀ ਚੰਦ ਸੁਨਿ ਲਖਮੀਦਾਸ। ਬਿਸਮੈ ਹ੍ਵੈ ਭਏ ਦਰਸ ਨਿਰਾਸ।*
*ਅਪਨੌ ਦੋਸ਼ ਜਾਨਿ ਪਛੁਤਾਏ। ਕਵਿ ਸੰਤੋਖ ਸਿੰਘ ਸਰਧਾ ਪਾਏ।*

(ਗੁ: ਨਾ: ਪ੍ਰਕਾਸ਼, ਅਧਯਾਯ ੫੬)

ਪੁੱਤਰਾਂ ਨੂੰ ਤਾਂ ਸ਼ਰਧਾ ਕੋਲ ਰਹਿ ਕੇ ਵੀ ਨਾ ਆਈ। ਦੇਵ ਪੁਰੀ ਦੇ ਦੇਵਤੇ ਅੱਸੂ ਵਦੀ ਨੌਮੀ ਨੂੰ ਮਨੁੱਖ ਤਨ ਧਾਰ ਕੇ ਸੇਵਾ ਦਾ ਆਨੰਦ ਮਾਣਦੇ ਰਹੇ। ਉਸਤਤੀ ਵੀ ਕਰਦੇ ਰਹੇ ਅਤੇ ਸਾਰਾ ਦਿਨ ਆਨੰਦ ਮਾਣਕੇ ਦੇਵ ਪੁਰੀ ਨੂੰ ਚਲੇ ਗਏ। ਹੁਣ ਸ੍ਰੀ ਚੰਦ ਅਤੇ ਲੱਖਮੀ ਦਾਸ ਬਹੁਤ ਪਛਤਾਉਣ ਲੱਗੇ।

*ਸਿਰੀ ਚੰਦ ਤਬਿ ਲਖਮੀਦਾਸ। ਪਿਤ ਆਗੈ ਕੀਨੀ ਅਰਦਾਸਿ।*
*ਹਾਥ ਬੰਦਿ ਦੋਨੋ ਵੈ ਠਾਢੇ। ਹਿਰਦੇ ਮਹਿ ਸ਼ਰਧਾ ਅਤਿ ਬਾਢੇ।*

(ਗੁਰੂ ਨਾਨਕ ਪ੍ਰਕਾਸ਼, ਅਧਯਾਯ ੫੭)

ਸਰਧਾ ਸੰਯੁਕਤ ਹੋ ਕੇ ਤੇ ਰੋ-ਰੋ ਕੇ ਬੇਨਤੀ ਕੀਤੀ ਕਿ ਹੇ ਪਿਤਾ ਜੀ, ਦੋ ਘੜੀਆਂ ਮਿਲਣ ਲਈ ਪ੍ਰਗਟ ਹੋਵੋ ਕਿਉਂਕਿ ਸਭ ਕੁਝ ਤੁਹਾਡੇ ਹੱਥ ਹੈ। ਜਦੋਂ ਬੇ ਸਹਾਰਾ ਹੋ ਕੇ ਬੇਨਤੀ ਕੀਤੀ ਤਾਂ ਮਾਤਾ ਸੁਲੱਖਣੀ ਜੀ ਚਰਨਾਂ ਪਾਸ ਬੈਠੇ ਅੱਥਰੂ ਬਹਾ ਰਹੇ ਸਨ। ਰਾਜੇ, ਵਜ਼ੀਰ, ਗ਼ਰੀਬ, ਅਮੀਰ ਸਭਿ ਸਤਿਨਾਮ-ਵਾਹਿਗੁਰੂ ਦਾ ਨਾਮ ਜਪ ਰਹੇ ਸਨ। ਸਾਰਿਆਂ ਦੇ ਹੱਥ ਜੋੜੇ ਹੋਏ ਸਨ। ਸਾਰਿਆਂ ਨੂੰ ਆਸ ਹੈ ਕਿ ਪੁੱਤਰਾਂ ਦੀ ਅਤੇ ਸੰਗਤਾਂ ਦੀ ਅਰਦਾਸ ਤੋਂ ਸਤਿਗੁਰੂ ਜੀ ਦੁਬਾਰਾ ਦਰਸ਼ਨ ਦੇਣਗੇ।

ਹੁਣ ਸ਼ਰਧਾ ਵਿਚ ਆ ਕੇ ਆਖ ਰਹੇ ਹਨ ਕਿ ਪਿਤਾ ਜੀ, ਤੁਸੀਂ ਆਮ ਮਨੁੱਖਾਂ ਵਰਗੇ ਨਹੀਂ, ਤੁਸੀਂ ਸੰਸਾਰ ਦੇ ਰਚਨਹਾਰ ਹੋ। ਇਹ ਗੱਲ ਅਸਾਂ ਪਹਿਲਾਂ ਨਹੀਂ ਜਾਣੀ।

*ਬਿਨਾ ਮਿਲੇ ਅਬਿ ਆਪ ਸਮਾਏ। ਹਮ ਰਹਿਗੇ ਹਿਰਦੇ ਪਛਤਾਏ।*

*ਅਬੈ ਬਧੀ ਅਭਿਲਾਖ ਬਿਸਾਲਾ। ਦਰਸ ਆਪਕਾ ਕਰਨ ਕ੍ਰਿਪਾਲਾ।*

ਜਦੋਂ ਇਹ ਬੇਨਤੀਆਂ ਇਕਾਗਰ ਮਨ ਨਾਲ ਗੁਰੂ ਪੁੱਤਰਾਂ ਨੇ ਕੀਤੀਆਂ ਤਾਂ ਸਾਰੀ ਸੰਗਤ ਦੇ ਮਨ ਦੀ ਵੀ ਇੰਨੀ ਇਕਾਗਰਤਾ ਹੋ ਗਈ। ਕੇਵਲ ਇਹ ਅਭਿਲਾਖਾ ਸਾਰੀ ਸੰਗਤ ਦੀ ਹੋ ਗਈ ਕਿ ਸਤਿਗੁਰੂ ਜੀ ਹੁਣ ਜ਼ਰੂਰ ਪੁੱਤਰਾਂ ਨੂੰ ਮਿਲਣ। ਜਦੋਂ ਸ੍ਰੀ ਚੰਦ ਦੀ ਕੀਤੀ ਹੋਈ ਬੇਨਤੀ ਪ੍ਰਵਾਨ ਨਾ ਹੋਈ ਤਾਂ ਫਿਰ ਕਰਤਾਰ ਦੀ ਦੁਹਾਈ ਪਾ ਕੇ ਕਹਿੰਦੇ ਹਨ :

*ਤੁਮਕੋ ਸ੍ਰੀ ਕਰਤਾਰ ਦੁਹਾਈ। ਬੋਲੇ ਮਿਲੇ ਬਿਨਾ ਜੇ ਜਾਈ।*

(ਗੁ:ਨਾ:ਪ੍ਰ:, ਅਧਯਾਯ ੫੭)

ਜਦੋਂ ਦੋਵੇਂ ਪੁੱਤਰਾਂ ਨੇ ਇਉਂ ਬੇਨਤੀ ਕੀਤੀ ਤਾਂ ਮਾਤਾ ਸੁਲੱਖਣੀ ਮਹਾਰਾਜ ਜੀ ਦੇ ਚਰਨਾਂ ਵਿਚ ਬੈਠੀ ਅਰਦਾਸ ਦੇ ਨਾਲ-ਨਾਲ ਹੰਝੂ ਸੁੱਟ ਰਹੀ ਹੈ :

*ਠਾਢੇ ਬੰਦੇ ਹਾਥ ਸਮੀਪਾ। ਸੁਨੀ ਬਿਨੈ ਬੇਦੀ ਕੁਲਦੀਪਾ।*

*ਤਾਤਨ ਸੋਂ ਬੋਲਨ ਕੇ ਕਾਰਨ। ਉਠਿ ਬੈਠੇ ਤਬਿ ਨਰਕ ਨਿਵਾਰਨ।*

(ਗੁ: ਨਾ: ਪ੍ਰ:, ਅਧਯਾਯ ੫੭)

ਤਵਾਰੀਖ਼ ਦੇ ਹਵਾਲੇ ਅਨੁਸਾਰ ਇਸ ਕਰੁਣਾ ਰਸ ਦੇ ਮੌਕੇ ਭਾਈ ਬਾਲਾ ਜੀ ਦਾ ਆਉਣਾ ਲਿਖਿਆ ਹੈ। ਜਦੋਂ ਉਹਨਾਂ ਨੇ ਆ ਕੇ ਵੇਖਿਆ ਮੇਰਾ ਪਿਆਰਾ ਗੁਰੂ ਨਾਨਕ ਸਰੀਰ ਤਿਆਗ ਕੇ ਸਚਖੰਡ ਜਾ ਬਿਰਾਜਿਆ ਹੈ ਤਾਂ ਉਹਨਾਂ ਕੋਲੋਂ ਸਹਿਨ ਨਹੀਂ ਹੋਇਆ। ਉਸ ਦੀਆਂ ਅੱਖਾਂ ਚੋਂ ਹੰਝੂ ਵਗ ਰਹੇ ਸਨ। ਉਸਨੇ ਉੱਚੀ ਪੁਕਾਰ ਕੇ ਕਿਹਾ, ਕਿ ਸਤਿਗੁਰੂ ਜੀ, ਸੇਵਕ ਨੂੰ ਪਿੱਛੇ ਛੱਡ ਕੇ ਚਲੇ ਗਏ। ਸਾਰੀ ਜ਼ਿੰਦਗੀ ਨਾਲ ਰਖਿਆ, ਆਖ਼ਰੀ ਵੇਲੇ ਕਿਉਂ ਨਹੀਂ ਲੈ ਕੇ ਗਏ ? ਮੈਂ ਹੁਣ ਇਹੋ ਜਿਹੇ ਸੰਸਾਰ ਵਿਚ ਰਹਿਣਾ ਨਹੀਂ ਚਾਹੁੰਦਾ, ਜਿਸ ਵਿਚ ਗੁਰੂ ਨਾਨਕ ਨਜ਼ਰ ਨਹੀਂ ਆਵੇਗਾ। ਤੁਸਾਂ ਮੈਨੂੰ ਜੀਵਨ ਕਾਲ ਵਿਚ ਇਕ ਬਚਨ ਦਿੱਤਾ ਸੀ ਕਿ "ਮੈਂ ਤੈਥੋਂ ਓਹਲੇ ਨਾ ਹੋਸਾਂ। ਬਾਲਿਆ ਜੇ ਓਹਲੇ ਹੋਵਾਂ ਤੂੰ ਅਰਦਾਸ ਕਰੀਂ ਮੈਂ ਹਾਜ਼ਰ ਹੋ ਜਾਵਾਂਗਾ।" ਹੁਣ ਆਪ ਇਸ ਬਚਨ ਦੀ ਪਾਲਣਾ ਕਰੋ। ਮੇਰੀ ਅਰਦਾਸ ਹੈ। ਇਹ ਸੁਣਕੇ ਸਤਿਗੁਰੂ ਜੀ ਤਤਛਿਨ ਬੈਠ ਗਏ ਤੇ ਕਿਹਾ ਬਾਲਿਆ ਤੂੰ ਸਾਥੋਂ ਵੱਖ ਨਹੀਂ। ਪੁੱਤਰਾਂ ਨੂੰ ਕਿਹਾ ਕਿ ਤੁਸੀਂ ਦੋ ਘੜੀਆਂ ਦੀ ਬਜਾਏ ਜੇਕਰ ਆਪਣੀ ਮਰਜ਼ੀ ਅਨੁਸਾਰ ਜਿੰਨੀ ਮੰਗ ਲੈਂਦੇ ਉਹ ਵੀ ਮਨਜ਼ੂਰ ਹੋ ਜਾਂਦੀ। ਪਰ ਭਾਵੀ ਨੇ ਤੁਹਾਥੋਂ ਦੋ ਘੜੀਆਂ ਹੀ ਕਹਾਇਆ। ਹੁਣ ਮੈਂ ਦੋ ਘੜੀਆਂ ਤੋਂ ਵੱਧ ਸਰੀਰ ਨਹੀਂ ਰੱਖ ਸਕਾਂਗਾ। ਭਾਈ ਬਾਲੇ ਨੇ ਫੇਰ ਬੇਨਤੀ ਕੀਤੀ ਕਿ ਮੈਨੂੰ ਨਾਲ ਲੈ ਚੱਲੋ ਤਾਂ ਕਿਹਾ ਬਾਲਿਆ ! ਤੇਰੇ ਸਰੀਰ ਕੋਲੋਂ ਜਗਤ ਸੁਧਾਰ ਦਾ ਇਕ ਕਾਰਜ ਲੈਣਾ ਹੈ। ਮੈਂ ਹੁਣ ਜਿਸ ਜਾਮੇ 'ਚ ਆਪਣੀ ਗੁਰੂ ਜੋਤ ਰੱਖ ਦਿੱਤੀ ਹੈ, ਤੂੰ ਖਡੂਰ ਗੁਰੂ ਅੰਗਦ ਦੇਵ ਜੀ ਕੋਲ ਚਲਾ ਜਾ। ਉਥੇ ਜਾ ਕੇ ਤੈਨੂੰ ਅਗਲੇ ਕਾਰਜ ਦੀ ਸੋਝੀ ਆ ਜਾਵੇਗੀ। ਮਾਤਾ ਸੁਲੱਖਣੀ ਨੇ ਬੇਨਤੀ ਕੀਤੀ ਕਿ ਸੁਆਮੀ ਜੀ ਮੈਨੂੰ ਨਾਲ ਲੈ ਚੱਲੋ। ਪਤੀ ਤੋਂ ਬਿਨਾਂ ਪੁੱਤਰਾਂ ਦੀ ਸਾਂਝ ਵੀ ਫਿੱਕੀ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੇਰੀ ਡਿਊਟੀ ਪੋਤਰਾ ਖਿਡਾ ਕੇ ਆਉਣ ਦੀ ਹੈ। ਇੱਥੇ ਇਤਿਹਾਸ ਵਿਚ ਅਤੇ ਕੁਝ ਦਾਨਿਆਂ ਵਿਚ ਦੋ ਤਰ੍ਹਾਂ ਦੀ ਵੀਚਾਰ ਚਲ ਰਹੀ ਹੈ। ਉਹਨਾਂ ਦੋਨਾਂ ਚੋਂ ਕੁਝ ਵੀ ਹੋਵੇ ਸਾਰਅੰਸ਼ ਇਕੋ ਹੀ ਹੈ। ਉਹ ਇਹ ਹੈ ਕਿ ਪੁੱਤਰਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਗੁਰਤਾ ਗੱਦੀ ਤਾਂ ਸੇਵਕ ਨੂੰ ਦੇ ਦਿੱਤੀ। ਅਸੀਂ ਤੁਹਾਡੇ ਪੁੱਤਰ ਹੋ ਕੇ ਭੁੱਖੇ ਮਰਾਂਗੇ। ਦੂਸਰੀ ਬਾਤ ਇਹ ਹੈ ਕਿ ਮਾਤਾ ਸੁਲੱਖਣੀ ਨੇ ਬੇਨਤੀ ਕੀਤੀ ਕਿ ਪੁੱਤਰ ਕੀ ਕਰਨਗੇ। ਤੁਸੀਂ ਗੁਰਤਾ ਗੱਦੀ ਸਭ ਕੁਝ ਭਾਈ ਲਹਿਣੇ ਨੂੰ ਬਖ਼ਸ਼ ਦਿੱਤਾ। ਦੋਨਾਂ ਗੱਲਾਂ ਚੋਂ ਭਾਵੇਂ ਕੋਈ ਵੀ ਸੱਚ ਹੈ ਪਰ ਉੱਤਰ ਦੋਨਾਂ ਗੱਲਾਂ ਦਾ ਇਕੋ ਹੀ ਹੈ। ਭਾਈ ਸੰਤੋਖ ਸਿੰਘ ਦੇ ਅਨੁਸਾਰ ਜਦੋਂ ਪੁੱਤਰਾਂ ਨੇ ਇਹ ਬੇਨਤੀ ਕੀਤੀ ਕਿ ਸਾਡੀ ਸੰਸਾਰ 'ਚ ਕੋਈ ਇੱਜ਼ਤ ਨਹੀਂ ਕਰੇਗਾ ਤੇ ਨਾ ਕੋਈ ਭੇਟਾ

ਦੇਵੇਗਾ, ਇਹ ਲਾਜ ਤੁਹਾਨੂੰ ਹੀ ਹੈ। ਇਹ ਸੁਣ ਕੇ ਸਤਿਗੁਰੂ ਜੀ ਨੇ ਕਿਹਾ :

*ਰਿਧਿ ਸਿਧ ਸਭਿ ਹ੍ਵੈ ਕੁਲ ਮਾਹੀ। ਪਟ, ਧਨ, ਧਾਸ ਤੋਟਿ ਕਬਿ ਨਾਂਹੀ।*
*ਗੁਰੂ ਪੀਰ ਕੇ ਜੋ ਹੈ ਸ੍ਵਾਨਾ। ਤਿਨ ਕੋ ਮਾਨਹਿ ਜਗਤ ਮਹਾਨਾ।*
*ਤੁਮ ਤੋ ਤਾਤ ਭਏ ਮੁਝ ਤਨ ਤੇ। ਭੇਟਾ ਕਿਉਂ ਨ ਦੇਹਿਂ ਹਿਤ ਮਨ ਤੇ।*
*ਕਰਾਮਾਤ ਹ੍ਵੈ ਹੈ ਤੁਮ ਮਾਂਹੀ। ਸਿੱਖ ਹਮਾਰੇ ਸਰਬ ਪੁਜਾਂਹੀ।*
*ਜਗਤ ਬਿਰਾਜਹੁ ਸਭਿ ਤੇ ਊਚੇ। ਤੁਮਰੀ ਸਮਤਾ ਕੋ ਨ ਪਹੂੰਚੇ।*

(ਗੁ: ਨਾ: ਪ੍ਰਕਾਸ਼, ਅਧਯਾਯ ਪ੭)

ਪੁੱਤਰਾਂ ਨੂੰ ਇਹ ਵਰ ਦੇ ਕੇ, ਭਾਈ ਬਾਲੇ ਤੇ ਮਾਤਾ ਸੁਲੱਖਣੀ ਨੂੰ ਮਿਲਕੇ ਦੋ ਘੜੀਆਂ ਪੂਰੀਆਂ ਹੋਣ 'ਤੇ ਅੰਤਮ ਉਪਦੇਸ਼ ਦੇ ਕੇ ਆਪ ਜੀ ਜੋਤੀ ਜੋਮ ਸਮਾ ਗਏ। ਇਹ ਸਮਾਂ ਅਸੂ ਵਦੀ ਦਸਵੀਂ ਸੰਮਤ ੧੫੯੬ ਦਾ ਸੀ। ਦੋ ਚਾਦਰਾਂ ਭਾਈ ਸਧਾਰਨ ਤੋਂ ਧਵਾਈਆਂ ਸਨ, ਇਕ ਹੇਠ ਵਿਛਾ ਲਈ ਤੇ ਇਕ ਉਪਰ ਲੈ ਲਈ। ਇਕੱਠ ਬਹੁਤ ਜ਼ਿਆਦਾ ਸੀ। ਹਿੰਦੂ ਤੇ ਮੁਸਲਮਾਨ ਸਤਿਗੁਰੂ ਦੇ ਦੇਹ ਤਿਆਗਣ 'ਤੇ ਆਪਸ ਵਿਚ ਝਗੜ ਪਏ। ਈਸਵੀ ਸੰਨ ੨੨, ਸਤੰਬਰ ੧੫੩੯ ਸੀ (ਸੰਮਤ ਸੰਨ ਤੇ ਈਸਵੀ ਇਕੱਠੇ ਲਿਖਣੇ ਹਨ)। ਹਿੰਦੂ ਕਹਿਣ ਸਾਡੇ ਗੁਰੂ ਹਨ, ਅਸੀਂ ਇਹਨਾਂ ਦਾ ਸੰਸਕਾਰ ਕਰਨਾ ਹੈ। ਮੁਸਲਮਾਨ ਕਹਿਣ ਸਾਡੇ ਪੀਰ ਹਨ, ਅਸੀਂ ਇਹਨਾਂ ਨੂੰ ਦਫ਼ਨਾਉਣਾ ਹੈ। ਇਹ ਝਗੜਾ ਭਿਆਨਕ ਰੂਪ ਧਾਰਨ ਕਰ ਗਿਆ। ਉਧਰ ਤਾਂ ਦੇਵਤੇ ਜੈ-ਜੈ ਕਾਰ ਦੀਆਂ ਧੁਨਾਂ ਕਰਦੇ ਹੋਏ ਸੱਚਖੰਡ ਨੂੰ ਲੈ ਚੱਲੇ। ਬ੍ਰਹਮਾ ਆਪ ਚੰਦਨ ਛਿੜਕ ਰਿਹਾ ਹੈ। ਇਧਰ ਮਾਤ ਲੋਕ ਵਿਚ ਗੁਰੂ ਸਾਹਿਬ ਜੀ ਦੀ ਦੇਹ 'ਤੇ ਝਗੜਾ ਪਿਆ ਹੋਇਆ ਹੈ। ਜਿਹੜੇ ਸਿਆਣੇ ਸਿੱਖ ਸਨ ਉਹ ਇਹ ਰੌਲਾ ਮਿਟਾਉਣਾ ਚਾਹੁੰਦੇ ਸਨ। ਜਿਹੜੇ ਸਿੱਖ ਗੁਰੂ ਸਾਹਿਬ ਜੀ ਦੀ ਦੇਹ ਕੋਲ ਸਨ, ਭਿਆਨਕ ਰੌਲਾ ਪੈਣ 'ਤੇ ਦੇਹ ਨੂੰ ਇਕੱਲੀ ਛੱਡ ਕੇ ਬਾਹਰ ਆ ਗਏ। ਪਿੱਛੋਂ ਸਤਿਗੁਰਾਂ ਨੇ ਆਪਣੀ ਦੇਹ ਅਲੋਪ ਕਰ ਲਈ। ਨਾਲੇ ਸਿੱਧਾਂ ਨਾਲ ਕੀਤਾ ਬਚਨ ਪੂਰਾ ਕਰ ਵਿਖਾਇਆ ਕਿ ਇਸ ਦੇਹ ਨੂੰ ਕਾਲ ਤੋਂ ਕੁਆਰੀ ਰੱਖਣਾ ਹੈ।

*ਖਿੰਥਾ ਕਾਲੁ ਕੁਆਰੀ ਕਾਇਆ,*

(ਜਪੁ ਜੀ ਸਾਹਿਬ, ਅੰਗ ੬)

ਸਿਆਣੇ ਸਿੱਖਾਂ ਨੇ ਫ਼ੈਸਲਾ ਕੀਤਾ ਕਿ ਭਾਈ ਝਗੜਾ ਨਾ ਕਰੋ, ਜਾ ਕੇ ਸਤਿਗੁਰਾਂ ਤੋਂ ਹੀ ਅਵਾਜ਼ ਲਵੋ। ਉਹ ਸਮਰੱਥ ਹਨ, ਆਣ ਜਾਣ ਵਿਚ ਨਹੀਂ ਹਨ। ਉਹ ਸਦਾ ਵਿਆਪਕ ਹਨ :

*ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥*
*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥ ੧੩॥*

(ਸੂਹੀ ਮਹਲਾ ੪, ਅੰਗ ੭੫੯)

ਸਤਿਗੁਰਾਂ ਦੇ ਸਰੂਪ ਦੇ ਦੁਆਲੇ ਕਨਾਤ ਤਾਣੀ ਹੋਈ ਸੀ। ਜਦੋਂ ਦੋ ਸਿੱਖ ਅੰਦਰ ਗਏ ਤਾਂ ਕੇਵਲ ਵਸਤਰ ਹੀ ਸਨ, ਸਤਿਗੁਰਾਂ ਦੀ ਦੇਹ ਉਥੇ ਨਹੀਂ ਹੈ। ਜਦੋਂ ਸਿੱਖਾਂ ਨੇ ਇਹ ਕੌਤਕ ਵੇਖ ਅਸਚਰਜਤਾ ਨਾਲ ਦੱਸਿਆ ਤਾਂ ਕਨਾਤ ਖੁਲ੍ਹਵਾ ਦਿੱਤੀ। ਕੇਵਲ ਵਸਤਰ ਸਤਿਗੁਰਾਂ ਦੀਆਂ ਚਾਦਰਾਂ ਵੇਖੀਆਂ। ਇਤਿਹਾਸਕਾਰਾਂ ਨੇ ਇਕ ਚਾਦਰ ਦੇ ਦੋ ਹਿੱਸੇ ਕਰਕੇ ਝਗੜਾ ਮਿਟਾਉਣ ਦੀ ਬਾਤ ਦਿੱਤੀ ਹੈ। ਭਾਈ ਸੰਤੋਖ ਸਿੰਘ ਜੀ ਨੇ ਵੀ ਅੱਧੋ-ਅੱਧ ਚਾਦਰ ਪਾੜਨ ਦੀ ਬਾਤ ਲਿਖੀ ਹੈ, ਪਰ ਕਵੀ ਜੀ ਇਹ ਚੇਤਾ ਭੁੱਲ ਗਏ ਜਾਪਦੇ ਹਨ ਕਿ ਪਿੱਛੇ ਦੋ ਚਾਦਰਾਂ ਕਹਿ ਆਏ ਹਨ। ਜਦੋਂ ਭਾਈ ਸਧਾਰਣ ਤੋਂ ਦੋ ਚਾਦਰਾਂ ਧਵਾਉਣ ਦੀ ਬਾਤ ਹੈ ਤਾਂ ਇਕ ਦੀ ਬਾਤ ਕਿਉਂ। ਇਸ ਤੋਂ ਮਤਲਬ ਸਾਫ ਹੈ ਕਿ ਚਾਦਰਾਂ ਦੋ ਹਨ। ਇਕ ਮੁਸਲਮਾਨ ਨੂੰ ਦਿੱਤੀ, ਦੂਜੀ ਹਿੰਦੂਆਂ ਨੂੰ। ਨਾਲੇ ਸਤਿਗੁਰਾਂ ਦਾ ਜੀਵਨ ਹਮੇਸ਼ਾਂ ਜੋੜਨ ਵਾਲਾ ਰਿਹਾ, ਪਾੜਨ ਵਾਲਾ ਨਹੀਂ। ਇਸ

ਲਈ ਉਹਨਾਂ ਦੇ ਜੀਵਨ 'ਤੇ ਪਾੜ ਚੀਰ ਕਰਨ ਦੀ ਬਾਤ ਢੁਕਦੀ ਨਹੀਂ, ਭਾਵੇਂ ਉਹਨਾਂ ਦੇ ਅੰਤਮ ਵਸਤਰ ਦੀ ਹੀ ਬਾਤ ਹੈ। ਸੋ ਇਕ-ਇਕ ਚਾਦਰ ਦੇ ਦਿੱਤੀ ਗਈ। ਮੁਸਲਮਾਨਾਂ ਨੇ ਉਸ ਚਾਦਰ ਨੂੰ ਦਫ਼ਨਾਇਆ। ਹਿੰਦੂ ਸਿੱਖਾਂ ਨੇ ਉਸ ਚਾਦਰ ਦਾ ਸੰਸਕਾਰ ਕੀਤਾ। ਤਵਾਰੀਖ਼ ਵਿਚ ਇੱਥੇ ਇਕ ਗੱਲ ਹੋਰ ਵੀ ਲਿਖੀ ਹੈ ਇਸ ਝਗੜੇ ਵੇਲੇ ਪੰਜ ਕੰਨ ਪਾਟੇ ਜੋਗੀ ਪਹੁੰਚੇ ਜਿਨ੍ਹਾਂ ਨੇ ਕਿਹਾ ਭਾਈ ਕਿਉਂ ਝਗੜਦੇ ਹੋ ? ਸਤਿਗੁਰੂ ਜੀ ਪੰਜ ਸੱਤ ਕੋਹਾਂ 'ਤੇ ਜਾਂਦੇ ਸਾਨੂੰ ਮਿਲੇ ਹਨ। ਫੇਰ ਸਤਿਗੁਰਾਂ ਦੇ ਅੰਤ ਵੇਲੇ ਦਾ ਝਗੜਾ ਨਿਬੜਿਆ, ਜਦੋਂ ਸਸਕਾਰ ਵਾਲੀ ਥਾਂ ਸਮਾਧ ਤੇ ਦਫ਼ਨਾਉਣ ਵਾਲੀ ਜਗਾ ਕਬਰ ਬਣਾ ਦਿੱਤੀ ਗਈ। ਦਰਿਆ ਦਾ ਹੜ੍ਹ ਆਇਆ ਦੋਹਾਂ ਨੂੰ ਰੋੜ ਕੇ ਲੈ ਗਿਆ। ਸਤਿਗੁਰਾਂ ਨੇ ਆਪਣੇ ਹੁਕਮ ਵਿਚ ਦੋਹਾਂ ਦਾ ਸਫ਼ਾਇਆ ਕਰ ਦਿੱਤਾ। ਭਾਵੇਂ ਬਾਅਦ ਵਿਚ ਗੁਰਮਤਿ ਤੋਂ ਉਲਟ ਪੱਥਰ ਪੂਜਕ ਲੋਕਾਂ ਨੇ ਮਨਮਤ ਕੀਤੀ, ਪਰ

*ਨ ਬਾਬਾ ਗੋਰ ਨ ਬਾਬਾ ਮੜ੍ਹੀ ਗੁਰੁ ਅੰਗਦ ਕੇ ਹੀਯੇ ਮਾਹਿ॥*

ਸੋ ਇਸ ਪ੍ਰਕਾਰ ਸਤਿਗੁਰੂ ਜੀ ਕਰਤਾਰਪੁਰ ਜੋਤੀ ਜੋਤ ਸਮਾਏ। ਜੋਤੀ ਜੋਤ ਸਮਾਉਣ ਦੇ ਦਿਹਾੜੇ ਨਾਲ ਸੰਬੰਧਤ ਵੀਚਾਰ ਲਿਖਕੇ ਇਥੇ ਸਮਾਪਤੀ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਅਵਤਾਰ ਸ੍ਰੀ ਗੁਰੂ ਅੰਗਦ ਦੇਵ ਜੀ

ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਸਾਂ ਜਾਮਿਆਂ 'ਚੋਂ ਦੂਸਰਾ ਜਾਮਾ ਜਿਨ੍ਹਾਂ ਦਾ ਅਵਤਾਰ ਤ੍ਰੇਹਣ ਵੰਸ਼ ਜੋ ਰਾਮਚੰਦਰ ਭਗਵਾਨ ਦੇ ਛੋਟੇ ਭ੍ਰਾਤਾ ਲਛਮਣ ਜੀ ਸਨ, ਉਹਨਾਂ ਦਾ ਤੱਖ ਨਾਮੀ ਪੁੱਤਰ ਸੀ, ਇਥੋਂ ਇਹ ਤ੍ਰੇਹਣ ਵੰਸ਼ ਚੱਲੀ ਹੈ, ਇਸ ਵੰਸ਼ ਵਿਚ ਹੋਇਆ। ਅਵਤਾਰ ਧਾਰਨ ਦੀ ਤਾਰੀਖ਼ ਵਿਚ ਕੁਝ ਸੰਪ੍ਰਦਾਈ ਗਿਆਨੀ, ਮਹਾਂਪੁਰਖਾਂ ਅਤੇ ਦੂਸਰੇ ਵਿਦਵਾਨਾਂ ਵਿਚ ਕੁਝ ਅੰਤਰਾ ਹੈ। ਇਸ ਲਈ ਦੋਨੋਂ ਹੀ ਤਾਰੀਖ਼ਾਂ ਦਿੱਤੀਆਂ ਜਾ ਰਹੀਆਂ ਹਨ। ਪਾਠ ਦਰਸ਼ਨ ਪੋਥੀ ਦੇ ਅਨੁਸਾਰ ੧੫੬੧ ਬਿ. ਸੰਮਤ ਵੈਸਾਖ ਸੁਦੀ ੧, ਦਿਨ ਸ਼ਨੀਵਾਰ, ੨੩ ਅਪ੍ਰੈਲ ੧੫੦੮ ਈ. ਨਛੱਤਰ ਭਰਣੀ। ਵਿਸ਼ਵ ਕੋਸ਼ ਅਨੁਸਾਰ ਤੇ ਮਹਾਨ ਕੋਸ਼ ਅਨੁਸਾਰ ੩੧ ਮਾਰਚ, ਸੰਨ ੧੫੦੪ ਈ:, ਦਿਨ ਐਤਵਾਰ, ੫ ਵੈਸਾਖ ਸੰਮਤ ੧੫੬੧ ਬਿਕਰਮੀ ਪਿੰਡ ਮੱਤੇ ਦੀ ਸਰਾਂ ਜਿਸਨੂੰ ਹੁਣ (ਨਾਂਗੇ ਦੀ ਸਰਾਂ) ਕਿਹਾ ਜਾਂਦਾ ਹੈ, ਵਿਚ ਹੋਇਆ। ਇਹ ਟਿਕਾਣਾ ਮੁਕਤਸਰ ਦੇ ਨੇੜੇ ਜ਼ਿਲ੍ਹਾ ਫ਼ਰੀਦਕੋਟ ਵਿਚ ਹੈ। ਮਾਤਾ ਸਭਰਾਈਂ (ਦਇਆ ਕੌਰ) ਦੀ ਕੁੱਖ ਤੋਂ ਪਿਤਾ ਫੇਰੂ ਮੱਲ ਜੀ ਦੇ ਘਰ ਜੋ ਜਾਤ ਦੇ ਖੱਤਰੀ ਸਨ ਤੇ ਵਣਜ ਵਪਾਰ ਕਰਦੇ ਸਨ, ਉਹਨਾਂ ਦੇ ਘਰ ਅੰਮ੍ਰਿਤ ਵੇਲੇ ਹੋਇਆ।

*ਜੰਗਲ ਮਤੇ ਜੁ ਹੁਤੀ ਸਰਾਇ। ਮਨ ਪੁਨੀਤ ਫੇਰੂ ਤਹਿं ਥਾਇ॥ ੨॥*
*ਤਿਹਣ ਗੋਤ, ਛੱਤ੍ਰੀ ਜਿਹ ਜਾਤੀ। ਕਰਮ ਧਰਮ ਮਹਿं ਸਭ ਬੱਖਜਾਤੀ।*
*ਤਿਹ ਘਰ ਜਨਮਜੋ ਸੁਤ ਸੁਖਦਾਈ। ਲਹਿਣਾ ਨਾਮ ਧਰਜੋ ਹਿਤ ਲਾਈ॥*

ਇਹਨਾਂ ਦਾ ਨਾਮ ਲਹਿਣਾ ਰੱਖਿਆ ਗਿਆ। ਅੰਗਦ ਨਾਮ ਗੁਰੂ ਨਾਨਕ ਸਾਹਿਬ ਜੀ ਦਾ ਦਿੱਤਾ ਹੋਇਆ ਹੈ। ਪੁੱਤਰ ਦੀ ਜਨਮ ਖ਼ੁਸ਼ੀ ਦਾ ਉਤਸਵ ਹਰ ਮਾਤਾ ਪਿਤਾ ਦੇ ਘਰ ਹੁੰਦਾ ਹੈ, ਕਿਉਂਕਿ ਧੁਰ ਕੀ ਬਾਣੀ ਵਿਚ ਪੁੱਤਰ ਵੀ ਮਾਤਾ ਪਿਤਾ ਦੇ ਸੰਬੰਧ ਨੂੰ ਗੂੜ੍ਹਾ ਰੱਖਣ ਵਿਚ ਇਕ ਦੈਵੀ ਸ਼ਕਤੀ ਮੰਨਿਆ ਹੈ। ਜੇਕਰ ਕਿਸੇ ਕਾਰਨ ਪਤੀ ਪਤਨੀ ਦੀ ਕਿਸੇ ਗੱਲੋਂ ਪ੍ਰੀਤੀ ਟੁੱਟ ਜਾਏ, ਪਤੀ ਪਤਨੀ ਦੇ ਸੰਬੰਧ ਵਿਚ ਤਰੇੜ ਆ ਜਾਏ ਤਾਂ ਜੋੜਨ ਵਿਚ ਪੁੱਤਰ ਸਹਾਈ ਮੰਨਿਆ ਹੈ :-

*ਗੋਰੀ ਸੇਤੀ ਤੁਟੈ ਭਤਾਰੁ॥ ਪੁਤੀ ਗੰਢੁ ਪਵੈ ਸੰਸਾਰਿ॥*

(ਮਹਲਾ ੧, ਅੰਗ ੧੪੩)

ਗੋਰੀ=ਇਸਤਰੀ ਯਾਨੇ ਪਤਨੀ, ਭਤਾਰੁ=ਪਤੀ ਦੀ ਪ੍ਰੀਤੀ, ਸੇਤੀ=ਨਾਲ, ਤੁਟੈ=ਟੁੱਟ ਜਾਵੇ ਭਾਵ ਪ੍ਰੇਮ ਟੁੱਟ ਜਾਵੇ, ਪੁਤੀ=ਪੁੱਤਰਾਂ ਨਾਲ, ਗੰਢੁ=ਜੋੜ ਮੇਲ ਪਵੈ=ਪੈ ਜਾਂਦਾ ਹੈ। ਸੋ ਇਸ ਕਰਕੇ, ਫੇਰੂ ਮੱਲ ਜੀ ਜਿੱਥੇ ਉਨ੍ਹਾਂ ਨੂੰ ਇਤਿਹਾਸ ਵਿਚ ਵਪਾਰੀ ਲਿਖਿਆ ਹੈ ਉਥੇ ਤਵਾਰੀਖ਼ ਗੁਰੂ ਖ਼ਾਲਸਾ ਦੇ ਅਨੁਸਾਰ ਫੇਰੂ ਮੱਲ ਜੀ ਫ਼ਿਰੋਜ਼ਪੁਰ ਦੇ ਹਾਕਮ ਪਠਾਣ ਦੇ ਖ਼ਜ਼ਾਨਚੀ ਵੀ ਸਨ। ਵਪਾਰੀ ਜਾਂ ਸਰਕਾਰੀ ਅਹੁਦੇਦਾਰ ਕੁਝ ਵੀ ਸਨ, ਪਰ ਇਹ ਗੱਲ ਸਪੱਸ਼ਟ ਹੈ ਕਿ ਫੇਰੂ ਮੱਲ ਜੀ ਰੱਜੇ-ਪੁੱਜੇ ਘਰ ਦੇ ਸਨ। ਸੋ ਇਸ ਲਈ ਕਿਸੇ ਗ਼ਰੀਬ ਦੇ ਘਰ ਪੁੱਤਰ ਹੋਵੇ ਭਾਵੇਂ ਉਹ ਰਿਸ਼ਤੇਦਾਰੀ ਤੇ ਗੁਆਂਢੀਆਂ 'ਚ ਗੁੜ ਮਿੱਠਾ ਵੰਡ ਕੇ ਖ਼ੁਸ਼ੀ ਦਾ ਪ੍ਰਗਟਾਵਾ ਕਰੇ, ਪਰ ਕਰਦਾ ਹੈ।

ਫੇਰੂ ਮੱਲ ਜੀ ਤਾਂ ਚੰਗੇ ਰੱਜੇ-ਪੁੱਜੇ ਘਰ ਦੇ ਸਨ, ਇਸ ਲਈ ਗਲੀ ਗਵਾਂਢ ਜਾਂ ਰਿਸ਼ਤੇਦਾਰੀਆਂ 'ਚ ਪੁੱਤਰ ਦੇ ਪੈਦਾ ਹੋਣ ਦੀ ਖ਼ੁਸ਼ੀ ਦਾ ਪ੍ਰਗਟਾਵਾ ਕਰਨ ਲਈ ਕੀ ਕੁਝ ਕੀਤਾ ਇਸਦਾ ਭਾਵੇਂ ਪੂਰਾ ਵੇਰਵਾ ਤਾਂ ਨਹੀਂ ਲਿਖਿਆ ਜਾ ਸਕਦਾ ਪਰ ਫੇਰ ਵੀ ਫੇਰੂ ਮੱਲ ਜੀ ਦੇ ਮਿਲਾਪੜੇ ਸੁਭਾਅ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਨੇ ਆਪਣੇ ਸਾਰੇ ਮਿਲਣ ਵਾਲਿਆਂ

ਰਿਸ਼ਤੇਦਾਰਾਂ ਸਾਕ ਸੰਬੰਧੀਆਂ ਨੂੰ ਖੁਸ਼ੀਆਂ ਵੰਡੀਆਂ ਅਤੇ ਗ਼ਰੀਬਾਂ ਨੂੰ ਦਾਨ ਦਿੱਤਾ ਅਤੇ ਪਰਮਾਤਮਾ ਦਾ ਸ਼ੁਕਰਾਨਾ ਕੀਤਾ। ਇਹ ਉਦੋਂ ਚੰਗਾ ਨਗਰ ਵੱਸਦਾ ਸੀ, ਜਿਸਦਾ ਨਾਮ ਮੱਤੇ ਦੀ ਸਰਾਂ ਸੀ। ਸੰਮਤ ੧੫੭੮ ਵਿਚ ਬਾਬਰ ਬਾਦਸ਼ਾਹ ਨੇ ਜਦੋਂ ਜੰਗ ਕਰਕੇ ਦਿੱਲੀ ਦਾ ਤਖ਼ਤ ਹਿੰਦ ਦੀ ਬਾਦਸ਼ਾਹੀ ਲੋਧੀ ਇਬਰਾਹੀਮ ਬਾਦਸ਼ਾਹ ਤੋਂ ਖੋਹੀ, ਉਦੋਂ ਮੁਲਕ ਵਿਚ ਗ਼ਦਰ ਮਚਿਆ ਹੋਇਆ ਸੀ। ਮੁਸਲਮਾਨਾਂ ਨੇ ਪਚਾਦੇ ਪੱਟੀ ਤੋਂ ਲੁੱਟ-ਪੁੱਟ ਕਰਕੇ ਬਹੁਤ ਪਿੰਡ ਉਜਾੜ ਦਿੱਤੇ ਸਨ। ਉਦੋਂ ਮੱਤੇ ਦੀ ਸਰਾਂ ਵੀ ਉੱਜੜ ਗਈ ਸੀ। ਦੂਸਰੀ ਵਾਰ 'ਨਾਂਗੇ ਦੀ ਸਰਾਂ' ਕਰਕੇ ਇਹ ਨਗਰ ਵੱਸਿਆ, ਜੋ ਨਾਂਗੇ ਸਾਧੂ ਦੇ ਵਸਾਉਣ ਕਰਕੇ ਵੱਸਿਆ ਸੀ। ਇਸ ਕਰਕੇ ਇਹਦਾ ਨਾਮ ਨਾਂਗੇ ਦੀ ਸਰਾਂ ਪੈ ਗਿਆ। ਜਦੋਂ ਮੱਤੇ ਦੀ ਸਰਾਂ ਉਜੜੀ ਉਦੋਂ ਇਸਦੇ ਉਜੜਨ ਤੋਂ ਪਹਿਲਾਂ ਹੀ ਫੇਰੂ ਮੱਲ ਜੀ ਹਾਲਾਤਾਂ ਨੂੰ ਮੁੱਖ ਰੱਖ ਕੇ ਹਰੀ ਕੇ ਪਿੰਡ ਆ ਵੱਸੇ। ਇਹ ਪਿੰਡ ਸਤਲੁਜ ਬਿਆਸ ਦੇ ਮਿਲਾਪ ਕਿਨਾਰੇ 'ਤੇ ਹਰੀ ਗੋਤ ਦੇ ਜੱਟਾਂ ਦਾ ਵਸਾਇਆ ਪਿੰਡ ਹੈ, ਜੋ ਪੱਟੀ ਦੇ ਨੇੜੇ ਪੈਂਦਾ ਹੈ। ਫੇਰੂ ਮੱਲ ਜੀ ਦੀ ਭੈਣ ਬੀਰ ਫਰਾਈ ਮਾਝੇ ਦੇ ਇਲਾਕੇ ਵਿਚ ਖਹਿਰਿਆਂ ਦੀ ਖਡੂਰ ਵਿਚ ਵਿਆਹੀ ਹੋਈ ਸੀ। ਉਸੇ ਕਾਰਨ ਲਹਿਣਾ ਜੀ ਦਾ ਵਿਆਹ ਦੇਵੀ ਚੰਦ ਖੱਤਰੀ ਦੀ ਬੇਟੀ ਖੀਵੀ ਨਾਲ ਖਡੂਰ ਸਾਹਿਬ ਦੇ ਨੇੜੇ ਸੰਘਰ ਪਿੰਡ ਵਿਚ ਮਿਤੀ ੧੬ ਮੱਘਰ ੧੫੭੬ ਈ: ਨੂੰ ਹੋਇਆ। ਇਸ ਕਾਰਨ ਫੇਰੂ ਮੱਲ ਆਪਣੇ ਪਰਿਵਾਰ ਨੂੰ ਲੈ ਕੇ ਖਹਿਰਿਆਂ ਦੀ ਖਡੂਰ 'ਚ ਜਾ ਵਸਿਆ ਸੀ। ਆਪਣੀ ਪਰਚੂਨ ਦੀ ਹੱਟੀ ਕਰਕੇ ਸ਼ਾਹੀ ਵਣਜ ਕਰਨ ਲੱਗ ਪਿਆ, ਜਿਸ ਕਰਕੇ ਥੋੜ੍ਹੇ ਸਮੇਂ ਵਿਚ ਹੀ ਚੰਗੀ ਸ਼ਾਹੂਕਾਰੀ ਬਣ ਗਈ ਅਤੇ ਉਧਰ ਭਾਈ ਲਹਿਣਾ ਜੀ ਦਾ ਗ੍ਰਹਿਸਤੀ ਜੀਵਨ ਬਤੀਤ ਕਰਦਿਆਂ ਪਿਤਾ ਦੇ ਨਾਲ ਸ਼ਾਹੂਕਾਰੀ 'ਚ ਹੱਥ ਵੰਡਾਉਦਿਆਂ ਸਮਾਂ ਬਤੀਤ ਹੋਣ ਲੱਗਾ। ਸਮਾਂ ਪਾ ਕੇ ਬਾਬਾ ਲਹਿਣਾ ਜੀ ਦੇ ਘਰ ੯ ਭਾਦਰੋਂ ੧੫੮੯ ਬਿਕਰਮੀ ਨੂੰ ਦਾਸੂ ਜੀ, ੨ ਪੋਹ ੧੫੯੫ ਨੂੰ ਬੀਬੀ ਅਮਰੋ ਜੀ ਤੇ ੨੯ ਜੇਠ ੧੫੯੧ ਨੂੰ ਬੀਬੀ ਅਨੋਖੀ ਜੀ, ੧ ਵੈਸਾਖ ੧੫੯੪ ਨੂੰ ਦਾਤੂ ਜੀ, ਸੋ ਇਸ ਤਰ੍ਹਾਂ ਬਾਬਾ ਲਹਿਣਾ ਜੀ ਦੇ ਦੋ ਪੁੱਤਰ ਤੇ ਦੋ ਪੁੱਤਰੀਆਂ, ਬੱਚੇ ਬੱਚੀਆਂ ਦੀ ਗਿਣਤੀ ਚਾਰ ਹੋਈ। ਇਥੇ ਇਕ ਹੋਰ ਗੱਲ ਵਰਨਣ-ਯੋਗ ਹੈ ਕਿ ਗੁਰੂ ਸਾਹਿਬਾਨਾਂ ਦੀਆਂ ਦਸੇ ਦੇਹਾਂ ਇਕ ਜੋਤ ਵਾਸਤੇ ਪੈਦਾ ਹੋਈਆਂ ਸਨ, ਪਰ ਸੰਸਾਰ ਜਿਸ ਭਰਮ ਹਨ੍ਹੇਰੇ ਦੇ ਤਲ 'ਤੇ ਖੜ੍ਹਾ ਸੀ ਉਹਨਾਂ ਨੂੰ ਦੂਰ ਕਰਨ ਵਾਸਤੇ ਆਪਣੀਆਂ ਦੇਹਾਂ ਅਜਿਹੇ ਘਰਾਣਿਆਂ 'ਚ ਪੈਦਾ ਕੀਤੀਆਂ, ਜਿਨ੍ਹਾਂ ਵਿਚ ਕੋਈ ਦੇਵੀਆਂ ਦੇ ਉਪਾਸ਼ਕ ਸਨ ਤੇ ਕੋਈ ਤੀਰਥਾਂ ਦੇ ਉਪਾਸ਼ਕ ਸਨ। ਸੰਸਾਰ ਨੂੰ ਇਹ ਦੱਸਣ ਵਾਸਤੇ ਕਿ ਕੋਈ ਗੁਰੂ ਸ਼ਰਨ ਆਉਣ ਤੋਂ ਪਹਿਲਾਂ ਦੇਵੀ ਦੇਵਤਿਆਂ ਦਾ ਉਪਾਸ਼ਕ ਵੀ ਹੋ ਸਕਦਾ ਹੈ ਤੇ ਤੀਰਥ ਨਾਵਣ ਵਾਲਾ ਵੀ ਹੋ ਸਕਦਾ ਹੈ। ਗੁਰੂ ਸ਼ਰਨ ਜਾ ਕੇ ਪਤਾ ਚੱਲੇਗਾ ਕਿ :-

*ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥ ੧॥*

(ਭੈਰਉ ਮ: ੫, ਅੰਗ ੧੧੪੨)

ਜਾਂ ਫਿਰ ਸਿੱਖ ਨੂੰ ਗੁਰੂ ਸ਼ਰਨ ਵਿਚ ਜਾ ਕੇ ਤੀਰਥ ਬਾਰੇ ਗਿਆਨ ਹੁੰਦਾ ਕਿ :-

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥*

(ਧਨਾਸਰੀ ਮ: ੧, ਅੰਗ ੬੮੭)

ਇਸ ਲਈ ਗੁਰੂ ਅੰਗਦ ਦੇਵ ਜੀ ਦੀ ਦੇਹ ਫੇਰੂ ਮੱਲ ਦੇਵੀ ਉਪਾਸ਼ਕ ਦੇ ਘਰਾਣੇ ਵਿਚ ਪੈਦਾ ਹੋਈ। ਇਸ ਲਈ ਕਈ ਵਰ੍ਹੇ ਆਮ ਅਗਿਆਨੀਆਂ ਵਾਂਗੂੰ ਦੇਵੀ ਉਪਾਸ਼ਨਾ ਜਾਂ ਦੇਵੀ ਸੇਵਨ ਦਾ ਰੋਲ ਅਦਾ ਕਰਦੇ ਰਹੇ। ਫੇਰੂ ਮੱਲ ਜੀ ਦੇਵੀ ਦੇ ਭਗਤ ਹੋਣ ਕਰਕੇ ਹਰ ਸਾਲ ਟੱਬਰ ਨੂੰ ਨਾਲ ਲੈ ਕੇ ਵੈਸ਼ਨੋ ਦੇਵੀ ਦੇ ਜਾਂਦੇ ਸਨ। ਸੰਮਤ ੧੫੮੩ ਵਿਚ ਫੇਰੂ ਮੱਲ ਦੇ ਗੁਜ਼ਰਨ ਪਿੱਛੋਂ ਫੇਰ ਉਹ ਖੁੰਡੀ ਖੰਭਣੀ ਦੇਵੀ ਦਾ ਭੇਖ ਬਣਾ ਕੇ ਲਹਿਣਾ ਜੀ ਦੇਵੀ ਦੇ ਜਾਣ ਲੱਗੇ। ਇਕ ਸਾਲ ਦਾ ਵਾਕਿਆ ਹੈ ਜਗਰਾਤਾ ਕਰਨ ਲਈ ਲੋਕੀ ਭਾਈ ਲਹਿਣੇ ਦੇ ਘਰ ਦੇਵੀ ਦੇ ਉਪਾਸ਼ਕ ਇਕੱਠੇ ਹੋਏ। ਸਾਰੀ ਰਾਤ ਦੇਵੀ ਦੀਆਂ ਭੇਟਾਂ ਗਾਈਆਂ ਗਈਆਂ ਤੇ ਨ੍ਰਿਤਕਾਰੀ ਵੀ ਹੁੰਦੀ ਰਹੀ। ਇਹ ਕਿਰਤਮ ਪੂਜਾ ਦਾ ਰਿਵਾਜ ਉਸ ਸਮੇਂ ਬਹੁਤ ਸੀ। ਅੱਜ ਵੀ ਲੋਕ

ਕਰਤੇ ਨੂੰ ਛੱਡ ਕੇ ਕਿਰਤਮ ਦੀ ਪੂਜਾ ਕਰ ਰਹੇ ਹਨ। ਇਹਨਾਂ ਨੂੰ ਇਹ ਸੋਝੀ ਨਹੀਂ ਕਿ ਪੂਜਾ ਕਰਤੇ ਦੀ ਕਰਨੀ ਚਾਹੀਦੀ ਹੈ। ਇਸ ਗੱਲ ਨੂੰ ਜ਼ਾਹਰ ਕਰਨ ਵਾਸਤੇ ਦੂਸਰਾ ਜਾਮਾ ਧਾਰਨ ਕਰਕੇ ਗੁਰੂ ਜੀ ਕਈ ਵਰ੍ਹੇ ਤੱਕ ਅਗਿਆਨੀਆਂ ਵਿਚ ਅਗਿਆਨੀਆਂ ਦੀ ਤਰ੍ਹਾਂ ਕਿਰਿਆ ਕਰਦੇ ਰਹੇ। ਜਿਸ ਪ੍ਰਕਾਰ ਚਿੱਕੜ ਵਿਚ ਲਿੱਬੜੇ ਪਸ਼ੂਆਂ ਦਾ ਰਖਵਾਲਾ ਮਾਲਕ ਉਹਨਾਂ ਦਾ ਚਿੱਕੜ ਸਾਫ਼ ਕਰਨ ਲਈ ਉਹਨਾਂ ਪਸ਼ੂਆਂ ਵਿਚ ਰਹਿ ਕੇ ਚਿੱਕੜ ਧੋਣ ਦੀ ਕਿਰਿਆ ਕਰਦਾ ਹੈ, ਜਿਸ ਤਰ੍ਹਾਂ ਲੋਕੀਂ ਕਹਿੰਦੇ ਹਨ ਕਿ ਪਸ਼ੂਆਂ ਨਾਲ ਪਸ਼ੂ ਹੋਣਾ ਪੈਂਦਾ ਹੈ, ਇਸੇ ਤਰ੍ਹਾਂ ਸੰਸਾਰ ਦੇ ਲੋਕਾਂ ਦੀ ਪਸ਼ੂ ਬਿਰਤੀ ਹੋਣ ਕਰਕੇ ਮੋਹ ਦੇ ਚਿੱਕੜ ਵਿਚ ਲਿੱਬੜੇ ਹੋਇਆਂ ਨੂੰ ਗੁਰੂ ਆਪਣੇ ਜੀਵਨ ਦੇ ਕੌਤਕ ਉਪਦੇਸ਼ ਰੂਪੀ ਪਾਣੀ ਨਾਲ ਧੋਣ ਵਾਸਤੇ ਇਹ ਕੌਤਕ ਕਰ ਰਹੇ ਹਨ। ਜਦੋਂ ਸਾਰੀ ਰਾਤ ਜਗਰਾਤਾ ਹੁੰਦਾ ਰਿਹਾ, ਚਾਰ ਘੜੀਆਂ ਰਾਤ ਰਹਿ ਰਹੀ ਸੀ, ਦੇਵੀ ਦੇ ਭਗਤ ਆਪੋ ਆਪਣੇ ਘਰਾਂ ਨੂੰ ਚਲੇ ਗਏ, ਪਾਵਨ ਸ੍ਰੀ ਲਹਿਣਾ ਜੀ ਬਾਹਰ ਇਕ ਛੰਭ ਵਿਚ ਪਾਣੀ ਦਾ ਡਲ ਭਰਿਆ ਹੋਇਆ ਸੀ। ਪੁਰਾਣੇ ਸਮੇਂ ਵਿਚ ਪਾਣੀ ਪੀਣ ਤੇ ਨਹਾਉਣ ਧੋਣ ਦੇ ਲਈ ਟੋਬੇ, ਸਰੋਵਰ, ਵਗਦੇ ਦਰਿਆ ਅਤੇ ਕਿਤੇ-ਕਿਤੇ ਖੂਹ ਇਹਨਾਂ ਥਾਵਾਂ ਤੋਂ ਪਾਣੀ ਵਰਤਿਆ ਜਾਂਦਾ ਸੀ। ਖੁੱਲ੍ਹੇ ਪਾਣੀ ਵਿਚ ਨਹਾਉਣ ਦੇ ਆਦੀ ਲੋਕ ਜਿੱਥੇ ਬਰਸਾਤ ਦਾ ਪਾਣੀ ਇਕੱਠਾ ਹੋਇਆ ਹੁੰਦਾ ਸੀ, ਉਹਦੇ ਵਿਚ ਨਹਾਇਆ ਕਰਦੇ ਸਨ। ਇਸ ਲਈ ਜਦੋਂ ਲਹਿਣਾ ਜੀ ਨਹਾਉਣ ਵਾਸਤੇ ਇਸ ਪਾਣੀ ਦੇ ਛੰਭ ਵਿਚ ਗਏ ਇਸ ਤੋਂ ਪਹਿਲਾਂ ਇਕ ਸੱਜਣ ਸਵਾ ਪਹਿਰ ਰਾਤ ਰਹਿੰਦੀ ਉਠ ਕੇ ਕਿਰਿਆ ਆਦਿ ਕਰਕੇ ਇਸ਼ਨਾਨ ਕਰਕੇ ਸਾਂਈਂ ਨਾਲ ਜੁੜਿਆ ਹੋਇਆ ਸੀ।

ਜਦੋਂ ਲਹਿਣਾ ਜੀ ਉਸ ਛੰਭ ਦੇ ਨੇੜੇ ਪਹੁੰਚੇ ਤਾਂ ਇਕ ਬੜੀ ਮਿੱਠੀ ਅਤੇ ਪਿਆਰੀ ਨਾਮ ਰਸ ਵਿਚ ਭਿੱਜੀ ਧੁਨ ਸੁਣਾਈ ਦਿੱਤੀ, ਜਿਸ ਨੂੰ ਸੁਣ ਕੇ ਲਹਿਣਾ ਜੀ ਗਦ-ਗਦ ਕਰ ਉੱਠੇ। ਰੌਂਗਟੇ ਖੜੇ ਹੋ ਗਏ। ਕੁਝ ਚਿਰ ਧਿਆਨ ਨਾਲ ਸੁਣਦੇ ਰਹੇ। ਸੋਚ ਮੰਡਲ ਵਿਚ ਸੋਚ ਫੁਰੀ ਕਿ ਇਹ ਕੈਸਾ ਰਸ ਹੈ, ਜੋ ਜੀਵਨ ਵਿਚ ਪਹਿਲੀ ਵਾਰ ਪ੍ਰਾਪਤ ਹੋਇਆ ਹੈ। ਦੇਵੀ ਦੇ ਭਗਤਾਂ ਤੋਂ ਬੜੀਆਂ ਭੇਟਾਂ ਸੁਣੀਆਂ ਤੇ ਆਪ ਵੀ ਗਾਈਆਂ, ਹੋਰ ਵੀ ਪੰਡਿਤ ਲੋਕ ਗੀਤਾ ਆਦਿ ਦਾ ਪਾਠ ਕਰਦੇ ਸੁਣੇ ਪਰ ਅਜਿਹਾ ਰਸ ਕਿਤੇ ਨਹੀਂ ਆਇਆ। ਜਦੋਂ ਬਾਣੀ ਦਾ ਪਾਠ ਸਮਾਪਤ ਹੋਇਆ ਤਾਂ ਸ੍ਰੀ ਲਹਿਣਾ ਜੀ ਨੇ ਆਪਣੇ ਹੀ ਉਸ ਨਗਰ ਦੇ ਜਾਣੇ ਪਹਿਚਾਣੇ ਸੱਜਣ ਜਿਸਦਾ ਨਾਮ ਭਾਈ ਜੋਧ ਸੀ ਉਸ ਨੂੰ ਕਿਹਾ ਕਿ ਭਾਈ ਜੋਧ ਜੀ ਤੂੰ ਮੇਰੇ ਜੀਵਨ ਵਿਚ ਅੱਜ ਨਵਾਂ ਰਸ ਭਰ ਦਿੱਤਾ ਹੈ, ਇਹ ਕਿਸ ਦੀ ਬਾਣੀ ਹੈ ਜੋ ਤੂੰ ਪੜ੍ਹ ਰਿਹਾ ਹੈਂ। ਤਾਂ ਅੱਗੋਂ ਭਾਈ ਜੋਧ ਜੀ ਨੇ ਵੈਰਾਗ ਦੇ ਭਰੇ ਨੇਤਰਾਂ ਨਾਲ ਸ੍ਰੀ ਲਹਿਣਾ ਜੀ ਨੂੰ ਦੱਸਿਆ ਕਿ ਇਹ ਬਾਣੀ ਇਸ ਲੋਕ ਦੀ ਨਹੀਂ ਧੁਰਾਂ ਤੋਂ ਆਈ ਹੈ। ਤਾਂ ਸ੍ਰੀ ਲਹਿਣਾ ਜੀ ਨੇ ਪੁੱਛਿਆ ਕਿ ਇਸ ਬਾਣੀ ਦੇ ਆਉਣ ਦਾ ਵੀ ਕੋਈ ਰਾਹ ਹੋਵੇਗਾ ਕਿ ਕਿਸ ਦੁਆਰਾ ਆਈ ਹੈ। ਤਾਂ ਭਾਈ ਜੋਧ ਜੀ ਨੇ ਕਿਹਾ ਕਿ ਜਿਸ ਦੁਆਰਾ ਆਈ ਹੈ ਉਹ ਵੀ ਇਸ ਲੋਕ ਦਾ ਨਹੀਂ ਧੁਰਾਂ ਤੋਂ ਹੀ ਆਇਆ ਹੈ। ਸ੍ਰੀ ਲਹਿਣਾ ਜੀ ਨੇ ਪੁੱਛਿਆ ਧੁਰਾਂ ਤੋਂ ਆਇਆ ਇਸ ਧਰਤੀ ਤੇ ? ਜੋਧ ਜੀ ਨੇ ਕਿਹਾ ਹਾਂ, ਇਸ ਧਰਤੀ ਦਾ ਭਾਰ ਹਰਨ ਵਾਸਤੇ ਜੀਵਾਂ ਦੀ ਕਲਿਆਣ ਵਾਸਤੇ ਆਪ ਕਰਤਾਰ ਇਸ ਧਰਤੀ ਤੇ ਮਨੁੱਖੀ ਜਾਮੇ ਵਿਚ ਵਿਚਰ ਰਿਹਾ ਹੈ। ਇਹ ਉਸਦੀ ਰਸਨਾ ਦੁਆਰਾ ਪ੍ਰਗਟ ਹੋਈ ਬਾਣੀ ਹੈ ਜਿਸਦਾ ਨਾਮ ਸ੍ਰੀ ਜਪੁਜੀ ਸਾਹਿਬ ਹੈ। ਇਹ ਸੁਣ ਕੇ ਭਾਈ ਲਹਿਣਾ ਜੀ ਦਾ ਮਨ ਖਿੱਚਿਆ ਗਿਆ। ਅਣਡਿੱਠੇ ਪ੍ਰੀਤਮ ਨਾਲ ਨਿਹੁੰ ਜੁੜਿਆ। ਮਿਲਣ ਦੀ ਕਾਂਖਾ ਪੈਦਾ ਹੋ ਗਈ। ਥਹੁ ਟਿਕਾਣਾ ਪੁੱਛਿਆ, ਇਹ ਧੁਰਾਂ ਤੋਂ ਆਇਆ ਇਹ ਪਾਵਨ ਸਰੂਪ ਕਰਤਾਰ ਕਿਸ ਥਾਂ ਤੇ ਭਾਗ ਲਾ ਰਿਹਾ ਹੈ ? ਤਾਂ ਭਾਈ ਜੋਧ ਜੀ ਨੇ ਦੱਸਿਆ ਕਿ ਸ੍ਰੀ ਲਹਿਣਾ ਜੀ ਇਹ ਕਰਤਾਰ ਕਰਤਾਰਪੁਰੇ ਵੱਸ ਰਿਹਾ ਹੈ। ਜੈਸਾ ਕਿ ਪੰਜਵੇਂ ਜਾਮੇ ਵਿਚ ਗੁਰੂ ਜੀ ਦਾ ਬਚਨ ਹੈ -

*ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ॥*

(ਬਿਲਾਵਲੁ ਮਹਲਾ ੫,ਅੰਗ ੮੧੬)

ਭਾਵੇਂ ਇਸ ਦਾ ਅੰਤਰੀਵ ਭਾਵ ਸਤਸੰਗਤਿ ਰੂਪੀ ਕਰਤਾਰਪੁਰ ਤੋਂ ਹੈ, ਪਰ ਵਾਹਝ ਅਰਥ 'ਚ ਸਪੱਸ਼ਟ ਹੈ ਕਿ ਸਤਿਗੁਰੂ ਜੀ ਨੇ ਦਰਿਆ ਰਾਵੀ ਤੇ ਵਸੇ ਉਸ ਕਰਤਾਰਪੁਰ ਦੀ ਗੱਲ ਕੀਤੀ ਹੈ ਕਿ ਜਿੱਥੇ ਸ਼ਾਂਤ ਆਤਮਾ ਬਾਬੇ ਬੁੱਢੇ ਜੈਸੇ ਗੁਰਮੁਖ ਗੁਰੂ ਸਾਹਿਬ ਕੋਲ ਰਹਿੰਦੇ ਸਨ। ਇਹ ਸਾਰੀ ਵਾਰਤਾ ਸੁਣ ਕੇ ਸ੍ਰੀ ਲਹਿਣਾ ਜੀ ਦੇ ਮਨ ਵਿਚ ਵੱਸ ਗਈ। ਕਹਿਣ ਲੱਗੇ

ਭਾਈ ਜੋਧ ਉਹਨਾਂ ਦਾ ਨਾਮ ਕੀ ਹੈ ? ਤਾਂ ਭਾਈ ਜੋਧ ਜੀ ਨੇ ਦੱਸਿਆ ਕਿ ਉਹਨਾਂ ਦਾ ਨਾਮ ਸ੍ਰੀ ਗੁਰੂ ਨਾਨਕ ਦੇਵ ਜੀ ਹੈ। ਨਾਨਕ ਸ਼ਬਦ ਸੁਣਦਿਆਂ ਆਪ-ਮੁਹਾਰੇ ਸ੍ਰੀ ਨਾਨਕ ਸ੍ਰੀ ਨਾਨਕ ਸ੍ਰੀ ਨਾਨਕ ਕਹਿੰਦਿਆਂ ਰੋਮ ਪੁਲਕਾਵਲੀ ਹੋ ਗਈ। ਕਹਿਣ ਲੱਗੇ ਭਾਈ ਜੋਧ ਪਤਾ ਨਹੀਂ ਕਿਉਂ ਨਾਮ ਸੁਣਦਿਆਂ ਨਾਮੀਂ ਅੰਤਰਆਤਮੇ ਆਪਣਾ ਪ੍ਰਤੀਤ ਹੋਣ ਲੱਗ ਪਿਆ ਹੈ ਕਿ ਜਿਵੇਂ ਮੈਂ ਉਹਨਾਂ ਦਾ ਅਤੇ ਉਹ ਮੇਰੇ ਹੋਣ, ਇਹ ਕਹਿ ਕੇ ਉੱਠ ਖੜੇ ਹੋ ਗਏ। ਕਹਿਣ ਲੱਗੇ ਕੁਝ ਵੀ ਹੋਵੇ ਉਹਨਾਂ ਦੇ ਐਤਕੀ ਦਰਸ਼ਨ ਜ਼ਰੂਰ ਕਰਾਂਗੇ। ਕੁਝ ਸਮੇਂ ਬਾਅਦ ਹੌਲੀ-ਹੌਲੀ ਉਹ ਦਿਨ ਨੇੜੇ ਆ ਗਿਆ ਜਦੋਂ ਦੇਵੀ ਦੇ ਦਰਸ਼ਨਾਂ ਲਈ ਸੰਗ ਨੇ ਤੁਰਨਾ ਸੀ। ਜਦੋਂ ਤੁਰਨ ਦੀ ਤਿਆਰੀ ਹੋ ਗਈ ਤਾਂ ਭਾਈ ਲਹਿਣਾ ਜੀ ਨੇ ਪਹਿਲੇ ਕਰਤਾਰਪੁਰ ਜਾ ਕੇ ਗੁਰੂ ਨਾਨਕ ਨੂੰ ਮਿਲਣ ਦੀ ਸਲਾਹ ਪੱਕੀ ਕਰ ਲਈ ਸੀ। ਇਸ ਲਈ ਪਹਿਲਾਂ ਕਰਤਾਰਪੁਰ ਅੱਪੜੇ। ਜਦੋਂ ਕਰਤਾਰਪੁਰ ਸੰਗ ਨੇ ਬਾਹਰਵਾਰ ਡੇਰਾ ਕੀਤਾ ਤਾਂ ਲਹਿਣਾ ਜੀ ਘੋੜੀ ਤੇ ਸਵਾਰ ਗੁਰੂ ਨਾਨਕ ਨੂੰ ਮਿਲਣ ਲਈ ਚੱਲ ਪਏ। ਜਿਵੇਂ ਭਾਈ ਗੁਰਦਾਸ ਜੀ ਕਥਨ ਕਰਦੇ ਹਨ-

*ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,*
*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥*

(ਭਾਈ ਗੁਰਦਾਸ ਜੀ, ਕਬਿੱਤ ੧੧੧/੧)

ਭਾਈ ਗੁਰਦਾਸ ਜੀ ਨੇ ਗੁਰੂ ਅਤੇ ਸਿੱਖਾਂ ਦੀਆਂ ਇਹੋ ਜਿਹੀਆਂ ਮਿਲਾਪੜੀਆਂ ਘੜੀਆਂ ਨੂੰ ਮੁੱਖ ਰੱਖ ਕੇ ਇਹੋ ਜਿਹੇ ਸ਼ਬਦ ਉਚਾਰਨ ਕੀਤੇ ਹਨ, ਪਿਛਲੇ ਸਮੇਂ ਵਿਚ ਬਸਤੀਆਂ ਥੋੜ੍ਹੀਆਂ ਤੇ ਜੰਗਲ ਬਹੁਤ ਹੋਇਆ ਕਰਦੇ ਸਨ। ਭਾਈ ਲਹਿਣਾ ਜੀ ਸੋਚ ਰਹੇ ਸਨ ਕਿ ਧਰਮਸਾਲ ਦਾ ਰਸਤਾ ਕਿੱਧਰ ਨੂੰ ਹੈ ਜਿੱਥੇ ਗੁਰੂ ਨਾਨਕ ਜੀ ਬਿਰਾਜਦੇ ਹਨ। ਗੁਰੂ ਨਾਨਕ ਸਾਹਿਬ ਸਰਬ ਘਟਾ ਜਾਨਣਹਾਰ ਕਿ ਲਹਿਣਾ ਜੀ ਕਿਸੇ ਹੋਰ ਤੋਂ ਰਸਤਾ ਕਿਉਂ ਪੁੱਛਣ, ਕਿਉਂਕਿ ਲਹਿਣਾ ਜੀ ਨੂੰ ਰਸਤਾ ਦੱਸਣ ਦੀ ਧੁਰਾਂ ਤੋਂ ਡਿਊਟੀ ਮੇਰੀ ਹੈ। ਰਸਤਾ ਭਾਵੇਂ ਪਰਮਾਰਥੀ ਹੈ ਭਾਵੇਂ ਸੰਸਾਰੀ, ਆਪਣਾ ਸਮਝ ਕੇ ਅੰਤਰਜਾਮੀ ਗੁਰੂ ਭਾਈ ਲਹਿਣੇ ਦੇ ਚਿੱਤ ਨੂੰ ਜਾਣ ਕੇ-

*ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ॥*

(ਆਸਾ ਮ: ੫, ਅੰਗ ੩੮੧)

"ਮਹਿਮਾ ਪ੍ਰਕਾਸ਼ ਵਾਰਤਕ ਵਿਚ ਲਿਖਿਆ ਹੈ, 'ਜੋ ਚਲਾਂ ਮੇਰੇ ਰਾਜ ਕਾ ਧਨੀ ਆਇਆ ਹੈ ਲੈ ਆਵਾਂ, ਇਹ ਕਹਿ ਕੇ ਉੱਠੇ ਚੱਲੇ ਰਸਤੇ ਮੇਂ ਆਣ ਕੇ ਖੜੇ ਹੋਏ।'

(ਮਹਿਮਾ ਪ੍ਰਕਾਸ਼, ਪੰਨਾ ੧੧)

ਦੇਖੋ ਕੈਸੀ ਅਸਚਰਜ ਬਾਤ ਹੈ ਗੁਰੂ ਸਿੱਖ ਨੂੰ ਲੈਣ ਆ ਰਿਹਾ ਹੈ। ਲਹਿਣਾ ਜੀ ਦੇ ਨੇਤਰ ਤਰਬਤਰ ਸੂਰਤ ਆਪਣੇ ਗੁਰੂ ਨਾਨਕ ਦੇ ਮਿਲਣ ਦੇ ਚਾਅ ਵਿਚ ਮਦਹੋਸ਼ ਹੋ ਰਹੀ ਹੈ। ਸਤਿਗੁਰੂ ਜੀ ਨੂੰ ਅੱਖਾਂ ਨਾਲ ਤੱਕ ਵੀ ਲਿਆ, ਬਸ ਐਨਾ ਹੀ ਭਾਸਿਆ ਕਿ ਕੋਈ ਪਿਆਰਾ ਠੰਡਾ ਸੱਜਣ ਖੜਾ ਹੈ। ਉਹਨਾਂ ਤੋਂ ਨਿਮਰਤਾ ਨਾਲ ਗੁਰੂ ਨਾਨਕ ਦਾ ਟਿਕਾਣਾ ਪੁੱਛਿਆ। ਬੜੇ ਹਿਤ ਪਿਆਰ ਨਾਲ ਗੁਰੂ ਨਾਨਕ ਨੇ ਕਿਹਾ ਕਿ ਹੇ ਪੁਰਖਾ ! ਜੇ ਤੂੰ ਮਿਲਣਾ ਚਾਹੁੰਦਾ ਹੈਂ ਮੇਰੇ ਪਿੱਛੇ-ਪਿੱਛੇ ਘੋੜੀ ਲੈ ਆ, ਮੈਂ ਤੈਨੂੰ ਰਸਤਾ ਦੱਸਣ ਲਈ ਹੀ ਖੜਾ ਹਾਂ। ਗੁਰੂ ਨਾਨਕ ਸਾਹਿਬ ਪੈਦਲ ਤੁਰਦੇ ਗਏ। ਭਾਈ ਲਹਿਣਾ ਜੀ ਘੋੜੀ ਤੇ ਬੈਠੇ ਬਿਠਾਏ ਧਰਮਸਾਲ ਦੇ ਨੇੜੇ ਪਹੁੰਚੇ। ਤਾਂ ਗੁਰੂ ਨਾਨਕ ਸਾਹਿਬ ਨੇ ਆਖਿਆ ਕਿ ਹੇ ਪੁਰਖਾ ! ਉਹ ਸਾਹਮਣੇ ਬ੍ਰਿਛ ਨਾਲ ਘੋੜੀ ਬੰਨ੍ਹ ਦਿਉ। ਹੱਥ ਦਾ ਇਸ਼ਾਰਾ ਕਰਕੇ ਦੱਸਿਆ। ਉਹ ਸਾਹਮਣੇ ਧਰਮਸਾਲ ਹੈ, ਜਿੱਥੇ ਪਰਮੇਸ਼ਰ ਜੀ ਦੇ ਪਿਆਰੇ ਪਰਮੇਸ਼ਰ ਦੇ ਪਿਆਰ ਵਿਚ ਜੁੜ ਬੈਠੇ ਹਨ, ਉਹਨਾਂ ਵਿਚ ਤੁਸੀਂ ਵੀ ਜੁੜ ਬੈਠੋ। ਉਹ ਮਨੋਰਥ ਉਥੇ ਹੀ ਪੂਰਾ ਹੋਵੇਗਾ ਜਿਸ ਨੂੰ ਲੈ ਕੇ ਘਰੋਂ ਚੱਲੇ ਹੋ। ਇਹ ਕਹਿ ਕੇ ਸਤਿਗੁਰੂ ਜੀ ਧਰਮਸਾਲ ਦੇ ਪਿਛਲੇ ਪਾਸੇ ਪੰਜ ਇਸ਼ਨਾਨਾ ਕਰਕੇ ਸੰਗਤ 'ਚ ਆਉਣ ਲਈ ਤਿਆਰ ਹੋਣ ਲੱਗੇ ਤੇ ਭਾਈ ਲਹਿਣਾ ਜੀ ਘੋੜੀ ਬੰਨ੍ਹ ਕੇ ਸੰਗਤ ਵਿਚ ਆਣ ਬਿਰਾਜੇ। ਜਦੋਂ ਗੁਰੂ ਨਾਨਕ ਸਾਹਿਬ ਧਰਮਸਾਲ ਦੇ ਪਿਛਲੇ ਰਸਤੇ 'ਚ ਪ੍ਰਵੇਸ਼ ਕਰ ਗਏ ਤਾਂ ਸਾਰੀ ਸੰਗਤ ਹੱਥ ਜੋੜ ਕੇ ਨਮਸ਼ਕਾਰ ਕਰਨ ਲਈ ਖੜੀ ਹੋ ਗਈ

ਤੇ ਨਾਲ ਭਾਈ ਲਹਿਣਾ ਜੀ ਵੀ ਖੜੇ ਹੋ ਗਏ। ਅਦਬ ਸਹਿਤ ਸਭ ਨੇ ਸੀਸ ਝੁਕਾਏ। ਜੈਸਾ ਕਿ ਫੁਰਮਾਨ ਹੈ :-

*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥ ੭॥*

(ਰਾਮਕਲੀ ਕੀ ਵਾਰ, ਅੰਗ ੯੬੮)

ਗੁਰੂ ਸਾਹਿਬ ਆਪਣੇ ਆਸਣ ਤੇ ਸੁਸ਼ੋਭਿਤ ਹੋ ਗਏ। ਤਾਂ ਭਾਈ ਲਹਿਣਾ ਜੀ ਦੀ ਹੈਰਾਨੀ ਦਾ ਕੋਈ ਹੱਦ ਬੰਨਾ ਨਾ ਰਿਹਾ। ਬੁੱਧ ਤੋਂ ਇਹ ਨਿਰਣਾ ਨਹੀਂ ਹੋ ਰਿਹਾ ਕਿ ਏਹੀ ਗੁਰੂ ਨਾਨਕ ਹਨ ਜਾਂ ਮੈਨੂੰ ਬਾਹਰ ਤੋਂ ਲੈ ਕੇ ਆਉਣ ਵਾਲਾ ਇਹਨਾਂ ਦਾ ਕੋਈ ਹਮਸ਼ਕਲ ਸਿੱਖ ਹੈ ਜਾਂ ਏਹੀ ਹਨ। ਜਦੋਂ ਆਪ ਕਿਸੇ ਸਿੱਟੇ ਤੇ ਨਾ ਪਹੁੰਚ ਸਕੇ ਤਾਂ ਕੋਲ ਬੈਠੇ ਗੁਰਸਿੱਖਾਂ ਦੀ ਮਦਦ ਲੈਣਾ ਕੀਤੀ ਕਿ ਗੁਰੂ ਪਿਆਰਿਓ ਮੈਂ ਅੱਜ ਪਹਿਲੇ ਦਿਨ ਸੰਗਤ ਵਿਚ ਆਇਆ ਹਾਂ ਤੇ ਅਨਜਾਣ ਹਾਂ। ਮੈਨੂੰ ਇਹ ਦੱਸੋ ਕਿ ਗੁਰੂ ਦੀ ਸ਼ਕਲ ਵਰਗਾ ਕੋਈ ਹੋਰ ਸਿੱਖ ਹੈ ਤਾਂ ਅੱਗੋਂ ਗੁਰਸਿੱਖਾਂ ਨੇ ਕਿਹਾ ਕਿ ਭਾਈ ਗੁਰੂ ਵਰਗਾ ਇਸ ਲੋਕ ਵਿਚ ਤਾਂ ਕੀ ਦੇਵ ਪੁਰੀ ਵਿਚ ਵੀ ਕੋਈ ਦੇਵਤਾ ਨਹੀਂ ਹੈ।

*ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥ ੧॥*

(ਅੰਗ ੧੧੪੨)

ਸੋ ਇਸ ਲਈ ਇਹ ਤਾਂ ਭੁੱਲ ਕੇ ਵੀ ਨਹੀਂ ਹੋ ਸਕਦਾ ਕਿ ਰਚਨਹਾਰ ਨੇ ਕੋਈ ਇਹੋ ਜਿਹਾ ਕੋਈ ਹੋਰ ਸਰੀਰ ਰਚ ਦਿੱਤਾ ਹੋਵੇ। ਭਾਈ ਲਹਿਣਾ ਜੀ ਨੂੰ ਸਮਝ ਆ ਗਈ ਕਿ ਬਾਹਰੋਂ ਲਿਆਉਣ ਵਾਲੇ ਕੋਈ ਹੋਰ ਨਹੀਂ, ਵਾ ਕਈ ਗੁਰਸਿੱਖ ਕਹਿ ਰਹੇ ਸਨ :-

*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥*

(ਅੰਗ ੮੫੮)

ਇਹ ਸੋਚਦਿਆਂ ਹੀ ਭਾਈ ਲਹਿਣਾ ਜੀ ਦੇ ਨੇਤਰ ਵੈਰਾਗ ਜਲ ਨਾਲ ਭਰ ਗਏ, ਉੱਠ ਕੇ ਖੜੇ ਹੋ ਗਏ, ਗਲ ਵਿਚ ਪੱਲਾ ਪਾਇਆ, ਹੋਈ ਬੇਅਦਬੀ ਦੀ ਭੁੱਲ ਬਖ਼ਸ਼ਾਉਣ ਲਈ ਅੱਗੇ ਵਧਣਾ ਚਾਹੁੰਦੇ ਹਨ ਪਰ ਹੌਂਸਲਾ ਨਹੀਂ ਪੈਂਦਾ। ਸਤਿਗੁਰੂ ਜੀ ਭਾਈ ਲਹਿਣੇ ਵਲ ਤੱਕ ਕੇ ਕਹਿਣ ਲੱਗੇ ਸਿੱਖਾ ਬੇਚੈਨ ਕਿਉਂ ਹੈਂ, ਅੱਖਾਂ ਵਿਚ ਆਂਸੂੰ ਕਿਉਂ ਹਨ ? ਆ ਮੇਰੇ ਕੋਲ, ਤੇਰੀ ਉਡੀਕ ਵਿਚ ਤਾਂ ਮੈਂ ਚਿਰਾਂ ਦਾ ਸੀ। ਭਾਈ ਲਹਿਣਾ ਜੀ ਥਿੜਕਦੇ ਪੈਰਾਂ ਨਾਲ ਅੱਗੇ ਵਧੇ, ਗੁਰੂ ਨਾਨਕ ਦੇ ਚਰਨਾਂ ਤੇ ਸਿਰ ਰੱਖਿਆ। ਗਲੇ ਤੋਂ ਆਵਾਜ਼ ਨਹੀਂ ਨਿਕਲ ਰਹੀ। ਗੁਰੂ ਨਾਨਕ ਦੇ ਮਿੱਠੇ ਚਰਨਾਂ ਦਾ ਰਸ ਆ ਰਿਹਾ ਹੈ, ਜੈਸਾ ਕਿ ਪੰਜਵੇਂ ਜਾਮੇ 'ਚ ਬਚਨ ਹੈ।

*ਮਾਈ ਚਰਨ ਗੁਰ ਮੀਠੇ॥*

*ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ॥*

(ਅੰਗ ੭੧੭)

ਜਦੋਂ ਇਸ ਰਸ ਦਾ ਅਤੇ ਅੰਦਰੋਂ ਉੱਠੀਆਂ ਵੈਰਾਗ ਦੀਆਂ ਕਾਂਗਾਂ ਦਾ ਸੰਮਿਲਤ ਰਸ ਆ ਰਿਹਾ ਸੀ ਤਾਂ ਗੁਰੂ ਨਾਨਕ ਜੀ ਬੋਲੇ ਪੁਰਖਾ ਤੂੰ ਰੋ ਕਿਉਂ ਰਿਹਾ ਹੈਂ ? ਕੀ ਦੁੱਖ ਹੈ ਤੈਨੂੰ ? ਤਾਂ ਸ੍ਰੀ ਲਹਿਣਾ ਜੀ ਬੋਲੇ ਮਹਾਰਾਜ ਮੇਰੇ ਕੋਲੋਂ ਐਸੀ ਭੁੱਲ ਹੋ ਗਈ ਹੈ ਸ਼ਾਇਦ ਜਿਸਦਾ ਪ੍ਰਾਸ਼ਚਿਤ ਕੋਈ ਨਹੀਂ ਹੈ। ਸੰਸਾਰ ਦੇ ਮਾਲਕਾ ਤੂੰ ਪੈਦਲ ਮੈਂ ਹੰਕਾਰੀ ਘੋੜੀ ਤੇ ਚੜ੍ਹਿਆ। ਜੇ ਮੈਨੂੰ ਇਸ ਗੱਲ ਦਾ ਪਤਾ ਹੁੰਦਾ ਕਿ ਇਹ ਮੇਰਾ ਪਿਆਰਾ ਗੁਰੂ ਨਾਨਕ ਹੀ ਹੈ ਜੋ ਮੈਨੂੰ ਲੈਣ ਲਈ ਆਪ ਆਇਆ ਹੈ। ਭਾਵੇਂ ਭਾਰ ਤਾਂ ਮਨ ਤੇ ਤਾਂ ਵੀ ਪੈਂਦਾ ਕਿ ਚਾਕਰ ਨੂੰ ਲੈਣ ਲਈ ਮਾਲਕ ਆਪ ਆਵੇ, ਪਰ ਹੁਣ ਤਾਂ ਚਾਕਰ ਤੋਂ ਮਾਲਕ ਦੀ ਬੇਅਦਬੀ ਹੋ ਗਈ ਹੈ। ਇਸ ਲਈ ਇਹ ਭਾਰ ਇਹ ਕਰਜ਼ਾ ਜੇ ਕਈ ਜਨਮ ਧਾਰ ਕੇ ਸੇਵਾ ਕਰਦਾ ਰਹਾਂ ਤਾਂ ਵੀ ਕਰਜ਼ਾ ਨਹੀਂ ਉਤਰੇਗਾ। ਤਾਂ ਗੁਰੂ ਨਾਨਕ ਹੱਸ ਕੇ ਬੋਲੇ ਸਿੱਖਾ ਅਦਬ ਬੇਅਦਬੀ ਦਾ ਝਗੜਾ ਛੱਡ ਕੇ ਮੈਨੂੰ ਆਪਣਾ ਨਾਮ ਦੱਸ ਕਿ ਤੇਰਾ ਨਾਮ ਕੀ ਹੈ, ਕਿਉਂਕਿ ਕੌਣ ਅਦਬ ਕਿਸਦਾ ਅਦਬ ਸਭ ਇਕੋ ਹੀ ਮਾਲਕ ਦੇ ਪੈਦਾ ਕੀਤੇ ਹੋਏ ਹਨ। ਭਾਈ ਲਹਿਣਾ

ਜੀ ਨੇ ਥਿੜਥਿੜਾਉਂਦੀ ਆਵਾਜ਼ 'ਚ ਕਿਹਾ ਕਿ ਮੇਰਾ ਨਾਮ ਲਹਿਣਾ ਹੈ। ਖਹਿਰਿਆਂ ਦੀ ਖਡੂਰ ਨਿਵਾਸ ਰੱਖਦਾ ਹਾਂ। ਤਾਂ ਗੁਰੂ ਨਾਨਕ ਜੀ ਹੱਸ ਕੇ ਬੋਲੇ ਲੈ, ਫੇਰ ਕਿਉਂ ਰੋਂਦਾ ਹੈਂ, ਸੱਜਣਾ ਲੈਣ ਵਾਲੇ ਹਮੇਸ਼ਾਂ ਘੋੜੀਆਂ ਤੇ ਹੀ ਆਇਆ ਕਰਦੇ ਹਨ। ਦੇਣ ਵਾਲੇ ਪੈਦਲ ਹੀ ਤੁਰਿਆ ਕਰਦੇ ਹਨ। ਤੇਰਾ ਨਾਮ ਲਹਿਣਾ ਤੂੰ ਲੈਣਾ ਮੈਂ ਦੇਣਾ, ਇਹ ਕਹਿ ਕੇ ਘੁੱਟ ਛਾਤੀ ਨਾਲ ਲਾਇਆ।

*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*

(ਰਾਮਕਲੀ ਕੀ ਵਾਰ, ਅੰਗ ੯੬੭)

ਤਾਂ ਭਾਈ ਲਹਿਣਾ ਜੀ ਨੇ ਕਿਹਾ, ਦਾਤਿਆ ! ਭੁੱਲ ਕਰਨ ਵਾਲਾ ਜਦੋਂ ਕੋਈ ਭੁੱਲ ਕਰਦਾ ਹੈ ਗਿਣ ਕੇ ਨਹੀਂ, ਭੁੱਲ ਦਰ ਭੁੱਲ ਕਰਦਾ ਹੀ ਜਾਂਦਾ ਹੈ। ਮੈਂ ਆਪ ਦੇ ਲਈ ਕੋਈ ਦਰਸ਼ਨੀ ਭੇਟ ਨਹੀਂ ਲੈ ਕੇ ਆਇਆ, ਭੇਟਾ ਤੋਂ ਬਿਨਾਂ ਵੀ ਮੱਥਾ ਟੇਕਣਾ ਬੇਅਦਬੀ ਹੈ। ਇਸ ਲਈ 'ਦੋਇ ਕਰ ਜੋੜਿ' ਬੇਨਤੀ ਹੈ ਕਿ ਹੁਣ ਤੱਕ ਮੈਂ ਆਪਣੇ ਤੇ ਆਪਣੇ ਪਰਿਵਾਰ ਲਈ ਜੀਆ ਹਾਂ, ਇਹ ਜ਼ਿੰਦਗੀ ਮੇਰੀ ਤੇ ਮੇਰੇ ਪਰਿਵਾਰ ਦੀ ਸੀ ਪਰ ਅੱਜ ਤੋਂ ਬਾਅਦ ਜਿਤਨੀ ਜ਼ਿੰਦਗੀ ਬਾਕੀ ਹੈ ਉਹ ਜ਼ਿੰਦਗੀ ਤੇ ਜ਼ਿੰਦਗੀ ਦੇ ਸੁਆਸ ਅਤੇ ਸਰੀਰ ਸਭ ਆਪ ਜੀ ਦੇ ਚਰਨਾਂ ਵਿਚ ਇਹ ਦਰਸ਼ਨੀ ਭੇਟ ਚੜ੍ਹਾਉਂਦਾ ਹਾਂ। ਹੁਣ ਮੇਰੇ ਲਈ ਅਤੇ ਮੇਰੇ ਪਰਿਵਾਰ ਲਈ ਕੁਝ ਵੀ ਨਹੀਂ ਬਚਿਆ, ਸਭ ਕੁਝ ਤੁਹਾਡਾ ਹੈ।

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*

(ਰਾਮਕਲੀ ਮਹਲਾ ੩, ਅੰਗ ੯੧੮)

ਤਾਂ ਗੁਰੂ ਨਾਨਕ ਸਾਹਿਬ ਨੇ ਕਿਹਾ ਜਦੋਂ ਸਿੱਖ ਕੋਲ ਆਪਣੇ ਲਈ ਕੁਝ ਵੀ ਨਾ ਰਹੇ, ਉਦੋਂ ਹੀ ਸਭ ਕਾਸੇ ਦਾ ਮਾਲਕ ਹਿਰਦੇ ਵਿਚ ਵੱਸਦਾ ਹੈ। ਲਹਿਣਿਆਂ ਤੂੰ ਜੀਵਨ ਦੀ ਬਾਜ਼ੀ ਜਿੱਤ ਗਿਆ। ਤੇਰਾ ਜੀਵਨ ਮੇਰੇ ਸਿੱਖਾਂ ਲਈ ਆਦਰਸ਼ਕ ਜੀਵਨ ਹੋਏਗਾ। ਜਿੱਥੇ ਜੀਵਨ ਦੀਆਂ ਸੇਧਾਂ ਮਿਲਣਗੀਆਂ। ਤਾਂ ਗੁਰੂ ਜੀ ਨੇ ਕਿਹਾ, ਸੰਗੀਆਂ ਨੂੰ ਦੱਸ ਕਿ ਆਵੋ ਜੋ ਤੁਹਾਡੀ ਉਡੀਕ ਕਰ ਰਹੇ ਹਨ। ਸ੍ਰੀ ਲਹਿਣਾ ਜੀ ਨੇ ਆਪਣੇ ਸੰਗੀਆਂ ਨੂੰ ਜਾ ਕੇ ਸਾਫ-ਸਾਫ ਕਹਿ ਦਿੱਤਾ ਕਿ ਭਾਈ ਮੈਂ ਤਾਂ ਜਿੱਥੇ ਆਉਣਾ ਸੀ ਆ ਗਿਆ ਹਾਂ। ਇਸ ਦਰ ਨੂੰ ਛੱਡ ਕੇ ਮੈਂ ਕਿਤੇ ਹੋਰ ਨਹੀਂ ਜਾਵਾਂਗਾ। ਤੁਹਾਡੀ ਮਰਜ਼ੀ ਇੱਥੇ ਰਹੋ, ਵਾਪਸ ਜਾਵੋ, ਦੇਵੀ ਦੇ ਜਾਉ। ਇਹ ਕਹਿ ਕੇ ਗੁਰੂ ਨੂੰ ਸਮਰਪਿਤ ਹੋ ਗਏ। ਭਾਈ ਲਹਿਣਾ ਜੀ ਦੇ ਜਨਮ ਧਾਰਨ ਦਾ ਮਨੋਰਥ ਗੁਰੂ ਧਾਰਨ ਕਰਕੇ ਸਫਲ ਹੋ ਗਿਆ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਗੁਰਤਾ ਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ

ਦੂਸਰੇ ਪਾਤਿਸ਼ਾਹ ਦੇ ਗੁਰੂ ਹੋਣ ਦਾ ਪ੍ਰਸੰਗ ਲਿਖਣ ਤੋਂ ਪਹਿਲਾਂ ਇਹ ਲਿਖਣਾ ਜ਼ਰੂਰੀ ਹੈ ਕਿ ਆਪ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਸੀ। ਪਿਛਲੇ ਪ੍ਰਸੰਗ ਵਿਚ ਆਪ ਜੀ ਦੇ ਪਹਿਲੇ ਨਗਰ ਮੱਤੇ ਦੀ ਸਰਾਂ ਜੋ ਅੱਜ-ਕੱਲ੍ਹ ਨਾਂਗੇ ਦੀ ਸਰਾਂ ਕਿਹਾ ਜਾਂਦਾ ਹੈ, ਉਥੇ ਖਡੂਰ ਸਾਹਿਬ ਆ ਕੇ ਵੱਸਣ ਦਾ ਸਾਰਾ ਪ੍ਰਸੰਗ ਦੂਸਰੇ ਪਾਤਸ਼ਾਹ ਜੀ ਦੇ ਅਵਤਾਰ ਧਾਰਨ ਪ੍ਰਕਰਣ ਵਿਚ ਆ ਚੁੱਕਾ ਹੈ। ਅਵਤਾਰ ਧਾਰਨ ਤੋਂ ਗੁਰੂ ਸ਼ਰਨ ਵਿਚ ਆਉਣ ਦਾ ਸਾਰਾ ਵੇਰਵਾ ਪਹਿਲੇ ਪ੍ਰਸੰਗ ਵਿਚ ਆਉਣ ਕਰਕੇ ਦੁਹਰਾਇਆ ਨਹੀਂ ਹੈ। ਪਰ ਸੰਖੇਪ ਨਾਲ ਇਤਨਾ ਹੀ ਕਹਿਣਾ ਜ਼ਰੂਰੀ ਹੈ ਕਿ ਆਪ ਦੇ ਪਿਤਾ ਫੇਰੂ ਮੱਲ ਜੀ ਜੋ ਦੇਵੀ ਦੇ ਉਪਾਸ਼ਕ ਸਨ ਉਹ ੧੫੨੬ ਵਿੱਚ ਪਰਲੋਕ ਸਿਧਾਰ ਗਏ। ਪਿਤਾ ਵਾਲੀਆਂ ਜ਼ੁੰਮੇਵਾਰੀਆਂ, ਪਰਿਵਾਰ ਦਾ ਪਾਲਣ-ਪੋਸ਼ਣ ਦਾ ਭਾਰ ਆਪ ਜੀ ਦੇ ਜ਼ੁੰਮੇ ਆ ਗਿਆ। ਇਹੋ ਜਿਹਾ ਭਾਰ ਤਾਂ ਹਰ ਪੁੱਤਰ ਨੂੰ ਪਿਤਾ ਦੇ ਜਾਣ ਤੋਂ ਬਾਅਦ ਚੁੱਕਣਾ ਹੀ ਪੈਂਦਾ ਹੈ। ਇਸ ਦੇ ਨਾਲ-ਨਾਲ ਜੇ ਪਿਤਾ ਕੁਝ ਧਾਰਮਿਕ ਜਾਂ ਰਾਜਨੀਤਿਕ ਜ਼ੁੰਮੇਵਾਰੀਆਂ ਵਾਲਾ ਹੋਵੇ ਇਹ ਭਾਰ ਵੀ ਸੰਤਾਨ ਦੇ ਜ਼ੁੰਮੇ ਹੀ ਆਉਂਦਾ ਹੈ। ਪਿਤਾ ਦੇਵੀ ਦੇ ਉਪਾਸ਼ਕਾਂ ਵਿਚੋਂ ਮੁਖੀ ਸਨ। ਇਸ ਲਈ ਲਹਿਣਾ ਜੀ ਦੇਵੀ ਦੇ ਭਗਤਾਂ ਦੇ ਮੁਖੀ ਬਣਕੇ ਦੇਵੀ ਪੂਜਾ ਲਈ ਜਵਾਲਾਮੁਖੀ (ਕਾਂਗੜਾ) ਦੀ ਯਾਤਰਾ ਕਰਦੇ ਸਨ। ਸੰਨ ੧੫੩੨ ਈ: ਨੂੰ ਪਹਿਲੀ ਵਾਰ ਗੁਰੂ ਨਾਨਕ ਦਾ ਮਿਲਾਪ ਕਰਤਾਰਪੁਰ ਸਾਹਿਬ ਵਿਖੇ ਹੋਇਆ, ਜਿਸਦਾ ਪ੍ਰਸੰਗ ਵੇਰਵੇ ਨਾਲ ਮੁੱਢ ਵਿਚ ਆ ਗਿਆ ਹੈ। ਇੱਥੇ ਕੇਵਲ ਗੁਰਤਾ ਗੱਦੀ ਨਾਲ ਸਬੰਧਿਤ ਘਾਲ ਕਮਾਈ ਦੀਆਂ ਗਾਥਾਂ ਹੀ ਲਿਖਣੀਆਂ ਜ਼ਰੂਰੀ ਹਨ। ਜਦੋਂ ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਦੀ ਪਾਰਖੂ ਅੱਖ ਨੇ ਜੌਹਰੀ ਦੀ ਤਰ੍ਹਾਂ ਬੇਕੀਮਤਾ ਲਾਲ ਨਿਸ਼ਚੈ ਕਰ ਲਿਆ ਕਿਉਂਕਿ ਪਰਮਾਰਥੀ ਦੁਨੀਆਂ ਵਿਚ ਇਹ ਗੱਲ ਬੜੀ ਨੰਗੀ ਚਿੱਟੀ ਸਪੱਸ਼ਟ ਹੈ ਕਿ ਜਿੱਥੇ ਪੂਰੇ ਗੁਰੂ ਦਾ ਮਿਲਣਾ ਦੁਰਲੱਭ ਹੈ ਉਥੇ ਪੂਰੇ ਗੁਣਾਂ ਵਾਲੇ ਅਧਿਕਾਰੀ ਦਾ ਮਿਲਣਾ ਵੀ ਕੋਈ ਸੌਖੀ ਗੱਲ ਨਹੀਂ। ਪੂਰਨ ਗੁਰੂ ਤੇ ਪੂਰਨ ਅਧਿਕਾਰੀ ਇਕੱਠੇ ਹੋ ਜਾਣ ਤਾਂ ਗਿਆਨ ਹੋਣ ਨੂੰ ਦੇਰ ਨਹੀਂ ਲਗਦੀ। ਉਹ ਗੱਲ ਇਥੇ ਗੁਰੂ ਨਾਨਕ ਅਤੇ ਭਾਈ ਲਹਿਣਾ ਜੀ ਦੇ ਮਿਲਾਪ ਵਿਚ ਪ੍ਰਤੱਖ ਹੈ। ਗੁਰੂ ਨਾਨਕ ਸਾਹਿਬ ਪੂਰਨ ਗੁਰੂ ਹਨ, ਭਾਈ ਲਹਿਣਾ ਜੀ ਪੂਰਨ ਅਧਿਕਾਰੀ। ਜਿਸ ਦਿਨ ਭਾਈ ਲਹਿਣਾ ਜੀ ਕਰਤਾਰਪੁਰ ਗੁਰੂ ਜੀ ਦੀ ਸ਼ਰਨ ਵਿਚ ਪਹੁੰਚੇ ਸਨ, ਗੁਰੂ ਜੀ ਦੇ ਪੈਦਲ ਤੁਰਨ ਤੇ ਆਪ ਘੋੜੀ ਤੇ ਸਵਾਰ ਹੋਣ ਦਾ ਸਦਮਾ ਮਨ ਨੂੰ ਗਹਿਰਾ ਪਹੁੰਚਿਆ ਸੀ। ਗੁਰੂ ਨਾਨਕ ਦੀ ਨਿਮਰਤਾ ਅਤੇ ਪਿਆਰ ਨੂੰ ਦੇਖਦਿਆਂ ਆਪਣੀ ਜ਼ਿੰਦਗੀ ਦਾ ਅੰਤਿਮ ਫੈਸਲਾ ਕਰ ਲਿਆ ਕਿ ਹੁਣ ਤਕ ਦੀ ਜ਼ਿੰਦਗੀ ਮੇਰੀ ਆਪਣੀ ਸੀ। ਇਸ ਤੋਂ ਬਾਅਦ ਦੀ ਜਿੰਨੀ ਜ਼ਿੰਦਗੀ ਬਾਕੀ ਹੈ ਇਹ ਮੇਰੀ ਨਹੀਂ ਇਹ ਮੇਰੇ ਪਿਆਰੇ ਗੁਰੂ ਨਾਨਕ ਦੀ ਹੈ, ਜਿਨ੍ਹਾਂ ਦੇ ਮਿਲਾਪ ਨੇ ਮੈਨੂੰ ਇਤਨੀ ਆਤਮਿਕ ਠੰਡ ਬਖ਼ਸ਼ੀ ਹੈ। ਹੁਣ ਜੀਵਨ ਇਸ ਠੰਡ ਵਿਚ ਹੀ ਬਤੀਤ ਹੋਵੇਗਾ। ਇਸ ਠੰਡ ਨੂੰ ਤਿਆਗਣ ਦੀ ਗਲਤੀ ਕਦੀ ਵੀ ਲਹਿਣਾ ਨਹੀਂ ਕਰੇਗਾ। ਪਹਿਲੀ ਨਮਸ਼ਕਾਰ ਦੇ ਨਾਲ ਹੀ ਆਪਣਾ ਤਨ ਮਨ ਧਨ ਗੁਰੂ ਜੀ ਨੂੰ ਮੱਥਾ ਟੇਕ ਦਿੱਤਾ :-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ ੨੦੩॥*

(ਅੰਗ ੧੩੭੫)

ਅਤੇ ਜੋ ਗੁਰੂ ਸਰੂਪ ਤੋਂ ਜੋ ਆਤਮਿਕ ਸ਼ਾਂਤੀ ਪ੍ਰਾਪਤ ਹੋਈ ਇਸ ਦਾ ਸਰੂਪ ਗੁਰਬਾਣੀ ਵਿਚ ਇਉਂ ਵਰਣਨ ਕੀਤਾ ਗਿਆ ਹੈ :-

*ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ॥ ੧॥*

(ਅੰਗ ੮੬੦)

ਜਿਵੇਂ ਸੂਰਜ ਦੇ ਸਕਤਿ=ਬਲ ਕਰਕੇ ਸਿਕਤਾ ਭਾਵ ਰੇਤਾ ਬਹੁਤ ਜਲਦਾ ਹੈ। ਚੰਨ ਨੂੰ ਵੇਖ ਕੇ ਸਾਰੀ ਤਪਸ਼ ਲਹਿ ਜਾਂਦੀ ਹੈ, ਉਸੇ ਤਰ੍ਹਾਂ ਹੀ ਹੰਕਾਰ ਵਾ ਅਗਿਆਨ ਸੂਰਜ ਕਰਕੇ ਜਲਦੇ ਜੀਵਾਂ ਦੀ ਗੁਰੂ ਰੂਪ ਚੰਦਰਮਾ ਨੂੰ ਦੇਖਣ ਕਰਕੇ ਈਰਖਾ ਰੂਪ ਤਪਤ ਮਿਟ ਜਾਂਦੀ ਹੈ। ਭਾਈ ਲਹਿਣਾ ਜੀ ਗੁਰੂ ਦੇ ਹੋ ਗਏ। ਘਾਲ ਗੁਰੂ ਕੀਤੀ। ਗੁਰੂ ਜੀ ਦਾ ਹੁਕਮ ਹੋਇਆ ਪੁਰਖਾ ਪਹਿਲਾਂ ਘਰ ਦੱਸ ਕੇ ਆ ਕਿ ਮੈਂ ਇਸ ਟਿਕਾਣੇ ਹਾਂ, ਆਹ ਮੇਰਾ ਮਕਸਦ ਹੈ, ਤਾਂਕਿ ਘਰ ਦੇ ਤੇਰੀ ਭਾਲ ਨਾ ਕਰਦੇ ਰਹਿਣ। ਤਾਂ ਭਾਈ ਲਹਿਣੇ ਨੇ ਕਿਹਾ ਗੁਰੂ ਜੀ ਹੁਣ ਮੇਰੀ ਰੁਚੀ ਨਾਲ ਕੁਝ ਭੀ ਨਹੀਂ। ਆਪ ਜੀ ਦੇ ਹੁਕਮ ਅਨੁਸਾਰ ਹੀ ਹਾਂ ਘਰ ਭੇਜੋ ਜਾਂ ਹੋਰ ਜਗ੍ਹਾ। ਮੈਨੂੰ ਆਪ ਜੀ ਦੇ ਮਿਲਣ ਤੋਂ ਘਰ ਜਾਂ ਬਾਹਰ ਵਿਚ ਕੋਈ ਅੰਤਰਾ ਨਹੀਂ ਰਿਹਾ, ਹਾਂ ਆਪਣੇ ਮਾਲਕ ਦਾ ਹੁਕਮ ਮੰਨਣਾ ਮੇਰਾ ਧਰਮ ਹੈ। ਇਸ ਲਈ ਇਸ ਦੀ ਪਾਲਣਾ ਕਰਾਂਗਾ। ਜੈਸੇ ਗੁਰਬਾਣੀ ਵਿਚ ਸਿਧਾਂਤ ਹੈ-

*ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥*
*ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ॥ ੧॥*

(ਮਾਰੂ ਮ: ੩, ਅੰਗ ੯੯੩)

ਗੁਰੂ ਜੀ ਨੇ ਕਿਹਾ ਮੇਰੀ ਰਜ਼ਾ ਹੈ, ਘਰ ਜਾ ਕੇ ਦੱਸ ਕੇ ਫਿਰ ਆਉਣਾ। ਭਾਈ ਲਹਿਣਾ ਜੀ ਘਰ ਗਏ। ਘਰ ਰੁਚੀ ਨਾ ਪਰਵਾਰ ਵਿਚ, ਨਾ ਕਿਸੇ ਕੰਮ ਵਿਚ ਨਾ ਨਗਰ ਦੇ ਲੋਕਾਂ ਨਾਲ, ਨਾ ਖਾਣ-ਪੀਣ ਵਿਚ, ਇਕੋ ਲਗਨ ਗੁਰੂ ਪਿਆਰ ਦੀ ਹੈ। ਪਰਵਾਰ ਨੂੰ ਮਾਤਾ ਖੀਵੀ ਜੀ ਨੂੰ ਦੱਸ ਦਿੱਤਾ ਮੈਂ ਆਪਣਾ ਸਭ ਕੁਝ ਗੁਰੂ ਜੀ ਨੂੰ ਅਰਪ ਦਿੱਤਾ, ਮੇਰੀ ਚਿੰਤਾ ਨਹੀਂ ਕਰਨੀ। ਮੇਰੀ ਜ਼ਿੰਦਗੀ ਮੇਰੀ ਜਾਂ ਮੇਰੇ ਪਰਵਾਰ ਦੀ ਨਹੀਂ ਬਲਕਿ ਗੁਰੂ ਦੀ ਹੈ। ਇਹ ਕਹਿ ਕੇ ਇਕ ਪੰਡ ਲੂਣ ਦੀ ਲੈ ਕੇ ਕਰਤਾਰਪੁਰ ਪਹੁੰਚੇ। ਲੰਗਰ ਵਿਚ ਲੂਣ ਪਾ ਦਿੱਤਾ। ਅੱਗੇ ਮਾਤਾ ਸੁਲੱਖਣੀ ਗੁਰੂ ਨਾਨਕ ਦੇਵ ਜੀ ਦੇ ਮਹਿਲ ਮਿਲੇ, ਬੜਾ ਆਦਰ ਦਿੱਤਾ। ਮਾਤਾ ਜੀ ਨੇ ਦੁੱਧ ਪਾਣੀ ਰੋਟੀ ਪੁੱਛੀ, ਪਰ ਲਹਿਣਾ ਜੀ ਕਹਿਣ ਮਾਂ ਮੈਨੂੰ ਮੇਰਾ ਮਾਲਕ ਚਾਹੀਦਾ ਹੈ ਹੋਰ ਕੁਝ ਨਹੀਂ, ਦੱਸ ਕਿੱਥੇ ਹਨ। ਮਾਤਾ ਜੀ ਨੇ ਕਿਹਾ ਭਾਈ ਸਿਖਾ ਗੁਰੂ ਜੀ ਬਾਹਰ ਖੇਤਾਂ ਵਲ ਗਏ ਹੋਏ ਹਨ। ਉਨ੍ਹਾਂ ਦਾ ਸੁਭਾਅ ਹੈ ਕਾਮਿਆਂ ਦਾ ਕੰਮ ਆਪ ਦੇਖਕੇ ਦੱਸ ਕੇ ਕਰਾਉਣਾ। ਝੋਨੇਂ 'ਚੋਂ ਨਦੀਨ ਕਢਾ ਰਹੇ ਹਨ, ਇਸ ਲਈ ਤੂੰ ਕਾਹਲੀ ਨਾ ਕਰ, ਆ ਜਾਂਦੇ ਹਨ। ਪਰ ਲਹਿਣਾ ਜੀ ਕਾਹਲੇ ਪਏ ਹੋਏ ਹਨ, ਇਸ ਲਈ ਖੇਤਾਂ ਦਾ ਰਸਤਾ ਪੁੱਛ ਕੇ ਬਾਹਰ ਚਲੇ ਗਏ। ਉਥੇ ਗੁਰੂ ਜੀ ਦੇ ਦੋਵੇਂ ਸਾਹਿਬਜ਼ਾਦੇ ਬਾਬਾ ਲਖਮੀ ਚੰਦ ਤੇ ਬਾਬਾ ਸ੍ਰੀ ਚੰਦ ਜੀ ਵੀ ਸਨ। ਜਾ ਕੇ ਗੁਰੂ ਜੀ ਦੇ ਚਰਨੀਂ ਮੱਥਾ ਟੇਕਿਆ, ਗੁਰੂ ਜੀ ਨੇ ਅਸੀਸ ਬਖ਼ਸ਼ੀ, ਪਿਆਰ ਨਾਲ ਕਿਹਾ ਮੈਂ ਆ ਹੀ ਜਾਣਾ ਸੀ। ਲਹਿਣਾ ਜੀ ਨੇ ਕਿਹਾ ਮੈਨੂੰ ਇਕ-ਇਕ ਛਿਨ ਵੀ ਬਹੁਤ ਔਖਾ ਲੰਘਦਾ ਸੀ, ਇਸ ਲਈ ਕਾਹਲੀ ਹੋ ਗਈ। ਗੁਰੂ ਜੀ ਨੇ ਪਹਿਲੀ ਕਸਵੱਟੀ ਲਾਈ ਜੈਸਾ ਸੋਨੇ ਦੀ ਪਰਖ ਕਰਕੇ ਸਾਬਤ ਕਰ ਦੇਂਦੀ ਹੈ ਕਿ ਇਹ ਖੋਟਾ ਹੈ ਜਾਂ ਖਰਾ ਜਾਂ ਕਿਤਨੀ ਖੋਟ ਹੈ। ਗੁਰੂ ਪੀਰਾਂ ਦੀ ਕਸਾਉਟੀ ਵੀ ਇਹੀ ਕੰਮ ਕਰਦੀ ਹੈ ਕਿ ਕਿਤਨੀ ਹਉਮੈ ਹੈ, ਕਿਤਨੀ ਸ਼ੁੱਧਤਾ ਹੋ ਗਈ। ਇਸ ਤੇ ਝੂਠਾ ਨਹੀਂ ਠਹਿਰਦਾ, ਉਹੀ ਸਹਾਰਦਾ ਹੈ ਜੋ ਜੀਵਤ ਹੀ ਮਰਿਆ ਹੈ। ਉਹ ਉਸ ਤੇ ਪੂਰਾ ਉਤਰਦਾ ਹੈ। ਜੈਸੇ ਕਬੀਰ ਜੀ ਕਥਨ ਕਰਦੇ ਹਨ-

*ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥*
*ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥ ੧॥*

(ਅੰਗ ੯੪੮)

ਕਬੀਰ ਜੀ ਕਹਿੰਦੇ ਹਨ ਕਿ ਰਾਮ=ਪਰਮੇਸ਼ਰ ਦੀ ਭਗਤੀ ਰੂਪ ਕਸਉਟੀ=ਪਰਖਣਾ ਤਾਂ ਰਾਮ ਰੂਪ ਸਤਿਗੁਰੂ ਦੀ ਪਰਖਣਾ ਰੂਪ ਕਸਵੱਟੀ ਤੇ ਜਿਸ ਦੇ ਹਿਰਦੇ ਵਿਚ ਝੂਠ ਹੈ ਉਹ ਉਸ ਦੇ ਉਪਰ ਟਿਕ=ਠਹਿਰ ਨਹੀਂ ਸਕਦਾ। ਉਹ ਝੂਠ ਵਾਲਾ ਕੋਇ=ਕੋਈ ਵੀ ਹੈ। ਰਾਮ=ਪਰਮੇਸ਼ਰ ਦੀ ਭਗਤੀ ਰੂਪ ਕਸਵੱਟੀ ਕੋਈ ਸਹੈ=ਸਹਾਰਦਾ ਹੈ ਜੋ ਜੀਵਤ ਕਾਲ ਵਿਚ

ਸੰਪੂਰਨ ਰੂਪ ਵਿਚ ਹਉਮੈ ਨੂੰ ਮਾਰ ਕੇ ਮੈਂ ਮੇਰੀ ਦੇ ਜੀਵਤ ਭਾਵ ਤੋਂ ਮਰਿਆ ਹੈ। ਸੋ ਕਬੀਰ ਜੀ ਦਾ ਇਹ ਸਿਧਾਂਤ ਭਾਈ ਲਹਿਣਾ ਜੀ ਦੇ ਜੀਵਨ ਨਾਲ ਪੂਰਾ-ਪੂਰਾ ਮੇਲ ਖਾਂਦਾ ਹੈ। ਇਸ ਲਈ ਭਾਈ ਲਹਿਣਾ ਜੀ ਹਰ ਕਸਵੱਟੀ ਵਿਚ ਖਰੇ ਉਤਰਦੇ ਗਏ।

ਅਜੇ ਪਹਿਲੀ ਕਸਵੱਟੀ ਗੁਰੂ ਨਾਨਕ ਦੇ ਸਕੂਲ ਦਾ ਪਹਿਲਾ ਪਰਚਾ ਸੀ। ਗੁਰੂ ਨਾਨਕ ਸਾਹਿਬ ਜੀ ਨੇ ਜੋ ਝੋਨੇ ਵਿਚ ਨਦੀਨ, ਵਾਧੂ ਘਾਹ, ਪਾਣੀ ਅਤੇ ਗਾਰ ਦਾ ਲਿਬੜਿਆ ਜਿਸ ਵਿਚੋਂ ਚਿੱਕੜ ਚੋ ਰਿਹਾ ਸੀ ਐਸੀ ਘਾਹ ਦੀ ਪੰਡ ਬਣਾ ਕਰਕੇ ਰੱਖੀ ਅਤੇ ਪਹਿਲਾਂ ਬਾਬੇ ਸ੍ਰੀ ਚੰਦ ਜੀ ਨੂੰ ਹੁਕਮ ਕੀਤਾ ਬੇਟਾ ਸ੍ਰੀ ਚੰਦ ਇਹ ਘਾਹ ਪਸ਼ੂਆਂ ਦੇ ਕੰਮ ਆਵੇਗਾ। ਇਸ ਨੂੰ ਘਰ ਚੱਲਕੇ ਧੋ ਕੇ ਸਾਫ ਕਰ ਲਿਆ ਜਾਵੇਗਾ। ਇਹ ਪੰਡ ਨੂੰ ਸਿਰ ਤੇ ਉਠਾ ਲੈ। ਅੱਗੋਂ ਸ੍ਰੀ ਚੰਦ ਜੀ ਨੇ ਸਾਫ ਇਨਕਾਰ ਕਰ ਦਿੱਤਾ। ਕਿਹਾ ਪਿਤਾ ਜੀ ਇਹ ਕਿਹੜੇ ਇਨਸਾਫ ਦੀ ਗੱਲ ਹੈ, ਮੇਰੇ ਕੀਮਤੀ ਵਸਤਰ ਇਸ ਗਾਰ ਨਾਲ ਲਿੱਬੜ ਜਾਣਗੇ। ਸਤਿਗੁਰਾਂ ਨੇ ਦੂਸਰਾ ਬਚਨ ਆਪਣੇ ਛੋਟੇ ਪੁੱਤਰ ਬਾਬਾ ਲਛਮੀ ਦਾਸ ਨੂੰ ਕੀਤਾ ਬੇਟਾ ਤੂੰ ਹੀ ਬਚਨ ਮੰਨ ਕੇ ਇਹ ਭਾਰ ਚੁੱਕ ਲੈ। ਅੱਗੋਂ ਇਹੀ ਜਵਾਬ ਆਪਣੇ ਭਰਾ ਜੈਸਾ ਲਛਮੀ ਦਾਸ ਨੇ ਦਿੱਤਾ। ਕਿਉਂਕਿ ਪੁੱਤਰ ਇਕ ਪਿਤਾ ਸਮਝ ਰਹੇ ਹਨ, ਗੁਰੂ ਪ੍ਰਮੇਸ਼ਰ ਨਹੀਂ। ਸ਼ਰਧਾ ਗੁਰੂ ਪਰਮੇਸ਼ਰ 'ਤੇ ਹੁੰਦੀ ਹੈ, ਪਿਤਾ ਤੇ ਨਹੀਂ। ਤੀਸਰੇ ਥਾਂ ਅੱਜ ਨਵੇਂ ਆਏ ਸਿੱਖ ਭਾਈ ਲਹਿਣਾ ਜੀ ਨੂੰ ਪੰਡ ਵੱਲ ਇਸ਼ਾਰਾ ਕੀਤਾ ਅਤੇ ਮੁੱਖ ਤੋਂ ਕਿਹਾ ਕਿ ਪੁਰਖਾ ਇਹ ਪੰਡ ਤੇਰੇ ਬਿਨਾਂ ਕਿਸਨੇ ਚੁੱਕਣੀ ਹੈ। ਭਾਈ ਲਹਿਣਾ ਜੀ ਨੇ ਆਪਣੇ ਮਾਲਕ ਦੇ ਮੁੱਖ 'ਚੋਂ ਅੱਧਾ ਬਚਨ ਨਿਕਲਿਆ ਉਸੇ ਵੇਲੇ ਕਮਰਕਸਾ ਕੀਤਾ ਅਤੇ ਪੰਡ ਚੁੱਕਣ ਲਈ ਤਿਆਰ ਹੋ ਗਏ। ਗੁਰੂ ਨਾਨਕ ਨੇ ਆਪਣੇ ਹੱਥੀਂ ਪੰਡ ਚੁਕਾ ਕੇ ਭਾਈ ਲਹਿਣਾ ਜੀ ਦੇ ਸਿਰ 'ਤੇ ਰੱਖ ਦਿੱਤੀ। ਧਰਮਸਾਲ ਵੱਲ ਨੂੰ ਤੁਰ ਪਏ। ਲੂੰ-ਲੂੰ ਵਿਚੋਂ ਮਾਲਕ ਦੇ ਸ਼ੁਕਰਾਨੇ ਦੀ ਆਵਾਜ਼ ਹੈ। ਜੈਸਾ ਗੁਰਬਾਣੀ ਵਿਚ ਇਸ ਸਿਧਾਂਤ ਨੂੰ ਪੰਜਵੇਂ ਜਾਮੇ ਵਿਚ ਆ ਕੇ ਕਥਨ ਕੀਤਾ ਹੈ-

*ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥*
*ਤਾ ਕੀ ਪੂਰਨ ਆਸ ਜਿਨ੍ ਸਾਧਸੰਗੁ ਪਾਇਆ॥*

(ਆਸਾ ਮ: ੫, ਅੰਗ ੪੫੭)

ਆਪਣੇ ਧੰਨ ਭਾਗ ਸਮਝੇ ਕਿ ਪੂਰਬਲਾ ਕੋਈ ਕਰਮ ਸੀ ਕਿ ਜਿਸ ਕਾਰਨ ਮੇਰੇ ਮਾਲਕ ਦੇ ਦਰ ਦੀ ਸੇਵਾ ਮੈਨੂੰ ਮਿਲ ਗਈ। ਸਹਿਜੇ-ਸਹਿਜੇ ਜਦੋਂ ਘਰ ਪਹੁੰਚੇ ਤਾਂ ਮਾਤਾ ਸੁਲੱਖਣੀ ਜੀ ਦੀ ਨਿਗ੍ਹਾ ਇਸ ਨਵੇਂ ਸੇਵਕ 'ਤੇ ਪਈ, ਚਿੱਕੜ ਦੀਆਂ ਬੂੰਦਾਂ ਨੇ ਪੁਸ਼ਾਕ ਸਾਰੀ ਲਬੇੜ ਦਿੱਤੀ। ਇਹ ਗੱਲ ਮਾਤਾ ਜੀ ਤੋਂ ਸਹਿਣ ਨਾ ਹੋਈ। ਆਪਣੇ ਪਤੀ ਪਰਮੇਸ਼ਰ ਨੂੰ ਹੱਥ ਜੋੜ ਕੇ ਕਹਿਣ ਲੱਗੀ, ਦੇਖੋ ਤੁਹਾਡੇ ਕੰਮਾਂ ਵਿਚ ਦਖ਼ਲ ਦੇਣਾ ਮੇਰਾ ਧਰਮ ਨਹੀਂ, ਪਰ ਇਹ ਵੱਡੀ ਬੇਇਨਸਾਫ਼ੀ ਦੇਖ ਕੇ ਚੁੱਪ ਰਹਿਣਾ ਵੀ ਔਖੀ ਬਾਤ ਹੈ। ਕਿਸੇ ਚੰਗੇ ਖ਼ਾਨਦਾਨ ਦਾ ਤੁਹਾਡਾ ਇਹ ਸੇਵਕ ਭਾਈ ਲਹਿਣਾ ਜਾਪਦਾ ਹੈ। ਇਕ ਤਾਂ ਪੰਡ ਬਹੁਤ ਭਾਰੀ ਹੈ, ਦੂਸਰਾ ਚਿੱਕੜ ਚੋ-ਚੋ ਕੇ ਇਸ ਦੀ ਹਾਲਤ ਦੇਖੋ ਕੀ ਬਣਾ ਦਿੱਤੀ ਹੈ। ਗੁਰੂ ਨਾਨਕ ਹੱਸ ਕੇ ਬੋਲੇ, ਭਾਗਾਂ ਵਾਲੀਏ! ਇਹ ਪੰਡ ਕਿਸ ਨੂੰ ਚੁਕਾਉਂਦਾ, ਇਹ ਭਾਰੀ ਪੰਡ ਲਹਿਣੇ ਤੋਂ ਬਿਨਾਂ ਕੋਈ ਹੋਰ ਉਠਾਉਣ ਵਾਲਾ ਮਿਲਿਆ ਨਹੀਂ। ਜੇ ਤੇਰੇ ਪੁੱਤਰ ਪੰਡ ਉਠਾ ਲੈਂਦੇ ਤਾਂ ਮੈਂ ਸੇਵਕ ਨੂੰ ਖੇਚਲ ਕਿਉਂ ਦਿੰਦਾ ? ਮਾਤਾ ਜੀ ਨੇ ਕਿਹਾ ਕਿਸੇ ਨੌਕਰ ਨੂੰ ਚੁਕਾ ਦਿੰਦੇ। ਤਾਂ ਗੁਰੂ ਜੀ ਨੇ ਕਿਹਾ ਕਿ ਭੋਲੀਏ, ਇਹ ਪੰਡ ਨੌਕਰਾਂ ਦੇ ਚੁੱਕਣ ਦੀ ਨਹੀਂ। ਭਾਰ ਤਾਂ ਇਸ ਵਿਚ ਜਿਤਨਾ ਤੂੰ ਅੰਦਾਜ਼ਾ ਲਾਇਆ ਇਹ ਤਾਂ ਰਾਈ ਜਿੰਨਾ ਵੀ ਨਹੀਂ ਜਾਪਦਾ। ਇਹ ਬਹੁਤ ਵੱਡੀ ਭਾਰੀ ਪੰਡ ਗੁਰਤਾ ਗੱਦੀ ਦੀ ਹੈ। ਇਹ ਪੰਡ ਨਹੀਂ, ਤਿੰਨਾਂ ਲੋਕਾਂ ਦਾ ਜੱਸ ਰੂਪ ਛਤਰ ਸਿਰ ਉਤੇ ਰਖਿਆ ਹੈ। ਜਿਸ ਨੂੰ ਤੂੰ ਚਿੱਕੜ ਦੱਸਦੀ ਹੈਂ ਉਹ ਮੇਰੇ ਸੇਵਕ ਦੇ ਪੁਸ਼ਾਕੇ ਹਨ, ਕੇਸਰ ਦੇ ਛਿੱਟੇ ਹਨ। ਇੰਨੀ ਗੱਲ ਦੀ ਦੇਰ ਸੀ ਕਿ ਚਿੱਕੜ ਦੇ ਛਿੱਟੇ ਕੇਸਰ ਦੇ ਰੂਪ ਵਿਚ ਬਦਲ ਗਏ ਅਤੇ ਉਸ ਵਿਚੋਂ ਸੁਗੰਧੀ ਵੀ ਆਉਣ ਲੱਗ ਪਈ। ਇਹ ਜ਼ਾਹਰ ਕਲਾ ਦੇਖ ਕੇ ਮਾਤਾ ਸੁਲੱਖਣੀ ਚਰਨਾਂ 'ਤੇ ਢਹਿ ਪਈ ਅਤੇ ਕਿਹਾ ਮਹਾਰਾਜ ਤੁਹਾਡੀਆਂ ਤੁਸੀਂ ਹੀ ਜਾਣੋ। ਪੁੱਤਰਾਂ ਨੂੰ ਵੀ ਸਮਝਾਉਣ ਲੱਗੀ ਕਿ ਤੁਸੀਂ ਸਿਰਫ਼ ਪਿਤਾ ਨਾ ਸਮਝੋ, ਇਹ ਸੰਸਾਰ ਦੇ ਤਾਰਨਹਾਰ ਜਗਤ ਪਿਤਾ ਹਨ। ਸੋ ਇਸ ਤਰ੍ਹਾਂ ਦੀਆਂ ਕਸਵੱਟੀਆਂ ਕਈ ਲੱਗੀਆਂ। ਜਿਵੇਂ ਪਹਿਲੀ ਕਸਵੱਟੀ ਵਿਚ ਪਾਰ ਹੋਏ, ਹਰ ਕਸਵੱਟੀ ਵਿਚ ਹੀ ਪਾਰ ਹੁੰਦੇ ਰਹੇ। ਅਰ ਗੁਰੂ ਜੀ ਦੇ ਮੁੱਖ ਵਿਚੋਂ ਬਚਨ ਨਿਕਲੇ ਇਹ ਮੇਰਾ ਰਾਜ ਯੋਗ ਦਾ ਧਨੀ

ਹੈ। ਇਹ ਕੰਮ ਮਜ਼ਦੂਰਾਂ ਦੀ ਉਦਾਸ ਬਿਰਤੀ ਦੀ ਤਰ੍ਹਾਂ ਟਹਿਲ ਦੇ ਨਹੀਂ ਹਨ। ਇਹ ਤਾਂ ਪਿਆਰ ਦੇ ਰਸ ਭਰੇ ਕੰਮ ਹਨ।

2. ਇਕ ਦਿਨ ਐਸਾ ਆਇਆ ਕਿ ਬਾਬਾ ਬੁੱਢਾ, ਅਜਿਤਾ ਰੰਧਾਵਾ, ਸਾਧਾਰਨ ਭਗੀਰਥੀਏ ਆਦਿਕ ਸਿੱਖਾਂ ਨੇ ਸਲਾਹ ਕੀਤੀ ਕਿ ਅਸੀਂ ਵੀ ਗੁਰੂ ਜੀ ਦੇ ਨਾਲ ਦਰਿਆ ਰਾਵੀ 'ਤੇ ਜਾਇਆ ਕਰੀਏ। ਜਦੋਂ ਪਹਿਲੀ ਵਾਰ ਗਏ ਮਹੀਨਾ ਪੋਹ ਦਾ ਸੀ। ਠੰਡ ਪੂਰੇ ਜੋਬਨ 'ਤੇ ਸੀ, ਦਰਿਆ ਦਾ ਕਿਨਾਰਾ ਹੋਰ ਵੀ ਠੰਡਾ ਪਰਤੀਤ ਹੋਇਆ। ਸੁੰਨ ਹੋ ਕੇ ਕੰਬਣ ਲੱਗੇ। ਜਦੋਂ ਘਰ ਨੂੰ ਮੁੜੇ ਤਾਂ ਬਾਰਸ਼ ਪੈਣ ਲੱਗ ਪਈ, ਜਿਨ੍ਹਾਂ ਵਿਚ ਗੜੇ ਭੀ ਸਨ। ਸੀਤ ਕਾਲ ਦਾ ਅਤਿ ਕਸ਼ਟ ਸਹਾਰਦੇ ਹੋਏ ਮਸਾਂ-ਮਸਾਂ ਧਰਮਸਾਲਾ ਪਹੁੰਚੇ।

ਗੁਰੂ ਜੀ ਦੇ ਸੀਤ ਕਾਲ ਵਿਚ ਨਾਲ ਰਹਿਣ ਦਾ ਸਿਦਕ ਸਾਬਤ ਨਾ ਰਹਿ ਸਕਿਆ। ਭਾਈ ਲਹਿਣਾ ਜੀ ਆਪਣੇ ਸਰੀਰ ਦੀ ਹੰਗਤਾ ਮਮਤਾ ਤਿਆਗ ਚੁੱਕੇ ਹਨ, ਉਹਨਾਂ ਨੇ ਇਹ ਸਰੀਰ ਗੁਰੂ ਨੂੰ ਅਰਪਣ ਕੀਤਾ ਹੋਇਆ ਹੈ, ਜਿਨ੍ਹਾਂ ਦੀ ਬਿਰਤੀ ਤਤਿਕਸ਼ਾ (ਸਮਾਨ ਰੂਪ ਵਿਚ) ਹੋ ਚੁੱਕੀ ਹੈ। ਭੁੱਖ-ਪਿਆਸ, ਗਰਮੀ-ਸਰਦੀ, ਖ਼ੁਸ਼ੀ-ਗ਼ਮੀ ਵਿਚ ਬਿਰਤੀ ਦਾ ਇਕੋ ਜਿਹਾ ਰਹਿਣਾ ਇਸਦਾ ਨਾਮ ਤਤਿਕਸ਼ਾ ਬਿਰਤੀ ਹੈ। ਇਸ ਦੂਸਰੀ ਕਸਵੱਟੀ ਵਿਚ ਪਾਸ ਹੋਏ ਸਿੱਖ ਵੱਲ ਵੇਖਕੇ ਕਹਿਣ ਲੱਗੇ ਕਿ ਲਹਿਣਿਆਂ ਤੇਰੇ ਬਿਨਾਂ ਮੇਰਾ ਸਾਥ ਦੇਣ ਵਾਲਾ ਮੁੱਖੀ ਸਿੱਖਾਂ ਵਿਚੋਂ ਵੀ ਕੋਈ ਸਾਬਤ ਹੁੰਦਾ ਨਹੀਂ ਦਿਸਦਾ।

੩. ਵਰਖਾ ਰੁੱਤ ਵਿਚ ਧਰਮਸਾਲ ਦੀ ਕੰਧ ਗਿਰ ਗਈ। ਉਸ ਵੇਲੇ ਅਚਾਨਕ ਭਾਈ ਲਹਿਣਾ ਜੀ ਕੋਲ ਸਨ। ਜਦੋਂ ਕੰਧ ਡਿਗਦੀ ਦੇਖੀ ਤਾਂ ਛਤੀਰੇ ਹੇਠ ਆਪਣਾ ਸਿਰ ਦੇ ਦਿੱਤਾ, ਕਿਸੇ ਨੂੰ ਆਵਾਜ਼ ਤਕ ਨਹੀਂ ਮਾਰੀ ਅਤੇ ਕਿਸੇ ਨੂੰ ਜਣਾਇਆ ਵੀ ਨਹੀਂ। ਸਾਰੀ ਰਾਤ ਖੜੇ ਰਹੇ। ਗੁਰੂ ਕਿਰਪਾ ਨਾਲ ਭਾਰ ਮਹਿਸੂਸ ਨਹੀਂ ਹੋਇਆ। ਸਿੱਖਾਂ ਨੇ ਇਕੱਠੇ ਹੋ ਕੇ ਛਤੀਰੇ ਹੇਠ ਥੰਮ੍ਹ ਦੇ ਕੇ ਭਾਈ ਲਹਿਣੇ ਨੂੰ ਬਾਹਰ ਕੱਢਿਆ। ਧਰਮਸਾਲ ਦੀ ਕੰਧ ਦੁਬਾਰਾ ਬਣਾਈ, ਇਉਂ ਧਰਮਸਾਲ ਦੀ ਕੰਧ ਡਿੱਗਣ ਤੋਂ ਬਚਾਈ। ਕੀ ਇਹ ਘਟਨਾ ਦੇਖ ਕੇ ਗੁਰੂ ਜੀ ਦੇ ਹਿਰਦੇ ਵਿਚੋਂ ਇਹ ਅਸੀਸਾਂ ਨਹੀਂ ਨਿਕਲੀਆਂ ਹੋਣਗੀਆਂ ਕਿ ਧਰਮਸਾਲ ਦੀ ਛੱਤ ਨਹੀਂ ਇਹ ਧਰਮ ਦੀ ਛੱਤ ਹੈ। ਤੂੰ ਧਰਮ ਨੂੰ ਅਡੋਲ ਰੱਖੇਂਗਾ। ਸਿੱਖ ਵੀ ਭਾਈ ਲਹਿਣੇ ਦੀ ਇਸ ਕਠਿਨ ਘਾਲਣਾ ਨੂੰ ਵੇਖ ਕੇ ਹੈਰਾਨ ਰਹਿ ਗਏ ਕਿ ਇਸ ਦਾ ਸਰੀਰ ਕਿਸ ਚੀਜ਼ ਦਾ ਬਣਿਆ ਹੋਇਆ ਹੈ। ਭਾਈ ਲਹਿਣਾ ਜੀ ਦੇਹ ਤੋਂ ਪਰ੍ਹੇ ਹੋ ਕੇ ਸੇਵਾ ਨਿਭਾ ਰਹੇ ਹਨ।

੪. ਉਸੇ ਵਰਖਾ ਰੁੱਤ ਵਿਚ ਗੁਰੂ ਜੀ ਦੀ ਬੈਠਕ ਦੀ ਵੀ ਇਕ ਕੰਧ ਡਿੱਗ ਪਈ। ਗੁਰੂ ਜੀ ਨੇ ਆਪਣੇ ਮਹਿਲ ਸੁਲੱਖਣੀ ਜੀ ਨੂੰ ਇਹ ਸਾਬਤ ਕਰਨ ਵਾਸਤੇ ਕਿ ਤੇਰੇ ਪੁੱਤਰ ਮੇਰੀ ਆਗਿਆ ਨਹੀਂ ਮੰਨਦੇ, ਇਹ ਨਮੂਨਾ ਦਿਖਾਉਣ ਲਈ ਆਪਣੇ ਪੁੱਤਰ ਸ੍ਰੀ ਚੰਦ ਜੀ ਨੂੰ ਹੁਕਮ ਦਿੱਤਾ ਕਿ ਕੰਧ ਬਣਾਉਣ। ਸ੍ਰੀ ਚੰਦ ਨੇ ਕਿਹਾ ਪਿਤਾ ਜੀ ਇਤਨੀ ਕੀ ਕਾਹਲੀ ਹੈ ਰਾਤ ਦਾ ਸਮਾਂ ਹੈ। ਸਵੇਰ ਹੋਵੇਗੀ ਮਜ਼ਦੂਰ ਨੂੰ ਬੁਲਾ ਕੇ ਕੰਧ ਬਣਾ ਦੇਵਾਂਗੇ। ਵੱਡੇ ਪੁੱਤਰ ਦਾ ਜਵਾਬ ਸੁਣ ਕੇ ਛੋਟਾ ਪੁੱਤਰ ਨੂੰ ਹੁਕਮ ਦਿੱਤਾ। ਪਰ ਛੋਟਾ ਪੁੱਤਰ ਲੱਛਮੀ ਦਾਸ ਵੱਡੇ ਭਰਾ ਦੀ ਰਾਇ ਤੋਂ ਕਦੇ ਵੀ ਬਾਹਰ ਨਹੀਂ ਸੀ ਹੋਇਆ। ਇਸ ਲਈ ਉਸਨੇ ਵੀ ਇਹੀ ਜਵਾਬ ਦਿੱਤਾ ਤੇ ਕਿਹਾ ਕਿ ਲੋਕਾਂ ਦੀਆਂ ਕੰਧਾਂ ਕਿਹੜਾ ਨਹੀਂ ਢਹਿੰਦੀਆਂ, ਬਰਸਾਤ ਵਿਚ ਕੰਧ ਡਿੱਗਣੀ ਕਿਹੜੀ ਅਨਹੋਣੀ ਬਾਤ ਹੈ। ਲੋਕੀਂ ਕਿਹੜਾ ਰਾਤ ਨੂੰ ਕੰਧਾਂ ਬਣਾਉਣ ਲੱਗ ਜਾਂਦੇ ਹਨ। ਸਵੇਰ ਹੋਵੇਗੀ ਕੰਧ ਬਣ ਜਾਵੇਗੀ। ਫਿਰ ਕੁਝ ਹੋਰ ਸਿੱਖਾਂ ਨੂੰ ਆਖਿਆ ਰਾਤ ਦੇ ਕਾਰਨ ਅਤੇ ਪੁੱਤਰਾਂ ਦੇ ਜਵਾਬ ਦੀ ਰੌਸ਼ਨੀ ਵਿਚ ਸਿੱਖ ਵੀ ਟਾਲ-ਮਟੋਲਾ ਕਰ ਗਏ। ਤਾਂ ਭਾਈ ਲਹਿਣੇ ਜੀ ਵਲ ਤੱਕੇ ਹੀ ਸਨ ਕਿ ਪਰਨਾ ਲੱਕ ਨੂੰ ਬੰਨ੍ਹ ਕੇ ਉਸੇ ਵੇਲੇ ਕੰਧ ਉਸਾਰਨ ਲੱਗ ਪਏ। ਜਦੋਂ ਕੰਧ ਬਣ ਗਈ ਤਾਂ ਗੁਰੂ ਬਾਬਾ ਜੀ ਨੇ ਇਹ ਕਹਿ ਕੇ ਢਾਹ ਦਿੱਤੀ ਕਿ ਕੰਧ ਵਿੰਗੀ ਹੈ। ਫੇਰ ਦੂਸਰੀ ਵਾਰ ਬਣਾਈ, ਫੇਰ ਇਹੀ ਗੱਲ ਕਹਿ ਕੇ ਢਾਹ ਦਿੱਤੀ ਕਿ ਕੰਧ ਠੀਕ ਨਹੀਂ ਬਣੀ। ਜਦੋਂ ਤਿੰਨ ਚਾਰ ਵਾਰ ਢਹਿ ਚੁੱਕੀ ਤਾਂ ਭਾਈ ਲਹਿਣਾ ਜੀ ਨੇ ਆਪਣਾ ਸਿਦਕ ਨਹੀਂ ਹਾਰਿਆ।

ਜਵਾਬ ਨਹੀਂ ਦਿੱਤਾ, ਸੋਚਿਆ ਤਕ ਨਹੀਂ। ਇਹ ਤੱਕ ਕੇ ਮਾਤਾ ਸੁਲੱਖਣੀ ਜੀ ਬੋਲ ਉੱਠੀ ਤੇ ਆਖਿਆ ਭਾਈ ਲਹਿਣਾ ! ਇਹ ਤਾਂ ਬੇਪਰਵਾਹ ਹਨ, ਤੂੰ ਵੀ ਇਹਨਾਂ ਵਰਗਾ ਹੋ ਗਿਆ। ਤਾਂ ਅੱਗੋਂ ਹੱਥ ਜੋੜ ਕੇ ਭਾਈ ਲਹਿਣਾ ਜੀ ਨੇ

ਕਿਹਾ ਜਗਤ ਮਾਤਾ ਮੈਨੂੰ ਮੇਰੇ ਮਾਲਕ ਦੀ ਰਜ਼ਾ ਮੰਨਣ ਵਿਚ ਮਦਦ ਵਾਲਾ ਉਪਦੇਸ਼ ਬਖ਼ਸ਼ੋ ਜਿਸ ਤੇ ਮੇਰਾ ਸਿਦਕ ਡੋਲੇ ਨਾ, ਮਾਤਾ ਜੀ ਐਸੀ ਅਸੀਸ ਦਿਉ। ਕੰਧ ਦੇ ਬਣਨ ਜਾਂ ਨਾ ਬਣਨ ਵਿਚ ਮੇਰਾ ਕੋਈ ਪ੍ਰਯੋਜਨ ਨਹੀਂ, ਜੇ ਮੇਰੇ ਮਾਲਕ ਸਾਰੀ ਜ਼ਿੰਦਗੀ ਇਹੀ ਕੰਧ ਬਣਵਾਉਣ ਦੀ ਕਿਰਿਆ ਕਰਵਾਉਂਦੇ ਰਹਿਣ ਤਾਂ ਸੇਵਕ ਦਾ ਮਨੋਰਥ ਸੇਵਾ ਕਰਕੇ ਜਨਮ ਸਫਲਾ ਕਰਨ ਦਾ ਹੈ। ਭਾਵੇਂ ਇਹੋ ਕੰਮ ਕਰਵਾਉਣ ਭਾਵੇਂ ਹੋਰ। ਬਾਕੀ ਮਾਤਾ ਇਹਨਾਂ ਵਰਗਾ ਕੌਣ ਬਣ ਜਾਵੇਗਾ। ਇਹਨਾਂ ਵਰਗੇ ਤਾਂ ਇਹੀ ਹਨ। ਇਹਨਾਂ ਵਰਗਾ ਤਾਂ ਹੋਰ ਕੋਈ ਨਹੀਂ ਹੋ ਸਕਦਾ।

*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥*

(ਰਾਗੁ ਬਿਲਾਵਲੁ,ਅੰਗ ੮੫੮)

੫. ਇਕ ਰਾਤ ਗੁਰੂ ਬਾਬਾ ਜੀ ਨੇ ਅਵਾਜ਼ ਦਿੱਤੀ, ਕਹਿਣ ਲੱਗੇ ਕਿ ਦੇਖੋ ਭਾਈ ਦਿਨ ਚੜ੍ਹ ਆਇਆ ਹੈ। ਸਾਡੇ ਬਸਤਰ ਮੈਲੇ ਹਨ। ਇਨ੍ਹਾਂ ਨੂੰ ਧੋ ਕੇ ਲੈ ਆਵੋ। ਜਦੋਂ ਕੋਈ ਵੀ ਨਾ ਬੋਲਿਆ ਤਾਂ ਗੁਰੂ ਜੀ ਨੇ ਨਾਮ ਲੈ ਕੇ ਕਿਹਾ ਕਿ ਬੇਟਾ ਸ੍ਰੀ ਚੰਦ ਪੁੱਤਰ ਦਾ ਧਰਮ ਪਿਤਾ ਦੀ ਆਗਿਆ ਦਾ ਪਾਲਣ ਕਰਨ ਦਾ ਹੈ। ਬੁੱਢੇ ਹੋਏ ਪਿਤਾ ਦੀ ਸੇਵਾ ਪੁੱਤਰ ਨਹੀਂ ਕਰਨਗੇ ਤਾਂ ਹੋਰ ਕੌਣ ਕਰੇਗਾ। ਆਉ ਮੇਰੇ ਕੱਪੜੇ ਧੋ ਕੇ ਲਿਆਉ। ਅੱਗੋਂ ਸ੍ਰੀ ਚੰਦ ਜੀ ਨੇ ਕਿਹਾ ਕਿ ਤੁਹਾਨੂੰ ਤਾਂ ਬੁਢਾਪੇ ਦੇ ਕਾਰਨ ਰਾਤ ਨੂੰ ਨੀਂਦ ਵੀ ਨਹੀਂ ਆਉਂਦੀ। ਤੁਸੀਂ ਸਾਨੂੰ ਵੀ ਨਹੀਂ ਸੌਣ ਦਿੰਦੇ। ਪਹਿਲੀ ਤਾਂ ਗੱਲ ਤੁਹਾਡੇ ਬਸਤਰ ਮੈਲੇ ਨਹੀਂ ਜਾਪਦੇ। ਦੂਜੀ ਗੱਲ ਰਾਤ ਨੂੰ ਸਾਫ ਬਸਤਰ ਪਾ ਕੇ ਕਿਹੜੇ ਬਾਦਸ਼ਾਹ ਦੇ ਦਰਬਾਰ ਵਿਚ ਜਾਣਾ ਹੈ। ਇਹ ਗੱਲ ਸੁਣ ਕੇ ਗੁਰੂ ਜੀ ਛੋਟੇ ਪੁੱਤਰ ਨੂੰ ਬੋਲੇ ਕਿ ਬੇਟਾ ਲੱਛਮੀ ਦਾਸ ਤੂੰ ਹੀ ਧੋ ਲਿਆ। ਤਾਂ ਅੱਗੋਂ ਲਛਮੀ ਦਾਸ ਜੀ ਕਹਿਣ ਲੱਗੇ ਪਿਤਾ ਜੀ ਤੁਸੀਂ ਆਪ ਹੀ ਆਪਣੀ ਬਾਣੀ ਵਿਚ ਲਿਖਿਆ ਹੈ ਕਿ –

*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*

(ਵਾਰ ਮਾਝ ਕੀ ਮ: ੧, ਅੰਗ ੧੩੮)

ਇਸ ਲਈ ਪਿਤਾ ਜੀ ਅੱਧੀ ਰਾਤ ਦਾ ਸਮਾਂ ਹੈ ਤੁਸੀਂ ਆਰਾਮ ਕਰੋ। ਜੇ ਨਹੀਂ ਰਹਿੰਦੇ ਤਾਂ ਪੁਸ਼ਾਕੀ ਬਦਲ ਲਵੋ। ਫਿਰ ਹੋਰ ਸਿਖਾਂ ਨੂੰ ਆਵਾਜ਼ ਮਾਰੀ ਤਾਂ ਬਾਬਾ ਬੁੱਢਾ ਬੋਲਿਆ ਗੁਰੂ ਜੀ ਕੀ ਹੁਕਮ ਹੈ ? ਤਾਂ ਗੁਰੂ ਜੀ ਨੇ ਕਿਹਾ ਕਿ ਬਾਹਰ ਦੇਖ ਕੇ ਆਉ ਦਿਨ ਹੈ ਕਿ ਰਾਤ ਹੈ। ਬਾਬਾ ਬੁੱਢਾ ਜੀ ਵਾਪਸ ਆਏ ਤੇ ਕਹਿਣ ਲੱਗੇ ਮਹਾਰਾਜ ਜੀ ਰਾਤ ਹੈ। ਗੁਰੂ ਜੀ ਨੇ ਪੁੱਛਿਆ ਕਿ ਜੇ ਰਾਤ ਹੈ ਤਾਂ ਕਿੰਨੀ ਚਲੀ ਗਈ ਤੇ ਕਿੰਨੀ ਬਾਕੀ ਹੈ ? ਤਾਂ ਬਾਬਾ ਬੁੱਢਾ ਜੀ ਬੋਲੇ ਕਿ ਅੱਧੀ ਰਾਤ ਬਤੀਤ ਹੋ ਗਈ ਹੈ ਅਤੇ ਅੱਧੀ ਬਾਕੀ ਹੈ, ਮੈਨੂੰ ਤਾਰਿਆਂ ਦੀ ਪੂਰੀ ਸੋਝੀ ਹੈ, ਕਿਉਂਕਿ ਇਸ ਸਮੇਂ ਅਸੀਂ ਖੂਹ ਜੋਹਿਆ ਕਰਦੇ ਸੀ। ਸਭ ਤੋਂ ਬਾਅਦ ਭਾਈ ਲਹਿਣੇ ਨੂੰ ਹੁਕਮ ਹੋਇਆ ਕਿ ਦੇਖ ਕੇ ਆਉ ਕਿੰਨੀ ਰਾਤ ਬੀਤ ਗਈ ਹੋਰ ਕਿੰਨੀ ਬਾਕੀ ਹੈ। ਭਾਈ ਲਹਿਣਾ ਜੀ ਨੇ ਬਾਹਰ ਚੰਗੀ ਤਰ੍ਹਾਂ ਤਾਰੇ ਦੇਖੇ ਨਿਸ਼ਚੇ ਕੀਤਾ ਕਿ ਰਾਤ ਤਾਂ ਅੱਧੀ ਹੀ ਹੈ ਪਰ ਇਹ ਕਸਵੱਟੀ ਕੈਸੀ ਹੈ, ਝੂਠ ਬੋਲਣਾ ਸਿੱਖ ਦਾ ਧਰਮ ਨਹੀਂ ਹੈ। ਸੱਚ ਬੋਲਿਆ ਗੁਰੂ ਪੁੱਤਰ ਅਤੇ ਬਾਬਾ ਬੁੱਢਾ ਜੀ ਦੇ ਫੇਲ੍ਹ ਹੋਣ ਦਾ ਸੰਸਾ ਹੈ। ਅਖ਼ੀਰ ਇਹ ਨਿਸ਼ਚੇ ਕੀਤਾ ਕਿ ਪਹਿਲਾਂ ਸੱਚ ਹੀ ਕਹਿਣਾ ਬਣਦਾ ਹੈ। ਪਰ ਇਸ ਵਿਚ ਲਹਿਣਾ ਜੀ ਨੂੰ ਇਕ ਹੋਰ ਸੋਚ ਫੁਰੀ ਜਿਸ ਨਾਲ ਦੋਨੋਂ ਗੱਲਾਂ ਸਾਬਤ ਰਹਿ ਜਾਣ। ਇਮਤਿਹਾਨ ਵਿਚ ਫੇਲ੍ਹ ਹੋਣ ਦਾ ਖ਼ਤਰਾ ਵੀ ਨਹੀਂ ਹੋਵੇਗਾ ਅਤੇ ਝੂਠ ਵੀ ਬੋਲਣ ਦਾ ਪਾਪ ਨਹੀਂ ਲੱਗੇਗਾ। ਆ ਕੇ ਕਹਿਣ ਲੱਗੇ ਮਹਾਰਾਜ ਜਿਤਨੀ ਰਾਤ ਆਪ ਜੀ ਨੇ ਬਤੀਤ ਕਰ ਦਿੱਤੀ ਹੈ ਉਤਨੀ ਬਤੀਤ ਹੋ ਗਈ ਹੈ। ਸੰਸਾਰ ਦੇ ਮਾਲਕਾ ਜਿਤਨੀ ਬਾਕੀ ਰੱਖੀ ਹੈ ਉਤਨੀ ਹੀ ਬਾਕੀ ਹੈ। ਇਹ ਸੁਣ ਕੇ ਗੁਰੂ ਜੀ ਅੰਦਰੋਂ ਤਾਂ ਬਹੁਤ ਖ਼ੁਸ਼ ਹੋਏ। ਬਾਹਰੋਂ ਕੁਝ ਸਖ਼ਤੀ ਨਾਲ ਕਹਿਣ ਲੱਗੇ ਅੱਛਾ ਤੂੰ ਮੇਰਾ ਨਿਕਟਵਰਤੀ ਹੈਂ। ਜੇ ਤੇਰਾ ਐਸਾ ਨਿਸ਼ਚਾ ਹੈ ? ਤਾਂ ਦੱਸ ਕਿ ਕਰਤਾਰ ਦੇ ਭਾਣੇ ਵਿਚ ਕਿੰਨੀ ਰਾਤ ਬਤੀਤ ਹੋ ਗਈ ਹੈ ਤੇ ਕਿੰਨੀ ਬਾਕੀ ਹੈ। ਤਾਂ ਭਾਈ ਲਹਿਣਾ ਜੀ ਸੋਚਣ ਲੱਗੇ ਇਹ ਜੋ ਬਾਤ ਅੱਧੀ ਰਾਤ ਵਾਲੇ ਪਹਿਲੇ ਕਹਿ ਕੇ ਫੇਲ੍ਹ ਹੋ ਚੁੱਕੇ ਹਨ। ਉਹੀ ਬਾਤ ਕਹਿਣੀ ਪਵੇਗੀ। ਕਿਹਾ ਮਹਾਰਾਜ ਮੇਰੀ ਮੱਤ ਬੜੀ ਛੋਟੀ ਹੈ ਤੁਹਾਡੇ ਭਾਣੇ ਦੀ ਬਾਤ ਮੇਰੇ ਸਮਝ ਵਿਚ ਨਹੀਂ ਆ ਸਕਦੀ। ਫਿਰ ਵੀ ਤੁਹਾਡਾ ਹੁਕਮ ਜੋ ਰਾਤ ਨਿਰਣੇ ਕਰਨ ਦਾ ਹੈ

ਮੇਰੀ ਸਮਝ ਵਿਚ ਤਾਂ ਅੱਧੀ ਰਾਤ ਬਤੀਤ ਹੋ ਚੁੱਕੀ ਹੈ ਤੇ ਅੱਧੀ ਰਹਿੰਦੀ ਹੈ-

*ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥*

(ਰਾਮਕਲੀ ਮਹਲਾ ੫,ਅੰਗ ੮੯੪)

ਇਹ ਸੋਚ ਕੇ ਸੰਤਾਂ ਦੀ ਮੱਤ ਵਿਚ ਉਸ ਗੱਲ ਬਾਰੇ ਕੁਝ ਬੋਲਣ ਦੀ ਆਗਿਆ ਹੈ ਜੋ ਅੱਖੀਂ ਦੇਖਿਆ ਹੋਵੇ, ਜੈਸਾ ਬਾਣੀ ਵਿਚ ਵੀ ਹੁਕਮ ਆਇਆ ਹੈ ਜੋ ਉਪਰ ਲਿਖਿਆ ਹੈ। ਕਹਿਣ ਲੱਗੇ ਪੁਰਖਾ ਤੂੰ ਵੀ ਇਨ੍ਹਾਂ ਵਰਗੀਆਂ ਗੱਲਾਂ ਕਰਨ ਲੱਗ ਪਿਆ ਹੈਂ, ਤੇਰੇ ਤੇ ਮੈਨੂੰ ਬੜੀਆਂ ਆਸਾਂ ਹਨ, ਦਿਨ ਦਾ ਦੁਪਹਿਰ ਹੈ। ਦਿਨ ਦੇ ਅੱਧ ਨੂੰ ਰਾਤ ਦਾ ਅੱਧ ਦੱਸੀ ਜਾ ਰਿਹਾ ਹੈਂ। ਤਾਂ ਭਾਈ ਲਹਿਣਾ ਜੀ ਨੇ ਹੱਥ ਜੋੜੇ ਗਲ ਵਿਚ ਪੱਲਾ ਪਾਇਆ, ਕਿਹਾ ਮਹਾਰਾਜ ਮੇਰੇ ਦੇਖਣ ਵਿਚ ਗਲਤੀ ਹੋ ਸਕਦੀ ਹੈ। ਮੈਨੂੰ ਇਕ ਵਾਰੀ ਮੌਕਾ ਦੇਖਣ ਦਾ ਦਿੱਤਾ ਜਾਵੇ। ਮਹਾਰਾਜ ਨੇ ਕਿਹਾ ਕਿ ਠੀਕ ਹੈ ਜਾਓ ਅਤੇ ਦੇਖ ਕੇ ਆਓ। ਕਿਉਂਕਿ ਬਾਹਰ ਕੀ ਦੇਖਣਾ ਸੀ ਬਾਹਰ ਤਾਂ ਦੇਖਣਾ ਇਕ ਬਹਾਨਾ ਸੀ। ਦੇਖਣਾ ਤਾਂ ਅੰਦਰੋਂ ਸੀ। ਬੁੱਧ ਵਿਚੋਂ ਸੀ ਜੋ ਸ਼ੀਸ਼ੇ ਵਾਂਗੂੰ ਨਿਰਮਲ ਹੋ ਚੁੱਕੀ ਹੈ। ਬਾਹਰ ਗਏ ਤੁਰੰਤ ਵਾਪਸ ਆ ਗਏ। ਸਤਿਗੁਰੂ ਦੇ ਚਰਨ ਫੜ ਕੇ ਖਿਮਾ ਮੰਗਣ ਲੱਗੇ ਕਿ ਮੇਰੀ ਭੁੱਲ ਮਾਫ਼ ਕਰ ਦੇਵੋ ਜੀ ਮੈਂ ਆਪ ਜੀ ਦੇ ਹੁਕਮ ਦੀ ਉਲੰਘਣਾ ਕਰਨ ਦਾ ਦੋਸ਼ੀ ਹਾਂ, ਕਿਉਂਕਿ -

*ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥*

(ਰਾਮਕਲੀ ਮਹਲਾ ੧,ਅੰਗ ੯੩੩)

ਸਤਿ ਕਰਕੇ ਜਦੋਂ ਇਹ ਸਿਧਾਂਤ ਸਮਝ ਵਿਚ ਆ ਗਿਆ ਕਿ ਗੁਰੂ ਜੋ ਕਹਿੰਦਾ ਹੈ ਸਿੱਖ ਨੂੰ ਉਹੀ ਮੰਨਣਾ ਚਾਹੀਦਾ ਹੈ, ਭਾਵੇਂ ਰਾਤ ਨੂੰ ਦਿਨ ਕਹਿ ਦੇਵੇ ਜਾਂ ਦਿਨ ਨੂੰ ਰਾਤ ਕਹਿ ਦੇਵੇ।

ਇਸ ਵਿਚ ਸਿੱਖ ਦਾ ਕੋਈ ਉਜਰ ਨਹੀਂ ਕਿ ਉੱਤਰ ਦੇਵੇ। ਬਾਹਰ ਗਏ ਤੁਰੰਤ ਵਾਪਸ ਆ ਕੇ ਗੁਰੂ ਜੀ ਦੇ ਚਰਨ ਪਕੜ ਕੇ ਖਿਮਾਂ ਮੰਗੀ। ਮਹਾਰਾਜ ਮੇਰੇ ਕਹਿਣ ਵਿਚ ਗ਼ਲਤੀ ਸੀ, ਅਸਲ ਵਿਚ ਰਾਤ ਦਾ ਅੱਧ ਨਹੀਂ, ਦਿਨ ਦਾ ਅੱਧ ਹੈ। ਤਾਂ ਮਹਾਰਾਜ ਨੇ ਕਿਹਾ ਅਜੇ ਹੁਣ ਤੂੰ ਅੱਧੀ ਰਾਤ ਦੱਸਦਾ ਸੈਂ। ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿਉਂਕਿ ਉਦੋਂ ਮੇਰੀਆਂ ਅੱਖਾਂ ਵਿਚ ਨੀਂਦਰ ਸੀ, ਇਸ ਕਰਕੇ ਮੇਰੇ ਕੋਲੋਂ ਨਿਰਣਾ ਨਹੀਂ ਹੋ ਸਕਿਆ। ਨੀਂਦ ਦੇ ਕਾਰਨ ਦਿਨ ਦੇ ਵਿਚ ਰਾਤ ਦਾ ਭਰਮ ਹੋ ਗਿਆ। ਇਹ ਗੱਲ ਸੁਣ ਕੇ ਬਾਬਾ ਬੁੱਢਾ ਵੀ ਹੈਰਾਨ ਸਨ ਕਿ ਭਾਈ ਲਹਿਣਾ ਕੀ ਕਹੀ ਜਾ ਰਿਹਾ ਹੈ। ਦੂਸਰੇ ਪਾਸੇ ਗੁਰੂ ਕੇ ਪੁੱਤਰ ਆਪਸ ਵਿਚ ਗੱਲ ਕਰਕੇ ਹੱਸ ਰਹੇ ਸਨ ਕਿ ਅੱਗੇ ਤਾਂ ਪਿਤਾ ਜੀ ਹੀ ਇਹੋ ਜੇਹੀਆਂ ਗੱਲਾਂ ਕਰਿਆ ਕਰਦੇ ਸਨ ਪਰ ਹੁਣ ਇਨ੍ਹਾਂ ਗੱਲਾਂ ਵਿਚ ਸਾਥ ਦੇਣ ਵਾਲਾ ਸਾਥੀ ਭਾਈ ਲਹਿਣਾ ਉਹੀ ਬੋਲੀ ਬੋਲਦਾ ਹੈ ਜੋ ਪਿਤਾ ਜੀ ਕਹਿਣ। ਭਾਈ ਲਹਿਣਾ ਤੇ ਗੁਰੂ ਜੀ ਪੁੱਤਰਾਂ ਦੀਆਂ ਇਹੋ ਜਿਹੀਆਂ ਗੱਲਾਂ ਤੇ ਕਦੋਂ ਧਿਆਨ ਦਿੰਦੇ ਸਨ। ਪੁੱਤਰ ਆਪਣੇ ਕੰਮ ਵਿਚ ਸਨ ਅਤੇ ਗੁਰੂ ਅਤੇ ਸਿੱਖ ਆਪਣੇ ਰੰਗ ਵਿਚ ਸਨ। ਪੁੱਛਿਆ ਕਿ ਭਾਈ ਲਹਿਣਾ ਹੁਣ ਤਾਂ ਨੀਂਦਰ ਨਹੀਂ। ਹੁਣ ਤੇਰਾ ਨਿਰਣਾ ਠੀਕ ਹੈ। ਦੁਪਹਿਰਾ ਹੀ ਹੈ ਨਾ। ਤਾਂ ਭਾਈ ਲਹਿਣਾ ਜੀ ਨੇ ਕਿਹਾ ਕਿ ਜੋ ਆਪ ਜੀ ਕਹਿ ਰਹੇ ਹੋ ਉਹ ਹੀ ਸਤਿ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਫਿਰ ਤਾਂ ਕੱਪੜੇ ਧੋ ਕੇ ਸੁਕਾਉਣ ਵਿਚ ਕੋਈ ਦਿੱਕਤ ਨਹੀਂ ਹੈ। ਭਾਈ ਲਹਿਣਾ ਜੀ ਨੇ ਕਿਹਾ ਕਿ ਹਾਂ ਜੀ, ਇਸ ਵਿਚ ਕੋਈ ਦਿੱਕਤ ਨਹੀਂ ਹੈ। ਤਾਂ ਗੁਰੂ ਜੀ ਨੇ ਕਿਹਾ ਕਿ ਕੱਪੜੇ ਚੁੱਕੋ, ਰਾਵੀ ਦਰਿਆ 'ਤੇ ਜਾਓ, ਧੋ ਕੇ, ਸੁਕਾ ਕੇ ਵਾਪਸ ਲਿਆਓ। ਇਹ ਗੱਲ ਸੁਣ ਕੇ ਸ੍ਰੀ ਚੰਦ ਜੀ ਹੱਸੇ ਕਿ ਭਾਈ ਲਹਿਣਾ ਨੂੰ ਰਾਤ ਨੂੰ ਦਿਨ ਕਹਿਣ ਦਾ ਹੁਣ ਪਤਾ ਚੱਲੇਗਾ। ਪਰ ਸ੍ਰੀ ਚੰਦ ਨੂੰ ਇਹ ਨਹੀਂ ਸੀ ਪਤਾ ਕਿ ਸਿਦਕ ਦੇ ਬੇੜੇ ਪਾਰ ਹੁੰਦੇ ਹਨ। ਜਦੋਂ ਭਾਈ ਲਹਿਣਾ ਜੀ ਦਰਿਆ ਰਾਵੀ 'ਤੇ ਪਹੁੰਚੇ ਤਾਂ ਵਾਕਿਆ ਹੀ ਦੁਪਹਿਰ ਦਾ ਸੂਰਜ ਸੀ ਜੋ ਤਿੱਖੀਆਂ ਕਿਰਨਾਂ ਨਾਲ ਗੁਰੂ ਜੀ ਦੇ ਬਸਤਰਾਂ ਦੀ ਸੇਵਾ ਕਰਨ ਲਈ ਹਾਜ਼ਰ ਹੋਇਆ ਜਾਪਦਾ ਸੀ। ਭਾਈ ਲਹਿਣਾ ਇਹ ਤੱਕ ਕੇ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਹੋ ਰਿਹਾ ਸੀ ਅਤੇ ਰਸਨਾ ਤੋਂ ਆਪ-ਮੁਹਾਰੇ ਨਿਕਲ ਰਿਹਾ ਸੀ-ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ। ਭਾਈ ਲਹਿਣਾ ਜੀ ਨੇ ਬਸਤਰ ਧੋ ਕੇ ਸੁਕਾ ਲਏ ਅਤੇ ਵਾਪਸ ਲਿਆਏ। ਸੁੱਕੇ ਬਸਤਰਾਂ ਨੂੰ ਦੇਖ ਕੇ ਸਿੱਖਾਂ ਅਤੇ ਗੁਰੂ ਜੀ ਦੇ ਪੁੱਤਰ ਬੜੇ ਹੈਰਾਨ ਸਨ ਕਿ ਰਾਤ ਨੂੰ ਬਸਤਰ ਇੰਨੀ ਜਲਦੀ ਕਿਸ ਤਰ੍ਹਾਂ ਸੁੱਕ ਗਏ। ਪਰ ਇਹ ਬਾਤ ਸਿੱਖ ਨੂੰ ਅਤੇ ਗੁਰੂ ਪੁੱਤਰਾਂ

ਦੇ ਸਮਝ ਵਿਚ ਨਹੀਂ ਆਉਣ ਵਾਲੀ ਸੀ। ਕੇਵਲ ਸਮਰੱਥ ਗੁਰੂ ਹੀ ਜਾਣਦਾ ਸੀ। ਹਰ ਕਸਵੱਟੀ ਵਿਚ ਭਾਈ ਲਹਿਣਾ ਜੀ ਦੇ ਪੂਰੇ ਉਤਰਨ, ਤੇ ਗੁਰੂ ਜੀ ਦੀ ਖ਼ੁਸ਼ੀ ਵਿਚ ਵਾਧਾ ਹੁੰਦਾ ਜਾ ਰਿਹਾ ਹੈ। ਇਸ ਪ੍ਰਸੰਨਤਾ ਦਾ ਬਲ ਭਾਈ ਲਹਿਣਾ ਜੀ ਦੇ ਵਿਚ ਭਰਦਾ ਜਾ ਰਿਹਾ ਹੈ।

੬. ਇਕ ਵਾਰ ਫ਼ਰਸ਼ ਉੱਤੇ ਬਿੱਲੀ ਆਪਣਾ ਗੰਦ ਸੁੱਟ ਗਈ ਅਤੇ ਨਾਲ ਚੂਹਾ ਮਾਰ ਕੇ ਕੁਝ ਖਾਧਾ ਅਤੇ ਕੁਝ ਅੱਧਖਾਧਾ ਛੱਡ ਗਈ। ਗੁਰੂ ਜੀ ਨੇ ਬਚਨ ਕੀਤਾ ਜਿਵੇਂ ਹਰ ਵਾਰੀ ਪਹਿਲਾਂ ਆਪਣੇ ਪੁੱਤਰ ਸ੍ਰੀ ਚੰਦ ਨੂੰ ਬਚਨ ਮੰਨਣ ਦਾ ਮੌਕਾ ਦਿੰਦੇ ਸਨ ਤਾਂਕਿ ਕੱਲ੍ਹ ਨੂੰ ਪੁੱਤਰ ਰੋਸ ਨਾ ਕਰਨ ਕਿ ਸਾਨੂੰ ਮੌਕਾ ਨਹੀਂ ਦਿੱਤਾ। ਗੁਰੂ ਜੀ ਨੇ ਕਿਹਾ ਕਿ ਬੇਟਾ ਸ੍ਰੀ ਚੰਦ ਜਿੱਥੇ ਰਹੀਏ ਉਥੇ ਸਫ਼ਾਈ ਬੜੀ ਜ਼ਰੂਰੀ ਹੈ। ਗੰਦੇ ਵਾਤਾਵਰਣ ਵਿਚ ਬੜੀਆਂ ਬਿਮਾਰੀਆਂ ਫੈਲਦੀਆਂ ਹਨ। ਇਸ ਕਰਕੇ ਇਸ ਗੰਦ ਅਤੇ ਚੂਹੇ ਨੂੰ ਤੁਰੰਤ ਸਾਫ਼ ਕਰੋ। ਅੱਗੋਂ ਸ੍ਰੀ ਚੰਦ ਬੋਲਿਆ ਮੈਂ ਕੋਈ ਸਫ਼ਾਈ ਕਰਨ ਵਾਲਾ ਨਹੀਂ ਕਿ ਮੁਰਦਾਰ ਚੁੱਕਾਂ ਜਾਂ ਗੰਦ ਚੁੱਕਾਂ। ਸਤਿਗੁਰੂ ਜੀ ਨੇ ਲੱਛਮੀ ਚੰਦ ਨੂੰ ਆਖਿਆ, ਉਸ ਨੇ ਭੀ ਉਹੋ ਜਿਹਾ ਉੱਤਰ ਸੁਣਾਇਆ। ਕਿਹਾ ਪਿਤਾ ਜੀ ਅਸੀਂ ਤੁਹਾਡੇ ਪੁੱਤਰ ਹਾਂ, ਇਹੋ ਜਿਹੇ ਨੀਚ ਕੰਮ ਕਰਦੇ ਚੰਗੇ ਲੱਗਦੇ ਹਾਂ ? ਭਾਈ ਲਹਿਣਾ ਜੀ ਵਲ ਕੇਵਲ ਦ੍ਰਿਸ਼ਟੀ ਹੀ ਕੀਤੀ ਹੈ। ਬਚਨ ਰਸਨਾ 'ਤੇ ਆਉਣ ਤੋਂ ਪਹਿਲਾਂ ਹੀ ਭਾਈ ਲਹਿਣਾ ਜੀ ਨੇ ਕਿਹਾ ਕਿ ਮਹਾਰਾਜ ਜੀ, ਸੇਵਾ ਦਾ ਮੌਕਾ ਮੈਨੂੰ ਦਿਉ। ਦੋਨੋਂ ਕੰਮ ਕਰਕੇ ਫ਼ਰਸ਼ ਧੋ ਦਿੱਤਾ। ਗੁਰੂ ਜੀ ਬੜੇ ਪ੍ਰਸੰਨ ਹੋਏ। ਕਹਿਣ ਲੱਗੇ ਲਹਿਣਿਆਂ, ਤੂੰ ਮੇਰੇ ਬਸਤਰ ਧੋ ਕੇ ਉਸ ਦਿਨ ਬਸਤਰਾਂ ਦੀ ਮੈਲ ਨਹੀਂ ਸੀ ਕੱਢੀ ਬਲਕਿ ਆਪਣੇ ਅੰਤਿਸ਼ਕਰਣ ਦੇ ਬਸਤਰਾਂ ਦੀ ਮੈਲ ਕੱਢੀ। ਅੱਜ ਤੂੰ ਧਰਮਸਾਲ ਦੀ ਜਗ੍ਹਾ ਦੀ ਸਫ਼ਾਈ ਨਹੀਂ ਬਲਕਿ ਆਪਣੀ ਬੁੱਧੀ ਦੀ ਸਫ਼ਾਈ ਕੀਤੀ ਹੈ। ਇਸ ਕਸਵੱਟੀ ਵਿਚ ਵੀ ਭਾਈ ਲਹਿਣਾ ਜੀ ਪੂਰੇ ਪਾਸ ਹੋ ਗਏ।

੭. ਸਤਿਗੁਰੂ ਜੀ ਦੇ ਪਾਸ ਇਕ ਸੁੱਚੇ ਸੁਲੇਮਾਨੀ ਪੱਥਰ ਦਾ ਕਟੋਰਾ ਸੀ, ਜਿਸ ਵਿਚ ਦਹੀਂ ਪਾ ਕੇ ਸਤਿਗੁਰੂ ਜੀ ਇਸ਼ਨਾਨ ਕਰਦੇ ਸਨ। ਕਿਉਂਕਿ ਪੁਰਾਣੇ ਸਮੇਂ ਵਿਚ ਸਿਰ ਦੀ ਮੈਲ ਕੱਢਣ ਵਾਸਤੇ ਅੱਜ-ਕੱਲ੍ਹ ਵਰਗੇ ਗ਼ਲਤ ਪਦਾਰਥ ਨਹੀਂ ਸਨ। ਸਾਬਣਾਂ ਤੋਂ ਲੈ ਕੇ ਸ਼ੈਂਪੂਆਂ ਤੱਕ ਜਿੰਨੇ ਵੀ ਸਿਰ ਦੀ ਮੈਲ ਕੱਢਣ ਦੇ ਸਾਧਨ ਹਨ, ਮੈਲ ਤਾਂ ਕੱਢਦੇ ਹਨ, ਇਸ ਵਿਚ ਕੋਈ ਸ਼ੱਕ ਨਹੀਂ, ਪਰ ਮੈਲ ਦੇ ਨਾਲ-ਨਾਲ ਇਹ ਦਿਮਾਗ਼ ਦੀ ਸ਼ਕਤੀ ਵੀ ਕੱਢਦੇ ਹਨ। ਸਿਹਤ-ਵਿਗਿਆਨੀਆਂ ਦੇ ਕੀਤੇ ਤਜਰਬੇ ਅਨੁਸਾਰ ਇਹ ਸ਼ੈਂਪੂ ਸਿਰ ਦਾ ਕੈਂਸਰ ਪੈਦਾ ਕਰਨ ਵਿਚ ਵੱਡੇ ਪੱਧਰ 'ਤੇ ਵਾਧਾ ਕਰਦੇ ਹਨ। ਜੇ ਰੱਬ ਦੀ ਦਇਆ ਨਾਲ ਕੈਂਸਰ ਨਾ ਵੀ ਹੋਵੇ ਤਾਂ ਖ਼ੁਸ਼ਕੀ, ਸਿਰ ਦਰਦ, ਚੱਕਰਾਂ ਦਾ ਆਉਣਾ, ਕਮਜ਼ੋਰ ਹੋ ਕੇ ਵਾਲਾਂ ਦਾ ਝੜ ਜਾਣਾ, ਇਹ ਸ਼ੈਂਪੂ ਦੀ ਬਖ਼ਸ਼ਿਸ਼ ਅੱਜ ਦੇ ਸਮੇਂ ਵਿਚ ੧੦੦ ਵਿਚੋਂ ੯੯ ਬੰਦਿਆਂ ਨੂੰ ਪ੍ਰਾਪਤ ਹੈ। ਅੱਜ ਵੀ ਜੇ ਅਸੀਂ ਸਾਡੇ ਗੁਰੂ ਪੀਰਾਂ, ਰਿਸ਼ੀਆਂ, ਮੁਨੀਆਂ, ਸੰਤਾਂ-ਭਗਤਾਂ, ਸਾਦਗੀ ਵਾਲੇ ਪੁਰਾਤਨ ਪੁਰਖਾਂ ਦੇ ਪ੍ਰਚੱਲਿਤ ਕੀਤੇ ਤਰੀਕੇ ਅਪਣਾ ਲਈਏ ਤਾਂ ਅੱਜ ਵੀ ਇਨ੍ਹਾਂ ਬੀਮਾਰੀਆਂ ਤੋਂ ਛੁਟਕਾਰਾ ਮਿਲ ਸਕਦਾ ਹੈ। ਪੁਰਾਤਨ ਸਮੇਂ ਕੇਸਾਂ ਦਾ ਇਸ਼ਨਾਨ ਰੀਠੇ ਸ਼ਿਕਾਕਾਈ ਦੀਆਂ ਫਲੀਆਂ ਅਤੇ ਔਲੇ ਇਨ੍ਹਾਂ ਤਿੰਨਾਂ ਨੂੰ ਮਿਲਾ ਕੇ ਰਾਤ ਨੂੰ ਭਿਓਂ ਕੇ ਸਵੇਰੇ ਥੋੜ੍ਹਾ ਜਿਹਾ ਰਿੰਨ੍ਹ ਕੇ ਕੱਪੜੇ ਵਿਚ ਦੀ ਪੁਣ ਕੇ ਉਸ ਪਾਣੀ ਦਾ ਇਸ਼ਨਾਨ ਕੀਤਾ ਜਾਂਦਾ ਸੀ ਜਾਂ ਤਿੰਨ-ਚਾਰ ਦਿਨ ਦੀ ਬਾਸੀ ਲੱਸੀ ਨਾਲ ਸਿਰ ਦਾ ਇਸ਼ਨਾਨ ਕੀਤਾ ਜਾਂਦਾ। ਜਾਂ ਦਹੀਂ ਦੇ ਨਾਲ ਕੇਸਾਂ ਦਾ ਇਸ਼ਨਾਨ ਕੀਤਾ ਜਾਂਦਾ, ਜਿਸ ਕਰਕੇ ਕਦੇ ਵੀ ਬੁਢਾਪੇ ਤੁਕ ਨਾ ਖੇੜਾ ਲੱਗਦਾ ਨਾ ਦਿਮਾਗ਼ ਖ਼ੁਸ਼ਕ ਹੁੰਦਾ। ਨਾ ਕੋਈ ਸਿਰਦਰਦ ਆਦਿ ਦੀ ਬਿਮਾਰੀ ਲੱਗਦੀ। ਇਸ ਲਈ ਸਤਿਗੁਰੂ ਜੀ ਪੁਰਾਤਨ ਰੀਤ ਅਨੁਸਾਰ ਦਹੀਂ ਨਾਲ ਇਸ਼ਨਾਨ ਕਰਿਆ ਕਰਦੇ। ਪੁੱਤਰ ਨਾਲ ਸਨ, ਖੂਹ 'ਤੇ ਇਸ਼ਨਾਨ ਕਰਕੇ ਉਹ ਕੀਮਤੀ ਕਟੋਰਾ ਜੋ ਸਤਿਗੁਰਾਂ ਦੇ ਹੱਥ ਵਿਚ ਫੜਿਆ ਹੋਇਆ ਸੀ, ਪਾਣੀ ਦੇ ਗੰਦੇ ਚਲ੍ਹੇ ਵਿਚ ਸੁੱਟ ਦਿੱਤਾ। ਪਰਖ ਕਰਨ ਲਈ ਵਾਰੀ-ਵਾਰੀ ਦੋਨੋਂ ਪੁੱਤਰਾਂ ਨੂੰ ਆਖਿਆ ਕਿ ਮੇਰਾ ਕਟੋਰਾ ਕੱਢ ਦਿਉ। ਸ੍ਰੀ ਚੰਦ ਅਤੇ ਲੱਛਮੀ ਦਾਸ ਨੇ ਆਖਿਆ, ਪਿਤਾ ਜੀ ਕੁਝ ਸਮੇਂ ਤੋਂ ਤੁਸੀਂ ਇਹੋ

ਜਿਹੀਆਂ ਪੁੱਠੀਆਂ ਸਿੱਧੀਆਂ ਗੱਲਾਂ ਕਿਉਂ ਕਰਨ ਲੱਗ ਪਏ ਹੋ ? ਪਹਿਲੀ ਤਾਂ ਗੱਲ ਜੇ ਕਟੋਰੇ ਨਾਲ ਇਤਨਾ ਹੀ ਹਿੱਤ ਸੀ ਤਾਂ ਗੰਦੇ ਪਾਣੀ ਵਿਚ ਸੁੱਟਣ ਦੀ ਲੋੜ ਕੀ ਸੀ ? ਜੇ ਸੁੱਟ ਹੀ ਦਿੱਤਾ ਹੈ ਤਾਂ ਕਿਹੜੀ ਸੋਨੇ ਦੀ ਕਟੋਰੀ ਹੈ ਜੋ ਲੱਭਦੇ ਫਿਰੀਏ। ਸੇਰ ਦਾਣੇ ਜਾਂ ਇਕ ਪੈਸਾ ਦੇ ਕੇ ਕਿਸੇ ਮਜ਼ਦੂਰ ਤੋਂ ਕੱਢਵਾ ਦੇਵਾਂਗੇ। ਗੁਰੂ-ਪੁੱਤਰਾਂ ਦੀ ਇਹ ਗੱਲ ਸੁਣ ਕੇ ਕੁਝ ਸਿੱਖਾਂ ਨੇ ਵੀ ਇਹ ਗੱਲ ਕੋਲੋਂ ਠੀਕ ਆਖੀ ਕਿ ਸਾਹਿਬਜ਼ਾਦੇ ਠੀਕ ਗੱਲ ਕਹਿੰਦੇ ਹਨ, ਜਿਸ 'ਤੇ ਗੁਰੂ-ਪੁੱਤਰਾਂ ਨੂੰ ਇਹ ਨਿਸ਼ਚਾ ਹੋ ਗਿਆ ਕਿ ਅਸੀਂ ਠੀਕ ਹਾਂ। ਇਸ ਲਈ ਉਨ੍ਹਾਂ ਦੇ ਅਹੰਕਾਰ ਦਾ ਹੋਰ ਵਾਧਾ ਹੋ ਗਿਆ। ਪੁੱਤਰ, ਸਿੱਖਾਂ ਸਾਰਿਆਂ ਤੋਂ ਬਾਅਦ ਆਗਿਆ ਪਾਲਣ ਕਰਨ ਦੀ ਵਾਰੀ ਭਾਈ ਲਹਿਣਾ ਜੀ ਦੀ ਆਉਂਦੀ ਹੈ। ਭਾਈ ਲਹਿਣਾ ਜੀ ਵੱਲ ਵੇਖਕੇ ਇਸ਼ਾਰਾ ਹੀ ਕੀਤਾ ਹੈ, ਭਾਈ ਲਹਿਣਾ ਜੀ ਨੇ ਉਸੇ ਵੇਲੇ ਚਿੱਕੜ ਵਿਚ ਛਾਲ ਮਾਰ ਦਿੱਤੀ। ਕਟੋਰਾ ਕੱਢ ਕੇ ਧੋ ਮਾਂਜ ਕੇ ਸੁੱਚਾ ਕਰ ਸਤਿਗੁਰਾਂ ਦੇ ਹਵਾਲੇ ਕਰ ਦਿੱਤਾ, ਜਿਸ 'ਤੇ ਗੁਰੂ ਜੀ ਬਹੁਤ ਪ੍ਰਸੰਨ ਹੋਏ। ਅੰਦਰੇ ਅੰਦਰ ਕਹਿਣ ਲੱਗੇ ਲਹਿਣਿਆਂ, ਤੂੰ ਪੱਥਰ ਦੀ ਕਟੋਰੀ ਨਹੀਂ ਸੰਭਾਲੀ, ਤੂੰ ਹਿਰਦੇ ਦੀ ਕਟੋਰੀ ਮੇਰੀ ਸ਼ੁਭ ਸਿੱਖਿਆ ਦੇ ਪਾਉਣ ਲਈ ਗੁਰੂ ਆਗਿਆ ਦੇ ਬਾਹਰ ਹੋਣ ਦੇ ਚਿੱਕੜ ਵਿਚੋਂ ਇਹ ਅੰਤਿਸ਼ਕਰਨ ਦੀ ਕਟੋਰੀ ਸ਼ਰਧਾ ਰੂਪ ਹੱਥਾਂ ਨਾਲ ਸੰਭਾਲ ਲਈ ਹੈ।

੮. ਇਕ ਵਾਰ ਐਸੀ ਪ੍ਰੀਖਿਆ ਦੀ ਘੜੀ ਆ ਬਣੀ। ਇਕ ਦਿਨ ਵਰਖਾ ਵਰਸਦੀ ਰਹੀ। ਵਰਖਾ ਬਰਸਣ ਦੇ ਕਾਰਨ ਤਿੰਨ-ਚਾਰ ਦਿਨ ਲੰਗਰ ਨਾ ਪੱਕ ਸਕਿਆ। ਮੁਖੀ ਸਿੱਖਾਂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ, ਸੰਗਤ ਭੁੱਖੀ ਹੈ। ਸਤਿਗੁਰੂ ਜੀ ਨੇ ਹੁਕਮ ਦਿੱਤਾ ਕਿ ਤਪ ਕਰੋ। ਦੋ ਦਿਨ ਹੋਰ ਬਤੀਤ ਹੋ ਗਏ। ਸਿੱਖਾਂ ਨੂੰ ਭੁੱਖ ਵਿਚ ਡਾਵਾਂ-ਡੋਲ ਹੋਏ ਵੇਖ ਕੇ ਬਾਰਸ਼ ਹੱਟਣ ਤੋਂ ਬਾਅਦ ਇਕ ਟਿੱਬੇ ਉੱਤੇ ਕਿੱਕਰ ਉੱਤੇ ਜਾ ਬੈਠੇ। ਵੱਡੇ ਪੁੱਤਰ ਸ੍ਰੀ ਚੰਦ ਜੀ ਨੂੰ ਸਿਦਕ ਪਰਖਣ ਲਈ ਆਖਿਆ ਬਾਬਾ ਸ੍ਰੀ ਚੰਦ, ਸੰਗਤ ਦੇ ਭਲੇ ਵਾਸਤੇ ਨਿਰੰਕਾਰ ਨੂੰ ਬੇਨਤੀ ਕਰਕੇ ਕਿੱਕਰ ਉੱਤੇ ਚੜ੍ਹ ਹਲੂਣਾ ਦੇ ਕੇ ਮਠਿਆਈ ਝਾੜ, ਸੰਗਤ ਤ੍ਰਿਪਤ ਹੋਵੇ। ਸ੍ਰੀ ਚੰਦ ਅੱਗੋਂ ਬੋਲਿਆ ਕਿ ਹੁਣ ਤਾਂ ਤੁਹਾਡੀ ਬਾਣੀ ਦੀ ਕਹੀ ਹੋਈ ਬਾਤ ਤੁਹਾਡੇ ਉੱਤੇ ਹੀ ਢੁੱਕਣ ਲੱਗ ਪਈ ਹੈ। ਬੁਢਾਪੇ ਕਾਰਨ ਤੁਹਾਡੀ ਮੱਤ ਹੀਣ ਹੋ ਗਈ ਹੈ। ਕਦੇ ਦਰੱਖ਼ਤਾਂ ਨੂੰ ਵੀ ਮਠਿਆਈ ਲੱਗੀ ਹੈ ? ਇਹ ਬਚਨ ਸੁਣਕੇ ਸਤਿਗੁਰੂ ਜੀ ਛੋਟੇ ਪੁੱਤਰ ਲੱਛਮੀ ਦਾਸ ਨੂੰ ਕਹਿਣ ਲੱਗੇ ਬੇਟਾ, ਲੱਛਮੀ ਦਾਸ ਤੂੰ ਹੀ ਹਿੰਮਤ ਕਰ।

ਅੱਗੋਂ ਲੱਛਮੀ ਦਾਸ ਵੀ ਆਪਣੇ ਭਰਾ ਦੀ ਤਰ੍ਹਾਂ ਨਿਸ਼ੱਰਧਕਪੁਣੇ ਵਿਚ ਰੁੱਖੇ ਸ਼ਬਦ ਬੋਲਿਆ। ਤਵਾਰੀਖ਼ ਵਿਚ ਤਾਂ ਇਥੋਂ ਤਕ ਲਿਖਿਆ ਹੈ ਕਿ ਲੱਛਮੀ ਦਾਸ ਨੇ ਕਿਹਾ ਕਿ ਤੁਸੀਂ ਤਾਂ ਕਮਲੇ ਹੋ ਗਏ ਹੋ ਪਰ ਅਸੀਂ ਤਾਂ ਕਮਲੇ ਨਹੀਂ। ਕਿੱਕਰਾਂ ਨੂੰ ਸਿਰਫ਼ ਤੁੱਕੇ ਜਾਂ ਕਿੱਕਰ ਦੀ ਲੂੰਗ ਹੀ ਲੱਗਦੀ ਹੈ। ਅੱਜ ਤੱਕ ਮਠਿਆਈਆਂ ਲੱਗੀਆਂ ਤਾਂ ਸੁਣੀਆਂ ਵੀ ਨਹੀਂ। ਬਹੁਤ ਸਾਰੇ ਸਿੱਖ ਵੀ ਪਰਖਣਾ ਵੇਲੇ ਪੁੱਤਰਾਂ ਦੀ ਨਿਸ਼ੱਰਧਕਪੁਣੇ ਵਾਲੀ ਭਾਵਨਾ ਨਾਲ ਸਹਿਮਤ ਹੋ ਜਾਂਦੇ ਸਨ। ਇਸ ਲਈ ਮਠਿਆਈ ਦੀ ਬਾਤ ਸਿੱਖਾਂ ਤੇ ਪੁੱਤਰਾਂ ਵਿਚੋਂ ਕਿਸੇ ਨੇ ਵੀ ਸੱਚ ਨਾ ਮੰਨੀ। ਸਭ ਤੋਂ ਪਿੱਛੋਂ ਭਾਈ ਲਹਿਣਾ ਨੂੰ ਹੁਕਮ ਹੋਇਆ। ਜਦੋਂ ਭਾਈ ਲਹਿਣਾ ਕਿੱਕਰ ਉਤੇ ਚੜ੍ਹਨ ਲੱਗੇ ਤਾਂ ਕਈ ਬੇਸਿਦਕਾਂ ਨੇ ਧੀਮੀਂ ਅਵਾਜ਼ ਵਿਚ ਕਿਹਾ ਕਿ ਕਿਉਂ ਚੜ੍ਹਦਾ ਹੈਂ। ਕਦੇ ਕਿੱਕਰਾਂ ਤੋਂ ਵੀ ਮਠਿਆਈ ਝੜਦੀ ਹੈ ? ਤਾਂ ਭਾਈ ਲਹਿਣੇ ਨੇ ਕਿਹਾ ਗੁਰੂ ਪਿਆਰਿਓ, ਮਠਿਆਈ ਝੜੇ ਨਾ ਝੜੇ ਮੇਰਾ ਇਸ ਨਾਲ ਕੋਈ ਮਤਲਬ ਨਹੀਂ, ਮੇਰੇ ਲਈ ਤਾਂ ਮੇਰੇ ਮਾਲਕ ਦਾ ਹੁਕਮ ਮੰਨਣਾ ਜ਼ਰੂਰੀ ਹੈ।

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*

*ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥*

(ਆਸਾ ਮਹਲਾ ੧, ਅੰਗ ੪੭੧)

ਇਹ ਕਹਿ ਕੇ ਭਾਈ ਲਹਿਣਾ ਜੀ ਦਰੱਖ਼ਤ ਉੱਤੇ ਚੜ੍ਹੇ, ਹਲੂਣਾ ਦਿੱਤਾ। ਗੁਰੂ ਕ੍ਰਿਪਾ ਦੁਆਰਾ ਕਈ ਕਿਸਮ ਦੀ ਮਠਿਆਈ ਝੜੀ ਅਤੇ ਸੰਗਤਾਂ ਨੇ ਛਕਣਾ ਕੀਤਾ ਤੇ ਸੰਗਤਾਂ ਤ੍ਰਿਪਤ ਹੋਈਆਂ। ਇਸ ਕਸਵੱਟੀ ਵਿਚ ਵੀ

ਭਾਈ ਲਹਿਣਾ ਜੀ ਖਰੇ ਉਤਰੇ।

੯. ਇਕ ਦਿਨ ਸਤਿਗੁਰੂ ਜੀ ਨੇ ਸੋਚਿਆ ਕਿ ਕੱਲ੍ਹ ਨੂੰ ਕੋਈ ਇਹ ਨਾ ਕਹੇ ਕਿ ਭਾਈ ਲਹਿਣੇ ਨੂੰ ਹਿੱਤ ਕਰਕੇ ਗੁਰੂ ਪਦਵੀ ਦੇ ਦਿੱਤੀ ਹੈ। ਮੈਂ ਇਹ ਲੋਕਾਂ ਨੂੰ ਸਾਬਤ ਕਰ ਦਿਆਂ ਕਿ ਜੋ ਪਰਖਣਾ ਵਿਚ ਪੂਰਾ ਉਤਰੇਗਾ ਉਹੀ ਇਹ ਧੁਰਾਂ ਤੋਂ ਆਈ ਹੋਈ ਗੱਦੀ ਨੂੰ ਸੰਭਾਲ ਸਕੇਗਾ। ਅੱਜ ਸਤਿਗੁਰੂ ਜੀ ਨੇ ਕਠਿਨ ਪ੍ਰੀਕਸ਼ਾ ਦਾ ਪਰਚਾ ਪਾ ਦਿੱਤਾ। ਆਪ ਐਸਾ ਲਿਬਾਸ ਧਾਰਨ ਕਰ ਲਿਆ ਜੋ ਗੰਧੀਲੇ ਤੇ ਸਹਿੰਸੀਆਂ ਆਦਿਕ ਨੀਚ ਜਾਤਾਂ ਦਾ ਹੁੰਦਾ ਹੈ। ਫਟੇ-ਪੁਰਾਣੇ ਕਪੜੇ ਪਹਿਨ ਲਏ ਤੇ ਕੁਝ ਕੁੱਤੇ ਕੁੱਤੀਆਂ ਨਾਲ ਲੈ ਲਏ। ਧਾਣਕਾਂ ਵਾਲਾ ਰੂਪ ਧਾਰਨ ਕਰਕੇ ਜੰਗਲ ਵਿੱਚੋਂ ਧਰਮਸਾਲ ਵਿਚ ਆ ਵੜੇ।

*ਏਕੁ ਸੁਆਨੁ ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ॥*

*ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਰਹਾ ਕਰਤਾਰ॥ ੧॥*

(ਸਿਰੀਰਾਗੁ ਮਹਲਾ ੧, ਅੰਗ ੨੪)

ਸਿੱਖ ਦੇਖ ਕੇ ਹੈਰਾਨ ਹੁੰਦੇ ਹਨ ਕਿ ਗੁਰੂ ਜੀ ਨੇ ਕਿਹੋ ਜਿਹਾ ਲਿਬਾਸ ਧਾਰਨ ਕੀਤਾ ਹੈ। ਇਕ ਮੋਟਾ ਜਿਹਾ ਸੋਟਾ ਹੱਥ ਵਿਚ ਹੈ। ਸਿਰ ਉੱਤੇ ਪੁਰਾਣੇ ਕਪੜਿਆਂ ਦਾ ਮੰਢਾਸਾ ਮਾਰਿਆ ਹੋਇਆ ਹੈ। ਜਿਹੜਾ ਵੀ ਸਾਹਮਣੇ ਆਇਆ ਉਸ ਨੂੰ ਹੀ ਸੋਟਿਆਂ ਦੀ ਮਾਰ ਪਈ। ਜਿਸ ਨੂੰ ਵੀ ਪੁੱਛਦੇ ਹਨ ਕਿ ਭਾਈ ਤੂੰ ਕੌਣ ਹੈਂ ਤਾਂ ਅੱਗੋਂ ਉਹ ਕਹਿੰਦੇ ਹਨ ਕਿ ਗੁਰੂ ਜੀ ਅਸੀਂ ਤੁਹਾਡੇ ਸਿੱਖ ਹਾਂ।

ਕੁਝ ਸਿੱਖ ਕੁੱਟ ਤੋਂ ਡਰਦੇ ਮਾਰੇ ਆਪਣੇ-ਆਪਣੇ ਟਿਕਾਣਿਆਂ ਤੇ ਧਰਮਸਾਲ ਨੂੰ ਛੱਡ ਕੇ ਚਲੇ ਗਏ। ਸੋਟਿਆਂ ਦੀ ਮਾਰ ਤੋਂ ਘਬਰਾ ਕੇ ਗਿਣਤੀ ਦੇ ਸਿੱਖ ਰਹਿ ਗਏ, ਬਾਕੀ ਸਭ ਚਲੇ ਗਏ। ਗੁਰੂ ਸਾਹਿਬ ਜੀ ਰਾਵੀ ਵਾਲੇ ਪਾਸੇ ਗੂੜ੍ਹੇ ਜੰਗਲ ਵਿਚ ਚਲੇ ਗਏ। ਗੁਰੂ ਜੀ ਨੇ ਕਿਹਾ ਜੋ ਮੇਰਾ ਸਿੱਖ ਹੈ ਉਹ ਮੇਰੇ ਮਗਰ ਆਏ। ਬਾਬਾ ਬੁੱਢਾ ਸਾਹਿਬ, ਭਾਈ ਲਹਿਣਾ, ਭਾਈ ਸਾਧਾਰਨਾ, ਭਾਈ ਭਗੀਰਥੀਆ ਅਤੇ ਭਾਈ ਅਜਿਤਾ ਆਦਿਕ ਪੰਜ ਸਿੱਖ ਸਿਦਕ ਧਾਰ ਕੇ ਨਾਲ ਗਏ। ਰਾਤ ਪਈ ਤਾਂ ਜੰਗਲ ਵਿਚ ਇਕ ਚਿਖਾ ਜਲਦੀ ਦੇਖੀ। ਸਤਿਗੁਰੂ ਜੀ ਨੇ ਕਿਹਾ ਜੋ ਮੇਰਾ ਸਿੱਖ ਕਹਾਉਂਦਾ ਹੈ ਉਹ ਮੇਰਾ ਹੁਕਮ ਮੰਨ ਕੇ ਇਸ ਚਿਖਾ ਵਿਚ ਛਾਲ ਮਾਰ ਦੇਵੇ। ਇਹ ਕਠਿਨ ਪ੍ਰੀਖਸ਼ਾ ਸੀ। ਕਿਉਂਕਿ ਧਨ, ਦੌਲਤ, ਪਦਾਰਥ, ਘਰ-ਬਾਰ, ਪੁੱਤਰ-ਧੀਆਂ, ਸੰਬੰਧੀ ਇਨ੍ਹਾਂ ਦਾ ਤਾਂ ਤਿਆਗ ਕਰਨਾ ਵੀ ਭਾਵੇਂ ਔਖਾ ਹੈ ਪਰ ਬਹੁਤ ਸਾਰੇ ਵਿਅਕਤੀਆਂ ਨੇ, ਲੋਕਾਂ ਨੇ ਇਨ੍ਹਾਂ ਦਾ ਤਿਆਗ ਕੀਤਾ ਹੈ। ਪਰ ਬਹੁਤ ਕਠਿਨ ਹੈ ਜੋ ਤਨ ਹੰਗਤਾ ਤਿਆਗਣੀ। ਜਿਸਨੂੰ ਦੇਹ ਹੰਗਤਾ ਹੈ ਉਹ ਦੇਹ ਨੂੰ ਇੰਨੀ ਪਿਆਰੀ ਸਮਝਦਾ ਹੈ ਕਿ ਕਿਸੇ ਵੀ ਪ੍ਰਕਾਰ ਦੇਹ ਨੂੰ ਦੁੱਖ ਨਾ ਪਹੁੰਚੇ। ਬਲਦੀ ਹੋਈ ਚਿਤਾ ਵਿਚ ਛਾਲ ਮਾਰਨੀ ਹਰ ਇਕ ਦੇ ਵੱਸ ਦੀ ਬਾਤ ਨਹੀਂ ਸੀ। ਕੋਈ ਵਿਰਲਾ ਮੁਰਦੇ ਦੀ ਤਰ੍ਹਾਂ ਜੋ ਮੁਰੀਦ ਹੋਇਆ ਹੈ ਇਹ ਉਸਦੇ ਕਰਨ ਦਾ ਕਾਰੀਆ (ਕੰਮ) ਹੈ। ਇਸ ਲਈ ਪੰਜਾਂ ਸਿੱਖਾਂ ਵਿਚੋਂ ਚਾਰ ਸਿੱਖ ਦਰੱਖ਼ਤ ਦੇ ਉਹਲੇ ਹੋ ਗਏ। ਭਾਈ ਲਹਿਣਾ ਜੀ ਰਹੇ। ਜਿਨ੍ਹਾਂ ਨੇ ਕਿ ਗੁਰੂ ਦੇ ਹੁਕਮ ਹੋਣ ਦੀ ਦੇਰ ਸੀ ਕਿ ਉਨ੍ਹਾਂ ਨੇ ਝੱਟ ਹੀ ਬਲਦੀ ਚਿਖਾ ਦੇ ਵਿੱਚ ਛਾਲ ਮਾਰ ਦਿੱਤੀ। ਨਾਲ ਦੇ ਵੀ ਹੈਰਾਨ ਸਨ ਕਿ ਭਾਈ ਲਹਿਣਾ ਜੀ ਨੇ ਆਪਣੇ ਸਰੀਰ ਦੀ ਕੋਈ ਪ੍ਰਵਾਹ ਨਹੀਂ ਕੀਤੀ ਤੇ ਐਵੇਂ ਹੀ ਜਾਨ ਗਵਾ ਬੈਠਾ ਹੈ। ਜਦੋਂ ਨੇੜੇ ਜਾ ਕੇ ਵੇਖਿਆ ਤਾਂ ਅੱਗ ਵਾਂਗੂੰ ਦਗ-ਦਗ ਕਰਦੀ ਇਕ ਬੂਟੀ ਸੀ ਜੋ ਚਿਖਾ ਦੀ ਤਰ੍ਹਾਂ ਅੱਗ ਵਾਂਗੂੰ ਬਲਦੀ ਪ੍ਰਤੀਤ ਹੁੰਦੀ ਸੀ। ਉਸ ਨੇ ਕੀ ਫੂਕਣਾ ਸੀ, ਕਿਉਂਕਿ ਅੱਗ ਤਾਂ ਹੈ ਹੀ ਨਹੀਂ ਸੀ। ਇਹ ਕੌਤਕ ਦੇਖ ਕੇ ਸਾਰੇ ਹੈਰਾਨ ਹੋਏ। ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਸਿੱਖ ਨੂੰ ਸ਼ੁੱਧ ਸੋਨੇ ਦੀ ਤਰ੍ਹਾਂ ਪਰਖਣਾ ਰੂਪ ਅੱਗ ਦਾ ਤਾਅ ਦੇ ਕੇ ਦੇਖ ਲਿਆ। ਇਸ ਪ੍ਰੀਖਸ਼ਾ ਵਿਚ ਵੀ ਭਾਈ ਲਹਿਣਾ ਜੀ ਪਾਸ ਹੋ ਗਏ।

੧੦. ਹੁਣ ਜਦੋਂ ਨੌਂ ਕਸਵੱਟੀਆਂ ਵਿਚੋਂ ਭਾਈ ਲਹਿਣਾ ਜੀ ਪੂਰੇ ਉਤਰ ਗਏ ਤਾਂ ਅਖ਼ੀਰ ਦਸਵੀਂ ਕਸਵੱਟੀ ਪਿਛਲੀਆਂ

ਸਾਰੀਆਂ ਨਾਲੋਂ ਕਰੜੀ ਸੀ। ਭਾਵੇਂ ਕਸਵੱਟੀਆਂ ਤਾਂ ਪਹਿਲਾਂ ਵੀ ਬਹੁਤ ਕਠਿਨ ਸਨ ਪਰ ਇਸ ਕਠਿਨਾਈ ਦੀ ਕਿਸਮ ਵਿਲੱਖਣ ਹੈ। ਭਾਈ ਲਹਿਣੇ ਦਾ ਅੱਜ ਆਖ਼ਰੀ ਇਮਤਿਹਾਨ ਹੈ। ਇਸ ਵਿਚ ਉਨ੍ਹਾਂ ਨੇ ਪਾਸ ਹੋਣ 'ਤੇ ਸਿੱਖ ਤੋਂ ਗੁਰੂ ਦੀ ਪਦਵੀ ਉੱਤੇ ਸੁਸ਼ੋਭਿਤ ਹੋਣਾ ਹੈ। ਇਸ ਇਮਤਿਹਾਨ ਵਿਚੋਂ ਉਹੀ ਪਾਸ ਹੋ ਸਕਦਾ ਸੀ ਜਿਸਨੇ ਮੁਕੰਮਲ ਰੂਪ ਵਿਚ ਆਪਣੇ ਆਪ ਨੂੰ ਮੁਰਦਾ ਸਮਝਿਆ ਹੋਇਆ ਸੀ। ਜਿਵੇਂ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ-

*ਮੁਏ ਮੁਰੀਦ ਗੋਰਿ ਗੁਰ ਪੀਰਾ॥*

*(ਵਾਰ ੨੬, ਪਉੜੀ ੨੬)*

ਅਰਥ – ਜੋ ਜੀਵਤ ਭਾਵ ਤੋਂ ਮਰੇ ਹਨ ਉਹ ਮੁਰੀਦ ਹੀ ਪੂਜਨੀਕ ਗੁਰੂ ਰੂਪ ਕਬਰ ਵਿਚ ਸਮਾਉਂਦੇ ਹਨ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਆਪਣੀ ਇਕ ਹੋਰ ਵਾਰ ਵਿਚ ਵੀ ਫੁਰਮਾਨ ਕਰਦੇ ਹਨ –

*ਮੁਰਦੇ ਵਾਂਗੁ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ।*

(ਵਾਰ ੨੮, ਪਉੜੀ ੬)

ਭਾਵ ਸਿੱਖ ਮੁਰਦੇ ਵਾਂਗੂੰ ਹੋ ਕੇ ਗੁਰੂ ਰੂਪ ਕਬਰ ਵਿਚ ਪੈ ਕੇ ਅਲੱਖ ਅਲੇਖ ਹੋ ਜਾਵੇ। ਗੁਰੂ ਨਾਨਕ ਸਾਹਿਬ ਜੀ ਦਰਿਆ ਰਾਵੀ ਦੇ ਕਿਨਾਰੇ ਵਾਲੇ ਜੰਗਲ ਵਿਚ ਬੈਠੇ ਹੋਏ ਸਨ। ਕੁਝ ਸਿੱਖ ਗੁਰੂ ਸਾਹਿਬ ਦੇ ਕੋਲ ਬੈਠੇ ਹੋਏ ਸਨ। ਕੀ ਦੇਖਿਆ ਕਿ ਦੂਰ ਇਕ ਮੁਰਦਾ ਚਿੱਟੇ ਦੁੱਧ ਕਪੜੇ ਵਿਚ ਲਪੇਟਿਆ ਬਿਨਾਂ ਸਸਕਾਰ ਕੀਤੇ ਪਿਆ ਸੀ ਜਿਸ ਦਾ ਕੋਈ ਸਬੰਧੀ ਵੀ ਕੋਲ ਨਹੀਂ ਸੀ। ਗੁਰੂ ਸਾਹਿਬ ਜੀ ਨੇ ਸਿੱਖਾਂ ਨੂੰ ਪੁੱਛਿਆ ਕਿ ਔਹ ਸਾਹਮਣੇ ਵਾਲੀ ਥਾਂ 'ਤੇ ਕੀ ਪਿਆ ਹੈ ? ਅੱਗੋਂ ਸਿੱਖਾਂ ਨੇ ਕਿਹਾ ਮਹਾਰਾਜ ਕੋਈ ਮਿਰਤਕ ਸਰੀਰ ਹੈ। ਸਤਿਗੁਰਾਂ ਨੇ ਕਿਹਾ ਹੇ ਗੁਰਸਿੱਖ ਪਿਆਰਿਓ ! ਮੇਰੇ ਕਹਾਉਣ ਵਾਲਿਓ ! ਮੇਰਾ ਇਕ ਬਚਨ ਮੰਨੋ। ਹੁਣ ਮੇਰੇ ਪਾਸ ਉਹੀ ਬੈਠ ਸਕੇਗਾ ਜੋ ਇਸ ਮੁਰਦੇ ਦਾ ਮਾਸ ਖਾਣ ਲਈ ਤਿਆਰ ਹੈ। ਉਹ ਹੀ ਮੇਰਾ ਸੰਗੀ ਸਾਥੀ ਹੋਵੇਗਾ, ਜੋ ਮੇਰੇ ਹੁਕਮ ਦੀ ਪਾਲਣਾ ਕਰੇਗਾ। ਜਿਸਨੇ ਹੁਕਮ ਦੀ ਪਾਲਣਾ ਨਹੀਂ ਕਰਨੀ ਉਹ ਸਾਥ ਛੱਡ ਕੇ ਜਾ ਸਕਦਾ ਹੈ। ਇਹ ਕਰੜਾ ਬਚਨ ਸੁਣ ਕੇ ਭਾਈ ਲਹਿਣਾ ਜੀ ਹੀ ਗੁਰੂ ਜੀ ਪਾਸ ਰਹਿ ਗਏ, ਬਾਕੀ ਸਿੱਖ ਉੱਠ ਕੇ ਸਾਥ ਛੱਡ ਕੇ ਚਲੇ ਗਏ। ਸਤਿਗੁਰਾਂ ਨੇ ਹੁਕਮ ਕੀਤਾ ਕਿ ਭਾਈ ਲਹਿਣਾ ਜਾਉ, ਜੋ ਹੁਕਮ ਹੋਇਆ ਹੈ, ਇਸ ਦੀ ਪਾਲਣਾ ਕਰਦੇ ਹੋਏ ਉਸ ਮੁਰਦੇ ਦਾ ਮਾਸ ਖਾਉ। ਜੋ ਸਾਹਮਣੇ ਮ੍ਰਿਤਕ ਰੂਪ ਵਿਚ ਪਿਆ ਹੈ, ਉਸ ਦਾ ਕੁਝ ਹਿੱਸਾ ਖਾਣਾ ਕਰੋ। ਇਹ ਬਚਨ ਮੰਨ ਕੇ ਭਾਈ ਲਹਿਣਾ ਜੀ ਉਸ ਮੁਰਦੇ ਪਾਸ ਗਏ ਜੋ ਇਕ ਮ੍ਰਿਤਕ ਰੂਪ 'ਚ ਪਿਆ ਸੀ। ਉਸ ਦੀਆਂ ਪ੍ਰਕਰਮਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਗੁਰੂ ਨਾਨਕ ਸਾਹਿਬ ਜੀ ਨੇ ਤੱਕ ਕੇ ਆਵਾਜ਼ ਮਾਰੀ, ਭਾਈ ਲਹਿਣਾ ਤੈਨੂੰ ਚੱਕਰ ਕੱਟਣ ਲਈ ਨਹੀਂ ਇਸ ਨੂੰ ਖਾਣ ਲਈ ਕਿਹਾ ਹੈ। ਤਾਂ ਅੱਗੋਂ ਭਾਈ ਲਹਿਣਾ ਜੀ ਨੇ ਕਿਹਾ ਕਿ ਗੁਰੂ ਜੀ, ਮੈਂ ਤਾਂ ਤੁਹਾਡੇ ਹੁਕਮ ਦੀ ਉਡੀਕ ਕਰ ਰਿਹਾ ਸੀ। ਮੈਨੂੰ ਆਪਣੇ ਆਪ ਇਹ ਸੋਝੀ ਨਹੀਂ ਕਿ ਮੇਰੇ ਮਾਲਕ ਦੀ ਖ਼ੁਸ਼ੀ ਪੈਰਾਂ ਵਾਲੇ ਪਾਸੇ ਤੋਂ ਖਾਣ ਦੀ ਹੈ ਕਿ ਸਿਰ ਵਾਲੇ ਪਾਸੇ ਤੋਂ। ਇਸ ਹੁਕਮ ਦੀ ਉਡੀਕ ਵਿਚ ਮੈਂ ਇਸ ਮ੍ਰਿਤਕ ਦੇ ਦੁਆਲੇ ਚੱਕਰ ਕੱਟ ਰਿਹਾ ਸੀ। ਮੇਰੇ ਮਨ ਵਿਚ ਇਹ ਸ਼ੰਕਾ ਸੀ ਕਿ ਜੇ ਸਿਰ ਵਾਲੇ ਪਾਸੇ ਤੋਂ ਖਾਂਦਾ ਹਾਂ ਤਾਂ ਕਿਤੇ ਮੇਰੇ ਮਾਲਕ ਦੀ ਖ਼ੁਸ਼ੀ ਪੈਰਾਂ ਵਾਲੇ ਪਾਸੇ ਤੋਂ ਨਾ ਹੋਵੇ। ਜੇ ਪੈਰਾਂ ਵਾਲੇ ਪਾਸੇ ਤੋਂ ਖਾਂਦਾ ਹਾਂ ਤਾਂ ਇਸ ਤਰ੍ਹਾਂ ਲੱਗਦਾ ਸੀ ਕਿ ਕਿਤੇ ਆਪ ਜੀ ਦੀ ਖ਼ੁਸ਼ੀ ਸਿਰ ਵਾਲੇ ਪਾਸੇ ਤੋਂ ਨਾ ਹੋਵੇ। ਦਾਸ ਨੂੰ ਹੁਕਮ ਕਰੋ ਕਿ ਕਿਸ ਪਾਸੇ ਤੋਂ ਖਾਵਾਂ ? ਤਾਂ ਸਤਿਗੁਰ ਜੀ ਨੇ ਬਚਨ ਕੀਤਾ ਕਿ ਲਹਿਣਿਆਂ, ਤੇਰਾ ਪਾਸਾ ਚਰਨਾਂ ਵਾਲਾ ਹੈ। ਪੈਰਾਂ ਵਾਲੇ ਪਾਸੇ ਤੋਂ ਸਿਰ ਵਾਲੇ ਪਾਸੇ ਤੱਕ ਖਾਂਦਾ ਜਾ। ਇਹ ਬਚਨ ਮੰਨ ਕੇ ਭਾਈ ਲਹਿਣਾ ਜੀ ਨੇ ਜਿਸ ਨੂੰ ਮੁਰਦਾ ਮੰਨ ਕੇ ਖਾਣ ਲਈ ਤਿਆਰ ਹੋਏ ਜਦੋਂ ਉਸ ਦਾ ਬਸਤਰ ਉਠਾਇਆ ਤਾਂ ਉਹ ਮੁਰਦਾ ਨਹੀਂ ਸੀ ਬਲਕਿ ਉਸ ਦੀ ਥਾਂ 'ਤੇ ਕੜਾਹ ਪ੍ਰਸ਼ਾਦ ਸੀ, ਜੋ ਮੁਰਦੇ ਦੀ ਸ਼ਕਲ ਵਿਚ ਪਹਿਲਾਂ ਹੀ ਬਣਾ ਕੇ ਰੱਖਿਆ ਹੋਇਆ ਸੀ। ਭਾਈ ਲਹਿਣਾ ਜੀ ਨੇ ਜਦੋਂ ਪ੍ਰਸ਼ਾਦ ਮੁੱਖ ਵਿਚ ਪਾਇਆ ਤਾਂ ਕਪਾਟ ਖੁੱਲ੍ਹ ਗਏ, ਬ੍ਰਹਮ ਗਿਆਨ ਹੋ ਗਿਆ। ਇਸ ਨੂੰ ਤਿਹਾਵਲ ਵਾਲਾ ਪ੍ਰਸ਼ਾਦ ਕਹੀਏ ਕਿ ਕਿਰਪਾ ਵਾਲਾ। ਇਥੋਂ ਤਾਂ ਇਹ ਹੀ ਸਿੱਧ ਹੁੰਦਾ ਹੈ ਕਿ ਪ੍ਰਸ਼ਾਦ ਦੇ ਬਹਾਨੇ ਹੀ ਗੁਰੂ ਨੇ ਪ੍ਰਸ਼ਾਦ ਕੀਤਾ ਹੈ। ਸਤਿਗੁਰੂ ਜੀ

ਦੇ ਹਿਰਦੇ ਨੇ ਸਮੁੰਦਰ ਦੀ ਤਰ੍ਹਾਂ ਅੱਜ ਉਛਾਲਾ ਖਾਧਾ, ਸਾਰੀ ਜ਼ਿੰਦਗੀ ਦੀ ਘਾਲ ਕਮਾਈ ਦਾ ਫਲ ਇਕੋ ਦਿਨ ਹੀ ਦੇ ਦਿੱਤਾ। ਘੁੱਟ ਕੇ ਛਾਤੀ ਨਾਲ ਲਾਇਆ, ਪਿਆਰ ਕੀਤਾ ਤੇ ਕਿਹਾ ਲਹਿਣਿਆਂ, ਤੇਰੀ ਘਾਲ ਥਾਇੰ ਪਈ, ਤੂੰ ਨਿਹਾਲ ਹੋਇਆ। ਬਚਨ ਕੀਤਾ ਤੂੰ ਸਾਨੂੰ ਅੰਗ ਦਿੱਤਾ। ਸਾਡੇ ਚਰਨਾਂ ਰੂਪੀ ਅੰਗ ਪਰਸ ਕੇ ਲਹਿਣਾ ਨਹੀਂ ਅੰਗਦ ਬਣ ਗਿਆ ਹੈਂ।

*ਅੰਗ ਪਰਸ ਕੇ ਅੰਗਦ ਬਣਿਆ ਜਿਉਂ ਦੀਵੇ ਤੋਂ ਦੀਵਾ।*

ਇਹ ਬਖ਼ਸ਼ਿਸ਼ਾਂ ਕਰਕੇ ਖਡੂਰ ਨੂੰ ਤੋਰ ਦਿੱਤਾ ਅਤੇ ਕਿਹਾ ਪੁਰਖਾ, ਤੂੰ ਹੁਣ ਇੱਥੇ ਨਹੀਂ ਰਹਿਣਾ। ਮੇਰੇ ਪੁੱਤਰ ਤੇਰੇ ਨਾਲ ਈਰਖਾ ਕਰਨਗੇ ਅਤੇ ਨਾਲ ਇਹ ਵੀ ਕਿਹਾ ਕਿ ਜਦੋਂ ਤੇਰੀ ਅਤੇ ਮੇਰੀ ਜੋਤ ਇਕ ਹੋ ਗਈ ਤਾਂ ਹੁਣ ਦੋ ਸਰੀਰ ਰੱਖਣ ਦਾ ਮਨੋਰਥ ਬਾਕੀ ਨਹੀਂ ਰਿਹਾ। ਹੁਣ ਤੇਰਾ ਹਿਰਦਾ ਮੇਰੇ ਬੈਠਣ ਲਈ ਪਵਿੱਤਰ-ਅਸਥਾਨ ਹੋ ਗਿਆ ਹੈ। ਇਸ ਲਈ ਹੁਣ ਬਾਕੀ ਦੇ ਸੰਸਾਰ ਦੇ ਕੰਮ ਤੇਰੇ ਸਰੀਰ ਵਿਚ ਬੈਠ ਕੇ ਕਰਾਂਗੇ।

*ਅੰਗਦ ਨਾਮ ਆਜ ਤੇ ਹੋਹੀ। ਨਿਜ ਅੰਗਨ ਤੇ ਕੀਨੋ ਤੋਹੀ॥*

(ਗੁਰੂ ਨਾਨਕ ਪ੍ਰਕਾਸ਼)

ਇਉਂ ਭਾਈ ਲਹਿਣੇ ਤੋਂ ਅੰਗਦ ਰੂਪ ਹੋ ਗਏ। ਕੁਝ ਦਿਨ ਐਸੇ ਕੌਤਕਾਂ ਦਾ ਅਨੰਦ ਬਣਿਆ ਕਿ ਗੁਰੂ ਨਾਨਕ ਸਾਹਿਬ ਜੀ ਪਲੰਘੇ 'ਤੇ ਬਿਰਾਜਮਾਨ ਸਨ। ਥੋੜ੍ਹੇ-ਥੋੜ੍ਹੇ ਚਰਨ ਹਿਲਦੇ ਭਾਈ ਲਹਿਣੇ ਨੂੰ ਦਿੱਸੇ। ਜਿਉਂ-ਜਿਉਂ ਚਰਨ ਹਿਲਦੇ ਭਾਈ ਲਹਿਣੇ ਜੀ ਨੇ ਦੇਖੇ, ਤਿਉਂ-ਤਿਉਂ ਭਾਈ ਲਹਿਣਾ ਜੀ ਵਿਸਮਾਦ ਰੰਗ ਵਿਚ ਰੰਗੇ ਗਏ। ਤਾਂ ਕੀ ਦੇਖਦੇ ਹਨ ਕਿ ਗੁਪਤ ਸੰਸਾਰ ਦੇ ਜਿੰਨੇ ਲੋਕ ਆ ਕੇ ਚਰਨ ਪਰਸ-ਪਰਸ ਕੇ ਜਾ ਰਹੇ ਹਨ। ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ, "ਜਬ (ਲਹਿਣਾ ਜੀ) ਦੇਖੇ ਤਾਂ ਕਈ ਜੀਅ ਚਰਨਾਂ ਨਾਲ ਵਿਦਾ ਹੁੰਦੇ ਹਨ।" ਗੁਰੂ ਨਾਨਕ ਸੂਰਯੋਦੈ ਵਿਚ ਲਿਖਿਆ ਹੈ :-

*ਸੁਰ ਪਗ ਦ੍ਵੈ ਬੰਦਨ ਕਰੈਂ ਪੁਨ ਸਦਨ ਸਿਧਾਰੈਂ।*

ਭਾਈ ਲਹਿਣਾ ਜੀ ਦੇ ਘਾਲ ਦਾ ਸਮਾਂ ਭਾਈ ਵੀਰ ਸਿੰਘ ਜੀ ਤਿੰਨ ਸਾਲ ਦਾ ਦੱਸਦੇ ਹਨ। ਜਦੋਂ ਘਾਲ ਕਰਦਿਆਂ ਪਰਵਾਨ ਹੋ ਗਏ, ਆਪਣੇ ਮਾਲਕ ਦੀ ਸਿਫਤ ਕਰਕੇ ਚਰਨੀਂ ਪਏ।

*ਸੁਨਿਕੈ ਪਰਮ ਪ੍ਰਸੀਦੇ ਦਯਾਲਾ। ਦੇਖੀ ਕਰੁਨਾ ਦ੍ਰਿਸ਼ਿਟ ਦਯਾਲਾ॥*

*ਕਹਯੋ ਜੁ ਮੇਰੋ ਅਹੈ ਸਰੂਪਾ। ਸੋ ਤੁਮ ਹ੍ਵੈ ਹੈ ਪਰਮ ਅਨੂਪਾ॥* (ਗੁਰੂ ਨਾਨਕ ਪ੍ਰਕਾਸ਼)

ਭਾਈ ਲਹਿਣਾ ਜੀ ਦੀ ਚਾਲੀ ਬ੍ਰਿਛ ਵਰਗੀ ਹੋ ਗਈ। ਜਿਸ ਤਰ੍ਹਾਂ ਬ੍ਰਿਛ ਨੂੰ ਜਦੋਂ ਫਲ ਲਗਦਾ ਹੈ ਤਾਂ ਉਹ ਨਿਵ ਜਾਂਦਾ ਹੈ, ਭਾਵ ਨੀਵਾਂ ਹੋ ਜਾਂਦਾ ਹੈ, ਝੁਕ ਜਾਂਦਾ ਹੈ।

*ਜਿਉ ਤਰੁ ਸਾਖ ਨਿਵੈ ਫਲ ਪਾਈ। ਤੈਸੀ ਗਤਿ ਲਹਿਣੇ ਠਹਿਰਾਈ।*

*ਦੇਖ ਨਿੰਮ੍ਰਤਾ ਪਰਮ ਘਨੇਰੀ। ਦਿਨ ਪ੍ਰੀਤਿ ਕ੍ਰਿਪਾ ਸਵਾਇ ਬਧੇਰੀ।* (ਗੁਰੂ ਨਾਨਕ ਪ੍ਰਕਾਸ਼)

ਗੁਰੂ ਨਾਨਕ ਸਾਹਿਬ ਜੀ ਨੇ ਅੱਸੂ ਵਦੀ ਦੀ ਪੰਚਮੀ ੧੫੯੬ ਬਿਕਰਮੀ ਸੰਮਤ (੬ ਅਕਤੂਬਰ ੧੫੩੯ ਈ : ਸੰਨ) ਗੁਰੂ ਨਾਨਕ ਸਾਹਿਬ ਜੀ ਨੇ ਜੋਤੀ-ਜੋਤ ਸਮਾਉਣ ਤੋਂ ਪੰਜ ਦਿਨ ਪਹਿਲਾਂ ਗੁਰਤਾ-ਗੁਰਗੱਦੀ ਦਿੱਤੀ।

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥* (ਅੰਗ ੯੬੬)

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਐਸਾ ਰਾਜ ਚਲਾਇਆ ਜੋ ਸੱਚੇ ਨਾਮ ਦਾ ਕੋਟ ਕੀਤਾ ਹੈ ਅਤੇ ਸਤਾਣੀ=ਸਹਿਤ ਬਲ ਦੇ ਸ਼ਰਧਾ ਭਗਤੀ ਕੀਤੀ ਵਾ ਦਿੱਤੀ ਭਾਵ ਰਾਜੁ=ਪ੍ਰਕਾਸ਼ ਅਰਥਾਤ ਗਿਆਨ ਦੁਆਰੇ ਸ੍ਵੈ ਸਰੂਪ ਵਿਚ ਇਸਥਿਤ ਹੋਣ ਵਾਸਤੇ ਭਗਤੀ ਦੀ ਮੁਖ਼ਤਾ ਦੱਸੀ ਹੈ।

*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥*

(ਅੰਗ ੯੬੬)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਹਿਣੇ ਦੇ ਸਿਰ ਉੱਤੇ ਗੁਰਿਆਈ ਰੂਪ ਛਤ੍ਰ ਧਰਿਆ ਹੈ। ਭਾਵ ਗਿਆਨ ਦੇ ਉਪਦੇਸ਼ ਦੇਣ ਵਾਲੇ ਲਹਿਣਾ ਜੀ ਕੀਤੇ ਹਨ। ਫਿਰ ਲਹਿਣਾ ਜੀ ਕਿਸ ਤਰ੍ਹਾਂ ਦੇ ਹਨ ਜੋ ਸਿਫਤੀ=ਵਾਹਿਗੁਰੂ ਦੀ ਸਿਫਤ ਕਰਕੇ ਅਨੰਦ ਰੂਪ ਅੰਮ੍ਰਿਤ ਪੀਂਦੇ ਹਨ।

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*

(ਅੰਗ ੯੬੬)

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਫਿਰਾਈ ਹੋਈ ਲਹਿਣੇ ਜੀ ਦੀ ਦੋਹੀ ਖੱਟੀਐ=ਮਿਲ ਰਹੀ ਹੈ।

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਅੰਗ ੯੬੬)

ਜੋਤ ਉਹੀ ਹੈ ਸ੍ਰੀ ਗੁਰੂ ਨਾਨਕ ਸਾਹਿਬ ਜੀ ਵਾਲੀ, ਜੁਗਤਿ ਸਾਇ=ਔਰ ਕਥਾ ਕੀਰਤਨ ਦੀ ਮਰਯਾਦਾ ਭੀ ਓਹੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਫਿਰ ਕਾਇਆ ਹੀ ਹੋਰ ਬਦਲ ਲਈ ਹੈ।

*ਝੁਲੈ ਸੁ ਛਤੁ ਨਿਰੰਜਨੀ ਮਲਿ ਤਖ਼ਤੁ ਬੈਠਾ ਗੁਰ ਹਟੀਐ॥*

(ਅੰਗ ੯੬੬)

ਨਿਰੰਜਨ=ਨਿਰਾਕਾਰ ਦਾ ਜਸ ਰੂਪੀ ਛੱਤਰ ਸਿਰ ਉਪਰ ਝੁਲ ਰਿਹਾ ਹੈ। ਹੇ ਲਹਿਣਾ ਜੀ ਗੁਰ ਹਟੀਐ=ਗੁਰਿਆਈ ਦਾ ਤਖ਼ਤ ਤੂੰ ਮੱਲ ਬੈਠਾ ਹੈਂ।

*ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥*

(ਅੰਗ ੯੬੬)

ਗੁਰੂ ਜੀ ਦਾ ਜਿ=ਜੋ ਫੁਰਮਾਇਆ ਹੋਇਆ ਸੀ, ਸੋ ਹੁਕਮ ਮੰਨਣਾ ਕੀਤਾ ਹੈ ਅਤੇ ਜੋਗ ਭਗਤੀ ਰੂਪ ਸਿਲ ਜੋ ਸੰਸਾਰ ਭੋਗ ਰੂਪ ਲੂਣ ਤੋਂ ਰਹਿਤ ਹੈ, ਉਸਨੂੰ ਚੱਟਦੇ ਹੋ ਭਾਵ ਉਸ ਦਾ ਰਸ ਲੈਂਦੇ ਹੋ।

ਸੱਤੇ ਬਲਵੰਡ ਨੇ ਪੁੱਤਰਾਂ ਦੇ ਬਚਨਾਂ ਦਾ ਨਾ ਮੰਨਣ ਦਾ ਹਵਾਲਾ ਦੇਂਦਿਆਂ ਫੁਰਮਾਨ ਕੀਤਾ ਹੈ-

*ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥*

(ਅੰਗ ੯੬੭)

ਫਿਰ ਪੁੱਤਰ ਜੋ ਬਾਬਾ ਸ੍ਰੀ ਚੰਦ ਸਾਹਿਬ ਅਤੇ ਲੱਖਮੀ ਚੰਦ ਜੀ ਉਹਨਾਂ ਨੇ ਬਚਨ ਗੁਰੂ ਦਾ ਨ ਪਾਲਿਓ=ਨਹੀਂ ਮੰਨਣਾ ਕੀਤਾ। ਕਰਿ ਪੀਰਹੁ=ਜਗਤ ਦੇ ਗੁਰੂ ਸਥਾਪਨ ਕਰਨਾ ਸੀ। ਪਰੰਤੂ ਕੰਨ੍=ਮੋਢਾ ਮੁਰਟੀਐ=ਮੋੜ ਗਏ ਭਾਵ ਗੁਰੂ ਨਾਨਕ ਸਾਹਿਬ ਜੀ ਉਨ੍ਹਾਂ 'ਤੇ ਨਰਾਜ਼ ਹੋਏ।

*ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥*

ਹੁਣ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਦੋਹੀ ਫਿਰੀ ਹੈ, ਸਚੁ=ਨਿਸ਼ਚੇ ਕਰਕੇ ਵਾਹਿਗੁਰੂ ਨੇ ਬਣਾ ਕੇ ਬਹਾਲੀ=ਬਿਠਾਈ ਹੈ।

*ਨਾਨਕੁ ਕਾਇਆ ਪਲਟੁ ਕਰਿ ਮਲਿ ਤਖ਼ਤੁ ਬੈਠਾ ਸੈ ਡਾਲੀ॥*

ਸ੍ਰੀ ਗੁਰੂ ਨਾਨਕ ਜੀ ਹੀ ਸਰੀਰ ਪਲਟ ਕੇ ਗੁਰਿਆਈ ਦਾ ਤਖ਼ਤ ਮੱਲ ਬੈਠੇ ਹਨ, ਜਿਸ ਤਖ਼ਤ ਦੇ ਨਾਂ ਸੈਂਕੜੇ ਸਿੱਖਾਂ ਉਤੇ ਸਿੱਖ ਰੂਪ ਡਾਲੀਆਂ ਹਨ।

*ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥*

ਸਾਰੀ ਉਮਤਿ=ਕੌਮ ਕਹਿੰਦੀ ਹੈ ਸਿੱਖਾਂ ਵਿਚ ਪੁੱਤਰਾਂ ਵਿਚ ਘੋਖਿ ਕੈ=ਵੀਚਾਰ ਕਰਕੇ ਜੋ ਗੁਰੂ ਜੀ ਨੇ ਕੀਤਾ ਹੈ

ਉਸਨੂੰ ਦੇਖੋ।

ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥ ੪॥

(ਰਾਮਕਲੀ ਕੀ ਵਾਰ, ਅੰਗ ੯੬੭)

ਜਦੋਂ ਚੰਗੀ ਤਰ੍ਹਾਂ ਸੁਧੋਸੁ=ਸੋਧ ਕੇ ਦੇਖ ਲਿਆ ਕਿ ਇਹੀ ਪਾਤਰ ਹੈ ਤਾਂ ਲਹਿਣਾ ਜੀ ਨੂੰ ਗੁਰੂ ਕਰਕੇ ਟਿਕਿਓਨੁ=ਟਿਕਾ ਦਿੱਤਾ ਭਾਵ ਗੁਰਤਾ ਗੱਦੀ ਉਤੇ ਇਸਥਿਤ=ਬਿਠਾ ਦਿੱਤਾ।

ਭਾਈ ਗੁਰਦਾਸ ਜੀ ਗੁਰੂ ਅੰਗਦ ਸਾਹਿਬ ਜੀ ਦੇ ਗੁਰਤਾ ਗੱਦੀ ਦੇ ਸਬੰਧ ਵਿਚ ਬੜੇ ਸੰਖੇਪ ਅੱਖਰਾਂ ਵਿਚ ਕਥਨ ਕਰਦੇ ਹਨ :-

ਸੋ ਟਿਕਾ ਸੋ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ।
ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।
ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।
ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।

(ਭਾਈ ਗੁਰਦਾਸ ਜੀ, ਵਾਰ ੧/੪੬)

ਭਾਈ ਗੁਰਦਾਸ ਜੀ ਨੇ ਇਸੇ ਹੀ ਸਬੰਧ ਵਿਚ ਕੁਝ ਹੋਰ ਫੁਰਮਾਨ ਵੀ ਕੀਤੇ ਹਨ, ਜਿਵੇਂ -

ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।
ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।

(ਵਾਰ ੧/੩੮)

ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।

(ਭਾਈ ਗੁਰਦਾਸ ਜੀ, ਵਾਰ ੧/੪੫)

ਇਸ ਸਿਧਾਂਤ ਦਾ ਸਰੂਪ ਤੀਸਰੇ ਪਾਤਸ਼ਾਹ ਜੀ ਦੀ ਬਾਣੀ ਵਿਚ ਵੀ ਮਿਲਦਾ ਹੈ :-

ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥

ਸਤਿਗੁਰ ਜੀ ਫ਼ੁਰਮਾਨ ਕਰਦੇ ਹਨ- ਗੁਰ ਉਪਦੇਸ਼ ਧਾਰਨ ਕਰਕੇ ਫਿਰ ਸਿੱਖ ਵੀ ਗੁਰੂ ਹੋ ਗਿਆ ਅਰਥਾਤ ਉਪਦੇਸ਼ ਕਰਕੇ ਹੋਰ ਸਿੱਖਾਂ ਦੇ ਤਾਰਨ ਨੂੰ ਸਮਰੱਥ ਹੋ ਗਿਆ ਹੈ। ਹੇ ਭਾਈ ਵੇਖਹੁ=ਦੇਖਣਾ ਕਰੋ। ਤਿਸ ਪ੍ਰਮੇਸ਼ਰ ਦੇ ਰਜਾਇ=ਆਗਿਆ ਕਿਸ ਬਲ ਵਾਲੀ ਹੈ।

ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥

(ਰਾਗੁ ਗੂਜਰੀ ਮ: ੩, ਅੰਗ ੪੯੧)

ਉਹ ਕਰਤਾ ਪੁਰਖ ਹੀ ਇਸ ਕੰਮ ਨੂੰ ਕਰਦਾ ਹੈ ਜਿਸ ਉੱਤੇ ਉਸ ਦੀ ਕ੍ਰਿਪਾ-ਦ੍ਰਿਸ਼ਟੀ ਹੋ ਜਾਂਦੀ ਹੈ। ਉਸਦੀ ਜੋਤ ਆਪਣੀ ਜੋਤ ਵਿਚ ਮਿਲਾਉਂਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਜੋਤੀ ਜੋਤ ਸ੍ਰੀ ਗੁਰੂ ਅੰਗਦ ਦੇਵ ਜੀ

ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਖਡੂਰ ਸਾਹਿਬ ਜਾ ਬਿਰਾਜੇ। ਜੈਸਾ ਕਿ ਫ਼ੁਰਮਾਨ ਹੈ :

*ਦਿੱਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ॥*
*ਜੰਮੇ ਪੂਰਬ ਬੀਜਿਆ ਵਿਚ ਹੋਰ ਕੂੜੀ ਚਤੁਰਾਈ॥*

(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੬)

ਸੋ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਸਰੂਪ ਹੋ ਕੇ ਕਰਤਾਰਪੁਰ ਛੱਡ ਦਿੱਤਾ। ਖਡੂਰ ਨਗਰ ਦੇ ਵਿਚ ਉਸ ਇਲਾਹੀ ਜੋਤ ਦਾ ਚਾਨਣਾ ਜਗਮਗਾ ਰਿਹਾ ਹੈ। ਗੁਰੂ ਨਾਨਕ ਸਾਹਿਬ ਤੋਂ ਬਖ਼ਸ਼ਿਸ਼ਾਂ ਪ੍ਰਾਪਤ ਕਰਕੇ ਤੇ ਗੁਰੂ ਜੀ ਦਾ ਹੁਕਮ ਮੰਨ ਕੇ ਮਾਈ ਭਿਰਾਈ ਦੇ ਕੋਠੇ ਵਿਚ ਦਰਵਾਜ਼ਾ ਬੰਦ ਕਰਵਾ ਕੇ ਇਕ ਰਸ ਬਿਰਤੀ ਦਾ ਟਿਕਾਓ ਕਰਕੇ ਸਮਾਧੀ ਸਥਿਤ ਹੋ ਗਏ। ਗੁਰੂ ਨਾਨਕ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਵੇਲੇ ਜੋ ਭਾਈ ਬਾਲੇ ਨੂੰ ਹੁਕਮ ਹੋਇਆ ਸੀ ਕਿ ਤੂੰ ਖਡੂਰ ਵਿਚ ਜਿਨ੍ਹਾਂ ਨੂੰ ਮੈਂ ਆਪਣਾ ਸਰੂਪ ਬਣਾਇਆ ਹੈ, ਉਹਨਾਂ ਦੇ ਕੋਲ ਚਲਾ ਜਾਵੀਂ। ਅੰਤਰਜਾਮੀ ਗੁਰੂ ਜੀ ਨੂੰ ਪਤਾ ਸੀ ਕਿ ਜੀਵਨ ਭਰ ਦੀਆਂ ਘਟਨਾਵਾਂ ਤੋਂ ਆਉਣ ਵਾਲੇ ਸਮੇਂ ਦੇ ਲਾਭ ਹਿਤ ਜਿਸ ਤੋਂ ਪੀੜ੍ਹੀ ਦਰ ਪੀੜ੍ਹੀ ਗੁਰਸਿਖ ਪ੍ਰਣਾਲੀ ਲਾਭ ਉਠਾਉਂਦੀ ਰਹੇਗੀ, ਉਸ ਇਤਿਹਾਸ ਦੀ ਸਿਰਜਨਾ ਭਾਈ ਬਾਲੇ ਦੀ ਰਸਨਾ ਦੁਆਰਾ ਪ੍ਰਗਟ ਕਰਾਉਣੀ ਸੀ। ਇਸ ਲਈ ਖਡੂਰ ਜਾਣ ਦਾ ਹੁਕਮ ਦਿੱਤਾ। ਇੱਧਰ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ 'ਤੇ ਸੰਗਤਾਂ ਵਿਚ ਭਾਰੀ ਵੈਰਾਗ ਸੀ, ਰੋਸ ਸੀ, ਗੁਰੂ ਵਿਯੋਗ ਦਾ ਸੱਲ ਸੀ। ਸੰਗਤਾਂ ਦੀ ਇਸ ਪੀੜਾ ਨੂੰ ਹਰਨ ਵਾਸਤੇ ਗੁਰੂ ਜੀ ਦੇ ਪ੍ਰਗਟ ਕਰਨ ਦਾ ਕੌਤਕ ਬਾਬੇ ਬੁੱਢੇ ਸਾਹਿਬ ਨੂੰ ਬੇਨਤੀ ਕੀਤੀ ਕਿ ਤੁਹਾਨੂੰ ਗੁਰੂ ਦਾ ਇਹ ਵਰ ਹੈ ਕਿ "ਮੈਂ ਜਿੱਥੇ ਜਿਸ ਸਰੂਪ ਵਿਚ ਹੋਵਾਂਗਾ ਤੇਤੋਂ ਓਲ੍ਹੇ ਨਾ ਹੋਸਾਂ" ਇਸ ਲਈ ਗੁਰੂ ਲੱਭੋ। ਬਾਬਾ ਬੁੱਢਾ ਸਾਹਿਬ ਕੁਝ ਮੁਖੀ ਸੇਵਕਾਂ ਨੂੰ ਨਾਲ ਲੈ ਕੇ ਖਡੂਰ ਪਹੁੰਚੇ। ਗੁਰੂ ਅੰਗਦ ਦੇਵ ਜੀ ਜੋ ਸਮਾਧੀ ਸਥਿਤ ਸਨ, ਅੰਦਰ ਜਾ ਮੱਥਾ ਟੇਕਿਆ। ਪ੍ਰਗਟ ਹੋਣ ਦੀ ਬੇਨਤੀ ਕਰਕੇ ਬਾਹਰ ਸੰਗਤਾਂ ਵਿਚ ਉੱਚਾ ਸਿੰਘਾਸਣ ਸਜਾ ਸੰਗਤਾਂ ਨੂੰ ਦਰਸ਼ਨ ਕਰਵਾਏ। ਪਤਾ ਲੱਗਣ ਤੋਂ ਸੰਗਤਾਂ ਦੇ ਹੜ੍ਹ ਆਉਣ ਲੱਗੇ। ਜੋ ਕਦੀ ਕਰਤਾਰਪੁਰ ਨੂੰ ਸੰਗਤਾਂ ਜਾਂਦੀਆਂ ਸਨ, ਹੁਣ ਸਾਵਣ-ਭਾਦਰੋਂ ਦੇ ਬੱਦਲਾਂ ਦੀ ਤਰ੍ਹਾਂ ਉਮੜ-ਉਮੜ ਕੇ ਆਉਣ ਲੱਗੀਆਂ। ਇਨ੍ਹਾਂ ਸੰਗਤਾਂ ਵਿਚ ਭਾਈ ਬਾਲਾ ਜੀ ਵੀ ਸਨ। ਜਦੋਂ ਸਿੱਖ ਸੰਗਤਾਂ ਕਤਾਰ ਬੰਨ ਕੇ ਮੱਥਾ ਟੇਕਣ ਆਉਣ ਲੱਗੀਆਂ ਤਾਂ ਮੱਥਾ ਟੇਕ ਜਿੱਥੇ ਜਗ੍ਹਾ ਮਿਲਦੀ ਹੈ ਉਥੇ ਗੁਰਸਿੱਖ ਬੈਠਦੇ ਜਾਂਦੇ ਹਨ। ਜਦੋਂ ਭਾਈ ਬਾਲੇ ਦੀ ਵਾਰੀ ਆਈ ਤਾਂ ਭਾਈ ਬਾਲੇ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਜਦੋਂ ਰਸਨਾ ਤੋਂ ਪਿਆਰ ਦਾ ਸ਼ਬਦ ਬੋਲਿਆ ਤਾਂ ਗੁਰੂ ਅੰਗਦ ਜੀ ਪੁੱਛਣ ਲੱਗੇ ਭਾਈ ਤੇਰੀ ਨਿਮਰਤਾ ਅਤੇ ਪਿਆਰ ਭਰੇ ਬਚਨਾਂ ਵਿਚੋਂ ਗੁਰੂ ਨਾਨਕ ਦੀ ਸੁਗੰਧੀ ਆ ਰਹੀ ਹੈ। ਤੇਰਾ ਗੁਰੂ ਕੌਣ ਹੈ ? ਤਾਂ ਭਾਈ ਬਾਲਾ ਜੀ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ, ਤੁਹਾਡਾ ਅਤੇ ਮੇਰਾ ਗੁਰੂ ਕੋਈ ਵੱਖਰਾ-ਵੱਖਰਾ ਨਹੀਂ ਹੈ।

ਇਹ ਸੁਣਕੇ ਗੁਰੂ ਅੰਗਦ ਦੇਵ ਜੀ ਨੇ ਬਾਹਵਾਂ ਪਸਾਰ ਕੇ ਕਿਹਾ ਕਿ ਹੇ ਮੇਰੇ ਗੁਰੂ ਦੇ ਪਿਆਰੇ, ਆ ਮੇਰੇ ਕੋਲ, ਸੁਣਾ ਮੇਰੇ ਗੁਰੂ ਨਾਨਕ ਦੀ ਗਾਥਾ। ਇਥੋਂ ਜਨਮ ਸਾਖੀ ਦਾ ਨਿਰਮਾਣ ਹੋਇਆ। ਗੁਰੂ ਅੰਗਦ ਸਾਹਿਬ ਅਤੇ ਸੰਗਤਾਂ ਸੁਣਦੀਆਂ। ਭਾਈ ਬਾਲਾ ਜੀ ਸੁਣਾਉਂਦੇ ਅਤੇ ਪੈੜਾ ਮੋਖਾ ਜੀ ਲਿਖਦੇ। ਜੋ ਗੁਰੂ ਨਾਨਕ ਦੇਵ ਜੀ ਨੇ ਗੁਰਮੁੱਖੀ ਲਿਪੀ ਦਾ ਨਿਰਮਾਣ

ਕੀਤਾ ਤੇ ਉਨ੍ਹਾਂ ਅੱਖਰਾਂ ਦਾ ਸਿਧਾਂਤ ਆਸਾ ਰਾਗ ਦੀ ਪੱਟੀ ਵਿਚ ਵਰਣਨ ਕੀਤਾ, ਇਨ੍ਹਾਂ ਅੱਖਰਾਂ ਵਿਚ ਹੋਰ ਨਿਖਾਰ ਅਤੇ ਤਰਤੀਬ ਗੁਰੂ ਅੰਗਦ ਸਾਹਿਬ ਨੇ ਬਣਾਈ। ਜਿਸ ਕਰਕੇ ਬਹੁਤ ਲੋਕਾਂ 'ਚ ਭੁਲੇਖਾ ਪਿਆ ਕਿ ਪੰਜਾਬੀ ਅੱਖਰ ਗੁਰੂ ਅੰਗਦ ਦੇਵ ਜੀ ਨੇ ਬਣਾਏ ਹਨ। ਇਹ ਗੱਲ ਉਦੋਂ ਹੀ ਸਪਸ਼ਟ ਹੋ ਜਾਂਦੀ ਹੈ ਜਦੋਂ ਆਸਾ ਰਾਗ ਦੀ ਪੱਟੀ ਦੇ ਅੱਖਰ ਪੜ੍ਹੇ ਅਤੇ ਵਿਚਾਰੇ ਜਾਣ। ਇਥੋਂ ਇਹ ਸਪਸ਼ਟ ਹੈ ਕਿ ਅੱਖਰ ਗੁਰੂ ਨਾਨਕ ਸਾਹਿਬ ਨੇ ਬਣਾਏ ਅਤੇ ਉਨ੍ਹਾਂ ਦੇ ਪ੍ਰਚਾਰ ਦੀ ਤਰਤੀਬ ਗੁਰੂ ਅੰਗਦ ਦੇਵ ਜੀ ਨੇ ਬਣਾਈ। ਗੁਰੂ ਨਾਨਕ ਸਾਹਿਬ ਜੀ ਦਾ ਜੀਵਨ ਕੌਤਕ ਭਾਈ ਬਾਲੇ ਵਾਲੀ ਸਾਖੀ ਬਣੀ। ਸੋ ਆਪ ਜੀ ਦਾ ਨਿੱਤ ਕਰਮ ਪਹਿਲੇ ਗੁਰੂ ਵਾਲਾ ਹੀ ਅੰਮ੍ਰਿਤ ਵੇਲੇ ਜਾਗਣਾ, ਡੇਢ ਪਹਿਰ ਰਾਤ ਰਹਿੰਦੀ ਦਾਤਣ, ਕੁਰਲਾ, ਸੌਚ ਇਸ਼ਨਾਨ ਕਰਕੇ ਸ਼ਬਦ-ਸੁਰਤ ਦਾ ਅਭਿਆਸ ਕਰਨਾ। ਨਿਰਵਕਲਪ ਸਮਾਧੀ ਵਿਚ ਸਥਿਤ ਹੋਣਾ। ਜਦੋਂ ਸੂਰਜ ਨਿਕਲਣਾ, ਕਮਲਾਂ ਦੀ ਨਿਆਈਂ ਨੇਤਰ ਪ੍ਰਕਾਸ਼ ਹੁੰਦੇ। ਪਹਿਲੀ ਦ੍ਰਿਸ਼ਟੀ ਜਿਸ ਰੋਗੀ 'ਤੇ ਪੈਂਦੀ ਭਾਵੇਂ ਉਹ ਕੋੜ੍ਹੀ ਕਿਉਂ ਨਾ ਹੋਵੇ, ਤੁਰੰਤ ਅਰੋਗ ਹੋ ਜਾਂਦਾ। ਇਸ ਲਈ ਰੋਗੀ ਦੁਖਿਆਰਿਆਂ ਦੀ ਗਿਣਤੀ ਦਿਨ ਪਰ ਦਿਨ ਵਧਦੀ ਗਈ। ਫਿਰ ਰਬਾਬੀਆਂ ਨੇ ਕੀਰਤਨ ਸੁਣਾਉਣਾ। ਆਪ ਜੀ ਸਿੰਘਾਸਣ ਉੱਤੇ ਬਿਰਾਜਮਾਨ ਹੁੰਦੇ। ਸੰਗਤਾਂ ਦਰਸ਼ਨ ਕਰਦੀਆਂ। ਫਿਰ ਗੁਰੂ ਨਾਨਕ ਦੇ ਨਾਮ ਦੀਆਂ ਚਰਚਾਵਾਂ ਹੁੰਦੀਆਂ। ਫਿਰ ਲੰਗਰ ਤਿਆਰ ਹੋਏ ਤੋਂ ਸੰਗਤ ਸਮੇਤ ਊਚ ਨੀਚ ਦੇ ਭੇਦ ਮਿਟਾ ਕੇ ਚਾਰੇ ਵਰਣਾਂ ਨੂੰ ਇਕ ਥਾਂ ਲੰਗਰ ਛਕਾਇਆ ਜਾਂਦਾ। ਫਿਰ ਚੂਲਾ ਕਰਕੇ ਪਿੰਡ ਦੇ ਬੱਚੇ ਬੁਲਾ ਕੇ ਉਨ੍ਹਾਂ ਨਾਲ ਪਰਚੇ ਰਹਿੰਦੇ ਤੇ ਤੀਸਰੇ ਪਹਿਰ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਾਉਂਦੇ। ਮੱਲ ਅਖਾੜਾ ਰਚਿਆ। ਇਕ ਪਹਿਰ ਦਿਨ ਰਹਿੰਦੇ ਇਹ ਖੇਡ ਸਮਾਪਤ ਕਰ ਦਿੰਦੇ। ਫਿਰ ਸਭਾ ਵਿਚ ਸਥਿਤ ਹੁੰਦੇ ਤੇ ਕੀਰਤਨ ਹੁੰਦਾ। ਸੰਧਿਆ ਸਮੇਂ ਨਿਜ ਸਰੂਪ ਵਿਚ ਸਥਿਤ ਹੁੰਦੇ। ਰਾਤ ਦੇ ਪਹਿਲੇ ਪਹਿਰ ਫਿਰ ਆਰਾਮ ਕਰਦੇ। ਅੰਮ੍ਰਿਤ ਵੇਲੇ ਤੋਂ ਫਿਰ ਇਹੋ ਹੀ ਨਿਤਨੇਮ ਆਰੰਭ ਕਰ ਦਿੰਦੇ :

*ਬੈਠਹਿਂ ਇਕਾਂਕੀ ਇਕ ਜਾਮ। ਪੁਨ ਪ੍ਰਯੰਕ ਪਰ ਕਰਹਿਂ ਅਰਾਮ।*
*ਇਸ ਪ੍ਰਕਾਰ ਨਿਸ ਦਿਵਸ ਬਿਤਾਵਹਿਂ। ਸਿੱਖਯਨ ਤੇ ਸਤਿਨਾਮ ਜਪਾਵਹਿਂ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਸੂ ੧੦)

ਇਸੇ ਪਿੰਡ ਦਾ ਤਖ਼ਤ ਮਲ ਚੌਧਰੀ ਪਿੰਡ ਦਾ ਖਹਿਰਾ ਜੱਟ ਗੁਰੂ ਜੀ ਦੀ ਬਹੁਤ ਸੇਵਾ ਕਰਦਾ ਸੀ। ਬਾਹਰੋਂ ਆਈਆਂ ਸੰਗਤਾਂ ਦੀ ਸੇਵਾ ਟਹਿਲ ਇਹੀ ਚੌਧਰੀ ਕਰਦਾ। ਗਾਵਾਂ ਮੱਝਾਂ ਦਾ ਦੁੱਧ ਵੀ ਬਹੁਤ ਪਹੁੰਚਾਇਆ ਕਰਦਾ ਸੀ। ਇਹਦੀ ਰੀਸੇ ਖਡੂਰ ਦੇ ਹੋਰ ਜੱਟ ਵੀ ਦੁੱਧ ਪਹੁੰਚਾਉਣ ਲੱਗੇ। ਇਸੇ ਕਰਕੇ ਗੁਰੂ ਜੀ ਦੇ ਲੰਗਰ ਵਿਚ ਹੋਰ ਪਦਾਰਥਾਂ ਤੋਂ ਇਲਾਵਾ ਖੀਰ ਦਾ ਗੱਫਾ ਖੁੱਲ੍ਹਾ ਤਿਆਰ ਹੋਣ ਲੱਗਾ, ਜਿਸ ਵਿਚ ਕੁਝ ਘਿਉ ਵੀ ਮਿਲਾਇਆ ਜਾਂਦਾ। ਇਸੇ ਕਾਰਨ ਅੰਮ੍ਰਿਤ ਰਸ ਵਾਲੀ ਖੀਰ ਦਾ ਜ਼ਿਕਰ ਸੱਤੇ ਬਲਵੰਡੇ ਦੀ ਵਾਰ ਵਿਚ ਆਇਆ ਹੈ :

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*

(ਰਾਮਕਲੀ ਦੀ ਵਾਰ, ਅੰਗ ੯੬੭)

ਇਸੇ ਸਮੇਂ ਹਮਾਯੂੰ ਬਾਦਸ਼ਾਹ ਤੇ ਸ਼ੇਰਸ਼ਾਹ ਜੌਨਪੁਰ ਵਾਲੇ ਸੂਬੇ ਦੀ ਆਪਸ ਵਿਚ ਵਿਗੜ ਗਈ। ਫੱਗਣ ਦੇ ਮਹੀਨੇ ੧੫੯੭ ਬਿਕ੍ਰਮੀ ਨੂੰ ਜੰਗ ਵਿਚ ਹਾਰ ਖਾਕੇ ਹਮਾਯੂੰ ਲਾਹੌਰ ਵੱਲ ਨੂੰ ਆਇਆ। ਇੱਥੇ ਉਸਦੇ ਚਾਚੇ ਦਾ ਪੁੱਤਰ ਮਿਰਜ਼ਾ ਜ਼ਾਫ਼ਿਰ ਬੇਗ ਸੂਬਾ ਸੀ (ਡਾਢੇ ਅੱਖੀ ਫੇਰੀਆਂ ਵੈਰੀ ਜਗ ਜਹਾਨ)। ਇਹਦਾ ਭਰਾ ਵੀ ਸ਼ੇਰਸ਼ਾਹ ਦਾ ਹਾਮੀ ਬਣ ਬੈਠਾ। ਜਦ ਹਮਾਯੂੰ ਨੇ ਭੈਰੋਵਾਲ ਦਾ ਪੱਤਣ ਬਿਆਸ ਲੰਘ ਕੇ ਪਤਾ ਕੀਤਾ ਤਾਂ ਮਲੂਮ ਹੋਇਆ ਜ਼ਾਫਿਰ ਤਾਂ ਕਾਫ਼ਰ ਹੋ ਗਿਆ ਹੈ। ਤਾਂ ਆਪਣੇ ਮਾਮੇ ਮਿਰਜ਼ਾ ਕਾਸਿਮ ਨੂੰ ਪੁੱਛਿਆ। ਕੋਈ ਅਮੀਰ, ਪੀਰ ਜਾਂ ਫ਼ਕੀਰ ਇਸ ਦੇਸ਼ ਦਾ ਸਹਾਰਾ ਦੇਣ ਯੋਗ ਹੈ। ਇਸਦੇ ਮਾਮੇ ਨੇ ਆਖਿਆ ਤੁਹਾਨੂੰ ਯਾਦ ਹੋਵੇਗਾ ਕਿ ਨਾਨਕ ਸ਼ਾਹ ਵਲੀ ਅੱਲ੍ਹਾ ਫ਼ਕੀਰ ਨੇ ਤੁਹਾਡੇ ਵੱਡੇ ਬਾਬਰ ਨੂੰ ਕਾਬਲ ਵਿਚ ਹਿੰਦ ਫ਼ਤਿਹ ਕਰਨ ਦਾ ਵਰ ਦਿੱਤਾ ਸੀ। ਫਿਰ ਅਵਾਣ ਪਿੰਡ ਰਾਵੀ ਕਿਨਾਰੇ ਸੱਤ ਮੁੱਠੀਆਂ ਭੰਗ ਦੀਆਂ ਲੈ ਕੇ ਬਚਨ ਕੀਤਾ ਸੀ ਕਿ ਤੇਰੀ ਔਲਾਦ ਸੱਤ ਪੁਸ਼ਤਾਂ ਤੱਕ ਰਾਜ ਕਰੇਗੀ। ਸੋ ਹੁਣ ਉਹਨਾਂ ਦੇ ਗੱਦੀ ਨਸ਼ੀਨ ਗੁਰੂ ਜੀ ਨੂੰ ਮਿਲੀਏ ਤੇ ਪੁੱਛੀਏ ਕਿ ਇਹ ਵਰ ਝੂਠਾ ਕਿਉਂ ਹੋਇਆ ? ਜੇ ਉਹ ਕੁਝ ਸਹਾਰਾ ਦੇਣ ਤਾਂ ਤੇਰਾ ਕੁਝ ਬਣ ਸਕਦਾ ਹੈ ਨਹੀਂ ਤਾਂ ਹੋਰ ਕੋਈ ਨਜ਼ਰ

ਨਹੀਂ ਆਉਂਦਾ। ਜਿਵੇਂ ਲਿਖਿਆ ਹੈ ਕਿ ਜਦੋਂ ਬੰਦੇ 'ਤੇ ਵਖ਼ਤ ਪੈਂਦਾ ਹੈ ਤਾਂ ਉਹ ਪੀਰਾਂ ਫ਼ਕੀਰਾਂ ਦਾ ਰੱਬ ਦਾ ਘਰ ਮੰਨ ਕੇ ਸਹਾਰਾ ਲੈਂਦਾ ਹੈ, ਖ਼ਾਸ ਕਰਕੇ ਰਾਜਸੀ ਬੰਦਿਆਂ ਦਾ ਇਹ ਸੁਭਾਅ ਹੁੰਦਾ ਹੈ, ਜੋ ਮੁੱਢ ਕਦੀਮਾਂ ਤੋਂ ਅੱਜ ਤੱਕ ਚਲਿਆ ਆ ਰਿਹਾ ਹੈ। ਮਤਲਬ ਵਾਸਤੇ ਨਿਵਣਾ ਮਤਲਬ ਪੂਰਾ ਹੁਣ 'ਤੇ ਭੁੱਲ ਜਾਣਾ। ਲੋਕਾਂ ਤੋਂ ਪੁੱਛ ਕੇ ਗੁਰੂ ਅੰਗਦ ਸਾਹਿਬ ਜੀ ਦੇ ਦਰਬਾਰ 'ਚ ਹਾਜ਼ਰ ਹੋਇਆ। ਉਸ ਵੇਲੇ ਸਤਿਗੁਰੂ ਜੀ ਸਿੰਘਾਸਨ 'ਤੇ ਸਮਾਧੀ ਸਥਿਤ ਸਨ, ਇਸ ਲਈ ਹਮਾਯੂੰ ਨੂੰ ਆਗਮਨ ਦਾ ਮਾਣ ਸਨਮਾਨ ਨਾ ਮਿਲਿਆ। ਕੁਝ ਦੇਰ ਖੜਾ ਰਿਹਾ। ਆਪਣਾ ਅਪਮਾਨ ਸਮਝ ਕੇ ਕ੍ਰੋਧਵਾਨ ਹੋ ਕੇ ਤਲਵਾਰ ਦੇ ਮੁੱਠੇ 'ਤੇ ਹੱਥ ਗਿਆ। ਜਦੋਂ ਗੁਰੂ ਜੀ ਨੂੰ ਮਾਰਨ ਦੀ ਇੱਛਾ ਨਾਲ ਤਲਵਾਰ ਧੂਣੀ ਚਾਹੀ ਤਾਂ ਹਮਾਯੂੰ ਦਾ ਹੱਥ ਉਸੇ ਤਲਵਾਰ ਦੇ ਮੁੱਠੇ ਨਾਲ ਜੁੜ ਗਿਆ। ਗੁਰੂ ਜੀ ਦੀ ਸਮਾਧੀ ਖੁੱਲ੍ਹੀ ਤਾਂ ਕਹਿਣ ਲੱਗੇ ਕਿ ਹੰਕਾਰੀ ਬਾਦਸ਼ਾਹ, ਜਿੱਥੇ ਤੇਰੀ ਤਲਵਾਰ ਮਿਆਨੋਂ ਬਾਹਰ ਨਿਕਲਣੀ ਚਾਹੀਦੀ ਸੀ ਉਥੋਂ ਤਾਂ ਕਾਇਰ ਹੋ ਕੇ ਨੱਠ ਆਇਆ ਹੈਂ ਤੇ ਹੁਣ ਗੁਰੂ ਪੀਰਾਂ 'ਤੇ ਤਲਵਾਰ ਚਲਾਉਣ ਦੀ ਜ਼ੋਰ ਅਜ਼ਮਾਈ ਕਰਨ ਦਾ ਕੁਕਰਮ ਕਰਨ ਲੱਗਾ ਹੈਂ। ਹੁਣ ਰੁਕ ਕਿਉਂ ਗਿਆ ਹੈਂ, ਕੱਢ ਕ੍ਰਿਪਾਨ। ਇਹ ਸੁਣ ਕੇ ਸ਼ਰਮਿੰਦਾ ਹੋ ਕੇ ਚਰਨੀਂ ਡਿੱਗ ਪਿਆ। ਮੁੱਖੋਂ ਆਖੇ ਬਖ਼ਸ਼ੋ ਤੇ ਫ਼ਜ਼ਲ ਕਰੋ। ਗੁਰੂ ਜੀ ਬੋਲੇ ਕਿ ਸ਼ਰਧਾ ਨਾਲ ਆਉਂਦਾ ਤੇ ਸ਼ਰਨਾਗਤ ਹੁੰਦਾ ਤਾਂ ਗਿਆ ਰਾਜ ਤੁਰੰਤ ਪ੍ਰਾਪਤ ਹੋ ਜਾਣਾ ਸੀ, ਪਰ ਹੁਣ ਕੀਤੀ ਬੇਅਦਬੀ ਦਾ ਮੁਆਵਜ਼ਾ ਦੇਣ ਲਈ ੧੨-੧੩ ਸਾਲ ਲੱਗਣਗੇ। ਸ਼ਰਨਾਗਤ ਹੋਣ ਦਾ ਫਲ ਗਿਆ ਰਾਜ ਪ੍ਰਾਪਤ ਹੋ ਜਾਵੇਗਾ। ਕਿਉਂਕਿ ਗੁਰੂ ਨਾਨਕ ਸਾਹਿਬ ਦੀ ਰਸਨਾ ਤੋਂ ਨਿਕਲਿਆ ਬਚਨ ਮਿਥਿਆ ਨਹੀਂ ਹੋ ਸਕਦਾ, ਪੂਰਾ ਹੋਵੇਗਾ।

ਸੋ ਇਉਂ ਗੁਰੂ ਜੀ ਦੇ ਜੀਵਨ ਵਿਚ ਬਾਦਸ਼ਾਹ ਵਾਲੀ ਵੱਡੀ ਘਟਨਾ ਸੀ। ਛੋਟੀਆਂ-ਛੋਟੀਆਂ ਘਟਨਾਵਾਂ ਤਾਂ ਬੇਅੰਤ ਹਨ ਪਰ ਹੁਣ ਵਿਚੋਂ ਖ਼ਾਸ ਦਾ ਜ਼ਿਕਰ ਕਰਕੇ ਜੋਤੀ ਜੋਤ ਸਮਾਉਣ ਦੀ ਗੱਲ ਕੀਤੀ ਜਾਵੇਗੀ। ਇਕ ਮਾਣਾ ਨਾਮ ਦਾ ਅਰੋੜਾ ਸਿੱਖ ਜੋ ਖੀਰ ਕੜਾਹ ਖਾ ਕੇ ਸੁੱਤਾ ਰਹਿੰਦਾ, ਸੇਵਾ ਨਹੀਂ ਸੀ ਕਰਦਾ। ਥੋੜ੍ਹੀ ਉਮਰ ਦੇ ਕੇ ਸੜ ਮਰਨ ਦਾ ਹੁਕਮ ਕੀਤਾ। ਸੜਨ ਦਾ ਨਾ ਹੌਂਸਲਾ ਪੈਣ ਕਰਕੇ ਚੋਰ ਦੇ ਪੁੱਛਣ ਤੋਂ ਸਭ ਕੁਝ ਦੱਸਿਆ ਕਿ ਗੁਰੂ ਦਾ ਇਹ ਬਚਨ ਹੈ। ਚੋਰ ਨੇ ਬਚਨ ਪਦਾਰਥ ਵੱਟੇ ਮੁੱਲ ਲਿਆ। ਚੋਰ ਸਵਰਗ ਗਿਆ ਤੇ ਇਹ ਨਰਕਾਂ 'ਚ ਧੱਕੇ ਖਾਂਦਾ ਗਿਆ। ਮਲੂਕਾ ਚੌਧਰੀ ਖਹਿਰਾ ਜੱਟ ਖਡੂਰ ਦੇ ਰਹਿਣ ਵਾਲਾ ਕੰਨ ਪਾਟੇ ਜੋਗੀਆਂ ਦਾ ਚੇਲਾ ਸੀ। ਹਰ ਵੇਲੇ ਗੁਰੂ ਨੂੰ ਮੰਦੇ ਬਚਨ ਬੋਲਦਾ ਰਹਿੰਦਾ ਤੇ ਸਿੱਖ ਸੰਗਤਾਂ ਨੂੰ ਵੀ। ਇਹਨੂੰ ਮਿਰਗੀ ਦਾ ਦੌਰਾ ਪੈਣਾ ਸ਼ੁਰੂ ਹੋਇਆ। ਗੁਰੂ ਸ਼ਰਨ ਵਿਚ ਆਇਆਂ ਮਿਰਗੀ ਹਟੀ। ਗੁਰੂ ਜੀ ਨੇ ਮਾਸ ਸ਼ਰਾਬ ਮੰਦੇ ਖਾਣਿਆਂ ਤੋਂ ਵਰਜਿਆ। ਇਕ ਦਿਨ ਬਦਲ ਹੋਏ ਤਾਂ ਗੁਰੂ ਦਾ ਬਚਨ ਤੋੜ ਕੇ ਸ਼ਰਾਬ ਪੀਤੀ। ਸ਼ਰਾਬੀ ਹੋਏ ਨੇ ਉੱਚੀ-ਉੱਚੀ ਪੁਕਾਰ ਕੇ ਕਿਹਾ ਕਿ ਮੈਂ ਤੇਰਾ ਬਚਨ ਤੋੜ ਦਿੱਤਾ। ਤਾਂ ਗੁਰੂ ਜੀ ਨੇ ਕਿਹਾ ਸੀ ਕਿ ਮਿਰਗੀ ਕੇਵਲ ਬਚਨ ਦੀ ਬੰਨ੍ਹੀ ਹੋਈ ਸੀ। ਜੇ ਤੂੰ ਬਚਨ ਤੋੜਿਆ ਤਾਂ ਮਿਰਗੀ ਵੀ ਆਈ। ਮਿਰਗੀ ਦਾ ਦੌਰਾ ਪੈ ਕੇ ਉਪਰਲੀ ਮੰਜ਼ਲ ਤੋਂ ਡਿੱਗਿਆ ਤੇ ਤੁਰੰਤ ਮੌਤ ਹੋ ਗਈ। ਕੰਨ ਪਾਟੇ ਜੋਗੀਆਂ ਦੀ ਮੰਡਲੀ ਖਡੂਰ ਆਈ। ਤਪਿਆਣੇ ਤਲੋਕ ਠਹਿਰੀ। ਉਹਨਾਂ ਨੂੰ ਨਿਰੋਤਰ ਕੀਤਾ। ੧੬੦੮ ਬਿਕ੍ਰਮੀ ਨੂੰ ਮਾਲਵੇ, ਮਾਝੇ ਸਿੱਖਾਂ ਦੀ ਬੇਨਤੀ ਮੰਨ ਕੇ ਗੁਰੂ ਸਾਹਿਬ ਜੀ ਦਰਸ਼ਨ ਦੇਣ ਲਈ ਚਲ ਪਏ। ਦੋ ਚੌਕੀਆਂ ਰਬਾਬੀਆਂ ਦੀਆਂ, ੫੦ ਸਾਧੂ ਚਾਰ ਊਠ ਭਾਰ ਵਾਸਤੇ ਲੈ ਕੇ ਨਗਰਾਂ ਵਿਚ ਉਤਰਦੇ ਹੋਏ ਹਰੀਕੇ ਪੱਤਣ ਸਤਲੁਜ ਪਾਰ ਕਰਕੇ ਅਨੰਤ ਪੁਰਸ਼ਾਂ ਦਾ ਉਧਾਰ ਕਰਕੇ ਮੱਤੇ ਦੀ ਸਰਾਏ ਆਪਣੀ ਜਨਮ ਭੂਮੀ ਪਹੁੰਚੇ। ਇੱਥੇ ਹੁਣ ਨਾਂਗੇ ਦੀ ਸਰਾਏ ਨਾਮੀ ਪਿੰਡ ਵਸਿਆ ਹੈ। ੧੭ ਦਿਨ ਠਹਿਰੇ। ਇੱਥੋਂ ਦਾ ਚੌਧਰੀ ਬਖ਼ਤਾਵਰ ਜੋ ੭੨ ਪਿੰਡਾਂ ਦੇ ਟਕੇ ਮਾਮਲਾ ਦਿੱਲੀ ਭਰਿਆ ਕਰਦਾ ਸੀ, ਉਹ ਦਰਸ਼ਨ ਕਰਨ ਆਇਆ। ਪਰ ਵੱਡਾ ਹੰਕਾਰੀ ਤੇ ਪਰਵਾਰ ਵਾਲਾ ਹੋਣ ਕਰਕੇ ਗੁਰੂ ਜੀ ਦੇ ਸਰ੍ਹਾਣੇ ਵੱਲ ਬੈਠਿਆ। ਨਮਸਕਾਰ ਵੀ ਨਾ ਕੀਤੀ। ਸਿੱਖਾਂ ਨੇ ਦੇਖ ਕੇ ਬੁਰਾ ਮੰਨਿਆ। ਤਾਂ ਗੁਰੂ ਜੀ ਨੇ ਆਖਿਆ ਜਿਸ ਨੂੰ ਸਾਹਿਬ ਵੱਡਾ ਕਰੇ ਉਹੀ ਵੱਡਾ ਹੁੰਦਾ ਹੈ। ਜੇ ਕੋਈ ਉਸਦੀ ਰੀਸ ਕਰੇ ਤਾਂ ਉਹ ਮੂਰਖ ਹੁੰਦਾ ਹੈ। ਇਸ ਸਿਧਾਂਤ ਨੂੰ ਚੌਥੇ ਜਾਮੇ ਵਿਚ ਆਪਣੀ ਬਾਣੀ 'ਚ ਇਉਂ ਉਚਾਰਨ ਕੀਤਾ ਹੈ :

*ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ॥*
*ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ॥*

ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ॥

(ਰਾਗ ਗਉੜੀ ਮ: ੪,ਅੰਗ ੩੦੨)

ਚੌਧਰੀ ਬੋਲਿਆ ਕਿ ਮੈਂ ਕੋਈ ਛੋਟਾ ਆਦਮੀ ਨਹੀਂ ਹਾਂ। ਮੇਰੀ ਜਾਤ ਤੇ ਬਹੁਤ ਜ਼ੋਰ ਵਾਲੇ ਕਈ ਪਿੰਡ ਹਨ। ਤਾਂ ਸਤਿਗੁਰਾਂ ਨੇ ਬਾਣੀ ਦੀ ਤੁਕ ਸੁਣਾਈ :

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥

(ਆਸਾ ਦੀ ਵਾਰ,ਅੰਗ ੪੬੯)

ਇਹ ਬਚਨ ਸੁਣ ਕੇ ਚੌਧਰੀ ਨੇ ਚਰਨ ਫੜੇ ਤੇ ਆਖਿਆ ਮੈਂ ਆਪ ਜੀ ਨੂੰ ਪਰਖਦਾ ਸੀ, ਮੈਨੂੰ ਮਾਫ ਕਰੋ। ਗੁਰੂ ਜੀ ਨੇ ਉਸਦਾ ਉਧਾਰ ਕੀਤਾ। ਤਿੰਨ ਮਹੀਨੇ ਸੰਗਤਾਂ 'ਚ ਵਿਚਰ ਕੇ ਵਾਪਸ ਆਏ। ਜੀਵਾ ਨਾਮ ਦਾ ਜ਼ਿਮੀਂਦਾਰ ਜੋ ਤਿੰਨ ਕੋਹਾਂ ਤੋਂ ਦਹੀ ਖਿਚੜੀ ਲੈ ਕੇ ਆਇਆ ਕਰਦਾ ਸੀ, ਉਸਦੀ ਪੁੱਤਰੀ ਜੀਵਾਈ ਨਾਂ ਦੀ ਸੀ। ਉਹਨਾਂ ਨੇ ਦਸ ਵਰਸ਼ ਦਹੀ ਖਿਚੜੀ ਦੀ ਸੇਵਾ ਕੀਤੀ ਸੀ। ਹਨੇਰੀ ਝੱਖੜ ਬੰਦ ਕਰਨ ਦੇ ਬਚਨ ਤੋਂ ਨਰਾਜ਼ ਹੋਣ 'ਤੇ ਖਿਚੜੀ ਨਹੀਂ ਸੀ ਖਾਧੀ। ਭਾਣਾ ਮੰਨਣ ਦਾ ਉਪਦੇਸ਼ ਦਿੱਤਾ। ਖਡੂਰ 'ਚ ਸ਼ਿਵਨਾਥ ਨਾਮ ਦਾ ਤਪਾ ਜੋਗੀ ਖਹਿਰੇ ਜੱਟਾਂ ਦਾ ਗੁਰੂ ਜੰਤਰ-ਮੰਤਰ ਟੂਣੇ ਆਦਿ ਕਰਨ ਵਾਲਾ ਮੀਂਹ ਨਾ ਪੈਣ ਤੋਂ ਇਸ ਬਹਾਨੇ ਗੁਰੂ ਜੀ ਨੂੰ ਖਡੂਰ ਤੋਂ ਕਢਵਾ ਦਿੱਤਾ। ਗੁਰੂ ਜੀ ਉਥੋਂ ਸੱਤ ਕੋਹ 'ਤੇ ਰਜਾਦੇ ਖਾਂ ਵਾਲੇ ਪਿੰਡ ਦੇ ਟਿੱਬੇ 'ਤੇ ਜਾ ਬੈਠੇ। ਗੁਰੂ ਅਮਰਦਾਸ ਜੀ ਨੇ ਤਪੇ ਦੇ ਪਾਪ ਦਾ ਫਲ ਖਡੂਰ ਦੇ ਜੱਟਾਂ ਦੇ ਮੀਂਹ ਪਾਉਣ ਦੇ ਬਦਲੇ ਨਿੱਕਾ-ਨਿੱਕਾ ਕਰਕੇ ਕਟਾਇਆ। ਬਾਬਾ ਅਮਰਦਾਸ ਜੀ ਜਦੋਂ ਹਜ਼ੂਰੀ 'ਚ ਪਹੁੰਚੇ ਤਾਂ ਗੁਰੂ ਅੰਗਦ ਸਾਹਿਬ ਨੇ ਪਿੱਠ ਕਰਕੇ ਨਰਾਜ਼ਗੀ ਪ੍ਰਗਟ ਕੀਤੀ ਕਿ ਤੂੰ ਮਨਮਤਿ ਕੀਤੀ। ਆਪਣੇ ਕਰਮਾਂ ਦਾ ਹਰ ਜੀਵ ਆਪ ਫਲ ਪਾਉਂਦਾ ਹੈ। ਭਾਣਾ ਮੰਨਣ ਦਾ ਬਚਨ ਲੈ ਕੇ ਬਖ਼ਸ਼ਿਆ। ਸ਼ੀਹਾਂ ਨਾਮ ਦਾ ਉਪਲ ਖੱਤਰੀ ਜੋ ਆਪਣੇ ਪੁੱਤਰ ਦੇ ਮੁੰਡਣ ਤੇ ਜਨੇਊ ਪਾਉਣ ਸਮੇਂ ਸਨਬੰਧੀਆਂ ਲਈ ਪੰਜ ਬੱਕਰੇ ਲਿਜਾਂਦਾ ਮਿਲਿਆ ਸੀ ਤਾਂ ਗੁਰੂ ਜੀ ਨੇ ਜੀਵ ਹੱਤਿਆ ਦਾ ਪਾਪ ਕਰਨ ਤੋਂ ਵਰਜਿਆ। ਗੁਰੂ ਨਾਨਕ ਜੀ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ।

ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ੨॥ (ਮ: ੧, ਅੰਗ ੯੫੩)

ਮਾਸ ਛੱਡਣ ਦਾ ਉਪਦੇਸ਼ ਦੇ ਕੇ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵੰਡਣ ਦਾ ਉਪਦੇਸ਼ ਦਿੱਤਾ। ਸਾਧਾਂ ਗ਼ਰੀਬਾਂ ਨੂੰ ਛਕਾਵੋ। ਸ਼ਬਦ ਕੀਰਤਨ ਕਰਾਵੋ, ਸਭ ਕਾਰਜ ਰਾਸ ਹੋਣਗੇ। ਮਾਤਾ ਖੀਵੀ ਜੀ ਗੁਰੂ ਕੇ ਮਹਿਲ ਆਪ ਲੰਗਰ 'ਚ ਬੈਠ ਕੇ ਕੜਾਹ ਪ੍ਰਸ਼ਾਦਿ ਤੇ ਖੀਰ ਬਣਾਇਆ ਕਰਦੇ ਸਨ। ਸੇਵਾ ਲੰਗਰ ਦੀ ਬਹੁਤ ਕਰਿਆ ਕਰਦੇ ਸਨ। ਭਾਈ ਕੇਦਾਰਾ ਤੇ ਜੋਧਾ ਇਹ ਦੋਵੇਂ ਮੁਖੀ ਲਾਂਗਰੀ ਸਨ। ਸਾਫ ਨੀਯਤ ਤੇ ਉਦਾਰਤਾ ਨਾਲ ਪ੍ਰਸ਼ਾਦ ਵਰਤਾਇਆ ਕਰਦੇ ਸਨ। ਭਾਈ ਮੱਲੂ ਸ਼ਾਹ ਖ਼ਜ਼ਾਨਚੀ, ਬਾਬਾ ਬੁੱਢਾ, ਖੇਮਾ, ਧੀਰੂ, ਸਾਧਾਰਣ, ਲਾਲੋ ਆਦਿਕ ਅਨੇਕਾਂ ਸਿੱਖ ਸੇਵਾ ਭਗਤੀ ਕਰਦੇ ਤੇ ਜੀਵਨ ਦਾ ਲਾਹਾ ਪ੍ਰਾਪਤ ਕਰਦੇ। ਸਭ ਤੋਂ ਕਠਿਨ ਸੇਵਾ ਬਾਬਾ ਅਮਰਦਾਸ ਜੀ ਨੇ ਨਿਭਾਈ। ਮਾਤਾ ਖੀਵੀ ਜੀ ਸੰਮਤ ੧੬੩੯ ਬਿਕਰਮੀ ਨੂੰ ਦੇਹ ਤਿਆਗ ਗਏ। ਗੁਰੂ ਅੰਗਦ ਦੇਵ ਜੀ ਦੇ ਜੀਵਨ ਵਿਚ ਹੋਰ ਵੀ ਬੇਅੰਤ ਸਿੱਖਾਂ ਦੀਆਂ ਕਹਾਣੀਆਂ ਹਨ, ਪਰ ਇੱਥੇ ਜੋਤੀ ਜੋਤ ਦੇ ਸੰਬੰਧ ਵਿਚ ਹੀ ਜ਼ਿਕਰ ਕਰਨਯੋਗ ਹੈ। ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ

ਸਵਾ ਸੌ ਰੁਪਏ ਦਾ ਕੜਾਹ ਪ੍ਰਸ਼ਾਦਿ ਕਰਾ ਕੇ, ਪੰਜ ਪੈਸੇ ਨਾਰੀਅਲ ਅੱਗੇ ਰੱਖ ਮੱਥਾ ਟੇਕਿਆ ਤੇ ਸੰਗਤ ਤੋਂ ਟਿਕਾਇਆ। ਸੰਗਤਾਂ ਵਿਚ ਤੀਸਰੇ ਜਾਮੇ ਵਿਚ ਗੁਰੂ ਦਾ ਪ੍ਰਗਟ ਹੋਣਾ ਥਾਪ ਕੇ ਸੱਚ ਖੰਡ ਜਾਣ ਦੀ ਤਿਆਰੀ ਕੀਤੀ। ਜੈਸਾ ਕਿ ਭਾਈ ਸੰਤੋਖ ਸਿੰਘ ਲਿਖ ਰਹੇ ਹਨ :

*ਤਨ ਕੌ ਤਯਾਗਨ ਚਿਤਵਤਿ ਚਾਹਤਿ। ਗਮਨੈਂ ਅਬਿ ਬੈਕੁੰਠ ਉਮਾਹਿਤ।*
*ਸਭ ਸੰਗਤਿ ਮਹਿਂ ਕਹਿ ਬਿਦਤਾਈ। 'ਤਜਹਿਂ ਸਰੀਰ ਅਬਿਹ ਚਿਤ ਆਈ'।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੨੬)

ਸੁਣ-ਸੁਣ ਕੇ ਸਿੱਖ ਹਿਰਦੇ 'ਚ ਅਸਚਰਜ ਹੋਣ ਲੱਗੇ ਕਿ ਸਤਿਗੁਰੂ ਜੀ ਦੇਹ ਤਿਆਗ ਕੇ ਵਾਹਿਗੁਰੂ ਵਿਚ ਸਮਾ ਜਾਣਗੇ। ਸਤਿਗੁਰੂ ਦੇ ਪਿਆਰ ਵਾਲੇ ਅੱਖਾਂ ਚੋਂ ਹੰਝੂ ਵਹਾ ਰਹੇ ਹਨ। ਚਾਰੇ ਵਰਨਾਂ ਦੇ ਲੋਕ ਇਕੱਠੇ ਹੋਏ ਕਿ ਸਤਿਗੁਰੂ ਜੀ ਪਹਿਲਾਂ ਦੱਸ ਕੇ ਫੇਰ ਸਮਾਉਂਦੇ ਹਨ। ਵੱਡੀ ਕਰਾਮਾਤ ਦੇ ਧਨੀ ਹਨ। ਜਦੋਂ ਗੁਰੂ ਅਮਰਦਾਸ ਜੀ ਨੂੰ ਇਸ ਭਾਣੇ ਦਾ ਪਤਾ ਚੱਲਿਆ ਤਾਂ ਉਸ ਵੇਲੇ ਗੁਰੂ ਅਮਰਦਾਸ ਜੀ ਗੋਇੰਦਵਾਲ ਸਾਹਿਬ ਸਨ। ਸੁਣਕੇ ਬਹੁਤ ਕਲਪਨਾ ਹੋਈ। ਇਕ ਘੜੀ ਵੀ ਕਲਪ ਦੀ ਤਰ੍ਹਾਂ ਬਤੀਤ ਹੁੰਦੀ ਜਾਪੀ। ਹਿਰਦੇ ਵਿਚ ਅਰਾਧਣਾ ਕੀਤੀ ਕਿ ਸਤਿਗੁਰੂ ਜੀ ਮੈਨੂੰ ਆਪਣੇ ਕੋਲ ਬੁਲਾ ਲਵੋ। ਬਿਨਾਂ ਬੁਲਾਏ ਮੈਂ ਆਪ ਜੀ ਦੇ ਕੋਲ ਆ ਨਹੀਂ ਸਕਦਾ। ਆਪ ਜੀ ਦਾ ਹੁਕਮ ਹੈ। ਆਪ ਕ੍ਰਿਪਾ ਕਰਕੇ ਕੋਲ ਸੱਦ ਲਵੋ।

*ਸ੍ਰੀ ਅੰਗਦ ਲਖ ਅੰਤਰਜਾਮੀ। ਪਰਯੋ ਹਕਾਰਨ ਸਿਖ ਤਬਿ ਸ੍ਵਾਮੀ।*
*ਸਾਦਰ ਜਾਇ ਅਵਾਹਨ ਕੀਨੇ। ਸੁਨਤਿ ਚਲਯੋ ਜਲ ਸੌਂ ਦ੍ਰਿਗ ਭੀਨੇ।*
*ਤਾਤਕਾਲ ਗੁਰਦਰਸ਼ਨ ਕਰਯੋ। ਤੂਰਨ ਕਰਤਿ ਚਰਨ ਪਰ ਪਰਯੋ।*
*ਦ੍ਵਵੀ ਬਿਲੋਚਨ ਤੇ ਜਲ ਧਾਰਾ। ਮਨਹੁ ਪ੍ਰੇਮ ਕੇ ਛੁਟਯੋ ਫੁਹਾਰਾ।*
*ਬਯਾਕੁਲ ਪਰਮ ਜਾਨਿ ਕਰ ਦਾਸਾ। ਸ੍ਰੀ ਅੰਗਦ ਮੁਖ ਬਾਕ ਪ੍ਰਕਾਸ਼ਾ।*
*ਸੁਨਿ ਪੁਰਖਾ ਪੂਰਨ ਤੁਮਿ ਗਯਾਨਿ। ਪਰਮ ਧਾਮ ਮੈਂ ਕਰੌ ਪਯਾਨ।*
*ਹਰਖ ਸ਼ੋਕ ਮਨ ਮਹਿਂ ਨਹਿਂ ਕੋਊ। ਤੂੰ ਪਰਤੱਖਯ ਰੂਪ ਮਮ ਹੋਊ।*
*ਦੇਹ ਅਛਤ ਗਯਾਨੀ ਜਗ ਐਸੇ। ਭਰਯੋ ਕੁੰਭ ਸਾਗਰ ਰਹਿ ਜੈਸੇ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ ਅੰਸੂ ੨੬)

ਸੋ ਗੁਰੂ ਅਮਰਦਾਸ ਜੀ ਦੀਆਂ ਅੱਖਾਂ ਤੋਂ ਜੋ ਨੀਰ ਵਹਿ ਰਿਹਾ ਸੀ, ਉਹਦੇ ਲਈ ਉਪਰੋਕਤ ਉਪਦੇਸ਼ ਬਖ਼ਸ਼ ਕੇ ਉਹਨਾਂ ਦੇ ਮਨ ਨੂੰ ਸਥਿਰ ਕੀਤਾ। ਇਸ ਪ੍ਰਕਾਰ ਕੁਝ ਸਮਾਂ ਬਤੀਤ ਕਰਕੇ ਸੋ ਜਿਵੇਂ ਗੁਰੂ ਨਾਨਕ ਦੇਵ ਜੀ ਨੇ ਅੰਤ ਵੇਲਾ ਵਾਹਿਗੁਰੂ ਗੁਰਮੰਤ੍ਰ ਦਾ ਪ੍ਰਤਾਪ ਦਰਸਾਇਆ ਸੋ ਆਪ ਜੀ ਨੇ ਵੀ

*ਤਾਰਕ ਮੰਤ੍ਰ ਸਭਿਨਿ ਪਰ ਛਾਯਾ। ਵਾਹਿਗੁਰੂ ਮੁਖ ਜਾਪ ਜਪਾਯਾ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੨੭)

ਸੋ ਇਸ ਤਰ੍ਹਾਂ ਜਦੋਂ ਤਨ ਤਿਆਗਣ ਦੀਆਂ ਤਿਆਰੀਆਂ ਹੋ ਗਈਆਂ। ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ ਦਾ ਤਿਲਕ ਬਖ਼ਸ਼ ਦਿੱਤਾ ਤੇ ਸਭ ਸੰਗਤ ਨੂੰ ਕਿਹਾ ਕਿ ਜਿਸ ਨੇ ਮੇਰੇ ਦਰਸ਼ਨ ਕਰਨੇ ਹਨ, ਗੁਰੂ ਅਮਰਦਾਸ ਵਿਚ ਕਰੇ।

ਦਾਤੂ, ਦਾਸੂ ਨੂੰ ਕਿਹਾ ਪੁੱਤਰੋ, ਨਮਸ਼ਕਾਰ ਕਰੋ। ਉਹਨਾਂ ਨੇ ਇਨਕਾਰ ਕਰ ਦਿੱਤਾ। ਗੁਰੂ ਪੁੱਤਰ ਈਰਖਾ ਵਿਚ ਸੜਦੇ ਰਹੇ। ਸੋ ਜਦੋਂ ਸਾਰੀ ਤਿਆਰੀ ਹੋ ਗਈ ਤਾਂ ਸਿੱਖ ਸੰਗਤਾਂ ਵਿਚ ਇਸ ਗੱਲ ਦੀ ਬੜੀ ਭਾਰੀ ਵੀਚਾਰ ਹੋ ਰਹੀ ਹੈ ਕਿ ਅੰਤ ਸਮੇਂ ਗੁਰੂ ਨਾਨਕ ਸਾਹਿਬ ਨੇ ਆਪਣੀ ਦੇਹ ਅਲੋਪ ਕਰ ਦਿੱਤੀ ਸੀ। ਸਣ ਦੇਹ ਸਚਖੰਡ ਬਿਰਾਜੇ ਸਨ। ਕੀ ਇਹ ਗੁਰੂ ਵੀ ਉਸੇ ਤਰ੍ਹਾਂ ਬਿਰਾਜਣਗੇ ? ਜੇ ਉਸ ਤਰ੍ਹਾਂ ਨਹੀਂ ਤਾਂ ਕੀ ਉਹਨਾਂ ਨਾਲੋਂ ਸ਼ਕਤੀ ਵਿਚ ਨਿਊਨਤਾ ਹੈ? ਕੋਲੋਂ ਇਕ ਹੋਰ ਸਿੱਖ

ਨੇ ਕਿਹਾ ਕਿ ਭਗਤ ਕਬੀਰ ਸਾਹਿਬ ਵੀ ਸਣ ਦੇਹ ਹੀ ਗਏ ਸਨ। ਕੀ ਜਾਣੀਏ ਗੁਰੂ ਨੂੰ ਕੀ ਭਾਉਂਦਾ ਹੈ। ਕੁਝ ਸਿੱਖ ਸ਼ੰਕਾ ਵਿਚ ਹਨ ਤੇ ਕੁਝ ਸਿਦਕ ਵਿੱਚ। ਇਸ ਗੱਲ ਨੂੰ ਸੋਚ ਕੇ ਸਤਿਗੁਰੂ ਜੀ ਨੇ ਦੇਹ ਸਮੇਤ ਆਪਣੇ ਆਪ ਨੂੰ ਓਹਲੇ ਕਰ ਲਿਆ। ਜਦੋਂ ਦਿੱਸਣ ਤੋਂ ਹੱਟ ਗਏ ਤਾਂ ਸੰਗਤ 'ਚ ਬੜਾ ਭਾਰੀ ਰੌਲਾ ਪੈ ਗਿਆ ਕਿ ਸਤਿਗੁਰੂ ਸਣ ਦੇਹ ਸੱਚਖੰਡ ਚਲੇ ਗਏ।

*ਚਹੁੰ ਦਿਸ਼ ਬੋਲਿ ਉਠੇ ਸਿਖ ਸਾਰੇ। ਤਨ ਜੁਤਿ ਗੁਰ ਬੈਕੁੰਠ ਪਧਾਰੇ।*

*ਪਰਯੋ ਰੌਰ ਸੰਗਤਿ ਕੇ ਮਾਂਹੀ। ਸਤਿਗੁਰ ਦਰਸ਼ਨ ਪ੍ਰਾਪਤਿ ਨਾਹੀ।*

(ਸ੍ਰੀ ਗੁ.ਪ੍ਰ.ਸੂ.ਗ੍ਰੰਥ,ਅੰਸੂ ੨੭)

ਲੰਗਰ ਦੇ ਵਿਚ ਗੁਰੂ ਅਮਰਦਾਸ ਜੀ ਸੰਗਤ ਦੀ ਸੇਵਾ ਕਰ ਰਹੇ ਸਨ। ਤੁਰੰਤ ਹੀ ਸਤਿਗੁਰਾਂ ਦੇ ਸਿੰਘਾਸਣ ਕੋਲ ਪਹੁੰਚ ਕੇ ਹੱਥ ਜੋੜ ਕੇ ਬੇਨਤੀ ਕੀਤੀ। ਜਦੋਂ ਅੰਤਰਜਾਮਤਾ ਨਾਲ ਵੇਖਿਆ ਕਿ ਐਸਾ ਕਿਉਂ ਤੇ ਕਿਵੇਂ ਹੋਇਆ ਹੈ ਤਾਂ ਸਾਰਾ ਸਮਝ ਆ ਗਿਆ ਕਿ ਐਸਾ ਸਤਿਗੁਰਾਂ ਨੇ ਸਿੱਖਾਂ ਦੇ ਮਨ 'ਚ ਸ਼ੰਕਾ ਕਰਨ ਤੋਂ ਕੀਤਾ ਹੈ ਤਾਂ ਕਿ ਸਿੱਖਾਂ ਦੀ ਸ਼ੰਕਾ ਨਿਵਿਰਤ ਹੋ ਜਾਏ। ਸਿੱਖ ਸ਼ੰਕਾ ਕਰਕੇ ਨਰਕਗਾਮੀ ਨਾ ਹੋ ਜਾਣ। ਪਰ ਹੇ ਸਤਿਗੁਰੂ ਜੀ, ਸ਼ੰਕਾ ਕਰਨ ਵਾਲਿਆਂ ਦਾ ਪੱਖ ਨਾ ਚਿਤਾਰੋ, ਆਪ ਪਹਿਲਾਂ ਦੀ ਤਰ੍ਹਾਂ ਦਰਸ਼ਨ ਬਖਸ਼ੋ।

*ਦੋਹਰਾ- ਸ੍ਰੀ ਸਤਿਗੁਰ ਕਿਮ ਆਪ ਅਬਿ, ਹੁਇ ਗੇ ਅੰਤਰ ਧਯਾਨ।*

*ਲੋਕਨਿ ਕੀ ਸ਼ੰਕਾ ਕਹਾਂ। ਤੁਮਹਿ ਨ ਉਚਿਤ ਮਹਾਨ।*

(ਸ੍ਰੀ ਗੁ.ਪ੍ਰ.ਸ. ਗ੍ਰੰਥ,ਅੰਸੂ ੨੮)

ਜਦੋਂ ਇਹ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਮੁੜ ਸਿੰਘਾਸਨ 'ਤੇ ਪਹਿਲਾਂ ਦੀ ਤਰ੍ਹਾਂ ਪ੍ਰਗਟ ਹੋ ਕੇ ਦਰਸ਼ਨ ਦੇਣ ਲੱਗੇ ਤਾਂ ਗੁਰੂ ਅਮਰਦਾਸ ਜੀ ਨੇ ਪੁੱਛਿਆ ਕਿ ਮਹਾਰਾਜ ਇਹ ਕੀ ਅਦਭੁੱਤ ਲੀਲਾ ਹੈ ? ਤਾਂ ਗੁਰੂ ਜੀ ਨੇ ਫ਼ੁਰਮਾਇਆ ਕਿ ਕੁਝ ਮੇਰੇ ਸਿੱਖਾਂ ਨੂੰ ਸ਼ੰਕਾ ਹੋ ਗਈ ਸੀ। ਜੇ ਐਸਾ ਨ ਕਰਦੇ ਤਾਂ ਉਹਨਾਂ ਦੀ ਸ਼ਰਧਾ ਨਾਸ ਹੋ ਜਾਂਦੀ। ਨਿਸ਼ਰਧਕ ਹੋ ਕੇ ਨਰਕਗਾਮੀ ਬਣਦੇ। ਸਿੱਖਾਂ ਦੀ ਸ਼ਰਧਾ ਰੱਖਣ ਲਈ ਐਸਾ ਕੀਤਾ ਹੈ। ਫੇਰ ਗੁਰੂ ਅਮਰਦਾਸ ਜੀ ਦੇ ਨਾਲ ਬ੍ਰਹਮ ਗਿਆਨ ਦੀ ਵਾਰਤਾ ਕਰਨ ਲੱਗੇ ਕਿ ਇਹ ਸੰਸਾਰ ਨਦੀ ਦੇ ਪ੍ਰਵਾਹ ਵਰਗਾ ਹੈ। ਜਿਵੇਂ ਨਦੀ ਦਾ ਪ੍ਰਵਾਹ ਹਰ ਵੇਲੇ ਵਗਦਾ ਰਹਿੰਦਾ ਹੈ, ਉਵੇਂ ਸੰਸਾਰ ਵਿਚ ਕੋਈ ਆ ਰਿਹਾ ਹੈ ਕੋਈ ਜਾ ਰਿਹਾ ਹੈ।

*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥*

(ਸਿਰੀਰਾਗੁ ਮਹਲੁ ੧,ਅੰਗ ੧੬)

ਜਿਵੇਂ ਪਾਣੀ ਦੀ ਤਰੰਗ ਪਾਣੀ ਚੋਂ ਉਠ ਕੇ ਪਾਣੀ 'ਚ ਲੀਨ ਹੋ ਜਾਂਦੀ ਹੈ, ਜਲ ਤੋਂ ਵੱਖਰੇ ਹੋ ਕੇ ਨਾਮ ਬੂੰਦਾਂ ਵਿਚ ਪੈ ਜਾਂਦਾ ਹੈ। ਜਦੋਂ ਫੇਰ ਉਹਦੇ ਵਿਚ ਮਿਲ ਜਾਂਦੇ ਹਨ ਤਾਂ ਸਮੁੰਦਰ ਦਾ ਰੂਪ ਹੋ ਜਾਂਦੇ ਹਨ। ਇਸ ਤਰ੍ਹਾਂ ਇਹ ਜੀਵ ਵਾਹਿਗੁਰੂ ਤੋਂ ਪੈਦਾ ਹੋ ਕੇ ਵਾਹਿਗੁਰੂ 'ਚ ਲੀਨ ਹੋ ਰਹੇ ਹਨ। ਇਹ ਅਨਾਦੀ ਕਾਲ ਦਾ ਸੰਸਾਰ ਇਸ ਤਰ੍ਹਾਂ ਹੀ ਚਲਿਆ ਆ ਰਿਹਾ ਹੈ। ਹੁਣ ਤੁਸੀਂ ਸਾਡੇ ਸਰੀਰ ਤਿਆਗਣ ਤੋਂ ਬਾਅਦ ਕੋਈ ਮਨਮਤਿ ਨਹੀਂ ਕਰਨੀ –

*ਜਗਤ ਅਨਾਦਿ ਕਾਲ ਕੋ ਐਸੇ। ਚਲਯੋ ਆਇ ਜਿਹ ਪਾਰਨ ਕੈਸੇ।*

*ਅਬ ਤੁਮ ਸਭਿ ਨੇ ਮੋਹਿ ਪਿਛਾਰੀ। ਕਰਹੁ ਨ ਸ਼ੋਕ ਮੋਹ ਕੋ ਟਾਰੀ।*

*ਮੰਗਲ ਨਾਨਾ ਭਾਂਤਿ ਕਰੀਜੈ। ਸ਼ਬਦ ਕੀਰਤਨ ਪਰਹੁ ਸੁਨੀਜੈ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,ਅੰਸੂ ੨੮)

ਦੋਨਾਂ ਪੁੱਤਰਾਂ ਨੇ ਆ ਕੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਪੁੱਛਿਆ ਕਿ ਪਿਤਾ ਜੀ ਇਹ ਦੱਸੋ ਆਪ ਜੀ ਦਾ ਕਿਰਿਆ ਕਰਮ ਕਿਵੇਂ ਕਰਨਾ ਹੈ। ਜਿਵੇਂ ਆਪਣੀ ਕੁਲ 'ਚ ਬਜ਼ੁਰਗਾਂ ਦਾ ਹੁੰਦਾ ਆਇਆ ਉਸੇ ਤਰ੍ਹਾਂ ਕਰਨਾ ਹੈ ਕਿ ਕੁਝ ਵੱਖਰਾ,

ਤਾਂ ਅੱਗੋਂ ਸਤਿਗੁਰੂ ਜੀ ਨੇ ਕਿਹਾ -

*ਸੁਨਿ ਸ੍ਰੀ ਸਤਿਗੁਰ ਬਾਕ ਉਚਾਰੇ। ਜਗ ਅਰ ਕੁਲ ਕੇ ਜਿਤਿਕ ਅਚਾਰੇ।*
*ਹਮਰੇ ਹੇਤ ਨਹੀ ਕੁਛ ਕਰਨਾ। ਕੀਰਤਿ ਪਠਿ ਸੁਨਿ ਨਾਮ ਸਿਮਰਨਾ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਸੂ ੨੮)

ਦੇਹ ਨੂੰ ਅਰਾਮ ਦੇ ਨਾਲ ਸੰਸਕਾਰ ਕਰਨਾ। ਸ਼ੋਕ ਨਹੀਂ ਕਰਨਾ। ਅੰਤ ਵੇਲੇ ਫੇਰ ਗੁਰੂ ਅਮਰਦਾਸ ਜੀ ਵੱਲ ਇਸ਼ਾਰਾ ਕਰਕੇ ਕਿਹਾ :

*ਸਭਿਹਿਨ ਕੋ ਉਪਦੇਸ਼ ਦ੍ਰਿੜਾਯੋ। ਇਹ ਮੈ ਅਪਨੇ ਥਾਨ ਬਿਠਾਯੋ।*
*ਮੋਹ ਮਹਿ ਇਸ ਮਹਿ ਭੇਦ ਨ ਜਾਨੋ। ਜੋ ਜਾਨੈ ਲਹਿ ਖੇਦ ਮਹਾਨੋ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਸੂ ੨੮)

ਅਤੇ ਨਾਲ ਇਹ ਵੀ ਕਿਹਾ ਕਿ ਅਸਾਂ ਇਨ੍ਹਾਂ ਨੂੰ ਸਭ ਕੁਝ ਬਖ਼ਸ਼ ਦਿੱਤਾ ਹੈ। ਜੋ ਇਨ੍ਹਾਂ ਦੀ ਸੇਵਾ ਕਰੇਗਾ, ਉਹ ਸੁਖ ਪ੍ਰਾਪਤ ਕਰੇਗਾ। ਜੋ ਸ਼ਰਨ ਪਰੇਗਾ ਉਹ ਜਗ ਤੋਂ ਤਰ ਜਾਵੇਗਾ। ਜੋ ਈਰਖਾ ਦ੍ਵੈਸ਼ ਧ੍ਰੋਹ ਕਰੇਗਾ, ਉਹ ਆਪਣੇ ਆਪ ਦਾ ਬੁਰਾ ਕਰ ਲਵੇਗਾ। ਇਹ ਕਹਿ ਕੇ ਉਸ ਜੁਲਾਹੇ ਨੂੰ ਬੁਲਾਇਆ ਜਿਹਦੇ ਕਿੱਲੇ ਨਾਲ ਠੇਡਾ ਖਾ ਕੇ ਗੁਰੂ ਅਮਰਦਾਸ ਜੀ ਕੁੰਬਲ ਵਿਚ ਡਿੱਗੇ ਸਨ। ਉਹ ਜੁਲਾਹਾ ਸਾਹਮਣੇ ਆਇਆ। ਉਸ ਨੂੰ ਕਿਹਾ ਕਿ ਤੂੰ ਆਪਣੇ ਇਸ ਥਾਂ ਦੀ ਕੀਮਤ ਭਾਵੇਂ ਦੁੱਗਣੀ ਲੈ ਲੈ, ਕਿਉਂਕਿ ਇੱਥੇ ਮੇਰੇ ਸੇਵਕ ਦਾ ਪੈਰ ਤੇਰੇ ਕਰੀਰ ਦੇ ਕਿੱਲੇ ਨਾਲ ਟਕਰਾਇਆ ਸੀ। ਉਹ ਕਿੱਲਾ ਹੁਣ ਹਰਾ ਹੋ ਚੁੱਕਾ ਹੈ ਚਰਨ ਸਪਰਸ਼ ਕਰਨ ਤੋਂ। ਉਹ ਹੁਣ ਬ੍ਰਿਛ ਬਣੇਗਾ। ਸਾਡਾ ਸਸਕਾਰ ਉਸ ਦੇ ਨੇੜੇ ਕਰਨਾ ਹੈ। ਇੱਥੇ ਬੜੇ ਸੁੰਦਰ ਮੰਦਰ ਬਣਨਗੇ। ਜੁਲਾਹਾ ਪੈਸੇ ਲੈ ਕੇ ਵਿਦਾ ਹੋਇਆ। ਕਿਉਂਕਿ ਗੁਰੂ ਦਾ ਬਚਨ ਸੀ ਕਿ ਜੇ ਤੂੰ ਇਹ ਜਗ੍ਹਾ ਨਹੀਂ ਦੇਵੇਂਗਾ ਤਾਂ ਤੇਰਾ ਵੱਡਾ ਨੁਕਸਾਨ ਹੋਣ ਵਾਲਾ ਹੈ। ਤਨ ਸਸਕਾਰ ਦੀ ਵਿਧੀ ਗੁਰੂ ਅਮਰਦਾਸ ਜੀ ਨੂੰ ਸਮਝਾ ਕੇ ਜਦੋਂ ਸਾਰੀ ਤਿਆਰੀ ਹੋ ਗਈ ਤਾਂ ਉਪਰ ਚਿੱਟਾ ਵਸਤਰ ਲੈ ਕੇ ਲੇਟ ਗਏ। ਗੁਰੂ ਜੀ ਦੇ ਦੇਹ ਤਿਆਗਣ ਦੀ ਸੰਮਤ ੧੬੦੯, ਚੇਤ ਸੁਦੀ ਚੌਥ, ੨੭ ਮਾਰਚ ੧੫੫੨ ਈ: ਹੈ।

*ਪੁਨਿ ਸਭ ਕੇ ਦੇਖਤਿ ਤਤਕਾਲ। ਪੌਢ ਗਏ ਸ੍ਰੀ ਗੁਰੂ ਕ੍ਰਿਪਾਲ।*
*ਊਪਰ ਬਿਸਦ ਬਸਤ੍ਰ ਕੋ ਲੀਨਾ। ਪਰਮ ਧਾਮ ਪ੍ਰਸਥਾਨੋ ਕੀਨਾ॥*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਸੂ ੨੮)

ਦੇਵਪੁਰੀ ਦੇ ਦੇਵਤਿਆਂ ਨੇ ਵੀ ਜੈ ਜੈ ਕਾਰ ਕੀਤੀ। ਗੁਰੂ ਜੀ ਨੇ ਕਦੇ ਆਪਣੀ ਵਡਿਆਈ ਨਹੀਂ ਚਾਹੀ, ਨਾ ਵਡਿਆਈ ਵਾਸਤੇ ਕਰਾਮਾਤ ਦਿਖਾਉਂਦੇ ਸਨ। ਹਿਰਦਾ ਬੜਾ ਗੰਭੀਰ, ਸੁਮੇਰ ਪਰਬਤ ਵਾਂਗੂੰ ਅਚੱਲ ਸਨ। ਇੰਦਰ ਵਰਗੇ ਦੇਵਤੇ ਆਏ। ਪਰਲੋਕ ਵਿਚ ਜੈ ਜੈ ਕਾਰ ਹੋਈ। ਸਭ ਧੰਨ ਸਤਿਗੁਰੂ, ਧੰਨ ਸਤਿਗੁਰੂ ਕਹਿ ਰਹੇ ਹਨ। ਇਸ ਪ੍ਰਕਾਰ ਸਤਿਗੁਰੂ ਜੀ ਨੇ ਆਪਣੇ ਨਿਜ ਘਰ ਵਿਚ ਟਿਕਾਣਾ ਕੀਤਾ। ਦੂਸਰੇ ਪਾਸੇ ਪਾਵਨ ਦੇਹ ਦਾ ਸਸਕਾਰ ਕਰਨ ਲਈ ਤਿਆਰੀ ਕਰਨੀ ਸ਼ੁਰੂ ਕੀਤੀ। ਕੀਰਤਨ ਹੋਇਆ। ਸਜ ਧਜ ਨਾਲ ਸਤਿਗੁਰੂ ਜੀ ਦਾ ਬਿਬਾਨ ਤਿਆਰ ਕੀਤਾ। ਫੁੱਲਾਂ ਦੀਆਂ ਮਾਲਾਂ ਲਟਕਾਈਆਂ। ਚਾਰੇ ਪਾਸੇ ਸੁੰਦਰ ਵਸਤਰ ਲਟਕਾਏ। ਸਤਿਗੁਰੂ ਜੀ ਦੇ ਸਰੀਰ ਦਾ ਇਸ਼ਨਾਨ ਕਰਵਾਇਆ। ਸੁੰਦਰ ਵਸਤਰ ਪਹਿਨਾਏ। ਸਤਿਗੁਰਾਂ ਦੀ ਪਾਵਨ ਦੇਹ ਨੂੰ ਬਿਬਾਨ ਵਿਚ ਰੱਖਕੇ ਦੋਨੋਂ ਪੁੱਤਰ ਦਾਤੂ, ਦਾਸੂ, ਬਾਬਾ ਬੁੱਢਾ ਅਤੇ ਗੁਰੂ ਅਮਰਦਾਸ ਜੀ ਨੇ ਬਿਬਾਨ ਉਠਾਇਆ। ਜਿੱਥੇ ਜੁਲਾਹੇ ਦਾ ਘਰ ਸੀ ਪਹਿਲਾਂ ਹੀ ਚੰਦਨ ਦੀ ਚਿਖਾ ਤਿਆਰ ਕੀਤੀ ਹੋਈ ਸੀ। ਹੋਰ ਸਮੱਗਰੀ ਜੈਸਾ ਕਿ ਤਿਲ, ਦੇਸੀ ਘਿਉ, ਇਹ ਚਿਖਾ ਵਿਚ ਪਾ ਕੇ ਸਤਿਗੁਰਾਂ ਦਾ ਪਾਵਨ ਸਰੀਰ ਚੰਦਨ ਦੀ ਚਿੱਖਾ 'ਤੇ ਰੱਖ ਕੇ ਦਾਸੂ ਦੇ ਹੱਥ ਤੋਂ ਚੰਡਾ ਭਾਵ ਅਗਨੀ ਲਗਵਾਈ। ਸਤਿਨਾਮ ਦਾ ਸਿਮਰਨ ਹੁੰਦਾ ਰਿਹਾ। ਮਨੋਹਰ ਕੀਰਤਨ ਨੇ ਸਿੱਖਾਂ ਦੇ ਹਿਰਦੇ ਨੂੰ ਸੋਗ ਤੋਂ ਰਹਿਤ ਕੀਤਾ। ਇੰਝ ਭਲੀ ਬਿਧੀ ਨਾਲ ਸਸਕਾਰ ਹੋਇਆ। ਕੁਝ ਚਿਰ ਗੁਰੂ ਦੀ ਉਸਤਤ

ਕਰਨ ਲਈ ਸਿੱਖ ਸੰਗਤਾਂ ਗੁਰੂ ਸਥਾਨ 'ਤੇ ਕੱਠੀਆਂ ਹੋਈਆਂ ਅਤੇ ਕਲੀ ਕਾਲ ਦੇ ਅਗਿਆਨਤਾ ਦੇ ਅੰਧੇਰੇ ਵਿਚ ਗੁਰੂ ਨੇ ਗਿਆਨ ਰੂਪ ਚਾਨਣਾ ਬਖ਼ਸ਼ ਕੇ ਅੰਧੇਰੇ ਦਾ ਦੁੱਖ ਨਿਵਿਰਤ ਕੀਤਾ :

*ਕਲੀ ਕਾਲ ਅੰਧੇਰ ਗੁਬਾਰਾ। ਤਿਨ ਦਰਸਨ ਦੀਪਕ ਉਜਿਆਰਾ।*
*ਧੰਨ ਧੰਨ ਸ੍ਰੀ ਅੰਗਦ ਰੂਪ। ਜਿਨ ਕੀ ਮਹਿਮਾ ਮਹਾਂ ਅਨੂਪ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਸੂ ੨੮)

ਕੁਝ ਦਿਨ ਲੰਘਿਆਂ ਤੋਂ ਅੰਨ-ਘ੍ਰਿਤ-ਮਿਸ਼ਠਾਨ ਆਦਿ ਸਮੱਗਰੀ ਇਕੱਠੀ ਕਰਕੇ ਸਿੱਖ ਸੰਗਤਾਂ ਅਤੇ ਮਹਾਂਪੁਰਸ਼ਾਂ ਨੇ ਖਡੂਰ ਸਾਹਿਬ ਵਿਖੇ ਬਹੁਤ ਵੱਡਾ ਯੱਗ ਕੀਤਾ। ਗੁਰੂ ਅਮਰਦਾਸ ਜੀ ਨੇ ਅੱਗੇ ਹੋ ਕੇ ਲੰਗਰ ਦੀ ਸਭ ਪ੍ਰਕਾਰ ਦੀ ਸੇਵਾ ਨਿਭਾਈ। ਸਾਰਿਆਂ ਨੂੰ ਤ੍ਰਿਪਤ ਕੀਤਾ। ਗੁਰੂ ਅੰਗਦ ਦੇਵ ਜੀ ਨੂੰ ਯਾਦ ਕਰ ਕਰ ਕੇ ਬੰਦਨਾ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦਾ ਨਾਂ ਲੈ ਕੇ ਅਰਦਾਸਾਂ ਕਰਦੇ ਹਨ। ਗੁਰੂ ਅਮਰਦਾਸ ਜੀ ਨੇ ਗੁਰੂ ਪੁੱਤਰਾਂ ਦੇ ਮਨ ਦੀ ਜਾਣਕੇ ਕਿ ਈਰਖਾ ਕਰਦੇ ਹਨ, ਨਿਮਰਤਾ ਸਹਿਤ ਉਨ੍ਹਾਂ ਨੂੰ ਨਮਸ਼ਕਾਰ ਕਰਕੇ ਖਡੂਰ ਸਾਹਿਬ ਤੋਂ ਗੋਇੰਦਵਾਲ ਸਾਹਿਬ ਨੂੰ ਚਲੇ ਗਏ। ਜਾਣ ਦੀ ਰੀਤ ਗੁਰੂ ਦੇ ਦੇਹ ਕਾਲ ਵਾਲੀ ਹੀ ਰੱਖੀ। ਮੁੱਖ ਖਡੂਰ ਸਾਹਿਬ ਵੱਲ ਕਰਕੇ ਪਿੱਛਲ ਥੋੜ੍ਹੀ ਤੁਰ ਪਏ। ਅਖ਼ੀਰ ਗੁਰੂ ਅੰਗਦ ਦੇਵ ਜੀ ਨੂੰ ਯਾਦ ਕਰਦੇ ਮੱਥਾ ਟੇਕ ਕੇ ਗੋਇੰਦਵਾਲ ਸਾਹਿਬ ਆਪਣੇ ਸਥਾਨ 'ਤੇ ਜਾ ਬਿਰਾਜੇ। ਗੁਰੂ ਅੰਗਦ ਦੇਵ ਜੀ ਦੀ ਸਾਰੀ ਅਵਸਥਾ ੪੭ ਸਾਲ ੧੧ ਮਹੀਨੇ ੩ ਦਿਨ ਸੀ। ਗੁਰਿਆਈ ਦਾ ਸਮਾਂ ੧੨ ਸਾਲ ੯ ਮਹੀਨੇ ੧੪ ਦਿਨ ਦਾ ਸੀ। ਉਸ ਵੇਲੇ ਹਕੂਮਤ ਹਮਾਯੂੰ ਬਾਦਸ਼ਾਹ ਅਤੇ ਸ਼ੇਰਸ਼ਾਹ ਸੂਰੀ ਦੀ ਸੀ। ਆਪ ਜੀ ਦੀ ਸੰਤਾਨ ਬਾਬਾ ਦਾਸੂ ਜੀ ਅਤੇ ਬਾਬਾ ਦਾਤੂ ਜੀ, ਬੀਬੀ ਅਮਰੋ ਅਤੇ ਬੀਬੀ ਅਨੋਖੀ ਜੀ ਸਨ। ਇਉਂ ਸਤਿਗੁਰੂ ਜੀ ਦੀ ਜੋਤ ਵਿਚ ਜੋਤ ਸਮਾ ਗਈ।

*ਸੋਲਾਂ ਸੈ ਨੌ ਸਾਲ ਮੈਂ ਚੇਤ ਚੌਥ ਥਿਤ ਠੀਕ।*
*ਰਾਜ ਜੋਗ ਦਵਾਦਸ ਵਰੇ ਕਰ ਗੁਰ ਅੰਗਦ ਠੀਕ।*
*ਜੋਤੀ ਜੋਤ ਸਮਾ ਗਏ ਪੁਰੀ ਖਡੂਰ ਮਝਾਰ।*
*ਸੁਤ ਸਿਖਨ ਮਰਯਾਦ ਪੁਨ ਕਰੀ ਦਾਇ ਜਸਸਾਰ।* (ਪੰਥ ਪ੍ਰਕਾਸ਼)

ਗੁਰਬਾਣੀ ਵਿਚ ਜੋਤੀ ਜੋਤਿ ਸਮਾਉਣ ਦਾ ਸੰਕਲਪ ਇਸ ਪ੍ਰਕਾਰ ਹੈ-

*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*

(ਰਾਮਕਲੀ ਕੀ ਵਾਰ ਅੰਗ ੯੬੭)

ਜੋਤੀ ਵਿਚ ਜੋਤ ਸਮਾ ਗਈ। ਪ੍ਰਮਾਤਮਾ ਨੇ ਆਪਣੇ ਨਾਲ ਕੋਈ ਮਿਕਿਓਨੁ (ਮਿਲਾ ਲਿਆ) ਹੈ। ਅਥਵਾ ਆਪਣੇ ਆਪ ਨੂੰ ਆਪਣੇ ਨਿਜ ਸਰੂਪ ਵਿਚ ਮਿਲਾ ਲਿਆ ਹੈ। ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ ਉਵੇਂ ਜੋਤ ਵਿਚ ਜੋਤ ਸਮਾ ਗਈ ਹੈ। ਜਿਵੇਂ ਪਾਣੀ ਦੇ ਘੜੇ ਵਿਚ ਸੂਰਜ ਦੀ ਜੋਤ ਸਮਾਈ ਹੋਈ ਦਿਸਦੀ ਹੈ। ਉਹ ਜੋਤ ਇਕ ਹੋ ਕੇ ਵੀ ਪਾਣੀ ਅਤੇ ਘੜੇ ਦੀ ਉਪਾਧੀ ਕਰਕੇ ਵੱਖਰੀ ਦਿਸ ਰਹੀ ਹੈ। ਜਦੋਂ ਘੜਾ ਫੁੱਟ ਜਾਏ। ਪਾਣੀ ਜ਼ਮੀਨ ਉੱਤੇ ਖਿਲਰ ਜਾਏ ਤਾਂ ਉਹ ਜੋਤ ਦੋ ਥਾਂ 'ਤੇ ਦਿੱਸਣ ਦੀ ਬਜਾਏ ਅਕਾਸ਼ ਵਿਚ ਇਕ ਜਗ੍ਹਾ ਹੀ ਦਿੱਸਦੀ ਹੈ, ਠੀਕ ਇਸੇ ਤਰ੍ਹਾਂ ਦੇਹ ਰੂਪ ਘੜਾ ਅੰਤਸ਼ਕਰਨ ਰੂਪ ਪਾਣੀ ਵਿਆਪਕ ਪ੍ਰਮਾਤਮਾ ਦਾ ਪ੍ਰਤੀਬਿੰਬ ਵਖਰਾ ਮਹਿਸੂਸ ਹੋ ਰਿਹਾ ਹੈ। ਪਰ ਉਹ ਵਖਰਾ ਨਹੀਂ ਹੈ। ਜਦੋਂ ਸਤਿਪੁਰਸ਼ ਦੇਹ ਰੂਪ ਘੜੇ ਨੂੰ ਭੰਨ ਦਿੰਦੇ ਹਨ ਤਾਂ ਅੰਤਸ਼ਕਰਨ ਸੂਖਮ ਤੱਤਾਂ ਦਾ ਰੂਪ ਹੋ ਜਾਂਦਾ ਹੈ। ਪ੍ਰਤੀਬਿੰਬ ਰੂਪ ਜੋਤ ਬਿੰਬ ਰੂਪ ਜੋਤ ਵਿਚ ਮਿਲ ਜਾਂਦੀ ਹੈ। ਇਸ ਜੋਤੀ ਜੋਤ ਸਮਾਉਣ ਦਾ ਸੰਕਲਪ ਗੁਰਬਾਣੀ ਵਿਚ ਕਿਹਾ ਜਾਂਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਅਵਤਾਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਗੁਰੂ ਨਾਨਕ ਦੇਵ ਜੀ ਦੇ ਤੀਸਰੇ ਸਰੂਪ ਹਨ, ਜਿਨ੍ਹਾਂ ਦੀ ਅਵਤਾਰ ਧਾਰ ਕੇ ਸੰਸਾਰ 'ਤੇ ਆਉਣ ਦੀ ਗਾਥਾ ਅਕੱਥਨੀ ਹੈ।

*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥*

(ਸਵਈਏ ਮ: ੪, ਅੰਗ ੧੪੦੬)

ਪਰ ਫਿਰ ਵੀ ਕੁਝ ਗੁਰਪੁਰਬ ਮਨਾਉਣ ਦੇ ਆਸ਼ੇ ਨੂੰ ਮੁੱਖ ਰੱਖ ਕੇ ਜੀਵਨ ਦੇ ਸੁਨਹਿਰੀ ਅੰਸ਼ 'ਚ ਆਪ ਜੀ ਨੇ ਅਵਤਾਰ ਧਾਰਿਆ। ਅਵਤਾਰ ਧਾਰਨ ਤੋਂ ਗੁਰੂ ਸ਼ਰਨ ਜਾਣ ਤਕ ਕੁਝ ਸੰਖੇਪ ਵੀਚਾਰ ਆਪ ਜੀ ਦਾ ਇਸ ਪ੍ਰਕਾਰ ਹੈ। ਆਪ ਜੀ ਦਾ ਅਵਤਾਰ ਪਿੰਡ ਬਾਸਰਕੇ ਗਿੱਲਾਂ ਜ਼ਿਲ੍ਹਾ ਅੰਮ੍ਰਿਤਸਰ ਜਿਸ ਨੂੰ ਕਿ ਅੱਜ ਸੰਨ੍ਹ ਸਾਹਿਬ ਜੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ੧੫੨੬ ਬਿ: ਵੈਸਾਖ ਸੁਦੀ ੧੪ ਦਿਨ ਸ਼ੁਕ੍ਰਵਾਰ ਮੁਤਾਬਕ ਈ: ਸੰਨ ੫ ਮਈ ੧੪੬੯ ਵਿਚ ਹੋਇਆ। ਬਾਸਰਕੇ ਗਿੱਲਾਂ ਜਾਂ ਬਾਸਰਕੇ ਦੋਵੇਂ ਨਾਮ ਇੱਕੋ ਹੀ ਪਿੰਡ ਦੇ ਹਨ। ਤਹਿਸੀਲ ਤਰਨਤਾਰਨ ਥਾਣਾ ਘਰਿੰਡਾ ਜ਼ਿਲ੍ਹਾ ਅੰਮ੍ਰਿਤਸਰ ਹੈ। ਰੇਲਵੇ ਸਟੇਸ਼ਨ ਛਿਹਰਟਾ ਤੋਂ ਤਿੰਨ ਮੀਲ ਦੱਖਣ ਪੱਛਮ ਹੈ। ਸ਼ਹਿਰ ਅੰਮ੍ਰਿਤਸਰ ਤੋਂ ਤਿੰਨ ਕੋਹ ਪੱਛਮ ਵੱਲ ਸਥਿਤ ਹੈ। ਇਸ ਨਗਰ ਵਿਚ ਮਾਤਾ ਲੱਛਮੀ (ਰੂਪ ਕੌਰ) ਗਿਲਵਾਲੀ ਪਿੰਡ ਤੋਂ ਸਨ। ਇਨ੍ਹਾਂ ਦੀ ਕੁੱਖ ਤੋਂ ਬਾਬਾ ਤੇਜਭਾਨ ਜੀ ਦੇ ਘਰ ਅਵਤਾਰ ਧਾਰਨ ਕੀਤਾ। ਅਵਤਾਰ ਧਾਰਨ ਵੇਲੇ ਪਹਿਰ ਰਾਤ ਰਹਿ ਰਹੀ ਸੀ। ਭਾਵ ਅੰਮ੍ਰਿਤ ਵੇਲਾ ਸੀ। ਬਾਬਾ ਤੇਜ ਭਾਨ ਜੀ ਦੇ ਇਹ ਪਹਿਲੀ ਸੰਤਾਨ ਸੀ। ਭੱਲੇ ਵੰਸ਼ ਰਾਮਚੰਦਰ ਭਗਵਾਨ ਦੇ ਛੋਟੇ ਭਰਾਤਾ ਭਰਤ ਤੋਂ ਚੱਲੀ ਹੈ। ਬਾਬਾ ਤੇਜਭਾਨ ਦੇ ਤਿੰਨ ਪੁੱਤਰ ਹੋਰ ਸਨ। ਇਉਂ ਗੁਰੂ ਅਮਰਦਾਸ ਜੀ ਚਾਰ ਭਰਾ ਸਨ। ਭੱਲਿਆਂ ਦੀ ਇਸ ਭਲੀ ਕੁਲ ਵਿਚ ਗੁਰੂ ਅਮਰਦਾਸ ਜੀ ਦਾ ਆਉਣਾ ਇਸ ਕੁਲ ਨੂੰ ਤਾਰਨ ਵਾਲੀ ਬਾਤ ਹੈ। ਕਿਉਂਕਿ ਜਿਸ ਕੁਲ ਵਿਚ ਕੋਈ ਭਗਤ ਪੈਦਾ ਹੁੰਦਾ ਹੈ ਉਸ ਦੀਆਂ ਸਹਿਜੇ ਹੀ ੧੦੧ ਕੁੱਲਾਂ ਤਰ ਜਾਂਦੀਆਂ ਹਨ। ਇਹ ਤਾਂ ਗੁਰੂ ਅਵਤਾਰ ਦੀ ਤੀਸਰੀ ਦੇਹ ਪ੍ਰਗਟ ਹੋਈ ਹੈ। ਇਸ ਲਈ ਤਰਨ ਵਾਲੀਆਂ ਕੁਲਾਂ ਦਾ ਕੁਝ ਨਿਸ਼ਚੇ ਨਾਲ ਵੇਰਵਾ ਨਹੀਂ ਦਿੱਤਾ ਜਾ ਸਕਦਾ। ਸਾਰੀਆਂ ਕੁਲਾਂ ਤੇ ਸੰਸਾਰ ਨੂੰ ਤਾਰਨ ਵਾਸਤੇ ਸਿੱਖੀ ਦਾ ਸਰੂਪ ਪ੍ਰਗਟਾਉਣ ਵਾਸਤੇ ਆਪ ਵੱਡੀ ਉਮਰ ਤਕ ਤੀਰਥ ਯਾਤਰਾ ਜਾਂ ਨਿਗੁਰੇ ਰਹਿਣ ਦਾ ਰੋਲ ਅਦਾ ਕਰਦੇ ਰਹੇ ਤਾਂ ਕਿ ਲੋਕਾਂ ਨੂੰ ਪਤਾ ਚੱਲ ਜਾਏ ਕਿ ਗੁਰੂ ਸ਼ਰਨ ਆਉਣ ਤੋਂ ਪਹਿਲਾਂ ਕੋਈ ਭਟਕਿਆ ਮਨੁੱਖ ਕਿਵੇਂ ਤੀਰਥਾਂ ਨੂੰ ਹੀ ਸਭ ਕੁਝ ਮੰਨ ਕੇ ਖੇਚਲਾਂ ਝੱਲਦਾ ਹੈ। ਇਹ ਦਿਖਾਉਣ ਵਾਸਤੇ ਆਪ ਜੀ ਦੀ ਜ਼ਿੰਦਗੀ ਦਾ ਵੱਡਾ ਹਿੱਸਾ ਇਤਿਹਾਸ ਵਿਚ ਲਿਖਿਆ ਮਿਲਦਾ ਹੈ। ਲੋਕਾਂ ਵਿਚ ਇਤਿਹਾਸ ਪ੍ਰਸਿੱਧ ਕਰਨ ਵਾਸਤੇ ਅੱਜ ਭੱਲਿਆਂ ਦੀ ਵੰਸ਼ ਨੂੰ ਧੰਨਤਾ ਯੋਗ ਦਾ ਮਾਣ ਬਖ਼ਸ਼ਿਆ ਜੈਸਾ ਕਿ ਗੁਰੂ ਰਾਮਦਾਸ ਜੀ ਮਹਾਰਾਜ ਫ਼ੁਰਮਾਉਂਦੇ ਹਨ :

*ਧੰਨੁ ਸੁ ਵੰਸੁ ਧੰਨ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥*
*ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ*
*ਸੇ ਸਾਚੀ ਦਰਗਹ ਹਰਿ ਜਨ ਬਣੇ॥ ੩॥*

(ਭੈਰਉ ਮ: ੪, ਅੰਗ ੧੧੩੫)

ਉਹ ਵੰਸ਼ ਭਾਵ ਭੱਲਿਆਂ ਦੀ ਵੰਸ਼ ਧੰਨਤਾ ਯੋਗ ਹੈ ਜਿਸ ਵਿਚ ਗੁਰੂ ਅਮਰਦਾਸ ਜੀ ਨੇ ਅਵਤਾਰ ਧਾਰਿਆ। ਸੁ=ਉਹ, ਪਿਤਾ ਤੇਜਭਾਨ ਖੱਤਰੀ ਵੀ ਧੰਨਤਾ ਯੋਗ ਹੋ ਗਿਆ ਜਿਸ ਦੇ ਘਰ ਗੁਰੂ ਅਮਰਦਾਸ ਜੀ ਸੰਸਾਰ ਨੂੰ ਤਾਰਨਹਾਰ ਪੈਦਾ ਹੋਏ।

ਤੇ ਉਹ ਮਾਤਾ ਲੱਛਮੀ (ਰੂਪ ਕੌਰ) ਵੀ ਧੰਨਤਾ ਯੋਗ ਹੈ ਜਿਨ੍ਹਾਂ ਦੀ ਕੁੱਖ ਨੂੰ ਸੁਲੱਖਣੀ ਕੀਤਾ। ਜਿਸ ਮਾਤਾ ਨੇ ਭਗਤ ਜਨ, ਸੰਤ ਜਨ, ਗੁਰੂ ਜਨ ਪੈਦਾ ਕੀਤੇ, ਜਿਨ੍ਹਾਂ ਨੇ ਪੈਦਾ ਹੋ ਕੇ ਸਾਸਿ ਗਿਰਾਸਿ ਪਰਮੇਸ਼ਰ ਨੂੰ ਜਪਿਆ, ਸੱਚੀ ਦਰਗਾਹ ਦੇ ਦਾਸ ਬਣੇ। ਇਹ ਪੰਕਤੀਆਂ ਬਿਲਕੁਲ ਗੁਰੂ ਅਮਰਦਾਸ ਜੀ ਮਹਾਰਾਜ 'ਤੇ ਢੁਕਦੀਆਂ ਹਨ। ਜਿਸ ਕੁਲ ਵਿਚ ਸਤਿਗੁਰੂ ਜੀ ਨੇ ਅਵਤਾਰ ਧਾਰਿਆ ਹੈ, ਇਨ੍ਹਾਂ ਦੇ ਪਿਤਾ ਦਾ ਸੁਭਾਅ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ :

*ਭਲੇ ਕਰਮ ਮਹਿਂ ਪ੍ਰੀਤਿ ਉਹ ਭੱਲਯਨ ਕੁਲ ਮਾਂਹੀ।*
*ਧੀਰਜ ਧਰਮ ਬਿਸ਼ਾਲ ਜਿਹ ਅਵਗੁਨ ਚਿਤ ਨਾਂਹੀ।*
*ਤਿਨਕੇ ਸੁਤ ਉਤਪਤ ਭਏ ਸ੍ਰੀ ਅਮਰ ਬਡੇਰੇ।*
*ਅਪਰ ਭਏ ਪੁਨ ਤੀਨ ਸੁਤ, ਹਰਖਤਿ ਭਾ ਹੇਰੇ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੪)

ਜਿਵੇਂ ਬਾਬਾ ਤੇਜਭਾਨ ਆਪ ਭਲੇ ਸਨ, ਉਨ੍ਹਾਂ ਦੇ ਚਾਰੋਂ ਪੁੱਤਰ ਜਨਮ ਤੋਂ ਹੀ ਚੰਗੇ ਸੁਭਾਅ ਵਾਲੇ ਹੋਏ। ਬਾਬਾ ਤੇਜਭਾਨ ਦੀ ਸ਼ਲਾਘਾ ਕੇਵਲ ਆਪਣੇ ਚੰਗੇ ਸੁਭਾਅ ਕਰਕੇ ਹੀ ਨਹੀਂ ਹੋ ਰਹੀ ਬਲਕਿ ਚੰਗੀ ਸੰਤਾਨ ਕਰਕੇ ਉਸ ਤੋਂ ਵੀ ਵੱਡੀ ਸੋਭਾ ਹੋ ਰਹੀ ਹੈ। ਪਰਿਵਾਰ ਦੀ ਏਕਤਾ, ਪਰਿਵਾਰ ਦੀ ਇਕਸੁਰਤਾ, ਪਰਿਵਾਰ ਵਿਚ ਇਕ ਦੂਜੇ ਨੂੰ ਪਿਆਰ ਤੇ ਸਤਿਕਾਰ ਨਾਲ ਬੋਲਣਾ ਬੁਲਾਉਣਾ ਇਸ ਘਰਾਣੇ ਦਾ ਸੁਭਾਅ ਸੀ। ਸੁਭਾਅ ਤਾਂ ਭਾਵੇਂ ਬਾਬਾ ਤੇਜਭਾਨ ਦੇ ਚਾਰੇ ਪੁੱਤਰਾਂ ਦੇ ਠੀਕ ਸਨ, ਪਰ ਇਹਨਾਂ ਵਿਚ ਗੁਰੂ ਅਮਰਦਾਸ ਜੀ ਪਹਿਲੇ ਦਿਨੋਂ ਹੀ ਆਪਣੇ ਤਿੰਨੇ ਛੋਟੇ ਭਰਾਵਾਂ ਤੋਂ ਵੱਖਰਾ ਸੁਭਾਅ ਰੱਖਣ ਵਾਲੇ ਸਨ। ਨਿਮਰਤਾ ਵਾਲਾ ਸੁਭਾਅ, ਮਿੱਠੀ ਬੋਲੀ, ਪਿਆਰ ਤੇ ਰਸ ਭਰੀ ਸ਼ੁਰੂ ਤੋਂ ਹੀ ਹਰ ਇਕ ਦੇ ਦਿਲ ਮੋਹਨ ਵਾਲੀ ਗੱਲ ਕਰਦੇ। ਆਮ ਬੱਚਿਆਂ ਦੀ ਤਰ੍ਹਾਂ ਬੱਚਿਆਂ ਨਾਲ ਖੇਡਦੇ ਨਹੀਂ ਸਨ। ਜਿੱਥੇ ਸਿਆਣੇ ਪੁਰਸ਼ ਭਗਤੀ ਰਸ ਦੀ ਗੱਲ ਕਰਨ ਵਾਲੇ ਹੁੰਦੇ, ਉਹਨਾਂ ਕੋਲ ਬੈਠਦੇ ਸਨ। ਨਗਰ ਵਿਚ ਕੋਈ ਮਹਾਤਮਾ ਆ ਜਾਏ, ਘਰੋਂ ਦੁੱਧ ਆਦਿ ਲੈ ਕੇ ਜਾਣਾ, ਦਰਸ਼ਨ ਕਰਨੇ, ਸੇਵਾ ਕਰਨੀ, ਪ੍ਰਵਚਨ ਸੁਨਣੇ, ਛੋਟੀ ਉਮਰ ਵਿਚ ਵੱਡੇ ਪੁਰਸ਼ਾਂ ਵਾਂਗ ਬੈਠਣਾ, ਸਿਆਣਿਆਂ ਦੀ ਤਰ੍ਹਾਂ ਗੱਲ ਕਰਨੀ, ਇਹ ਆਪ ਜੀ ਦਾ ਸੁਭਾਅ ਸੀ। ਜਿਉਂ-ਜਿਉਂ ਉਮਰ ਵੱਡੀ ਹੁੰਦੀ ਗਈ, ਤਿਉਂ-ਤਿਉਂ ਸ਼ੁਭ ਗੁਣਾਂ ਦੀ ਪਰਪੱਕਤਾ ਵਾਲੇ ਇਹ ਸੰਸਕਾਰ ਵੀ ਵੱਡੇ ਹੁੰਦੇ ਗਏ। ਜਦੋਂ ਉਮਰ ਬਾਲਪਨ ਤੋਂ ਜਵਾਨੀ ਦੇ ਪਹਿਰੇ ਵਿਚ ਆਉਣ ਲੱਗੀ ਤਾਂ ਜ਼ਿੰਦਗੀ ਦਾ ਇਹ ਵਿਚਕਾਰਲਾ ਪੜਾਅ ਹਰ ਮਨੁੱਖ ਦਾ ਬੜਾ ਔਖਾ ਹੁੰਦਾ ਹੈ। ਜਿੱਥੇ ਬਾਲਪਨ ਵਿਚ ਹਿਰਦੇ ਦੀ ਨਿਰਮਲਤਾ, ਨਿਸ਼ਕਪਟਤਾ ਹੁੰਦੀ ਹੈ, ਹਿਰਦਾ ਵਿਕਾਰਾਂ ਤੋਂ ਰਹਿਤ ਸ਼ੁੱਧ ਹੁੰਦਾ ਹੈ, ਉਥੇ ਜਵਾਨੀ ਦੇ ਆਉਂਦਿਆਂ ਹੀ ਸਭ ਕੁਝ ਮੈਲਾ ਹੋ ਜਾਂਦਾ ਹੈ। ਹਿਰਦੇ ਅਕਾਸ਼ ਵਿਚ ਵਿਕਾਰਾਂ ਦੀ ਹਨੇਰੀ ਦਾ ਗਰਦੋ ਗ਼ੁਬਾਰ ਅੱਖਾਂ ਹੁੰਦਿਆਂ ਹੋਇਆਂ ਵੀ ਇਸ ਵਿਕਾਰਾਂ ਦੀ ਹਨੇਰੀ ਕਾਰਨ ਕੁਝ ਵੀ ਨਹੀਂ ਦਿਸਦਾ। ਇਸ ਲਈ ਅਨੰਤ ਲੋਕ ਵਿਕਾਰਾਂ ਦੀ ਹਨੇਰੀ ਵਿਚ ਠੋਕਰਾਂ ਖਾਂਦੇ ਆਪਣੀ ਜਵਾਨੀ ਨੂੰ ਖੋਹ ਬੈਠੇ। ਵਿਰਲੇ ਹਨ ਜਿਨ੍ਹਾਂ ਨੇ ਨਾ ਆਪਣੇ ਬਚਪਨ ਨੂੰ ਖੋਹਣ ਦਿੱਤਾ, ਧ੍ਰੂ ਪ੍ਰਹਿਲਾਦ ਦੀ ਤਰ੍ਹਾਂ ਸਾਂਭਿਆ। ਕਬੀਰ ਸਾਹਿਬ ਵਰਗਿਆਂ ਨੂੰ ਵੀ ਇਸ ਬਚਪਨ ਦੀ ਉਦਾਹਰਨ ਦੇ ਕੇ ਸਮਝਾਉਣਾ ਪਿਆ :

*ਰਾਮ ਜਪਉ ਜੀਅ ਐਸੇ ਐਸੇ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ ੧॥* (ਅੰਗ ੩੩੭)

ਸੋ ਐਸੇ ਬਚਪਨ ਤਾਂ ਵਿਰਲੇ ਹੀ ਭਗਤਾਂ ਦੇ ਹਨ। ਗੁਰੂ ਅਮਰਦਾਸ ਜੀ ਦਾ ਬਚਪਨ ਵੀ ਧ੍ਰੂ ਪ੍ਰਹਿਲਾਦ ਵਰਗਾ ਨਿਰਮਲ ਹੈ ਅਤੇ ਜਵਾਨੀ ਵਿਕਾਰਾਂ ਦੀ ਹਨੇਰੀ ਤੋਂ ਬਚੀ ਹੋਈ ਹੈ, ਕਿਉਂਕਿ ਵਿਕਾਰ ਸਭ ਤੋਂ ਪਹਿਲਾਂ ਮਨ ਨੂੰ ਮੈਲਾ ਕਰਦੇ ਹਨ। ਜਦੋਂ ਮਨ ਮੈਲਾ ਹੋ ਜਾਂਦਾ ਹੈ ਤਾਂ ਮੈਲੇ ਮਨ ਦੀਆਂ ਅੱਖਾਂ, ਕੰਨ, ਮੂੰਹ, ਹੱਥ, ਪੈਰ ਭਾਵ ਸਾਰੀ ਦੇਹ ਮੈਲੀ ਹੋ ਜਾਂਦੀ ਹੈ :

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*

(ਵਡਹੰਸ ਮ: ੩, ਘਰ ੧, ਅੰਗ ੫੫੮)

ਜਿਵੇਂ ਮੈਲੇ ਮਨ ਦੇ ਸਾਰੇ ਦੇਹ ਇੰਦਰੇ ਅਤੇ ਦੇਹ ਇੰਦਰੀਆਂ ਦੇ ਕਰਮ ਮੈਲੇ ਹਨ, ਇਸੇ ਤਰ੍ਹਾਂ ਸ਼ੁੱਧ ਮਨ ਦੇ ਦੇਹ

ਇੰਦਰੇ ਅਤੇ ਕਰਮ ਸ਼ੁੱਧ ਹੋਇਆ ਕਰਦੇ ਹਨ। ਇਹ ਧਰਮ ਸ਼ਾਸਤਰ ਵਿਚ ਪ੍ਰਸਿੱਧ ਵਾਰਤਾ ਹੈ। ਗੁਰੂ ਅਮਰਦਾਸ ਜੀ ਦੀ ਬਾਲਪਨ ਅਵਸਥਾ ਵੀ ਪਵਿੱਤਰਤਾ ਵਿਚ ਗੁਜ਼ਰੀ। ਜਵਾਨ ਅਵਸਥਾ ਵਿਚ ਉਹੀ ਨਿਰਮਲਤਾ, ਸ਼ੁੱਧਤਾ, ਨਿਰਵਿਕਾਰਤਾ ਕਾਇਮ ਰਹੀ। ਗੁਰੂ ਅਮਰਦਾਸ ਜੀ ਪਹਿਲੇ ਦਿਨੋਂ ਹੀ ਜਤੀ-ਸਤੀ, ਸੀਲ ਸੁਭਾਅ, ਭਗਤੀ ਭਾਵ, ਸੰਤ ਸੇਵਾ ਵਿਚ ਬਹੁਤ ਪ੍ਰੀਤ ਰੱਖਦੇ ਸਨ। ਦੂਜੇ ਤਿੰਨ ਭਰਾ ਬਾਬਾ ਤੇਜਭਾਨ ਜੀ ਨੇ ਖੇਤੀ ਤੇ ਹੱਟੀ ਕਰਨ ਦੇ ਕੰਮ 'ਚ ਪਰਵਿਰਤ ਕਰ ਦਿੱਤੇ। ਗੁਰੂ ਅਮਰਦਾਸ ਜੀ ਘਰ ਵਿਚ ਵਰਤਨ ਵਾਲੀਆਂ ਜ਼ਰੂਰੀ ਚੀਜ਼ਾਂ ਘੋੜੇ 'ਤੇ ਲੱਦ ਕੇ ਪਿੰਡਾਂ ਵਿਚ ਫੇਰੀ ਪਾਇਆ ਕਰਦੇ। ਇਹਦੇ ਨਾਲ-ਨਾਲ ਪ੍ਰਭੂ ਪ੍ਰੀਤ ਵਿਚ ਅਜਿਹੇ ਭਜਨ ਗਾਇਨ ਕਰਦੇ ਜਿਨ੍ਹਾਂ ਨੂੰ ਸੁਣ ਕੇ ਲੋਕ ਕਾਇਲ ਹੋ ਜਾਂਦੇ ਸਨ। ਜੋ ਗੁਰੂ ਨਾਨਕ ਨੇ ਗ੍ਰਿਹਸਤ ਵਿਚ ਰਹਿੰਦਿਆਂ ਤਿਆਗ ਦਾ ਨਮੂਨਾ ਵਿਖਾਇਆ, ਧਰਮ ਕਿਰਤ ਕਰਨ ਦਾ ਉਤਸ਼ਾਹ ਪੈਦਾ ਕਰਨ ਲਈ ਸਤਿਗੁਰੂ ਜੀ ਨੇ ਆਪ ਕਰਤਾਰਪੁਰ ਵਿਚ ਖੇਤੀਆਂ ਕੀਤੀਆਂ ਅਤੇ ਸੁਲਤਾਨਪੁਰ ਵਿਚ ਮੋਦੀਖਾਨੇ ਦੀ ਧਰਮ ਕਿਰਤ ਕੀਤੀ ਤੇ ਗੁਰੂ ਅੰਗਦ ਸਾਹਿਬ ਮਹਾਰਾਜ ਨੇ ਜੋ ਧਰਮ ਕਿਰਤ ਵਿਚ ਵਿਸ਼ਵਾਸ ਕੀਤਾ ਉਹਨਾਂ ਦੇ ਇਤਿਹਾਸ ਵਿਚ ਕੋਈ ਲੁਕੀ ਛਿਪੀ ਬਾਤ ਨਹੀਂ ਹੈ। ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਕਰਤਾਰਪੁਰ ਖੇਤੀ ਕਰਾਉਣ ਵਿਚ ਗੁਰੂ ਨਾਨਕ ਜੀ ਦਾ ਬਚਨ ਮੰਨਦਿਆਂ ਹੋਇਆਂ ਚਿੱਕੜ ਨਾਲ ਲਿੱਬੜੇ ਹੋਏ ਝੋਨੇ ਵਿਚੋਂ ਨਦੀਨ ਕੱਢਿਆ ਹੋਇਆ ਸਿਰ 'ਤੇ ਚੁੱਕਿਆ ਸੀ। ਇਹ ਧਰਮ ਕਿਰਤ ਕਰਨ ਦਾ ਨਮੂਨਾ ਗੁਰੂ ਸਾਹਿਬਾਨਾਂ ਦੇ ਜੀਵਨ ਦਾ ਅੱਜ ਵੀ ਗੁਰਸਿੱਖਾਂ ਨੂੰ ਉਤਸ਼ਾਹਿਤ ਕਰ ਰਿਹਾ ਹੈ। ਹੁਣ ਇਸੇ ਨਕਸ਼ੇ ਕਦਮ 'ਤੇ ਚਲਦੇ ਹੋਏ ਅਨੇਕਾਂ ਗੁਰਸਿੱਖ ਆਪਣਾ ਜੀਵਨ ਸਫਲਾ ਕਰ ਰਹੇ ਹਨ। ਹੁਣ ਇਸੇ ਗੁਰੂ ਨਾਨਕ ਦੇ ਤੀਸਰੇ ਸਰੂਪ ਵਿਚ ਧਰਮ ਕਿਰਤ ਅਤੇ ਨਾਮ ਜਪਣ ਦੀ, ਸਤਸੰਗ ਕਰਨ ਦੀ, ਆਪਣੀ ਧਰਮ ਕਿਰਤ ਦਾ ਦਸਵੰਧ ਲੋੜਵੰਦਾਂ ਨੂੰ ਦੇਣ ਦੀ ਜੋ ਪ੍ਰੀਤ ਸੀ ਇਸ ਨੇ ਦਿਨੋ-ਦਿਨ ਗੁਰੂ ਅਮਰਦਾਸ ਜੀ ਦਾ ਨਾਮ ਬਾਬਾ ਤੇਜਭਾਨ ਜੀ ਦੇ ਚਾਰੇ ਪੁੱਤਰਾਂ ਚੋਂ ਨਿਵੇਕਲਾ ਕਰ ਦਿੱਤਾ।

ਬਾਬਾ ਤੇਜਭਾਨ ਜੀ ਪ੍ਰਸੰਨ ਤਾਂ ਭਾਵੇਂ ਆਪਣੇ ਆਗਿਆਕਾਰ ਸਾਰੇ ਪੁੱਤਰਾਂ 'ਤੇ ਸਨ ਪਰ ਵੱਡੇ ਪੁੱਤਰ ਅਮਰਦਾਸ ਜੀ 'ਤੇ ਵਿਸ਼ੇਸ਼ ਕਰਕੇ ਪ੍ਰਸੰਨ ਸਨ ਕਿਉਂਕਿ ਉਹਨਾਂ ਦਾ ਪ੍ਰਭਾਵ ਲੋਕਾਂ ਵਿਚ ਇਕ ਰੱਬੀ ਪੁਰਸ਼ ਹੋਣ ਦਾ ਨਮੂਨਾ ਦੇ ਰਿਹਾ ਸੀ। ਜੋ ਭਗਤ ਨਾਮਦੇਵ ਜੀ ਧਰਮ ਕਿਰਤ ਬਾਰੇ ਭਗਤ ਤ੍ਰਿਲੋਚਨ ਨੂੰ ਆਪਣਾ ਅਸਲੀ ਜੀਵਨ ਦਾ ਸਿਧਾਂਤ ਦੇ ਰਹੇ ਹਨ ਉਹ ਸੁਭਾਵ ਅਤੇ ਵਿਸ਼ਵਾਸ ਗੁਰੂ ਅਮਰਦਾਸ ਜੀ ਦਾ ਭਗਤ ਨਾਮਦੇਵ ਜੀ ਦੇ ਨਾਲ ਮੇਲ ਖਾਂਦਾ ਹੈ। ਭਗਤ ਨਾਮਦੇਵ ਜੀ ਦਾ ਕਹਿਣਾ ਹੈ :

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥*

(ਭਗਤ ਨਾਮਦੇਵ ਜੀ, ਅੰਗ ੧੩੭੬)

ਭਗਤੀ ਕਰਨ ਵਾਲਿਆਂ ਵਿਚ ਭਗਤੀ ਦੀ ਕਾਮਯਾਬੀ ਲਈ ਜੋ ਧਰਮ ਕਿਰਤ ਸਹਾਇਕ ਹੈ, ਇਸ ਦਾ ਨਮੂੰਨਾ ਧਰਮ ਸ਼ਾਸਤ੍ਰਾਂ ਵਿਚ ਹਰ ਧਰਮ ਦੇ ਧਾਰਮਿਕ ਗ੍ਰੰਥਾਂ ਵਿਚ ਦੇਖਿਆ ਜਾ ਸਕਦਾ ਹੈ। ਧਰਮ ਕਿਰਤ ਕਰਨ ਵਾਲਾ ਭਗਤੀ ਵਿਚ ਜਲਦੀ ਕਾਮਯਾਬ ਹੋ ਜਾਂਦਾ ਹੈ। ਇਸ ਲਈ ਗੁਰੂ ਪੀਰਾਂ ਤੇ ਭਗਤਾਂ ਦੇ ਜੀਵਨ ਵਿਚ ਧਰਮ ਕਿਰਤ ਦਾ ਪ੍ਰਭਾਵ ਆਮ ਵੇਖਣ 'ਚ ਆਉਂਦਾ ਹੈ। ਹੁਣ ਜਦੋਂ ਬਾਬਾ ਤੇਜਭਾਨ ਜੀ ਨੇ ਚਾਰੇ ਪੁੱਤਰ ਆਪੋ ਆਪਣੇ ਕੰਮ ਦੀ ਸੰਭਾਲ ਵਿਚ ਕਾਮਯਾਬ ਹੋਏ ਵੇਖ ਲਏ ਤਾਂ ਫੇਰ ਉਹਨਾਂ ਦੇ ਗ੍ਰਿਹਸਤੀ ਜੀਵਨ ਬਾਰੇ ਸੋਚਣਾ ਸ਼ੁਰੂ ਕੀਤਾ। ਇਹ ਜ਼ਰੂਰੀ ਸੀ ਕਿ ਪਹਿਲਾਂ ਧਿਆਨ ਵੱਡੇ ਪੁੱਤਰ ਅਮਰਦਾਸ ਜੀ 'ਤੇ ਜਾਂਦਾ। ਸ਼ਾਦੀ ਲਈ ਉਹਨਾਂ ਨੂੰ ਪ੍ਰੇਰਿਆ। ਪੁੱਤਰਾਂ ਨੂੰ ਇਕੱਠੇ ਕਰ ਕੇ ਕਿਹਾ ਕਿ ਬੱਚਿਓ ! ਮੈਂ ਤੁਹਾਡੀਆਂ ਸ਼ਾਦੀਆਂ ਕਰਕੇ ਇਸ ਜ਼ਿੰਦਗੀ ਦਾ ਅੰਤਲਾ ਪੜਾਵ ਪਰਮਾਤਮਾ ਦੀ ਭਗਤੀ ਵਿਚ ਗੁਜ਼ਾਰਨਾ ਚਾਹੁੰਦਾ ਹਾਂ। ਘਰ ਦੀਆਂ ਸਾਰੀ ਜ਼ੁੰਮੇਵਾਰੀਆਂ ਹਰ ਪ੍ਰਕਾਰ ਕਰਕੇ ਤੁਸੀਂ ਚੁੱਕਣ ਦੇ ਯੋਗ ਹੋ। ਇਹ ਕਹਿ ਕੇ ਪਹਿਲਾਂ ਗੁਰੂ ਅਮਰਦਾਸ ਜੀ ਦਾ ਤੇ ਫੇਰ ਬਾਕੀ ਦੇ ਪੁੱਤਰਾਂ ਦੇ ਵਿਆਹ ਕਰ ਦਿੱਤੇ। ਆਪ ਜੀ ਦਾ ਵਿਆਹ ਮਾਤਾ ਰਾਮੋ ਜੀ ਖੇਮਕਰਨ ਨਾਲ ੧੭ ਮਘਰ ੧੫੫੬ ਬਿ: ਵਿਚ ਕੀਤਾ, ਜਿਨ੍ਹਾਂ ਦਾ ਨਾਮ ਤਵਾਰੀਖ਼ ਵਿਚ ਰਾਮ ਕੋਰ ਜੋ ਦੇਵੀ ਚੰਦ ਬਹਿਲ ਖੱਤਰੀ ਦੀ ਪੁੱਤਰੀ

ਸੀ, ਲਿਖਿਆ ਹੈ। ਸਹੁਰੇ ਘਰ ਦਾ ਨਾਮ ਤਵਾਰੀਖ਼ ਵਿਚ ਮਨਸਾ ਦੇਵੀ ਲਿਖਿਆ ਮਿਲਦਾ ਹੈ। ਇਸ ਤੋਂ ਅੱਗੇ ਗੁਰੂ ਜੀ ਦੇ ਸੰਤਾਨ ਦੀ ਉਤਪਤੀ ਦਾ ਸੰਮਤ ਜਿਸ ਵਿਚ ਲਿਖਾਰੀਆਂ ਦਾ ਕੁਝ ਮਤਭੇਦ ਹੈ, ਪਰ ਜੋ ਸੰਪਰਦਾ ਵਿਚ ਪ੍ਰਸਿੱਧ ਹੈ ਬਾਬਾ ਮੋਹਨ ਜੀ ਦਾ ਜਨਮ ੧੫੭੫ ਬਿ: ਸੰਮਤ, ਮੋਹਰੀ ਜੀ ਦਾ ਜਨਮ ੧੫੭੯ ਬਿ: ਸੰਮਤ, ਬੀਬੀ ਭਾਨੀ ਜੀ ਦਾ ੧੫੯੩ ਬਿ: ਸੰਮਤ ਅਤੇ ਬੀਬੀ ਦਾਨੀ ਜੀ ਅਥਵਾ ਨਿਧਾਨੀ ਜੀ ਦਾ, ਜਿਸ ਦੀ ਜਨਮ ਤਾਰੀਖ ਬਾਰੇ ਕੁਝ ਧੁੰਧਲਾਪਨ ਹੈ, ਪਰ ਤਵਾਰੀਖ਼ ਵਿਚ ੧੬੦੧ ਦਿੱਤਾ ਹੈ। ਬਾਬਾ ਤੇਜਭਾਨ ਜੀ ਨੇ ਬਾਕੀ ਦੇ ਤਿੰਨੇ ਪੁੱਤਰ ਵੀ ਵਿਆਹ ਲਏ ਤੇ ਚਾਰੇ ਨੂੰਹਾਂ ਘਰ ਵਿਚ ਲਿਆ ਕੇ ਚਾਰੇ ਪੁੱਤਰਾਂ ਦੇ ਸੰਭਾਲੇ ਹੋਏ ਕਾਰੋਬਾਰ ਦੇਖ ਕੇ ਬਾਬਾ ਤੇਜਭਾਨ ਜੀ ਅਤਿ ਪ੍ਰਸੰਨ ਸਨ, ਜੈਸਾ ਭਾਈ ਸੰਤੋਖ ਸਿੰਘ ਲਿਖਦੇ ਹਨ :

ਖੇਤੀ ਕ੍ਰਿਤਿ ਕੋ ਸੁਤ ਕਰਹਿੰ ਜੋ ਸੁਖ ਪਾਵੈ।
ਬੈਠ ਰਹਹਿ ਸਿਮਰਹਿ ਪ੍ਰਭੁ ਭਗਤੀ ਚਿਤ ਲਾਵੈਂ।
ਬਯਾਹ ਕਰੇ ਸਭ ਸੁਤਨਿ ਕੇ ਪਿਖਿ ਸਹਿਤ ਸੁਨੂਖਾ।
ਉਰਮਹਿੰ ਅਧਿਕ ਪ੍ਰਮੋਦ ਹੀ ਬਡ ਭਾਗ ਅਦੂਖਾ।
ਆਪੋ ਅਪਨੇ ਕਾਜ ਮਹਿੰ ਚਾਰਹੁੰ ਸੁਤ ਲਾਗੇ।
ਬੀਤ ਗਯੋ ਚਿਰ ਕਾਲ ਹੀ, ਪੌਤ੍ਰੇ ਪਿਖਿ ਆਗੇ।

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸ ੧, ਅੰਸ ੧੪)

ਸੋ ਇਸ ਤਰ੍ਹਾਂ ਬਾਬਾ ਅਮਰਦਾਸ ਜੀ, ਵੱਡੇ ਪਰਿਵਾਰ ਵਾਲੇ ਹੋ ਗਏ। ਤੇ ਇਸੇ ਤਰ੍ਹਾਂ ਇਨ੍ਹਾਂ ਦੇ ਛੋਟੇ ਭਰਾ ਸੰਤਾਨ ਵਾਲੇ ਹੋ ਗਏ। ਇਨ੍ਹਾਂ ਦੇ ਛੋਟੇ ਭ੍ਰਾਤਾ ਦਾ ਬੇਟਾ ਗੁਰੂ ਅੰਗਦ ਸਾਹਿਬ ਦੀ ਸਪੁੱਤ੍ਰੀ ਬੀਬੀ ਅਮਰੋ ਨਾਲ ਵਿਆਹਿਆ ਹੋਇਆ ਸੀ। ਬੀਬੀ ਅਮਰੋ ਆਪਣੇ ਪਿਤਾ ਗੁਰੂ ਦੇ ਪਾਸੋਂ ਭਗਤੀ ਭਾਵ ਨਿਮਰਤਾ ਪਤੀਵਰਤਾ ਧਰਮ ਦਾ ਸੁਭਾਵ ਲੈ ਕੇ ਸਹੁਰੇ ਘਰ ਆਈ ਸੀ। ਜਿਸ ਦਿਨ ਬੀਬੀ ਅਮਰੋ ਸਹੁਰੇ ਘਰ ਵਿਦਾ ਹੋਈ ਤਾਂ ਗੁਰੂ ਅੰਗਦ ਦੇਵ ਮਹਾਰਾਜ ਨੇ ਕਿਹਾ ਸੀ ਕਿ ਬੇਟਾ, ਪਿਤਾ ਦੇ ਘਰ ਰਹਿੰਦਿਆਂ ਪਿਤਾ ਦੀ ਆਗਿਆ, ਮਾਤਾ ਦੀ ਆਗਿਆ ਵਿਚ ਰਹਿਣਾ ਪੁੱਤਰੀ ਦਾ ਧਰਮ ਹੈ। ਪਰ ਜਦੋਂ ਕੋਈ ਵੀ ਲੜਕੀ ਵਿਆਹੀ ਜਾਵੇ ਫਿਰ ਉਸਦਾ ਧਰਮ ਪਤੀ ਦੀ ਆਗਿਆ ਪਾਲਣ ਕਰਨਾ ਹੈ। ਇਸ ਲਈ ਬੇਟਾ ਸੱਸ ਸਹੁਰੇ ਦੀ ਸੇਵਾ ਅਤੇ ਪਤੀ ਦੀ ਆਗਿਆ ਦਾ ਪਾਲਣ ਕਰਨਾ। ਜਦੋਂ ਅਸੀਂ ਤੈਨੂੰ ਬੁਲਾਈਏ ਤਦ ਆਉਣਾ। ਆਪਣੇ ਆਪ ਕਦੇ ਪੇਕੇ ਘਰ ਨਹੀਂ ਆਉਣਾ। ਇਸ ਆਗਿਆ ਦਾ ਪਾਲਣ ਕਰਦੇ ਹੋਏ ਬੀਬੀ ਅਮਰੋ ਨੇ ਸਹੁਰੇ ਘਰ ਵਿਚ ਇਕ ਮਿਸਾਲ ਕਾਇਮ ਕਰ ਦਿੱਤੀ ਕਿ ਲਾਇਕ ਨੂੰਹਾਂ ਕਿਹੋ ਜਿਹੀਆਂ ਹੁੰਦੀਆਂ ਹਨ ਜਿਸ ਨਾਲ ਪਿਤਾ ਗੁਰੂ ਦੀ ਵੀ ਮਹਿਮਾ ਵਧੀ। ਸਾਰਾ ਪਰਿਵਾਰ ਇਕੱਠਾ ਸੀ ਅਤੇ ਵੱਡਾ ਸੀ। ਬਾਬਾ ਅਮਰਦਾਸ ਜੀ ਨੇ ਆਪਣਾ ਇਹ ਨਿਯਮ ਬਣਾਇਆ ਸੀ ਕਿ ਹਰ ਸਾਲ ਮਾਘ ਦੇ ਮਹੀਨੇ ਪੈਦਲ ਚਲ ਕੇ ਗੰਗਾ ਇਸ਼ਨਾਨ ਰਿਖੀਕੇਸ਼, ਤਪੋਵਣ ਜਾ ਕੇ ਸਤਸੰਗ ਕਰਦੇ ਰਹਿੰਦੇ ਸਨ। ਜਦੋਂ ਵੀਹਵੀਂ ਵਾਰ ਗੰਗਾ ਇਸ਼ਨਾਨ ਕਰਕੇ ਮੁੜ ਪਰਗਣੇ ਮੁਲਾਣੇ (ਮੇਹੜੇ) ਪਿੰਡ ਵਿਚ ਪਹੁੰਚੇ। ਪਿੰਡ ਤੋਂ ਬਾਹਰ ਬਾਗ਼ ਸੀ, ਉਸ 'ਚ ਬਿਰਾਜੇ। ਭਾਈ ਸੰਤੋਖ ਸਿੰਘ ਦੇ ਹਵਾਲੇ ਅਨੁਸਾਰ ਆਪ ਜੀ ੬ ਮਹੀਨੇ ਬਾਅਦ ਗੰਗਾ ਜਾਇਆ ਕਰਦੇ ਸਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜਦੋਂ ੨੦ਵੀਂ ਵਾਰ ਗੰਗਾ ਦੇ ਇਸ਼ਨਾਨ ਲਈ ਪਹੁੰਚੇ, ਇਸ ਪਿੰਡ ਵਿਚ ਬੜਾ ਇਕ ਵਿਦਵਾਨ ਬ੍ਰਾਹਮਣ ਜਿਸ ਦੀ ਦੂਰ-ਦੂਰ ਤਕ ਸ਼ੋਭਾ ਫੈਲੀ ਹੋਈ ਸੀ। ਇਹ ਸਾਰ ਸੁਤ ਭੰਬੀ ਜਾਤ ਦੁਰਗਾ ਦੱਤ ਨਾਮ ਦਾ ਬ੍ਰਾਹਮਣ ਸੀ। ਇੱਥੇ ਯਾਤਰੀ ਬਸੇਰਾ ਕਰਿਆ ਕਰਦੇ ਸਨ, ਆਉਂਦੇ ਜਾਂਦੇ ਅਰਾਮ ਮਿਲਦਾ।

ਬਸਹਿੰ ਬਿੱਪ੍ਰ ਇਕ ਤਹਿ ਅਵਿਦਾਤਿ। ਹੁਤੋ ਸਾਰਸੁਤ ਭੰਬੀ ਜਾਤ।
ਦੁਰਗਾ ਨਾਮ ਭਨਹਿੰ ਤਿਸ ਕੇਰਾ। ਕਰਹਿੰ ਜਾਤਰੀ ਤਹਾਂ ਬਸੇਰਾ।

(ਸ੍ਰੀ ਗੁ.ਪ੍ਰ.ਸੂ.ਗ੍ਰੰਥ, ਰਾਸ ੧, ਅੰਸੂ ੧੫)

ਉਸੇ ਟਿਕਾਣੇ 'ਤੇ ਬਾਬਾ ਅਮਰਦਾਸ ਜੀ ਨੇ ਦੁਪਹਿਰ ਕੱਟਿਆ। ਜਦੋਂ ਦੁਪਹਿਰ ਨੂੰ ਅਰਾਮ ਕਰ ਰਹੇ ਸਨ ਤਾਂ ਆਪ ਜੀ ਦੇ ਮੁਬਾਰਕ ਚਰਨ ਦੇਖ ਕੇ ਉਹ ਵਿਦਵਾਨ ਬ੍ਰਾਹਮਣ ਜੋ ਸਮੁੰਦ੍ਰਿਕ ਵਿਦਿਆ ਦੇ ਵਿਚ ਨਿਪੁੰਨ ਸੀ। ਸਾਮੁੰਦ੍ਰਿਕ ਵਿਦਿਆ ਉਸ ਨੂੰ ਕਹਿੰਦੇ ਹਨ ਜੋ ਸਰੀਰ ਦੇ ਚਿੰਨ੍ਹਾਂ ਤੋਂ ਮਨੁੱਖ ਦੇ ਸ਼ੁਭ ਅਸ਼ੁਭ ਦਾ ਗਿਆਨ ਪ੍ਰਾਪਤ ਹੋਣਾ ਜਾਂ ਇਸ ਵੀਚਾਰ ਦੇ ਦੱਸਣ ਵਾਲੀ ਵਿਦਿਆ ਦਾ ਨਾਮ ਸਾਮੁੰਦ੍ਰਿਕ ਵਿਦਿਆ ਹੈ। ਬਾਬਾ ਅਮਰਦਾਸ ਜੀ ਦੇ ਚਰਨਾਂ ਵਿਚ ਪਦਮ ਰੇਖਾ ਦੇਖ ਕੇ ਪ੍ਰਭਾਵਤ ਹੋਇਆ ਤੇ ਹੈਰਾਨ ਹੋਇਆ ਕਿ ਇਹ ਰੇਖਾ ਸਿਰਫ ਦੋ ਮਹਾਨ ਪੁਰਸ਼ਾਂ ਦੀ ਹੀ ਹੁੰਦੀ ਹੈ, ਜਾਂ ਤਾਂ ਪਰਮੇਸ਼ਰ ਦਾ ਅਵਤਾਰ ਅਵਤਾਰੀ ਪੁਰਖਾਂ ਦੀ ਜਾਂ ਚੱਕਰਵਰਤੀ ਬਾਦਸ਼ਾਹ ਦੀ। ਜਿੰਨੀ ਦੇਰ ਤਕ ਬਾਬਾ ਅਮਰਦਾਸ ਜੀ ਅਰਾਮ ਵਿਚ ਰਹੇ ਉਨੀ ਦੇਰ ਤੱਕ ਉਹ ਇਹੀ ਸੋਚਦਾ ਰਿਹਾ ਕਿ ਇਹ ਚੱਕਰਵਰਤੀ ਰਾਜਾ ਹਨ ਜਾਂ ਰੱਬੀ ਅਵਤਾਰ ਹਨ। ਜਦੋਂ ਬਾਬਾ ਅਮਰਦਾਸ ਜੀ ਜਾਗ ਉੱਠੇ ਤੇ ਚੱਲਣ ਵਾਸਤੇ ਤਿਆਰ ਹੋਏ ਤਾਂ ਉਸ ਨੂੰ ਕੁਝ ਭੇਟਾ ਦੇਣ ਲੱਗੇ ਤਾਂ ਅੱਗੋਂ ਬਿਪ੍ਰ ਨੇ ਬੇਨਤੀ ਰੂਪ ਸ਼ਬਦਾਂ ਵਿਚ ਇਨਕਾਰ ਕਰ ਦਿੱਤਾ ਅਤੇ ਹੱਥ ਜੋੜ ਕੇ ਕਿਹਾ ਕਿ ਮੈਨੂੰ ਆਪਣਾ ਪਰਿਚੈ ਦਿਉ ਕਿ ਤੁਸੀਂ ਰੱਬੀ ਅਵਤਾਰ ਹੋ ਜਾਂ ਚੱਕਰਵਰਤੀ ਬਾਦਸ਼ਾਹ। ਮੈਂ ਹੈਰਾਨ ਹਾਂ ਕਿ ਜੇ ਚੱਕਰਵਰਤੀ ਬਾਦਸ਼ਾਹ ਹੋ ਤਾਂ ਇਤਨੇ ਸਾਦੇ ਲਿਬਾਸ ਵਿਚ ਕਿਉਂ ਘੁੰਮ ਰਹੇ ਹੋ ? ਜੇ ਰੱਬੀ ਅਵਤਾਰ ਹੋ ਤਾਂ ਲੋਕਾਂ ਵਿਚ ਆਮ ਸ਼ਰਧਾਲੂਆਂ ਵਾਂਗ ਕਿਉਂ ਵਿਚਰ ਰਹੇ ਹੋ ? ਇਹ ਮੇਰੇ ਕੁਝ ਸਮਝ ਨਹੀਂ ਆ ਰਿਹਾ। ਅੱਗੋਂ ਬਾਬਾ ਅਮਰਦਾਸ ਜੀ ਨੇ ਉੱਤਰ ਦਿੱਤਾ ਕਿ ਭਾਈ ਪ੍ਰਮਾਤਮਾ ਜਾਣੇ ਮੈਂ ਕੌਣ ਹਾਂ ਤੇ ਕਿਉਂ ਫਿਰ ਰਿਹਾ ਹਾਂ, ਪਰ ਤੂੰ ਆਪਣੀ ਭੇਟਾ ਲੈ। ਉਸਨੇ ਦੋਵੇਂ ਹੱਥ ਜੋੜ ਦਿੱਤੇ ਅਤੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਜਦੋਂ ਤੁਹਾਡੇ ਸਿਰ 'ਤੇ ਚੌਰ ਝੁੱਲੇਗਾ। ਜਦੋਂ ਕਿਸੇ ਤਖ਼ਤ ਦੇ ਮਾਲਕ ਹੋਵੋਗੇ, ਉਸ ਵੇਲੇ ਤੁਹਾਡੇ ਦਰਬਾਰ ਵਿਚ ਪਹੁੰਚ ਕੇ ਇਹ ਬ੍ਰਾਹਮਣ ਜਾਚਨਾ ਕਰੇਗਾ, ਉਦੋਂ ਤੱਕ ਇਹ ਬਖ਼ਸ਼ਿਸ਼ ਆਪਣੇ ਕੋਲ ਅਮਾਨਤ ਰੱਖੋ। ਬਚਨ ਦਿਉ ਕਿ ਉਸ ਵੇਲੇ ਜੋ ਆਪ ਜੀ ਦੇ ਕੋਲੋਂ ਮੰਗਾਂਗਾ ਉਹ ਦਿਉਗੇ। ਇਥੇ ਭਾਈ ਸੰਤੋਖ ਸਿੰਘ ਇਹ ਲਿਖਦੇ ਹਨ :-

*ਅਬ ਮੁਝ ਸੋਂ ਕਹਿ ਦੀਜੀਅਹਿ ਬਾਂਛਤ ਹਮ ਦੈ ਹੈਂ।*
*ਤਬਿ ਚੇਤਹੁ ਇਸ ਸਮੈਂ ਕੋ ਹਮ ਆਨਿ ਮਿਲੈ ਹੈਂ।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੪)

ਦੁਰਗਾ ਦੱਤ ਪੰਡਿਤ ਨੇ ਸੋਚਿਆ ਕਿ ਐਸੀ ਹਾਲਤ ਵਿਚ ਮੰਗਣਾ, ਭੇਟਾ ਲੈਣੀ ਮੇਰੇ ਲਾਭ ਹਿੱਤ ਨਹੀਂ। ਜੇ ਚੱਕਰਵਰਤੀ ਬਾਦਸ਼ਾਹ ਦੇ ਰੂਪ ਵਿਚ ਤਖ਼ਤ 'ਤੇ ਹੋਣਗੇ ਤਾਂ ਇਤਨੀ ਕੁ ਭੇਟਾ ਨਹੀਂ ਬਲਕਿ ਪੁਸ਼ਤਾਂ ਦੀਆਂ ਰੋਟੀਆਂ ਇਹਨਾਂ ਦੇ ਕੋਲੋਂ ਪ੍ਰਾਪਤ ਕਰਾਂਗਾ। ਜੇ ਇਹੋ ਜਿਹੇ ਦਾਤੇ ਮਿਲਣ ਤੋਂ ਵੀ ਜੇ ਕਿਸੇ ਹੋਰ ਦੇ ਦਰ ਦਾ ਮੰਗਤਾ ਬਣਨਾ ਪਿਆ ਫੇਰ ਐਸੇ ਦਾਤੇ ਦੇ ਮਿਲਾਪ ਦਾ ਕੀ ਲਾਭ ਹੈ।

*ਦਾਤਾ ਓਹ ਨਾ ਮੰਗੀਐ ਫਿਰ ਮਗਣ ਜਾਈਐ*

(ਭਾਈ ਗੁਰਦਾਸ ਜੀ)

ਜੇ ਇਹ ਰੱਬੀ ਅਵਤਾਰ ਰੂਪ ਵਿਚ ਪ੍ਰਗਟ ਹੋਏ ਫੇਰ ਮੇਰੀ ਮੰਗ ਵੀ ਇਹ ਨਹੀਂ ਹੋਵੇਗੀ, ਫਿਰ ਇਸ ਮੁਕਤੀ ਦਾਤੇ ਪਾਤਸ਼ਾਹਾਂ ਦੇ ਪਾਤਸ਼ਾਹ ਤੋਂ ਚੁਰਾਸੀ ਦਾ ਗੇੜ ਮੁੱਕਣ ਦੀ ਯਾਚਨਾ ਕਰਾਂਗਾ। ਇਉਂ ਦੁਰਗਾ ਦੱਤ ਦੂਰ ਅੰਦੇਸੀ ਦੁਆਰਾ ਸੋਚ ਕੇ ਭੇਟਾ ਲੈਣ ਤੋਂ ਇਨਕਾਰ ਕਰਦਾ ਹੈ ਅਤੇ ਸਮੇਂ ਦੀ ਉਡੀਕ ਵਿਚ ਹੈ। ਹੁਣ ਇਥੇ ਇਹ ਮੰਨਣਾ ਕਿ ਗੁਰੂ ਸਾਹਿਬ ਵੀਹਵੀਂ ਵਾਰ ਗੰਗਾ ਇਸ਼ਨਾਨ ਕਰਨ ਵਾਸਤੇ ਗਏ। ਇਕ ਆਮ ਸਧਾਰਨ ਰੂਪ ਦੇ ਵਿਚ ਲਿਖਾਰੀਆਂ ਪ੍ਰਚਾਰਕਾਂ, ਇਤਿਹਾਸਕਾਰਾਂ ਨੇ ਜੈਸਾ ਰੂਪ ਵਰਣਨ ਕੀਤਾ ਹੈ, ਉਹ ਸਿੱਧ ਨਹੀਂ ਹੁੰਦਾ। ਇਹ ਤਾਂ ਧੁਰੋਂ ਹੀ ਰੱਬੀ ਚਿੰਨ੍ਹ ਲੈ ਕੇ ਬਾਬਾ ਤੇਜਭਾਨ ਦੇ ਘਰ ਪ੍ਰਗਟ ਹੋਏ ਸਨ। ਬਾਕੀ ਸਭ ਕਥਾ ਕਹਾਣੀਆਂ ਸੰਸਾਰ ਦੇ ਭਲੇ ਹਿੱਤ ਸਵਾਂਗੀ ਦੀ ਤਰ੍ਹਾਂ ਕਿਤੇ ਗੁਰੂ ਕਿਤੇ ਸਿੱਖ ਦਾ ਰੂਪ ਬਣਾ ਕੇ-

ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥

(ਤਿਲੰਗ ਘਰ ੨, ਮ: ੫, ਅੰਗ ੭੨੬)

ਇਸ ਤੋਂ ਅੱਗੇ ਜਦੋਂ ਦੁਰਗਾ ਦੱਤ ਕੋਲੋਂ ਵਿਦਾ ਹੋ ਕੇ ਵਾਪਸ ਆਪਣੇ ਪਿੰਡ ਬਾਸਰਕੇ ਨੂੰ ਆ ਰਹੇ ਸਨ ਤਾਂ ਉਥੇ ਇਕ ਬ੍ਰਹਮਚਾਰੀ ਦਾ ਮਿਲਾਪ ਆਪ ਜੀ ਦੇ ਨਾਲ ਹੋਇਆ, ਜੋ ਬਾਬਾ ਅਮਰਦਾਸ ਜੀ ਦੇ ਸੁਭਾਅ ਤੋਂ ਭਗਤੀ ਭਾਵ ਦੇ ਪ੍ਰਭਾਵਸ਼ਾਲੀ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਸੰਗੀ ਬਣ ਗਿਆ। ਬ੍ਰਹਮਚਾਰੀ ਵੀ ਚੰਗੇ ਸੁਭਾਅ ਦਾ ਹੋਣ ਕਰਕੇ ਉਸ ਨੂੰ ਦਿੱਸਿਆ ਕਿ ਮੈਨੂੰ ਕੁਝ ਪਰਮਾਰਥੀ ਲਾਹਾ ਇਹਨਾਂ ਕੋਲੋਂ ਮਿਲ ਸਕਦਾ ਹੈ। ਇਸ ਲਾਲਚ ਵਿਚ ਬਾਬਾ ਅਮਰਦਾਸ ਜੀ ਦਾ ਸੰਗੀ ਬਣ ਕੇ ਰਸਤੇ ਦੇ ਸਫ਼ਰ ਦਾ ਸਮਾਂ ਗੁਜ਼ਾਰਿਆ। ਪ੍ਰਭੂ ਪ੍ਰਾਪਤੀ ਦੇ ਮਿਲਾਪ ਦੀਆਂ ਗੱਲਾਂ ਕਰਦੇ ਬਾਸਰਕੇ ਗਿੱਲਾਂ ਬਾਬਾ ਅਮਰਦਾਸ ਜੀ ਆਪਣੇ ਨਗਰ ਪਹੁੰਚੇ। ਬਾਬਾ ਅਮਰਦਾਸ ਜੀ ਨੇ ਵੀ ਗ੍ਰਿਹਸਤ ਧਰਮ ਦੀ ਮਰਯਾਦਾ ਮੁੱਖ ਰਖਦਿਆਂ ਆਪਣੇ ਘਰ ਸੇਵਾ ਟਹਿਲ ਕਰਨ ਲਈ ਬ੍ਰਹਮਚਾਰੀ ਨੂੰ ਨਿਵਾਸ ਦਿੱਤਾ। ਯੋਗ ਵਿਧੀ ਨਾਲ ਪ੍ਰਸ਼ਾਦਾ ਛਕਾਇਆ ਅਤੇ ਅਰਾਮ ਲਈ ਆਸਣ, ਜਿੱਥੇ ਬਾਬਾ ਅਮਰਦਾਸ ਜੀ ਦਾ ਸੀ, ਸਤਿਕਾਰ ਵਜੋਂ ਆਪਣੇ ਨਾਲ ਹੀ ਆਸਣ ਲਾ ਦਿੱਤਾ। ਜਦੋਂ ਰਾਤ ਨੂੰ ਆਰਾਮ ਕਰਨ ਲੱਗੇ ਤਾਂ ਭਗਤੀ ਭਾਵ ਦੀਆਂ ਵੀਚਾਰਾਂ ਕਰਦਿਆਂ ਕਰਦਿਆਂ ਬ੍ਰਹਮਚਾਰੀ ਕਹਿਣ ਲੱਗਾ ਕਿ ਆਪ ਜੀ ਦਾ ਨਿਮਰਤਾ ਅਤੇ ਪਿਆਰ ਵਾਲਾ ਸੁਭਾਅ ਦੇਖ ਕੇ ਮੇਰੇ ਮਨ ਵਿਚ ਆਪ ਜੀ ਦੇ ਗੁਰੂ ਦੇ ਮਿਲਾਪ ਦੀ ਅਭਿਲਾਖਾ ਪੈਦਾ ਹੋ ਗਈ ਹੈ, ਜਿਨ੍ਹਾਂ ਤੋਂ ਆਪ ਜੀ ਨੂੰ ਇਤਨਾ ਚੰਗਾ ਸੁਭਾਅ ਪ੍ਰਾਪਤ ਹੋਇਆ ਹੈ। ਕੌਣ ਹਨ ਉਹ ਪੂਰਨ ਪੁਰਖ ਜਿਨ੍ਹਾਂ ਨੇ ਆਪ ਜੀ ਨੂੰ ਨਿਵਾਜਿਆ ਹੈ ? ਬ੍ਰਹਮਚਾਰੀ ਦੀ ਇਹ ਗੱਲ ਸੁਣ ਕੇ ਹੌਕਾ ਭਰ ਕੇ ਕਹਿਣ ਲੱਗੇ ਕਿ ਬ੍ਰਹਮਚਾਰੀ ਜੀ ਐਡੇ ਭਾਗ ਕਿੱਥੇ? ਮੈਂ ਤਾਂ ਅਜੇ ਗੁਰੂ ਦੀ ਤਲਾਸ਼ ਕਰ ਰਿਹਾ ਹਾਂ। ਅਜੇ ਗੁਰੂ ਪ੍ਰਾਪਤ ਨਹੀਂ ਹੋਇਆ। ਐਨੀ ਗੱਲ ਸੁਣ ਕੇ ਬ੍ਰਹਮਚਾਰੀ ਕ੍ਰੋਧ ਵੱਸ ਹੋ ਗਿਆ। ਕੌੜੇ ਬਚਨ ਬੋਲ ਕੇ ਕਹਿਣ ਲੱਗਾ ਕਿ ਮੈਂ ਤੁਹਾਡੇ ਸੁਭਾਅ ਨੂੰ ਦੇਖ ਕੇ ਧੋਖਾ ਖਾ ਬੈਠਾ ਹਾਂ। ਤੁਹਾਨੂੰ ਇਸ ਗੱਲ ਦੀ ਲਾਜ ਨਹੀਂ ਆਉਂਦੀ ? ਇਤਨੀ ਵਡੇਰੀ ਉਮਰ ਹੋ ਗਈ ਹਾਲੀ ਤੱਕ ਨਿਗੁਰੇ ਹੀ ਹੋ। ਮੇਰੇ ਜੀਵਨ ਦੇ ਕੀਤੇ ਪੁੰਨ ਸਾੜ ਦਿੱਤੇ। ਤੁਹਾਡੇ ਨਿਗੁਰੇ ਦੀ ਸੰਗਤ ਹੋਣ ਨਾਲ ਮੇਰਾ ਕੀਤਾ ਜਪ, ਤਪ, ਪੁੰਨ ਦਾਨ ਸਭ ਨਸ਼ਟ ਹੋ ਗਿਆ। ਮੈਨੂੰ ਪਛਤਾਵਾ ਹੈ ਕਿ ਪਹਿਲਾਂ ਪੁੱਛ ਲੈਣਾ ਚਾਹੀਦਾ ਸੀ। ਮੇਰਾ ਇਹ ਪ੍ਰਣ ਟੁੱਟ ਗਿਆ। ਕਦੇ ਨਿਗੁਰੇ ਦੇ ਹੱਥ ਪਾਣੀ ਵੀ ਨਹੀਂ ਸੀ ਪੀਤਾ। ਅੱਜ ਤਾਂ ਤੁਹਾਡੇ ਹੱਥੋਂ ਰੋਟੀ ਵੀ ਖਾ ਚੁੱਕਾ ਹਾਂ।

ਸੁਨਤਿ ਦੁਖਯੋ ਅਤਿ ਚਿਤ ਬਿਖੈ, ਬੋਲਯੋ ਬ੍ਰਹਮਚਾਰੀ।
ਤਪ ਤੀਰਥ ਬ੍ਰਤਿ ਘਾਲ ਬਡ, ਭੀ ਬਿਫਲ ਹਮਾਰੀ।
ਮਹਾ ਸੁਮਿਤ ਹੁਇ ਮੈ ਕਰੇ ਸਭਿ ਬਾਦਿ ਗਵਾਏ।
ਭਯੋ ਅਚਾਨਕ ਸਾਥ ਤੁਮ ਇਮਿ ਕਹਿ ਪਛੁਤਾਏ।
ਨਿਗੁਰੋ ਕੋ ਸੰਗੀ ਭਯੋ ਕਿਸ ਖਾਨ ਰੁ ਪਾਨਾ।
ਪੁੰਨ ਅਕਾਰਥ ਸਭ ਭਏ, ਮੁਝ ਚਿੰਤ ਮਹਾਨਾ।

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੪)

ਇਹ ਕਹਿ ਕੇ ਬ੍ਰਹਮਚਾਰੀ ਨਰਾਜ਼ ਹੋ ਕੇ ਜਦੋਂ ਤੁਰਨ ਲੱਗਾ ਤਾਂ ਬਾਬਾ ਅਮਰਦਾਸ ਜੀ ਨੇ ਬੜੀਆਂ ਬੇਨਤੀਆਂ ਕੀਤੀਆਂ ਕਿ ਰਾਤ ਕੱਟ ਕੇ ਸਵੇਰੇ ਚਲੇ ਜਾਣਾ, ਪਰ ਬ੍ਰਹਮਚਾਰੀ ਕ੍ਰੋਧ ਵੱਸ ਹੋ ਕੇ ਬਹੁਤ ਕੁਝ ਕਹੀ ਜਾ ਰਿਹਾ ਸੀ। ਰੋਕਦੇ-ਰੋਕਦੇ ਵੀ ਉਠ ਕੇ ਜਾਣ ਲੱਗਾ ਜਾਂਦਿਆਂ-ਜਾਂਦਿਆਂ ਮੁੱਖ ਤੋਂ ਇਹ ਕਹਿ ਕੇ ਤੁਰ ਗਿਆ ਕਿ ਨਿਗੁਰੇ ਦਾ ਸੰਗ ਕਰਕੇ ਮੈਂ ਹੁਣ ਹੋਰ ਆਪਣੇ ਜਪ, ਤਪ, ਪੁੰਨ ਨਸ਼ਟ ਨਹੀਂ ਕਰਨੇ ਚਾਹੁੰਦਾ। ਇਹ ਕਹਿ ਕੇ, ਕੌੜੇ ਫਿੱਕੇ, ਬੋਲ ਬੋਲਦਾ ਰਾਤ ਨੂੰ ਹੀ ਤੁਰ ਗਿਆ। ਇਹ ਦੁਖਦਾਈ ਘਟਨਾ ਬਾਬਾ ਅਮਰਦਾਸ ਜੀ ਦੇ ਹਿਰਦੇ ਨੂੰ ਐਨਾ ਬੇਚੈਨ ਕਰ ਗਈ ਕਿ ਮਨ ਮੱਛੀ ਦੀ ਤਰ੍ਹਾਂ ਤੜਫ ਰਿਹਾ ਹੈ ਕਿ ਕਦੋਂ ਗੁਰੂ ਪ੍ਰਾਪਤ ਹੋਵੇ। ਨੀਂਦ ਅਤੇ ਅਰਾਮ ਦੋਨੋਂ ਹੀ ਉਸ ਬ੍ਰਹਮਚਾਰੀ ਦੇ ਨਾਲ ਹੀ ਵਿਦਾ ਹੋ ਗਏ।

ਨਾ ਚੈਨ ਮਿਲ ਰਿਹਾ ਹੈ ਨਾ ਨੀਂਦ ਆ ਰਹੀ ਸੀ। ਰਾਤ ਦਾ ਇਕ-ਇਕ ਛਿਨ ਵਰ੍ਹਿਆਂ ਦੀ ਤਰ੍ਹਾਂ ਬਤੀਤ ਹੋਇਆ। ਜਦੋਂ ਰਾਤ ਢਲੀ, ਸਾਰੀ ਦੁਨੀਆਂ ਸੁਖ ਅਰਾਮ ਨਾਲ ਸੁੱਤੀ ਹੈ। ਦਾਨਿਆਂ ਦਾ ਕਥਨ ਹੈ ਕਿ ਇਹਨਾਂ ਪੰਜਾਂ ਨੂੰ ਨੀਂਦ ਨਹੀਂ ਆਉਂਦੀ-ਰੋਗੀ, ਜੋਗੀ, ਭੋਗੀ, ਵਿਯੋਗੀ ਅਤੇ ਸੋਗੀ। ਉਹਨਾਂ 'ਚ ਬਾਬਾ ਅਮਰਦਾਸ ਜੀ ਗੁਰੂ ਵਿਯੋਗ ਵਿਚ ਕਦੇ ਉਠ ਕੇ ਬੈਠ ਜਾਂਦੇ ਹਨ, ਕਦੇ ਘਰ 'ਚ ਹੀ ਇੱਧਰ ਉਧਰ ਚੱਕਰ ਲਾਉਂਦੇ ਹਨ। ਫੇਰ ਆਪਣੇ ਬੱਚਿਆਂ ਨੂੰ ਵੀ ਬੇਚੈਨ ਨਹੀਂ ਕਰਨਾ ਚਾਹੁੰਦੇ। ਜੈਸਾ ਕਿ ਪਿੱਛੇ ਜ਼ਿਕਰ ਆ ਚੁੱਕਾ ਹੈ ਕਿ ਗੁਰੂ ਅੰਗਦ ਦੇਵ ਸਾਹਿਬ ਦੀ ਸਪੁੱਤਰੀ ਬੀਬੀ ਅਮਰੋ ਗੁਰੂ ਅਮਰਦਾਸ ਜੀ ਦੇ ਭਤੀਜੇ ਨੂੰ ਵਿਆਹੀ ਹੋਈ ਸੀ। ਗੁਰੂ ਘਰ ਦੀ ਮਰਯਾਦਾ ਅਨੁਸਾਰ ਹਰ ਗੁਰਸਿੱਖ ਨੂੰ ਪਿਛਲੀ ਰਾਤ ਉੱਠਣ ਦਾ ਹੁਕਮ ਹੈ। ਗੁਰਸਿੱਖੀ ਦੀ ਪਰੰਪਰਾ ਅਨੁਸਾਰ ਬੀਬੀ ਅਮਰੋ ਨੇ ਡੇਢ ਪਹਿਰ ਰਾਤ ਰਹਿੰਦੀ ਉੱਠ ਕੇ ਦਾਤਣ, ਕੁਰਲਾ ਆਦਿ ਕਿਰਿਆ ਸਾਧ ਕੇ ਠੰਡੇ ਜਲ ਨਾਲ ਇਸ਼ਨਾਨ ਕੀਤਾ ਤੇ ਨਾਲ ਹੀ ਜਪੁਜੀ ਦਾ ਪਾਠ ਬੜੀ ਮਿੱਠੀ ਤੇ ਪਿਆਰੀ ਸੁਰ ਨਾਲ ਕਰਦੀ ਰਹੀ। ਹੱਥਾਂ ਪੈਰਾਂ ਨਾਲ ਘਰ ਦਾ ਕੰਮ ਕਰੀ ਜਾ ਰਹੀ ਹੈ ਤੇ ਮੁੱਖ ਨਾਲ ਬਾਣੀ ਦਾ ਪਾਠ ਕਰੀ ਜਾ ਰਹੀ ਹੈ ਤੇ ਫੇਰ ਜਦੋਂ ਚਾਟੀ 'ਚ ਮਧਾਣੀ ਪਾ ਕੇ ਦਹੀ ਰਿੜਕਣਾ ਸ਼ੁਰੂ ਕੀਤਾ ਤਾਂ ਸਹਿਜੇ-ਸਹਿਜੇ ਦਹੀਂ ਬਲੋਇਆ ਜਾ ਰਿਹਾ ਹੈ। ਇਹਦੇ ਨਾਲ-ਨਾਲ ਆਸਾ ਦੀ ਵਾਰ ਦੇ ਸਲੋਕ ਬੜੀ ਮਿੱਠੀ ਤੇ ਪਿਆਰੀ ਸੁਰ ਨਾਲ ਬੀਬੀ ਅਮਰੋ ਸੁਰ ਨਾਲ ਗਾ ਰਹੀ ਹੈ ਮਾਨੋ ਕਿ ਕੀਰਤਨ ਦਾ ਨਿਰਾਲਾ ਢੰਗ ਹੈ ਕਿ ਰਸਨਾ ਤੋਂ ਮਿੱਠੀ ਪਿਆਰੀ ਧੁਨ ਹੋ ਰਹੀ ਹੈ ਤੇ ਸਾਜ਼ਾਂ ਦੀ ਥਾਂ ਤੇ ਮਧਾਣੀ ਵੱਜ ਰਹੀ ਹੈ। ਜਦੋਂ ਬੀਬੀ ਜੀ ਨੇ ਰਸਨਾ ਤੋਂ ਇਹ ਸ਼ਬਦ ਪੜ੍ਹਿਆ :

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।*

(ਸਲੋਕ ਮ: ੧, ਅੰਗ ੪੬੨)

ਇਹ ਧੁਨ ਬਾਬਾ ਅਮਰਦਾਸ ਜੀ ਦੇ ਕੰਨਾਂ ਵਿਚ ਪਈ ਜਿਵੇਂ ਪਿਆਸੇ ਬਬੀਹੇ ਨੂੰ ਸਵਾਂਤੀ ਬੂੰਦ ਮਿਲ ਗਈ ਹੋਵੇ। ਕੁਝ ਸ਼ਾਂਤੀ ਮਿਲੀ ਪਰ ਇਸ ਸ਼ਬਦ ਨੇ ਹਿਰਦੇ ਵਿਚ ਇਕ ਸੋਚ ਪੈਦਾ ਕਰ ਦਿੱਤੀ ਕਿ ਐਸੀ ਮਿੱਠੀ ਪਿਆਰੀ ਬਾਣੀ ਜਿਸ ਦੇ ਵਿਚ ਗੁਰੂ ਨੂੰ ਬਲਿਹਾਰ ਤੇ ਕੁਰਬਾਨ ਜਾਣ ਲਈ ਕਥਨ ਕੀਤਾ ਹੈ, ਮੈਂ ਵੀ ਅਜਿਹੇ ਹੀ ਗੁਰੂ ਦੀ ਤਲਾਸ਼ ਕਰ ਰਿਹਾ ਹਾਂ। ਰਾਤ ਭਰ ਅੱਖਾਂ ਵਿਚੋਂ ਹੰਝੂ ਵਹਾਉਂਦੇ ਪਰਮਾਤਮਾ ਨੂੰ ਏਹੀ ਬੇਨਤੀਆਂ ਕਰਦਾ ਰਿਹਾ ਹਾਂ ਕਿ ਆਪ ਹੀ ਕ੍ਰਿਪਾ ਕਰਕੇ ਪੂਰਨ ਗੁਰੂ ਮੇਲ ਦੇਵੋ। ਪਰ ਇਹ ਧੁਨ ਮੇਰੇ ਘਰ ਵਿਚ ਗੁਰੂਆਂ ਦੀ ਕਿੱਥੋਂ ਤੇ ਕਿਵੇਂ ਆ ਰਹੀ ਹੈ ? ਜਦੋਂ ਅਵਾਜ਼ ਦੀ ਸੇਧ 'ਤੇ ਪੋਲੇ ਪੈਰੀਂ ਨੇੜੇ ਪਹੁੰਚੇ ਤਾਂ ਦੇਖਿਆ ਆਪਣੀ ਹੀ ਨੂੰਹ ਰਾਣੀ ਹੈ। ਸੋਚਿਆ ਕਿਤੇ ਸੰਕੋਚ ਵਿਚ ਆ ਕੇ ਬੀਬਾ ਜੀ ਇਹ ਅੰਮ੍ਰਿਤ ਦੀ ਵਰਖਾ ਬੰਦ ਨਾ ਕਰ ਦੇਣ। ਓਟ ਦੇ ਓਹਲੇ ਛੁਪ ਕੇ ਬੈਠੇ ਰਹੇ। ਬਾਣੀ ਦੀ ਧੁਨ ਦਾ ਆਨੰਦ ਮਾਣਦੇ ਰਹੇ। ਦਿਨ ਚੜ੍ਹਦਾ ਗਿਆ ਤੇ ਸਮਾਂ ਮੁੱਕਦਾ ਗਿਆ। ਇਤਨੇ ਨੂੰ ਬਾਬਾ ਅਮਰਦਾਸ ਜੀ ਦੇ ਘਰੋਂ ਕੰਮ ਕਾਰ ਲਈ ਘਰ ਵਿਚ ਬੀਬੀ ਇੱਧਰ ਉੱਧਰ ਘੁੰਮ ਰਹੀ ਸੀ। ਇੱਧਰ ਆਸਾ ਦੀ ਵਾਰ ਦੇ ਸਲੋਕ ਅਤੇ ਕੁਝ ਹੋਰ ਸ਼ਬਦ ਪੜ੍ਹਦਿਆਂ ਜਦੋਂ ਬੀਬੀ ਨੇ ਵੇਖਿਆ ਕਿ ਮੇਰਾ ਸਹੁਰਾ ਮੇਰੀ ਆਵਾਜ਼ ਸੁਣ ਰਿਹਾ ਹੈ ਤਾਂ ਉਹ ਚੁੱਪ ਕਰ ਗਈ। ਚੁੱਪ ਕਰਨ ਨਾਲ ਬਾਬਾ ਅਮਰਦਾਸ ਜੀ ਨੂੰ ਓਹੀ ਬੇਚੈਨੀ ਗੁਰੂ ਵਿਯੋਗ ਦੀ ਫਿਰ ਸਤਾਉਣ ਲੱਗੀ। ਕਹਿਣ ਲੱਗੇ ਬੇਟੀ ਮੈਨੂੰ ਤਾਂ ਅੱਜ ਪਤਾ ਚੱਲਿਆ ਹੈ ਕਿ ਮੇਰੀ ਬੇਟੀ ਪਰਮਾਤਮਾ ਦਾ ਇਤਨਾ ਜਸ ਕਰਨ ਵਾਲੀ ਹੈ। ਇਹ ਅੰਮ੍ਰਿਤ ਧੁਨ ਹੋਰ ਸੁਣਾ। ਕੋਲੋਂ ਸੱਸ ਨੇ ਵੀ ਕਿਹਾ ਕਿ ਪੁੱਤਰੀ ਸ਼ਰਮ ਤਾਂ ਮਾੜੇ ਕੰਮਾਂ ਦੀ ਹੁੰਦੀ ਹੈ। ਯੁੱਗਾਂ ਤੋਂ ਅਜਿਹੀਆਂ ਪਤੀਵਰਤਾ ਦੇ ਜੀਵਨ ਦੀਆਂ ਸਾਖੀਆਂ ਮਿਲਦੀਆਂ ਹਨ ਜੋ ਪ੍ਰਭੂ ਪਿਆਰ ਵਿਚ ਗਾਇਨ ਕਰਦੀਆਂ ਰਹੀਆਂ ਜਿਵੇਂ ਮੀਰਾ ਬਾਈ ਹੈ। ਸੱਸ ਸਹੁਰੇ ਦੇ ਕਹਿਣ ਤੋਂ ਬੀਬੀ ਨੇ ਫਿਰ ਵੈਰਾਗ ਵਿਚ ਸ਼ਬਦ ਪੜ੍ਹਿਆ :

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥ ੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥*

ਜਾਲੀ ਰੈਨ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥ ੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪॥ ੩॥

(ਮਾਰੂ ਮਹਲਾ ੧, ਘਰ ੧, ਅੰਗ ੯੯੦)

ਸ਼ਬਦ ਸਮਾਪਤ ਹੋਇਆ। ਸੂਰਜ ਦੇ ਚੜ੍ਹਨ ਦਾ ਜਿਉਂ ਹੀ ਚਾਨਣਾ ਹੋਇਆ, ਤਿਉਂ ਹੀ ਬਾਬਾ ਅਮਰਦਾਸ ਜੀ ਦੇ ਹਿਰਦੇ ਵਿਚ ਵੀ ਆਸ ਦੀਆਂ ਕਿਰਨਾਂ ਨਾਲ ਨਵਾਂ ਸੂਰਜ ਚੜ੍ਹ ਆਇਆ। ਪੁੱਛਦੇ ਹਨ ਬੀਬੀ ਇਹ ਕਿਸ ਦੀ ਬਾਣੀ ਹੈ ? ਤਾਂ ਬੀਬੀ ਨੇ ਦੱਸਿਆ ਕਿ ਸੰਸਾਰ 'ਤੇ ਪੈਦਾ ਕਰਨ ਵਾਲਾ ਨਿਰੰਕਾਰ ਸਰੂਪ ਜੋ ਨਿਰਗੁਣ ਤੇ ਸਰਗੁਣ ਸਰੂਪ ਵਿਚ ਆ ਕੇ ਗੁਰੂ ਨਾਨਕ ਅਖਵਾਇਆ। ਤਾਂ ਪੁੱਛਿਆ ਬੀਬੀ ਜਲਦੀ ਦਸ ਮੈਂ ਉਹਨਾਂ ਨੂੰ ਮਿਲਣਾ ਚਾਹੁੰਦਾ ਹਾਂ। ਬੀਬੀ ਨੇ ਦੱਸਿਆ ਕਿ ਉਹ ਸਰੀਰ ਕਰਕੇ ਤਾਂ ਨਹੀਂ ਮਿਲ ਸਕਦੇ, ਕਿਉਂਕਿ ਸਰੀਰ ਸੰਸਾਰ ਤੋਂ ਔਹਲੇ ਕਰ ਲਿਆ ਹੈ। ਜਿਹੜੇ ਸਰੀਰ ਵਿਚ ਉਹਨਾਂ ਨੇ ਆਪਣੀ ਜੋਤ ਰੱਖੀ ਹੈ ਉਹ ਮਿਲ ਸਕਦੇ ਹਨ। ਬਾਬਾ ਅਮਰਦਾਸ ਜੀ ਨੇ ਪੁੱਛਿਆ ਕਿ ਉਹ ਕੌਣ ਹਨ ਤੇ ਕਿੱਥੇ ਹਨ ? ਤਾਂ ਬੀਬੀ ਅਮਰੋ ਨੇ ਦੱਸਿਆ ਕਿ ਪਿਤਾ ਜੀ ਉਹ ਤਾਂ ਦੂਰ ਨਹੀਂ ਹਨ। ਬਹੁਤ ਲਾਗੇ ਮੇਰੇ ਸਤਿਕਾਰਯੋਗ ਪਿਤਾ ਗੁਰੂ ਤੁਹਾਡੇ ਕੁੜਮ ਦੀ ਥਾਂ ਲੱਗਣ ਵਾਲੇ ਜੋ ਗੁਰੂ ਨਾਨਕ ਦੇ ਦਰ 'ਤੇ ਘਾਲਣਾ ਘਾਲ ਕੇ ਲਹਿਣੇ ਨਾਮ ਤੋਂ ਅੰਗਦ ਤੇ ਅੰਗਦ ਤੋਂ ਗੁਰੂ ਅੰਗਦ ਸਾਹਿਬ ਬਣੇ ਹੋਏ ਹਨ। ਬੱਸ ਇਹ ਗੱਲ ਸੁਣਦਿਆਂ ਹੀ ਬਾਬਾ ਅਮਰਦਾਸ ਜੀ ਦੇ ਰੌਂਗਟੇ ਖੜੇ ਹੋ ਗਏ। ਕਹਿਣ ਲੱਗੇ ਬੇਟੀ, ਹੁਣ ਦੇਰ ਨਾ ਕਰ, ਮੈਨੂੰ ਨਾਲ ਲੈ ਕੇ ਉਸ ਗੁਰੂ ਦੇ ਚਰਨੀਂ ਪਾ ਦੇ ਜਿਸ ਦੇ ਲਈ ਮੈਂ ਤਰਸ ਰਿਹਾ ਹਾਂ। ਅੱਗੋਂ ਬੀਬੀ ਅਮਰੋ ਨੇ ਕਿਹਾ ਕਿ ਪਿਤਾ ਜੀ ਦੀ ਆਗਿਆ ਬਿਨਾਂ ਬੁਲਾਏ ਆਉਣ ਦੀ ਨਹੀਂ।

ਮੋਕਹੁ ਸਸੁਰ ਸਥਾਨ ਹੋ ਸਮ ਪਿਤਾ ਬਿਚਾਰੋਂ।
ਇਕ ਪਰੰਤੁ ਮੈਂ ਡਰਿਤ ਹੋਂ, ਬਿਨ ਕਹੇ ਪਧਾਰੋਂ।

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੫)

ਹੇ ਪਿਤਾ ਜੀ, ਮੈਨੂੰ ਇਸ ਗੱਲ ਦਾ ਡਰ ਹੈ ਕਿ ਮੇਰੇ ਪਿਤਾ ਗੁਰੂ ਦੀ ਆਗਿਆ ਭੰਗ ਨਾ ਹੋ ਜਾਵੇ। ਮੈਂ ਉਹਨਾਂ ਦੀ ਨਰਾਜ਼ਗੀ ਤੋਂ ਡਰਦੀ ਹਾਂ। ਇਸ ਲਈ ਮੈਂ ਜਾਣ ਤੋਂ ਡਰਦੀ ਹਾਂ। ਕਹਿਣ ਲੱਗੇ ਹੇ ਪੁੱਤਰੀ, ਜੇ ਗੁਰੂ ਅੰਤਰਜਾਮੀ ਹੈ ਤਾਂ ਮੇਰਾ ਸੱਚਾ ਪ੍ਰੇਮ ਵੇਖ ਕੇ ਤੈਨੂੰ ਗੁੱਸੇ ਨਹੀਂ ਹੋਵੇਗਾ। ਇਹ ਸੁਣ ਕੇ ਫਿਰ ਜਾਣ ਦੀ ਤਿਆਰੀ ਕਰ ਲਈ। ਪੁਰਾਣੇ ਸਮੇਂ ਵਿਚ ਘਰਾਣੇ ਦੀਆਂ ਬੀਬੀਆਂ ਪਾਲਕੀ ਵਿਚ ਬੈਠ ਕੇ ਆਇਆ ਕਰਦੀਆਂ ਸਨ। ਪਾਲਕੀ ਉਠਾਉਣ ਵਾਲੇ ਸੱਦ ਲਏ। ਬੀਬੀ ਅਮਰੋ ਆਪਣੇ ਪਿਤਾ ਸਥਾਨ ਖਡੂਰ ਪਹੁੰਚੀ। ਪਿੰਡ ਦੇ ਨੇੜੇ ਜਾ ਕੇ ਕਿਹਾ ਪਿਤਾ ਜੀ ਤੁਸੀਂ ਇੱਥੇ ਬੈਠੋ ਮੈਂ ਪਿਤਾ ਜੀ ਤੋਂ ਆਗਿਆ ਲੈ ਆਵਾਂ। ਫੇਰ ਸਤਿਗੁਰੂ ਦਾ ਰੁੱਖ਼ ਦੇਖਕੇ ਤੁਹਾਨੂੰ ਬੁਲਾ ਲਵਾਂਗੀ। ਬੀਬੀ ਅਮਰੋ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਪੁੱਤਰੀ ਹੇਤ ਧਾਰ ਕੇ ਆਪਣੇ ਪਿਤਾ ਨੂੰ ਮਿਲੀ। ਅੰਤਰਜਾਮੀ ਗੁਰੂ ਬੋਲੇ ਕਿ ਤੂੰ ਬਿਨਾਂ ਬੁਲਾਏ ਕਿਉਂ ਆਈ ਹੈਂ ? ਜੇ ਬਿਨਾਂ ਬੁਲਾਏ ਆ ਹੀ ਗਈ ਹੈਂ ਤਾਂ ਉਹਨਾਂ ਨੂੰ ਬਾਹਰ ਕਿਉਂ ਬਿਠਾਇਆ ਹੈ ਜਿਨ੍ਹਾਂ ਨੂੰ ਨਾਲ ਲੈ ਕੇ ਆਈ ਹੈਂ ? ਤਾਂ ਬੀਬੀ ਨੇ ਕਿਹਾ ਪਿਤਾ ਜੀ ਆਪ ਜੀ ਦੀ ਆਗਿਆ ਤੋਂ ਬਿਨਾਂ ਮੈਂ ਉਹਨਾਂ ਨੂੰ ਆਪ ਜੀ ਦੇ ਸਨਮੁਖ ਨਹੀਂ ਲਿਆ ਸਕਦੀ ਸੀ। ਗੁਰੂ ਜੀ ਦੀ ਆਗਿਆ ਪਾ ਕੇ ਬਾਬਾ ਅਮਰਦਾਸ ਜੀ ਨੂੰ ਗੁਰੂ ਅੰਗਦ ਦੇਵ ਸਾਹਿਬ ਦੇ ਕੋਲ ਲੈ ਗਈ। ਜਦੋਂ ਗੁਰੂ ਅੰਗਦ ਸਾਹਿਬ ਜੀ ਦੇ ਨੇੜੇ ਪਹੁੰਚੇ ਤਾਂ ਗੁਰੂ ਜੀ ਸੰਸਾਰੀ ਰਿਸ਼ਤਾ ਸਮਝ ਕੇ ਕੁੜਮ ਭਾਵ ਵਿਚ ਉਠ ਕੇ ਖੜੇ ਹੋ ਗਏ। ਜਦੋਂ ਮਿਲਣ ਲਈ ਚਾਦਰ ਤੋਂ ਬਾਹਾਂ ਪਸਾਰੀਆਂ ਤਾਂ ਗੁਰੂ ਅਮਰਦਾਸ ਜੀ ਝੱਟ ਚਰਨੀਂ ਡਿੱਗ ਪਏ। ਕਹਿਣ ਲੱਗੇ ਮੈਂ ਕੁੜਮ ਬਣਕੇ ਨਹੀਂ, ਦਾਸ

ਬਣਕੇ ਆਇਆ ਹਾਂ।

ਚਰਨ ਗਹੇ ਸ੍ਰੀ ਅਮਰ ਤਬਿ ਬੰਦਨ ਕੋ ਠਾਨੀ।
ਉਚਿਤ ਨਹੀ ਗਰ ਮਿਲਣ ਕੇ ਲਿਹੁ ਦਾਸ ਪਛਾਨੀ।

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੫)

ਇਹ ਕਹਿ ਕੇ ਸ਼ਰਨਾਗਤ ਹੋਏ। ਇੰਨੇ ਨੂੰ ਭੋਜਨ ਦਾ ਸਮਾਂ ਹੋਇਆ। ਇਕੋ ਪੰਗਤ ਵਿਚ ਸਾਰੇ ਬੈਠ ਗਏ। ਬਾਬੇ ਬੁੱਢੇ ਜੈਸੇ ਬ੍ਰਹਮ ਗਿਆਨੀ ਉਹ ਵੀ ਆ ਬੈਠੇ ਸਨ। ਗੁਰੂ ਸਾਹਿਬ ਜੀ ਆਪ ਵੀ ਸੰਗਤ ਵਿਚ ਸੁਸ਼ੋਭਿਤ ਹਨ। ਬਾਬਾ ਅਮਰਦਾਸ ਜੀ ਦੇ ਮਨ ਵਿਚ ਇਹ ਫੁਰਨਾ ਆਇਆ ਕਿ ਜਿਵੇਂ ਮੈਨੂੰ ਇਹਨਾਂ ਦੇ ਦਰਸ਼ਨਾਂ ਤੋਂ ਸ਼ਾਂਤੀ ਪ੍ਰਾਪਤ ਹੋਈ ਹੈ, ਮਨ ਟਿਕਾਵ ਵਿਚ ਆਇਆ ਹੈ। ਮਨ ਨੂੰ ਇਹ ਭਰੋਸਾ ਬੱਝ ਗਿਆ ਕਿ ਇਹ ਪੂਰਨ ਗੁਰੂ ਹਨ, ਪਰ ਫੇਰ ਵੀ ਸੂਖਮ ਜਹੀ ਇੱਛਾ ਅੰਤਰਜਾਮਤਾ ਪਰਖਣ ਦੀ ਹੋਈ। ਮਨ ਵਿਚ ਸੰਕਲਪ ਕੀਤਾ ਕਿ ਜੇ ਗੁਰੂ ਅੰਤਰਜਾਮੀ ਹਨ ਤਾਂ ਮੇਰੇ ਮਨ ਦੀ ਅਵਸਥਾ ਜਾਣ ਕੇ ਮੈਨੂੰ ਸੀਤ ਪ੍ਰਸ਼ਾਦ ਦੇਣ।

ਗੁਰੂ ਅੰਗਦ ਦੇਵ ਸਾਹਿਬ ਜੀ ਮਹਾਰਾਜ ਜਦੋਂ ਪ੍ਰਸ਼ਾਦਾ ਛੱਕ ਬੈਠੇ ਤਾਂ ਆਪਣੇ ਸੇਵਕ ਭੋਜਨ ਛਕਾਉਣ ਵਾਲੇ ਸਿੱਖ ਨੂੰ ਕਹਿਣ ਲੱਗੇ ਕਿ ਹੇ ਭਾਈ, ਇਹ ਜਿਹੜਾ ਨਵਾਂ ਸਿੱਖ ਸੰਗਤ 'ਚ ਆਇਆ ਹੈ ਵੱਡੀ ਉਮਰ ਦਾ, ਇਹਨਾਂ ਦਾ ਮਨ ਮੇਰੇ ਸੀਤ ਪ੍ਰਸ਼ਾਦ ਦੀ ਯਾਚਨਾ ਕਰ ਰਿਹਾ ਹੈ। ਇਸ ਲਈ ਇਹਦੀ ਸ਼ਰਧਾ ਪੂਰੀ ਕਰਨ ਵਾਸਤੇ ਇਹ ਬਚਿਆ ਭੋਜਨ ਇਹਨੂੰ ਦੇ ਦੇਵੋ। ਬਾਬਾ ਅਮਰਦਾਸ ਜੀ ਗੁਰੂ ਦੀ ਅੰਤਰਜਾਮਤਾ ਵਾਲਾ ਕੌਤਕ ਵੇਖ ਕੇ ਇਤਨੇ ਪ੍ਰਭਾਵਿਤ ਹੋਏ ਕਿ ਤਨ ਮਨ ਗੁਰੂ ਨੂੰ ਸੌਂਪ ਕੇ ਦਿਨ ਰਾਤ ਸੇਵਾ ਸਿਮਰਨ ਵਿਚ ਜੁੱਟ ਗਏ। ਇਉਂ ਸੰਸਾਰ ਵਿਚ ਸਰੀਰ ਧਾਰਨ ਕਰਨ ਦੀ ਵੱਡੀ ਸਫਲਤਾ ਗੁਰੂ ਸ਼ਰਨ ਆਉਣਾ ਤੇ ਗੁਰੂ ਸ਼ਰਨ ਆ ਕੇ ਗੁਰੂ ਦੇ ਬਣਨਾ ਇਹ ਪ੍ਰਾਪਤ ਕਰ ਲਈ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਗੁਰਤਾ ਗੱਦੀ ਸ੍ਰੀ ਗੁਰੂ ਅਮਰਦਾਸ ਜੀ

ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਰਨ-ਸ਼ਰਨ ਵਿਚ ਬਾਬਾ ਅਮਰਦਾਸ ਜੀ ਜਦੋਂ ਆਣ ਪਹੁੰਚੇ ਅਤੇ ਸ਼ੀਤ ਪ੍ਰਸ਼ਾਦ ਲੈਣ ਵਾਲੀ ਸਤਿਗੁਰਾਂ ਦੀ ਅੰਤਰਜਾਮਤਾ ਵਾਲੀ ਸ਼ਕਤੀ ਵੇਖ ਕੇ ਆਪਣੇ ਮਨ ਹੀ ਮਨ ਫੈਸਲਾ ਕਰ ਲਿਆ ਕਿ ਬਾਕੀ ਜੋ ਜ਼ਿੰਦਗੀ ਇਸ ਸੰਸਾਰ ਵਿਚ ਹੈ ਉਹ ਸਾਰੀ ਆਪਣੇ ਗੁਰਦੇਵ ਦੇ ਲੇਖੇ ਲਾਉਣੀ ਹੈ। ਤਨ ਮਨ ਗੁਰੂ ਦਾ ਸਮਝਕੇ ਗੁਰੂ ਦੀ ਸੰਗਤ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਰਹਿੰਦਿਆਂ ਨੂੰ ਕੁਝ ਦਿਨ ਬਤੀਤ ਹੋਏ। ਬਾਬਾ ਅਮਰਦਾਸ ਜੀ ਬਹੁਤ ਸਮਾਂ ਜੰਗਲ ਵਿਚ ਇਕਾਂਤ 'ਚ ਬਤੀਤ ਕਰਦੇ ਸਨ। ਹਰ ਵੇਲੇ ਬੰਦਗੀ ਕਰਨ ਦਾ ਸੁਭਾਅ ਪ੍ਰਪੱਕ ਹੋ ਗਿਆ। ਭੋਜਨ ਦੇ ਸਮੇਂ ਲੰਗਰ ਵਿਚ ਆ ਕੇ ਭੋਜਨ ਛੱਕ ਲੈਂਦੇ ਹਨ। ਗੁਰੂ ਅੰਗਦ ਦੇਵ ਜੀ ਜਿਵੇਂ ਪਹਿਲੇ ਦਿਨ ਰੁਖ਼ ਨਾਲ ਮਿਲੇ ਸਨ, ਹੁਣ ਪਰਖਣ ਵਾਸਤੇ ਐਸੀ ਬੇਰੁਖ਼ੀ ਕੀਤੀ ਕਿ ਬਾਬਾ ਅਮਰਦਾਸ ਜੀ ਨੂੰ ਬੁਲਾਇਆ ਤਕ ਨਹੀਂ।

*ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਰਹਹਿ ਵਹਿਰ ਲੇ ਭੋਜਨ ਖਾਏ।*
*ਸ੍ਰੀ ਅੰਗਦ ਪੁਨ ਨਹੀਂ ਬੁਲਾਯੋ। ਕਬਹੁ ਨ ਬਚ ਸ੍ਰੀ ਮੁੱਖ ਫੁਰਮਾਯੋ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੬)

ਬਾਬਾ ਅਮਰਦਾਸ ਜੀ ਸੰਗਤ ਵਿਚ ਬੈਠਣ ਤੋਂ ਸੰਕੋਚ ਕਰਦੇ ਹਨ। ਬਹੁਤਾ ਇਕਾਂਤ ਵਿਚ ਰਹਿ ਕੇ ਮਨ ਦੀ ਅਵਸਥਾ ਨੂੰ ਪ੍ਰਪੱਕ ਕਰ ਰਹੇ ਸਨ। ਮਨ ਵਿਚ ਇਹ ਪੱਕੀ ਧਾਰ ਲਈ ਕਿ ਐਸੇ ਗੁਰੂ ਦਾ ਦਰ ਛੱਡ ਕੇ ਕਿਤੇ ਵੀ ਨਹੀਂ ਜਾਣਾ। ਪਰਿਵਾਰ ਦੇ ਮੋਹ ਤੋਂ ਰਹਿਤ ਹੋ ਕੇ ਜੋ ਜ਼ਿੰਦਗੀ ਦਾ ਅਸਲ ਮਨੋਰਥ ਹੈ, ਜਿਸ ਲਈ ਮਨੁੱਖਾ ਸਰੀਰ ਪ੍ਰਾਪਤ ਹੈ, ਵੱਧ ਤੋਂ ਵੱਧ ਉਸਦਾ ਲਾਭ ਉਠਾਉਣ ਲੱਗੇ। ਗੁਰੂ ਦੀ ਹਜ਼ੂਰੀ ਵਿਚ ਰਹਿੰਦਿਆਂ ਇਹ ਗੱਲ ਸਮਝ ਪੈ ਗਈ ਕਿ ਗੁਰੂ ਦੀ ਪ੍ਰਸੰਨਤਾ ਸੇਵਾ ਸਿਮਰਨ ਵਿਚ ਹੈ। ਭਾਵੇਂ ਉਮਰ ਉਸ ਪੜਾਅ ਵਿਚ ਹੈ ਜਿੱਥੇ ਜਾ ਕੇ ਮਨੁੱਖ ਪੁੱਤਰਾਂ-ਧੀਆਂ ਜਾਂ ਕਿਸੇ ਹੋਰ ਤੋਂ ਸੇਵਾ ਕਰਾਉਣ ਦੀ ਲੋੜ ਰੱਖਦਾ ਹੈ। ਕਿਉਂਕਿ ਉਮਰ ਦੇ ਉੱਤੇ ਬੁਢਾਪਾ ਸੱਠ ਵਰਿਆਂ ਦੀ ਉਮਰ 'ਤੇ ਆਉਣਾ ਲਿਖਿਆ ਹੈ। ਜੈਸਾ ਕਿ ਗੁਰੂ ਨਾਨਕ ਸਾਹਿਬ ਦਾ ਪਾਵਨ ਬਚਨ ਹੈ –

*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*

(ਵਾਰ ਮਾਝ ਦੀ ਮ: ੧, ਅੰਗ ੧੩੮)

ਸੋ ਐਸੀ ਬਿਰਧ ਅਵਸਥਾ ਵਿਚ ਕਠਿਨ ਘਾਲਣਾ ਘਾਲਣੀ ਸ਼ੁਰੂ ਕਰ ਦਿੱਤੀ, ਜੋ ਗੁਰਸਿੱਖਾਂ ਲਈ ਇਕ ਮਿਸਾਲ ਹੋ ਨਿਬੜੀ।

*ਪ੍ਰਿਥਮ ਜੁਗਨ ਮੀਂਹ ਤਪ ਕੋ ਤਾਪਹਿਂ, ਛੁਧਾ ਪਿਪਾਸਾ ਸਤਿ ਕਰਿ ਸੋਇ।*
*ਪੰਚਾਗਨਿ ਤਾਪਹਿਂ, ਜਲ ਪੈਠਹਿਂ, ਬਰਖਾ ਸਹਹਿਂ, ਨਗਨ ਤਨ ਹੋਇ।*
*ਏਕ ਚਰਨ ਪਰ ਠਾਂਢੇ ਹੋਵਤਿ, ਉਰਧ ਬਾਹੂ ਕਿਤੇ ਰਹੰਤਿ।*
*ਕੈ ਲਟਕੀਤ ਹੈਂ ਊਪਰ ਪਦ ਕਰਿ, ਚਹੈਂ ਪ੍ਰਸੰਨ ਹੋਇ ਭਗਵੰਤਿ।*
*ਸੋ ਤਪ ਫਲ ਅਬ ਕਲੀ ਕਾਲ ਮਹਿਂ, ਸਤਿ ਸੰਗਤਿ ਸੇਵਨ ਕਰਿਯੰਤਿ।*
*ਜਲ ਢੋਵਹਿ ਅਰ ਲਕਰੀ ਲਯਾਵਹਿ, ਕਰਨ ਬੀਜਨੋ ਪ੍ਰਭੁ ਸਿਮਰੰਤਿ।*

*ਚਰਨ ਪਖਾਰਨਿ ਅੰਨਿ ਪਕਾਵਨਿ, ਇੱਤਯਾਦਿ ਜੇਤਿਕ ਹੈਂ ਆਨਿ।*
*ਮਿਲਿ ਸਤਿਸੰਗ ਕਰਨ ਜੋ ਸੇਵਾ, ਅਧਿਕ ਤਪਨ ਫਲ ਹੋਹਿ ਮਹਾਨ।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੬)

ਪਿਛਲਿਆਂ ਜੁਗਾਂ ਵਿਚ ਇਹੋ ਜਿਹੇ ਕਠਿਨ ਤਪ ਧੂਣੀਆਂ ਤਾਪਨ ਜਾਂ ਜਲਧਾਰੇ ਕਰਨ ਆਦਿਕ ਇਹ ਸਭ ਤਮੋ ਗੁਣ ਤਪੱਸਿਆ ਹੈ। ਇਸ ਕਾਰਨ ਤਪੱਸਵੀ ਦੇ ਮਨ ਵਿਚ, ਹਿਰਦੇ ਵਿਚ ਕਾਮ, ਕ੍ਰੋਧ ਵੱਧ ਜਾਂਦੇ ਹਨ, ਜਿਸ ਕਾਰਨ ਤਪ ਦਾ ਫਲ ਨਸ਼ਟ ਹੋ ਜਾਂਦਾ ਹੈ। ਇਸ ਲਈ ਗੁਰੂ ਸਾਹਿਬਾਨ ਨੇ ਤਪੱਸਿਆ ਦੀ ਥਾਂ 'ਤੇ ਸੇਵਾ ਪ੍ਰਮਾਣਿਤ ਕੀਤੀ ਹੈ, ਜਿਸ ਨਾਲ ਮਨ ਨੀਵਾਂ ਤੇ ਮਤ ਵਿਚ ਪ੍ਰਭੂ ਪਿਆਰ ਜਾਗਦਾ ਹੈ। ਬਾਬਾ ਅਮਰਦਾਸ ਜੀ ਨੇ ਇਹ ਤਪ ਕਰਨਾ ਸ਼ੁਰੂ ਕਰ ਦਿੱਤਾ ਜਿਸ ਦਾ ਸਰੂਪ ਗੁਰਬਾਣੀ ਵਿਚ ਇਸ ਤਰ੍ਹਾਂ ਵਰਣਨ ਹੈ :

*ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥*

(ਰਾਗ ਆਸਾ ਮ: ੩, ਅੰਗ ੪੨੩)

ਗੁਰੂ ਦੀ ਸੇਵਾ ਤਪਾਂ ਦਾ ਵੀ ਸਾਰ ਤਪ ਹੈ, ਕਿਉਂਕਿ ਸਾਡੇ ਅੰਤਿਸ਼ਕਰਨ ਨੂੰ ਤਿੰਨ ਪ੍ਰਕਾਰਾਂ ਦੀ ਮੈਲ ਲੱਗੀ ਹੋਈ ਹੈ- ੧. ਮਲ, ੨. ਵਿਖੇਪ, ੩. ਅਵਰਨ,

੧. ਮਲ : ਮਲ ਕਹਿੰਦੇ ਹਨ ਜਨਮਾਂ ਜਨਮਾਂਤਰਾਂ ਦੀ ਪਾਪਾਂ ਦੀ ਅੰਸ ਜੋ ਮੈਲ ਰੂਪ ਹੋ ਕੇ ਅਤਿਸ਼ਕਰਨ ਨੂੰ ਚਿੰਬੜੀ ਹੋਈ ਹੈ, ਜਿਸ ਕਾਰਨ ਮਨ ਹਰ ਵੇਲੇ ਮੰਦੀ ਚਿਤਵਨੀ ਚਿਤਵਦਾ ਰਹਿੰਦਾ ਹੈ। ਇਹ ਪਹਿਲਾ ਦੋਸ਼ ਜਿਸ ਦਾ ਨਾਮ ਮਲ ਹੈ, ਸੇਵਾ ਕਰਨ ਤੋਂ ਇਸ ਦੋਸ਼ ਦੀ ਨਵਿਰਤੀ ਹੋ ਜਾਂਦੀ ਹੈ। ਸੇਵਾ ਦੇ ਵੀ ਦੋ ਰੂਪ ਹਨ- ੧. ਨਿਸ਼ਕਾਮ ਅਤੇ ੨. ਸਾਕਾਮ। ਸਾਕਾਮ ਤੋਂ ਭਾਵ ਜੋ ਸਹਿਤ ਕਾਮਨਾ ਦੇ ਹੈ। ਨਿਸ਼ਕਾਮ ਉਹ ਹੈ ਜੋ ਕਾਮਨਾ ਤੋਂ ਉਪਰ ਉੱਠ ਕੇ ਕੀਤੀ ਜਾਵੇ। ਸਾਕਾਮ ਸੇਵਾ ਨਾਲ ਅੰਤਿਸ਼ਕਰਨ ਦੀ ਸ਼ੁੱਧੀ ਨਹੀਂ ਹੁੰਦੀ। ਕਾਮਨਾ ਪੂਰੀ ਹੁੰਦੀ ਹੈ। ਨਿਸ਼ਕਾਮ ਸੇਵਾ ਅੰਤਿਸ਼ਕਰਨ ਦੀ ਮੈਲ ਕੱਟਕੇ ਅੰਤਿਸ਼ਕਰਨ ਸ਼ੁੱਧ ਰੂਪ ਕਰ ਦਿੰਦੀ ਹੈ ਅਤੇ ਪ੍ਰਮਾਤਮਾ ਦੀ ਪ੍ਰਾਪਤੀ ਦਾ ਰਾਹ ਖੁੱਲ੍ਹਦਾ ਹੈ। ਨਿਸ਼ਕਾਮ ਸੇਵਾ ਵਾਲੇ ਨੂੰ ਆਪਣਾ ਮਨ ਸਤਿਗੁਰਾਂ ਨੂੰ ਦੇਣਾ ਪੈਂਦਾ ਹੈ।

*ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*

(ਰਾਗ ਗਉੜੀ ਸੁਖਮਨੀ ਮ: ੫, ਅੰਗ ੨੮੬)

੨. ਵਿਖੇਪ : ਮਨ ਦੀ ਚੰਚਲਤਾ- ਨਾਮ ਅਭਿਆਸ ਨਾਲ ਇਸ ਦੋਸ਼ ਦੀ ਨਵਿਰਤੀ ਹੋ ਜਾਂਦੀ ਹੈ ਅਤੇ ਸ਼ੁੱਧ ਹੋ ਕੇ ਆਪਣੇ ਸਰੂਪ ਦੀ ਲਖ਼ਤਾ ਜੋਗਾ ਤਾਣ ਹੋ ਜਾਂਦਾ ਹੈ।

੩. ਅਵਰਨ : ਇਹ ਅਗਿਆਨ ਦਾ ਪੜਦਾ ਬੜਾ ਸੂਖਮ ਹੈ। ਇਸ ਦੇ ਲਈ ਹੋਰ ਕੋਈ ਸਾਧਨ ਕਰਮ ਉਪਾਸ਼ਨਾ ਆਦਿ ਦੂਰ ਕਰਨ ਵਿਚ ਸਮਰੱਥ ਨਹੀਂ, ਕੇਵਲ ਇਕ ਗਿਆਨ ਹੀ ਇਸ ਨੂੰ ਦੂਰ ਕਰਦਾ ਹੈ। ਇਸ ਲਈ ਨਿਸ਼ਕਾਮ ਸੇਵਾ ਇਨ੍ਹਾਂ ਸਾਰਿਆਂ ਦਾ ਮੁੱਢ ਹੈ। ਸੋ ਬਾਬਾ ਅਮਰਦਾਸ ਜੀ ਨੇ ਬੁਢਾਪੇ ਦੀ ਨਾ ਪਰਵਾਹ ਕਰਦਿਆਂ ਹੋਇਆਂ ਜਿੰਨਾ ਜਿੰਦਗੀ ਵਿਚ ਪਛੜ ਕੇ ਲੱਗੇ ਸਨ ਉਤਨੀ ਘਾਲਣਾ ਰਾਤ ਦਿਨ ਕਰਕੇ ਘਾਲ ਰਹੇ ਹਨ। ਬਾਬਾ ਅਮਰਦਾਸ ਜੀ ਨੇ ਵੇਖਿਆ ਕਿ ਗੁਰੂ ਘਰ ਵਿਚ ਅਨੇਕ ਕਿਸਮ ਦੀ ਸੇਵਾ ਕੀਤੀ ਜਾਂਦੀ ਹੈ, ਪਰ ਇਸ ਵਿਚ ਕਠਿਨ ਸੇਵਾ ਜਿਸ ਦੇ ਕਰਨ ਵਿਚ ਬਹੁਤੇ ਸਿੱਖ ਨਾ ਹਿੰਮਤ ਕਰਦੇ ਹੋਣ, ਉਹ ਸੇਵਾ ਕਰੀਏ। ਉਹਨਾਂ ਸਮਿਆਂ ਵਿਚ ਪਾਣੀ ਦੀ ਬੜੀ ਕਿੱਲਤ ਸੀ। ਪਾਣੀ ਦੀ ਖਪਤ ਲੰਗਰ ਬਣਾਉਣ ਅਤੇ ਜਲ ਛਕਾਉਣ ਵਿਚ ਬਹੁਤ ਸੀ। ਇਹ ਸੋਚ ਕੇ ਕਿ ਮੈਂ ਜਲ ਦੀ ਸੇਵਾ ਕਰਾਂ ਅਤੇ ਇਹ ਵੀ ਸ਼ਰਧਾ ਜਾਗੀ ਕਿ ਸਤਿਗੁਰੂ ਜੀ ਦੇ ਇਸ਼ਨਾਨ ਵਾਸਤੇ ਜਲ ਲਿਆਉਣ ਦੀ ਸੇਵਾ ਜੇ ਮੈਨੂੰ ਮਿਲ ਜਾਵੇ ਤਾਂ ਵੱਡੇ ਭਾਗਾਂ ਦੀ ਬਾਤ ਹੋਵੇਗੀ। ਇਹ ਸੋਚਕੇ ਮੁੱਖੀ ਸਿੱਖਾਂ ਅੱਗੇ ਹੱਥ ਜੋੜ ਗਲ ਵਿਚ ਪੱਲਾ ਪਾ ਕੇ ਬੇਨਤੀ ਕੀਤੀ ਕਿ ਹੇ ਗੁਰਸਿੱਖੋ ਮੈਨੂੰ ਜਲ ਢੋਣ ਦੀ ਸੇਵਾ ਬਖ਼ਸ਼ੋ।

*ਮਿਲਿ ਸਿੱਖਯਨ ਮਹਿਂ ਭਨਯੋ ਸਭਿਨਿ ਕੋ।*
*ਜਲ ਕੀ ਸੇਵਾ ਦਿਹੁ ਮੁਝ ਦਾਨ।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੬)

ਜਿੰਨਾ ਕੁ ਜਲ ਲੰਗਰ 'ਚ ਵਰਤਣ ਲਈ ਚਾਹੀਦਾ ਸੀ ਅਤੇ ਗੁਰਸਿੱਖਾਂ ਨੂੰ ਛਕਾਉਣ ਲਈ ਚਾਹੀਦਾ ਸੀ ਉਨਾ ਕੁ ਤਾਂ ਲੰਗਰ ਵਿਚ ਤਿੰਨ ਕੋਹ ਦੂਰ ਬਿਆਸਾ ਤੋਂ ਗਾਗਰਾਂ ਰਾਹੀਂ ਢੋਣਾ। ਮਨ ਨੂੰ ਕਦੇ ਵੀ ਡੋਲਣ ਨਹੀਂ ਦਿੱਤਾ। ਬੁੱਧ ਨੂੰ ਦ੍ਰਿੜ ਕਰਕੇ ਸੇਵਾ ਨਿਭਾਈ। ਫੇਰ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਦੀ ਸੇਵਾ ਲਈ ਡੇਢ ਪਹਿਰ ਰਾਤ ਰਹਿੰਦੀ ਉੱਠ ਕੇ ਆਪਣੀ ਕਿਰਿਆ ਆਦਿ ਸੋਧ ਕੇ ਸੁੱਚੀ ਗਾਗਰ ਨਾਲ ਗੁਰੂ ਅੰਗਦ ਸਾਹਿਬ ਜੀ ਲਈ ਇਸ਼ਨਾਨ ਕਰਨ ਵਾਸਤੇ ਪਹਿਰ ਰਾਤ ਰਹਿੰਦੀ ਜਲ ਹਾਜ਼ਰ ਕਰਨਾ। ਬਹੁਤ ਪ੍ਰੇਮ ਨਾਲ ਸੇਵਾ ਨਿਭਾਉਂਦੇ ਰਹੇ। ਪਹਿਲਾਂ-ਪਹਿਲਾਂ ਤਾਂ ਗੁਰੂ ਸਾਹਿਬ ਜੀ ਦੇ ਇਸ਼ਨਾਨ ਦੀ ਹੀ ਸੇਵਾ ਮਿਲੀ ਸੀ ਪਰ ਹੁਣ ਵਸਤਰ ਧੋਣ ਦੀ ਸੇਵਾ ਵੀ ਸ਼ੁਰੂ ਕਰ ਦਿੱਤੀ। ਵਸਤਰ ਧੋ ਕੇ, ਸੁਕਾ ਕੇ ਤੇ ਤਹਿ ਮਾਰ ਕੇ ਪਾਉਣ ਲਈ ਹਾਜ਼ਰ ਕਰਨੇ। ਫਿਰ ਸੇਵਾ ਤੋਂ ਬਚਦਾ ਸਮਾਂ ਇਕਾਂਤ ਵਿਚ ਜਾ ਕੇ ਸਿਮਰਨ ਭਜਨ ਕਰਨਾ, ਨਾ ਕਿਸੇ ਨੂੰ ਕੁਝ ਕਹਿਣਾ ਤੇ ਨਾ ਕਿਸੇ ਦਾ ਕੁਝ ਸੁਣਨਾ। ਸਤਿਗੁਰੂ ਦੇ ਸਰੂਪ ਨੂੰ ਆਪਣੇ ਹਿਰਦੇ ਵਿਚ ਸੰਭਾਲ ਕੇ ਧਿਆਨ 'ਚ ਟਿਕਾ ਕੇ ਰੱਖਣਾ। ਮਨ ਦੇ ਨੇੜੇ ਹੋਰ ਫੁਰਨੇ ਨਾ ਆਉਣ ਦੇਣੇ। ਨਾ ਕਦੀ ਪਰਿਵਾਰ ਦੀ ਸੰਭਾਲ ਕੀਤੀ। ਨਾ ਕਦੀ ਪਰਿਵਾਰ ਦੀ ਸੇਵਾ ਸੰਭਾਲ ਲਈ ਸੋਚਿਆ। ਸਾਰੇ ਲੋਕ ਬਿਰਧ ਅਵਸਥਾ 'ਚ ਸੇਵਾ ਕਰਦਿਆਂ ਵੇਖ ਕੇ ਹਾਸੀ ਮਖ਼ੌਲ ਕਰਨ ਲੱਗੇ।

*ਨਰ ਉਪਹਾਸ ਕਰਹਿ ਸਭਿ ਲਾਗੇ, "ਬ੍ਰਿਧਿ ਹੋਇ ਕਿਆ ਕੀਨੀ ਢਾਲਿ।"*

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧, ਅੰਸੂ ੧੬)

ਪਰ ਬਾਬਾ ਅਮਰਦਾਸ ਜੀ ਨੇ ਕਿਸੇ ਦੇ ਹਾਸੇ ਮਖ਼ੌਲ ਦੀ ਨਾ ਪਰਵਾਹ ਕੀਤੇ ਬਿਨਾਂ ਆਪਣੀ ਬਿਰਤੀ ਇਕ ਰਸ ਰੱਖੀ ਤੇ ਸੇਵਾ ਨਿਭਾਉਂਦੇ ਰਹੇ। ਇਉਂ ਸੇਵਾ ਕਰਦਿਆਂ ਨੂੰ ਜਦੋਂ ਇਕ ਸਾਲ ਬੀਤ ਗਿਆ। ਇਕ ਸਾਲ ਵਿਚ ਗੁਰੂ ਅੰਗਦ ਦੇਵ ਜੀ ਨੇ ਕਦੇ ਸੁੱਖ ਸਾਂਦ ਨਹੀਂ ਪੁੱਛੀ। ਸਾਲ ਪੂਰਾ ਹੋਣ 'ਤੇ ਡੇਢ ਕੁ ਗਜ਼ ਖੱਦਰ ਦੇ ਕਪੜੇ ਦਾ ਸਿਰੋਪਾਓ ਬਖ਼ਸ਼ਿਆ।

*ਏਕ ਬਰਖ ਬੀਤਯੋ ਪਿਖਿ ਸਤਿਗੁਰ ਗਜ਼ ਡੇਢਕਿ ਤਬ ਦੀਨ ਰੁਮਾਲਾ।*
*ਸੋ ਲੇਕਰਿ ਨਿਜ ਸੀਸ ਚਢਾਯੋ, ਦ੍ਰਿਢ ਕਰਿ ਗੁਰੂ ਪ੍ਰਸਾਇ ਬਿਸਾਲਾ।*

ਗੁਰੂ ਦੀ ਕ੍ਰਿਪਾ ਦਾ ਪ੍ਰਤੀਕ ਸਮਝ ਕੇ ਉਹਨੂੰ ਸੀਸ 'ਤੇ ਸੁਭਾਏਮਾਨ ਕਰ ਲੈਂਦੇ ਸਨ। ਇਉਂ ਸਮਾਂ ਬਤੀਤ ਹੁੰਦਾ ਗਿਆ। ਸੇਵਾ ਦੇ ਪ੍ਰਤਾਪ ਕਰਕੇ ਮਨ ਦਾ ਟਿਕਾਅ ਵਧਦਾ ਗਿਆ। ਗੁਰੂ ਸਾਹਿਬ ਦੀ ਖ਼ੁਸ਼ੀ ਅੰਦਰੋਂ ਅੰਦਰ ਬਹੁਤ ਹੁੰਦੀ ਗਈ। ਜਦੋਂ ਵੀ ਪਾਣੀ ਦੀ ਜ਼ਰੂਰਤ ਪੈਂਦੀ ਭਾਵੇਂ ਰਾਤ ਹੈ ਭਾਵੇਂ ਦਿਨ ਉਸੇ ਵੇਲੇ ਹਾਜ਼ਰ ਕਰ ਦਿੰਦੇ। ਇਉਂ ਉਮਰ ੭੨ ਵਰ੍ਹੇ ਦੀ ਬਾਬਾ ਅਮਰਦਾਸ ਜੀ ਦੀ ਹੋ ਗਈ। ਭਾਈ ਸੰਤੋਖ ਸਿੰਘ ਜੀ ਲਿਖ ਰਹੇ ਹਨ-

*ਬਰਖ ਬਹੱਤਰ ਭਈ ਆਰਬਲ, ਤਬਿ ਆਏ ਸਤਿਗੁਰ ਕੇ ਪਾਸਿ।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੬)

ਹੁਣ ਇੱਥੇ ਭਾਈ ਸਾਹਿਬ ਇਸ ਪੰਕਤੀ ਵਿਚ ਜੋ ਇਹ ਕਹਿ ਰਹੇ ਹਨ ਕਿ ੭੨ ਵਰ੍ਹੇ ਦੀ ਉਮਰ ਹੋ ਗਈ, ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਇਕ ਵਰ੍ਹਾ ਬਤੀਤ ਹੋ ਚੁੱਕਾ ਸੀ। ਇਉਂ ਗੁਰੂ ਸ਼ਰਨ ਆਉਣ ਵੇਲੇ ਆਪ ਜੀ ਦੀ ਉਮਰ ੭੧ ਵਰ੍ਹੇ ਦੀ ਸੀ। ਇਥੇ ਪ੍ਰਚਾਰ ਕਰਨ ਵਾਲਿਆਂ ਨੂੰ ਸੁੱਤੇ-ਸਿਧ ਭੁਲੇਖਾ ਪੈ ਜਾਂਦਾ ਹੈ ਕਿ ੭੧ ਵਰ੍ਹੇ ਦੀ ਉਮਰ ਵਿਚ ਸਤਿਗੁਰਾਂ ਦੇ ਚਰਨਾਂ 'ਚ ਆਏ। ਇਸ ਲਈ ਆਮ ਪ੍ਰਚਾਰਤ ਇਹ ਗੱਲ ਸੁਣਨ ਨੂੰ ਆ ਰਹੀ ਹੈ। ਪਰ ਭੱਟਾਂ ਦੇ ਸਵੱਈਯੇ ਨਾਲ ਇਹ ਗੱਲ ਮੇਲ ਨਹੀਂ ਖਾਂਦੀ। ਕਿਉਂਕਿ ਉਥੇ ਲਿਖਿਆ ਹੈ (ਤੀਸ ਇਕ ਅਰੁ ਪੰਜਿ ਸਿਧੁ ਪੈਤੀਸ ਨਖਣੀਓ ਭਾਵ ੩੦+੧+੫+੩੫=੭੧) ਇਸ ਲਈ ੭੧ ਵਰ੍ਹੇ ਦੀ ਉਮਰ 'ਚ ਗੁਰੂ ਸ਼ਰਣ ਵਿਚ ਆਏ। ਪਰ ਹੁਣ ਇਕ ਵਰ੍ਹਾ ਬਤੀਤ ਹੋ ਗਿਆ। ਇਸ ਲਈ ੭੨ ਵਰ੍ਹੇ ਦੀ ਉਮਰ ਹੋ ਗਈ ਹੈ, ਜਿਸਦਾ ਜ਼ਿਕਰ ਭਾਈ ਸੰਤੋਖ ਸਿੰਘ ਜੀ ਕਰਦੇ ਹਨ। ਸਰੀਰ

ਕਰਕੇ ਸੇਵਾ ਕਰ ਰਹੇ ਹਨ, ਮਨ ਕਰਕੇ ਗੁਰੂ ਦਾ ਧਿਆਨ ਹੈ। ਬਹੁਤ ਸਾਰੇ ਭਾਈਚਾਰੇ ਦੇ ਲੋਕ ਮਿਲੇ ਜਿਨ੍ਹਾਂ ਨੇ ਆ ਕੇ ਪਰਿਵਾਰ ਦੇ ਮਿਲਣ ਦੀ ਪ੍ਰੇਰਨਾ ਕੀਤੀ। ਇੱਥੇ ਬੈਠੇ ਕੀ ਲੈ ਰਹੇ ਹੋ ? ਇੰਨਾ ਕਸ਼ਟ ਉਠਾ ਰਹੇ ਹੋ। ਤਾਂ ਬਾਬਾ ਅਮਰਦਾਸ ਜੀ ਦਾ ਇਹ ਜਵਾਬ ਸੀ ਕਿ –

*ਤਿਨ ਸੋ ਕਹੈਂ ਨ ਹਮਰਾ ਕੋਈ ਹਮ ਕਿਸਹੂੰ ਕੇ ਨਹਿ ਕਿਸ ਕਾਲ।*
*ਜਿਮਿ ਪ੍ਰਵਾਹ ਮੈ ਤ੍ਰਿਣ ਮਿਲਿ ਜਾਣਹਿ, ਤਥਾ ਮੇਲ ਸਭਿ ਤੋ ਸਭਿ ਨਾਲ।*
*ਉਤਰਨਿ ਪਾਰ ਤਰੀ ਪਰ ਮੇਲਾ, ਪੁਨ ਬਿਛੁਰਹਿ ਨਹਿੰ ਕਰਹਿੰ ਸੰਭਾਲ।*
*ਆਇ ਪਾਹੁਨੋ ਨਿਸ ਬਿਸਰਾਮਹਿ, ਹੋਤਿ ਪ੍ਰਾਤਿ ਮਾਰਗ ਕੋ ਚਾਲਿ।*
*ਅਬ ਮੇਰੇ ਸਤਿਗੁਰ ਹੈ ਸਭਿ ਕਿਛੁ, ਸਦਨ ਕੁਟੰਬ ਪਿਤਾ ਅਰੁ ਮਾਤਿ।*
*ਇਹੀ ਸਹਾਇਕ ਹੋਹਿੰ ਅੰਤ ਕੋ, ਰਹਿ ਏਕਲ ਜਹਿੰ ਕੋਇ ਨ ਜਾਤਿ।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧੬)

ਇਸੇ ਤਰ੍ਹਾਂ ਜਦੋਂ ਦੂਸਰਾ ਸਾਲ ਬਤੀਤ ਹੋਇਆ ਤਾਂ ਦੂਸਰਾ ਸਿਰੋਪਾਉ ਪ੍ਰਾਪਤ ਹੋਇਆ। ਉਹ ਫਿਰ ਸੀਸ 'ਤੇ ਸਜਾ ਲਿਆ। ਬਲਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸਿਰੋਪੇ ਡਿੱਗਣ ਤੋਂ ਬਚਾਣ ਲਈ ਇੱਕ ਰੱਸੀ ਬੰਨ੍ਹ ਲਈ। ਇਉਂ ਸੇਵਾ ਕਰਦੇ। ਜਿਉਂ-ਜਿਉਂ ਉਮਰ ਘੱਟ ਰਹੀ ਹੈ ਤਿਉਂ-ਤਿਉਂ ਪ੍ਰੇਮ ਵੱਧ ਰਿਹਾ ਹੈ। ਕੁਝ ਸੁਭਾਅ ਦੇ ਖੋਟੇ ਪੁਰਸ਼ ਮਖ਼ੌਲ ਕਰਨ ਲੱਗੇ ਪਰ ਆਪ ਜੀ ਚੁੱਪ ਹੋ ਰਹਿੰਦੇ। ਭਾਵੇਂ ਸਰੀਰ ਦੇ ਵਸਤਰ ਕਈ ਵਾਰ ਫਟ ਜਾਂਦੇ। ਸਰੀਰ ਕਮਜ਼ੋਰ ਹੋ ਗਿਆ ਪਰ ਗੁਰੂ ਦੇ ਪ੍ਰੇਮ ਰੰਗ ਦੀਆਂ ਲਾਲੀਆਂ ਦਿਨ ਪਰ ਦਿਨ ਚੜ੍ਹਦੀਆਂ ਜਾਂਦੀਆਂ ਹਨ। ਇਸੇ ਢੰਗ ਨਾਲ ਤੀਸਰਾ ਸਾਲ ਸਮਾਪਤ ਹੋ ਗਿਆ। ਫੇਰ ਗੁਰੂ ਸਾਹਿਬ ਨੇ ਸਾਲ ਬਾਅਦ ਡੇਢ ਗਜ਼ ਦਾ ਸਿਰੋਪਾ ਦਿੱਤਾ। ਸਿਰੋਪਾ ਤਾਂ ਦਿੱਤਾ ਪਰ ਗੁਰੂ ਅੰਗਦ ਸਾਹਿਬ ਜੀ ਮੂੰਹ ਤੋਂ ਬੋਲੇ ਨਹੀਂ। ਭਾਵੇਂ ਬਾਬਾ ਅਮਰਦਾਸ ਜੀ ਕੋਲ ਬੈਠੇ ਹੋਣ ਭਾਵੇਂ ਦੂਰ, ਐਸੀ ਕਸਵੱਟੀ ਸਤਿਗੁਰੂ ਜੀ ਨੇ ਲਾਈ। ਪੈਰਾਂ ਵਿਚ ਬਿਆਈਆਂ ਪਾਟ ਗਈਆਂ। ਹੱਥਾਂ ਪੈਰਾਂ ਦਾ ਰੰਗ ਬਦਲ ਗਿਆ। ਹੱਥਾਂ ਪੈਰਾਂ ਨੂੰ ਪਾਣੀ ਜਦੋਂ ਸਪਰਸ਼ ਹੁੰਦਾ ਤਾਂ ਬੜਾ ਠੰਡਾ ਲੱਗਦਾ। ਪਰ ਸਰੀਰ ਦੀ ਨਾ ਪਰਵਾਹ ਕਰਦੇ ਹੋਏ ਡੇਢ ਪਹਿਰ ਰਾਤ ਰਹਿੰਦੀ ਉੱਠ ਕੇ ਇਹ ਨਿਤਨੇਮ ਆਪਣਾ ਨਿਭਾਉਂਦਾ ਰਹੇ। ਗੁਰੂ ਸਾਹਿਬ ਦਾ ਇਸ਼ਨਾਨ ਕਰਾਉਣਾ ਤੇ ਕੱਪੜੇ ਧੋਣੇ, ਪਰਮੇਸ਼ਰ ਦਾ ਸਿਮਰਨ ਕਰਨਾ ਤੇ ਲੰਗਰ 'ਚ ਲਾਂਗਰੀਆਂ ਦਾ ਹੱਥ ਵਟਾਉਣਾ। ਜੰਗਲ ਚੋਂ ਲੱਕੜਾਂ ਲੈ ਕੇ ਆਉਣੀਆਂ, ਫੇਰ ਪੰਗਤ 'ਚ ਬਹਿ ਕੇ ਲੰਗਰ ਛਕਣਾ। ਗਰਮੀ 'ਚ ਸਤਿਗੁਰੂ ਜੀ ਨੂੰ ਪੱਖਾ ਝੱਲਣਾ। ਜਦੋਂ ਸਤਿਗੁਰਾਂ ਨੇ ਜਲ ਛਕਣਾ ਤਾਂ ਜਲ ਲੈ ਕੇ ਆਉਣਾ। ਜਦੋਂ ਸਤਿਗੁਰੂ ਨੇ ਆਰਾਮ ਕਰਨਾ ਤਾਂ ਮੰਜਾ ਵਛਾਉਣਾ। ਇਸੇ ਤਰ੍ਹਾਂ ਚਾਰ ਸਾਲ ਬਤੀਤ ਹੋ ਗਏ। ਜਦੋਂ ਚੌਥੇ ਸਾਲ ਚੌਥਾ ਸਿਰੋਪਾਉ ਦਿੱਤਾ ਤਾਂ ਉਹ ਵੀ ਸੀਸ 'ਤੇ ਬੰਨ੍ਹ ਲਿਆ। ਪੰਜਵੇਂ ਸਾਲ ਪੰਜਵਾਂ, ਛੇਵੇਂ ਸਾਲ ਛੇਵਾਂ, ਜਦੋਂ ਸੱਤਵਾਂ ਸਾਲ ਸੇਵਾ ਦਾ ਸ਼ੁਰੂ ਹੋਇਆ ਤਾਂ ਉਸ ਵੇਲੇ ਰੂਹਾਨੀ ਖੇਡ ਵਰਤਣੀ ਸ਼ੁਰੂ ਹੋ ਗਈ। ਹਿਰਦੇ 'ਚ ਪ੍ਰਕਾਸ਼ ਦਿਸਣ ਲੱਗ ਪਿਆ। ਜਿਵੇਂ ਚੜ੍ਹਦੇ ਸੂਰਜ ਦੀ ਲਾਲੀ ਹੈ। ਤੇ ਉਸ ਵੇਲੇ ਫਿਰ ਪ੍ਰਕਾਸ਼ ਦੇ ਨਾਲ ਹੀ ਕਰਾਮਾਤ ਦੀ ਸ਼ਕਤੀ ਹਾਜ਼ਰ ਹੋ ਗਈ। ਰਿੱਧੀਆਂ-ਸਿੱਧੀਆਂ ਹਾਜ਼ਰ ਹੋਣ ਲੱਗੀਆਂ। ਕਿਤੇ ਪਰਉਪਕਾਰ ਵਾਸਤੇ ਥੋੜ੍ਹੀ ਜਿਹੀ ਸ਼ਕਤੀ ਵਰਤ ਲਈ ਤਾਂ ਸਤਿਗੁਰੂ ਅੰਗਦ ਦੇਵ ਜੀ ਨੇ ਸਖ਼ਤ ਤਾੜਨਾ ਕੀਤੀ ਕਿ ਅਜਰ ਵਸਤੂ ਨੂੰ ਜਰਨਾ ਹੈ। ਜੇ ਐਸਾ ਕਰੋਗੇ ਤਾਂ ਸ਼ਕਤੀ ਹੋਰ ਵਧਦੀ ਜਾਵੇਗੀ। ਭਾਵੇਂ ਇਤਿਹਾਸ 'ਚ ਇਹ ਸਾਖੀ ਗੁਰੂ ਦੇ ਪੈਰ ਦਾ ਪਾਕਾ ਹਟਾਉਣ ਦੀ ਲਿਖੀ ਹੈ, ਪਰ ਇਹ ਗੱਲ ਮੰਨਣ ਯੋਗ ਨਹੀਂ। ਜਿਸ ਗੁਰੂ ਦੀ ਦ੍ਰਿਸ਼ਟੀ ਨਾਲ ਸੰਸਾਰ ਅਰੋਗ ਹੋ ਰਿਹਾ ਹੈ ਉਹ ਗੁਰੂ ਰੋਗੀ ਕਿਵੇਂ ਹੋ ਸਕਦਾ ਹੈ ਅਤੇ ਫਿਰ ਗੁਰਬਾਣੀ ਦਾ ਇਹ ਸਿਧਾਂਤ ਕਿਧਰ ਜਾਵੇਗਾ।

*ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥ ੧॥ ਰਹਾਉ॥*

(ਰਾਗ ਭੈਰਉ ਮਹਲਾ ੫, ਅੰਗ ੧੧੪੦)

ਇਸੇ ਤਰ੍ਹਾਂ ਅੱਠਵਾਂ ਨੌਵਾਂ ਸਾਲ ਬਤੀਤ ਹੋ ਗਏ ਤੇ ਹਰ ਸਾਲ ਸਤਿਗੁਰੂ ਜੀ ਬਖ਼ਸ਼ਿਸ਼ ਦਾ ਸਿਰੋਪਾ ਦਿੰਦੇ ਰਹੇ। ਇਸੇ ਤਰ੍ਹਾਂ ਦਸਵਾਂ ਸਾਲ ਸਮਾਪਤ ਹੋਇਆ ਤਾਂ ਦਸਵਾਂ ਰੁਮਾਲ ਸਤਿਗੁਰੂ ਜੀ ਨੇ ਦੇ ਦਿੱਤਾ ਤੇ ਗਿਆਰਵਾਂ ਸਾਲ ਫਟੇ ਪੁਰਾਣੇ ਵਸਤਰਾਂ ਦੇ ਵਿਚ ਹੀ ਬਤੀਤ ਹੋਇਆ। ਸਾਰੀਆਂ ਵਾਸ਼ਨਾਵਾਂ ਮੁੱਕ ਗਈਆਂ। ਨਾ ਕਿਸੇ ਨੂੰ ਕੁਝ ਕਹਿੰਦੇ ਹਨ ਤੇ ਨਾ ਹੀ ਕੁਝ ਸੁਣਦੇ ਹਨ। ਹੁਣ ਬਾਰ੍ਹਵਾਂ ਸਾਲ ਸ਼ੁਰੂ ਹੋਇਆ। ਜਦੋਂ ਇਹ ਮਹਾਨ ਕਰੜੀ ਘਾਲਣਾ -

*ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥*
*ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ।*

(ਸਲੋਕ ਮ: ੪, ਅੰਗ ੧੪੨੨)

ਚਿੱਟੇ ਕੇਸ ਦੁੱਧ ਵਰਗੇ ਹਨ। ਗਰਮੀ ਸਰਦੀ ਦੀ ਕਦੇ ਪਰਵਾਹ ਨਹੀਂ ਕਰਦੇ। ਐਸੀ ਤਤੀਕਸ਼ਾ ਬਿਰਤੀ ਹੋ ਗਈ, ਪਰ ਫੇਰ ਵੀ ਗੁਰੂ ਸਾਹਿਬ ਨੇ ਬਾਰ੍ਹਵੇਂ ਸਾਲ ਤੱਕ ਕਦੇ ਰੁੱਖ ਨਹੀਂ ਕੀਤਾ। ਜਿਹੜੇ ਹੋਰ ਸਿੱਖ ਹਨ ਉਹ ਇਉਂ ਗੱਲਾਂ ਕਰਦੇ ਹਨ- ਇਸ ਵਿਚਾਰੇ ਬਜ਼ੁਰਗਾਂ ਨੂੰ ਘਰੋਂ ਕੱਢ ਦਿੱਤਾ ਜਾਂ ਫਿਰ ਇਹਦੇ ਘਰ 'ਚ ਗ਼ਰੀਬੀ ਸੀ। ਗੁਰੂ ਨਿਆਸਰਿਆਂ ਦਾ ਆਸਰਾ ਹੈ, ਇਹ ਜਾਣ ਕੇ ਗੁਰੂ ਘਰ ਆ ਗਿਆ। ਇਹਨੂੰ ਹੋਰ ਕੋਈ ਟਿਕਾਣਾ ਨਹੀਂ ਮਿਲਿਆ। ਇਸ ਲਈ ਗੁਰੂ ਦੇ ਆਸਰੇ ਲੱਗਿਆ ਹੈ। ਸਾਰੇ ਸਿੱਖਾਂ ਤੋਂ ਵਿਚਾਰਾ ਇਸ ਕਰਕੇ ਡਰਦਾ ਰਹਿੰਦਾ ਹੈ ਕਿ ਕਿਤੇ ਗੁਰੂ ਸਾਹਿਬ ਨੂੰ ਕਹਿ ਕੇ ਮੈਨੂੰ ਕਢਵਾ ਨਾ ਦੇਣ।

*ਸਭ ਕੋ ਕਹਯੋ ਕਰੈ ਉਰ ਡਰਪਤਿ ਨਹੀਂ ਨਿਕਾਸ ਦੇਹਿਂ ਇਸ ਥਾਇ।*

(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਅੰਸੂ ੧੬)

ਸਿੱਖਾਂ ਤੇ ਨਿੰਦਕਾਂ ਦੀਆਂ ਗੱਲਾਂ ਸੁਣਕੇ ਕਦੀ ਸੋਗ ਨਹੀਂ ਸਨ ਕਰਦੇ। ਹੁਣ ਬਾਰ੍ਹਵੇਂ ਸਾਲ ਪਰਖ ਦੀ ਘੜੀ ਨੇੜੇ ਆ ਗਈ। ਰਾਤਾਂ ਤਾਂ ਪਹਿਲਾਂ ਭਾਵੇਂ ਬਾਰ੍ਹਾਂ ਸਾਲ ਵਿਚ ਵੀ ਅਨੇਕਾਂ ਆਈਆਂ ਹੋਣਗੀਆਂ ਪਰ ਅਜਿਹੀ ਕਰੜੀ ਰਾਤ ਪਹਿਲੀ ਵਾਰ ਆਈ। ਵਰਖਾ ਵਾਲੀਆਂ, ਹਨੇਰੀ ਵਾਲੀਆਂ ਰਾਤਾਂ ਤਾਂ ਪਹਿਲਾਂ ਵੀ ਆਈਆਂ, ਪਰ ਅੱਜ ਤਾਂ ਮਾਨੋ ਇਮਤਿਹਾਨ ਲੈਣ ਵਿਚ ਮੌਸਮ ਵੀ ਗੁਰੂ ਅੰਗਦ ਸਾਹਿਬ ਦੇ ਅਨੁਸਾਰੀ ਹੋ ਕੇ ਸੇਵਕ ਦੀ ਪਰੀਖਸ਼ਾ ਲੈ ਰਿਹਾ ਹੈ। ਬਾਰਾਂ ਸਾਲਾਂ ਵਿਚ ਚਲਿਆ ਆ ਰਿਹਾ ਨਿਯਮ ਜਿਸ 'ਚ ਕਦੇ ਕੋਈ ਗ਼ੈਰ ਹਾਜ਼ਰੀ ਨਹੀਂ ਹੈ। ਅੱਜ ਰਾਤ ਨੂੰ ਅਜਿਹਾ ਝਖੜ ਝੁੱਲਿਆ ਕਿ ਵੱਡੇ-ਵੱਡੇ ਦਰੱਖ਼ਤ ਉਸ ਝਖੜ ਨੇ ਜੜ੍ਹਾਂ ਤੋਂ ਪੁੱਟ ਦਿੱਤੇ। ਬੱਦਲਾਂ ਤੋਂ ਵਰਦੇ ਪਾਣੀ ਨੇ ਧਰਤੀ ਵਿਚ ਚਿੱਕੜ ਪੈਦਾ ਕਰ ਦਿੱਤਾ। ਅਜਿਹੇ ਮੌਸਮ ਨੂੰ ਧੁਰ ਕੀ ਬਾਣੀ ਵਿਚ ਇਉਂ ਵਰਣਨ ਕੀਤਾ ਹੈ :

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥ ੧੪॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥ ੧੫॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥ ੧੬॥*
*ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥ ੧੭॥*
*ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥ ੧੮॥*

(ਰਾਗ ਸੂਹੀ ਮ: ੪, ਅੰਗ ੭੫੭)

ਹੁਣ ਅੱਜ ਇਹ ਕਾਲੀ ਬੋਲੀ ਰਾਤ ਗੁਰੂ ਦੇ ਸਿੱਖ ਨੂੰ ਪਰਖਣ ਲਈ ਵੰਗਾਰ ਰਹੀ ਹੈ ਕਿ ਆ ਸਿੱਖਾ ਅੱਜ ਮੈਂ ਤੇਰੀ ਸਿੱਖੀ ਪਰਖਣੀ ਹੈ, ਤੇਰਾ ਸਿਦਕ ਪਰਖਣਾ ਹੈ। ਕੀ ਆਪਣੀ ਬਿਰਧ ਅਵਸਥਾ ਦਾ ਖ਼ਿਆਲ ਰੱਖਦਿਆਂ ਇਸ ਮੌਸਮ ਦਾ ਮੁਕਾਬਲਾ ਕਰੇਂਗਾ ?

ਪਰ ਬਾਬਾ ਅਮਰਦਾਸ ਜੀ ਜਿਨ੍ਹਾਂ ਨੇ ਸਰੀਰ ਤਾਂ ਆਪਣਾ ਮੰਨਿਆ ਹੀ ਨਹੀਂ, ਉਹ ਗੁਰੂ ਨੂੰ ਦੇ ਦਿੱਤਾ ਹੈ। ਇਸ

ਲਈ ਉਹਦੀ ਸੰਭਾਲਣਾ ਤੇ ਉਹਦੀ ਮਮਤਾ 'ਚ ਆ ਕੇ ਨਿਯਮ ਕਦੇ ਵੀ ਤਿਆਗਦੇ ਨਹੀਂ ਸਨ। ਇਸ ਕਾਲੀ ਬੋਲੀ ਰਾਤ ਨੂੰ ਤੱਕ ਕੇ ਵੀ ਸਿਦਕ ਤੋਂ ਨਹੀਂ ਡੋਲੇ। ਡੇਢ ਪਹਿਰ ਰਾਤ ਰਹਿੰਦੀ ਬਿਆਸਾ 'ਤੇ ਪਹੁੰਚੇ। ਭਾਵੇਂ ਸਰੀਰ ਇਤਨਾ ਕਮਜ਼ੋਰ ਹੋ ਗਿਆ ਸੀ। ਕਈ ਵਰ੍ਹਿਆਂ ਤੋਂ ਲੱਕ ਤੋਂ ਉਪਰ ਪਾਣੀ ਵਿਚ ਗਾਗਰ ਚੁੱਕਣ ਦੀ ਸਹਾਇਤਾ ਲੈਂਦੇ, ਫਿਰ ਰਸਤੇ ਵਿਚ ਜਿੱਥੇ ਅੱਜ ਕੱਲ ਦਮਦਮਾ ਸਾਹਿਬ ਬਣਿਆ ਹੈ, ਉਸ ਥਾਂ 'ਤੇ ਉਸ ਪਾਵਨ ਬ੍ਰਿਛ ਦੀ ਅਰਾਮ ਲੈਣ ਵਿਚ ਸਹਾਇਤਾ ਲੈਂਦੇ, ਜਿਸਦੇ ਅੱਜ ਕੱਲ ਸੰਗਤਾਂ ਜਾ ਕੇ ਦਰਸ਼ਨ ਵੀ ਕਰਦੀਆਂ ਹਨ ਤੇ ਮੱਥਾ ਵੀ ਟੇਕਦੀਆਂ ਹਨ। ਉਸ ਦਮਦਮੇ ਅਸਥਾਨ ਤੋਂ ਥੋੜ੍ਹਾ ਅਰਾਮ ਲੈ ਕੇ ਸ੍ਰੀ ਅਮਰਦਾਸ ਜੀ ਸੰਭਲ-ਸੰਭਲ ਕੇ ਪੈਰ ਰਖਦੇ ਹਨ ਕਿ ਕਿਤੇ ਸਿਰ ਤੋਂ ਪਾਣੀ ਦੀ ਗਾਗਰ ਨਾ ਡਿੱਗ ਪਏ। ਗੁਰੂ ਦੇ ਇਸ਼ਨਾਨ ਦਾ ਸਮਾਂ ਨਾ ਕਿਤੇ ਖੁੰਝ ਜਾਵੇ। ਇਸ ਚਿੰਤਾ ਦੇ ਵਿਚ ਹਨ। ਧਰਮਸਾਲ ਦੇ ਰਾਹ ਵਿਚ ਇਕ ਜੁਲਾਹੇ ਦਾ ਘਰ ਸੀ ਤੇ ਉਥੇ ਕੁਝ ਥੋੜ੍ਹਾ ਜਿਹਾ ਪਾਣੀ ਡੁੱਲ ਕੇ ਚਿੱਕੜ ਹੋਇਆ ਸੀ। ਉਪਰੋਂ ਬਰਸਾਤ ਹੋ ਰਹੀ ਸੀ। ਇਸ ਲਈ ਹਨੇਰੇ ਵਿਚ ਨਿਰਨਾ ਨਹੀਂ ਹੋ ਪਾ ਰਿਹਾ ਸੀ ਕਿ ਰਾਹ ਕਿੱਥੇ ਹੈ। ਇਕ ਕਰੀਰ ਦਾ ਕਿੱਲਾ ਧਰਤੀ ਦੇ ਵਿਚ ਜੁਲਾਹੇ ਨੇ ਗੱਡਿਆ ਸੀ ਜਿਹਦੇ ਸਹਾਰੇ ਉਹ ਬਸਤਰ ਬੁਣਦਾ ਸੀ। ਹੇਠਾਂ ਉਹਦੇ ਨਾਲ ਕੁਬਲ ਹੈ ਭਾਵ ਧਰਤੀ 'ਚ ਟੋਇਆ ਪੁੱਟਿਆ ਹੈ, ਜਿਥੇ ਬੈਠ ਕੇ ਜੁਲਾਹਾ ਖੱਡੀ ਬੁਣਦਾ ਸੀ। ਜਦੋਂ ਸ੍ਰੀ ਅਮਰਦਾਸ ਜੀ ਆਏ, ਪੈਰ ਦੀ ਠੋਕਰ ਕਿੱਲੇ ਨਾਲ ਲੱਗੀ। ਜੁਲਾਹੇ ਦੀ ਕੁੱਬਲ ਵਿਚ ਡਿੱਗ ਪਏ। ਸਿਰ ਤੋਂ ਗਾਗਰ ਨੂੰ ਬਚਾਉਣ ਵਾਸਤੇ ਕਿ ਪਾਣੀ ਨਾ ਡੁੱਲ ਜਾਏ, ਸਰੀਰ ਦਾ ਬਲ ਲਾਇਆ ਤੇ ਹੌਲੀ-ਹੌਲੀ ਸਰੀਰ ਨੂੰ ਸੰਭਾਲਿਆ ਅਤੇ ਸਰੀਰ ਨੂੰ ਕੋਸਦੇ ਹਨ ਕਿ ਭਲਿਆ ਅਜੇ ਤਾਂ ਮਾਲਕ ਦੀ ਮਿਹਰ ਨਹੀਂ ਹੋਈ ਤੂੰ ਪਹਿਲਾਂ ਹੀ ਸਾਥ ਛੱਡ ਚੱਲਿਆ ਹੈਂ। ਉਪਰ ਆਪਣੇ ਘਰ ਵਿਚ ਜੁਲਾਹੀ ਅਤੇ ਜੁਲਾਹਾ ਸਰਦੀ ਵਿਚ ਰਜ਼ਾਈ ਤਲਾਈ ਲੈ ਕੇ ਜਿੱਥੇ ਬਾਕੀ ਦੀ ਦੁਨੀਆਂ ਸੁੱਖ ਆਰਾਮ ਵਿਚ ਪਈ ਹੈ, ਉਥੇ ਜੁਲਾਹਾ ਅਤੇ ਜੁਲਾਹੀ ਆਪਣੇ ਘਰ ਸੁੱਖ ਆਰਾਮ ਵਿਚ ਪਏ ਸਨ। ਡਿੱਗਣ ਦਾ ਖੜਕਾ ਸੁਣਕੇ ਅਚੰਭੇ ਨਾਲ ਕਹਿੰਦੇ ਹਨ ਕਿ ਕੌਣ ਹੈ ਬਾਹਰ? ਭਾਈ ਕੌਣ ਡਿੱਗਿਆ ਹੈ ? ਸ਼ਾਇਦ ਕੋਈ ਚੋਰ ਹੀ ਹੋਵੇ। ਤਾਂ ਅੱਗੋਂ ਜੁਲਾਹੀ ਨੇ ਕਿਹਾ ਕਿ ਚੋਰ ਨੇ ਆਪਣੇ ਘਰ ਤੋਂ ਕੀ ਲੈਣ ਆਉਣਾ ਹੈ। ਜਿਸ ਘਰ ਵਿਚ ਰਹਿਣ ਵਾਲਿਆਂ ਨੂੰ ਦਿਨੇ ਵੀ ਕੁਝ ਨਹੀਂ ਲੱਭਦਾ ਤਾਂ ਰਾਤ ਨੂੰ ਚੋਰ ਨੂੰ ਇੱਥੇ ਕੀ ਲੱਭਣਾ ਹੈ। ਥੋੜ੍ਹੀ ਜਿਹੀ ਖਿੜਕੀ ਖੋਲ੍ਹੀ। ਉਪਰੋਂ ਬਿਜਲੀ ਚਮਕੀ ਦੇਖ ਕੇ ਜੁਲਾਹੀ ਕਹਿਣ ਲੱਗੀ ਲੈ, ਜਿਸ ਨੂੰ ਚੋਰ ਕਹਿੰਦਾ ਸੀ, ਉਹ ਤਾਂ ਅਮਰੂ ਨਥਾਵਾਂ ਹੈ। ਕੁੜਮਾਂ ਦਾ ਪਾਣੀ ਭਰਦਾ ਫਿਰਦਾ ਹੈ। ਇਸ ਨੂੰ ਨਾ ਦਿਨੇ ਟੇਕ ਤੇ ਨਾ ਹੀ ਰਾਤ ਨੂੰ ਟੇਕ ਹੈ। ਘਰ ਬਾਰ ਦੀ ਲਾਜ ਛੱਡ ਕੇ ਤੁਰਿਆ ਫਿਰਦਾ ਹੈ। ਇਹ ਸੁਣਕੇ ਬਾਬਾ ਅਮਰਦਾਸ ਜੀ ਬੋਲੇ, "ਕਮਲੀਏ ਮੈਂ ਨਿਥਾਵਾਂ ਉਦੋਂ ਸੀ ਜਦੋਂ ਮੈਨੂੰ ਗੁਰੂ ਨਹੀਂ ਸੀ ਮਿਲਿਆ। ਹੁਣ ਤਾਂ ਮੈਂ ਥਾਂ ਵਾਲਾ ਹਾਂ। ਮੇਰਾ ਥਾਂ ਗੁਰੂ ਦਰ ਹੈ" :

*ਸੁਨਿ ਬੋਲੇ ਸ੍ਰੀ ਅਮਰ ਜੀ, ਮੈ ਨਹੀ ਨਿਥਾਵਾ।*
*ਸੇਵਯੋ ਸਤਿਗੁਰ ਸਭਿ ਬਡੋ, ਸ਼ੁਭ ਸੁਭਤਿ ਸਭਾਵਾ।*
*ਤੂੰ ਕਮਲੀ ਹੁਇ ਕਹਿਤ ਹੈ, ਬੁਧਿ ਰਿਦੈ ਨ ਕੋਈ।*
*ਨਹੀ ਮਹਾਤਮ ਕੋ ਲਖਯੋ ਦਾਤਾ ਜਗ ਜੋਈ।*

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧, ਅੰਸੂ ੧)

ਇਸੇ ਸਾਖੀ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਦੇ ਵਿਚ ਲਿਖਦੇ ਹਨ ਕਿ ਜਦੋਂ ਅਜਿਹੀ ਭਿਆਨਕ ਅੰਧੇਰੀ ਰਾਤ ਵਿਚ ਬਾਬਾ ਅਮਰਦਾਸ ਜੀ ਪਾਣੀ ਲੈਣ ਤੁਰੇ। ਜੰਗਲ ਵਿਚ ਸ਼ੇਰ ਬੁੱਕਦੇ ਸੁਣਦੇ ਹਨ। ਸੱਪ, ਅਠੂਹੇ, ਆਪਣੀ ਅਵਾਜ਼ ਦਿੰਦੇ ਸਨ। ਨਾ ਪੱਤਣ ਰਿਹਾ ਨਾ ਪਾਤਣੀ। ਪਾਣੀ ਦਰਿਆ ਦੇ ਚੜ੍ਹੇ ਹੋਏ ਸਨ। ਜਾਨ ਹੀਲ ਕੇ ਬਾਬਾ ਅਮਰਦਾਸ ਜੀ ਦਰਿਆ ਵਿਚ ਵੜ ਗਏ। ਪਾਣੀ ਇੰਨਾ ਤੇਜ਼ ਚਲ ਰਿਹਾ ਸੀ ਕਿ ਪੈਰ ਚੁੱਕਦਾ ਜਾ ਰਿਹਾ ਸੀ। ਉਸੇ ਵੇਲੇ ਗੁਰੂ ਪ੍ਰਮੇਸ਼ਰ ਸਹਾਇਤਾ 'ਤੇ ਆ ਗਿਆ। ਅੰਤਰਜਾਮੀ ਸਤਿਗੁਰੂ ਨੇ ਇਕ ਘੜੀ ਲਈ ਦਰਿਆ ਨੂੰ ਖੜਾ ਕਰ ਦਿੱਤਾ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਅਮਰ ਦੇਵ ਕੇ ਸਿਦਕ ਕੋ ਸਿਖ ਅੰਤਰਜਾਮੀ।
ਖੜਾ ਕਰਿਓ ਦਰਿਆਓ ਕੋ ਇਕ ਘਟ ਕਾਖਾਮੀ।

(ਪੰਥ ਪ੍ਰਕਾਸ਼ ਪੰਨਾ ੮੬, ਪੋਥੀ ਭਾਸ਼ਾ ਵਿਭਾਗ)

ਬਾਕੀ ਜੁਲਾਹੇ-ਜੁਲਾਹੀ ਵਾਲੀ ਸਾਖੀ ਗਿਆਨੀ ਗਿਆਨ ਸਿੰਘ ਵੀ ਉਸੇ ਤਰ੍ਹਾਂ ਕਹਿੰਦੇ ਹਨ ਜਿਸ ਤਰ੍ਹਾਂ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ। ਇਉਂ ਗਾਗਰ ਲੈ ਕੇ ਜਦੋਂ ਗੁਰੂ ਸਥਾਨ ਪਹੁੰਚੇ ਉਸ ਸਮੇਂ ਆਪਣੇ ਸੇਵਕ ਦੀ ਉਡੀਕ ਵਿਚ ਗੁਰੂ ਜੀ ਇਸ਼ਨਾਨ ਕਰਨ ਲਈ ਚੌਂਕੀ ਉੱਤੇ ਖੜੇ ਸਨ। ਆਪਣੇ ਸੇਵਕ ਵਿਚ ਅਤਿਅੰਤ ਧੀਰਜਤਾ ਦੇਖੀ। ਜਦੋਂ ਨੇੜੇ ਆ ਗਏ ਸੇਵਾ ਵਿਚ ਲੱਗੇ। ਚਰਨ ਧੋਕੇ ਇਸ਼ਨਾਨ ਕਰਵਾਇਆ। ਉਧਰ ਜਦੋਂ ਸੁਭਾਵਕ ਹੀ ਜੁਲਾਹੀ ਨੂੰ ਕਮਲੀ ਨਿਕਲ ਗਿਆ ਤਾਂ ਉਹ ਬਚਨ ਸਤ ਹੋ ਗਿਆ। ਜੁਲਾਹੀ ਅੱਗੋਂ ਬਿਅਰਥ ਬਚਨ ਬੋਲੀ ਜਾ ਰਹੀ ਹੈ। ਬਾਹਰ ਨੂੰ ਦੌੜਦੀ ਹੈ। ਜੁਲਾਹੇ ਨੇ ਬੰਨ੍ਹ ਕੇ ਰੱਖੀ ਹੈ। ਜਦੋਂ ਦਿਨ ਚੜ੍ਹ ਆਇਆ ਤਾਂ ਅੱਜ ਬਾਰ੍ਹਾਂ ਸਾਲ ਬਾਅਦ ਆਪਣੇ ਸੇਵਕ ਦੀ ਖ਼ਬਰ ਸਾਰ ਪੁੱਛਣ ਲੱਗੇ। ਬਾਬਾ ਅਮਰਦਾਸ ਜੀ ਨੂੰ ਆਪਣੇ ਪਾਸ ਬੁਲਾਇਆ। ਉਨ੍ਹਾਂ ਨੇ ਹੱਥ ਜੋੜੇ ਆ ਕੇ ਨਮਸ਼ਕਾਰ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਰਾਤ ਵਾਲਾ ਵਰਤਾਂਤ ਕਹੁ। ਪੁਰਖਾ ਕਿਸ ਤਰ੍ਹਾਂ ਹੋਇਆ ? ਰਾਤ ਨੂੰ ਕੋਈ ਤੈਨੂੰ ਕਿਸ ਤਰ੍ਹਾਂ ਬੋਲਿਆ ਸੀ ? ਅੱਗੋਂ ਬਾਬਾ ਅਮਰਦਾਸ ਜੀ ਨੇ ਹੱਥ ਜੋੜ ਕੇ ਕਿਹਾ ਮਹਾਰਾਜ ਦੱਸਣਾ ਉਸ ਨੂੰ ਹੁੰਦਾ ਹੈ ਜੋ ਜਾਣਦਾ ਨਾ ਹੋਵੇ। ਆਪ ਤਾਂ ਅੰਤਰਜਾਮੀ ਹੋ। ਇਤਨੇ ਨੂੰ ਜੁਲਾਹਾ ਭੁੱਲ ਬਖ਼ਸ਼ਾਉਣ ਲਈ ਉਸ ਕਮਲੀ ਜੁਲਾਹੀ ਨੂੰ ਲੈ ਕੇ ਗੁਰੂ ਸ਼ਰਨ ਵਿਚ ਹਾਜ਼ਰ ਹੋਇਆ। ਮਹਾਰਾਜ ਨੇ ਪੁੱਛਿਆ ਕਿ ਸੱਚ ਕਹੋ ਰਾਤ ਕੀ ਵਿਰਤਾਂਤ ਹੋਇਆ ? ਜੇ ਝੂਠ ਬੋਲੋਗੇ ਤਾਂ ਲੋਕ ਪ੍ਰਲੋਕ ਵਿਚ ਦੁੱਖ ਪਾਉਗੇ :

ਸ੍ਰੀ ਅੰਗਦ ਬੁਝਯੋ ਤਬੈ 'ਸਚ ਕਹੁ ਹਮ ਪਾਹੀ।
ਕਿਸ ਬ੍ਰਿਤਾਂਤ ਕਿਸ ਬਿਧਿ ਭਯੋ, ਸਭਿ ਦੇਹੁ ਸੁਨਾਈ।
ਦੀਨ ਦੁਨੀ ਦੁਖ ਪਾਇ ਹੈ, ਜੇ ਰਾਖਿ ਦੁਹਾਈ।

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧, ਅੰਸ ੭)

ਇਹ ਸੁਣਕੇ ਜੁਲਾਹੇ ਨੇ ਸਾਰੀ ਵਾਰਤਾ ਕਹਿ ਸੁਣਾਈ ਕਿ ਮਹਾਰਾਜ ਮੈਂ ਕਿਹਾ ਕੋਈ ਚੋਰ ਹੈ। ਮੇਰੀ ਘਰਵਾਲੀ ਨੇ ਤੁਹਾਡੇ ਸੇਵਕ ਨੂੰ ਨਿਰਾਦਰ ਦੇ ਸ਼ਬਦ ਕਹੇ। ਇਸ ਨੇ ਕਿਹਾ ਕਿ ਅਮਰੂ ਨਿਥਾਵਾਂ ਕੁੜਮਾਂ ਦਾ ਪਾਣੀ ਭਰਦਾ ਫਿਰ ਰਿਹਾ ਹੈ। ਮਹਾਰਾਜ ਜਦੋਂ ਬੰਦੇ ਦੀ ਬੁੱਧ ਭਰਿਸ਼ਟ ਹੋ ਜਾਂਦੀ ਹੈ ਤਾਂ ਕੋਈ ਮਾੜਾ ਕਰਮ ਜਾਗਦਾ ਹੈ। ਇਹ ਕਹਿ ਕੇ ਜੁਲਾਹੀ ਨੂੰ ਚਰਨਾਂ 'ਤੇ ਪਾਇਆ। ਸਤਿਗੁਰੂ ਜੀ ਦੀ ਦ੍ਰਿਸ਼ਟੀ ਦੇ ਨਾਲ ਉਸਦਾ ਕਮਲ ਠੀਕ ਹੋ ਗਿਆ ਤੇ ਫੇਰ ਬਾਬਾ ਅਮਰਦਾਸ ਜੀ ਨੂੰ ਖ਼ੁਸ਼ੀ ਵਰਤਾਉਣ ਲੱਗੇ। ਬਾਬਾ ਅਮਰਦਾਸ ਜੀ ਚਰਨੀਂ ਪਏ। ਮਹਾਰਾਜ ਮੈਨੂੰ ਵੀ ਬਖ਼ਸ਼ ਦੇਣਾ। ਜਦੋਂ ਆਪ ਜੀ ਦੀ ਸੇਵਾ ਨੂੰ ਤਰਕ ਕੀਤੀ। ਮੇਰੇ ਕੋਲੋਂ ਆਪ ਜੀ ਦਾ ਅਪਮਾਨ ਸਹਿਨ ਨਾ ਹੋਇਆ। ਆਪ ਜੀ ਨੇ ਮੇਰੇ 'ਤੇ ਖ਼ੁਸ਼ੀ ਰਖਣੀ। ਸਤਿਗੁਰੂ ਜੀ ਦਾ ਹਿਰਦਾ ਸਮੁੰਦਰ ਦੀ ਤਰ੍ਹਾਂ ਉਛਲਿਆ। ਪਤਾ ਨਹੀਂ ਕਿਤਨੇ ਕੁ ਬਖ਼ਸ਼ਿਸ਼ ਦੇ ਹੀਰੇ ਮੋਤੀ ਆਪਣੇ ਸੇਵਕ ਦੀ ਝੋਲੀ ਭਰਨ ਵਾਸਤੇ ਇਕੋ ਹੀ ਖ਼ੁਸ਼ੀ ਰੂਪ ਛੱਲ ਵਿਚ ਵਰ ਦੇਣ ਲੱਗੇ ਅਤੇ ਨਾਲ ਕਿਹਾ ਪੁਰਖਾਂ ਸਾਲ ਬਾਰ੍ਹਾਂ ਬੀਤ ਗਏ। ਇਤਨੇ ਲੰਮੇ ਸਮੇਂ ਵਿਚ ਅਡੋਲ ਰਹਿ ਕੇ ਸੇਵਾ ਕੀਤੀ ਹੈ। ਅੱਜ ਤੇਰੀ ਘਾਲਣਾ ਗੁਰੂ ਨਾਨਕ ਨੂੰ ਮਨਜ਼ੂਰ ਹੋ ਗਈ। ਦੁਨੀਆਂ ਤਾਂ ਇਸ ਕਾਲੀ-ਬੋਲੀ ਰਾਤ ਦੀ ਗੱਲ ਕਰੇਗੀ, ਜਿਸ ਰਾਤ ਨੂੰ ਪਾਣੀ ਭਰ ਕੇ ਲਿਆਇਆ ਹੈਂ ; ਪਰ ਮੈਂ ਦੇਖ ਰਿਹਾ ਹਾਂ ਕਿ ਅਵਿੱਦਿਆ ਦੀ ਕਾਲੀ-ਬੋਲੀ ਰਾਤ ਵਿਚ ਜਿੱਥੇ ਕਾਮ-ਕ੍ਰੋਧ ਆਦਿਕ ਵਿਕਾਰ ਸੱਪ ਠੂਹੇ ਆਪਣੀਆਂ ਅਵਾਜ਼ਾਂ ਦੇ ਰਹੇ ਹਨ, ਸੰਸਾਰ ਨੂੰ ਡੰਗ ਰਹੇ ਹਨ, ਘੋਰ ਸੰਸਾਰ ਵਿਚ ਇਹ ਜ਼ਹਿਰ ਦਿਨੋ-ਦਿਨ ਫੈਲ ਰਹੀ ਹੈ। ਅਹੰਕਾਰ ਦਾ ਸ਼ੇਰ ਗੱਜ ਰਿਹਾ ਹੈ, ਪਰ ਤੂੰ ਇਸ ਹਨੇਰੀ ਰਾਤ ਵਿਚ ਨਿਰਭੈ ਹੋ ਕੇ ਵਿਚਰਿਆ ਹੈਂ। ਪੁਰਖਾ, ਲੋਕਾਂ ਦੀ ਅੱਖ ਤਾਂ ਕੇਵਲ ਤੇਰੇ ਸਿਰ ਦੀ ਗਾਗਰ 'ਤੇ ਹੋਵੇਗੀ ਕਿ ਗੁਰੂ ਦੇ ਸਿੱਖ ਨੇ ਗੁਰੂ ਦੇ ਲਈ ਲਿਆਂਦਾ ਜਲ ਗੁਰੂ ਦਾ ਜਾਣ ਕੇ ਇਤਨੀ ਸੰਭਾਲ ਕੀਤੀ ਕਿ ਡਿਗ ਕੇ ਵੀ ਪਾਣੀ ਡਿੱਗਣ ਨਹੀਂ ਦਿੱਤਾ, ਪਰ ਪੁਰਖਾ, ਮੈਂ ਤੇਰੇ ਅੰਦਰ ਦੀ ਗਾਗਰ ਦੇਖ ਰਿਹਾ ਹਾਂ। ਤੇਰੇ ਅੰਤਸ਼ਕਰਨ ਦੀ ਗਾਗਰ

ਵਿਚੋਂ ਸ਼ਰਧਾ ਦਾ ਪਾਣੀ ਇਤਨਾ ਅਡੋਲ ਰਿਹਾ ਕਿ ਇਕ ਬੂੰਦ ਵੀ ਅੰਤਸ਼ਕਰਨ ਦੀ ਗਾਗਰ ਵਿਚੋਂ ਬਾਹਰ ਨਹੀਂ ਜਾਣ ਦਿੱਤੀ। ਇਹ ਕਹਿ ਕੇ ਸਿਰ ਤੋਂ ਬਾਰ੍ਹਾਂ ਪਟਕੇ ਖੋਲ੍ਹ ਦਿੱਤੇ ਅਤੇ ਬਾਰ੍ਹਾਂ ਹੀ ਵਰ ਦਿੱਤੇ, ਜਿਸ ਨੂੰ ਭਾਈ ਸੰਤੋਖ ਸਿੰਘ ਜੀ ਨੇ ਆਪਣੀ ਕਾਵਿ ਰਚਨਾ ਵਿਚ ਗੁੰਥਨ ਕੀਤਾ ਹੈ। ਵਰ ਦੇਣ ਲੱਗੇ ਗੁਰੂ ਅੰਗਦ ਦੇਵ ਜੀ ਨੇ ਜਿਹੜੇ ਸ਼ਬਦ ਤੋਂ ਸਿੱਖ ਦਾ ਨਿਰਾਦਰ ਹੋਇਆ ਸੀ, ਗੁਰੂ ਜੀ ਨੇ ਉਸ ਹੀ ਸ਼ਬਦ ਤੋਂ ਵਰ ਦੇਣੇ ਸ਼ੁਰੂ ਕੀਤੇ :

*ਤੁਮ ਹੋ ਨਿਥਾਵਨ ਥਾਨ॥ ਕਰਿ ਹੋ ਨਿਮਾਨਹਿਂ ਮਾਨ।*
*ਬਿਨ ਓਟ ਕੀ ਤੁਮ ਓਟ॥ ਨਿਧਰੇਨ ਕੀ ਧਿਰ ਕੋਟ।*
*ਬਿਨ ਜੋਰ ਕੇ ਤੁਮ ਜੋਰ॥ ਸਮ ਕੋ ਨ ਹੈ ਤੁਮ ਹੋਰ।*
*ਬਿਨ ਧੀਰ ਕੋ ਬਰ ਧੀਰਾ॥ ਸਭਿ ਪੀਰ ਕੋ ਬਡ ਪੀਰਾ।*
*ਤੁਮ ਹੋ ਸੁ ਗਈ ਬਹੋੜ॥ ਨਰ ਬੰਧ ਕੌ ਤਿਹ ਛੋੜ।*
*ਘੜ ਭੰਨਿਬੇ ਸਮਰੱਥ॥ ਜਗ ਜੀਵਕਾ ਤੁਮ ਹੱਥ।*

(ਸ੍ਰੀ ਗੁਰ ਪ੍ਰਤਾਪ ਸੂਰਜ, ਅੰਸੂ ੧੭)

ਇਉਂ ਬਾਰ੍ਹਾਂ ਵਰ ਦੇ ਕੇ ਆਪਣੇ ਗਲ ਨਾਲ ਲਾਇਆ। ਬਾਰ੍ਹਾਂ ਸਾਲ ਦਾ ਜਮਿਆ ਪਿਆ ਪਿਆਰ ਇਕੋ ਵਾਰ ਉਮੜ ਆਇਆ। ਸਤਿਗੁਰਾਂ ਨੇ ਕਿਹਾ ਪੁਰਖਾ, ਹੁਣ ਤੂੰ ਮੇਰਾ ਰੂਪ ਹੋ ਗਿਆ ਹੈਂ। ਜਿਵੇਂ ਨਦੀ ਗੰਗਾ ਨਾਲ ਮਿਲਕੇ ਗੰਗਾ ਹੋ ਜਾਂਦੀ ਹੈ, ਬੂੰਦ ਸਮੁੰਦਰ ਵਿਚ ਡਿੱਗਕੇ ਸਮੁੰਦਰ ਹੋ ਜਾਂਦੀ ਹੈ, ਇਸ ਤਰ੍ਹਾਂ ਮੇਰਾ ਰੂਪ ਹੋ ਗਿਆ ਹੈਂ।

*ਬਰ ਦੀਨ ਦ੍ਵਾਦਸ ਹੇਰ॥ ਸੁ ਪ੍ਰਸੰਨ ਹੋਇ ਬਡੇਰ।*
*ਗਰ ਸੰਗ ਲਾਵਨ ਕੀਨਿ॥ ਪੁਲਕਾਇ ਪ੍ਰੇਮ ਪ੍ਰਬੀਨ।*
*ਮਮ ਰੂਪ ਤੇ ਮਿਲਿ ਅੰਗ॥ ਸਲਿਤਾ ਮਿਲੇ ਜਿਮਿ ਗੰਗ।*
*ਜਿਮਿ ਬੂੰਦ ਸਿੰਧੁ ਮਝਾਰ॥ ਤਿਸ ਏਕ ਰੂਪ ਹਮਾਰ।*

(ਸ੍ਰੀ ਗੁਰੂ ਪ੍ਰਕਾਸ਼ ਸੂਰਜ, ਅੰਸੂ ੧੭)

ਹੁਣ ਬਾਕੀ ਦੇ ਸੰਸਾਰ ਦੇ ਕਾਰਜ ਤੇਰੇ ਸਰੂਪ ਵਿਚ ਬੈਠ ਕੇ ਕਰਾਂਗੇ। ਇਉਂ ਪ੍ਰਸੰਨ ਹੋ ਕੇ ਇਕ ਰੂਪ ਬਣਾਇਆ। ਇਉਂ ਬਾਰ੍ਹਾਂ ਸਾਲ ਦੀ ਸੇਵਾ ਨੂੰ ਸਫਲ ਕੀਤਾ।

*ਤੁਵ ਤਨ ਮਹਿਂ ਹੁਇ ਕਰਿ ਪਰਵੇਸ਼॥ ਕਰਨੇ ਹੈਂ ਜਗ ਕਾਜ ਬਿਸ਼ੇਸ਼।*
*ਇਮਿ ਪ੍ਰਸੰਨ ਇਕ ਰੂਪ ਬਨਾਯੋ॥ ਸਤਿਗੁਰ ਸੇਵ ਸਕਲ ਸਫਲਾਯੋ।*

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧, ਅੰਸੂ ੧੭)

ਫਿਰ ਇਹ ਕਹਿਕੇ ਸਿਰ ਉਪਰੋ ਬਾਰ੍ਹਾਂ ਸਾਲ ਦਾ ਮੰਡਾਸਾ ਖੁਲ੍ਹਵਾਇਆ, ਜੋ ਸੱਤ ਸੇਰ ਪੱਕੇ ਦਾ ਹੋਇਆ। ਇਹ ਵਾਰਤਾ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਦਿੱਤੀ ਹੈ :

*ਹੁਤੋ ਮੰਡਾਸਾ ਇਨ ਕੇ ਸਿਰ ਸੋਊ ਖੁਲਾਇਓ।*
*ਸਾਤ ਸੇਰ ਪਕੇ ਭਯੋ ਪਿਖ ਅਚਰਜ ਆਇਓ।*

(ਪੰਥ ਪ੍ਰਕਾਸ਼)

ਇਹੋ ਜਿਹੀਆਂ ਅਸੀਸਾਂ ਅਤੇ ਵਰ ਦੇ ਕੇ ਸਿੱਖਾਂ ਨੂੰ ਕਹਿ ਕੇ ਸੁੰਦਰ ਜਲ ਮੰਗਵਾਇਆ। ਬਾਰ੍ਹਾਂ ਸਾਲ ਤਾਂ ਸਿੱਖ ਗੁਰੂ

ਦੇ ਇਸ਼ਨਾਨ ਦਾ ਫ਼ਿਕਰ ਕਰਦਾ ਰਿਹਾ। ਅੱਜ ਗੁਰੂ ਸਿੱਖ ਦੇ ਇਸ਼ਨਾਨ ਦੀ ਚਿੰਤਾ ਕਰ ਰਿਹਾ ਹੈ। ਆਪਣੇ ਸਨਮੁਖ ਜਲ ਮੰਗਵਾਇਆ। ਇਸ਼ਨਾਨ ਕਰਵਾਇਆ। ਨਵੀਨ ਬਸਤਰ ਪਹਿਨਾਏ ਅਤੇ ਸਾਰੀਆਂ ਸੰਗਤਾਂ ਵਿਚ ਕਹਿ ਦਿੱਤਾ ਕਿ ਗੁਰੂ ਨਾਨਕ ਦੀ ਪਿਆਰੀ ਸੰਗਤੇ ! ਬਾਰ੍ਹਾਂ ਸਾਲ ਦੀ ਪਰਖਣਾ ਰੂਪ ਕਸਵੱਟੀ ਵਿਚ ਬਾਰ੍ਹਾਂ ਵੰਨੀ ਦੇ ਸੋਨੇ ਦੀ ਤਰ੍ਹਾਂ ਸ਼ੁੱਧ ਹੋ ਕੇ ਇਹ ਮੇਰਾ ਸੇਵਕ ਮੇਰਾ ਰੂਪ ਬਣਕੇ ਤੁਹਾਡੇ ਸਾਹਮਣੇ ਹੈ। ਹੁਣ ਤੀਸਰੇ ਥਾਂ 'ਤੇ ਗੁਰੂ ਜੋਤੀ ਇਸ ਦੀ ਦੇਹ ਵਿਚ ਜਗੇਗੀ :

*ਮੈਂ ਅਪਨੇ ਅਸਥਾਨ ਬਿਠਾਵੌਂ॥ ਗੁਰਤਾ ਗੱਦੀ ਦੇ ਹਰਖਾਵੌਂ।*
*ਸਭਿ ਸੰਗਤਿ ਕੌ ਦਯੋ ਸੁਨਾਇ॥ ਇਹੁ ਮੇਰੋ ਅਬ ਰੂਪ ਸੁਹਾਇ।*
*ਇਸ ਮਹਿ ਮੋ ਮਹਿ ਭੇਦ ਨ ਕੋਈ॥ ਅਹੈ ਏਕ ਕੀ ਦੇਹ ਜੁ ਦੋਈ।*
*ਬਿਦਤਿ ਭਏ ਗੁਰ ਸੰਗਤਿ ਮਾਂਹਿ॥ ਗੁਰ ਸ੍ਰੀ ਅਮਰ ਅਪਰ ਹੁਇ ਨਾਹਿ।*

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸਿ ੧, ਅੰਸੂ ੧੭)

ਅੱਜ ਬਾਰ੍ਹਾਂ ਸਾਲ ਬਾਅਦ ਗੁਰੂ ਸਾਹਿਬ ਨੇ ਆਪਣੇ ਸੇਵਕ ਨੂੰ ਪੁੱਛਿਆ ਕਿ ਪੁਰਖਾ, ਬੱਚੇ-ਬੱਚੀਆਂ ਕਿਤਨੇ ਹਨ? ਅੱਗੋਂ ਬਾਬਾ ਅਮਰਦਾਸ ਜੀ ਨੇ ਕਿਹਾ ਆਪ ਅੰਤਰਜਾਮੀ ਹੋ, ਘਟ-ਘਟ ਦੇ ਜਾਨਣਹਾਰ ਹੋ, ਫੇਰ ਵੀ ਮੇਰੀ ਰਸਨਾ ਤੋਂ ਪੁੱਛਣਾ ਹੈ ਤਾਂ ਤੁਹਾਡੀ ਕਿਰਪਾ ਨਾਲ ਦੋ ਪੁੱਤਰ ਮੋਹਨ ਅਤੇ ਮੋਹਰੀ ਅਤੇ ਦੋ ਪੁੱਤਰੀਆਂ ਬੀਬੀ ਦਾਨੀ ਅਤੇ ਭਾਨੀ ਹਨ। ਗੁਰੂ ਅੰਗਦ ਦੇਵ ਜੀ ਨੇ ਕਿਹਾ ਹੁਣ ਤੁਸੀਂ ਖਡੂਰ ਅਸਥਾਨ ਛੱਡ ਕੇ ਹੋਰ ਅਸਥਾਨ ਤੇ ਵਾਸਾ ਕਰੋ। ਜਦੋਂ ਸਾਨੂੰ ਗੁਰੂ ਨਾਨਕ ਦੇਵ ਨੇ ਨਿਵਾਜਿਆ ਸੀ ਤਾਂ ਕਰਤਾਰਪੁਰ ਛੋੜ ਕੇ ਖਡੂਰ ਆ ਗਏ। ਸ੍ਰੀ ਚੰਦ ਅਤੇ ਲੱਛਮੀ ਦਾਸ ਆਪਣੇ ਪਿਤਾ ਦੇ ਅਸਥਾਨ 'ਤੇ ਰਹੇ। ਇਸੇ ਤਰ੍ਹਾਂ ਜਿਵੇਂ ਵੱਡਿਆਂ ਦੀ ਚਾਲੀ ਹੈ ਇਸੇ ਤਰ੍ਹਾਂ ਤੁਸੀਂ ਹੋਰ ਥਾਂ 'ਤੇ ਰਹੋ ਅਤੇ ਦਾਤੂ ਅਤੇ ਦਾਸੂ ਇੱਥੇ ਰਹਿਣਗੇ। ਤੁਹਾਡੇ ਨਾਲ ਈਰਖਾ ਕਰਨਗੇ। ਇਹ ਕਹਿ ਕੇ ਰਾਤ ਬਤੀਤ ਕੀਤੀ। ਅਗਲੇ ਦਿਨ ਗੋਦਾ ਨਾਮੀ ਖੱਤਰੀ ਖਡੂਰ ਗੁਰੂ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋਇਆ। ਉਸਨੇ ਆ ਕੇ ਆਪਣੀ ਦੁੱਖ ਭਰੀ ਵਾਰਤਾ ਇਹ ਸੁਣਾਈ ਕਿ ਮਹਾਰਾਜ ਮੈਂ ਨਗਰ ਵਸਾਉਣਾ ਚਾਹੁੰਦਾ ਹਾਂ, ਪਰ ਭੂਤ-ਪ੍ਰੇਤ, ਜਿੰਨ ਆਦਿ ਵਸਣ ਨਹੀਂ ਦਿੰਦੇ। ਅਸੀਂ ਦਿਨੇ ਕੰਧਾਂ ਉਸਾਰਦੇ ਹਾਂ, ਭੂਤ-ਪ੍ਰੇਤ ਰਾਤ ਨੂੰ ਉਸ ਨੂੰ ਢਾਹ ਦਿੰਦੇ ਹਨ। ਮੇਰਾ ਪਿੰਡ ਉਜਾੜ ਪਿਆ ਹੈ। ਉਥੇ ਲੱਖਾਂ ਪ੍ਰੇਤਾਂ ਦੇ ਡੇਰੇ ਹੋ ਚੁੱਕੇ ਹਨ।

*ਮੇਰੋ ਗ੍ਰਾਮ ਉਜਾਰ ਪਰਯੋ ਹੈ। ਸਰਬ ਭੂਤਨੇ ਬਾਸ ਕਰਯੋ ਹੈ।*
*ਦੇਵ ਜਿੰਨ ਬਹੁਤ ਕੇਤਨਿ ਜਾਤੀ॥ ਤਹਾਂ ਕੀਨ ਬਾਸੋ ਉਤਪਾਤੀ।*
*ਕੇਤੇ ਲਾਖ ਪ੍ਰੇਤ ਕੋ ਡੇਰੇ॥ ਫਿਰਹਿ ਜਹਾਂ ਕਹਿ ਦੇਸ਼ ਘਨੇਰੇ।*
*ਕਰਹਿ ਸਥਿਤੀ ਗ੍ਰਾਮ ਮਮ ਆਇ। ਨਰ ਕੋਊ ਤਹਿ ਬਸਨ ਨ ਪਾਇ।*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧, ਅੰਸੂ ੧੮)

ਕਿਰਪਾ ਕਰਕੇ ਮੇਰਾ ਨਗਰ ਬਣਾਉਣਾ ਕਰੋ। ਜਿੰਨੀ ਜ਼ਮੀਨ ਨਗਰ ਬਣਾਉਣ ਵਾਸਤੇ ਚਾਹੀਦੀ ਹੈ ਉਤਨੀ ਮੈਂ ਦੇਣ ਲਈ ਤਿਆਰ ਹਾਂ। ਮਹਾਰਾਜ ਕਹਿੰਦੇ ਹਨ ਕਿ ਭੂਤਾਂ-ਪ੍ਰੇਤਾਂ ਦਾ ਡੇਰਾ ਕਿਤਨੇ ਚਿਰਾਂ ਤੋਂ ਹੈ। ਤਾਂ ਗੋਂਦਾ ਖ਼ਤਰੀ ਸੁਣਾਉਣ ਲੱਗਾ, ਮਹਾਰਾਜ ਜੀ ਸ਼ਰੀਕਾਂ ਵਿਚ ਝਗੜਾ ਹੋ ਗਿਆ ਸੀ। ਇਹ ਝਗੜਾ ਦਿੱਲੀ ਬਾਦਸ਼ਾਹ ਦੀ ਕਚਿਹਰੀ ਵਿਚ ਪਹੁੰਚਿਆ। ਬਾਦਸ਼ਾਹ ਨੇ ਨੇਮ ਧਰਮ ਚੁਕਾਏ। ਤਾਂ ਮੈਂ ਉਥੇ ਝੂਠਾ ਨੇਮ ਚੱਕ ਕੇ ਮੁਕੱਦਮਾ ਜਿੱਤ ਲਿਆ। ਇਹ ਜੋ ਮੇਰੇ ਕੋਲੋਂ ਅਧਰਮ ਦਾ ਕੰਮ ਹੋਇਆ ਇਸ ਕਰਕੇ ਇੱਥੇ ਭੂਤਾਂ ਪ੍ਰੇਤਾਂ ਦਾ ਵਾਸਾ ਹੋ ਗਿਆ। ਕਿਉਂਕਿ ਜਿੱਥੇ ਪਾਪ ਕਰਮ ਹੈ ਉਥ ਭੂਤਾਂ ਪ੍ਰੇਤਾਂ ਦਾ ਵਾਸਾ ਹੋ ਜਾਂਦਾ ਹੈ। ਹੌਲੀ-ਹੌਲੀ ਬਸਤੀ ਉਜਾੜ ਦਿੱਤੀ ਅਤੇ ਭੂਤ ਪ੍ਰੇਤ ਵਸਣ ਲੱਗ ਪਏ। ਇਹ ਮੈਨੂੰ ਪਾਪ ਦਾ ਫਲ ਮਿਲਿਆ। ਹੁਣ ਹੋਰ ਕੋਈ ਯਤਨ ਨਹੀਂ ਹੈ, ਆਪ ਜੀ ਦੀ ਸ਼ਰਨ ਹਾਂ। ਗੁਰੂ ਅੰਗਦ ਦੇਵ ਜੀ ਨੇ ਇਸ ਬਹਾਨੇ ਪੁੱਤਰਾਂ ਦੀ ਪਰਖਣਾ ਕੀਤੀ। ਇਹ ਅਧਿਕਾਰੀ ਦੀ ਵਸਤੂ ਹੈ, ਪੁੱਤਰ ਬਣੇ ਦੇ ਦਾਅਵੇ ਨਾਲ ਪ੍ਰਾਪਤ ਨਹੀਂ ਹੁੰਦੀ। ਸੇਵਕਾਂ ਚੋਂ ਵੀ ਜੋ

ਅਧਿਕਾਰੀ ਹੈ ਉਹੀ ਪ੍ਰਾਪਤ ਕਰ ਸਕਦਾ ਹੈ। ਜੇ ਅਧਿਕਾਰੀਪੁਣਾ ਪੁੱਤਰ ਵਿਚ ਹੋਵੇ ਤਾਂ ਪੁੱਤਰ ਵੀ ਪ੍ਰਾਪਤ ਕਰ ਸਕਦਾ ਹੈ। ਇਹ ਕਹਿ ਕੇ ਵੱਡੇ ਪੁੱਤਰ ਦੀ ਪਰਖਣਾ ਕੀਤੀ। ਬੇਟਾ ਦਾਸੂ ਇਹ ਗੋਂਦਾ ਗੁਰੂ ਸ਼ਰਨ ਆਇਆ ਹੈ, ਜਾ ਕੇ ਭੂਤਾਂ-ਪ੍ਰੇਤਾਂ ਨੂੰ ਕੱਢ ਕੇ ਇਸਦਾ ਨਗਰ ਵਸਾਉਣਾ ਕਰੋ। ਇਹ ਸੁਣ ਕੇ ਦਾਸੂ ਜੀ ਨੇ ਕੋਰਾ ਜਵਾਬ ਦੇ ਦਿੱਤਾ ਕਿ ਸਾਨੂੰ ਕਿਸੇ ਦੇ ਨਗਰ ਵਸਾਉਣ ਦੀ ਕੀ ਲੋੜ ਹੈ। ਇੱਥੇ ਸੁੱਖ ਸ਼ਾਂਤੀ ਨਾਲ ਰਹਿ ਰਹੇ ਹਾਂ। ਮੈਂ ਉਥੇ ਨਹੀਂ ਜਾਣਾ। ਇਹੋ ਜਿਹੇ ਬਲਵਾਨ ਭੂਤਾਂ ਪ੍ਰੇਤਾਂ ਅੱਗੇ ਜੋ ਦਿਨ ਦੀਆਂ ਉਸਾਰੀਆਂ ਕੰਧਾਂ ਰਾਤ ਨੂੰ ਢਾਹ ਜਾਂਦੇ ਹਨ, ਇਹਨਾਂ ਸ਼ਕਤੀਸ਼ਾਲੀ ਰੂਹਾਂ ਦਾ ਮੈਂ ਮੁਕਾਬਲਾ ਨਹੀਂ ਕਰ ਸਕਦਾ। ਫਿਰ ਛੋਟੇ ਪੁੱਤਰ ਨੂੰ ਕਿਹਾ। ਉਹਨੇ ਵੀ ਕੋਰਾ ਜਵਾਬ ਦੇ ਦਿੱਤਾ ਕਿ ਪਿਤਾ ਜੀ ਕਲੇਸ਼ ਵਿਚ ਪੈਣ ਦੀ ਕੀ ਲੋੜ ਹੈ। ਕਿਹਦੇ-ਕਿਹਦੇ ਨਾਲ ਜਾ ਕੇ ਨਗਰ ਵਸਾਉਂਦੇ ਰਹਾਂਗੇ। ਸਾਨੂੰ ਕੀ, ਕੋਈ ਵਸੇ ਕੋਈ ਉਜੜੇ, ਇੱਥੇ ਬੈਠੇ ਪ੍ਰਮਾਤਮਾ ਦੇ ਗੁਣ ਗਾਵੋ। ਦੋਨਾਂ ਪੁੱਤਰਾਂ ਤੋਂ ਰੁੱਖਾ ਜਵਾਬ ਸੁਣ ਕੇ ਬਾਬਾ ਅਮਰਦਾਸ ਵੱਲ ਨੇਤਰ ਬੰਦ ਕਰਕੇ ਅੱਧੇ ਅੱਖਰ ਹੀ ਮੁੱਖ ਤੋਂ ਕਹੇ ਤਾਂ ਸ੍ਰੀ ਅਮਰਦਾਸ ਜੀ ਉਸੇ ਵੇਲੇ ਤਿਆਰ ਹੋ ਗਏ। ਸ੍ਰੀ ਅਮਰਦਾਸ ਜੀ ਨੇ ਪੁੱਛਿਆ ਕਿਹੜੇ ਤਰੀਕੇ ਨਾਲ ਨਗਰ ਵਸਾਉਣਾ ਹੈ ? ਦਾਸ ਨੂੰ ਕੀ ਹੁਕਮ ਹੈ ? ਕੀ ਕਰਨਾ ਹੈ ? ਗੁਰੂ ਮਹਾਰਾਜ ਨੇ ਕਿਹਾ ਪੂਰਬ ਵਾਲੇ ਪਾਸੇ ਨੀਂਹ ਖੁਦਵਾ ਕੇ ਮਕਾਨ ਬਣਾਉਣੇ ਸ਼ੁਰੂ ਕਰਨੇ ਹਨ। ਗੋਂਦਾ ਨੇ ਕਿਹਾ ਸੀ ਮਹਾਰਾਜ ਆਪਣੇ ਨਾਂ ਦਾ ਨਗਰ ਵਸਾਓ। ਮਹਾਰਾਜ ਨੇ ਕਿਹਾ ਸੀ ਗੋਂਦਿਆ ਜ਼ਮੀਨ ਤੇਰੀ ਹੈ। ਨਗਰ ਜਾਂ ਤਾਂ ਤੇਰੇ ਨਾਂ ਦਾ ਜਾਂ ਫੇਰ ਗੋਬਿੰਦ ਪਰਮੇਸ਼ਰ ਦੇ ਨਾਂ ਦਾ ਨਗਰ ਵਸੇਗਾ। ਇਉਂ ਕਹਿ ਕੇ ਬਖ਼ਸ਼ਿਸ਼ ਦੀ ਛੱਟੀ ਦਿੱਤੀ ਕਿ ਪੁਰਖਾ ਗੁਰੂ ਬਖ਼ਸ਼ਿਸ਼ ਦੇ ਪ੍ਰਤਾਪ ਨਾਲ ਭੂਤ ਪ੍ਰੇਤ ਦੇਖਦਿਆਂ ਹੀ ਦੌੜ ਜਾਣਗੇ। ਜੇ ਕੋਈ ਠਹਿਰੇ ਤਾਂ ਛਟੀ ਦਿਖਾ ਦੇਣੀ। ਇਉਂ ਬਖ਼ਸ਼ਿਸ਼ ਲੈ ਕੇ ਗੋਇੰਦਵਾਲ ਪਹੁੰਚੇ। ਜਿੱਥੇ-ਜਿੱਥੇ ਵੀ ਚਰਨ ਪਏ, ਭੂਤ-ਪ੍ਰੇਤ ਨੱਸਣੇ ਸ਼ੁਰੂ ਹੋ ਗਏ। ਜਦੋਂ ਵਿਛੜਨ ਲੱਗੇ ਅੱਖਾਂ 'ਚ ਪ੍ਰੇਮ ਦਾ ਮੀਂਹ ਭਰ ਆਇਆ। ਨਮਸ਼ਕਾਰ ਕਰਕੇ ਪਿਛਲੇ ਪੈਰੀਂ ਤੁਰ ਪਏ। ਜਾ ਕੇ ਭੂਤਾਂ ਪ੍ਰੇਤਾਂ ਨੂੰ ਕੱਢ ਕੇ ਗੋਂਦੇ ਖੱਤਰੀ ਦੇ ਨਾਂ ਤੇ ਗੋਇੰਦਵਾਲ ਵਸਾਇਆ। ਮਹਿਮਾ ਪ੍ਰਕਾਸ਼ ਵਿਚ ਜੁਲਾਹੇ ਦੀ ਸਾਖੀ ਤੋਂ ਬਾਅਦ ਗੁਰਤਾ ਗੱਦੀ ਦੇਣੀ ਲਿਖੀ ਹੈ, ਪਰ ਗੁਰ ਪ੍ਰਤਾਪ ਸੂਰਜ ਗ੍ਰੰਥ 'ਚ ਗੋਇੰਦਵਾਲ ਵਸਾਉਣ ਤੋਂ ਬਾਅਦ-

*ਸਗਲ ਜਗਤ ਕੋ ਤੁਝ ਗੁਰੁ ਕੀਨਾ। ਰਾਜ ਜੋਗ ਸਿੰਘਾਸਨ ਦੀਨਾ।*
*ਸਤਯ ਨਾਮ ਕਾ ਸਿਮਰਨ ਸਾਰੇ। ਉਪਦੇਸਹੁ ਹੁਇ ਭਗਤ ਉਦਾਰੇ।*
*ਨਰਨ ਹਜ਼ਾਰਨ ਕੀ ਕਲਯਾਨ। ਕਰੇ ਆਪ ਦੇ ਕਰਿ ਉਰ ਗਯਾਨ।*

(ਸ੍ਰੀ ਗੁ. ਪ੍ਰ. ਸੂ. ਗ੍ਰੰਥ)

ਇਹ ਕਹਿ ਕੇ ਗੁਰੂ ਅੰਗਦ ਦੇਵ ਜੀ ਉੱਠੇ ਅਤੇ ਪੰਜ ਪੈਸੇ ਅਤੇ ਇਕ ਨਾਰੀਅਲ ਸ੍ਰੀ ਅਮਰਦਾਸ ਜੀ ਦੀ ਝੋਲੀ ਪਾ ਦਿੱਤਾ। ਜਿਸਦੇ ਬਾਰੇ ਕਵੀ ਜੀ ਲਿਖਦੇ ਹਨ -

*ਪੈਸੇ ਪਾਂਚ ਨਾਲੀਅਰ ਏਕ। ਲੇ ਬੁੱਢੇ ਤੇ ਜਲਧਿ ਬਿਬੇਕ।*
*ਠਾਂਢੇ ਭਏ ਪ੍ਰਦਛਨਾ ਦੀਨੀ। ਸ੍ਰੀ ਗੁਰ ਘਰ ਕੀ ਰੀਤਿ ਸੁ ਕੀਨੀ।*
*ਪੈਸੇ ਪੰਚ ਅਗਾਰੀ ਧਰੇ। ਝੋਲੀ ਮਾਂਹਿ ਨਾਲੀਅਰ ਧਰੇ।*

(ਸੂਰਜ ਪ੍ਰਤਾਪ)

*ਤਪਿਆਣੇ ਇਸਨਾਨ ਕੈ ਨੌ ਸਜੀ ਪੁਸਾਕੀ।*
*ਨਿਜ ਗਾਦੀ ਬੈਠਾਇ ਕੈ ਸਤਗੁਰੁ ਸਤ ਵਾਕੀ।*
*ਪੈਸੇ ਪੰਜ ਨਰੇਲ ਲੈ ਇਹ ਭੇਟਾ ਧਰ ਕੈ।*
*ਮੱਥਾ ਟੇਕਿਓ ਗੁਰੂ ਨੇ ਪ੍ਰਕਰਮਾ ਕਰ ਕੈ।*
*ਬਾਬੇ ਬੁੱਢੇ ਨੇ ਕਰਿਓ ਕੇਸਰ ਕਾ ਟੀਕਾ।*

ਘਾਲੀ ਘਾਲ ਜੁ ਮਰਦ ਨੇ ਫਲ ਪਾਇਓ ਨੀਕਾ।
ਔਰ ਸਭੇ ਸਿਖ ਝਕ ਪਰੈ ਭੇਟਾ ਧਰ ਖਾਸੂ।
ਗੁਰੁ ਅੰਗਦ ਕੇ ਪੂਤ ਥੇ ਦਾਤੂ ਅਰ ਦਾਸੂ।
ਦਾਸੂ ਸੀਸ ਨਿਵਾਇਓ ਨਹਿ ਝੁਕਿਓ ਦਾਤੂ।
ਤਾਹੀ ਤੇ ਉਨ ਉਮਰ ਲੌ ਦੁਖ ਬਖਿਆਤੂ।
ਜੋਤੀ ਜੋਤ ਸਮਾ ਗਏ ਗੁਰ ਅੰਗਦ ਜਬ ਤੈ।
ਬਸਿਓ ਗੋਇੰਦਵਾਲ ਮੈਂ ਗੁਰੁ ਤੀਸਰ ਤਬ ਤੈ।

(ਪੰਥ ਪ੍ਰਕਾਸ਼, ਅੰਗ ੮੭)

ਗੁਰੂ ਸਾਹਿਬ ਦੇ ਤੀਸਰੇ ਸਰੂਪ ਵਿਚ ਗੁਰਤਾ ਗੱਦੀ ਸੁਭਾਏਮਾਨ ਹੋਣ ਦੀ ਬਾਤ ਸੱਤੇ ਬਲਵੰਡੇ ਨੇ ਵੀ ਕੀਤੀ ਹੈ :

ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥

ਜਿਸ ਤੁਹਾਡੇ ਸੱਜੇ ਹੱਥ ਵਿਚ ਬਾਰਿਜੁ=ਕਲਮ ਦਾ ਚਿੰਨ੍ਹ ਹੋਣ ਤੋਂ ਅਠਾਰਹ ਸਿੱਧੀਆਂ ਸਨਮੁੱਖ ਖੜੀਆਂ ਹੋ ਕੇ ਤੁਹਾਡੇ ਮੁਖਾਰਬਿੰਦ ਨੂੰ ਜੋਵੈ=ਦੇਖ ਰਹੀਆਂ ਹਨ ਭਾਵ ਆਗਿਆ ਚਾਹੁੰਦੀਆਂ ਹਨ।

ਰਿਧਿ ਬਸੈ ਬਾਵਾਂਗਿ ਜੁ ਤੀਨਿ ਲੋਕਾਂਤਰ ਮੋਹੈ॥

(ਸਵਈਏ ਮਹਲਾ ੩, ਅੰਗ ੧੩੯੪)

ਫਿਰ ਰਿੱਧੀਆਂ ਤੁਹਾਡੇ ਖੱਬੇ ਅੰਗ ਵਿਚ ਨਿਵਾਸ ਕਰ ਰਹੀਆਂ ਹਨ, ਜੋ ਕਿ ਤਿੰਨਾਂ ਲੋਕਾਂ ਵਿਚ ਜੀਵਾਂ ਨੂੰ ਮੋਹ ਰਹੀਆਂ ਹਨ। ਭਾਵ ਉਹ ਤੁਹਾਡੀ ਆਗਿਆ ਚਾਹੁੰਦੀਆਂ ਹਨ।

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥

(ਰਾਮਕਲੀ ਕੀ ਵਾਰ, ਅੰਗ ੯੬੮)

ਉਹੀ ਗੁਰਿਆਈ ਦਾ ਤਿਲਕ ਅਤੇ ਉਹੀ ਤਖ਼ਤ, ਫਿਰ ਉਹੀ ਭਾਈ ਬੁੱਢੇ ਆਦਿਕ ਸਿੱਖਾਂ ਦਾ ਦੀਵਾਨ ਭਾਵ ਸਿੱਖਾਂ ਦੀ ਸਭਾ ਹੈ। ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਦਾਦਾ ਸ੍ਰੀ ਗੁਰੂ ਨਾਨਕ ਦੇਵ ਜੀ ਤਿੰਨੋ ਜਿਹਾ ਪੋਤਰਾ ਸ੍ਰੀ ਗੁਰੂ ਅਮਰਦਾਸ ਜੀ ਪ੍ਰਵਾਨ ਹੋਏ।

ਪ੍ਰਕਰਮਾਂ ਕਰਕੇ ਮੱਥਾ ਟੇਕਿਆ। ਫੇਰ ਉੱਠੇ ਤੇ ਪਿਆਰ ਨਾਲ ਬਾਂਹ ਫੜ ਕੇ ਉਠਾ ਲਿਆ ਤੇ ਫਿਰ ਆਪਣੇ ਸਿੰਘਾਸਨ 'ਤੇ ਆਪ ਆਪਣੇ ਜ਼ੋਰ ਨਾਲ ਬਿਠਾ ਦਿੱਤਾ। ਸਭਨਾਂ ਵੱਲ ਵੇਖ ਕੇ ਕਿਹਾ :

ਮੇਰੇ ਸਿਖ ਪੁਤ੍ਰ ਕੈ ਦਾਸ। ਅੰਤ ਸਮੇਂ ਜੋ ਰਹਿੰ ਮਮ ਪਾਸ।
ਸੋ ਸਭ ਉਠਹੁ ਬੰਦਨਾ ਠਾਨਹੁ। ਨਹੀ ਅਪਰ ਬਿਧਿ ਮਨ ਮਹਿੰ ਆਨਹੁ।

(ਸ੍ਰੀ ਗੁਰੂ ਪ੍ਰਤਾਪ ਸੂਰਜ)

ਜਿਸ ਦਿਨ ਗੁਰਤਾ ਗੱਦੀ ਬਖ਼ਸ਼ੀ, ੬੦੯ ਬਿ: ਸੰਮਤ ਚੇਤਰ ਸੁਦੀ ੧, ਖਡੂਰ ਸਾਹਿਬ ਦੂਸਰੇ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਮੁਤਾਬਕ ੨੫ ਮਾਰਚ ੧੫੫੨ ਈਸਵੀ ਸਨ। ਸਭ ਤੋਂ ਪਹਿਲਾਂ ਜਦੋਂ ਗੁਰੂ ਅੰਗਦ ਦੇਵ ਜੀ ਨੇ ਪੰਜ ਪੈਸੇ ਨਾਰੀਅਲ ਧਰ ਕੇ ਮੱਥਾ ਟੇਕ ਦਿੱਤਾ। ਜਦੋਂ ਸੰਗਤ ਨੂੰ ਮੱਥਾ ਟੇਕਣ ਦਾ ਹੁਕਮ ਹੋਇਆ ਤਾਂ ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਅੱਗੇ ਹੋਏ। ਚਰਨਾਂ 'ਤੇ ਮੱਥਾ ਟੇਕਿਆ ਤੇ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਕੁੰਗੂ ਕਟੋਰੀ

ਵਿਚੋਂ ਉਂਗਲ ਰੰਗ ਕੇ ਸ੍ਰੀ ਅਮਰਦਾਸ ਜੀ ਦੇ ਰੰਗ ਰਤੜੇ ਮਸਤਕ 'ਤੇ ਤਿਲਕ ਲਾ ਦਿੱਤਾ ਤੇ ਫੇਰ ਚਰਨਾਂ 'ਤੇ ਸੀਸ ਧਰ ਦਿੱਤਾ। ਇਸ ਤੋਂ ਬਾਅਦ ਸਾਰੇ ਮੁਖੀ ਸਿੱਖਾਂ ਨੇ ਉੱਠ ਕੇ ਵਾਰੋ-ਵਾਰੀ ਮੱਥਾ ਟੇਕਿਆ। ਉਦੋਂ ਸਤਿਗੁਰੂ ਜੀ ਨੇ ਫੇਰ ਆਪਣੇ ਪੁੱਤਰਾਂ ਵੱਲ ਤੱਕਿਆ ਪਰ ਉਹ ਨਾ ਉੱਠੇ ਤੇ ਨਾ ਹੀ ਸੀਸ ਨਿਵਾਇਆ। ਫਿਰ ਸਾਰੀ ਸੰਗਤ ਨੇ ਵਾਰੋ ਵਾਰੀ ਗੁਰੂ ਅਮਰਦਾਸ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਇਸ ਤੋਂ ਬਾਅਦ ਸਤਿਗੁਰੂ ਜੀ ਬੋਲੇ -

*ਪੁਨ ਸੰਗਤਿ ਮਹਿੰ ਕਹਿਤ ਸੁਨਾਈ, ਮਮ ਸਰੂਪ ਅਬ ਇਹੈ ਸੁਹਾਈ।*
*ਮੋ ਮੈਂ ਇਸ ਮਹਿ ਭੇਦ ਨ ਜਾਨਹੁ। ਏਕ ਸਰੂਪ ਦੁਹੁਨ ਕਉ ਮਾਨਹੁ।*

(ਸ੍ਰੀ ਗੁਰੂ ਪ੍ਰਤਾਪ ਸੂਰਜ)

ਸਭ ਤੋਂ ਮੱਥਾ ਟਿਕਵਾਇਆ। ਗੁਰੂ ਪੁੱਤਰਾਂ ਚੋਂ ਦਾਸੂ ਜੀ ਨੇ ਵੀ ਸੀਸ ਨਿਵਾਇਆ ਪਰ ਦਾਤੂ ਜੀ ਨੇ ਈਰਖਾ 'ਚ ਆ ਕੇ ਇਨਕਾਰ ਕਰ ਦਿੱਤਾ। ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਆਪਣੇ ਪੰਥ ਪ੍ਰਕਾਸ਼ ਵਿਚ ਇਉਂ ਲਿਖਦੇ ਹਨ :

ਗੁਰਤਾ ਗੱਦੀ ਦਾ ਸਾਰਾ ਕਾਰਜ ਸੰਪੂਰਨ ਹੋਣ ਤੇ ਫਿਰ ਰਬਾਬੀਆਂ ਤੋਂ ਕੀਰਤਨ ਕਰਵਾਇਆ। ਰਬਾਬੀਆਂ ਨੇ ਬੜਾ ਸੁੰਦਰ ਕੀਰਤਨ ਕੀਤਾ। ਫਿਰ ਨਿਰੰਕਾਰ ਸਰੂਪ ਗੁਰੂ ਨਾਨਕ ਦੇ ਚਰਨਾਂ ਵਿਚ ਅਰਦਾਸ ਕੀਤੀ। ਕੜਾਹ ਪ੍ਰਸ਼ਾਦਿ ਪਹਿਲਾਂ ਹੀ ਤਿਆਰ ਰਖਾਇਆ ਹੋਇਆ ਸੀ। ਗੁਰੂ ਅੰਗਦ ਦੇਵ ਜੀ ਨੇ ਆਪ ਅਰਦਾਸ ਕੀਤੀ ਕਿ ਹੇ ਨਿਰੰਕਾਰ ਸਰੂਪ ਗੁਰੂ ਨਾਨਕ ਸਾਹਿਬ, ਤੁਹਾਡੇ ਹੁਕਮ ਅਨੁਸਾਰ ਜੋ ਤੁਸਾਂ ਮੇਰੀ ਡਿਊਟੀ ਲਾਈ ਸੀ ਉਹ ਆਪ ਜੀ ਦੇ ਹੁਕਮ ਅਨੁਸਾਰ ਨਿਭੀ ਹੈ। ਹੁਣ ਤੀਸਰੇ ਥਾਂ ਆਪ ਜੀ ਦੀ ਬਖ਼ਸ਼ਿਸ਼ ਆਪ ਜੀ ਦੇ ਦਰ ਘਰ ਦੇ ਸੇਵਕ ਸ੍ਰੀ ਗੁਰੂ ਅਮਰਦਾਸ ਜੀ ਨੂੰ ਬਖ਼ਸ਼ਿਸ਼ ਕਰਕੇ ਗੁਰੂ ਦੀ ਪਦਵੀ ਦੇ ਦਿੱਤੀ ਹੈ। ਹੁਣ ਆਪ ਜੀ ਨੇ ਇਹਨਾਂ ਦੀ ਲਾਜ ਰੱਖਣੀ। ਇਹ ਕਹਿ ਕੇ ਮੱਥਾ ਟੇਕਿਆ ਅਤੇ ਕੜਾਹ ਪ੍ਰਸ਼ਾਦਿ ਸੰਗਤਾਂ ਨੂੰ ਵਰਤਾ ਦਿੱਤਾ।

ਭਾਈ ਗੁਰਦਾਸ ਜੀ ਦਾ ਕਥਨ ਸਤ ਹੋਇਆ ਕਿ -

*ਲਹਿਣੇ ਪਾਈ ਨਾਨਕੋਂ ਦੇਣੀ ਅਮਰ ਦਾਸ ਘਰ ਆਈ॥*
*ਗੁਰੁ ਬੈਠਾ ਅਮਰ ਸਰੂਪ ਹੈ ਗੁਰਮੁਖ ਪਾਈ ਦਾਤ ਇਲਾਹੀ॥*
*ਫੇਰ ਵਸਾਯਾ ਗੋਇੰਦਵਾਲ ਅਚਰਜ ਖੇਲ ਨ ਲਖਿਆ ਜਾਈ॥*
*ਦਾਤ ਜੋਤ ਖਸਮੈ ਵਡਿਆਈ॥*

ਭਾਈ ਲਹਿਣੇ ਨੇ ਇਹ ਗੁਰਤਾ ਗੱਦੀ ਦੀ ਦਾਤ ਗੁਰੂ ਨਾਨਕ ਤੋਂ ਪਾਈ ਸੀ, ਉਹ ਹੁਣ ਅਮਾਨਤ ਦੇ ਤੌਰ ਤੇ ਗੁਰੂ ਅਮਰਦਾਸ ਜੀ ਦੇ ਘਰ ਆ ਗਈ। ਤੀਸਰੇ ਥਾਂ ਗੁਰੂ ਅਮਰਦਾਸ ਅਮਰ ਸਰੂਪ ਹੋ ਕਰਕੇ ਬੈਠਾ ਹੈ ਜਿਹਨਾਂ ਨੇ ਗੁਰੂ ਦੇ ਮੁਖ ਦੁਆਰਾ ਇਲਾਹੀ ਦਾਤ ਪਾ ਲਈ। ਜਿਵੇਂ ਦੂਜੇ ਜਾਮੇ ਵਿਚ ਕਰਤਾਰਪੁਰ ਛੱਡ ਕੇ ਖਡੂਰ ਸਾਹਿਬ ਜੋਤ ਜਗਾਈ ਸੀ। ਅੱਜ ਖਡੂਰ ਸਾਹਿਬ ਛੱਡ ਕੇ ਗੋਇੰਦਵਾਲ ਵਸਾ ਲਿਆ। ਇਹ ਹੈਰਾਨ ਕਰਨ ਵਾਲੀ ਖੇਡ ਹੈ ਜੋ ਜਾਣੀ ਨਹੀਂ ਜਾਂਦੀ। ਇਹ ਰੱਬੀ ਜੋਤ ਦੀ ਦਾਤ ਪ੍ਰਾਪਤ ਕਰਨ ਦੀ ਖਸਮ ਮਾਲਕ ਦੀ ਵਡਿਆਈ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

★★★

# ਜੋਤੀ ਜੋਤ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜੀ ਦੇ ਜੋਤੀ ਜੋਤ ਸਮਾਉਣ ਦੇ ਸੰਬੰਧ ਵਿਚ ਕੁਝ ਵੀ ਲਿਖਣ ਤੋਂ ਪਹਿਲਾਂ ਉਨ੍ਹਾਂ ਦੇ ਜੀਵਨ ਦੀ ਸੰਖੇਪ ਵੀਚਾਰ ਕਰਨੀ ਜ਼ਰੂਰੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਅਵਤਾਰ ਅਤੇ ਗੁਰਤਾ ਗੱਦੀ ਪ੍ਰਕਰਣ ਵਿਚ ਬਹੁਤ ਸਾਰਾ ਜੀਵਨ ਦਾ ਹਿੱਸਾ ਆ ਚੁੱਕਾ ਹੈ, ਉਹ ਇਥੇ ਨਹੀਂ ਦਿੱਤਾ ਜਾਂਦਾ। ਉਸ ਤੋਂ ਅੱਗੇ ਜੋ ਜੀਵਨ ਵਿਚ ਵਾਪਰਿਆ ਉਸ ਦਾ ਸੰਖੇਪ ਰੂਪ ਹੈ। ਜਦੋਂ ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ 'ਤੇ ਗੁਰੂ ਅੰਗਦ ਸਾਹਿਬ ਜੀ ਨੇ ਸੁਭਾਏਮਾਨ ਕਰ ਦਿੱਤਾ, ਉਸੇ ਵੇਲੇ ਤੋਂ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਸੂ ਤੇ ਦਾਤੂ ਜੀ ਈਰਖਾ ਕਰਨ ਲੱਗ ਪਏ, ਜਿਸ ਕਾਰਨ ਗੁਰੂ ਅਮਰਦਾਸ ਜੀ ਗੋਇੰਦਵਾਲ ਸਾਹਿਬ ਪੱਕੇ ਤੌਰ 'ਤੇ ਰਹਿਣ ਲੱਗ ਪਏ। ਜਿੰਨਾ ਚਿਰ ਗੁਰੂ ਅੰਗਦ ਦੇਵ ਜੀ ਦਾ ਸਰੀਰ ਰਿਹਾ, ਹਰ ਰੋਜ਼ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਆਉਂਦੇ ਤੇ ਦਰਸ਼ਨ ਕਰਕੇ ਵਾਪਸ ਚਲੇ ਜਾਂਦੇ। ਸੋ ਉਮਰ ਭਾਵੇਂ ਗੁਰੂ ਅਮਰਦਾਸ ਜੀ ਦੀ ੮੩ ਜਾਂ ੮੪ ਵਰ੍ਹਿਆਂ ਦੀ ਹੋ ਗਈ ਸੀ, ਕਿਉਂਕਿ ੭੧ ਸਾਲ ਦੀ ਉਮਰ ਵਿਚ ਸੇਵਾ ਅਰੰਭੀ ਸੀ। ੧੨ ਸਾਲ ਜਲ ਦੀਆਂ ਗਾਗਰਾਂ ਢੋਈਆਂ ਤੇ ਸੇਵਾ ਕੀਤੀ। ਸਰੀਰ ਦੇ ਬੁਢਾਪੇ ਦਾ ਖ਼ਿਆਲ ਨਾ ਰੱਖਦੇ ਹੋਏ ਬੁਢਾਪੇ ਵਿਚ ਵੀ ਆਪਣੇ ਨੀਯਮ ਦੀ ਪਾਲਣਾ ਕਰ ਰਹੇ ਹਨ। ਡੇਢ ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਨਾ। ਗੁਰਸਿੱਖ ਸੰਗਤਾਂ ਨੂੰ ਵੀ ਇਹੀ ਹੁਕਮ ਕੀਤਾ ਸੀ ਕਿ ਰਾਤ ਪਹਿਰ ਰਹਿੰਦੀ ਤੋਂ ਕੋਈ ਆਸਣ 'ਤੇ ਸੁੱਤਾ ਨਹੀਂ ਹੋਣਾ ਚਾਹੀਦਾ। ਸਾਰੇ ਉੱਠ ਕੇ ਨਾਮ ਜਪਦੇ। ਫੇਰ ਬਿਆਸਾ ਦੇ ਜਲ ਨਾਲ ਆਪ ਜੀ ਇਸ਼ਨਾਨ ਕਰਿਆ ਕਰਦੇ ਸਨ। ਜੈਸਾ ਇਤਿਹਾਸ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ। ਬਿਆਸਾ ਤੋਂ ਜਲ ਲਿਆਉਣ ਦੀ ਸੇਵਾ ਭਾਈ ਬੱਲੂ ਕਰਿਆ ਕਰਦਾ ਸੀ।

*ਜਾਮ ਨਿਸਾ ਬਾਕੀ ਰਹੈ, ਹੁਇ ਅੰਮ੍ਰਿਤ ਵੇਲਾ।*
*ਤਬਿ ਜਾਗਹਿਂ ਸ੍ਰੀ ਸਤਿਗੁਰੂ ਲਖਿ ਭਜਨ ਸੁਹੇਲਾ।*
*ਬੱਲੂ ਆਗਯਾ ਲੇਹਿ ਤਬ ਜਲ ਕੋ ਉਠਿ ਜਾਵੈ।*
*ਸਲਿਤਾ ਤੇਂ ਭਰਿ ਕਲਸ ਕੋ ਮੱਜਨ ਕਰਿਵਾਵੈ।*

(ਸ੍ਰੀ ਗੁਰੂ ਪ੍ਰਤਾਪ ਸੂਰਜ, ਅੰਸੂ ੩੦)

ਸੌਚ ਕਿਰਿਆ ਸਾਧ ਕੇ ਇਸ਼ਨਾਨ ਕਰਕੇ ਫੇਰ ਨਿਜਾ ਅਨੰਦ ਵਿਚ ਸਤਿਗੁਰੂ ਜੁੜ ਜਾਂਦੇ। ਪਹੁ-ਫੁਟਾਲੇ ਤੱਕ ਸਤਿਗੁਰੂ ਜੀ ਰਹਿੰਦੇ। ਪਹੁ-ਫੁੱਟੀ ਤੋਂ ਸਫ਼ੈਦ ਪੁਸ਼ਾਕ ਪਹਿਨ ਕੇ ਸਿੰਘਾਸਨ 'ਤੇ ਆ ਬਿਰਾਜਦੇ। ਤੇ ਫੇਰ ਭਾਈ ਸਾਦੂ ਤੇ ਬਾਦੂ ਕੀਰਤਨ ਕਰਦੇ। ਕੀਰਤਨ ਸੁਣਨ ਤੋਂ ਉਪਰੰਤ ਸਿੱਖਾਂ ਨੂੰ ਕਲਿਆਣਕਾਰੀ ਉਪਦੇਸ਼ ਬਖ਼ਸ਼ਦੇ। ਅਜਿਹਾ ਗੁਰੂ ਸਾਹਿਬ ਦਾ ਨਿਤ ਦਾ ਕਰਮ ਸੀ। ਭਗਤੀ ਕਰਨ ਵਾਲੇ ਰੱਬ ਦੇ ਪ੍ਰੇਮੀ ਸਾਧੂਆਂ ਸੰਤਾਂ ਨਾਲ ਬਹੁਤ ਪ੍ਰੇਮ ਰੱਖਦੇ। ਪ੍ਰਮਾਤਮਾ ਦੇ ਬਚਨ ਸੁਣਦੇ ਸੁਣਾਉਂਦੇ ਰਹਿੰਦੇ। ਮਾਇਆਧਾਰੀ ਸੰਸਾਰੀ ਬਿਰਤੀ ਵਾਲੇ ਲੋਕਾਂ ਵੱਲ ਰੁੱਖ਼ ਨਹੀਂ ਸੀ ਕਰਦੇ। ਲੰਗਰ ਦੀ ਤਰਤੀਬ ਐਸੀ ਬਣਾਈ ਅਤੇ ਇਹ ਹੁਕਮ ਦੇ ਰੱਖਿਆ ਸੀ ਕਿ ਜਿਸਨੇ ਦਰਸ਼ਨ ਕਰਨੇ ਹਨ ਉਹ ਪਹਿਲਾਂ ਲੰਗਰ ਤੋਂ ਪ੍ਰਸ਼ਾਦ ਛਕੇ।

*ਇਕ ਪ੍ਰਤੱਗਯਾ ਗੁਰੁ ਰਾਖੀ ਕਰ ਜੋ ਦਰਸ਼ਨ ਕੋ ਆਵੈ।*
*ਪਹਿਲ਼ੇ ਛਕੇ ਪ੍ਰਸ਼ਾਦ ਲੰਗਰੋਂ ਪਾਛੇ ਦਰਸ਼ਨ ਪਾਵੈ।*

(ਪੰਥ ਪ੍ਰਕਾਸ਼, ਪੰਨਾ ੮੯)

ਭਾਵੇਂ ਬਾਦਸ਼ਾਹ ਵੀ ਕਿਉਂ ਨਾ ਹੋਵੇ ਪਹਿਲਾਂ ਲੰਗਰੋਂ ਪ੍ਰਸ਼ਾਦ ਛੱਕ ਕੇ ਫੇਰ ਗੁਰੂ ਜੀ ਦੀ ਹਜ਼ੂਰੀ ਵਿਚ ਆਉਂਦੇ। ਇਸ ਤਰ੍ਹਾਂ ਦੁਪਹਿਰ ਤਕ ਦਰਬਾਰ ਰੱਖਦੇ। ਦੁਪਹਿਰ ਨੂੰ ਥੋੜ੍ਹਾ ਜਿਹਾ ਅਰਾਮ ਕਰਦੇ। ਦਿਨ ਦੇ ਚੌਥੇ ਪਹਿਰ ਇਕ ਪੰਡਿਤ ਬੜੇ ਪ੍ਰੇਮ ਨਾਲ ਕਥਾ ਸੁਣਾਇਆ ਕਰਦਾ ਸੀ। ਕਿਉਂਕਿ ਉਸਦੇ ਮਨ 'ਚ ਗੁਰੂ ਜੀ ਵਾਸਤੇ ਬਹੁਤ ਸ਼ਰਧਾ ਸੀ ਤੇ ਕਾਮਨਾ ਸੀ ਕਿ ਮੈਂ ਗੁਰੂ ਜੀ ਦੀ ਹਜ਼ੂਰੀ 'ਚ ਕਥਾ ਕਰਾਂ। ਉਹਦੀ ਕਾਮਨਾ ਪੂਰੀ ਕਰਨ ਵਾਸਤੇ ਉਸ ਤੋਂ ਕਥਾ ਸੁਣਦੇ। ਉਹਦਾ ਨਾਮ ਕੇਸੋ ਗੋਪਾਲ ਸੀ। ਜਾਤ ਦਾ ਭਾਵੇਂ ਕੋਈ ਵੀ ਸੀ, ਪਰ ਗੁਰੂ ਕਾ ਸਿੱਖ ਸੀ। ਫਿਰ ਸਤਿਗੁਰਾਂ ਨੇ ਸੋ ਦਰ ਦੀ ਬਾਣੀ ਤੇ ਕੁਝ ਕੀਰਤਨ ਕਰਨਾ। ਕਥਾ ਕੀਰਤਨ ਕਰਦਿਆਂ ਰਾਤ ਦਾ ਪਹਿਲਾ ਪਹਿਰ ਬਤੀਤ ਕਰਦੇ। ਫਿਰ ਸੌਣ ਦੀ ਆਗਿਆ ਸਾਰੀ ਸੰਗਤ ਨੂੰ ਹੁੰਦੀ। ਇਹ ਨਿਤ ਦਾ ਵਿਵਹਾਰ ਸੀ। ਆਪ ਜੀ ਚਿੱਟੇ ਵਸਤਰਾਂ ਨਾਲ ਬਹੁਤ ਪਿਆਰ ਕਰਦੇ। ਤਿਆਗ ਬਿਰਤੀ ਇਹੋ ਜਿਹੀ ਰੱਖੀ ਕਿ ਜਿਤਨੀ ਲੋੜ ਹੈ ਉਤਨੇ ਵਸਤਰ ਕੋਲ ਰੱਖਦੇ, ਹੋਰ ਗ਼ਰੀਬਾਂ ਨੂੰ ਦੇ ਦਿੰਦੇ। ਅਨਾਜ ਵੀ ਉਤਨਾ ਰੱਖਦੇ ਜਿਤਨਾ ਨਿਤ ਲੰਗਰ ਵਿਚ ਪਕ ਜਾਏ। ਅਗਲੇ ਦਿਨ ਤਕ ਇਕ ਮਨੁੱਖ ਜੋਗਾ ਵੀ ਨਹੀਂ ਸਨ ਰੱਖਦੇ। ਨਿੱਤ ਨਵੀਨ ਪਦਾਰਥ ਆਉਂਦਾ ਤੇ ਪੱਕਦਾ। ਹੋਰ ਪਦਾਰਥਾਂ ਦੀ ਗਿਣਤੀ ਤਾਂ ਕੀ ਹੈ, ਪਾਣੀ ਦੇ ਭਰੇ ਹੋਏ ਕਲਸ਼ ਵੀ ਮੂਧੇ ਕਰਵਾ ਦਿੰਦੇ।

*ਅਪਰ ਵਸਤੁ ਗਿਨਤੀ ਕਹਾਂ ਜਲ ਕਲਸਨਿ ਮਾਂਹੀ।*
*ਸਭ ਗਿਰਾਇ ਛੂਛੇ ਧਰਹਿਂ ਰਾਖਹਿਂ ਕਛੁ ਨਾਂਹੀ।*

(ਸ੍ਰੀ ਗੁਰੂ ਪ੍ਰਤਾਪ ਸੂਰਜ, ਅੰਸੂ ੩੦)

ਸ਼ਰਧਾਲੂਆਂ ਦੇ ਗੱਡਿਆਂ ਦੇ ਗੱਡੇ ਕਤਾਰ ਬੰਨ੍ਹ ਕੇ ਖੜੇ ਰਹਿੰਦੇ। ਜਿਸਦੀ ਵਾਰੀ ਆਉਂਦੀ ਉਸਦੇ ਗੱਡੇ ਵਿਚੋਂ ਰਸਦ ਲੋੜ ਅਨੁਸਾਰ ਲਈ ਜਾਂਦੀ। ਗੁਰੂ ਨਾਨਕ ਅਤੇ ਗੁਰੂ ਅੰਗਦ ਸਾਹਿਬ ਵੇਲੇ ਦੀ ਸੰਗਤ ਸਾਰੀ ਗੋਇੰਦਵਾਲ ਆਉਣ ਲੱਗੀ। ਇਸ ਲਈ ਗੋਇੰਦਵਾਲ ਸਾਹਿਬ ਬਹੁਤ ਭੀੜ ਰਹਿਣ ਲੱਗ ਪਈ। ਦੂਸਰੇ ਭੇਖਾਂ ਦੇ ਮਹਾਤਮਾ ਵੀ ਬਹੁਤ ਆਉਂਦੇ ਅਤੇ ਕਈ-ਕਈ ਦਿਨ ਠਹਿਰਦੇ। ਸੰਨ ੧੬੧੨ ਬਿ: ਨੂੰ ਮਾਘ ਦਾ ਮਹੀਨਾ ਚਲ ਰਿਹਾ ਸੀ। ਭਾਈ ਬੱਲੂ ਨੇ ਬੇਨਤੀ ਕੀਤੀ (ਇਹ ਸਿੱਖ ਗੁਰੂ ਜੀ ਦੀ ਹਜ਼ੂਰੀ ਟਹਿਲ ਵਿਚ ਰਿਹਾ ਕਰਦਾ ਸੀ) ਕਿ ਮਹਾਰਾਜ ਰਿਹਾਇਸ਼ ਤੋਂ ਬਿਨਾਂ ਸੰਗਤ ਬਹੁਤ ਔਖੀ ਹੁੰਦੀ ਹੈ। ਇਸ ਦੇ ਲਈ ਲੱਕੜੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ।

੧. ਇਹ ਸੁਣਕੇ ਗੁਰੂ ਜੀ ਨੇ ਆਪਣੇ ਭਤੀਜੇ ਸਾਵਣ ਮੱਲ ਨੂੰ ਹੁਕਮ ਦਿੱਤਾ ਕਿ ਤੂੰ ਹਰੀਪੁਰ ਕਾਂਗੜੇ ਵੱਲ ਜਾ ਕੇ ਲੱਕੜੀ ਦੇ ਬੇੜੇ ਵਢਵਾ ਕੇ ਭੇਜ। ਉਸ ਨੇ ਬੇਨਤੀ ਕੀਤੀ ਮਹਾਰਾਜ ਪਹਾੜੀ ਲੋਕ ਬੜੇ ਚੁਸਤ ਅਤੇ ਚਲਾਕ ਹਨ। ਇਹ ਪੈਸੇ ਜਾਂ ਸ਼ਕਤੀ ਦੇ ਦਾਸ ਹਨ। ਤਾਂ ਸਤਿਗੁਰਾਂ ਨੇ ਆਪਣੇ ਹੱਥ ਦਾ ਰੁਮਾਲ ਦਿੱਤਾ ਅਤੇ ਬਚਨ ਕੀਤਾ ਕਿ ਕਰਾਮਾਤ ਨੂੰ ਤਮਾਸ਼ਾ ਨਹੀਂ ਬਣਾਉਣਾ, ਗੁਰੂ ਘਰ ਦੀ ਸੋਭਾ ਵਧਾਉਣ ਵਾਸਤੇ ਹੀ ਯੋਗ ਹੈ। ਆਪਣੀ ਹਉਮੈ ਨੂੰ ਮੁੱਖ ਰੱਖ ਕੇ ਜੋ ਆਪਣੀ ਪੂਜਾ ਨੂੰ ਵਧਾਉਣ ਵਾਸਤੇ ਕਰਾਮਾਤ ਦਿਖਾਉਂਦਾ ਹੈ ਉਹ ਪ੍ਰਮਾਤਮਾ ਦੀ ਦਰਗਾਹ ਵਿਚ ਦੇਣਦਾਰ ਹੁੰਦਾ ਹੈ। ਬਾਕੀ ਗੁਰੂ ਨਾਨਕ ਦੀ ਸ਼ਕਤੀ ਇਸ ਰੁਮਾਲ ਦੁਆਰਾ ਤੈਨੂੰ ਦਿੰਦੇ ਹਾਂ। ਕੋਈ ਵੀ ਕਾਰਜ ਨਹੀਂ ਅਟਕੇਗਾ। ਭਾਵੇਂ ਇਸ ਨਾਲ ਮਰਿਆ ਵਿਅਕਤੀ ਵੀ ਜਿਉਂਦਾ ਕਰ ਲਵੀਂ। ਉਸ ਦੀ ਮਾਤਾ ਨੇ ਆ ਕੇ ਬੇਨਤੀ ਕੀਤੀ ਮਹਾਰਾਜ ਪਹਾੜਾਂ ਵਿਚ ਤਾਂ ਜਾਦੂ ਟੂਣਿਆਂ ਵਾਲੇ ਅਤੇ ਡਾਇਣਾਂ ਰਹਿੰਦੀਆਂ ਹਨ। ਮੇਰੇ ਪੁੱਤਰ ਨੂੰ ਕਦੋਂ ਛੱਡਣਗੇ। ਮਹਾਰਾਜ ਨੇ ਕਿਹਾ ਤੇਰੇ ਪੁੱਤਰ ਦਾ ਗੁਰੂ ਰਾਖਾ ਹੈ। ਤੂੰ ਫ਼ਿਕਰ ਨਾ ਕਰ, ਇਹ ਸਾਰਿਆਂ ਨੂੰ ਜਿੱਤ ਲਵੇਗਾ ਤੇ ਪਹਾੜਾਂ ਦਾ ਪੀਰ ਸਦਵਾਏਗਾ। ਇਹ ਸੁਣਕੇ ਮਾਤਾ ਨੂੰ ਧੀਰਜ ਆਇਆ। ਇਉਂ ਸਾਵਣ ਮੱਲ ਪੰਜ ਸਿੱਖਾਂ ਸਮੇਤ ਕਾਂਗੜੇ ਦੇ ਜ਼ਿਲ੍ਹੇ ਵਿਚ ਹਰੀਪੁਰ ਜਾ ਰਿਹਾ। ਹਰੀਪੁਰ ਵਾਲਾ ਰਾਜਾ ਵੈਰਾਗੀ ਫ਼ਕੀਰਾਂ ਦਾ ਸੇਵਕ ਸੀ। ਆਪਣੀ ਪਰਜਾ ਤੋਂ ਇਕਾਦਸੀ ਦਾ ਵਰਤ ਰਖਵਾਉਂਦਾ ਸੀ। ਵਰਤ ਵਾਲੇ ਦਿਨ ਕਿਸੇ ਦੇ ਘਰ ਅੱਗ ਨਹੀਂ ਬਲਦੀ ਸੀ, ਵਰਤ ਵਾਲੇ ਦਿਨ ਨਿਰਾਹਾਰ ਰੱਖਿਆ ਜਾਂਦਾ। ਉਸ ਦਿਨ ਭਾਈ ਸਾਵਣ ਮੱਲ ਨੇ ਲੰਗਰ ਚਲਾ ਦਿੱਤਾ। ਧੂੰਆਂ ਦੇਖ ਕੇ ਕੋਤਵਾਲ ਆਇਆ। ਕਈ ਗ਼ਰੀਬ ਅਤੇ ਜੋ ਲੋਕ ਲੰਗਰ ਛੱਕ ਰਹੇ ਸਨ, ਸਾਰਿਆਂ ਨੂੰ ਪਕੜ ਕੇ ਰਾਜੇ ਪਾਸ ਲੈ ਗਿਆ। ਰਾਜੇ ਨੇ ਪੁੱਛਿਆ ਤੁਸੀਂ ਮੇਰੇ ਰਾਜ ਵਿਚ ਇਕਾਦਸ਼ੀ ਦਾ ਵਰਤ ਨੇਮ ਕਰਨ

ਦੀ ਥਾਂ ਅੰਨ ਕਿਉਂ ਖਾਧਾ ਹੈ ? ਸਾਵਣ ਮੱਲ ਨੇ ਆਖਿਆ ਕਿ ਇਸ ਬਾਰੇ ਭਗਤ ਕਬੀਰ ਜੀ ਦਾ ਕਥਨ ਹੈ -

*ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨ ਓਹਿ ਰੰਡ॥*

(ਅੰਗ ੮੭੩)

ਗੁਰੂ ਨਾਨਕ ਸਾਹਿਬ ਜੀ ਦਾ ਇਸ ਬਾਰੇ ਇਹ ਕਥਨ ਹੈ -

*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥*

(ਮ: ੧, ਅੰਗ ੪੭੨)

ਤੁਸੀਂ ਤਾਂ ਪੰਦਰਾਂ ਦਿਨਾਂ ਬਾਅਦ ਏਕਾਦਸੀ ਦਾ ਵਰਤ ਰੱਖਦੇ ਹੋ, ਅਸੀਂ ਤਾਂ ਹਰ ਰੋਜ਼ ਹੀ ਵਰਤ ਰੱਖਦੇ ਹਾਂ। ਤੁਹਾਨੂੰ ਵੀ ਏਹੀ ਵਰਤ ਰੱਖਣਾ ਚਾਹੀਦਾ ਹੈ। ਰਾਜੇ ਦੇ ਗੁਰੂ ਵੈਰਾਗੀ ਨੇ ਕਿਹਾ ਕਿ ਕਿਹੜਾ ਵਰਤ ਹੈ ਤੁਹਾਡਾ? ਅੰਨ ਤੋਂ ਬਿਨਾਂ ਹੋਰ ਕਿਹੜਾ ਵਰਤ ਹੈ? ਜੇ ਅੰਨ ਹੀ ਖਾ ਲਿਆ ਤਾਂ ਵਰਤ ਕੀ ਹੈ? ਵਰਤ ਤਾਂ ਹੁੰਦਾ ਹੀ ਉਹ ਹੈ ਜਿਹਦੇ ਵਿਚ ਅੰਨ ਨਾ ਖਾਧਾ ਜਾਏ। ਤਾਂ ਗੁਰੂ ਦੇ ਸਿੱਖ ਸਾਵਣ ਮੱਲ ਨੇ ਕਿਹਾ ਕਿ ਅੰਨ ਛੱਡਣ ਵਾਲਾ ਵਰਤ ਕੇਵਲ ਦਿਖਾਵੇ ਦਾ ਵਰਤ ਹੈ। ਵੈਦਿਕ ਦੇ ਪੱਖ ਤੋਂ ਭਾਵੇਂ ਕੋਈ ਸਰੀਰੀ ਲਾਭ ਹੋਵੇ ਪਰ ਇਸ ਦਾ ਕੋਈ ਆਤਮਿਕ ਲਾਭ ਨਹੀਂ। ਜੋ ਗੁਰੂ ਨਾਨਕ ਨੇ ਸਾਨੂੰ ਵਰਤ ਰਖਾਇਆ ਹੈ ਇਸਦੇ ਆਤਮਿਕ ਤੇ ਸਰੀਰਕ ਦੋਵੇਂ ਲਾਭ ਹਨ। ਤਾਂ ਉਹਨਾਂ ਨੇ ਪੁੱਛਿਆ ਦੱਸੋ ਕੀ ਲਾਭ ਹੈ ਤੁਹਾਡੇ ਵਰਤ ਦਾ ? ਤਾਂ ਸਾਵਣ ਮੱਲ ਜੀ ਨੇ ਕਿਹਾ ਕਿ ਸਾਨੂੰ ਗੁਰੂ ਸਾਹਿਬ ਨੇ ਸਤ-ਸੰਤੋਖ ਆਦਿ ਦੇ ਵਰਤ ਦਿੱਤੇ ਹਨ ਜਿਨ੍ਹਾਂ ਦੇ ਦੋਵੇਂ ਲਾਭ ਹਨ- ਆਤਮਿਕ ਵੀ ਤੇ ਸਰੀਰਕ ਵੀ। ਇਹ ਵਰਤ ਤੁਸੀਂ ਵੀ ਰੱਖੋ। ਹੋਰ ਸਿੱਖਿਆ ਵੀ ਦੇਂਦੇ ਹਨ :

*ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ॥ ੨॥*

(ਸਲੋਕ ਮ: ੧, ਅੰਗ ੧੨੪੫)

ਇਹ ਗੱਲਾਂ ਸੁਣਕੇ ਰਾਜੇ ਦੇ ਗੁਰੂ ਵੈਰਾਗੀ ਨੇ ਰਾਜੇ ਨੂੰ ਕਹਿ ਕੇ ਸਾਵਣ ਮੱਲ ਤੇ ਹੋਰ ਸਿੱਖਾਂ ਨੂੰ ਕੈਦ ਕਰ ਦਿੱਤਾ। ਜਦੋਂ ਦ੍ਵਾਦਸ ਵਾਲੇ ਦਿਨ ਰਾਜੇ ਨੇ ਵਰਤ ਖੋਲ੍ਹਿਆ ਤਾਂ ਰਾਜੇ ਦਾ ਇਕੋ-ਇਕ ਪੁੱਤਰ ਇਕਾਦਸ ਵਾਲੇ ਦਿਨ ਦਾ ਭੁੱਖਾ ਹੋਣ ਕਰਕੇ ਦ੍ਵਾਦਸ ਵਾਲੇ ਦਿਨ ਬਹੁਤਾ ਖਾ ਗਿਆ, ਜਿਸ ਕਾਰਨ ਬਦਹਜ਼ਮੀ ਹੋਣ ਕਰਕੇ ਉਹਦੀ ਤੁਰੰਤ ਮੌਤ ਹੋ ਗਈ। ਰਾਜਾ ਪਰਜਾ ਸਭ ਰੋਣ ਪਿੱਟਣ ਲੱਗੇ। ਇਕ ਨਕੋਦਰ ਨਾਮ ਕਰਕੇ ਬ੍ਰਾਹਮਣ ਬੜਾ ਧਰਮਾਤਮਾ ਜੋਤਸ਼ੀ ਸੀ। ਉਹ ਗੁਰੂ ਦੇ ਪ੍ਰਤਾਪ ਨੂੰ ਜਾਣਦਾ ਸੀ। ਉਸਨੇ ਰਾਜੇ ਨੂੰ ਕਿਹਾ ਕਿ ਬਿਨਾਂ ਕਾਰਨ ਸਿੱਖਾਂ ਨੂੰ ਕੈਦ ਕਰ ਰੱਖਿਆ ਹੈ ਜਿਸ ਕਰਕੇ ਪ੍ਰਮਾਤਮਾ ਦੀ ਤੇਰੇ 'ਤੇ ਕਰੋਪੀ ਹੋ ਗਈ ਅਤੇ ਤੇਰਾ ਪੁੱਤਰ ਮਰ ਗਿਆ। ਰਾਜੇ ਨੇ ਉਸੇ ਵੇਲੇ ਸਿੱਖਾਂ ਨੂੰ ਕੈਦ 'ਚੋਂ ਆਪਣੇ ਕੋਲ ਬੁਲਾਇਆ ਤੇ ਮਾਫ਼ੀ ਮੰਗੀ। ਰਾਣੀ ਤੇ ਰਾਜੇ ਨੇ ਰੋ-ਰੋ ਕੇ ਬੇਨਤੀਆਂ ਕੀਤੀਆਂ ਕਿ ਸਾਨੂੰ ਬਖ਼ਸ਼ ਦੇਵੋ। ਸਾਵਣ ਮੱਲ ਜੀ ਨੇ ਕਿਹਾ ਕਿ ਜੇ ਤੁਸੀਂ ਗੁਰੂ ਕੇ ਸਿੱਖ ਹੋਣਾ ਕਬੂਲ ਕਰ ਲਵੋ ਤਾਂ ਤੁਹਾਡਾ ਪੁੱਤਰ ਜਿਊਂਦਾ ਹੋ ਸਕਦਾ ਹੈ। ਰਾਜੇ ਨੇ ਕਿਹਾ ਕਿ ਮੈਂ ਆਪਣੀ ਪਰਜਾ ਸਮੇਤ ਸਿੱਖੀ ਧਾਰਨ ਕਰਨ ਲਈ ਤਿਆਰ ਹਾਂ ਜੇ ਮੇਰਾ ਪੁੱਤਰ ਜ਼ਿੰਦਾ ਹੋ ਜਾਵੇ। ਸਾਵਣ ਮੱਲ ਜੀ ਨੇ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਉਸ ਜਲ ਵਿਚ ਜੋ ਪਾਠ ਕਰਨ ਵੇਲੇ ਕੋਲ ਰੱਖਿਆ ਸੀ, ਰੁਮਾਲ ਦਾ ਇਕ ਲੜ ਭਿਉਂ ਕੇ ਬੱਚੇ ਦੇ ਮੂੰਹ ਵਿਚ ਪਾ ਦਿੱਤਾ, ਜਿਸ 'ਤੇ ਬੱਚਾ ਜੀ ਉੱਠਿਆ। ਰਾਜਾ ਇਤਨਾ ਭਾਵੁਕ ਹੋ ਗਿਆ ਕਿ ਉਸ ਵੇਲੇ ਵੈਰਾਗੀਆਂ ਦੀ ਕੰਠੀ ਤੋੜ ਕੇ ਸੁੱਟ ਦਿੱਤੀ ਤੇ ਗੁਰੂ ਦਾ ਸਿੱਖ ਬਣ ਗਿਆ। ਹੱਥ ਜੋੜ ਕੇ ਸੇਵਾ ਟਹਿਲ ਮੰਗੀ। ਤਾਂ ਸਾਵਣ ਮੱਲ ਨੇ ਲੱਕੜਾਂ ਵਾਲੀ ਗੱਲ ਕਹੀ ਕਿ ਗੁਰੂ ਦੇ ਸਥਾਨ 'ਤੇ ਲੱਕੜਾਂ ਚਾਹੀਦੀਆਂ ਹਨ। ਤਾਂ ਰਾਜੇ ਨੇ ਤੁਰੰਤ ਸਾਗਵਾਨ, ਦਿਆਰ, ਸਾਲ ਵੱਡੇ-ਵੱਡੇ ਦਰੱਖ਼ਤ ਕਟਵਾ ਕੇ ਉਹਨਾਂ ਦੇ ਤੁਲੇ ਬਣਾ ਕੇ ਬੇੜਿਆਂ 'ਤੇ ਲਦਵਾਕੇ ਬਿਆਸਾ ਵਿਚ ਗੋਇੰਦਵਾਲ ਨੂੰ ਭੇਜਣੇ ਸ਼ੁਰੂ ਕਰ ਦਿੱਤੇ, ਜਿਸ ਕਰਕੇ ਗੋਇੰਦਵਾਲ ਸਾਹਿਬ ਵਿਚ ਮਕਾਨ ਬਣੇ, ਸਰਾਵਾਂ ਬਣੀਆਂ, ਸਿੱਖਾਂ ਦੇ ਰਹਿਣ ਲਈ ਸਹੂਲਤਾਂ ਪੈਦਾ ਹੋਈਆਂ। ਜਿਸ ਥਾਂ 'ਤੇ ਸਿੱਖ ਸੰਗਤਾਂ ਦੇਸੋਂ ਪ੍ਰਦੇਸੋਂ ਆ ਕੇ ਸੁੱਖ ਆਨੰਦ ਲੈਂਦੀਆਂ। ਗੁਰੂ ਸਾਹਿਬ ਦੀ ਸ਼ਕਤੀ ਨਾਲ ਸਾਵਣ ਮੱਲ ਨੇ ਸਾਰੇ ਪਹਾੜੀ ਆਪਣੇ ਸੇਵਕ ਬਣਾ ਲਏ। ਆਪ ਉਹਨਾਂ ਦਾ ਗੁਰੂ ਬਣ ਬੈਠਿਆ। ਹਉਮੈ ਨੇ ਗੁਰਮਤਿ ਸਿਧਾਂਤ ਤੋਂ

ਦੂਰ ਕਰ ਦਿੱਤਾ। ਜਦੋਂ ਗੁਰਮਤਿ ਤੋਂ ਦੂਰ ਹੋਇਆ ਤਾਂ ਗੁਰੂ ਸਾਹਿਬ ਨੇ ਸਾਰੀ ਸ਼ਕਤੀ ਆਪਣੀ ਖਿੱਚ ਲਈ। ਜਦੋਂ ਬਿਲਕੁਲ ਖ਼ਾਲੀ ਹੋ ਗਿਆ ਤੇ ਸ਼ਕਤੀਹੀਣ ਹੋ ਗਿਆ ਤਾਂ ਇਸਦੀ ਮਾਤਾ ਜੋ ਇਸਦੇ ਕੋਲ ਰਹਿ ਰਹੀ ਸੀ ਉਸਨੇ ਕਿਹਾ ਛਲ-ਵਲ ਛੱਡ ਕੇ ਗੁਰੂ ਜੀ ਦੇ ਚਰਨ ਫੜ, ਉਹ ਕਿਰਪਾ ਕਰ ਦੇਣਗੇ। ਕਹਿਣ ਲੱਗੀ ਪੁੱਤਰ ਜਿਵੇਂ ਰੇਤੇ ਕੋਲ ਆਪ ਗਰਮ ਹੋਣ ਦੀ ਸ਼ਕਤੀ ਨਹੀਂ, ਸੂਰਜ ਦੀਆਂ ਕਿਰਨਾਂ ਨਾਲ ਗਰਮ ਹੁੰਦਾ ਹੈ। ਸੂਰਜ ਦੀਆਂ ਕਿਰਨਾਂ ਤੋਂ ਪਰੇ ਹੋ ਕੇ ਰੇਤੇ ਦੀ ਗਰਮਾਇਸ਼ ਦੀ ਸ਼ਕਤੀ ਖ਼ਤਮ ਹੋ ਜਾਂਦੀ ਹੈ, ਇਸੇ ਤਰ੍ਹਾਂ ਗੁਰੂ ਕਿਰਪਾ ਦੀਆਂ ਕਿਰਨਾਂ ਤੇਰੇ 'ਤੇ ਬੰਦ ਹੋ ਚੁੱਕੀਆਂ ਹਨ। ਤੂੰ ਆਪਣੇ ਸਿੱਖਾਂ ਸੇਵਕਾਂ ਸਮੇਤ ਰਾਜੇ ਨੂੰ ਨਾਲ ਲੈ ਕੇ ਗੁਰੂ ਦੇ ਚਰਨ ਫੜ। ੧੬੧੩ ਬਿ: ਸੰਮਤ ਵਿਚ ਸਾਵਣ ਮੱਲ ਰਾਜਾ ਤੇ ਰਾਜੇ ਦੀ ਪਰਜਾ ਵਿਚੋਂ ਆਪਣੇ ਸਿੱਖ ਸੇਵਕਾਂ ਨੂੰ ਗੁਰੂ ਪਾਸ ਗੋਇੰਦਵਾਲ ਲੈ ਕੇ ਆਇਆ। ਸਿੱਖ ਸੇਵਕਾਂ ਨੂੰ ਬਾਹਰ ਖੜਾ ਕਰਕੇ ਸਾਵਣ ਮੱਲ ਨੇ ਗੁਰੂ ਦੇ ਚਰਨ ਫੜੇ। ਹੰਝੂਆਂ ਨਾਲ ਗੁਰੂ ਦੇ ਚਰਨ ਧੋਤੇ ਤੇ ਆਪਣੀ ਭੁੱਲ ਬਖ਼ਸ਼ਾਈ।

੨. ੧੬੧੪ ਬਿ: ਸੰਮਤ ਤਖ਼ਤ 'ਤੇ ਬੈਠਿਆਂ ਗੁਰੂ ਅੰਗਦ ਸਾਹਿਬ ਦੇ ਪੁੱਤਰ ਦਾਤੂ ਨੇ ਲੱਤ ਮਾਰ ਕੇ ਭਰੀ ਸੰਗਤ ਵਿਚ ਨਿਰਾਦਰ ਕੀਤਾ। ਉਹਦਾ ਚਰਨ ਫੜ ਕੇ ਭਗਵਾਨ ਵਿਸ਼ਨੂੰ ਵਰਗੀ ਆਪਣੀ ਧੀਰਜਤਾ ਵਿਖਾਈ। ਜਿਵੇਂ ਭਗਵਾਨ ਵਿਸ਼ਨੂੰ ਦੇ ਭ੍ਰਿੰਗੂ ਨੇ ਲੱਤ ਮਾਰੀ ਸੀ। ਜਿਵੇਂ ਉਹਨਾਂ ਨੇ ਚਰਨ ਫੜੇ ਉਵੇਂ ਇਹਨਾਂ ਨੇ ਉਹਨਾਂ ਦੇ ਚਰਨ ਫੜੇ। ਜਿਹੜੀ ਲੱਤ ਦਾਤੂ ਨੇ ਮਾਰੀ ਉਸ ਵਿਚੋਂ ਖ਼ੂਨ ਤੇ ਪੀਕ ਨਿਕਲਣ ਲੱਗੀ। ਅੰਤ ਗੁਰੂ ਦੀ ਸ਼ਰਨ 'ਚ ਆ ਕੇ ਭੁੱਲ ਬਖ਼ਸ਼ਾਈ।

੩. ਉਪਰਾਮਤਾ ਧਾਰਨ ਕਰਕੇ ਬਾਹਰ ਜੰਗਲ ਵਿਚ ਗਊਆਂ ਦੇ ਕੋਠੇ ਦਾ ਦਰਵਾਜ਼ਾ ਬੰਦ ਕਰਵਾ ਕੇ ਉਹਦੇ ਵਿਚ ਬੈਠ ਗਏ ਅਤੇ ਲਿਖ ਦਿੱਤਾ ਕਿ ਜਿਹੜਾ ਦਰਵਾਜ਼ਾ ਖੋਲ੍ਹੇਗਾ ਉਹ ਮੇਰਾ ਸਿੱਖ ਨਹੀਂ ਤੇ ਜਮਾਂ ਦੇ ਲੋਕ ਜਾਏਗਾ। ਬਾਬਾ ਬੁੱਢਾ ਜੀ ਨੇ ਸੰਨ੍ਹ ਲਾ ਕੇ ਸੰਗਤਾਂ ਨੂੰ ਗੁਰੂ ਦੇ ਦਰਸ਼ਨ ਕਰਵਾਕੇ ਖ਼ੁਸ਼ ਕੀਤਾ। ਬਚਨ ਹੋਇਆ ਕਿ ਜੋ ਸੰਨ੍ਹ ਵਿਚੋਂ ਹੋ ਕੇ ਦਰਵਾਜ਼ੇ ਚੋਂ ਲੰਘੇਗਾ ਉਹ ਜਮਾਂ ਦੇ ਲੋਕ ਨੂੰ ਨਹੀਂ ਜਾਏਗਾ।

੪. ਪ੍ਰਿਥੀ ਮੱਲ, ਤੁਲਸਾ ਦੋ ਭੱਲੇ ਖੱਤਰੀ, ਹੰਕਾਰੀ, ਦੌਲਤਮੰਦ ਗੁਰੂ ਜੀ ਪਾਸ ਆਏ। ਹੰਕਾਰ 'ਚ ਕਿਹਾ ਕਿ ਤੁਹਾਡੀ ਤੇ ਸਾਡੀ ਜਾਤ ਇਕ ਹੈ। ਉਹਨਾਂ ਦਾ ਹੰਕਾਰ ਨਿਵਿਰਤ ਕੀਤਾ ਤੇ ਸਾਬਤ ਕੀਤਾ ਕਿ ਸਤਿ ਪੁਰਸ਼ਾਂ ਦੀ ਕੋਈ ਜਾਤ ਨਹੀਂ ਹੁੰਦੀ।

੫. ਸੰਮਤ ੧੬੧੫ ਨੂੰ ਮੁਸਲਮਾਨ ਕਰਾਮਾਤੀ ਫ਼ਕੀਰਾਂ ਦਾ ਮਾਣ ਤੋੜਿਆ, ਜਿਸ ਦਾ ਨਾਮ ਖ਼ਵਾਜਾ ਬਿਹਾਰੀ ਸੀ। ਅਜਿੱਤ ਨਾਥ ਬਢਾਲੇ ਵਾਲਾ ਤੇ ਸਿਆਮਦਾਸ ਕਸੂਰ ਵਾਲਾ ਇਹ ਉਸ ਵੇਲੇ ਦੇ ਪੀਰ ਫ਼ਕੀਰ ਮੰਨੇ ਸਨ। ਸਭ ਨੂੰ ਲਾਜਵਾਬ ਕੀਤਾ।

੬. ੧੬੧੬ ਈਸਵੀ ਵਿਚ ਬਾਉਲੀ ਸਾਹਿਬ ਦਾ ਨਿਰਮਾਣ ਕੀਤਾ।

੭. ੧੬੧੭ ਵਿਚ ਖੱਤਰੀਆਂ ਦੀ ਅਰਜ਼ੀ ਗੁਰੂ ਸਾਹਿਬ ਜੀ ਦੇ ਖ਼ਿਲਾਫ਼ ਬਾਦਸ਼ਾਹ ਦੇ ਗਈ, ਜਿਸ ਵਿਚ ਗੁਰੂ ਵਾਲੀ ਜਗ੍ਹਾ ਦਾ ਦਾਅਵਾ ਕੀਤਾ ਕਿ ਸਾਡੀ ਹੈ, ਪਰ ਬਾਦਸ਼ਾਹ ਨੇ ਜਦੋਂ ਪਤਾ ਕੀਤਾ ਤੇ ਗਵਾਹੀਆਂ ਹੋਈਆਂ ਤਾਂ ਪਤਾ ਲੱਗਾ ਕਿ ਈਰਖਾ ਦਵੈਸ਼ ਕਰਦੇ ਹਨ ਤੇ ਜਗ੍ਹਾ ਗੁਰੂ ਸਾਹਿਬ ਜੀ ਦੀ ਹੈ।

੮. ਗੁਰੂ ਸਾਹਿਬ ਜੀ ਨੇ ਜੋ ਬਉਲੀ ਦੀ ਸੇਵਾ ੧੬੧੬ ਨੂੰ ਸ਼ੁਰੂ ਕੀਤੀ ਸੀ ਉਹ ਸੱਤ ਸਾਲ ਚਲਦੀ ਰਹੀ। ਜੀਵਾਂ ਨੂੰ ੮੪ ਦੇ ਗੇੜ ਚੋਂ ਕੱਢਣ ਵਾਸਤੇ ੮੪ ਪੌੜੀਆਂ ਰਚੀਆਂ ਤੇ ਬਚਨ ਕੀਤਾ ਕਿ ਇਕ ਪੌੜੀ 'ਤੇ ਇਕ ਜਪੁਜੀ ਦਾ ਪਾਠ ਤੇ ਇਕ ਇਸ਼ਨਾਨ ਇਉਂ ੮੪ ਪੌੜੀਆਂ 'ਤੇ ਕਰੇ, ਉਸਦੀ ਚੁਰਾਸੀ ਕੱਟੀ ਜਾਵੇਗੀ।

*ਪੌੜੀ ਰਚੀ ਚੁਰਾਸੀ ਗੁਰ ਤੇ ਕਾਟਨ ਹੇਤ ਚੁਰਾਸੀ।*
*ਚੌਰਾਸੀ ਇਸ਼ਨਾਨ ਕਰਤ ਜੋ ਜਪਜੀ ਇਤੇ ਜਪਾਸੀ।*

*ਇਕ-ਇਕ ਪੌੜੀ ਪਰ ਇਕ ਦਿਨ ਮੈਂ ਇਹ ਸਾਧਨ ਜੋ ਕਰਹੈ।*
*ਅਮਰਦਾਸ ਸਤਗੁਰੁ ਕੇ ਵਰਸੈ ਸੋ ਭਵ ਸਾਗਰ ਤਰ ਹੈ।*

(ਪੰਥ ਪ੍ਰਕਾਸ਼)

੯. ਫੇਰ ਅਕਬਰ ਬਾਦਸ਼ਹ ੧੬੨੨ ਬਿ: ਨੂੰ ਲਾਹੌਰ ਨੂੰ ਜਾਂਦਾ ਬਿਆਸ ਲੰਘ ਕੇ ਗੋਇੰਦਵਾਲ ਸਾਹਿਬ ਪਹੁੰਚਿਆ ਤੇ ਪੰਗਤ 'ਚ ਬਹਿ ਕੇ ਲੰਗਰ ਛਕਿਆ। ਹਿੰਦੋਸਤਾਨ ਦਾ ਬਾਦਸ਼ਾਹ ਜਦੋਂ ਇਸ ਤਰੀਕੇ ਨਾਲ ਨੰਗੇ ਪੈਰੀ ਚਲਕੇ ਗੁਰੂ ਜੀ ਦੀ ਸ਼ਰਨ ਵਿਚ ਆਇਆ ਅਤੇ ਉਹ ਵੀ ਦੂਸਰੇ ਧਰਮ ਦਾ ਤਾਂ ਗੁਰੂ ਘਰ ਦੀ ਮਹਾਨਤਾ ਪ੍ਰਗਟ ਕਰਨ ਦੇ ਕੋਈ ਅੱਖਰ ਨਹੀਂ ਬਣਦੇ।

੧੦. ੧੬੨੪ ਵਿਚ ਸਿੱਖਾਂ ਦੇ ਕਹਿਣ 'ਤੇ ਵੈਸਾਖੀ ਦਾ ਮੇਲਾ ਗੋਇੰਦਵਾਲ ਸ਼ੁਰੂ ਕਰਵਾਇਆ ਜਿਸ ਕਾਰਨ ਆਪਸ ਵਿਚ ਸਿੱਖਾਂ ਦੀ ਜਾਣ ਪਹਿਚਾਣ ਹੋਵੇ ਤੇ ਆਪਸ 'ਚ ਪਿਆਰ ਵਧੇ।

੧੧. ਗੁਰੂ ਅਮਰਦਾਸ ਜੀ ਦੇ ਜੀਵਨ ਵਿਚ ਅਕਬਰ ਬਾਦਸ਼ਾਹ ਦੇ ਵਜ਼ੀਰ ਬੀਰਬਲ ਦਾ ਹੰਕਾਰ ਵਿਚ ਆ ਕੇ ਗੁਰੂ ਅਮਰਦਾਸ ਜੀ ਦਾ ਬੁਰਾ ਚਿਤਵਕੇ ਬੁਰਾ ਕਰਨ ਦੀ ਸੋਚ ਨਾਲ ਪੇਸ਼ ਹੋਣਾ ਲਿਖਿਆ ਹੈ। ਇਹ ਵਾਰਤਾ ਕੁਝ ਇਉਂ ਹੈ ਕਿ ਪਹਿਲੇ ਸਮੇਂ ਵਿਚ ਭੱਟਾਂ ਦਾ ਬੜਾ ਜ਼ੋਰ ਸੀ ਜੋ ਖੱਤਰੀ, ਬਾਣੀਏ ਅਤੇ ਅਰੋੜਿਆਂ ਦੇ ਵਿਆਹ ਵਿਚ ਸੌ-ਸੌ, ਪੰਜਾਹ-ਪੰਜਾਹ ਭੱਟ ਇਕੱਠੇ ਹੋ ਕੇ ਧਰਨਾ ਮਾਰਦੇ ਤੇ ਬਾਦਸ਼ਾਹ ਵਲੋਂ ਉਹਨਾਂ ਦਾ ਚੁਕਾਵਾ ਚੁੱਕਿਆ ਹੋਇਆ ਉਹ ਲੈ ਕੇ ਉਠਦੇ। ਬੀਰਬਲ ਦੇ ਹਾਜ਼ਰ ਜਵਾਬੀ ਦੇ ਕਾਰਨ ਇਹਦੇ 'ਤੇ ਅਕਬਰ ਬਹੁਤ ਖ਼ੁਸ਼ ਹੋਇਆ ਤਾਂ ਇਸ ਨੇ ਖ਼ੁਸ਼ ਹੋਏ ਬਾਦਸ਼ਾਹ ਵਲੋਂ ਆਪਣੇ ਲਈ ਇਹ ਹੁਕਮ ਲੈ ਲਿਆ ਕਿ ਜੋ ਖੱਤਰੀਆਂ ਆਦਿ ਦੇ ਵਿਆਹ ਹੋਣ ਉਥੇ ਮੈਨੂੰ ਪੰਜ ਰੁਪਏ ਮਿਲਣ। ਇਹ ਹੁਕਮ ਲੈ ਕੇ ਜਦੋਂ ਬੀਰਬਲ ਆਪਣਾ ਢੁਕਾਵਾ ਕਰ (ਭੀਖ ਉਗਰਾਂਦਾ ਹੋਇਆ) ੧੬੨੬ ਬਿ: ਵਿਚ ਫ਼ੌਜ ਸਮੇਤ ਬਿਲੋਚਸਤਾਨ ਦੀ ਚੜ੍ਹਾਈ 'ਤੇ ਜਾ ਰਿਹਾ ਸੀ ਤਾਂ ਗੋਇੰਦਵਾਲ ਆਇਆ ਤੇ ਗੁਰੂ ਪਾਸੋਂ ਉਹ ਢੁਕਾਵਾ ਭੀਖ ਮੰਗਿਆ ਤਾਂ ਗੁਰੂ ਜੀ ਨੇ ਕਿਹਾ ਕਿ ਗੁਰੂ ਨਾਨਕ ਦੀ ਕ੍ਰਿਪਾ ਨਾਲ ਦੰਡ ਤਾਂ ਅਸੀਂ ਜਮਾਂ ਨੂੰ ਨਹੀਂ ਦੇਣਾ, ਤੈਨੂੰ ਤਾਂ ਕੀ ਦੇਣਾ ਹੈ। ਪਰੰਤੂ ਪ੍ਰਸ਼ਾਦ ਲੰਗਰ ਦਾ ਤਿਆਰ ਹੈ ਭਾਵੇਂ ਕੋਈ ਵੀ ਖਾਵੇ। ਬੀਰਬਲ ਨੇ ਹੰਕਾਰ 'ਚ ਆ ਕੇ ਕਿਹਾ ਕਿ ਸਾਰੀ ਫ਼ੌਜ ਨੂੰ ਖਵਾਵੋਗੇ ? ਤਾਂ ਗੁਰੂ ਜੀ ਨੇ ਕਿਹਾ ਅਕਾਲ ਪੁਰਖ ਦੀ ਇੱਛਾ। ਫ਼ੌਜ ਸਾਰੀ ਬੈਠ ਗਈ। ਬਰਕਤ ਇਤਨੀ ਪਈ ਕਿ ਸਾਰਿਆਂ ਨੂੰ ਤ੍ਰਿਪਿਤ ਕਰਵਾ ਕੇ ਲੰਗਰ ਬਚ ਗਿਆ। ਫਿਰ ਨਿੰਦਕ ਖੱਤਰੀਆਂ ਨੇ ਬੀਰਬਲ ਨੂੰ ਚੁੱਕ ਦਿੱਤਾ ਕਿ ਇਹਨਾਂ ਦੇ ਪਾਸ ਰਸਾਇਣ ਹੈ। ਉਹਨਾਂ ਦੇ ਕਹੇ ਬੀਰਬਲ ਨੇ ਗੁਰੂ ਜੀ ਤੋਂ ਰਸਾਇਣ ਮੰਗਿਆ ਤਾਂ ਗੁਰੂ ਜੀ ਨੇ ਬਚਨ ਕੀਤਾ-

*ਔਰ ਰਸਾਇਣ ਕੂੜ ਸਭ ਨਾਮ ਰਸ਼ਾਇਣ ਸਚ॥*
*ਜਿਸ ਦੇ ਘਰ ਸੱਚ ਹੈ ਕੁੰਦਨ ਹੋਵੇ ਕੱਚ॥*

ਇਹ ਰਸਾਇਣ ਸਾਨੂੰ ਸਤਿਗੁਰਾਂ ਨੇ ਬਖ਼ਸ਼ਿਆ ਹੈ। ਸੱਚ ਦੀ ਰਸਾਇਣ ਹੈ ਸਾਡੇ ਕੋਲ। ਬੀਰਬਲ ਨੂੰ ਸਬਰ ਨਾ ਆਇਆ। ਜ਼ੋਰ ਜਣਾ ਕੇ ਕਹਿਣ ਲੱਗਾ ਕਿ ਮੈਂ ਕੱਲ ਨੂੰ ਆ ਕੇ ਤੁਹਾਡੀ ਖ਼ਬਰ ਲਵਾਂਗਾ। ਉਧਰ ਰਾਤ ਨੂੰ ਹੀ ਬਾਦਸ਼ਾਹ ਦਾ ਸਖ਼ਤ ਹੁਕਮ ਆ ਗਿਆ ਮੁਹਿੰਮ 'ਤੇ ਜਾਣ ਦਾ। ਬੀਰਬਲ ਉਸੇ ਵੇਲੇ ਤੁਰ ਗਿਆ। ਅੱਗੇ ਲੜਾਈ 'ਚ ਐਸਾ ਜ਼ਖ਼ਮੀ ਹੋ ਕੇ ਮੁੜਿਆ ਕਿ ਗੁਰੂ 'ਤੇ ਚੜ੍ਹਾਈ ਕਰਨ ਜੋਗਾ ਨਾ ਰਹਿਆ। ਅਖ਼ੀਰ ੧੬੪੩ ਬਿ: ਸੰਮਤ ਵਿਚ ਸਿੰਧ ਮੁਲਖ ਦੇ ਜੰਗ ਵਿਚ ਭੱਖਰ ਸ਼ਹਿਰ ਪਾਸ ਯੂਸਫਜ਼ਈ ਪਠਾਣਾਂ ਦੇ ਹੱਥੋਂ ਮਾਰਿਆ ਗਿਆ। ਗੁਰੂ ਘਰ ਦੀ ਪ੍ਰਤੱਖ ਸ਼ਕਤੀ ਨੇ ਲੋਕਾਂ 'ਤੇ ਬੜਾ ਪ੍ਰਭਾਵ ਪਾਇਆ ਤੇ ਜਦੋਂ ਗੁਰੂ ਜੀ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਤਾਂ ਆਪਣੇ ਸਿੱਖਾਂ ਪੁੱਤਰਾਂ ਦੀ ਚੰਗੀ ਤਰ੍ਹਾਂ ਪਰਖ ਕੀਤੀ ਜਿਨ੍ਹਾਂ 'ਚ ਆਪਣੇ ਦੋ ਜਵਾਈ ਵੀ ਸਨ। ਗੁਰੂ ਰਾਮਦਾਸ ਜੀ ਦਾ ਨਾਮ ਪਹਿਲਾਂ ਭਾਈ ਜੇਠਾ ਜੀ ਸੀ ਤੇ ਦੂਸਰੇ ਜਵਾਈ ਦਾ ਨਾਮ ਰਾਮਾ ਜੀ ਸੀ। ਭਾਈ ਜੇਠਾ ਜੀ ਜਿਨ੍ਹਾਂ ਦਾ ਜ਼ਿਕਰ ਗੁਰੂ ਰਾਮਦਾਸ ਜੀ ਦੇ ਅਵਤਾਰ ਅਥਵਾ

ਗੁਰਤਾਗੱਦੀ ਦਾ ਜ਼ਿਕਰ ਅਗਲੇ ਪ੍ਰਕਰਣ ਵਿਚ ਆਵੇਗਾ। ਇਥੇ ਕੇਵਲ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤ ਸਮਾਉਣ ਦਾ ਪ੍ਰਸੰਗ ਹੀ ਦਿੱਤਾ ਜਾਂਦਾ ਹੈ।

ਇਕ ਦਿਨ ਗੁਰੂ ਅਮਰਦਾਸ ਜੀ ਇਸ਼ਨਾਨ ਕਰ ਰਹੇ ਸਨ। ਬੀਬੀ ਭਾਨੀ ਦੀ ਸੇਵਾ ਤੋਂ ਅਤਿ ਪ੍ਰਸੰਨ ਹੋ ਕੇ ਹੋਣਹਾਰ ਦਿਸਣ ਲੱਗੇ। ਕਹਿਣ ਲੱਗੇ ਹੇ ਪੁੱਤਰੀ ਤੇਰਾ ਪਤੀ ਸਾਡਾ ਦਾਮਾਦ ਰਾਮਦਾਸ ਸੰਸਾਰ ਤੋਂ ਵਿਦਾ ਹੋਣ ਵਾਲਾ ਹੈ। ਦੱਸ ਪੁੱਤਰੀ ਫੇਰ ਤੂੰ ਕੀ ਕਰੇਂਗੀ, ਭਾਣਾ ਮੰਨੇਗੀ ਜਾਂ ਲੋਕਾਂ ਦੀ ਤਰ੍ਹਾਂ ਰੋਣਾ-ਪਿੱਟਣਾ ਮੰਨੇਗੀ ?

*ਪਿਖਿ ਤਨੁਜਾ ਪਰ ਪਰਮ ਕ੍ਰਿਪਾਲ। ਸ੍ਰੀ ਮੁਖ ਤੇ ਬੋਲੇ ਤਿਸ ਕਾਲ।*

*"ਰਾਮਦਾਸ ਅਬਿ ਤਨ ਪਰਹਰੈ। ਕਹੁ ਪੁੱਤ੍ਰੀ ਕਯਾ ਤਬਿ ਤੂੰ ਕਰੈਂ?"*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧, ਅੰਸੂ ੬੭)

ਉਦੋਂ ਆਪ ਜੀ ਦੀ ਉਮਰ ੧੦੦ ਵਰ੍ਹਿਆਂ ਤੋਂ ਉਪਰ ਲੰਘ ਚੁੱਕੀ ਸੀ। ਜਦੋਂ ਇਹ ਬਚਨ ਕੀਤਾ ਤਾਂ ਬੀਬੀ ਭਾਨੀ ਨੇ ਹੱਥ ਜੋੜ ਕੇ ਕਿਹਾ, ਪਿਤਾ ਜੀ, ਸੰਸਾਰੀ ਔਰਤਾਂ ਇਹੋ ਜਿਹੇ ਵਿਛੋੜੇ ਮੌਕੇ ਤਾਂ ਰੋਂਦੀਆਂ ਹਨ ਕਿਉਂਕਿ ਉਹ ਇਕ ਸੰਸਾਰੀ ਪਿਤਾ ਦੀਆਂ ਧੀਆਂ ਹੁੰਦੀਆਂ ਹਨ। ਮੈਂ ਇਕ ਰੱਬੀ ਨੂਰ ਗੁਰੂ ਪਰਮੇਸ਼ਵਰ ਦੀ ਧੀ ਹਾਂ ਇਸ ਲਈ ਮੈਂ ਰੋ ਕੇ ਇਹ ਨਹੀਂ ਜਣਾਵਾਂਗੀ ਕਿ ਹੇ ਵਾਹਿਗੁਰੂ, ਮੈਨੂੰ ਤੇਰਾ ਭਾਣਾ ਚੰਗਾ ਨਹੀਂ ਲੱਗਦਾ। ਪਿਤਾ ਜੀ, ਤੁਹਾਡੀ ਕ੍ਰਿਪਾ ਨਾਲ ਤੁਹਾਡੀ ਧੀ ਜਵਾਨ ਉਮਰ ਵਿਚ ਵਿਧਵਾ ਹੋ ਕੇ ਭਾਣਾ ਮੰਨ ਕੇ ਵਖਾਏਗੀ, ਪਰ ਤੁਹਾਡੀ ਸ਼ਿੱਖਿਆ ਤੋਂ ਉਲਟ ਚਲ ਕੇ ਜੀਣਾ ਪਸੰਦ ਨਹੀਂ ਕਰੇਗੀ ਤਾਂਕਿ ਲੋਕੀ ਇਹ ਨਾ ਕਹਿਣ ਕਿ ਗੁਰੂ ਹੋਰਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੰਦਾ ਸੀ ਪ੍ਰੰਤੂ ਉਹਨਾਂ ਦੇ ਬੱਚਿਆਂ ਨੇ ਭਾਣਾ ਨਹੀਂ ਮੰਨਿਆ। ਇਹ ਗੱਲ ਸੁਣ ਕੇ ਗੁਰੂ ਅਮਰਦਾਸ ਜੀ ਬਹੁਤ ਪ੍ਰਸੰਨ ਹੋ ਗਏ। ਕਹਿਣ ਲੱਗੇ ਪੁੱਤਰੀ, ਮੈਂ ਤੇਰੇ 'ਤੇ ਬੜਾ ਪ੍ਰਸੰਨ ਹਾਂ। ਇਕ ਉਪਾਅ ਮੈਨੂੰ ਸੁੱਝਿਆ ਹੈ ਜਿਸਦੇ ਨਾਲ ਤੇਰਾ ਪਤੀ ਕੁਝ ਚਿਰ ਹੋਰ ਸੰਸਾਰ ਵਿਚ ਰਹਿ ਸਕਦਾ ਹੈ। ਬੀਬੀ ਇਹ ਸੁਣ ਕੇ ਤਾਂ ਖ਼ੁਸ਼ ਹੋਈ ਪਰ ਜਦੋਂ ਗੁਰੂ ਅਮਰਦਾਸ ਜੀ ਨੇ ਇਹ ਗੱਲ ਕਹੀ ਕਿ ਮੈਂ ਤਾਂ ਹੁਣ ਬਹੁਤ ਬਿਰਧ ਹੋ ਚੁੱਕਾ ਹਾਂ, ਮੇਰੀ ਉਮਰ ਛੇ ਸਾਲ ਦੇ ਲਗਪਗ ਬਾਕੀ ਹੈ ਉਹ ਉਮਰ ਤੇਰੇ ਪਤੀ ਆਪਣੇ ਪਿਆਰੇ ਸੇਵਕ ਰਾਮਦਾਸ ਜੀ ਨੂੰ ਦੇ ਕੇ ਆਪਣੇ ਨਿਜ ਘਰ ਬਿਰਾਜਣ ਲਈ ਸੋਚ ਲਿਆ ਹੈ। ਮੈਂ ਨਹੀਂ ਚਾਹੁੰਦਾ ਤੇਰੇ ਵਰਗੀ ਲਾਇਕ ਪੁੱਤਰੀ ਆਗਿਆਕਾਰ ਸ਼ਰਧਾਵਾਨ ਮੇਰੇ ਸਰੀਰ ਦੇ ਹੁੰਦਿਆਂ ਵਿਧਵਾ ਹੋ ਜਾਵੇ। ਇਸ ਲਈ ਮੈਂ ਆਪਣੀ ਉਮਰ ਦਾ ਸੰਕਲਪ ਤੇਰਾ ਸੁਹਾਗ ਕਾਇਮ ਰੱਖਣ ਲਈ ਕੀਤਾ ਹੈ। ਇਹ ਸੁਣ ਕੇ ਬੀਬੀ ਭਾਨੀ ਅਜਿਹੀ ਸੁੰਨ ਅਵਸਥਾ ਵਿਚ ਪਹੁੰਚ ਗਈ ਜਿੱਥੇ ਕੋਈ ਸ਼ਬਦ ਦੀ ਬਣਤਰ ਨਹੀਂ ਬਣਦੀ। ਕੀ ਫ਼ੈਸਲਾ ਕਰੇ ? ਇਕ ਪਾਸੇ ਪਤੀ ਪਰਮੇਸ਼ਵਰ ਤੇ ਦੂਜੇ ਪਾਸੇ ਪਿਤਾ ਗੁਰ ਪਰਮੇਸ਼ਵਰ ਹੈ। ਪਰ ਇਹ ਵੀ ਸਮਝਦੀ ਹੈ ਕਿ ਸਹੁਰੇ ਘਰ ਵਿਚ ਪਤੀ ਤੋਂ ਬਿਨਾਂ ਜ਼ਿੰਦਗੀ ਬੇਕਾਰ ਹੈ। ਪੇਕੇ ਘਰ ਵਿਚ ਧੀ ਲਈ ਮਾਤਾ ਪਿਤਾ ਤੋਂ ਬਿਨਾਂ ਕੋਈ ਥਾਂ ਨਹੀਂ। ਨਾ ਕਹਿ ਸਕਦੀ ਹੈ ਕਿ ਤੁਹਾਡਾ ਸੱਚ ਖੰਡ ਜਾਣਾ ਠੀਕ ਹੈ ਅਤੇ ਨਾ ਕਹਿ ਸਕਦੀ ਹੈ ਕਿ ਤੁਹਾਡੀ ਮੇਰੇ ਪਤੀ ਨੂੰ ਉਮਰ ਦੇਣੀ ਠੀਕ ਨਹੀਂ ਹੈ। ਇਸ ਲਈ ਭਾਣੇ 'ਚ ਰਹਿ ਕੇ ਚੁੱਪ ਰਹਿਣਾ ਹੀ ਠੀਕ ਸਮਝਿਆ। ਗੁਰੂ ਅਮਰਦਾਸ ਜੀ ਨੇ ਚਿਤ ਦੀ ਜਾਣ ਕਰਕੇ ਕਿਹਾ, ਬੇਟੀ ਮੈਂ ਤੇਰੇ ਹਿਰਦੇ ਵਿਚਲੀ ਅਵਸਥਾ ਨੂੰ ਜਾਣਦਾ ਹਾਂ। ਤੇਰੇ ਲਈ ਦੋਨਾਂ ਸਰੀਰਾਂ ਦਾ ਸੰਬੰਧ ਪ੍ਰਾਣਾਂ ਤੋਂ ਪਿਆਰਾ ਹੈ। ਪਤੀ ਵੀ ਪਿਆਰਾ ਹੈ ਤੇ ਪਿਤਾ ਵੀ ਪਿਆਰਾ ਹੈ। ਪਰ ਹੁਣ ਭਾਣੇ ਵਿਚ ਏਹੀ ਹੈ ਕਿ ਮੇਰੇ ਸਰੀਰ ਦੀ ਉਮਰ ੬ ਵਰੇ ੧੧ ਮਹੀਨੇ ਤੇ ੧੮ ਦਿਨ ਬਾਕੀ ਹੈ। ਇਹ ਉਮਰ ਮੈਂ ਆਪਣੇ ਸੇਵਕ ਰਾਮਦਾਸ ਨੂੰ ਅਰਪਣ ਕਰ ਦਿੱਤੀ। ਗੁਰਤਾ ਗੱਦੀ ਗੁਰੂ ਰਾਮਦਾਸ ਜੀ ਨੂੰ ਦੇ ਕੇ ਪੰਜ ਪੈਸੇ ਤੇ ਨਰੇਲ (ਨਾਰੀਅਲ) ਧਰ ਕੇ ਗੁਰਤਾ ਗੱਦੀ ਦਾ ਜਦੋਂ ਮੱਥਾ ਟੇਕਿਆ ਤਾਂ ਆਪਣੀ ਰਹਿੰਦੀ ਉਮਰ ਦਾ ਮੱਥਾ ਵੀ ਨਾਲ ਟੇਕ ਦਿੱਤਾ। ਭਾਵ ਜਿੱਥੇ ਗੁਰਤਾ ਗੱਦੀ ਅਰਪਣ ਕੀਤੀ ਉਥੇ ਆਪਣੀ ਉਮਰ ਵੀ ਅਰਪਣ ਕਰ ਦਿੱਤੀ। ਫੇਰ ਸਾਰੀ ਸੰਗਤ ਨੂੰ ਗੁਰੂ ਰਾਮਦਾਸ ਦੇ ਪੈਰੀ ਪਾਇਆ। ਜਦੋਂ ਜਾਣ ਦੀਆਂ ਤਿਆਰੀਆਂ ਹੋ ਗਈਆਂ ਜੈਸਾ ਕਿ ਬਾਣੀ ਵਿਚ ਕਥਨ ਹੈ -

*ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ॥*

(ਰਾਮਕਲੀ ਸਦੁ, ਅੰਗ ੯੨੩)

ਭਾਵ ਜਦੋਂ ਗੁਰੂ ਜੀ ਦੇ ਜਾਣ ਦਾ ਸਮਾਂ ਹੋਇਆ ਇਹ ਹਰੀ ਪ੍ਰਮੇਸ਼ਰ, ਵਾਹਿਗੁਰੂ ਦਾ ਭਾਣਾ ਗੁਰੂ ਨੂੰ ਭਾਅ ਗਿਆ। ਬਾਬਾ ਸੁੰਦਰ ਜੀ ਕਹਿੰਦੇ ਹਨ ਕਿ ਗੁਰੂ ਜੀ ਹੁਣ ਹਰੀ-ਪ੍ਰਭੂ ਪਾਸ ਜਾਵੈ=ਜਾਣਗੇ।

ਸੋ ਅੰਤ ਵੇਲੇ ਗੁਰੂ ਅਮਰਦਾਸ ਜੀ ਨੇ ਸਿੱਖਾਂ-ਪੁੱਤਰਾਂ, ਭਾਈਆਂ ਤੇ ਸਾਰੇ ਪ੍ਰਵਾਰ ਨੂੰ ਸੱਦ ਕੇ ਇਹ ਬਚਨ ਕਹੇ ਕਿ -

*ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥*
*ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ॥*
*ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ॥*
*ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ॥*
*ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ॥*
*ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥ ੩॥*

(ਅੰਗ ੯੨੩)

ਸੋ ਇਸ ਤਰ੍ਹਾਂ ਸਤਿਗੁਰੂ ਜੀ ਨੇ ਆਪਣੇ ਅੰਤ ਸਮੇਂ ਸਾਰੇ ਪ੍ਰਵਾਰ ਨੂੰ ਕੋਲ ਬੁਲਾਇਆ ਤੇ ਗੁਰਮਤਿ ਦੀ ਰੀਤ ਦੱਸੀ ਤੇ ਕਿਹਾ-

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥*

ਸ੍ਰੀ ਸੁੰਦਰ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਗੁਰੂ ਜੀ ਕਹਿ ਕੇ ਅਤੇ ਬੈਠਕੇ ਸਾਰੇ ਹੀ ਪ੍ਰਵਾਰ ਨੂੰ ਕੋਲ ਸੱਦ ਲਿਆ।

*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*

ਅਤੇ ਇਹ ਹੁਕਮ ਦਿੱਤਾ ਕਿ ਮੇਰੇ ਪ੍ਰਲੋਕ ਗਏ ਪਿੱਛੋਂ ਕਿਸੇ ਨੇ ਵੀ ਨਹੀਂ ਰੋਣਾ। ਜੇ ਕੋਈ ਰੋਵੇਗਾ ਉਹ ਮੈ=ਮੈਨੂੰ ਮੂਲਿ=ਕਦਾਚਿਤ ਨਹੀਂ ਭਾਵੇਗਾ।

*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥*

ਜਿਸਨੂੰ ਆਪਣੇ ਮਿੱਤਰ ਦੀ ਪੈਜ=ਇੱਜ਼ਤ ਭਾਉਂਦੀ ਹੈ ਜਿਵੇਂ ਮਿੱਤਰ ਨੂੰ ਬਾਦਸ਼ਾਹ ਵਲੋਂ ਜਦੋਂ ਸਿਰੋਪਾਓ ਮਿਲਦਾ ਹੋਵੇ ਤਾਂ ਉਹ ਖ਼ੁਸ਼ ਹੁੰਦਾ ਹੈ। ਬਿਗਸੈ=ਪ੍ਰਸੰਨਤਾ, ਇਸੀ ਤਰ੍ਹਾਂ ਸਾਡੇ ਪ੍ਰਮਾਤਮਾ ਰੂਪ ਪਾਤਸ਼ਾਹ ਦੇ ਦਰੋਂ ਜਸ ਰੂਪ ਸਿਰੋਪਾਉ ਮਿਲ ਰਿਹਾ ਹੈ ਇਸ ਲਈ ਤੁਸੀਂ ਖ਼ੁਸ਼ ਹੋਵੋ।

*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥*

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪੁੱਤਰੋ ਅਤੇ ਹੇ ਭਾਈਓ ! ਸਾਨੂੰ ਹਰੀ-ਪ੍ਰਮੇਸ਼ਰ ਪ੍ਰਤਿਸ਼ਟਾ=ਸ਼ੋਭਾ ਰੂਪ ਪੁਸ਼ਾਕ ਪਹਿਨਾਉਂਦਾ ਹੈ। ਇਸ ਲਈ ਤੁਹਾਨੂੰ ਪ੍ਰਸੰਨ ਹੋਣਾ ਚਾਹੀਦਾ ਹੈ।

*ਸਤਿਗੁਰੂ ਪਰਤਿਖ ਹੋਦੈ ਬਹਿ ਰਾਜੁ ਆਪਿ ਟਿਕਾਇਆ॥*

ਸ੍ਰੀ ਸੁੰਦਰ ਜੀ ਕਹਿੰਦੇ ਹਨ ਕਿ ਸਤਿਗੁਰੂ ਜਦੋਂ ਪ੍ਰਤੱਖ ਸਨ ਤਾਂ ਆਪ ਬੈਠ ਕਰਕੇ ਰਾਜ=ਗੁਰਿਆਈ ਦਾ ਤਿਲਕ ਗੁਰੂ ਰਾਮਦਾਸ ਜੀ ਨੂੰ ਦਿੱਤਾ।

*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥ ੪॥*

(ਰਾਮਕਲੀ ਸਦੁ,ਅੰਗ ੯੨੩)

ਫਿਰ ਸਭਿ=ਜਿਤਨੇ ਵੀ ਸਿੱਖ ਸਨ, ਸੰਬੰਧੀ ਅਤੇ ਪੁੱਤਰ-ਭਾਈ ਸਾਰਿਆਂ ਨੂੰ ਉਸ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪੈਰੀਂ ਪਾਉਣਾ ਕੀਤਾ।

ਇਤਿਹਾਸ ਵਿਚ ਭਾਈ ਸੰਤੋਖ ਸਿੰਘ ਜੀ ਵੀ ਆਪਣੀ ਕਲਮ ਦੁਆਰਾ ਇਹ ਵਿਆਖਿਆ ਕਰਦੇ ਹਨ :

*ਭਾਈ ਬੁੱਢੇ ਆਦਿਕ ਸਾਰੇ। ਪਹੁੰਚੇ ਸਿਖ ਆਏ ਗੁਰਦ੍ਵਾਰੇ।*

*ਦੋਨਹੁ ਪੁੱਤ੍ਰ ਆਇ ਤਤਕਾਲ। ਜਬਿ ਪੂਰਨ ਭਈ ਸਭਾ ਬਿਸਾਲ॥*

ਫਿਰ ਉਸ ਵੇਲੇ ਸਤਿਗੁਰੂ ਜੀ ਨੇ ਆਪਣੇ ਦੋਨਾਂ ਪੁੱਤਰਾਂ ਨੂੰ ਕਿਹਾ ਕਿ ਗੁਰੂ ਰਾਮਦਾਸ ਨੂੰ ਮੱਥਾ ਟੇਕੋ। ਇਨ੍ਹਾਂ ਨੂੰ ਅਸੀਂ ਜੇਠੇ ਤੋਂ ਬਦਲ ਕੇ ਰਾਮਦਾਸ ਅਤੇ ਰਾਮਦਾਸ ਤੋਂ ਗੁਰੂ ਰਾਮਦਾਸ ਕਰ ਦਿੱਤਾ ਹੈ। ਨਾਲ ਇਹ ਵੀ ਕਿਹਾ ਕਿ ਸਾਡਾ ਹੋਰ ਕੋਈ ਵੀ ਕਿਰਿਆ ਕਰਮ ਨਹੀਂ ਕਰਨਾ ਅਤੇ ਅੰਤ ਦੇ ਬਚਨ ਕਹੇ –

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥....*

ਸਤਿਗੁਰੂ ਜੀ ਨੇ ਅੰਤ ਸਮੇਂ ਐਸਾ ਬਚਨ ਕੀਤਾ ਕਿ ਮੇਰੇ ਜਾਣ ਪਿੱਛੋਂ ਇਕ ਰਸ ਕੀਰਤਨ ਕਰਨਾ। ਜੋ ਵੀ ਸਤਿਗੁਰੂ ਜੀ ਨੇ ਬਚਨ ਕੀਤੇ ਸਿੱਖਾਂ ਨੇ ਉਨ੍ਹਾਂ ਸਾਰੇ ਬਚਨਾਂ ਨੂੰ ਮੰਨਣਾ ਕੀਤਾ।

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥*

ਜੋ ਵੀ ਸਤਿਗੁਰਾਂ ਨੇ ਸਿੱਖਾਂ ਨੂੰ ਬੋਲਿਆ=ਬਚਨ ਕੀਤਾ ਸੋਈ ਆਗਿਆ ਗੁਰਸਿੱਖਾਂ ਨੇ ਸਤ ਕਰਕੇ ਮੰਨ ਲਈ।

*ਮੋਹਰੀ ਪੁਤੁ ਸਨਮੁਖ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*

ਉਸ ਸਮੇਂ ਜੋ ਗੁਰੂ ਪੁੱਤਰ ਮੋਹਰੀ ਜੀ ਸਨ ਉਹ ਉਨ੍ਹਾਂ ਦੇ ਸਨਮੁੱਖ ਹੋਏ ਤਾਂ ਉਨ੍ਹਾਂ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀਂ ਪਾਇਆ।

*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥*

ਫਿਰ ਆਪਣੇ ਅਨਕੂਲ ਜੋ ਸਾਰੇ ਸੰਬੰਧੀ ਸਨ ਜਿੱਥੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਸ਼ਕਤੀ ਨੂੰ ਰੱਖਿਆ ਹੈ ਉਥੇ ਸਾਰੇ ਚੌਥੇ ਪਾਤਸ਼ਾਹ ਦੇ ਚਰਨੀ ਪੈਣ ਲੱਗੇ, ਪਰੰਤੂ ਇੱਥੇ ਬਾਬਾ ਸੁੰਦਰ ਜੀ ਨੇ ਗੁਰੂ ਜੀ ਦੇ ਵੱਡੇ ਪੁੱਤਰ ਮੋਹਨ ਜੀ ਦਾ ਜ਼ਿਕਰ ਕੀਤਾ ਹੈ। ਉਹ ਈਰਖਾ ਵਸ ਹੋ ਕੇ ਗੁਰੂ ਜੀ ਦੇ ਸਨਮੁਖ ਨਿਵਿਆ ਨਹੀਂ ਸੀ। ਗੁਰੂ ਜੀ ਨੇ ਬਚਨ ਕਰ ਦਿੱਤਾ ਸੀ ਕਿ ਤੂੰ ਈਰਖਾ ਵਿਚ ਤਪਦਾ ਰਹੇਂਗਾ। ਫਿਰ ਉਹ ਆਖਰੀ ਸਮੇਂ ਗੁਰੂ ਅਮਰਦਾਸ ਜੀ ਦੇ ਜੋਤੀ-ਜੋਤ ਸਮਾਉਣ ਵੇਲੇ ਬੇਨਤੀ ਕਰਨ ਲੱਗਾ ਕਿ ਮੈਂ ਹੁਣ ਨਮਸਕਾਰ ਕਰ ਦਿੰਦਾ ਹਾਂ। ਇਸ ਲਈ ਸੁੰਦਰ ਜੀ ਕਹਿੰਦੇ ਹਨ –

*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥*

ਸਤਿਗੁਰਾਂ ਨੇ ਮੋਹਨ ਜੀ ਦੇ ਹਿਰਦੇ ਨੂੰ ਪ੍ਰੇਰ ਕੇ ਜਦੋਂ ਨਿਵਣ ਵਾਲਾ ਕਰ ਦਿੱਤਾ ਤਾਂ ਸਤਿਗੁਰਾਂ ਨੇ ਭਵਿਖ਼ਤ ਬਚਨ ਕੀਤੇ ਕਿ ਜਦੋਂ ਇਨ੍ਹਾਂ ਦੇ ਪੁੱਤਰ ਗੱਦੀ ਦੇ ਮਾਲਕ ਹੋਣਗੇ ਤਾਂ ਉਹ ਬਾਣੀ ਦਾ ਖ਼ਜ਼ਾਨਾ ਲੈਣ ਤੁਹਾਡੇ ਕੋਲ ਆਉਣਗੇ। ਉਸ ਸਮੇਂ ਉਨ੍ਹਾਂ ਦੇ ਚਰਨੀਂ ਪੈ ਕੇ ਤੁਹਾਨੂੰ ਸ਼ਾਂਤੀ ਮਿਲੇਗੀ। ਜੇ ਤੁਸੀਂ ਮੇਰਾ ਬਚਨ ਮੰਨ ਕੇ ਉਦੋਂ ਵੇਲਾ ਸੰਭਾਲ ਲੈਂਦੇ ਤਾਂ ਇਹ ਅਸ਼ਾਂਤੀ ਦਾ ਸਮਾਂ ਆਉਂਦਾ ਹੀ ਨਾ ਪਰ ਭਾਵੀ ਅਮੇਟ ਹੈ, ਹੁਣ ਸਮਾਂ ਦੂਰ ਚਲਾ ਗਿਆ ਹੈ। ਇਸ ਲਈ ਤੁਹਾਨੂੰ ਸਮੇਂ ਦੀ ਉਡੀਕ ਕਰਨੀ ਪਵੇਗੀ।

*ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥*

ਜੋ ਪ੍ਰਮੇਸ਼ਰ ਨੂੰ ਭਾਣਾ=ਭਾਇਆ ਤਾਂ ਗੁਰੂ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਵਡਿਆਈ ਦਿੱਤੀ ਅਤੇ ਇਹ ਧੁਰੋਂ ਹੀ ਲੇਖ ਰਜਾਇ=ਵਾਹਿਗੁਰੂ ਪ੍ਰਮੇਸ਼ਰ ਨੇ ਲਿਖਿਆ ਹੋਇਆ ਸੀ।

*ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥ ੬॥ ੮॥*

(ਰਾਮਕਲੀ ਸਦੁ, ਅੰਗ ੯੨੪)

ਸ੍ਰੀ ਸੁੰਦਰ ਜੀ ਕਹਿੰਦੇ ਹਨ ਕਿ ਹੇ ਸੰਤ ਜਨੋਂ ਸੁਨਣਾ ਕਰੋ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਪੈਰੀ=ਚਰਨੀ ਸਾਰਾ ਜਗਤ ਹੀ ਪਾ ਦਿੱਤਾ। ਉਧਰ ਜਦੋਂ ਜੋਤੀ ਜੋਤ ਸਮਾਉਣ ਦੀਆਂ ਤਿਆਰੀਆਂ ਹੋ ਗਈਆਂ ਤਾਂ ਸੁਣ-ਸੁਣ ਕੇ ਪਿੰਡਾਂ ਦੇ ਲੋਕ ਪਹੁੰਚਣ ਲੱਗੇ।

*ਸੁਨਿ ਸੁਨਿ ਨਿਕਟ ਗ੍ਰਾਮ ਨਰ ਜੋਈ। ਹੇਤ ਦਰਸਬੇ ਪਹੁੰਚਹਿ ਤੇਈ।*

(ਸ੍ਰੀ ਗੁਰੂ ਪ੍ਰਤਾਪ ਸੂਰਜ, ਰਾਸ ੧, ਅੰਸੂ ੬੮)

ਸਾਰੀ ਸੰਗਤ ਨੂੰ ਗੁਰੂ ਜੀ ਦੇ ਵਿਛੋੜੇ ਦਾ ਸਦਮਾ ਸੀ। ਉਸ ਸਮੇਂ ਇਕ ਹੋਰ ਕੌਤਕ ਵਰਤਿਆ। ਗੁਰੂ ਅੰਗਦ ਦੇਵ ਜੀ ਦੇ ਪੁੱਤਰ ਜੋ ਦਾਤੂ ਜੀ ਸਨ, ਜਿਨ੍ਹਾਂ ਨੇ ਗੁਰੂ ਅਮਰਦਾਸ ਜੀ ਨੂੰ ਸਿੰਘਾਸਨ 'ਤੇ ਬੈਠਿਆਂ ਲੱਤ ਮਾਰੀ ਸੀ। ਉਹਨਾਂ ਦੀ ਲੱਤ ਵਿਚ ਹਮੇਸ਼ਾਂ ਪੀੜਾ ਰਹਿੰਦੀ ਸੀ। ਰਾਤ ਦਿਨ ਬੇਚੈਨ ਰਹਿੰਦੇ ਸਨ। ਸ਼ਰਮ ਦੇ ਮਾਰੇ ਨਹੀਂ ਸਨ ਆਉਂਦੇ। ਅੱਜ ਜਦੋਂ ਸੁਣਿਆ ਕਿ ਗੁਰੂ ਜੀ ਪਰਲੋਕ ਨੂੰ ਜਾਣ ਲੱਗੇ ਹਨ ਇਹ ਸਮਾਂ ਮੁੜ ਕੇ ਨਹੀਂ ਮਿਲਣਾ। ਇਸ ਲਈ ਅੱਜ ਹੀ ਮੌਕਾ ਹੈ। ਇਸ ਬਾਰੇ ਭਾਈ ਸੰਤੋਖ ਸਿੰਘ ਜੀ ਕਥਨ ਕਰਦੇ ਹਨ-

*ਸ੍ਰੀ ਅੰਗਦ ਕੋ ਨੰਦਨ ਦਾਤੂ। ਪੂਰਬ ਆਇ ਪ੍ਰਹਾਰੀ ਲਾਤੂ।*
*ਤਬਿ ਕੋ ਸੰਕਟ ਚਰਨ ਮਝਾਰਾ। ਹੋਤਿ ਅਸਥਿ ਮਹਿਂ ਪੀਰ ਉਦਾਰਾ।*

(ਸ੍ਰੀ ਗੁਰ ਪ੍ਰਤਾਪ ਸੂਰਜ , ਰਾਸ ੧, ਅੰਸੂ ੬੮)

ਜਦੋਂ ਇਹ ਆਪਣੀ ਭੁੱਲ ਬਖ਼ਸ਼ਾਉਣ ਵਾਸਤੇ ਚਰਨਾਂ ਵਿਚ ਹਾਜ਼ਰ ਹੋਇਆ ਅਤੇ ਅਚਾਨਕ ਚਰਨਾਂ 'ਤੇ ਸਿਰ ਧਰਿਆ। ਘਿਘਿਆ ਕੇ ਬਚਨ ਕੀਤਾ ਕਿ ਬਖ਼ਸ਼ ਲਉ-ਬਖ਼ਸ਼ ਲਉ, ਸਤਿਗੁਰੂ ਜੀ ਨੇ ਸਨਮਾਨ ਨਾਲ ਸਾਹਮਣੇ ਬਿਠਾਇਆ ਅਤੇ ਨਮਸ਼ਕਾਰ ਕਰ ਮਿੱਠੇ ਬਚਨਾਂ ਨਾਲ ਕਿਹਾ -

*ਮੈ ਪਰ ਕ੍ਰਿਪਾ ਕਰੀ ਤੁਮ ਆਏ। ਧੰਨ ਭਏ ਹਮ ਦਰਸ਼ਨ ਪਾਏ।*
*ਕੌਨ ਕਾਜ ਮੈਂ ਕਰੋ ਤੁਮਾਰਾ? ਜਿਸ ਤੇ ਸਫਲਹਿ ਜਨਮ ਹਮਾਰਾ।*

(ਸ੍ਰੀ ਗੁਰ ਪ੍ਰਤਾਪ, ਰਾਸ ੧, ਅੰਸੂ ੬੮)

ਹੱਥ ਜੋੜ ਕੇ ਦਾਤੂ ਨੇ ਬੇਨਤੀ ਕੀਤੀ-

*ਅਪਰਾਧੀ ਮੈ ਪ੍ਰਭੂ ਤੁਮਾਰਾ। ਹੋਇ ਢੀਠ ਜਬਿ ਚਰਨ ਪ੍ਰਹਾਰਾ।*

(ਸ੍ਰੀ ਗੁਰ ਪ੍ਰਤਾਪ, ਅੰਸੂ ੬੮)

ਅਤੇ ਕਿਹਾ ਉਸ ਵੇਲੇ ਈਰਖਾ 'ਚ ਮੇਰੀ ਛਾਤੀ ਦਗਧ ਹੋ ਰਹੀ ਸੀ, ਦੂਜਾ ਕੁਸੰਗਤ ਮਿਲ ਗਈ। ਇਸ ਕਰਕੇ ਮੇਰੀ ਮਤ ਬਾਵਰੀ ਹੋ ਗਈ। ਇਸ ਕਰਕੇ ਮੈਂ ਹੁਣ ਆਪਣੀ ਭੁੱਲ ਬਖ਼ਸ਼ਾਉਣ ਆਇਆ ਹਾਂ। ਮੈਂ ਸ਼ਰਮ ਦਾ ਮਾਰਾ ਤੁਹਾਡੇ ਮੱਥੇ ਨਹੀਂ ਲੱਗ ਸਕਿਆ। ਹੁਣ ਕ੍ਰਿਪਾ ਕਰਕੇ ਬਖ਼ਸ਼ੋ। ਇਹ ਸੁਣਕੇ ਗੁਰੂ ਅਮਰਦਾਸ ਜੀ ਬੋਲੇ -

*ਸੁਨਿ ਸ੍ਰੀ ਅਮਰਦਾਸਤ ਤਬਿ ਬੋਲੇ। ਤੁਮ ਸਤਿਗੁਰ ਕੇ ਪੁੱਤ੍ਰ ਅਡੋਲੇ।*
*ਮਨ ਤਨ ਕਰਿ ਮੈਂ ਦਾਸ ਤੁਮਾਰਾ। ਅਬਿ ਪ੍ਰਲੋਕ ਹੋਵਤਿ ਮਮ ਤਯਾਰਾ।*

(ਸ੍ਰੀ ਗੁਰ ਪ੍ਰਤਾਪ ਸੂਰਜ, ਅੰਸੂ ੬੮)

ਹੁਣ ਗੁਰਤਾ ਗੱਦੀ ਚੌਥੇ ਥਾਂ 'ਤੇ ਰਾਮਦਾਸ ਜੀ ਨੂੰ ਦੇ ਦਿੱਤੀ ਹੈ। ਤੁਸੀਂ ਕਿਰਪਾ ਰੱਖਣੀ। ਇਹਨਾਂ ਦਾ ਪੁੱਤਰ ਜਦੋਂ ਗੁਰਤਾ ਗੱਦੀ ਪਾ ਲਵੇਗਾ ਤਾਂ ਸਮਾਂ ਆਏਗਾ ਤੁਹਾਡੇ ਕੋਲ ਪਹੁੰਚੇਗਾ। ਜਦੋਂ ਆਪਣੇ ਹੱਥਾਂ ਨਾਲ ਤੁਹਾਡੇ ਚਰਨ ਸਪਰਸ਼ ਕਰੇਗਾ ਉਸ ਵੇਲੇ ਤੁਹਾਡੀ ਪੀੜਾ ਹਟ ਜਾਵੇਗੀ। ਇਹ ਵਰ ਦੇ ਕੇ ਫਿਰ ਬਚਨ ਕੀਤਾ :

*ਮੈਂ ਹੋਵੋਂ ਅਬਿ ਅੰਤਰ ਧਯਾਨ। ਸੁਨਿ ਸੰਗਤਿ ਗੁਰ ਕੇ ਬਚ ਕਾਨ।*

(ਸ੍ਰੀ ਗੁਰ ਪ੍ਰਤਾਪ ਸੂਰਜ, ਅੰਸੂ ੬੮)

ਜਿਸ ਦਿਨ ਸਤਿਗੁਰੂ ਸਰੀਰ ਤਿਆਗਣ ਲੱਗੇ, ੧੬੩੧ ਬਿ: ਸੰਮਤ ਭਾਦਰੋਂ ਸੁਦੀ ਪੂਰਨਮਾਸ਼ੀ ਮੁਤਾਬਕ ੧ ਅਕਤੂਬਰ ੧੫੭੮ ਈ: ਸੀ। ਜੈਸਾ ਕਿ ਭਾਈ ਸਾਹਿਬ ਲਿਖਦੇ ਹਨ :

*ਭਾਦੋਂ ਕੀ ਸੁਭਿ ਪੂਰਨਮਾਸ਼ੀ। ਚਹਿਤ ਸਮਾਵਨ ਗੁਰ ਅਬਿਨਾਸ਼ੀ।*

(ਸੂਰਜ ਗ੍ਰੰਥ, ਅੰਸੂ ੬੮)

ਸੰਗਤ ਦੇ ਸਹਿਤ ਸਤਿਗੁਰੂ ਜੀ ਦੇ ਪੁੱਤਰ ਆਏ, ਪੋਤਰੇ ਆਏ ਤੇ ਆਪਣੀ ਅੰਤਮ ਸੰਸਕਾਰ ਦੀ ਤਿਆਰੀ ਆਪ ਕਹਿ ਕੇ ਕਰਵਾਈ। ਉਹਨਾਂ ਨੂੰ ਇਹ ਕਿਹਾ ਕਿ ਮੇਰੇ ਪਿੱਛੋਂ ਕੋਈ ਸੋਗ ਨਹੀਂ ਕਰਨਾ ਅਤੇ ਰੁਦਨ ਵੀ ਨਹੀਂ ਕਰਨਾ।

*ਸੁਤ ਭ੍ਰਾਤਾ ਬੰਧੁ ਸਿਖ ਦਾਸ। ਪਾਛੇ ਕਰਹੁ ਨ ਸ਼ੋਕ ਪ੍ਰਕਾਸ਼।*

*ਮੁਦਤ ਰਹਹੁ, ਹਰਿ ਕੇ ਗੁਨ ਗਾਵਹੁ। ਕਥਾ ਕੀਰਤਨ ਸੁਨਹੁ ਸੁਨਾਵਹੁ।*

(ਸੂਰਜ ਗ੍ਰੰਥ, ਅੰਸੂ ੬੮)

ਇਹ ਕਹਿ ਕੇ ਸਤਿਗੁਰੂ ਨੇ ਆਪਣੇ ਘਰ ਦੀ ਜਗਾ ਲਿੱਪ, ਪੁਚਵਾ ਕੇ ਚੰਦਨ ਆਦਿ ਦੀਆਂ ਸੁਗੰਧੀਆਂ ਛਿੜਕਾ ਦਿੱਤੀਆਂ। ਫੁੱਲਾਂ ਦੀਆਂ ਮਾਲਾ ਕਈ ਕਿਸਮ ਦੀਆਂ ਲਟਕਾਂ ਦਿੱਤੀਆਂ। ਸਾਰੀਆਂ ਸਿੱਖ ਸੰਗਤਾਂ ਨੂੰ ਆਖ਼ਰੀ ਦਰਸ਼ਨ ਦੇ ਕੇ ਚਿੱਟਾ ਵਸਤਰ ਮੁੱਖ 'ਤੇ ਲਿਆ ਤੇ ਸਰੀਰ ਦਾ ਪ੍ਰਤਯਾਗ ਕਰ ਦਿੱਤਾ। ਅਕਾਸ਼ 'ਚ ਕਈ ਤਰ੍ਹਾਂ ਦੇ ਮਹਾਨ ਕੌਤਕ ਹੋਏ।

*ਸਭਿ ਕੇ ਦੇਖਤਿ ਭੀਰ ਘਨੇਰੀ। ਬਿਸਦ ਬਸਤ੍ਰ ਲੇ ਮੁਖ ਪਰ ਫੇਰੀ।*

*ਕਰਤਿ ਭਏ ਪਰਲੋਕ ਪਯਾਨਾ। ਨਭ ਮਹਿਂ ਕੌਤਕ ਹੇਤਿ ਮਹਾਨਾ।* (ਅੰਸੂ ੬੮)

ਜਿਸ ਵੇਲੇ ਗੁਰੂ ਜੀ ਨੇ ਪਰਲੋਕ ਪਯਾਨਾ ਕੀਤਾ, ਉਸ ਵੇਲੇ ਸੂਰਜ ਦਾ ਪ੍ਰਕਾਸ਼ ਵੀ ਮੱਧਮ ਪੈ ਗਿਆ। ਦੇਵਤਿਆਂ ਦੇ ਅਨੇਕਾਂ ਬਿਬਾਨ ਅਕਾਸ਼ 'ਚ ਫਿਰਦੇ ਦੇਖੇ।

*ਪਰਮ ਧਾਮ ਬੈਕੁੰਠ ਮਝਾਰਾ। ਪਹੁੰਚਤਿ ਤੇ ਸਤਿਗੁਰੂ ਉਦਾਰਾ।*

*ਪਰਮ ਜੋਤਿ ਮਹਿਂ ਜੋਤਿ ਸਮਾਨੀ। ਜਥਾ ਮਿਲਹਿ ਪਾਨੀ ਸੰਗ ਪਾਨੀ।*

(ਸੂਰਜ ਪ੍ਰਕਾਸ਼, ਅੰਸੂ ੬੮)

ਗੋਇੰਦਵਾਲ ਵਿਚ ਇਸਤਰੀ ਪੁਰਸ਼ ਮਿਲਕੇ ਧੰਨ ਸਤਿਗੁਰੂ, ਧੰਨ ਸਤਿਗੁਰੂ ਉਚਾਰਦੇ ਹਨ। ਬਿਆਸਾ ਦੇ ਪਵਿੱਤਰ ਪਾਣੀ ਵਿਚ ਗੁਰੂ ਸਾਹਿਬ ਦੇ ਸਰੀਰ ਦਾ ਇਸ਼ਨਾਨ ਕਰਵਾਇਆ। ਇਸ਼ਨਾਨ ਕਰਵਾਉਣ ਵੇਲੇ ਗੁਰੂ ਰਾਮਦਾਸ ਜੀ, ਬਾਬਾ ਮੋਹਰੀ ਜੀ, ਬਾਬਾ ਬੁੱਢਾ ਸਾਹਿਬ ਤੇ ਭਾਈ ਬੱਲੂ ਜੀ ਸਨ। ਉਨ੍ਹਾਂ ਨੇ ਇਸ਼ਨਾਨ ਕਰਵਾਇਆ ਤੇ ਮੋਢਿਆਂ 'ਤੇ ਬਿਬਾਨ ਉਠਾਇਆ।

*ਤਨ ਸ਼ਨਾਨ ਗੁਰਕੋ ਕਰਿਵਾਇ। ਸ਼ੁਭ ਬਿਬਾਨ ਪਰ ਤਬ ਪੌਢਾਇ।*

*ਚਾਰੋਂ ਨੇ ਨਿਜ ਕੰਧ ਉਠਾਏ। ਅਪਰ ਲੋਕ ਲਾਗੇ ਸਮੁਦਾਏ।*

(ਸ੍ਰੀ ਗੁਰ ਪ੍ਰਤਾਪ, ਅੰਸੂ ੬੮)

ਸੁਗੰਧੀ ਵਾਲੇ ਫੁੱਲਾਂ ਦੀ ਵਰਖਾ ਹੁੰਦੀ ਗਈ। ਬਿਆਸਾ ਦੇ ਸ਼ੁਭ ਕਿਨਾਰੇ 'ਤੇ ਜਗਾ ਬਣਾ ਕੇ ਜਿੱਥੇ ਚੰਦਨ ਦੀ ਚਿਖਾ ਬਣਾਈ ਹੋਈ ਸੀ, ਸੁਗੰਧੀ ਵਾਲੇ ਪਦਾਰਥ ਉਹਦੇ ਵਿਚ ਪਾ ਕੇ ਅਤੇ ਘਿਉ ਆਦਿ ਪਾ ਕੇ ਮੋਹਰੀ ਜੀ ਦੇ ਹੱਥ ਤੋਂ ਗੁਰੂ ਜੀ ਦੀ ਚਿਖਾ ਨੂੰ ਚੰਡਾ ਲਗਵਾਇਆ। ਸਤਿਗੁਰਾਂ ਦੇ ਪਿਆਰੇ ਸਿੱਖ ਵੈਰਾਗ ਵਿਚ ਬੈਠੇ ਸਨ ਤੇ ਗੁਰੂ ਸਾਹਿਬ ਦੇ ਗੁਣਾਂ ਨੂੰ

ਯਾਦ ਕਰ-ਕਰ ਕੇ ਵਿਛੋੜੇ ਦੀਆਂ ਘੜੀਆਂ ਲੰਘਾ ਰਹੇ ਸਨ ਤੇ ਨਾਲ ਕਹਿ ਰਹੇ ਸਨ ਕਿ ਐਸਾ ਪ੍ਰਤਾਪ ਕਦੇ ਨਹੀਂ ਵੇਖਿਆ।

*ਧਰਮ ਰਾਇ ਕੀ ਕਾਣ ਚੁਕਾਈ। ਗੋਇੰਦਵਾਲ ਨ ਕਿਸ ਮ੍ਰਿਤੁ ਪਾਈ।*

*ਇਸ ਤੇ ਪਰੈ ਅਪਰ ਬਡਿਆਈ। ਕਰ ਉਪਕਾਰ ਕਹਹੁ ਕਯਾ ਪਾਈ।*

(ਸ੍ਰੀ ਗੁਰੂ ਸੂਰਜ, ਅੰਸ ੬੮)

ਜਦੋਂ ਗੁਰੂ ਜੀ ਜੋਤੀ ਜੋਤ ਸਮਾ ਗਏ ਤਾਂ ਸਿੱਖ ਸੰਗਤਾਂ ਗੁਰੂ ਜੀ ਦੇ ਗੁਣਾਂ ਨੂੰ ਯਾਦ ਕਰਕੇ ਅਥਰੂ ਬਹਾ ਰਹੀਆਂ ਸਨ ਤੇ ਕਹਿ ਰਹੀਆਂ ਸਨ ਕਿ ਸਤਿਗੁਰੂ ਜੀ, ਆਪ ਜੀ ਦੇ ਪ੍ਰਤਾਪ ਨਾਲ ਇਸ ਗੋਇੰਦਵਾਲ ਵਿਚ ਆਪ ਜੀ ਦੇ ਨਾਮ ਦੇ ਪ੍ਰਤਾਪ ਨਾਲ ੨੨ ਸਾਲ ਕਾਲ ਨਹੀਂ ਵੜਿਆ ਜੈਸਾ ਕਿ ਭੱਟਾਂ ਨੇ ਲਿਖਿਆ ਹੈ:

*ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰੁਉ॥*

(ਸਵਯੀਏ, ਅੰਗ ੧੪੦੦)

ਦਾਸ ਨਾਮੀ ਭੱਟ ਕਹਿ ਰਿਹਾ ਹੈ ਕਿ ਜੋ ਗੁਰੂ ਅਮਰਦਾਸ ਜੀ ਨਿਸਿ=ਰਾਤ ਅਤੇ ਬਾਸੁਰ=ਦਿਨ ਏਕ ਸਮਾਨ=ਇਕ ਰਸ, ਧਿਆਨ ਹਿਰਦੇ ਦੇ ਟਿਕਾਅ ਵਾਲੀ ਅਵਸਥਾ ਹਰ ਵੇਲੇ ਬਣੀ ਰਹਿੰਦੀ ਸੀ ਸੁ ਉਹ ਗੁਰੂ ਅਮਰਦਾਸ ਜੀ ਦਾ ਨਾਂ ਸੁਣ ਕਰਕੇ ਭਾਨ=ਸੂਰਜ ਦਾ ਸੁਤੁ=ਪੁੱਤਰ ਡਰੁਉ=ਭੈਭੀਤ ਹੋ ਗਿਆ ਸੀ ਕਿਉਂਕਿ ਗੁਰੂ ਜੀ ਨੇ ਹੁਕਮ ਕਰ ਦਿੱਤਾ ਸੀ ਕਿ ਜਿੰਨੀ ਦੇਰ ਮੇਰੀ ਦੇਹ ਦਾ ਸਮਾਂ ਹੈ ਉਨੀ ਦੇਰ ਤੱਕ ਹੇ ਧਰਮਰਾਜ ਤੂੰ ਕਿਸੇ ਦੀ ਮ੍ਰਿਤੂ ਨਹੀਂ ਕਰਨੀ। ਇਹੋ ਜਿਹੇ ਗੁਣਾਂ ਨੂੰ ਸੰਗਤਾਂ ਯਾਦ ਕਰਦੀਆਂ ਹਨ। ਬੀਤੇ ਸਮੇਂ ਵਿਚ ਗੁਰੂ ਅਮਰਦਾਸ ਜੀ ਨੇ ਬੱਲੂ ਆਪਣੇ ਅਰਦਲੀ ਨੂੰ ਆਗਿਆ ਦੇ ਰੱਖੀ ਸੀ ਕਿ ਕੋਈ ਵੀ ਇਸਤਰੀ ਪੁਰਸ਼ ਦੁਖੀ ਗੁਰੂ ਦੇ ਦੁਆਰੇ ਆਵੇ ਉਹਦੀ ਖ਼ਬਰ ਤੁਰੰਤ ਮੈਨੂੰ ਦਿੱਤੀ ਜਾਵੇ। ਮੈਨੂੰ ਕਹਿ ਕੇ ਕਸ਼ਟ ਨਿਵਰਤੀ ਕਰਵਾ ਲਿਆ ਕਰੋ।

*ਬੱਲੂ ਸੋਂ ਆਗਯਾ ਕਹਿ ਰੱਖੀ। ਪੁਰਖ ਕਿ ਇਸਤਰੀ ਜੋ ਹੋਇ ਦੁਖੀ।*

*ਤਿਹ ਕੀ ਸੁਧਿ ਤਬਿ ਆਨਿ ਸੁਨਾਵਹੁ। ਕਹਿ ਹਮ ਸੋ ਤਿਹ ਕਸ਼ਟ ਮਿਟਾਵਹੁ।*

(ਸ੍ਰੀ ਗੁਰ ਸੂਰਜ ਪ੍ਰਤਾਪ, ਅੰਸੂ ੬੩)

ਗੋਇੰਦਵਾਲ ਵਿਚ ਇਕ ਛਤਰਾਣੀ ਵਿਧਵਾ ਹੋਈ ਔਰਤ ਰਹਿ ਰਹੀ ਸੀ। ਉਸਦਾ ਇੱਕੋ-ਇਕ ਪੁੱਤਰ ਸੀ ਜੋ ਬੜੇ ਕਸ਼ਟ ਨਾਲ ਉਸਨੇ ਪਾਲਿਆ ਸੀ। ਸਿਰ 'ਤੇ ਪਤੀ ਨਾ ਹੋਣ ਕਰਕੇ ਪੁੱਤਰ ਬੜਾ ਪਿਆਰਾ ਸੀ। ਇਕ ਦੋ ਦਿਨ ਉਸ ਨੂੰ ਬੁਖ਼ਾਰ ਆਇਆ ਤੇ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਜਦੋਂ ਇਸ ਦਾ ਪੁੱਤਰ ਮਰਿਆ ਉਦੋਂ ਅੱਧੀ ਰਾਤ ਦਾ ਸਮਾਂ ਸੀ। ਪੁੱਤਰ ਦੀ ਮ੍ਰਿਤੂ ਹੋਣ 'ਤੇ ਇਸ ਬੀਬੀ ਨੇ ਬਹੁਤ ਉੱਚੇ-ਉੱਚੇ ਵਿਰਲਾਪ ਕਰਨੇ ਸ਼ੁਰੂ ਕਰ ਦਿੱਤੇ- ਹੇ ਪੁੱਤਰ, ਮੈਨੂੰ ਕਿਹਦੇ ਆਸਰੇ ਛੱਡ ਕੇ ਗਿਆ ਹੈਂ। ਤੇਰੇ ਪਿਤਾ ਦਾ ਸੁਖ ਤਾਂ ਪਹਿਲਾਂ ਹੀ ਮੇਰੇ ਕਰਮਾਂ ਵਿਚ ਨਹੀਂ ਸੀ। ਇਕ ਤੇਰੇ 'ਤੇ ਮੇਰੀਆਂ ਆਸਾਂ ਸਨ। ਹੇ ਪੁੱਤਰ, ਮੈਂ ਤੇਰੇ ਤੋਂ ਬਿਨਾਂ ਜੀ ਨਹੀਂ ਸਕਦੀ। ਮੈਨੂੰ ਆਪਣੇ ਨਾਲ ਹੀ ਲੈ ਚੱਲ। ਸਿਰ ਨੂੰ ਪਿੱਟਦੀ ਹੋਈ ਆਪਣੇ ਵਾਲ ਪੁੱਟ-ਪੁੱਟ ਕੇ ਅਤਿ ਸੰਕਟ ਪਾ ਰਹੀ ਹੈ। ਜਦੋਂ ਪਹਿਰ ਰਾਤ ਰਹਿ ਗਈ ਅਤੇ ਗੁਰੂ ਅਮਰਦਾਸ ਜੀ ਦੇ ਇਸ਼ਨਾਨ ਦਾ ਸਮਾਂ ਹੋ ਗਿਆ ਤਾਂ ਗੁਰੂ ਜੀ ਜਾਗ ਉੱਠੇ। ਇਸ਼ਨਾਨ ਕੀਤਾ ਤੇ ਸਮਾਧਿਸ਼ਟ ਹੋਣ ਵਾਸਤੇ ਬੈਠੇ। ਇਤਨੇ ਨੂੰ ਉਹ ਬੀਬੀ ਆਪਣੇ ਮ੍ਰਿਤਕ ਪੁੱਤਰ ਦੀ ਦੇਹ ਉਠਵਾ ਕੇ ਗੁਰਦੁਆਰੇ ਲੈ ਆਈ। ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਜਦੋਂ ਇਹ ਰੋਣ ਦੀ ਆਵਾਜ਼ ਸਤਿਗੁਰੂ ਦੇ ਕੰਨਾਂ ਵਿਚ ਪਈ ਤਾਂ ਆਪ ਇਸ ਨੂੰ ਸਹਿਨ ਨਾ ਕਰ ਸਕੇ ! ਹਜ਼ੂਰੀਏ ਸੇਵਕ ਬੱਲੂ ਨੂੰ ਬੁਲਾ ਕੇ ਕਿਹਾ ਕਿ ਕੌਣ ਵਿਰਲਾਪ ਕਰ ਰਿਹਾ ਹੈ ? ਉਸਦੇ ਕੋਲ ਜਾ ਕੇ ਧੀਰਜ ਦੇ ਕੇ ਸਮਝਾਉ ਕਿ ਅੰਮ੍ਰਿਤ ਵੇਲਾ ਰੋਣ ਦਾ ਨਹੀਂ, ਸਿਮਰਨ ਕਰਨ ਦਾ ਹੈ। ਜਿਹੜੇ ਸਿੱਖ ਸਿਮਰਨ ਵਿਚ ਜੁੜੇ ਹਨ ਉਹਨਾਂ ਦੀ ਇਕਾਗਰਤਾ ਭੰਗ ਹੁੰਦੀ ਹੈ। ਬੱਲੂ ਸੁਣ ਕੇ ਉਸ ਮਾਤਾ ਕੋਲ ਆਇਆ ਤੇ ਸਮਝਾਇਆ ਕਿ ਸਤਿਗੁਰਾਂ ਨੇ ਇਹ ਆਗਿਆ ਦਿੱਤੀ ਹੈ ਕਿ ਦਿਨ ਚੜ੍ਹੇ ਤੇਰੇ ਦੁੱਖ ਦੀ ਨਵਿਰਤੀ ਹੋ ਜਾਵੇਗੀ, ਪਰ ਮੋਹ ਦੇ ਵਸ ਹੋ ਕੇ ਮਾਤਾ ਨੇ ਧੀਰਜ ਨਾ ਧਾਰੀ ਬਲਕਿ ਉੱਚੀ-ਉੱਚੀ ਗੁਰੂ ਦਾ ਨਾਮ ਲੈ ਕੇ ਪੁਕਾਰਾਂ ਕਰਨ ਲੱਗੀ :

*ਕਰਨ ਲਗੀ ਬਿਰਲਾਪ ਘਨੇਰਾ। ਮੁਝੈ ਅਲੰਬ ਸਤਿਗੁਰੂ ਤੇਰਾ।*

*ਸੁਤ ਬਿਨ ਮੇਰੋ ਕੋ ਜਗ ਨਾਹੀ। ਇਕ ਪੁਤ੍ਰਾ ਮੈ ਸੰਕਟ ਮਾਹੀ॥*

(ਸ੍ਰੀ ਗੁਰੂ ਪ੍ਰਤਾਪ ਸੂਰਜ, ਅੰਸੂ ੬੩)

ਮੈਂ ਆਪ ਜੀ ਦੀ ਸ਼ਰਨ ਹਾਂ, ਮੇਰੀ ਲਾਜ ਰੱਖੋ। ਸੋਗ ਵਿਚ ਸਿਰ ਦੇ ਵਾਲ ਪੁੱਟ ਰਹੀ ਸੀ ਤੇ ਬੱਲੂ ਨੇ ਆ ਕੇ ਗੁਰੂ ਜੀ ਨੂੰ ਕਿਹਾ ਕਿ ਗੁਰੂ ਜੀ ਮੈਂ ਬੜਾ ਸਮਝਾਇਆ ਪਰ ਉਹ ਰੋਣ ਤੋਂ ਨਹੀਂ ਹੱਟਦੀ। ਮਰਿਆ ਪੁੱਤਰ ਧਰਤੀ 'ਤੇ ਲਿਟਾਇਆ ਹੋਇਆ ਹੈ ਤੇ ਵੇਖ ਕੇ ਵਿਰਲਾਪ ਕਰ ਰਹੀ ਹੈ। ਸੁਣ ਕੇ ਗੁਰੂ ਜੀ ਬਾਹਰ ਆਏ। ਮ੍ਰਿਤਕ ਬੱਚੇ ਕੋਲ ਪਹੁੰਚੇ ਤੇ ਆਪਣੇ ਮੁਬਾਰਕ ਚਰਨ ਉਹਦੇ ਸੀਸ ਨੂੰ ਲਗਾ ਕੇ ਜਿਉਂਦਾ ਕਰ ਦਿੱਤਾ। ਪੁੱਤਰ ਸਮੇਤ ਗੁਰੂ ਦੇ ਚਰਨਾਂ ਨੂੰ ਵਾਰ-ਵਾਰ ਮੱਥੇ ਟੇਕ ਕੇ ਆਪਣੇ ਘਰ ਨੂੰ ਚਲੀ ਗਈ ਤੇ ਗੁਰੂ ਜੀ ਬੱਲੂ ਦੇ ਸਹਿਤ ਆਪਣੇ ਨਿਜ ਅਸਥਾਨ 'ਤੇ ਆ ਗਏ ਤੇ ਬੱਲੂ ਨੂੰ ਕਹਿਣ ਲੱਗੇ ਕਿ ਇਹ ਬਾਤ ਮਰੇ ਜਿਉਂਦੇ ਕਰਨ ਵਾਲੀ ਚੰਗੀ ਨਹੀਂ। ਮੈਂ ਇਸ ਤੋਂ ਉਪਰਾਮ ਹਾਂ। ਹੁਣ ਧਰਮਰਾਜ ਨੂੰ ਹੀ ਕਹਿ ਦਿੰਦੇ ਹਾਂ ਕਿ ਜਿੰਨਾ ਚਿਰ ਮੇਰਾ ਸਰੀਰ ਹੈ ਉੱਨਾ ਚਿਰ ਮੈਨੂੰ ਕਿਸੇ ਨੂੰ ਜਿਉਂਦਾ ਨਾ ਕਰਨਾ ਪਵੇ। ਇਸ ਲਈ ਤੂੰ ਸਾਰਿਆਂ ਨੂੰ ਜੀਵਤ ਹੀ ਰੱਖਣਾ ਹੈ। ਗੁਰੂ ਜੀ ੨੨ ਸਾਲ ਗੋਇੰਦਵਾਲ ਵਿਚ ਰਹੇ ਜਿਸ ਤੇ ਕਿਸੇ ਇਸਤ੍ਰੀ ਪੁਰਸ਼ ਦੀ ਮ੍ਰਿਤੂ ਨਹੀਂ ਹੋਈ।

*ਜਮ ਕੋ ਠਾਕ ਦਿਯੋ ਤਿਸ ਕਾਲ। ਜੋ ਸਭਿ ਜੀਵਨ ਕਰਤੋ ਕਾਲ।*

*ਗੋਇੰਦਵਾਲ ਬਿਖੇ ਨਹਿੰ ਆਵਹੁ। ਕਿਸਕੇ ਪ੍ਰਾਨ ਨਹੀ ਬਿਨਸਾਵਹੁ।*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੧, ਅੰਸੂ ੬੩)

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਜੀ ੨੨ ਸਾਲ ਗੋਇੰਦਵਾਲ ਰਹੇ, ਜਿਸ 'ਤੇ ਕਿਸੇ ਵੀ ਪ੍ਰਾਨੀ ਦੀ ਮ੍ਰਿਤੂ ਨਹੀਂ ਹੋਈ। ਲੋਕੀ ਕਾਲ ਦੇ ਭੈਅ ਤੋਂ ਰਹਿਤ ਹੋ ਕੇ ਗੋਇੰਦਵਾਲ ਸਾਹਿਬ ਵਸਣ ਲੱਗੇ।

*ਦੋਇ ਬੀਸ ਸੰਮਤਿ ਲੌ ਸਤਿਗੁਰ। ਲੇ ਗਾਦੀ ਕੋ ਬਸਤਿ ਭਏ ਪੁਰਿ।*

*ਤਬਿ ਲੌ ਇਸਤ੍ਰੀ ਪੁਰਖ ਅਨੰਦੇ। ਕਿਸਕੇ ਨਹਿ ਜਮ ਪ੍ਰਾਨ ਨਿਕੰਦੇ॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧, ਅੰਸੂ ੬੩)

ਐਸੇ ਪ੍ਰਤਾਪ ਵਾਲੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸਨ। ਇਹੋ ਜਿਹੇ ਗੁਣ ਚੇਤੇ ਕਰਕੇ ਸੰਗਤਾਂ ਰੋ ਰਹੀਆਂ ਹਨ ਕਿ ਸਤਿਗੁਰੂ ਜੀ ਤੁਹਾਡੇ ਜਾਣ ਤੋਂ ਬਾਅਦ ਹੁਣ ਸਾਨੂੰ ਕਾਲ ਤੋਂ ਕੌਣ ਬਚਾਵੇਗਾ। ਹੁਣ ਤੁਹਾਡੇ ਤੋਂ ਬਾਅਦ ਗੋਇੰਦਵਾਲ 'ਚ ਕਾਲ ਫੇਰ ਫੇਰੀ ਪਾਉਣ ਲੱਗੇਗਾ। ਕਿ ਸਤਿਗੁਰੂ ਜੀ ਤੁਸੀਂ ਧਰਤੀ ਤੇ ਬੈਕੁੰਠ ਧਾਮ ਵਰਗੀ ਗੋਇੰਦਵਾਲ ਪੁਰੀ ਬਣਾਈ, ਜਿਸ ਦੀ ਉਪਮਾ ਭੱਟ ਕਰ ਰਹੇ ਹਨ।

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਯ੍ਨ, ਤੀਰਿ ਬਿਪਾਸ ਬਨਾਯਉ॥*

(ਸਵ: ਅੰਗ ੧੪੦੦)

ਗੁਰੂ ਅਮਰਦਾਸ ਜੀ ਦੀ ਮਹਿਮਾ ਕਰਦਿਆਂ ਭੱਟ ਉਚਾਰਨ ਕਰਦੇ ਹਨ -

*ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ॥*

ਚਰਣ ਤਾ ਪਰ=ਵਿਸ਼ੇਸ਼ ਕਰਕੇ ਸਕਯਥ=ਸਫਲ ਹੁੰਦੇ ਹਨ, ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨਾਂ ਹਿਤ ਪਵਲਿ ਰਯ=ਰਸਤੇ ਵਿਚ ਪੈਣ।

*ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ॥*

ਹਥ ਤਾਂ ਵਿਸ਼ੇਸ਼ ਕਰਕੇ ਸਕਾਰਥੇ ਹੁੰਦੇ ਹਨ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਪਯ=ਚਰਨ ਕਮਲਾਂ ਨਾਲ ਲੱਗਣ।

*ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ॥*

ਜਿਹਵਾ ਤਾਂ ਵਿਸ਼ੇਸ਼ ਕਰਕੇ ਉਦੋਂ ਸਫਲ ਹੁੰਦੀ ਹੈ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਜਸ ਨੂੰ ਉਚਾਰਣ ਕਰੇ।

*ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ॥*

ਨੇਤਰ ਉਦੋਂ ਵਿਸ਼ੇਸ਼ ਕਰਕੇ ਸਕਾਰਥੇ ਹੁੰਦੇ ਹਨ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ।

*ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ॥*

ਸ੍ਰਵਣ=ਕੰਨ ਉਦੋਂ ਵਿਸ਼ੇਸ਼ ਕਰਕੇ ਸਫਲ ਹੁੰਦੇ ਹਨ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਜਸ ਨੂੰ ਸ੍ਰਵਨ ਕਰਨ।

*ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ॥*

ਉਹ ਹਿਰਦਾ ਹੀ ਸਫਲ ਹੈ ਜਿਸ ਹਿਰਦੇ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਾਰੇ ਜਗਤ ਦੇ ਪਿਤਾ ਰੂਪ ਆਪ ਨਿਵਾਸ ਕਰਨ।

*ਸਕਯਥ ਸੁ ਸਿਰੁ ਜਾਲਪੁ ਭਣੈ ਜੋ ਸਿਰੁ ਨਿਵੈ ਗੁਰ ਅਮਰ ਨਿਤ॥ ੧॥ ੧੦॥*

(ਅੰਗ ੧੩੯੪)

ਸ੍ਰੀ ਜਾਲਪ ਭੱਟ ਜੀ ਕਹਿੰਦੇ ਹਨ ਕਿ ਹੇ ਭਾਈ ! ਸੋਈ ਸੀਸ ਸਫਲ ਹੈ ਜੋ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨ ਕਮਲਾਂ ਉੱਤੇ ਨਿਤਾ ਪ੍ਰਤੀ ਹੀ ਨਿਉਂਦੇ ਸਨ ਭਾਵ ਇਹ ਹੈ ਕਿ ਸਤਗੁਰਾਂ ਦੀ ਸੇਵਾ ਅਤੇ ਧਿਆਨ ਕਰਕੇ ਹੀ ਜੀਵਾਂ ਦੇ ਸਾਰੇ ਅੰਗ ਸਫਲ ਹੁੰਦੇ ਹਨ। ਜਿਵੇਂ ਜਾਲਪ ਭੱਟ ਨੇ ਉਪਰੋਕਤ ਸਵਈਏ ਵਿਚ ਮਹਿਮਾ ਕੀਤੀ ਹੈ, ਇਸ ਤਰ੍ਹਾਂ ਇਕ ਹੋਰ ਸਵਈਏ ਵਿਚ ਮਹਿਮਾ ਕੀਤੀ ਹੈ।

*ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥*

ਹੇ ਭਾਈ ! ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਰਸਣੇ=ਸੰਗਤ ਕਰਨੀ ਜਾਂ ਛੋਹਣ ਕਰਕੇ ਪੁਹਮਿ=ਪ੍ਰਿਥਵੀ ਉੱਤੇ ਜੋ ਜੀਵਾਂ ਦੇ ਪਾਤਿਕ=ਪਾਪ ਕੀਤੇ ਹੁੰਦੇ ਹਨ ਉਹ ਸਾਰੇ ਨਾਸ਼ ਹੋ ਜਾਂਦੇ ਹਨ।

*ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਪੂਜਾ ਕਰਨ ਨਾਲ ਸਿਧ ਅਤੇ ਸਾਧਕ ਆਸਾਸਹਿ=ਨਿਰਸੰਸੇ ਹੋ ਜਾਂਦੇ ਹਨ ਅਥਵਾ ਸਾਰੇ ਹੀ ਪੂਜਣਾ ਚਾਹੁੰਦੇ ਹਨ ਅਤੇ ਪ੍ਰਸੰਨ ਹੁੰਦੇ ਹਨ।

*ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੰਗਤ ਕਰਨ ਨਾਲ ਵਾਹਿਗੁਰੂ ਦਾ ਧਿਆਨ ਪ੍ਰਾਪਤ ਹੁੰਦਾ ਹੈ ਜਿਸ ਕਰਕੇ ਪਉ ਮੁਕਿਹਿ=ਮੁਕਤੀ ਪਾ ਲਈਦੀ ਹੈ ਅਥਵਾ ਚੌਰਾਸੀ ਰੂਪ ਪਉ=ਬਾਜੀ ਮੁਕਿਹਿ=ਅੰਤ ਹੋ ਜਾਂਦਾ ਹੈ। ਭਾਵ ਇਹ ਕਿ ਜਨਮ ਮਰਨ ਤੋਂ ਰਹਿਤ ਹੋ ਜਾਈਦਾ ਹੈ।

*ਗੁਰ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੰਗਤ ਕਰਨ ਨਾਲ ਜਾਂ ਪੂਜਣ ਨਾਲ ਅਭੈ ਸਰੂਪ ਪਰਮੇਸ਼ਵਰ ਪ੍ਰਾਪਤ ਹੁੰਦਾ ਹੈ ਅਤੇ ਚੁਰਾਸੀ ਦਾ ਗਉ=ਗਵਨ ਚੁਕਿਆ ਜਾਂਦਾ ਹੈ। ਇਸ ਪੰਗਤੀ ਵਿਚ ਪਿਛਲੀ ਤੁਕ ਦਾ ਹੀ ਅਨੁਵਾਦ ਕੀਤਾ ਹੈ।

*ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥*

ਇਕ ਵਾਹਿਗੁਰੂ ਤੋਂ ਬਿਨਾਂ ਜੋ ਦੂਜਾ ਭਾਵ ਗਿਣੀਦਾ ਹੈ ਉਸ ਦ੍ਵੈਤ ਭਾਵ ਤੋਂ ਇਹ ਜੀਵ ਉਦੋਂ ਰਹਿਤ ਹੁੰਦਾ ਹੈ ਜਾ=ਜਦੋਂ ਇਹ ਮਾਣਸ ਸਤਿਗੁਰਾਂ ਦੇ ਉਪਦੇਸ਼ ਰੂਪੀ ਸੁ=ਸ੍ਰੇਸ਼ਟ ਮੰਤਰ ਨੂੰ ਪਾ ਲੈਂਦਾ ਹੈ।

*ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥ ੫॥ ੧੪॥*

(ਅੰਗ ੧੩੯੫)

ਸ੍ਰੀ ਜਾਲਪ ਜੀ ਕਹਿੰਦੇ ਹਨ ਕਿ ਹੇ ਭਾਈ ! ਪੂਰਬੋਕਤ ਫਲ ਉਚਾਰਨ ਕੀਤੇ ਹਨ ਅਥਵਾ ਇਤੜੇ=ਬਹੁਤੇ ਪਦਾਰਥ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕਰਨ ਨਾਲ ਮਿਲਹਿ=ਪ੍ਰਾਪਤ ਹੁੰਦੇ ਹਨ।

ਜਿਸ ਤਰ੍ਹਾਂ ਜਾਲਪ ਭੱਟ ਜੀ ਨੇ ਗੁਰੂ ਸਾਹਿਬ ਜੀ ਦੀ ਉਸਤਤਿ ਕੀਤੀ ਹੈ ਉਸੇ ਤਰ੍ਹਾਂ ਕਲਿ ਨਾਮੇ ਭੱਟ ਜੀ ਗੁਰੂ ਸਾਹਿਬ ਜੀ ਦੀ ਉਸਤਤ ਕਰਦੇ ਹੋਏ ਇਸ ਤਰ੍ਹਾਂ ਕਹਿੰਦੇ ਹਨ :

*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*

ਘਨਹਰ=ਬੱਦਲਾਂ ਦੀਆਂ ਬੂੰਦਾਂ ਦੀ ਅਤੇ ਬਸੁਅ=ਧਰਤੀ ਦੀ ਰੋਮਾਵਲੀ ਜੋ ਵਣ ਤ੍ਰਿਣ ਆਦੀ ਬਨਾਸਪਤੀ ਦੇ ਅਤੇ ਬਸੰਤ ਦੇ ਫੁੱਲਾਂ ਦੀ ਗਿਣਤੀ ਨਹੀਂ ਆਉਂਦੀ।

*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥*

ਸੂਰਜ ਅਤੇ ਚੰਦ੍ਰਮਾ ਦੀਆਂ ਕਿਰਨਾਂ ਦਾ ਅਤੇ ਸਮੁੰਦਰ ਦੇ ਉਦਰ ਦਾ ਗੰਗਾ ਆਦਿ ਦਾ ਬੋਧ ਕੀਤਾ ਹੋਇਆ ਕਿ ਸਾਰੀਆਂ ਨਦੀਆਂ ਦੇ ਤਰੰਗ=ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ। ਭਾਵ ਕੋਈ ਨਹੀਂ ਪਾ ਸਕਦਾ।

*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ॥*

ਸ਼ਿਵਜੀ ਦੇ ਧਿਆਨ ਦਾ ਅਤੇ ਸਤਿਗੁਰਾਂ ਦੇ ਗਿਆਨ ਦਾ ਭੀ ਜਿਵੇਂ ਅੰਤ ਨਹੀਂ ਹੈ ਅਥਵਾ ਸਤਿਗੁਰਾਂ ਦੇ ਗਿਆਨ ਉਪਦੇਸ਼ ਦੇਣ ਤੋਂ ਅਤੇ ਸ਼ਿਵਜੀ ਦਾ ਧਿਆਨ ਕਰਨ ਤੋਂ ਸ੍ਰੀ ਕਲ ਨਾਮ ਕਵੀ ਜਨ ਜੀ ਕਹਿੰਦੇ ਹਨ ਕਿ ਜੇ ਕੋਈ ਉਹਨਾਂ ਪੂਰਬੋਕਤ ਵਸਤੂਆਂ ਨੂੰ ਵੀ ਗਾਇਨ ਕਰ ਲਵੇ ਭਾਵ ਉਹਨਾਂ ਦੀ ਗਿਣਤੀ ਕਰਕੇ ਪਾ ਲਵੇ ਤਾਂ ਪਾ ਲਵੇ।

*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥ ੧॥ ੨੨੫॥*

(ਅੰਗ ੧੩੯੬)

ਹੇ ਭੱਲਿਆਂ ਦੀ ਕੁਲ ਵਿੱਚ ਅਵਤਾਰ ਧਾਰਨਹਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਤੁਹਾਡੇ ਗੁਣ ਕਹੇ ਨਹੀਂ ਜਾਂਦੇ, ਕਿਉਂਕਿ ਤੁਹਾਡੇ ਗੁਣ ਬਹੁਤ ਬੇਅੰਤ ਹਨ। ਇਸ ਲਈ ਤੁਹਾਡੀ ਉਪਮਾ ਤੁਹਾਨੂੰ ਹੀ ਬਣ ਆਉਂਦੀ ਹੈ, ਭਾਵ ਇਹ ਹੈ ਕਿ ਅਜਿਹੀ ਕੋਈ ਵਸਤੂ ਨਹੀਂ ਹੈ ਜਿਸ ਦੀ ਉਪਮਾ ਤੁਹਾਨੂੰ ਦੇਈਏ। ਇਸ ਕਰਕੇ ਤੁਸੀਂ ਹੀ ਉਪਮਾਨ ਅਤੇ ਆਪ ਹੀ ਉਪਮੇਯ ਸਰੂਪ ਹੋ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਅਵਤਾਰ ਸ੍ਰੀ ਗੁਰੂ ਰਾਮਦਾਸ ਜੀ

ਅਕਾਲ ਪੁਰਖ ਵਾਹਿਗੁਰੂ ਪਰਮੇਸ਼ਰ ਦੇ ਦੇਵਤਿਆਂ ਨੂੰ ਦਿੱਤੇ ਹੋਏ ਬਚਨ ਦੇ ਅਨੁਸਾਰ ਇਹ ਬਚਨ ਜਦੋਂ ਦੇਵਤਿਆਂ ਨੇ ਮਿਲ ਕੇ ਪੁਕਾਰਾਂ ਕੀਤੀਆਂ ਸਨ ਕਿ ਧਰਤੀ 'ਤੇ ਬਹੁਤ ਅੱਤਿਆਚਾਰ ਅਧਰਮ ਫੈਲ ਰਿਹਾ ਹੈ। ਬੇਨਤੀਆਂ ਕਰਨ ਵੇਲੇ ਭਗਵਾਨ ਵਿਸ਼ਨੂੰ ਜੀ ਅਤੇ ਸ਼ਿਵ ਜੀ ਬ੍ਰਹਮਾ ਦੇਵਤੇ ਮੁੱਖ ਸਨ। ਉਦੋਂ ਪਰਮੇਸ਼ਰ ਨੇ ਬੇਨਤੀ ਸਵੀਕਾਰ ਕਰਕੇ ਵਚਨ ਦਿੱਤਾ ਸੀ ਕਿ ਮੈਂ ਦਸ ਮਨੁੱਖੀ ਜਾਮੇ ਧਾਰਨ ਕਰਕੇ ਧਰਮ ਦੀ ਸਥਾਪਨਾ ਅਤੇ ਅਧਰਮ ਦਾ ਨਾਸ਼ ਕਰਾਂਗਾ। ਇਸ ਰੱਬੀ ਹੁਕਮ ਅਨੁਸਾਰ ਪਰਮੇਸ਼ਰ ਨੇ ਇਹ ਦੱਸੇ ਦੇਹਾਂ ਵੱਖਰੇ-ਵੱਖਰੇ ਮਾਤਾ ਪਿਤਾ ਦੇ ਘਰ ਪੈਦਾ ਕੀਤੀਆਂ। ਜਿਨ੍ਹਾਂ-ਜਿਨ੍ਹਾਂ ਨੂੰ ਜਨਮਾਂ-ਜਨਮਾਂਤਰਾਂ ਦੀ ਤਪੱਸਿਆ ਤੇ ਭਗਤੀ ਦਾ ਫਲ ਦੇਣਾ ਸੀ ਉਨ੍ਹਾਂ ਦੇ ਘਰ ਹੀ ਆਪਣੀਆਂ ਦੇਹਾਂ ਪੈਦਾ ਕੀਤੀਆਂ। ਜਨਮਾਂ-ਜਨਮਾਂਤਰਾਂ ਦੇ ਤਪੱਸਵੀ ਮਾਤਾ-ਪਿਤਾ ਸਤਿਕਾਰ ਯੋਗ ਹਰਿ ਦਾਸ ਮਲ ਸੋਢੀ ਖੱਤਰੀ ਅਤੇ ਮਾਤਾ ਦਇਆ ਕੌਰ (ਖੇਮ ਕੌਰ) ਚੂਨਾ ਮੰਡੀ ਲਾਹੌਰ ਦੇ ਰਹਿਣ ਵਾਲੇ ਸਨ, ਜਿਨ੍ਹਾਂ ਦੇ ਘਰ ਦਸਾਂ ਜਾਮਿਆਂ ਚੋਂ ਪਰਮੇਸ਼ਰ ਨੇ ਆਪਣਾ ਚੌਥਾ ਜਾਮਾ ਪੈਦਾ ਕਰਨਾ ਸੀ। ਇਹ ਦੰਪਤੀ (ਪਤੀ, ਸਤੀ) ਭਾਵੇਂ ਪਿਛਲੇ ਅਣਗਿਣਤ ਜਨਮਾਂ ਦੇ ਤਪੱਸਵੀ ਸਨ, ਪਰ ਇਸ ਜਨਮ 'ਚ ਵੀ ਇਹਨਾਂ ਨੇ ਪਿਛਲੇ ਸੰਸਕਾਰਾਂ ਅਨੁਸਾਰ ਇਕ ਰਸ ਪ੍ਰਭੂ ਦੀ ਅਰਾਧਨਾ ਕੀਤੀ ਕਿ ਪਰਮੇਸ਼ਰ ਕ੍ਰਿਪਾ ਕਰੋ ਪੁੱਤਰ ਦੀ ਦਾਤ ਬਖ਼ਸ਼ੋ। ਇਹ ਬੇਨਤੀਆਂ ਜਦੋਂ ਪਰਮੇਸ਼ਰ ਨੂੰ ਮਨਜ਼ੂਰ ਹੋ ਗਈਆਂ। ਚੌਥੇ ਥਾਂ ਤੇ ਗੁਰੂ ਨਾਨਕ ਦੀ ਗੱਦੀ ਦੇ ਵਾਰਸ ਗੁਰੂ ਜੀ ਦੀ ਦੇਹ ਦਾ ਪ੍ਰਗਟ ਹੋਣ ਦਾ ਸਮਾਂ ਆਇਆ ਤਾਂ ਇਹ ਸਤਿਕਾਰ ਯੋਗ ਕੁਲ ਜੋ ਸੰਸਾਰ ਵਿਚ ਦੋ ਵੰਸ਼ਾਂ ਪ੍ਰਸਿੱਧ ਹਨ- ਸੂਰਜਵੰਸ਼ੀ ਤੇ ਚੰਦਰਵੰਸ਼ੀ। ਸੂਰਜਵੰਸੀ ਵੰਸ਼ 'ਚ ਬੜੇ-ਬੜੇ ਧਰਮੀ ਰਾਜੇ ਹੋ ਗੁਜ਼ਰੇ ਹਨ। ਉਨ੍ਹਾਂ ਵਿਚ ਰਘੂ ਰਾਜਾ ਪ੍ਰਸਿੱਧ ਸੂਰਜਵੰਸ਼ੀ ਹੋਇਆ ਹੈ ਜਿਸ ਦੀ ਕੁਲ ਵਿਚ ਧਰਮੀ ਰਾਜਾ ਦਸ਼ਰਥ ਹੋਇਆ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਅਵਤਾਰ ਸੰਬੰਧੀ ਲਿਖਣ ਤੋਂ ਪਹਿਲਾਂ ਗੁਰੂ ਜੀ ਦੀ ਆਦਰਨੀਯ ਕੁਲ ਬਾਰੇ ਲਿਖਣਾ ਜ਼ਰੂਰੀ ਸਮਝ ਕੇ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦੀ ਰਚਨਾ ਦੇ ਬਚਿੱਤਰ ਨਾਟਕ ਦੇ ਹਵਾਲੇ ਅਨੁਸਾਰ ਲਿਖਿਆ ਜਾਂਦਾ ਹੈ। ਮਹਾਰਾਜ ਦਸ਼ਰਥ ਦੀਆਂ ਤਿੰਨ ਰਾਣੀਆਂ ੧. ਕੋਸ਼ਲਿਯਾ, ੨. ਕੇਕਈ, ੩. ਸੁਮਿਤ੍ਰਾ ਜੀ ਸਨ।

ਮਾਤਾ ਕੋਸ਼ਲਿਯਾ ਤੋਂ ਸ੍ਰੀ ਰਾਮ ਚੰਦਰ ਜੀ ਪ੍ਰਗਟ ਹੋਏ। ਕੋਸ਼ੱਲਿਯਾ ਪੰਜਾਬ ਦੀ ਪ੍ਰਸਿੱਧ ਰਿਆਸਤ ਪਟਿਆਲਾ ਦੇ ਨਗਰ ਘੜਾਮ ਤੋਂ ਸਨ। ਕੇਕਈ ਤੋਂ ਭਰਤ, ਸੁਮਿਤ੍ਰਾ ਤੋਂ ਲਛਮਣ ਤੇ ਸ਼ਤ੍ਰੂਘਨ ਸਨ। ਅੱਗੋਂ ਇਹਨਾਂ ਦੀ ਸੰਤਾਨ ਤੋਂ ਚਾਰ ਕੁਲਾਂ ਵਿਚੋਂ ਵੱਡੀ ਕੁਲ ਜਿਸ ਨਾਲ ਸਾਡੇ ਇਤਿਹਾਸ ਦੀ ਵੱਡੀ ਸਾਂਝ ਹੈ, ਉਸਦਾ ਵੇਰਵਾ ਭਾਵੇਂ ਪਹਿਲੇ ਨੰਬਰ 'ਤੇ ਦੇਣਾ ਚਾਹੀਦਾ ਸੀ, ਪਰ ਉਸ ਤੋਂ ਅੱਗੇ ਗੁਰੂ ਜੀ ਦੀ ਕੁਲ ਦੀ ਲੜੀ ਸ਼ੁਰੂ ਹੋਣੀ ਹੈ। ਇਸ ਲਈ ਰਾਮ ਜੀ ਦੇ ਛੋਟੇ ਭਰਾਵਾਂ ਦੀ ਕੁਲ ਦਾ ਵੇਰਵਾ ਪਹਿਲਾਂ ਦਿੱਤਾ ਜਾਂਦਾ ਹੈ। ਰਾਮ ਜੀ ਦੇ ਛੋਟੇ ਭਰਾ ਜੋ ਕੇਕਈ ਤੋਂ ਪੈਦਾ ਹੋਏ ਸਨ, ਉਸ ਭਰਤ ਤੋਂ ਭੱਲਿਆਂ ਦੀ ਵੰਸ਼ ਸ਼ੁਰੂ ਹੋਈ ਤੇ ਰਾਮ ਚੰਦਰ ਜੀ ਦੇ ਛੋਟੇ ਭਰਾ ਲਛਮਣ ਤੋਂ ਤੱਖਨਾਮੀ ਪੁੱਤਰ ਪੈਦਾ ਹੋਇਆ ਜਿਸ ਤੋਂ ਤ੍ਰੇਹਣ ਵੰਸ਼ ਚੱਲੀ ਜਿਸ ਤੋਂ ਗੁਰੂ ਅੰਗਦ ਦੇਵ ਜੀ ਦਾ ਅਵਤਾਰ ਹੋਇਆ। ਰਾਮ ਚੰਦਰ ਜੀ ਦੇ ਦੋ ਪੁੱਤਰ ਲਵੂ ਤੇ ਕੁਸ਼ ਸਨ ਜਿਨ੍ਹਾਂ ਤੋਂ ਦੋ ਕੁਲਾਂ ਚੱਲੀਆਂ। ਰਾਮ ਚੰਦਰ ਜੀ ਤੋਂ ਬਾਅਦ ਉਹਨਾਂ ਦੇ ਦੋਵੇਂ ਪੁੱਤਰ ਲਵ ਨੇ ਲਾਹੌਰ ਵਸਾਇਆ ਤੇ ਆਪਣੀ ਰਾਜਧਾਨੀ ਕਾਇਮ ਕਰ ਲਈ ਅਤੇ ਕੁਸ਼ ਨੇ ਕਸੂਰ ਵਸਾ ਕੇ ਕਸੂਰ ਆਪਣੀ ਰਾਜਧਾਨੀ ਕਾਇਮ ਕਰ ਲਈ। ਇਨ੍ਹਾਂ ਦੋਨਾਂ ਦੀ ਸੰਤਾਨ ਬੜੇ ਚਿਰ ਤਕ ਰਾਜ ਕਰਦੀ ਰਹੀ ਤੇ ਅਖ਼ੀਰ ਨੂੰ (ਧਨ ਘਰ ਭੂਮ ਪੁਰਾਤਨ ਬੈਰ ਅਥਵਾ ਤੀਨੋਂ ਮੂਲ ਉਪਾਧ ਕਾ ਜਰ ਜੋਰੂ ਜ਼ਮੀਨ) ਇਨ੍ਹਾਂ ਦਾ ਵੇਰਵਾ ਗੁਰੂ ਜੀ ਨੇ ਬਚਿੱਤ੍ਰ ਨਾਟਕ 'ਚ ਇਉਂ ਦਿੱਤਾ ਹੈ ਕਿ ਮਹਾਰਾਜ ਦਸ਼ਰਥ ਦੇ ਘਰ-

*ਪ੍ਰਿਥਮ ਜਯੋ ਤਿਹ ਰਾਮ ਕੁਮਾਰਾ॥ ਭਗਤ ਲਛਮਨ ਸਤ੍ਰ ਬਿਦਾਰਾ॥*
*ਬਹੁਤ ਕਾਲ ਤਿਨ ਰਾਜ ਕਮਾਯੋ॥ ਕਾਲ ਪਾਇ ਸੁਰ ਪੁਰਹਿ ਸਿਧਾਯੋ॥*

(ਬਚਿੱਤ੍ਰ ਨਾਟਕ, ਪਾ: ੧੦ਵੀਂ)

ਤੇ ਉਹਨਾਂ ਦੇ ਪਿੱਛੇ –

*ਸੀਅ ਸੁਤ ਬਹੁਰਿ ਭਏ ਦੁਇ ਰਾਜਾ॥ ਰਾਜ ਪਾਟ ਉਨਹੀ ਕਉ ਛਾਜਾ॥*
*ਮਦ੍ਰ ਦੇਸ ਏਸੂਰਜ ਬਰੀ ਜਬ॥ ਭਾਂਤਿ ਭਾਂਤਿ ਕੇ ਜੱਗ ਕੀਏ ਤਬ॥*
*ਤਹੀ ਤਿਨੈ ਬਾਂਧੇ ਦੁਇ ਪੁਰਵਾ॥ ਏਕ ਕਸੂਰ ਦੁਤੀਯ ਲਹੁਰਵਾ॥*
*ਅਧਿਕ ਪੁਰੀ ਤੇ ਦੋਊ ਬਿਰਾਜੀ॥ ਨਿਰਖ ਲੰਕ ਅਮਰਾਵਤਿ ਲਾਜੀ॥*

(ਦਸਮ ਗ੍ਰੰਥ, ਪੰਨਾ ੪੮)

ਉਸ ਤੋਂ ਬਾਅਦ ਬਹੁਤ ਸਮਾਂ ਰਾਜ ਕਰਕੇ ਜਦੋਂ ਕਾਲ ਵੱਸ ਹੋ ਗਏ ਤਾਂ ਉਨ੍ਹਾਂ ਦੇ ਪੁੱਤਰ ਪੋਤਰੇ ਰਾਜ ਕਰਦੇ ਰਹੇ, ਜਿਨ੍ਹਾਂ ਦੀ ਗਿਣਤੀ ਕਰਨੀ ਮੁਸ਼ਕਿਲ ਹੈ।

*ਬਹੁਤ ਕਾਲ ਤਿਨ ਰਾਜ ਕਮਾਯੋ॥ ਜਾਲ ਕਾਲ ਤੇ ਅੰਤ ਫਸਾਯੋ॥*
*ਤਿਨ ਤੇ ਪੁਤ੍ਰ ਪੌਤ੍ਰ ਜੇ ਵਏ॥ ਰਾਜ ਕਰਤ ਇਹ ਜਗ ਕੋ ਭਏ॥*

(ਦਸਮ ਗ੍ਰੰਥ, ਪੰਨਾ ੪੯)

ਕਸੂਰ ਵਾਲੀ ਰਾਜਧਾਨੀ ਵਿਚ ਕੁਸ਼ ਦੀ ਕੁਲ ਤੋਂ ਕਾਲਕੇਤ ਅਤੇ ਲਵ ਦੀ ਰਾਜਧਾਨੀ ਲਾਹੌਰ ਤੋਂ ਕਾਲ ਰਾਏ। ਇਹਨਾਂ ਦੋਹਾਂ ਦਾ ਆਪਸ ਵਿਚ ਹੀ ਬਹੁਤ ਵੱਡਾ ਵੈਰ ਹੋ ਗਿਆ। ਕਈ ਬਰਸ ਲੜਦੇ ਰਹੇ। ਅਖ਼ੀਰ ਵਿਚ ਕਾਲਕੇਤ ਨੇ ਕਾਲ ਰਾਏ ਨੂੰ ਪੰਜਾਬ ਵਿਚੋਂ ਕੱਢ ਦਿੱਤਾ।

*ਕਾਲਕੇਤ ਭਯੋ ਬਲੀ ਅਪਾਰਾ॥ ਕਾਲ ਰਾਇ ਜਿਨਿ ਨਗਰ ਨਿਕਾਰਾ॥* (ਦਸਮ ਗ੍ਰੰਥ)

ਇਹਨਾਂ ਨੂੰ ਹਰਾ ਕੇ ਕਾਲਕੇਤ ਨੇ ਕਾਲ ਰਾਏ ਨੂੰ ਕੱਢ ਦਿੱਤਾ। ਇੱਥੋਂ ਜਾਨ ਬਚਾ ਕੇ ਸਨੌਢ ਦੇਸ਼ ਚਲੇ ਗਏ। ਸਨੌਢ ਦੇਸ਼ ਜੋ ਮਥਰਾ, ਆਗਰਾ ਤੋਂ ਅਮਰਕੋਟ ਤੱਕ ਹੈ, ਉਸੇ ਵਿਚ ਚਕ੍ਰੈਲ ਬਣੇ ਫਿਰਦੇ ਰਹੇ। ਅਮਰਕੋਟ ਵਾਲੇ ਰਾਜੇ 'ਤੇ ਚੜ੍ਹਾਈ ਕਰ ਕੇ ਉਸ ਦਾ ਰਾਜ ਦੱਬ ਲਿਆ। ਉਸ ਦੇ ਬੇਟਾ ਨਹੀਂ ਸੀ, ਕੇਵਲ ਸਨੌਢੀ ਨਾਮ ਦੀ ਇਕ ਲੜਕੀ ਸੀ। ਉਸ ਨੇ ਆਪਣੇ ਵਕੀਲ ਭੇਜ ਕੇ ਗੱਲ ਕੀਤੀ ਕਿ ਛੜ੍ਹੀ ਮਰੇ ਮਾਰੇ ਬਿਨਾਂ ਰਾਜ ਨਹੀਂ ਦਿਆ ਕਰਦਾ। ਮਨੁੱਖ ਸਰੀਰ ਬੜਾ ਅਮੋਲਕ ਹੈ ਇਸ ਲਈ ਮੈਂ ਉਹਨੂੰ ਮਰਨ ਮਾਰਨ ਵਿਚ ਗਵਾਉਣਾ ਨਹੀਂ ਚਾਹੁੰਦਾ। ਮੈਂ ਰਾਜ ਕਰਕੇ ਇਸ ਰਾਜ ਤੋਂ ਅੱਕ ਚੁੱਕਾ ਹਾਂ। ਜੇ ਤੈਨੂੰ ਰਾਜ ਦੀ ਲੋੜ ਹੈ ਤਾਂ ਸਿੱਧੇ ਰਾਹ ਆ, ਜੰਗ ਵਾਲਾ ਰਾਹ ਖ਼ਤਰਨਾਕ ਹੈ। ਬੇਅਰਥ ਲੋਕਾਂ ਨੂੰ ਮਰਵਾ ਕੇ ਰਾਜ ਪ੍ਰਾਪਤ ਕਰਨਾ ਇਕ ਨਿਜੀ ਹਿੱਤ ਹੋਇਆ ਕਰਦਾ ਹੈ। ਇਸ ਲਈ ਜੰਗ ਬੰਦ ਕਰ, ਸੁਲਾਹ ਸਫਾਈ ਨਾਲ ਆਪਣਾ ਬਜ਼ੁਰਗ ਮੰਨ ਕੇ ਮੇਰੇ ਪਾਸ ਆ। ਤੂੰ ਚੰਗੇ ਘਰਾਣੇ ਤੇ ਚੰਗੀ ਵੰਸ਼ ਦਾ ਪੁੱਤਰ ਹੈਂ, ਮੇਰੇ ਇਕੋ ਇਕ ਬੇਟੀ ਹੈ। ਅਗਰ ਤੂੰ ਜੰਗ ਵਾਲੀ ਹਉਮੈਂ ਤਿਆਗ ਕੇ ਮੇਰੇ ਨਾਲ ਸੁਲਾਹ ਕਰਨ ਲਈ ਤਿਆਰ ਹੈਂ ਤਾਂ ਮੈਂ ਤੈਨੂੰ ਆਪਣੀ ਲੜਕੀ ਦਾ ਰਿਸ਼ਤਾ ਕਰਨ ਲਈ ਤਿਆਰ ਹਾਂ। ਮੈਂ ਹੁਣ ਰਾਜ ਤਿਆਗ ਕੇ ਇਕਾਂਤ ਵਾਸ ਚਾਹੁੰਦਾ ਹਾਂ। ਇਹ ਰਾਜ ਮੈਂ ਤੈਨੂੰ ਧੀ ਦੇ ਵਿਆਹ ਵਿਚ ਦਾਜ ਵਜੋਂ ਦੇ ਦਿਆਂਗਾ। ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ ਕਿ ਕਾਲਰਾਏ ਸਨੌਢ ਦੇਸ਼ ਜਾਨ ਬਚਾ ਕੇ ਚਲਾ ਗਿਆ ਤੇ ਉਥੇ ਉਸ ਰਾਜੇ ਦੀ ਲੜਕੀ ਨਾਲ ਸ਼ਾਦੀ ਕਰ ਲਈ–

*ਭਾਜ ਸਨੌਢ ਦੇਸ ਤੇ ਗਏ॥ ਤਹੀ ਭੂਪਜਾ ਬਿਆਹਤ ਭਏ॥*

(ਦਸਮ ਗ੍ਰੰਥ)

ਤੇ ਉਸ ਸਨੌਢੀ ਨਾਮੀ ਲੜਕੀ ਦੇ ਪੇਟ ਚੋਂ ਜੋ ਬੱਚਾ ਪੈਦਾ ਹੋਇਆ, ਉਸ ਦਾ ਅੱਧਾ ਨਾਮ ਮਾਤਾ ਤੋਂ ਤੇ ਅੱਧਾ ਨਾਮ ਪਿਤਾ ਤੋਂ ਜੋੜ ਕੇ ਸਨੌਢ ਤੋਂ ਸੋਢੀ ਤੇ ਕਾਲਰਾਏ ਤੋਂ ਰਾਏ ਪਦ ਲੈ ਕੇ ਸੋਢੀ ਰਾਏ ਨਾਂ ਰੱਖਿਆ।

*ਤਿਹ ਕੇ ਪੁਤ੍ਰ ਭਯੋ ਜੋ ਧਾਮਾ॥ ਸੋਢੀ ਰਾਇ ਧਰਾ ਤਿਹਿ ਨਾਮਾ॥*
*ਬੰਸ ਸਨੌਢ ਤੁਦਿਨ ਤੇ ਥੀਆ॥ ਪਰਮ ਪਵਿੱਤ੍ਰ ਪੁਰਖ ਜੂ ਕੀਆ॥*
*ਤਾਤੇ ਪੁਤ੍ਰ ਪੌਤ੍ਰ ਹੁਇ ਆਏ॥ ਤੇ ਸੋਢੀ ਸਭ ਜਗਤ ਕਹਾਏ॥*

(ਦਸਮ ਗ੍ਰੰਥ, ਪੰਨਾ ੪੯)

ਤੇ ਕੁਝ ਵਿਦਵਾਨਾਂ ਦਾ ਇਹ ਵੀ ਖ਼ਿਆਲ ਹੈ ਕਿ ਸਸੋਧ ਪਦ ਤੋਂ ਸੋਢੀ ਬਣਿਆ ਹੈ। ਕਿਉਂਕਿ ਸਸੋਧ ਗੋਤ ਦੇ ਛੱਤਰੀ ਹੁਣ ਭੀ ਨੇਪਾਲੀਏ, ਉਦੇਪੁਰੀਏ ਆਦਿਕ ਬਹੁਤ ਹਨ। ਸੋਢੀ ਰਾਏ ਤੋਂ ਪੰਜਵੀਂ ਪੀੜ੍ਹੀ ਤੋਂ ਵਿਜੇ ਰਾਏ ਮਹਾਰਾਜੇ ਨੇ ਪੁਰਾਣਾ ਵੈਰ ਚਿਤਾਰ ਕੇ ਜਿਹੜੀ ਕੁਸ਼ ਦੀ ਕੁੱਲ 'ਤੇ ਰਾਜ ਕਰਨ ਵਾਲੇ ਮਹਾਰਾਜ ਧੀਰ ਰਾਏ ਸਨ, ਉਹਦੇ 'ਤੇ ਚੜ੍ਹਾਈ ਕਰ ਦਿੱਤੀ। ਜੰਗ ਇਕ ਜੂਏ ਦੀ ਬਾਜ਼ੀ ਹੈ, ਪਤਾ ਨਹੀਂ ਕਿਸ ਨੂੰ ਰਾਸ ਜਾਂ ਕਿਸਨੂੰ ਪੁੱਠੀ ਪੈ ਜਾਵੇ। ਕੁਸ਼ ਦੀ ਸੰਤਾਨ ਰਾਜਾ ਧੀਰ ਰਾਏ ਇਸ ਜੰਗ 'ਚ ਹਾਰ ਗਿਆ ਅਤੇ ਵਿਜੇ ਰਾਏ ਕਾਲਰਾਏ ਵਾਲਾ ਦੀ ਵੰਸ਼ ਵਾਲਾ ਜਿੱਤ ਗਿਆ। ਵਿਜੇ ਰਾਏ ਨੇ ਐਸੀ ਹਾਰ ਦਿੱਤੀ ਕਿ ਉਸ ਨੂੰ ਜਿੱਤ ਕੇ ਪੰਜਾਬ ਵਿਚੋਂ ਬਾਹਰ ਕੱਢ ਦਿੱਤਾ।

*ਲਵੀ ਸਰਬ ਜੀਤੇ ਕੁਸੀ ਸਰਬ ਹਾਰੇ॥ ਬਚੇ ਜੋ ਬਲੀ ਪ੍ਰਾਨ ਲੈ ਕੇ ਸਿਧਾਰੇ॥*
*ਚਤੁਰ ਬੇਦ ਪਠਿਯੰ ਕੀਯੋ ਕਾਸਿ ਬਾਸੰ॥ ਘਨੈ ਬਰਖ ਕੀਨੇ ਤਹਾਂ ਹੀ ਨਿਵਾਸੰ॥*

(ਦਸਮ ਗ੍ਰੰਥ, ਪੰਨਾ ੫੨)

ਕੁਸ਼ ਦੀ ਸੰਤਾਨ ਵਾਲੇ ਜੋ ਹਾਰ ਖਾ ਕੇ ਪੰਜਾਬ ਛੱਡ ਗਏ ਸਨ ਉਹ ਪੂਰਬ ਦੇਸ਼ ਅਯੁੱਧਿਆ ਦੇ ਜ਼ਿਲ੍ਹੇ ਜ਼ਿਮੀਦਾਰਾ ਸਾਂਭ ਕੇ ਧਨੀ ਬਣ ਗਏ। ਹੁਣ ਵੀ ਉਨ੍ਹਾਂ ਦੀ ਸੰਤਾਨ ਇਸ ਦੇਸ਼ ਵਿਚ ਠਾਕੁਰ ਕਹਾਉਂਦੀ ਹੈ। ਉਹ ਪੂਰਬ ਦੇਸ਼ ਵਿਚ ਜਾ ਕੇ ਤਲਵਾਰ ਦੇ ਜ਼ੋਰ ਬਹੁਤ ਸਰਦਾਰ ਬਣ ਬੈਠੇ। ਜੋ ਹੁਣ ਬਾਰਾ ਬਾਂਕੀ ਨਵਾਬ ਗੰਜ ਦੇ ਇਰਦ-ਗਿਰਦ ਸਦਾਉਂਦੇ ਸਨ। ਕੁਸ਼ੀਆਂ ਦੀ ਸੰਤਾਨ ਵਿਚੋਂ ਇਕ ਅੰਮ੍ਰਿਤ ਰਾਏ ਨਾਮ ਦੇ ਮਹਾਂਪੁਰਸ਼ ਨੇ ਕਾਸ਼ੀ 'ਚ ਰਹਿ ਕੇ ਐਸੀ ਵੇਦ ਵਿਦਿਆ ਪੜ੍ਹੀ ਕਿ ਆਪਣੀ ਇਸ ਵਿਦਿਆ ਦੇ ਕਾਰਨ ਬੇਦੀ ਨਾਮ ਪ੍ਰਸਿੱਧ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਪਾਵਨ ਬਚਨ ਉਚਾਰਨ ਕੀਤਾ ਹੈ :

*ਜਿਨੈ ਬੇਦ ਪਰਿਉ ਸੁ ਬੇਦੀ ਕਹਾਏ॥ ਤਿਨੈ ਧਰਮ ਕੇ ਕਰਮ ਨੀਕੇ ਚਲਾਏ॥*

(ਦਸਮ ਗ੍ਰੰਥ, ਪੰਨਾ ੫੨)

ਬੇਦੀ ਅੰਮ੍ਰਿਤ ਰਾਏ ਸਭ ਦੇਸ਼ ਵਿਦੇਸ਼ਾਂ ਵਿਚ ਇਤਨੇ ਪ੍ਰਸਿੱਧ ਹੋ ਗਏ ਕਿ ਜਿਸਦਾ ਮੁਕਾਬਲਾ ਕਰਨ ਵਾਲਾ ਉਸ ਵੇਲੇ ਕੋਈ ਵੀ ਵਿਦਵਾਨ ਨਜ਼ਰ ਨਹੀਂ ਸੀ ਆਉਂਦਾ। ਬੇਦੀ ਸਾਹਿਬ ਦੀ ਚਰਚਾ ਸੰਸਾਰ ਦੇ ਵਿਦਵਾਨਾਂ ਦੇ ਕੋਨੇ-ਕੋਨੇ ਵਿਚ ਪਹੁੰਚ ਗਈ। ਉਧਰ ਦੂਸਰੇ ਪਾਸੇ ਇਨ੍ਹਾਂ ਦੇ ਸ਼ਰੀਕ ਭਰਾਵਾਂ ਵਿਚੋਂ ਬੜਾ ਇਕ ਧਰਮੀ ਰਾਜਾ ਜਿਸ ਦਾ ਨਾਮ ਮੁਲਕ ਰਾਏ ਸੀ, ਉਹ ਬੜਾ ਸਤਪੁਰਸ਼ਾਂ ਨੂੰ ਸਤਿਕਾਰ ਦਿੰਦਾ। ਆਪਣੀ ਪਰਜਾ ਵਿਚ ਉਹਨਾਂ ਦੇ ਕੋਲੋਂ ਰੱਬ ਦੇ ਨਾਂ ਦੀ ਕਥਾ ਕਰਵਾਉਣੀ। ਇਥੇ ਪੰਜਾਬ ਦੀ ਪਵਿੱਤਰ ਧਰਤੀ ਜਿਸ ਨੂੰ ਉਸ ਵੇਲੇ ਮਦਰ ਦੇਸ਼ ਕਿਹਾ ਜਾਂਦਾ ਸੀ, ਇਸ ਦੇ ਵਿਚ ਪਵਿੱਤਰ ਤੀਰਥ ਜਿੱਥੇ ਇਖ੍ਵਾਕ ਰਾਜੇ ਦੇ ਅੰਮ੍ਰਿਤਸਰ ਨਾਮ ਤੀਰਥ ਨੂੰ ਬੇਅੰਤ ਰਿਸ਼ੀ ਮੁਨੀ ਸੇਵਦੇ ਸਨ। ਇੱਥੇ ਬਿਆਸਾ ਤੇ ਸੱਕੀ ਨਦੀ ਦਾ ਸੰਗਮ ਹੋਣ ਕਰਕੇ ਇਹ ਅਸਥਾਨ ਅਤਿਅੰਤ ਸਾਧੂਆਂ ਕਰਕੇ ਸੁਸ਼ੋਭਿਤ ਹੋ ਰਿਹਾ ਸੀ। ਇਥੇ ਹੀ ਮੁਲਕ ਰਾਏ ਉਹਨਾਂ ਸਾਧੂਆਂ ਦੀ ਸੇਵਾ ਵਿਚ ਹਾਜ਼ਰ ਹੁੰਦਾ ਰਹਿੰਦਾ ਸੀ ਤੇ ਸੇਵਾ ਕਰਕੇ ਪ੍ਰਸੰਨਤਾ ਲੈਂਦਾ ਸੀ। ਜਦੋਂ ਮਹਾਤਮਾ ਦੇ ਕੋਲੋਂ ਕਾਸ਼ੀ ਦੇ ਵਿਚ ਰਹਿਣ ਵਾਲੇ ਮਹਾਨ ਵਿਦਵਾਨ ਬੇਦੀ ਦੀ ਚਰਚਾ ਵਿਚਰਨ ਵਾਲੇ ਸਾਧੂਆਂ ਦੇ ਕੋਲੋਂ ਸੁਣੀ ਕਿ ਐਸਾ ਸਤਪੁਰਸ਼ ਕਾਸ਼ੀ ਵਿਚ ਪ੍ਰਗਟ ਹੋਇਆ ਹੈ ਜਿਸਨੇ ਵੇਦ ਵਿਦਿਆ ਵਿਚ ਸਾਰੀ ਦੁਨੀਆਂ ਦੇ ਪੰਡਤਾਂ ਨੂੰ ਹਰਾ ਦਿੱਤਾ ਹੈ। ਕੁਦਰਤੀ ਗੱਲ

ਹੈ ਕਿ ਜਿਸਦੀ ਪ੍ਰਸਿੱਧੀ ਸੰਸਾਰ ਭਰ ਵਿਚ ਹੋਵੇ, ਜਿੱਥੇ ਉਸ ਦੀ ਜਾਨ ਪਹਿਚਾਨ ਦੀ ਗੱਲ ਹੈ ਉਥੇ ਲੋਕਾਂ ਨੂੰ ਉਸ ਦੇ ਮਾਤਾ ਪਿਤਾ, ਉਸਦਾ ਖ਼ਾਨਦਾਨ, ਉਸਦੀ ਕੁਲ ਜਾਣਨ ਦੀ ਇੱਛਾ ਹੁੰਦੀ ਹੈ। ਮੁਲਕ ਰਾਏ ਨੇ ਜਦੋਂ ਪਤਾ ਕਰਵਾਇਆ ਕਿ ਇਹ ਸਤਪੁਰਸ਼ ਕਿਸ ਘਰਾਣੇ ਤੇ ਕਿਸ ਖ਼ਾਨਦਾਨ ਦਾ ਹੈ ਤਾਂ ਬੜਾ ਹੈਰਾਨ ਹੋਇਆ ਕਿ ਇਹ ਤਾਂ ਸਾਡਾ ਛੱਤਰੀ ਭਰਾ ਹੈ, ਜਿਸ ਨਾਲ ਸਾਡਾ ਖ਼ੂਨ ਦਾ ਰਿਸ਼ਤਾ ਹੈ। ਮੇਰੇ ਆਪਣੇ ਖ਼ਾਨਦਾਨ ਵਿੱਚੋਂ ਹੈ। ਫਿਰ ਉਸਦੇ ਮਿਲਣ ਦੀ ਮਮਤਾ ਜਾਗੀ। ਮਿਲਾਪ ਕਰਨ ਲਈ ਆਪਣਾ ਦੂਤ ਚਿੱਠੀ ਦੇ ਕੇ ਭੇਜਿਆ।

*ਪਠੇ ਕਾਗਦ ਮੱਦ੍ਰ ਰਾਜਾ ਸੁਧਾਰੰ॥ ਅਪੋ ਆਪ ਮੋ ਬੈਰ ਭਾਵੰ ਬਿਸਾਰੰ॥ ੧॥*

(ਦਸਮ ਗ੍ਰੰਥ, ਪੰਨਾ ੫੨)

ਚਿੱਠੀ ਵਿਚ ਸਮੁੰਦਰ ਦੀਆਂ ਲਹਿਰਾਂ ਦੀ ਤਰ੍ਹਾਂ ਪਿਆਰ ਦੀਆਂ ਪੰਗਤੀਆਂ ਲਿਖੀਆਂ ਜਿਸ ਵਿਚ ਪਿਆਰ ਉਮੜ-ਉਮੜ ਕੇ ਪੈਂਦਾ ਸੀ। ਬੇਦੀ ਸਾਹਿਬ ਨੂੰ ਲਿਖਿਆ ਕਿ ਆਪ ਸਾਡੀ ਹੀ ਕੁਲ ਦੇ ਭਰਾ ਹੋ। ਤੁਹਾਡੀ ਪ੍ਰਸਿੱਧੀ ਨੂੰ ਸੁਣ ਕੇ ਬੜੀ ਖ਼ੁਸ਼ੀ ਹੋਈ ਕਿ ਮੇਰੇ ਇਕ ਭਰਾ ਦੀ ਵਿਦਿਆ ਨੇ ਅੰਬਰਾਂ ਨੂੰ ਛੋਹਿਆ ਹੈ। ਇਸ ਲਈ ਆਪਣਾ ਭਰਾ ਸਮਝ ਕੇ ਬੀਤੇ ਸਮੇਂ ਦੇ ਬਜ਼ੁਰਗਾਂ ਦੇ ਵੈਰ ਵਿਰੋਧ ਨੂੰ ਭੁਲਾ ਕੇ ਆਪਣੇ ਮੁਲਕ ਵਿਚ ਆਉ। ਮੈਂ ਤੁਹਾਡੀ ਰਸਨਾ ਤੋਂ ਵੇਦ ਦਾ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਹਾਂ। ਜਦੋਂ ਇਹ ਚਿੱਠੀ ਬੇਦੀਆਂ ਨੇ ਪੜ੍ਹੀ ਤਾਂ ਆਪਣੇ ਮੁਲਖ ਅਤੇ ਆਪਣੇ ਭਰਾਵਾਂ ਨੂੰ ਮਿਲਣ ਦਾ ਸੰਸਕਾਰ ਜਾਗ ਆਇਆ। ਬੇਦੀ ਚੱਲ ਕੇ ਮਦਰ ਦੇਸ਼ ਭਾਵ ਪੰਜਾਬ ਕਾਸ਼ੀ ਤੋਂ ਪਧਾਰੇ। ਆ ਕੇ ਮੁਲਕ ਰਾਏ ਨੂੰ ਪ੍ਰਣਾਮ ਕੀਤੀ ਅਤੇ ਮੁਲਕ ਰਾਏ ਨੇ ਪਿਆਰ ਦੇ ਗਲਾਵੇ ਵਿਚ ਲਿਆ। ਬੇਦੀਆਂ ਦਾ ਬੜਾ ਸਵਾਗਤ ਕੀਤਾ।

*ਸਭੈ ਬੇਦ ਪਾਠੀ ਚਲੇ ਮਦ੍ਰ ਦੇਸੰ॥ ਪ੍ਰਨਾਮੰ ਕੀਯੋ ਆਨ ਕੈ ਕੈ ਨਰੇਸੰ॥ ੨॥*

(ਦਸਮ ਗ੍ਰੰਥ ਪੰਨਾ ੫੩)

ਮੁਲਕ ਰਾਏ ਨੇ ਬੇਨਤੀ ਕਰ ਕੇ ਅੰਮ੍ਰਿਤ ਰਾਏ ਤੋਂ ਵੇਦਾਂ ਦੀ ਕਥਾ ਸੁਣਨੀ ਸ਼ੁਰੂ ਕੀਤੀ ਅਤੇ ਹੋਰ ਵੀ ਬਹੁਤ ਸਾਰੇ ਰਿਸ਼ੀ ਮੁਨੀ ਕਥਨ ਸੁਣਨ ਲਈ ਆਏ।

ਇਸ ਤੀਰਥ ਦੀ ਮਹਿਮਾ ਦੇਖ ਕੇ ਬੇਦੀ ਸਾਹਿਬ ਬਹੁਤ ਖ਼ੁਸ਼ ਹੋਏ। ਬੇਦਾਂ ਦੀਆਂ ਰਿਚਾ ਸਾਗੋਂ ਪਾਂਗ (ਹੱਥਾਂ ਅਤੇ ਮੂੰਹ ਦੀਆਂ ਸੈਨਤਾਂ ਦੇ ਨਾਲ-ਨਾਲ) ਰਾਗ ਦੇ ਸੁਰਤਾਲ ਭਰ-ਭਰ ਕੇ ਅਜਿਹੇ ਤਰੀਕੇ ਨਾਲ ਸੁਣਾਈਆਂ ਜਿਸ ਨੂੰ ਸੁਣ ਕੇ ਅਨਪੜ੍ਹ ਤੋਂ ਅਨਪੜ੍ਹ ਸੁਣ ਕੇ ਪ੍ਰਭਾਵਤ ਹੁੰਦਾ। ਇੱਥੇ ਉਸਨੇ (ਮੁਲਕ ਰਾਏ) ਵੇਦ ਸੁਣੇ। ਤਿੰਨ ਵੇਦ ਸੁਣ ਕੇ ਅਜਿਹਾ ਵੈਰਾਗ ਪੈਦਾ ਹੋਇਆ ਕਿ ਬੇਦੀ ਰਾਏ ਨੂੰ ਭੇਟਾ ਵਿਚ ਆਪਣਾ ਰਾਜ ਭਾਗ ਦਾ ਮੱਥਾ ਟੇਕ ਦਿੱਤਾ। ਰਾਜਤਿਲਕ ਦੇ ਕੇ ਆਪ ਈਸ਼ਵਰੀ ਭਗਤੀ ਵਿਚ ਚਲਾ ਗਿਆ।

*ਧੁਨੰ ਬੇਦ ਕੀ ਭੂਪ ਤਾ ਤੇ ਕਰਾਈ॥ ਸਭੈ ਪਾਸ ਬੈਠੇ ਸਭਾ ਬੀਚ ਭਾਈ॥*
*ਪੜੇ ਸਾਮ ਬੇਦੰ ਜੁਜਰ ਬੇਦ ਕੱਥੰ॥ ਰਿਗੰ ਬੇਦ ਪਠਿਯੰ ਕਰੇ ਭਾਵ ਹੱਥੰ॥ ੩॥*
*ਅਥਰਬੇਦ ਪੱਠਿਯ॥ ਸੁਣ ਪਾਪ ਨੱਠਿਯੰ॥ ਰਹਾ ਰੀਝ ਰਾਜਾ॥ ਦੀਆ ਸਰਬ ਸਾਜਾ॥*
*ਲਯੋ ਬੱਨਬਾਸੰ॥ ਮਹਾਂ ਪਾਪ ਨਾਸੰ॥ ਰਿਖੰ ਭੇਸ ਕੀਯੰ॥ ਤਿਸੈ ਰਾਜ ਦੀਯੰ॥*

(ਦਸਮ ਗ੍ਰੰਥ, ਪੰਨਾ ੫੩)

ਜਦੋਂ ਤਿੰਨ ਬੇਦ ਸੁਣ ਦੇ ਮੁਲਕ ਰਾਏ ਨੇ ਅੰਮ੍ਰਿਤ ਰਾਏ ਬੇਦੀ ਨੂੰ ਰਾਜ ਅਰਪਣ ਕਰ ਦਿੱਤਾ ਤਾਂ ਉਸ ਵੇਲੇ ਇਹ ਮਹਾਂਪੁਰਸ਼ ਜਿਸ ਨੂੰ ਬ੍ਰਹਮ ਵਿਦਿਆ ਦੇ ਨਾਲ ਰਿੱਧੀਆਂ-ਸਿੱਧੀਆਂ ਵੀ ਪ੍ਰਾਪਤ ਸਨ, ਪੂਰੇ ਸੰਸਾਰ ਦਾ ਹਸਤਾਮਲ ਗਿਆਨ ਸੀ। ਆਉਣ ਵਾਲੇ ਸਮੇਂ ਭਵਿੱਖ ਨੂੰ ਮੁੱਖ ਰੱਖਦੇ ਹੋਏ ਅੰਮ੍ਰਿਤ ਰਾਏ ਬੇਦੀ ਨੇ ਮੁਲਕ ਰਾਏ ਬਾਦਸ਼ਾਹ ਨੂੰ ਵਰਦਾਨ ਦਿੱਤਾ ਤੇ ਨਾਲ ਕਿਹਾ ਕਿ ਜਿਵੇਂ ਤੁਸੀਂ ਤਿੰਨ ਵੇਦ ਸੁਣ ਆਪਣਾ ਰਾਜ ਭਾਗ ਮੈਨੂੰ ਸੌਂਪ ਦਿੱਤਾ ਹੈ ਤੇ ਚੌਥਾ ਵੇਦ ਸ਼ੁਰੂ ਹੁੰਦੇ ਹੀ ਤੁਸਾਂ ਵੈਰਾਗ ਧਾਰਨ ਕਰਕੇ ਰਾਜ ਅਰਪਣ ਕੀਤਾ ਹੈ।

*ਤ੍ਰਿਤੀਯ ਬੇਦ ਸੁਨਬੋ ਤੁਮ ਕੀਆ॥ ਚਤੁਰ ਬੇਦ ਸੁਨ ਭੂਅ ਕੋ ਦੀਆ॥*

*ਤੀਨ ਜਨਮ ਹਮਹੂੰ ਜਬ ਧਰ ਹੈ॥ ਚਉਥੇ ਜਨਮ ਗੁਰੂ ਤੁਹਿ ਕਰ ਹੈ॥*

"ਤੀਨ ਜਨਮ ਹਮਹੂੰ ਜਬ ਧਰ ਹੈ" ਇਹਦਾ ਭਾਵ ਇਹ ਨਹੀਂ ਹੈ ਕਿ ਬੇਦੀ ਅੰਮ੍ਰਿਤ ਰਾਏ ਇਹ ਕਹਿ ਰਿਹਾ ਹੋਵੇ ਕਿ ਜਦੋਂ ਅਸੀਂ ਤਿੰਨ ਜਾਮੇ ਧਾਰਨ ਕਰਾਂਗੇ ਚਉਥੇ ਥਾਂ ਗੁਰੂ ਤੁਹਾਨੂੰ ਕਹਾਂਗੇ। ਇਸਦਾ ਭਾਵ ਹੈ ਕਿ (ਤੀਨ ਜਨਮ) ਭਾਵ ਜਦੋਂ ਪਰਮੇਸ਼ਰ ਤਿੰਨ ਜਾਮੇ ਬੇਦੀ ਕੁਲ ਵਿਚ ਪੈਦਾ ਹੋ ਕੇ ਜੋ ਅੱਗੇ ਗੁਰੂ ਕੁਲ ਚੱਲੇਗੀ ਉਸਦੇ ਅੱਗੇ ਜਦੋਂ ਤਿੰਨ ਜਨਮ ਹੋ ਜਾਣਗੇ। (ਹਮਹੂੰ) ਤੋਂ ਭਾਵ ਸਾਡੀ ਕੁਲ ਵਿਚ ਬੇਦੀ ਖਾਨਦਾਨ ਵਿਚ ਜਬ=ਜਦੋਂ ਧਰਿ ਹੈ=ਪਰਮੇਸ਼ਰ ਧਾਰਨ ਕਰੇਗਾ।

(ਚਉਥੇ ਜਨਮ ਗੁਰੂ ਤੁਹਿ ਕਰਿ ਹੈ) ਚੌਥੇ ਥਾਂ ਤੇ ਤੁਹਿ=ਤੁਹਾਨੂੰ ਸੋਢੀਆਂ ਨੂੰ ਭਾਵ ਸੋਢੀ ਖ਼ਾਨਦਾਨ ਦੇ ਵਿਚ ਗੁਰਗੱਦੀ ਆ ਜਾਵੇਗੀ। ਚੌਥੇ ਥਾਂ ਤੇ ਰਾਜਯੋਗ ਦੀ ਗੱਦੀ ਤੁਹਾਨੂੰ ਪਰਮੇਸ਼ਰ ਸਾਡੀ ਕੁੱਲ ਵਿਚ ਪੈਦਾ ਹੋ ਕੇ ਤੁਹਾਡੀ ਕੁਲ ਵਾਲਿਆਂ ਨੂੰ ਅਰਪਣ ਕਰੇਗਾ।

*ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇ ਕੈ॥*
*ਦੇਤ ਭਯੋ ਬਰ-ਦਾਨ ਹੀਐ ਹੁਲਸਾਇ ਕੈ॥*
*ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ॥*
*ਹੋ ਜਗਤ ਪੂਜ ਕਰਿ ਤੋਹਿ ਪਰਮ ਪਦ ਪਾਇ ਹੈ॥*
*ਲਵੀ ਰਾਜ ਦੇ ਬਨ ਗਏ ਬੇਦੀ ਅਨ ਕੀਨੋ ਰਾਜ॥*
*ਭਾਂਤਿ-ਭਾਂਤਿ ਤਿਨਿ ਭੋਗਿਯੰ ਭੂਅ ਕਾ ਸਕਲ ਸਮਾਜ॥* (ਦਸਮ ਗ੍ਰੰਥ, ਪੰਨਾ ੫੩)

ਬੇਦੀਆਂ ਦੀ ਕੁਲ ਵਿਚੋਂ ਦੁਆਪਰ ਵਿਚ ਤਿੰਨ ਰਾਜੇ ਮੌਜੂਦ ਸਨ। ਅੰਭੋਜ, ਨਰੋਤਮ ਅਤੇ ਸੱਲ੍ਹ। ਇਹਨਾਂ 'ਚ ਸਾਰਿਆਂ ਤੋਂ ਵੱਡਾ ਸੱਲ੍ਹ ਰਾਜਾ ਸੀ। ਸਮੇਂ ਨੇ ਕਰਵਟ ਲਈ, ਲੜਾਈਆਂ ਝਗੜੇ ਹੁੰਦੇ ਰਹੇ ਤੇ ਇਹਨਾਂ ਦਾ ਰਾਜ ਇਹਨਾਂ ਕੋਲੋਂ ਨਸ਼ਟ ਹੁੰਦਾ ਗਿਆ।

*ਬਹੁਰਿ ਬਿਖਾਧ ਬਾਧਿਯੰ॥ ਕਿਨੀ ਨ ਭਾਹਿ ਸਾਧਿਯੰ॥*
*ਕਰੰਮ ਕਾਲ ਯੌ ਭਈ॥ ਸੁ ਭੂਮ ਬੰਸ ਤੇ ਗਈ॥ ੧॥*

(ਦਸਮ ਗ੍ਰੰਥ, ਪੰਨਾ ੫੩)

ਸੰਸਾਰ ਦੀ ਦਸ਼ਾ ਕੁਝ ਅਜਿਹੀ ਬਦਲ ਗਈ ਕਿ ਬ੍ਰਾਹਮਣ, ਛੱਤਰੀ, ਵੈਸ਼, ਸ਼ੂਦਰ ਆਪਣੇ ਆਪਣੇ ਧਰਮ ਛੱਡ ਰਲ-ਗਡ ਹੋਣ ਲੱਗੇ। ਪਰਜਾ ਵਰਣ ਸੰਦਰ ਹੋਣ ਲੱਗੀ। ਜੈਸਾ ਕਲਗੀਧਰ ਪਿਤਾ ਜੀ ਫੁਰਮਾਉਂਦੇ ਹਨ :

*ਬਿਪ੍ਰ ਕਰਤ ਭਏ ਸੂਦ੍ਰ ਬ੍ਰਿਤਿ ਛੱਤ੍ਰੀ ਬੈਸਨ ਕਰਮ॥*
*ਬੈਸ ਕਰਤ ਭਏ ਛੱਤ੍ਰਿ ਬ੍ਰਿਤਿ ਸੂਦ੍ਰ ਸੁ ਦਿਜ ਕੋ ਧਰਮ॥*

(ਦਸਮ ਗ੍ਰੰਥ, ਪੰਨਾ ੫੩)

ਫੇਰ ਇਉਂ ਆਪਣੇ-ਆਪਣੇ ਧਰਮ ਛੱਡ ਕੇ ਇਕ ਦੂਜੇ ਦੇ ਧਰਮ ਦੇ ਕਰਮ ਕਰਨ ਲੱਗੇ ਤੇ ਸਮੇਂ ਦੇ ਹੇਰ-ਫੇਰ ਨਾਲ ਬੇਦੀਆਂ ਦੇ ਕੋਲ ਸਾਰੇ ਵੀਹ ਪਿੰਡ ਰਹਿ ਗਏ।

*ਬੀਸ ਗਾਵ ਤਿਨ ਕੇ ਰਹਿ ਗਏ॥ ਜਿਨ ਮੋ ਕਰਤ ਕ੍ਰਿਸਾਨੀ ਭਏ॥*
*ਬਹੁਤ ਕਾਲ ਇਹ ਭਾਂਤਿ ਬਿਤਾਯੋ॥ ਜਨਮ ਸਮੈ ਨਾਨਕ ਕੋ ਆਯੋ॥ ੩॥*

(ਦਸਮ ਗ੍ਰੰਥ, ਪੰਨਾ ੫੩)

ਹੁਣ ਗੁਰੂ ਨਾਨਕ ਦੇਵ ਜੀ ਦੇ ਕੁਲ ਦੇ ਨਜ਼ਦੀਕੀ ਬਜ਼ੁਰਗਾਂ ਦਾ ਨਾਮ ਇਸ ਪ੍ਰਕਾਰ ਹੈ। ਵੱਡੇ ਰਾਜ ਨੂੰ ਕੁਦਰਤ ਨੇ ਛੋਟੇ-ਛੋਟੇ ਰਾਜ 'ਚ ਤਬਦੀਲ ਕਰ ਦਿੱਤਾ। ਉਹਨਾਂ ਰਾਜਿਆਂ ਦੇ ਨਾਮ ਇਹ ਹਨ :- ਅੰਭੋਜ ਦੀ ਸੰਤਾਨ ਵਿਚੋਂ ੧. ਨਾਥ ਜੀ ੨. ਸੰਭੂ ਜੀ, ੩. ਪ੍ਰਜਾਪਤ, ੪. ਨਾਰਾਇਣ, ੫. ਸਨਪਾਤ, ੬. ਰਾਮ ਨਰਾਇਣ ਨੰਬਰਵਾਰ ਪੀੜੀ ਦਰ ਪੀੜੀ ਪੈਦਾ ਹੁੰਦੇ ਆਏ। ਖੇਤੀ ਸੌਦਾਗਰੀ ਪੈਦਾ ਕਰਦੇ ਰਹੇ। ਰਾਮ ਨਰਾਇਣ ਤੇ ਸ਼ਿਵਰਾਮ ਇਹ ਬਜ਼ੁਰਗ ਗੋਵੇ ਪਿੰਡ ਵਿਚ ਨਿਵਾਸ ਰੱਖਦੇ ਸਨ, ਜੋ ਰਾਏ ਭੋਏ ਦੀ ਤਲਵੰਡੀ ਦੇ ਨੇੜੇ ਹੀ ਪੈਂਦਾ ਸੀ। ਰਾਏ ਭੋਏ ਦੀ ਤਲਵੰਡੀ ਦਾ ਜ਼ਿਕਰ ਅੱਗੇ ਆਵੇਗਾ ਕਿ ਇਹ ਨਾਮ ਕਿਵੇਂ ਪਿਆ। ਸ਼ਿਵ ਰਾਮ ਦੇ ਘਰ ਮਾਤਾ ਬਨਾਰਸੀ ਦੇ ਕੁੱਖੋਂ ਗੋਵੇ ਪਿੰਡ ਵਿਚ ਸੰਮਤ ੧੪੯੭ ਬਿ: ਨੂੰ ਕਲਿਆਣ ਚੰਦ ਜੀ ਤੇ ੧੫੦੧ ਨੂੰ ਲਾਲ ਚੰਦ ਜੀ ਪੈਦਾ ਹੋਏ ਜੋ ਬਾਅਦ ਵਿਚ ਕਾਲੂ ਤੇ ਲਾਲੂ ਛੋਟੇ ਨਾਮ ਨਾਲ ਪ੍ਰਸਿੱਧ ਹੋਏ ਜਿਸ ਕਰਕੇ ਸਾਡੇ ਪ੍ਰਚਾਰਕ ਪ੍ਰਚਾਰ ਵਿਚ ਤੇ ਲਿਖਾਰੀ ਲਿਖਣ ਵਿਚ ਇਹ ਭੁੱਲ ਕਰਦੇ ਆ ਰਹੇ ਹਨ ਜੋ ਗੁਰੂ ਨਾਨਕ ਦੇ ਪਿਤਾ ਦਾ ਨਿਰਾਦਰ ਵਾਲਾ ਅੱਧਾ ਨਾਂ ਲੈ ਕੇ ਆਪਣੇ ਜ਼ੁੰਮੇ ਪਾਪ ਲੈਂਦੇ ਹਨ। ਗੁਰੂ ਨਾਨਕ ਸਾਹਿਬ ਦੇ ਪਿਤਾ ਕਲਿਆਣ ਚੰਦ ਜੀ ਦਾ ਰਾਏ ਬੁਲਾਰ ਨਾਲ ਕਿਵੇਂ ਤੇ ਕਦੋਂ ਸੰਬੰਧ ਜੁੜਿਆ, ਉਸਦੇ ਉੱਤਰ ਵਿਚ ਰਾਏ ਬੁਲਾਰ ਦਾ ਖ਼ਾਨਦਾਨ ਰਾਜਪੂਤਾਂ ਤੋਂ ਬਦਲ ਕੇ ਮੁਸਲਮਾਨ ਬਣਿਆ ਇਹ ਲਿਖਣਾ ਜ਼ਰੂਰੀ ਹੈ। ਸੰਮਤ ੧੪੭੧ ਵਿਚ ਭੱਟੀਆਂ ਦੀ ਪਿੰਡੀ ਵਾਲੇ ਭੱਟੀ ਰਾਜਪੂਤ ਭੋਏ ਨੇ ਮੁਸਲਮਾਨ ਹੋ ਕੇ ਰਾਏ ਪਦਵੀ ਤੇ ੧੦ ਪਿੰਡ ਪਰਗਨੇ ਸਕਰਪੁਰ ਵਿਚ ਜਗੀਰ ਪ੍ਰਾਪਤ ਕਰ ਲਈ। ਸੰਮਤ ੧੪੮੬ ਬਿ: ਨੂੰ ਆਪਣੇ ਨਾਮ ਪਰ ਤਲਵੰਡੀ ਪਿੰਡ ਆਪਣੀ ਜਗੀਰ ਵਿਚ ਵਸਾ ਕੇ ਉਥੇ ਆਪਣੇ ਘਰ ਵਸਾ ਲਏ। ਇਸ ਦਾ ਪਹਿਲਾ ਨਾਮ ਭੋਏ ਸੀ ਤੇ ਮੁਸਲਮਾਨ ਬਣ ਕੇ ਰਾਏ ਖ਼ਿਤਾਬ ਪ੍ਰਾਪਤ ਕੀਤਾ। ਇਸ ਲਈ ਰਾਏ ਅਤੇ ਭੋਏ ਦੋ ਨਾਮ ਇਸ ਦੇ ਆਪਣੇ ਹੋ ਗਏ ਤੇ ਤਲਵੰਡੀ ਪਿੰਡ ਦਾ ਨਾਮ ਰੱਖਿਆ। ਇਸ ਲਈ ਪ੍ਰਸਿੱਧ ਹੋ ਗਿਆ ਰਾਏ ਭੋਏ ਦੀ ਤਲਵੰਡੀ। ਤੇ ਗੋਫੇ ਪਿੰਡ ਦੇ ਰਹਿਣ ਵਾਲੇ ਰਾਮ ਨਾਰਾਇਣ ਦੇ ਬੇਟੇ ਸ਼ਿਵ ਰਾਮ ਬੇਦੀ ਨੂੰ ਜੋ ਉਸ ਦੀ ਜਗੀਰ ਦਾ ਕਾਰਦਾਰ ਸੀ, ਆਪਣੇ ਪਾਸ ਤਲਵੰਡੀ ਪਿੰਡ ਵਿਚ ਵਸਾ ਲਿੱਤਾ। ਸੰਮਤ ੧੫੧੮ ਬਿ: ਨੂੰ ਰਾਏ ਭੋਏ ਦੀ ਮੌਤ ਹੋ ਗਈ। ਉਸਦੇ ਥਾਂ ਉਸਦਾ ਬੇਟਾ ਜਿਸ ਨੇ ਉਸਦਾ ਅਹੁਦਾ ਸੰਭਾਲਿਆ ਉਸਦਾ ਨਾਮ ਰਾਏ ਬੁਲਾਰ ਸੀ ਤੇ ਕਲਿਆਣ ਚੰਦ ਜੀ ਨੂੰ ਆਪਣੇ ਇਲਾਕੇ ਦੀ ਜਗੀਰ ਦਾ ਪਟਵਾਰੀ ਬਣਾ ਲਿਆ ਜੋ ਸਾਰੀ ਕਾਰਦਾਰੀ ਕਰਦਾ ਰਿਹਾ। ਉਸ ਸਮੇਂ ਹਿੰਦੁਸਤਾਨ ਵਿਚ ਲੋਧੀਆਂ ਦਾ ਰਾਜ ਸੀ। ਬਹਿਲੋਲ ਲੋਧੀ ਬਾਦਸ਼ਾਹ ਦਾ ਬੇਟਾ ਸਿਕੰਦਰ ਬਾਦਸ਼ਾਹ ਜਿਸਦੇ ਜ਼ੁਲਮ ਦੀ ਤੁਲਨਾ ਦੇਣੀ ਹੋਵੇ ਤਾਂ ਜਿਵੇਂ ਔਰੰਗਜ਼ੇਬ ਜ਼ੁਲਮੀ ਸਾਬਤ ਹੋਇਆ, ਸਿਕੰਦਰ ਵੀ ਉਸੇ ਤਰ੍ਹਾਂ ਦਾ ਜ਼ੁਲਮੀ ਬਾਦਸ਼ਾਹ ਸੀ। ਇਸ ਦੇ ਜ਼ੁਲਮ ਦੀਆਂ ਕੁਝ ਗੱਲਾਂ ਇਸ ਪ੍ਰਕਾਰ ਹਨ:-

੧. ੧੫੧੭ ਬਿ: ਨੂੰ ਹਿੰਦੂਆਂ ਨੇ ਆਪਣੇ ਰਿਵਾਜ ਅਨੁਸਾਰ ਦੁਸਹਿਰੇ ਵਾਲੇ ਦਿਨ ਜੌਨਪੁਰ ਦੇਵੀ ਦੀ ਮੂਰਤ ਅੱਗੇ ਬੱਕਰੇ ਝਟਕਾਏ। ਜੋ ਪ੍ਰਾਚੀਨ ਸਮੇਂ ਤੋਂ ਕਈ ਥਾਂ 'ਤੇ ਦੇਵੀਆਂ ਦੇ ਮੰਦਰ ਅੱਗੇ ਕਿੱਤੇ ਬੱਕਰੇ ਤੇ ਕਿਤੇ ਝੋਟੇ ਆਦਿ ਦੀ ਬਲੀ ਦਿੱਤੀ ਜਾਂਦੀ। ਭਾਵੇਂ ਭਰਮ ਮਾਤਰ ਰਿਵਾਜ ਹਿੰਦੂ ਧਰਮ ਵਿਚ ਪਏ ਹੋਏ ਸਨ। ਸਰਕਾਰ ਨੇ ਇਸੇ ਗੁਨਾਹ ਦੇ ਬਦਲੇ ਕਾਜ਼ੀ ਤੋਂ ਫਤਵਾ ਦਵਾ ਦਿੱਤਾ ਕਿ ਜਿਨ੍ਹਾਂ-ਜਿਨ੍ਹਾਂ ਹਿੰਦੂਆਂ ਨੇ ਬੱਕਰੇ ਦੇਵੀ ਨੂੰ ਚੜ੍ਹਾਏ ਹਨ ਉਹਨਾਂ ਦੇ ਮੂੰਹ ਵਿਚ ਦੇਵੀ ਦੇ ਮੰਦਰ ਦੇ ਸਾਹਮਣੇ ਗਊ ਦਾ ਮਾਸ ਪਾ ਦਿੱਤਾ ਜਾਵੇ। ਇਹਦੇ ਪਰੂਫ ਵਜੋਂ ਦੇਖੋ ਤਵਾਰੀਖ਼ ਸਿਕੰਦਰੀ ਸਫਾ ੧੮੨।

੨. ਮਿਰਜ਼ਾਪੁਰ ਬਿੰਦਵਾਸਨੀ ਦੇਵੀ ਅੱਗੇ ਜਿਵੇਂ ਹੁਣ ਹਿੰਦੂ ਬੱਕਰੇ ਝਟਕਾਉਂਦੇ ਹਨ, ਉਸ ਸਮੇਂ ਹਲਾਲ ਕਰਾਏ ਜਾਂਦੇ ਸਨ। ਝਟਕਾਉਣ ਦਾ ਹੁਕਮ ਨਹੀਂ ਸੀ, ਕਿਉਂਕਿ ਹਲਾਲ ਕਰਨਾ ਮੁਸਲਮਾਨਾਂ ਦਾ ਰਿਵਾਜ ਹੈ। ਇਕ ਦਿਨ ਇਕ ਰਾਜਪੂਤ ਨੇ ਝਟਕਾ ਕੀਤਾ ਤੇ ਉਸ ਨੂੰ ਗੁਨਾਹ ਸਮਝ ਕੇ ਐਸਾ ਜ਼ੁਲਮ ਕੀਤਾ ਕਿ ਉਸੇ ਦਾ ਪੁੱਤਰ ਉਸੇ ਥਾਂ ਦੇਵੀ ਦੇ ਸਾਹਮਣੇ ਹਲਾਲ ਕਰਵਾਇਆ।

੩. ਕਾਸ਼ੀ ਵਿਚ ਰਾਮ ਪ੍ਰਸ਼ਾਦ ਨਾਮ ਦਾ ਇਕ ਮਸ਼ਹੂਰ ਪੰਡਿਤ ਆਪਣੇ ਘਰ ਅੰਦਰ ਮੂਰਤੀ ਪੂਜਾ ਕਰਦਾ ਸੀ। ਸੰਖ ਦੀ ਆਵਾਜ਼ ਕਾਜ਼ੀ ਨੇ ਸੁਣ ਕੇ ਪਕੜਵਾ ਦਿੱਤਾ। ਉਸ ਦੇ ਮੂੰਹ ਵਿਚ ਪਹਿਲਾਂ ਗਾਂ ਦਾ ਹੱਡ ਪਾਇਆ। ਜਦੋਂ ਫਿਰ ਵੀ ਉਸਨੇ ਦੀਨ ਨਾ ਮੰਨਿਆ ਤਾਂ ਕਤਲ ਕਰਵਾ ਦਿੱਤਾ ਗਿਆ। ਜਿਨ੍ਹਾਂ ਨੇ ਉਸ ਨੂੰ ਛੁਡਾਉਣ ਦਾ ਉੱਦਮ

ਕੀਤਾ, ਉਹਨਾਂ ਨੂੰ ਬੜੀ ਬੇਰਹਿਮੀ ਨਾਲ ਦੀਨੋਂ ਬਦੀਨ ਕਰਕੇ ਕਤਲ ਕਰਵਾ ਦਿੱਤਾ। ਇਸ ਜ਼ੁਲਮੀ ਬਾਦਸ਼ਾਹ ਨੇ ਹੁਕਮ ਦੇ ਰੱਖਿਆ ਸੀ ਕਿ ਕੋਈ ਵੀ ਬਹੂ ਬੇਟੀ ਹਿੰਦੂ ਦੀ ਪਹਿਲੇ ਮੁਸਲਮਾਨ ਦੀ ਭੇਟਾ ਹੋਏ ਬਿਨਾਂ ਹਿੰਦੂ ਦੇ ਘਰ ਨਾ ਵਸੇ। ਚੰਗੇ ਬਸਤ੍ਰ ਜ਼ੇਵਰ ਕਿਸੇ ਹਿੰਦੂ ਔਰਤ ਮਰਦ ਨੂੰ ਨਾ ਪਹਿਨਣ ਨੂੰ ਮਿਲੇ। ਏਸੇ ਤਰ੍ਹਾਂ ਛੇ ਮਹੀਨੇ ਦੇ ਖਾਣ ਤੋਂ ਅਧਕ ਅੰਨਯ ਕਿਸੇ ਹਿੰਦੂ ਦੇ ਘਰ ਨਾ ਰਹੇ। ਸੋ ਇਸ ਪ੍ਰਕਾਰ ਜ਼ੁਲਮੀਂ ਰਾਜਿਆਂ ਦੀ ਇਕ ਲੰਮੀ ਕਹਾਣੀ ਹੈ। ਉਸਦੇ ਵਿਚੋਂ ਕੇਵਲ ਵੰਨਗੀ ਮਾਤ੍ਰ ਹੀ ਲਿਖੀ ਹੈ। ਜੈਸਾ ਗੁਰਬਾਣੀ ਦੇ ਵਿਚ ਵੀ ਜ਼ੁਲਮੀ ਰਾਜ ਦੇ ਨਮੂਨੇ ਦਾ ਇਕ ਪ੍ਰਮਾਣ ਆਇਆ ਹੈ-

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*
*ਵਿਚਿ ਹਉਮੈ ਕਰਿ ਦੁਖੁ ਹੋਈ॥*
*ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ੧॥*

(ਸਲੋਕ ਮ: ੧, ਅੰਗ ੧੪੫)

ਭਾਈ ਗੁਰਦਾਸ ਜੀ ਲਿਖਦੇ ਹਨ :

*ਕਲਿ ਆਈ ਕੁਤੇ ਮੁਹੀ ਖਾਜ ਹੋਇਆ ਮੁਰਦਾਰ ਗੁਸਾਈ॥*
*ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ॥*

ਸੋ ਇਉਂ ਪਾਪ ਨਵਿਰਤੀ ਅਤੇ ਬੇਦੀ ਸਾਹਿਬ ਦੇ ਦਿੱਤੇ ਹੋਏ ਵਰਦਾਨ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਬੇਦੀ ਕੁਲ ਵਿਚ ਅਵਤਾਰ ਧਾਰਿਆ। ਇਸ ਦਾ ਬਾਕੀ ਵੇਰਵਾ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪ੍ਰਕਰਣ 'ਚ ਦੇਖੋ। ਇਥੇ ਸਿਰਫ ਟੂਕ ਮਾਤਰ ਹੈ। ਗੁਰੂ ਨਾਨਕ, ਗੁਰੂ ਅੰਗਦ ਸਾਹਿਬ ਤੇ ਗੁਰੂ ਅਮਰਦਾਸ ਜੀ ਜਿੰਨ੍ਹਾਂ ਦਾ ਵੇਰਵਾ ਗੁਰੂ ਗੋਬਿੰਦ ਸਿੰਘ ਜੀ ਇਸ ਪ੍ਰਕਾਰ ਦਿੰਦੇ ਹਨ-

*ਤਿਨ ਬੇਦੀਯਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ॥*
*ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ॥*

(ਦਸਮ ਗ੍ਰੰਥ, ਪੰਨਾ ੫੩)

ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦਾ ਪ੍ਰਗਟ ਹੋਣਾ ਅਤੇ ਗੁਰਤਾ ਗੱਦੀ 'ਤੇ ਬਿਰਾਜਣਾ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

*ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ॥*
*ਅਮਰਦਾਸ ਪੁਨਿ ਨਾਮੁ ਕਹਾਯੋ॥ ਜਨ ਦੀਪਕ ਤੇ ਦੀਪ ਜਗਾਯੋ॥ ੭॥*

(ਦਸਮ ਗ੍ਰੰਥ, ਪੰਨਾ ੫੪)

ਜਦੋਂ ਇਹ ਵਰਦਾਨ ਦਾ ਸਮਾਂ ਆਇਆ ਤਾਂ ਗੁਰੂ ਨੇ ਸੋਢੀਆਂ ਦੇ ਖ਼ਾਨਦਾਨ 'ਚ ਪੈਦਾ ਹੋ ਕੇ ਗੁਰੂ ਪਦਵੀ ਸੰਭਾਲੀ।

*ਜਬ ਬਰ ਦਾਨਿ ਸਮੈ ਵਹੁ ਆਵਾ॥ ਰਾਮਦਾਸ ਤਬ ਗੁਰੂ ਕਹਾਵਾ॥*
*ਤਿਹ ਬਰ ਦਾਨਿ ਪੁਰਾਤਨ ਦੀਆ॥ ਅਮਰਦਾਸਿ ਸੁਰ ਪੁਰਿ ਮਗੁ ਲੀਆ॥*

(ਦਸਮ ਗ੍ਰੰਥ, ਪੰਨਾ ੫੪)

ਸੋ ਮੁਲਕ ਰਾਇ ਸੋਢੀ ਦੀ ਸੰਤਾਨ ਵਿਚੋਂ ੧ ਸੰਬੀਰ ੨. ਮੋਤਾ ੩. ਅਨੰਤਾ ੪. ਚਿਤ ਭੋਜ, ੫. ਕਿਸ਼ਨ ਕਵਰ ੬. ਹਰੀ ਰਾਮ, ੭. ਠਾਕੁਰ ਦਾਸ ੮. ਹਰਿ ਦਾਸ ਇਤਿਆਦਿਕ ਬਹੁਤ ਉੱਘੇ ਵਿਅਕਤੀ ਹੋਏ ਹਨ।

ਸੋ ਗੁਰੂ ਨਾਨਕ ਦੇਵ ਜੀ ਤੋਂ ਜਦੋਂ ਗੁਰਤਾ ਗੱਦੀ ਤੀਜੀ ਪੀੜੀ ਗੁਰੂ ਅਮਰਦਾਸ ਜੀ ਕੋਲ ਆ ਗਈ ਤਾਂ ਬੇਦੀ ਅੰਮ੍ਰਿਤ ਰਾਏ ਦੇ ਦਿੱਤੇ ਹੋਏ ਵਰਦਾਨ ਅਨੁਸਾਰ ਚੌਥੇ ਥਾਂ 'ਤੇ ਇਹ ਗੁਰਤਾ ਗੱਦੀ ਜਿਸ ਗੁਰੂ ਨੂੰ ਸੌਂਪਣੀ ਸੀ ਸੋ ਉਸ ਗੁਰੂ ਦਾ ਅਵਤਾਰ ਉਪਰ ਦੱਸੇ ਬਜ਼ੁਰਗਾਂ ਦੀ ਪੀੜ੍ਹੀ ਵਿਚੋਂ ਬਾਬਾ ਹਰਿ ਦਾਸ ਮੱਲ ਸੋਢੀ ਖੱਤਰੀ ਦੇ ਘਰ ਮਾਤਾ ਦਇਆ ਕੌਰ ਦੀ ਕੁੱਖੋਂ ਸੰਮਤ ੧੫੯੧ ਬਿਕ੍ਰਮੀ ਕੱਤਕ ਦੀ ਵਦੀ ਦੂਜ ਦਿਨ ਵੀਰਵਾਰ ਨਛੱਤਰ ਚਿਤਰਾ ੨ ਨਵੰਬਰ ੧੫੩੪ ਹਿਮਾਯੂੰ ਬਾਦਸ਼ਾਹ ਦੇ ਸਮੇਂ ਚੂਨਾ ਮੰਡੀ ਲਾਹੌਰ ਵਿਖੇ ਹੋਇਆ, ਜਿਸ ਦਾ ਵੇਰਵਾ ਪੰਥ ਪ੍ਰਕਾਸ਼ ਵਿਚ ਇਸ ਪ੍ਰਕਾਰ ਹੈ :

*ਲੌ ਪੁਰ ਮੈਂ ਰਹਿ ਸੋਢੀ ਖੱਤ੍ਰੀ॥ ਬਿਦਤ ਠਾਕਰ ਹਰਿ ਦਾਸ ਸੁਅੱਤ੍ਰੀ।*
*ਦਯਾ ਕੌਰ ਪਤਨੀ ਤਿਸ ਕੇਰੀ॥ ਪਤਿ ਬ੍ਰਤਾ ਗੁਨ ਗਨੈ ਉਜੇਰੀ।*
*ਰਾਮ ਦਾਸ ਸੁਤ ਤਿਨ ਕੇ ਜਯੋ॥ ਸੂਰਜ ਸੋਢ ਬੰਸ ਕਾ ਭਯੋ।*
*ਕਾਤਕਵਾਦੀ ਦੂਜ ਸੁਭ ਜਾਨਵ॥ ਸੰਮਤ ਪੰਦਰਾਂ ਸੌ ਏਕਾਂਨਵ।*
*ਧਰਮ ਧੁੰਰਧਰ ਸੁੰਦਰ ਸਾਚੋ॥ ਅਤਿ ਉਦਾਰ ਰਹਿ ਸਦਾ ਗੁਨ ਰਾਚੋਂ।*

(ਪੰਥ ਪ੍ਰਕਾਸ਼)

ਆਪ ਜੀ ਦੇ ਲੱਛਣ ਅਵਤਾਰੀ ਪੁਰਖਾਂ ਵਾਲੇ ਸਨ ਜਿਸ ਨੂੰ ਵੇਖ ਕੇ ਸਿਆਣੇ ਪੁਰਸ਼ ਅੰਦਾਜ਼ਾ ਲਾਉਂਦੇ ਸਨ ਕਿ ਇਹ ਕੋਈ ਸਧਾਰਨ ਬਾਲਕ ਨਹੀਂ ਬਲਕਿ ਅਵਤਾਰੀ ਪੁਰਖ ਜਾਪਦੇ ਹਨ। ਸਾਰੇ ਨਗਰ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਕੁਝ ਛਿਨਾਂ ਵਾਸਤੇ ਵਹਿੰਦੀਆਂ ਨਦੀਆਂ ਦਾ ਪਾਣੀ ਦੁੱਧ ਰੂਪ ਵਿਚ ਤਬਦੀਲ ਹੋ ਗਿਆ, ਜਿਸ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਸਬ ਪੁਰਿ ਹਰਖ ਅਚਾਨਕ ਲਹਜੋ। ਨਦੀਅਨ ਨੀਰ ਛੀਰ ਹ੍ਵੈ ਬਹਯੋ।*

(ਸੂਰਜ ਗ੍ਰੰਥ ਰਾਸ ੧, ਅੰਸੂ ੪੧)

ਗੁਰੂ ਸਾਹਿਬ ਜੀ ਦੇ ਅਵਤਾਰ ਸਬੰਧੀ ਭੱਟ ਵੀ ਆਪਣੇ ਸਵੱਈਆਂ ਵਿਚ ਲਿਖਦੇ ਹਨ :

*ਕਵਿ ਕਲ੍ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥ ੧॥*

(ਅੰਗ ੧੩੯੬)

ਸ੍ਰੀ ਕੱਲ੍ਹ ਕਵੀ ਜੀ ਕਹਿੰਦੇ ਹਨ ਠਕੁਰ=ਚੌਧਰੀ ਅਥਵਾ ਸੁਆਮੀ ਹਰਿ ਦਾਸ ਜੀ ਦੇ ਤਨੇ=ਪੁੱਤਰ ਭਾਈ ਜੇਠਾ ਜੀ ਆਪਣੇ ਜਿਨ੍ਹਾਂ ਦੇ ਹਿਰਦੇ ਰੂਪੀ ਤਲਾਬ ਪ੍ਰੇਮ ਤੋਂ ਖਾਲੀ ਸਨ ਤਾਂ ਹਿਰਦੇ ਪ੍ਰੇਮ ਆਦਿਕ ਗੁਣਾਂ ਕਰਕੇ ਭਰ ਦਿੱਤੇ ਹਨ।

ਮਾਤਾ-ਪਿਤਾ ਦੀ ਤਪੱਸਿਆ ਦਾ ਫਲ ਦੇਣ ਵਾਸਤੇ ਗੁਰੂ ਨਾਨਕ ਦਾ ਚੌਥਾ ਜਾਮਾ ਇਹਨਾਂ ਤਪੱਸਵੀਆਂ ਦੇ ਘਰ ਪੁੱਤਰ ਰੂਪ ਵਿਚ ਪ੍ਰਗਟ ਹੋਇਆ। ਇਨ੍ਹਾਂ ਦਾ ਜਦੋਂ ਨਾਮ ਕਰਨ ਕੀਤਾ ਤਾਂ ਨਾਮ ਜੇਠਾ ਰੱਖਿਆ ਜੋ ਬਾਲਪਨ ਦੇ ਚੋਜ ਕਰਕੇ ਮਾਤਾ-ਪਿਤਾ ਨੂੰ ਬੜਾ ਸੁੱਖ ਦਿੰਦੇ ਸਨ। ਆਪ ਜੀ ਦੇ ਚਿਹਰੇ ਵਿਚ ਚੜ੍ਹਦੇ ਸੂਰਜ ਵਰਗਾ ਪ੍ਰਤਾਪ ਸੀ ਅਤੇ ਪੂਰਨਮਾਸ਼ੀ ਦੇ ਚੰਦਰਮਾ ਵਰਗੀ ਠੰਢ ਦਰਸ਼ਨ ਕਰਨ ਵਾਲੇ ਨੂੰ ਪ੍ਰਤੀਤ ਹੁੰਦੀ ਸੀ। ਪੁੱਤਰ ਭਾਵੇਂ ਕਿਸੇ ਗ਼ਰੀਬ ਦੇ ਘਰ ਪੈਦਾ ਹੋਵੇ ਜਾਂ ਅਮੀਰ ਦੇ ਆਪਣੀ-ਆਪਣੀ ਵਿੱਤ ਅਨੁਸਾਰ ਖ਼ੁਸ਼ੀ ਦਾ ਪ੍ਰਗਟਾਵਾ ਕਰਦੇ ਹਨ। ਇਹ ਪ੍ਰਗਟਾਵਾ ਬਾਬਾ ਹਰਿ ਦਾਸ ਮੱਲ ਜੀ ਨੇ ਆਪਣੇ ਵਿਤ ਅਨੁਸਾਰ ਕੀਤਾ। ਵਧਾਈਆਂ ਦੇਣ ਵਾਲਿਆਂ ਨੂੰ ਖ਼ੁਸ਼ੀਆਂ ਵੰਡੀਆਂ। ਸ਼ਰੀਕੇ ਕਬੀਲੇ ਵਿਚ ਅਤੇ ਨਗਰ ਨਿਵਾਸੀਆਂ ਨੂੰ ਵਧਾਈ ਰੂਪ ਵਿਚ ਪਦਾਰਥ ਵੰਡੇ। ਗ਼ਰੀਬਾਂ ਨੂੰ ਪੁੱਤਰ ਪ੍ਰਾਪਤੀ ਦੀ ਖ਼ੁਸ਼ੀ ਵਿਚ ਧੰਨ ਬਸਤਰ ਯਥਾਯੋਗ ਦਾਨ ਕੀਤੇ। ਜੋ ਵੀ ਬਾਬਾ ਹਰਿ ਦਾਸ ਮੱਲ ਜੀ ਦੇ ਪੁੱਤਰ ਦੇ ਦਰਸ਼ਨ ਕਰਦਾ, ਨਿਹਾਲ ਹੋ ਜਾਂਦਾ ਕਿਉਂਕਿ ਭਾਈ ਜੇਠਾ ਜੀ

ਦਾ ਚਿਹਰਾ ਜਨਮ ਤੋਂ ਹੀ ਪ੍ਰਭਾਵਸ਼ਾਲੀ ਸੀ।

*ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥*

*ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥*

(ਮ: ੩, ਅੰਗ ੩੨)

ਮਾਤਾ ਦਇਆ ਕੌਰ ਜੀ ਵੀ ਧੰਨ ਹੋ ਗਏ। ਪਿਤਾ ਹਰਿ ਦਾਸ ਮੱਲ ਜੀ ਵੀ ਧੰਨ ਹੋ ਗਏ। ਆਪ ਜੀ ਦੇ ਮੋਟੇ ਨੈਣ ਨਕਸ਼, ਚੌੜਾ ਮੱਥਾ ਪੈਰਾਂ ਦੇ ਲੱਛਣ ਅਵਤਾਰ ਹੋਣ ਦਾ ਪ੍ਰਗਟਾਵਾ ਕਰਦੇ ਸਨ। ਦਿਨ ਪ੍ਰਤੀ ਦਿਨ ਆਪ ਜੀ ਦਾ ਸਰੀਰ ਮਹੀਨਿਆਂ ਤੋਂ ਸਾਲਾਂ ਤੱਕ ਪਹੁੰਚਿਆ। ਪਿਤਾ ਦੇ ਵਿਹੜੇ ਵਿਚ ਬਚਪਨ ਦੀਆਂ ਖੇਡਾਂ ਸੰਸਾਰੀ ਬੱਚਿਆਂ ਨਾਲੋਂ ਵੱਖਰੀਆਂ ਸਨ। ਜਦੋਂ ਉਮਰ ੫ ਸਾਲ ਤੋਂ ਉਪਰ ਹੋਈ ਤਾਂ ਜੇ ਕੋਈ ਸਾਧ ਸੰਤ ਮਿਲੇ ਉਸਨੂੰ ਬੜੇ ਸਤਿਕਾਰ ਨਾਲ ਮਿਲਣਾ। ਉਹਦੇ ਕੋਲੋਂ ਰੱਬ ਦੇ ਨਾਂ ਦੀ ਗੱਲ ਬੜੇ ਗੌਰ ਨਾਲ ਸੁਣਨਾ। ਇਹ ਇਨ੍ਹਾਂ ਦਾ ਸੁਭਾਅ ਸੀ। ਇਹਨਾਂ ਦੀ ਬੁੱਧ ਬੜੀ ਤੀਖਣ, ਕਾਲ ਤੋਂ ਰਹਿਤ ਕਰਨ ਵਾਲੀ ਸ਼ਕਤੀ ਇਨ੍ਹਾਂ ਦੇ ਪਾਸ ਸੀ, ਜਿਸਦੇ ਬਾਰੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ –

*ਸਨੇ ਸਨੇ ਭੇ ਬਡੇ ਕ੍ਰਿਪਾਲਾ। ਬੁਧਿ ਬਿਲੰਦ ਨਿਕੰਦਨ ਕਾਲਾ।*

(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੧, ਅੰਸੂ ੪੧)

ਜੇਠਾ ਜੀ ਬੜੇ ਵੈਰਾਗ ਵਿਚ ਸੰਸਾਰੀ ਬੱਚਿਆਂ ਨਾਲੋਂ ਅਲੱਗ ਕਿਸਮ ਦੇ ਨਜ਼ਰ ਆਉਂਦੇ ਸਨ। ਬਚਪਨ ਵਿਚ ਹੀ ਆਪ ਜੀ ਨੂੰ ਇਕ ਅਸਹਿ ਸਦਮਾ ਹੋਇਆ ਕਿ ਅਚਾਨਕ ਆਪ ਜੀ ਦੀ ਮਾਤਾ ਬੈਕੁੰਠ ਧਾਮ ਪਧਾਰ ਗਈ। ਬਚਪਨ ਦੀ ਭੋਲੀ-ਭਾਲੀ ਸੂਰਤ ਨਾਲ ਜੇਠਾ ਜੀ ਵੇਖਦੇ ਸਨ ਕਿ ਪਿਆਰ ਕਰਨ ਵਾਲੀ ਮਾਂ ਕਿਵੇਂ ਜ਼ਮੀਨ 'ਤੇ ਲੇਟੀ ਹੋਈ ਹੈ, ਨਾ ਬੋਲਦੀ ਹੈ ਨਾ ਹੀ ਚਲਦੀ ਹੈ। ਪਰਵਾਰ ਦੇ ਜੀਅ ਕੋਲ ਬੈਠੇ ਰੋ ਰਹੇ ਹਨ। ਸ਼ਰੀਕੇ ਦੇ ਲੋਕਾਂ ਅਨੁਸਾਰ ਅਜਿਹੇ ਛੋਟੇ ਬੱਚਿਆਂ ਨੂੰ ਮ੍ਰਿਤਕ ਸਰੀਰਾਂ ਤੋਂ ਪਰੇ ਕਰ ਦਿੰਦੇ ਹਨ ਪਰ ਇਹ ਪਰੇ ਨਹੀਂ ਹੋਏ। ਸਭ ਕੁਝ ਸਾਹਮਣੇ ਅੱਖਾਂ ਨਾਲ ਵੇਖਦੇ ਰਹੇ। ਕਿਵੇਂ ਪਰਿਵਾਰ ਦੇ ਨਾਲ ਸੰਬੰਧਤ ਇਸਤਰੀਆਂ ਨੇ ਮਾਤਾ ਨੂੰ ਇਸ਼ਨਾਨ ਕਰਵਾਇਆ ਤੇ ਕਫਨ ਪਹਿਨਾਇਆ। ਦਾਹ ਸੰਸਕਾਰ ਲਈ ਲੋਕੀਂ ਲੱਕੜਾਂ ਲੈ ਜਾਂਦੇ ਵੇਖੇ। ਫਿਰ ਉਹ ਸਮਾਂ ਆਇਆ ਜਦੋਂ ਮਾਤਾ ਜੀ ਦੀ ਅਰਥੀ ਚੁੱਕਣ ਵਾਲੇ ਚਾਰ ਕਾਨ੍ਹੀਆਂ ਨੇ ਮੋਢੇ 'ਤੇ ਉਠਾ ਲਈ। ਬਚਪਨ ਵਿਚ ਮਾਂ ਦੀ ਅਰਥੀ ਪੁੱਤਰ ਨੂੰ ਦੇਖਣੀ ਪਵੇ ਤਾਂ ਇਹ ਦੁੱਖ ਅੱਖਰਾਂ 'ਚ ਬਿਆਨ ਕਰਨ ਵਾਲਾ ਨਹੀਂ ਹੈ। ਪਤਾ ਨਹੀਂ ਇਹ ਦੁੱਖ ਜੇਠਾ ਜੀ ਨੇ ਕਿਵੇਂ ਜਰਿਆ ਹੋਵੇਗਾ। ਮਾਤਾ ਤੋਂ ਬਿਨਾਂ ਘਰ ਸੁੰਨਾ, ਵਿਹੜਾ ਸੁੰਨਾ, ਰਸੋਈ ਦੇ ਵਿਚ ਖਾਣ-ਪੀਣ ਦਾ ਉਹ ਰਸ ਨਾ ਰਿਹਾ ਜੋ ਮਾਤਾ ਦੇ ਹੱਥੋਂ ਸੀ। ਕਿਉਂਕਿ ਔਲਾਦ ਨੂੰ ਜੋ ਮਾਂ ਖਵਾ ਸਕਦੀ ਹੈ ਹੋਰ ਕੋਈ ਵੀ ਨਹੀਂ ਖਵਾ ਸਕਦਾ। ਇਸ ਲਈ ਬਚਪਨ ਦੇ ਦਿਨ ਮਾਤਾ ਤੋਂ ਬਿਨਾਂ ਜੋ ਜੇਠਾ ਜੀ ਨੇ ਗੁਜ਼ਾਰੇ, ਇਸ ਨੂੰ ਉਹੀ ਸਮਝ ਸਕਦੇ ਸਨ ਜਿਨ੍ਹਾਂ ਦੀ ਮਾਂ ਬਚਪਨ ਵਿਚ ਗੁਜ਼ਰ ਗਈ ਹੋਵੇ, ਪਰ ਹੁਣ ਮੌਤ ਅੱਗੇ ਚਾਰਾ ਵੀ ਕੋਈ ਨਹੀਂ। ਹਰ ਇਕ ਨੂੰ ਜਿਸਦੇ ਉੱਤੇ ਐਸੀ ਬਿਪਤਾ ਆਣ ਬਣੇ, ਦਿਨ ਕੱਟਣੇ ਹੀ ਪੈਂਦੇ ਹਨ। ਅਜੇ ਤਕ ਮਾਤਾ ਦੇ ਵਿਛੋੜੇ ਵਾਲੇ ਜ਼ਖ਼ਮ ਅੱਲੇ ਸਨ। ਭਾਵੇਂ ਨਾਨਕੇ ਘਰ ਵਾਲੇ ਤਾਂ ਚਾਹੁੰਦੇ ਸਨ ਕਿ ਬੱਚੇ ਨੂੰ ਨਾਨਕੇ ਘਰ ਰੱਖ ਕੇ ਪਾਲਿਆ ਜਾਵੇ, ਪਰ ਪਿਤਾ ਹਰਿ ਦਾਸ ਮੱਲ ਜਿਸ ਨੂੰ ਪਤਨੀ ਦਾ ਦੁੱਖ ਦਾ ਵਿਛੋੜਾ ਤਾਂ ਸਹਿਣਾ ਪਿਆ ਹੀ ਹੈ ਪਰ ਪੁੱਤਰ ਨੂੰ ਅੱਖੋਂ ਉਹਲੇ ਕਰਨਾ ਠੀਕ ਨਹੀਂ ਸਮਝਿਆ। ਕਿਉਂਕਿ ਪਤਨੀ ਦੇ ਵਿਛੋੜੇ ਵਾਲੇ ਸਮੇਂ ਔਲਾਦ ਦੇ ਨਾਲ ਪਰਚ ਕੇ ਦਿਨ ਕੱਟਣੇ ਸੌਖੇ ਪ੍ਰਤੀਤ ਹੋਏ ਇਸ ਲਈ ਜੇਠਾ ਜੀ ਨੂੰ ਨਾਨਕੇ ਨਹੀਂ ਭੇਜਿਆ। ਭਾਵੇਂ ਹਰਿ ਦਾਸ ਮੱਲ ਜੀ ਜੇਠਾ ਜੀ ਨੂੰ ਮਾਂ ਵਾਲਾ ਪਿਆਰ ਦੇਣ ਦੀ ਕੋਸ਼ਿਸ਼ ਤਾਂ ਬਹੁਤ ਕਰਦੇ ਸਨ, ਲੇਕਿਨ ਮਾਂ, ਮਾਂ ਹੀ ਹੁੰਦੀ ਹੈ।

ਜੇਠਾ ਜੀ ਦੇ ਮਨ ਵਿਚੋਂ ਮਾਂ ਦੇ ਵਿਛੜਨ ਦਾ ਸਮਾਂ ਅਜੇ ਭੁੱਲਿਆ ਵੀ ਨਹੀਂ ਸੀ ਕਿ ਅਚਾਨਕ ਇਕ ਦਿਨ ਐਸਾ ਭਾਣਾ ਵਰਤਿਆ ਕਿ ਪਿਤਾ ਜੀ ਦੀ ਮੌਤ ਹੋ ਗਈ। ਜਦੋਂ ਜੇਠਾ ਜੀ ਨੂੰ ਅਚਾਨਕ ਕੰਨਾਂ ਵਿਚ ਇਹ ਅਵਾਜ਼ ਪਈ ਕਿ ਪਿਤਾ ਜੀ ਵੀ ਮਾਤਾ ਵਾਂਗੂੰ ਸਦਾ ਲਈ ਵਿਛੜ ਗਏ ਹਨ ਤਾਂ ਮਨ ਵਿਚ ਬਹੁਤ ਉਪਰਾਮ ਹੋਏ। ਪਿਤਾ ਦੇ ਹੁੰਦਿਆਂ ਮਾਤਾ ਦੇ ਵਿਛੋੜੇ ਦੇ ਦਿਨ ਕੁਝ ਸੌਖੇ ਕੱਟੇ ਜਾਂਦੇ ਨਜ਼ਰ ਆਏ ਪਰ ਹੁਣ ਪਿਤਾ ਦੇ ਵਿਛੜ ਜਾਣ ਨਾਲ ਪਿਛਲੇ ਜ਼ਖ਼ਮ ਵੀ ਤਾਜ਼ਾ

ਹੋ ਗਏ। ਫਿਰ ਉਹ ਹੀ ਦ੍ਰਿਸ਼ ਅੱਖਾਂ ਨੂੰ ਦੇਖਣ ਲਈ ਮਿਲਿਆ ਜੋ ਕੁਝ ਵਰ੍ਹੇ ਪਹਿਲਾਂ ਮਾਤਾ ਦੇ ਅੰਤ ਸਮੇਂ ਦਾ ਸੀ। ਅੱਜ ਸੱਤ ਵਰ੍ਹੇ ਦੀ ਉਮਰ ਵਿਚ ਉਹ ਹੀ ਸਮਾਂ ਪਿਤਾ ਦਾ ਗੁਜ਼ਰਿਆ। ਜੇਠਾ ਜੀ ਦੇਖਦੇ ਰਹੇ, ਕਿਵੇਂ ਪਿਤਾ ਜੀ ਦਾ ਅੰਤਮ ਇਸ਼ਨਾਨ ਕਰਵਾ ਕੇ ਅਰਥੀ 'ਤੇ ਪਾ ਚਿੱਟੇ ਕਫ਼ਨ ਵਿਚ ਲਪੇਟ ਪੈਰਾਂ ਤੋਂ ਸਿਰ ਤੱਕ ਪਿਤਾ ਜੀ ਦਾ ਸਰੀਰ ਕੱਜਿਆ ਹੋਇਆ ਪਰਵਾਰ ਦੇ ਜੀਆਂ ਅੰਤਮ ਦਰਸ਼ਨ ਕਰਨ ਵਾਸਤੇ ਵਾਰੀ-ਵਾਰੀ ਮੂੰਹ ਨੰਗਾ ਕਰਕੇ ਵੇਖ ਰਹੇ ਸਨ। ਕਿਸੇ ਹਮਦਰਦ ਨੇ ਪਿਆਰ ਦੇ ਕਲਾਵੇ 'ਚ ਲੈ ਕੇ ਇਹਨਾਂ ਨੂੰ ਵੀ ਪਿਤਾ ਜੀ ਦਾ ਅੰਤਿਮ ਦਰਸ਼ਨ ਕਰਵਾਇਆ। ਅਰਥੀ ਚੁੱਕਣ ਜੋਗੇ ਤਾਂ ਭਾਵੇਂ ਨਹੀਂ ਸਨ, ਇਹਨਾਂ ਦਾ ਹੱਥ ਲਵਾ ਕੇ ਕਾਨ੍ਹੀਆਂ ਨੇ ਅਰਥੀ ਉਠਾ ਲਈ ਅਤੇ ਸੰਸਕਾਰ ਅਸਥਾਨ 'ਤੇ ਲੈ ਗਏ। ਜੇਠਾ ਜੀ ਵੀ ਨਾਲ ਗਏ। ਚਿਤਾ ਨੂੰ ਅੱਗਨੀ ਲਾਉਣ ਦੀ ਅੰਤਮ ਰਸਮ ਇਹਨਾਂ ਦੇ ਹੱਥੋਂ ਕਰਵਾਈ ਗਈ। ਅੰਤਿਮ ਸੰਸਕਾਰ ਦੀਆਂ ਰਹੁ ਰੀਤਾਂ ਹੋ ਜਾਣ ਤੋਂ ਬਾਅਦ ਇਹਨਾਂ ਦੀ ਨਾਨੀ ਆਪਣੇ ਘਰ ਬਾਸਰਕੇ ਪਿੰਡ ਲੈ ਗਈ। ਨਾਨੇ ਨਾਨੀ ਦਾ ਪਿਆਰ ਮਾਤਾ ਪਿਤਾ ਦੇ ਰੂਪ ਵਿਚ ਮਿਲਣ ਲੱਗਾ। ਨਾਨੀ ਨੇ ਬੜਾ ਸਬਰ ਦਾ ਘੁੱਟ ਭਰ ਕੇ ਆਪਣੀ ਧੀ ਦੀ ਅਮਾਨਤ ਨੂੰ ਸੰਭਾਲ ਕੇ ਪਾਲਿਆ। ਧੀ, ਜਵਾਈ ਦੇ ਸਦਮੇ ਨੇ ਭਾਵੇਂ ਬੁੱਢੀ ਮਾਂ ਬਹੁਤ ਨਿਤਾਣੀ ਕਰ ਦਿੱਤੀ ਸੀ, ਪਰ ਫਿਰ ਵੀ ਆਪਣੇ ਦੋਤਰੇ ਦੀ ਜ਼ਿੰਮੇਵਾਰੀ ਨਿਭਾਉਣ 'ਚ ਕਾਮਯਾਬ ਹੋਈ। ਆਪਣੇ ਦੋਤੇ ਨੂੰ ਧਰਮ ਕਿਰਤ ਸਿਖਾਉਣ ਲਈ ਉਸ ਨੂੰ ਘੁੰਘਣੀਆਂ ਵੇਚਣ ਦੀ ਪ੍ਰੇਰਨਾ ਦਿੱਤੀ। ਤਵਾਰੀਖ਼ ਦੇ ਹਵਾਲੇ-ਅਨੁਸਾਰ ਆਪ ਜੀ ਨਾਨਕੇ ਘਰ ਪਲੇ। ਘੁੰਘਣੀਆਂ ਵੀ ਉਥੇ ਵੇਚੀਆਂ। ਭਾਈ ਸੰਤੋਖ ਸਿੰਘ ਜੀ ਦੇ ਹਵਾਲੇ ਅਨੁਸਾਰ ਇਹ ਕੁਝ ਲਾਹੌਰ ਹੋਇਆ। ਕੁਝ ਵੀ ਹੋਵੇ ਆਪਾਂ ਇਸੇ ਚੋਂ ਗੁਰੂ ਸ਼ਰਨ ਜਾਣ ਤੋਂ ਪਹਿਲਾਂ ਦਾ ਦ੍ਰਿਸ਼ ਲੈਣਾ ਹੈ :

*ਭਰਿ ਚੰਗੇਰ ਸੁਤ ਕੇ ਕਰ ਦੀਨੀ। ਬੇਚਹੁ ਪੱਤ੍ਰ ਲਾਭ ਦਾ ਚੀਨੀ।*

(ਗੁਰ ਪ੍ਰਤਾਪ ਸੂਰਜ ਗ੍ਰੰਥ)

*ਲੈ ਕਰਿ ਗਏ ਬਜ਼ਾਰ ਕ੍ਰਿਪਾਲਾ। ਹੋਕਾ ਦੇਵਤਿ ਮਧੁਰ ਬਿਸਾਲਾ।*

(ਰਾਸਿ ੧, ਅੰਸੂ ੪੧)

ਜਦੋਂ ਪ੍ਰੇਮ ਨਾਲ ਹੋਕਾ ਦਿੰਦੇ ਸਨ ਸੁਣਨ ਵਾਲਿਆਂ ਦੇ ਦਿਲ ਮੋਹ ਲੈਂਦੇ ਸਨ। ਸੰਸਾਰ ਦੇ ਗ਼ਰੀਬ ਵਰਗ ਨੂੰ ਸਹਾਰਾ ਦੇਣ ਲਈ, ਧਰਮ ਕਿਰਤ ਕਰਨ ਲਈ ਉਤਸ਼ਾਹਿਤ ਕਰਨ ਪੈਦਾ ਹੋਏ। ਚੌਥੇ ਜਾਮੇ ਵਿਚ ਆਪ ਚੰਗੇਰ ਉਠਾ ਲਈ। ਚੰਗੇਰ ਤੋਂ ਭਾਵ ਵੱਡਾ ਤੇ ਚੌੜਾ ਟੋਕਰਾ ਹੈ। ਅਚਾਨਕ ਇਕ ਮਹਾਂਪੁਰਸ਼ ਮਿਲ ਗਏ ਜੋ ਬਹੁਤ ਭੁੱਖੇ ਸਨ। ਉਸਨੇ ਕਿਹਾ ਘੁੰਘਣੀਆਂ ਮੈਨੂੰ ਦੇਵੋ। ਜਦੋਂ ਸੁਣ ਕੇ ਇਕ ਮੁੱਠ ਭਰ ਕੇ ਦੇਣ ਲੱਗੇ ਤਾਂ ਸਾਧੂ ਨੇ ਕਿਹਾ ਕਿ ਮੈਂ ਇਕ ਨਾਲ ਤ੍ਰਿਪਤਿ ਹੋਣ ਵਾਲਾ ਨਹੀਂ। ਫੇਰ ਦੋ ਤਿੰਨ ਮੁੱਠੀਆਂ ਭਰ ਕੇ ਦੇਣ ਲੱਗੇ ਤਾਂ ਉਹਨੇ ਫੇਰ ਵੀ ਨਾਂਹ ਕਰ ਦਿੱਤੀ। ਜੇਠਾ ਜੀ ਨੇ ਉਹਨਾਂ ਦੀ ਝੋਲੀ ਵਿਚ ਸਾਰੀ ਚੰਗੇਰ ਪਲਟ ਦਿੱਤੀ।

*ਇਕ ਕੁ ਸਾਧੁ ਤਿਨ ਲਿਯੋ ਬੁਲਾਈ। 'ਹਮੈ ਦੇਹੁ' ਇਉਂ ਗਿਰਾ ਅਲਾਈ।*
*ਸੁਨਿ ਇਕ ਮੁਸ਼ਟ ਲਗੇ ਭਰਿ ਦੇਨਿ। 'ਹਮੈ ਨ ਚਾਹਿ ਏਕ ਕੀ ਲੇਨਿ'।*
*ਇਸਿ ਬਿਧਿ ਦ੍ਵੈ ਤ੍ਰੈ ਦੇਹਿ ਨ ਲੇਵੈ॥ ਸਕਲ ਚੰਗੇਰ ਪਲਟ ਦੀ ਏਂਵੈ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੪੧)

ਘਰ ਆਏ ਤਾਂ ਬਜ਼ੁਰਗਾਂ ਦੀ ਤਾੜਨਾ ਸਹਾਰਨੀ ਪਈ, ਕਿਉਂਕਿ ਪਹਿਲਾਂ ਵੀ ਜੇ ਕੋਈ ਭੁੱਖਾ ਨੰਗਾ ਮਿਲਦਾ ਤਾਂ ਬਿਨਾਂ ਪੈਸੇ ਦੇ ਘੁੰਘਣੀਆਂ ਖਵਾਉਂਦੇ ਰਹਿੰਦੇ ਸਨ। ਪਰ ਚੰਗੇਰ ਪਲਟਣ ਵਾਲੀ ਗੱਲ ਨੇ ਬਜ਼ੁਰਗਾਂ ਨੂੰ ਤਾੜਨ ਲਈ ਮਜਬੂਰ ਕਰ ਦਿੱਤਾ, ਕਿਹਾ ਨਿਕਲ ਜਾ ਘਰ ਤੋਂ, ਤੂੰ ਘਰ ਦੀ ਬਰਬਾਦੀ ਕਰੇਂਗਾ। ਭਾਵੇਂ ਇਹ ਤਾੜਨਾ ਬਜ਼ੁਰਗਾਂ ਦੀ ਉਪਰਲੇ ਮਨੋਂ ਸੀ ਕਿ ਬੱਚਾ ਜ਼ਿੰਦਗੀ ਠੀਕ ਬਤੀਤ ਕਰੇ, ਪਰ ਇਹ ਅੱਖਾਂ ਤੋਂ ਵੈਰਾਗ ਦੇ ਹੰਝੂ ਵਹਾਉਂਦੇ ਹੋਏ ਬਾਹਰ ਆ ਗਏ। ਇਕ ਸੰਗਤ ਦਾ ਕਾਫ਼ਲਾ ਗੋਇੰਦਵਾਲ ਸਾਹਿਬ ਨੂੰ ਜਾਂਦਾ ਮਿਲਿਆ।

*ਸੰਗਤਿ ਤਿਹ ਤੇ ਚਲੀ ਨਿਹਾਰੀ। ਗੋਇੰਦਵਾਲਹਿ ਪੁਰੀ ਬੀਚਾਰੀ।*
*ਤਿਨ ਸੰਗ ਚਲੇ ਕ੍ਰਿਪਾਲ ਬਿਸਾਲਾ। ਗੋਇੰਦਵਾਲ ਸਮੂਹ ਉਤਾਲਾ।*

(ਰਾਸਿ ੧, ਅੰਸੂ ੪੧)

ਸਾਰੀ ਸੰਗਤ ਨੇ ਗੁਰੂ ਜੀ ਦਾ ਦਰਸ਼ਨ ਕੀਤਾ। ਸੰਗਤ ਤਾਂ ਕੁਝ ਚਿਰ ਰਹਿ ਕੇ ਵਾਪਸ ਆ ਗਈ, ਪਰ ਜੇਠਾ ਜੀ ਗੁਰੂ ਜੀ ਦੀ ਸਰਨ ਸਾਰੀ ਉਮਰ ਲਈ ਰਹਿ ਗਏ। ਇਉਂ ਜੇਠਾ ਜੀ ਗੁਰੂ ਸ਼ਰਨ 'ਚ ਜਾ ਕੇ ਪਿਛਲੀਆਂ ਸਾਰੀਆਂ ਉਦਾਸੀਆਂ ਉਪਰਾਮਤਾਂ ਦੀਆਂ ਪੌੜੀਆਂ ਲੰਘ ਕੇ ਗੋਵਿੰਦ ਪੁਰੀ ਦੇ ਬਰਾਬਰ ਦੀ ਗੋਇੰਦਵਾਲ ਪੁਰੀ ਵਿਚ ਅਨੰਦ ਦੇ ਸਾਗਰ 'ਚ ਆਨੰਦ ਮਾਣਨ ਲੱਗੇ।

ਗੁਰੂ ਜੀ ਦੀ ਆਗਿਆ ਅਨੁਸਾਰ ਹਰ ਵੇਲੇ ਸੇਵਾ ਵਿਚ ਤਤਪਰ ਰਹਿਣ ਲੱਗੇ। ਝਾੜੂ ਦੀ ਸੇਵਾ, ਲੰਗਰ ਦੀ ਸੇਵਾ। ਗੁਰੂ ਜੀ ਦੀ ਤਾਂ ਆਗਿਆ ਮੰਨਣੀ ਹੀ ਸੀ। ਗੁਰੂ ਦੇ ਸਿੱਖਾਂ ਦੀ ਵੀ ਆਗਿਆ 'ਚ ਰਹਿਣ ਲੱਗੇ, ਜੈਸਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ –

*ਰਹਿਤ ਭਏ ਗੁਰ ਕੇਰ ਹਦੂਰਾ। ਜੋ ਭਾਖੈ ਕਰਿ ਹੈ ਦੁਤਿਰੂਰਾ।*
*ਲੰਗਰ ਸੇਵਾ ਸਰਬ ਸੁ ਕਰਿ ਹੈਂ। ਸਭਿ ਸੰਗਤਿ ਅਨੁਸਾਰੀ ਚਰਿ ਹੈਂ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੪੨)

ਇਉਂ ਗੁਰੂ ਸ਼ਰਨ ਆ ਕੇ ਆਪਣਾ ਸਮਾਂ ਸਫਲ ਕਰਨ ਲੱਗੇ। ਆਪਣੇ ਜੀਵਨ ਤੋਂ ਸਿੱਖਾਂ ਨੂੰ ਇਕ ਸਿੱਖਿਆ ਪ੍ਰਦਾਨ ਕੀਤੀ ਕਿ ਜਨਮ ਧਾਰਨ ਕਰਨ ਨਾਲ ਜਨਮ ਸਫਲਾ ਨਹੀਂ ਹੁੰਦਾ। ਗੁਰੂ ਸ਼ਰਨ ਜਾਣ ਨਾਲ ਜਨਮ ਸਫਲਾ ਹੁੰਦਾ ਹੈ। ਗੁਰੂ ਸ਼ਰਨ ਆ ਕੇ ਹੀ ਸੰਸਾਰ ਸਮੁੰਦਰ ਤੋਂ ਬਚਾਅ ਹੁੰਦਾ ਹੈ –

*ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ॥*

(ਸੋਰਠਿ ਮ: ੩, ਅੰਗ ੬੦੩)

ਜਿਤਨੇ ਸੁਖ ਸੰਸਾਰ ਭਰ ਦੇ ਹਨ ਕੋਈ ਵੀ ਸੁਖ ਪੂਰਨ ਗੁਰੂ ਦੀ ਸ਼ਰਨ ਵਿਚ ਆਉਣ ਦੇ ਬਰਾਬਰ ਨਹੀਂ ਹਨ –

*ਗੁਰ ਕੀ ਸਰਣਿ ਪਵੈ ਸੁਖੁ ਥੀਐ॥*

(ਰਾਮਕਲੀ ਮ: ੧, ਅੰਗ ੯੦੪)

ਜੋ ਸੁੱਖ ਧਰਤੀ ਦੇ ਇਕ ਛੋਟੇ ਰਾਜੇ ਤੋਂ ਲੈ ਕੇ ਸੁਰਗਪੁਰੀ ਦੇ ਰਾਜੇ ਇੰਦ੍ਰ ਤੱਕ ਕਿਸੇ ਨੂੰ ਵੀ ਪ੍ਰਾਪਤ ਨਹੀਂ ਹੈ, ਉਹ ਸੁੱਖ ਪੂਰਨ ਗੁਰੂ ਦੀ ਸ਼ਰਨ ਆਉਣ ਵਾਲੇ, ਨਿਸ਼ਕਾਮ ਸੇਵਾ ਕਰਨ ਵਾਲੇ ਸਿੱਖ ਨੂੰ ਸੁਤੇ ਸਿੱਧ ਪ੍ਰਾਪਤ ਹੋ ਜਾਂਦੇ ਹਨ। ਕਿਉਂਕਿ ਸਭ ਤੋਂ ਵੱਡਾ ਸੁੱਖ ਮਨ ਦੀ ਇਕਾਗਰਤਾ ਹੈ। ਉਹ ਗੁਰੂ ਸ਼ਰਨ ਤੋਂ ਬਿਨਾਂ ਨਹੀਂ ਹੋ ਸਕਦੀ। ਰਾਜਸੀ ਬਿਰਤੀ ਵਿਚ ਸੁੱਖ ਦੀ ਥਾਂ ਤੇ ਦੁੱਖ ਕਲੇਸ਼ ਹਨ। ਸੁੱਖ ਸਤੋ ਮਈ ਬਿਰਤੀ ਵਿਚ ਹੈ ਜੋ ਗੁਰੂ ਦੀ ਸੰਗਤ ਤੋਂ ਹੀ ਪ੍ਰਾਪਤ ਹੁੰਦੀ ਹੈ। ਇਸ ਲਈ ਕਬੀਰ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਜਿਹੜਾ ਸੁਖ ਗੋਬਿੰਦ ਪ੍ਰਭੂ ਦੀ ਸੇਵਾ ਤੋਂ ਪ੍ਰਾਪਤ ਹੁੰਦਾ ਹੈ ਉਹ ਸੁਖ ਰਾਜ ਪ੍ਰਾਪਤ ਹੋਏ ਤੋਂ ਵੀ ਪ੍ਰਾਪਤ ਨਹੀਂ ਹੁੰਦਾ –

*ਜੋ ਸੁਖੁ ਪ੍ਰਭ ਗੋਬਿੰਦ ਦੀ ਸੇਵਾ ਸੋ ਸੁਖੁ ਰਾਜਿ ਨ ਲਹੀਐ॥ ੧॥*

(ਰਾਗ ਗਉੜੀ ਪੂਰਬੀ ਕਬੀਰ ਜੀ ਅੰਗ ੩੩੬)

ਇਸ ਲਈ ਜੇਠਾ ਜੀ ਨੂੰ ਗੁਰੂ ਸ਼ਰਨ ਵਿਚ ਸਾਰੇ ਸੁੱਖ ਪ੍ਰਤੀਤ ਹੋਏ। ਗੁਰੂ ਅਮਰਦਾਸ ਜੀ ਦੇ ਪਿਆਰ ਵਿਚੋਂ ਮਾਤਾ-ਪਿਤਾ ਦੇ ਪਿਆਰ ਨਾਲੋਂ ਵੀ ਵੱਧ ਮਿਠਾਸ ਪ੍ਰਤੀਤ ਹੋਈ, ਇਸ ਲਈ ਗੁਰੂ ਨੂੰ ਸਭ ਕੁਝ ਮੰਨ ਕੇ ਤਨ-ਮਨ ਅਰਪ ਸੇਵਾ ਕਰਨ ਲੱਗੇ। ਸੰਸਾਰ ਵਿਚ ਆਉਣਾ ਸਫਲਾ ਕੀਤਾ। ਇਉਂ ਗੁਰੂ ਰਾਮਦਾਸ ਜੀ ਦੇ ਅਵਤਾਰ ਧਾਰ ਕੇ ਗੁਰੂ ਸ਼ਰਨ ਆਉਣ

ਤੱਕ ਦਾ, ਇਹ ਪ੍ਰਕਰਨ ਲਿਖਣ ਦਾ ਇਹ ਹੀ ਭਾਵ ਹੈ ਕਿ ਗੁਰੂ ਰਾਮਦਾਸ ਜੀ ਦੇ ਗੁਰਪੁਰਬ 'ਤੇ ਉਨ੍ਹਾਂ ਦੇ ਮੁਢਲੇ ਜੀਵਨ ਦੀ ਵੀਚਾਰ ਨਾਲ ਜੁੜਿਆ ਜਾਏ। ਗੁਰਪੁਰਬ ਮਨਾਉਣਾ ਸਫਲਾ ਹੋਵੇ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥



# ਗੁਰਤਾ ਗੱਦੀ ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜੋ ਚੌਥੇ ਥਾਂ 'ਤੇ ਗੁਰੂ ਨਾਨਕ ਦੀ ਗੱਦੀ ਦੇ ਵਾਰਸ ਬਣੇ। ਇਹ ਕਹਾਣੀਆਂ ਕਹਿਣ ਸੁਨਣ ਵਾਸਤੇ ਹਨ। ਇਕੋ ਜੋਤ ਦੇ ਦਸ ਜਾਮੇ ਹੋਣੇ ਪਹਿਲਾਂ ਤੋਂ ਹੀ ਨਿਸ਼ਚਿਤ ਸੀ। ਉਸ ਪ੍ਰਮਾਤਮਾ ਦੀ ਬਣਾਈ ਹੋਈ ਆਪਣੀ ਮਰਯਾਦਾ ਅਨੁਸਾਰ ਸੰਸਾਰ ਵਿਚ ਇਕ ਨਵੇਂ ਧਰਮ ਦੀ ਸਥਾਪਨਾ ਕਰਨ ਵਾਸਤੇ ਵਾਹਿਗੁਰੂ ਪਰਮੇਸ਼ਰ ਗੁਰੂ ਨਾਨਕ ਰੂਪ ਵਿਚ ਪ੍ਰਗਟ ਹੋਏ ਤੇ ਉਹਨਾਂ ਨੇ ਆਪ ਹੀ ਗੁਰੂ ਤੇ ਆਪ ਹੀ ਸਿੱਖ ਰੂਪ ਵਿਚ ਲਹਿਣਾ, ਫੇਰ ਆਪ ਹੀ ਲਹਿਣੇ ਦੇ ਹਿਰਦੇ ਵਿਚ ਗੁਰੂ ਸਰੂਪ ਹੋ ਕੇ ਪ੍ਰਗਟਣਾ ਸੇਵਕ ਰੂਪ ਦੇ ਵਿਚ ਗੁਰੂ ਅਮਰਦਾਸ ਰੂਪ ਹੋ ਕੇ ਸੇਵਾ ਕਰਨੀ, ਫੇਰ ਗੁਰੂ ਅਮਰਦਾਸ ਦੇ ਸਰੂਪ ਵਿਚ ਗੁਰੂ ਨੇ ਪ੍ਰਗਟ ਹੋਣਾ ਤੇ ਗੁਰੂ ਰਾਮਦਾਸ ਸੇਵਕ ਰੂਪ ਵਿਚ ਸੇਵਾ ਕਰਨੀ। ਇਹ ਸਭ ਕੁਝ ਆਪੇ ਆਪ ਹੈ। ਜੋਤ ਵੀ ਉਹੀ ਗੁਰੂ ਨਾਨਕ ਵਾਲੀ ਹੈ ਤੇ ਜੁਗਤ ਵੀ ਉਹ ਹੀ ਹੈ।

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਰਾਮਕਲੀ ਕੀ ਵਾਰ, ਅੰਗ ੯੬੬)

ਭਾਵ ਦਸੇ ਜਾਮੇ ਇਕੋ ਹੀ ਜੋਤ ਦੇ ਸਨ ਪਰ ਫੇਰ ਵੀ ਸੰਸਾਰਕ ਮਰਯਾਦਾ ਨੂੰ ਮੁੱਖ ਰੱਖਦਿਆਂ ਸੇਵਕ ਸੁਆਮੀ ਦੀ ਪ੍ਰਥਾ ਅਨੁਸਾਰ ਸੇਵਕ ਨੂੰ ਸੇਵਾ ਤੇ ਆਗਿਆ ਰੂਪ ਕਸਉਟੀ 'ਤੇ ਪਰਖ ਕੇ ਕਿ ਅਧਿਕਾਰੀ ਕੌਣ ਹੈ, ਇਸ ਗੱਲ ਨੂੰ ਜਣਾਉਣ ਲਈ ਤੇ ਅਧਿਕਾਰੀ ਦਾ ਨਿਰਣਾ ਕਰਕੇ ਇਸ ਪਦਵੀ 'ਤੇ ਸੁਸ਼ੋਭਿਤ ਕਰਨ ਲਈ ਗੁਰੂ ਅਮਰਦਾਸ ਜੀ ਨੇ ਸਿੱਖਾਂ ਅਤੇ ਪੁੱਤਰਾਂ ਤੇ ਆਪਣੇ ਦਾਮਾਦ (ਜਵਾਈਆਂ) ਨੂੰ ਸਭ ਨੂੰ ਪਰਖਿਆ। ਆਪ ਜੀ ਦੇ ਪੁੱਤਰ ਮੋਹਨ ਤੇ ਮੋਹਰੀ ਜੀ ਸਨ। ਮੋਹਨ ਬੇਪਰਵਾਹ ਸਾਧੂ ਰੂਪ ਦਾ ਬੰਦਾ ਸੀ। ਕਈ ਵਾਰ ਗੁਰੂ ਦੀ ਆਗਿਆ ਦੀ ਵੀ ਪ੍ਰਵਾਹ ਨਹੀਂ ਕਰਦਾ ਸੀ। ਤੇ ਦੂਸਰਾ ਪੁੱਤਰ ਮੋਹਰੀ ਭਾਵੇਂ ਸੀ ਤਾਂ ਆਗਿਆਕਾਰ ਪਰ ਕਈ ਵਾਰ ਸੇਵਾ ਦੀਆਂ ਖੇਚਲਾਂ ਵਿਚ ਅਵੇਸਲਾ ਹੋ ਜਾਂਦਾ ਸੀ। ਗੁਰੂ ਜੀ ਦੇ ਦੋ ਦਾਮਾਦ ਸਨ- ਭਾਈ ਜੇਠਾ ਤੇ ਰਾਮਾ ਜੀ। ਆਪ ਜੀ ਦੀਆਂ ਦੋ ਸਪੁੱਤਰੀਆਂ ਸਨ- ਬੀਬੀ ਭਾਨੀ ਜੀ ਤੇ ਬੀਬੀ ਦਾਨੀ ਜੀ। ਬੀਬੀ ਭਾਨੀ ਦੇ ਪਤੀ ਦਾ ਨਾਂ ਜੇਠਾ ਜੀ ਜੋ ਬਾਅਦ ਵਿਚ ਰਾਮਦਾਸ ਜੀ ਕਰਕੇ ਪ੍ਰਸਿੱਧ ਹੋਏ। ਬੀਬੀ ਦਾਨੀ ਦੇ ਪਤੀ ਦਾ ਨਾਂ ਰਾਮਾ ਜੀ ਸੀ। ਭਾਈ ਸੰਤੋਖ ਸਿੰਘ ਜੀ ਨੇ ਬੀਬੀ ਭਾਨੀ ਦੀ ਸਗਾਈ ਗੋਇੰਦਵਾਲ ਸੇਵਾ ਵਿਚ ਆਏ ਭਾਈ ਜੇਠੇ ਨਾਲ ਦਰਸਾਈ ਹੈ, ਪਰ ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਐਡੀ ਵੱਡੀ ਗ਼ਲਤੀ ਕਿਵੇਂ ਕੀਤੀ। ਇਹ ਕਿਸੇ ਇਤਿਹਾਸ ਨੂੰ ਗੰਦਲਾ ਕਰਨ ਵਾਲੇ ਚਲਾਕ ਪੁਰਸ਼ ਦੀ ਚਲਾਕੀ ਹੈ। ਕਿਉਂਕਿ ਗੁਰੂ ਅਮਰਦਾਸ ਜੀ ੭੧ ਵਰ੍ਹੇ ਦੀ ਉਮਰ 'ਚ ਗੁਰੂ ਅੰਗਦ ਦੇਵ ਜੀ ਦੀ ਸ਼ਰਨ 'ਚ ਆਏ ਸਨ। ਉਸ ਵੇਲੇ ਗੁਰੂ ਅੰਗਦ ਦੇਵ ਜੀ ਨੇ ਪੁੱਛਿਆ ਸੀ ਕਿ ਪੁਰਖਾ ਆਪ ਜੀ ਦੇ ਕਿੰਨੇ ਬੱਚੇ ਹਨ? ਤਾਂ ਆਪ ਜੀ ਨੇ ਉੱਤਰ ਦਿੱਤਾ ਸੀ ਕਿ ਦੋ ਪੁੱਤਰ ਤੇ ਦੋ ਪੁੱਤਰੀਆਂ। ਮਹਿਮਾ ਪ੍ਰਕਾਸ਼ ਵਿਚ ਦੋਵਾਂ ਬੀਬੀਆਂ ਦੇ ਵਿਆਹ ਗੁਰੂ ਅਮਰਦਾਸ ਜੀ ਖਡੂਰ ਆਉਣ ਤੋਂ ਪਹਿਲਾਂ ਕਰ ਚੁੱਕੇ ਹਨ। ਗੁਰੂ ਅੰਗਦ ਦੇਵ ਜੀ ਵਰਦਾਨ ਦੇ ਕੇ ਸ੍ਰੀ ਅਮਰਦਾਸ ਜੀ ਤੋਂ ਪੁੱਛਦੇ ਹਨ -

*ਹੋਇ ਦਿਆਲ ਪ੍ਰਭੁ ਪੂਛਤ ਭਏ॥ ਤੁਮਰੇ ਸੰਤਾਨ ਪੁਰਖਾ ਕਿਆ ਅਹੇ॥*

*ਗੁਰ ਅਮਰ ਸਾਹਿਬ ਸਭ ਕਥਾ ਸੁਨਾਈ॥ ਦੁਇ ਕੰਨਯਾ ਥੀਂ ਸੋ ਦੋਊ ਬਿਆਹੀ॥*

ਫੇਰ ਇਹ ਵੀ ਲਿਖਿਆ ਹੈ ਕਿ ਜਦੋਂ ਮੇੜੇ ਗਰਾਂ ਵਿਚ ਜੋਤਸ਼ੀ ਬ੍ਰਾਹਮਣ ਨੇ ਗੁਰੂ ਅਮਰਦਾਸ ਜੀ ਦਾ ਚਰਨ ਵੇਖਿਆ ਸੀ, ਉਸ ਤੋਂ ਪਹਿਲਾਂ ਲਿਖਦੇ ਹਨ :

*ਅਬ ਗ੍ਰਿਹ ਆਸ੍ਰਮ ਬਿਧਿ ਸਨੋ ਜੁ ਅਹੀ॥ ਦੁਇ ਕੰਨਯਾ ਸਾਹਿਬ ਗ੍ਰਿਹ ਭਈ।*
*ਤਾਕਾ ਕੁਟੰਬ ਕਾਜ ਸਭ ਕੀਨਾ॥ ਬਿਧਿ ਸੰਜੋਗ ਬਯਾਹ ਕਰ ਦੀਨਾ।*

ਜੇ ਭਾਈ ਸੰਤੋਖ ਸਿੰਘ ਜੀ ਦਾ ਆਪਣਾ ਦਿੱਤਾ ਹੋਇਆ ਹਿਸਾਬ ਨਿਰਣਾ ਕਰੀਏ ਤਾਂ ਵੀ ਬੀਬੀ ਭਾਨੀ ਦਾ ਵਿਆਹ ਖਡੂਰ ਸਾਹਿਬ ਆਉਣ ਤੋਂ ਪਹਿਲਾਂ ਸਿੱਧ ਹੁੰਦਾ ਹੈ। ਇਹ ਗੱਲ ਭਾਈ ਵੀਰ ਸਿੰਘ ਨੇ ਨਿਰਣੇ ਕਰਕੇ ਲਿਖੀ ਹੈ। ਗੁਰੂ ਅਮਰਦਾਸ ਜੀ ਦਾ ਅਵਤਾਰ ਸੰਮਤ ੧੫੨੬ ਹੈ ਤੇ ਕਵੀ ਜੀ ਲਿਖਦੇ ਹਨ ਕਿ ੮੪ ਵਰ੍ਹੇ ਦੀ ਉਮਰ 'ਚ ਗੱਦੀ 'ਤੇ ਬੈਠੇ। ਇਹ ਸਭ ਰਾਸ ਪਹਿਲੀ, ਅੰਸੂ ੭, ਅੰਕ ੧੮ ਵਿਚ ਗੱਦੀ ਦਾ ਸੰਮਤ ਇਸ ਹਿਸਾਬ ਨਾਲ ੧੬੧੦ ਹੋਇਆ। ਇਸੇ ਅੰਸੂ ਦੇ ੨੦ ਅੰਕ ਵਿਚ ਪ੍ਰਿਥੀ ਚੰਦ ਦਾ ਜਨਮ ੧੬੦੫ ਦੱਸਦੇ ਹਨ। ਕੀ ਇੱਥੋਂ ਸਿੱਧ ਨਹੀਂ ਹੁੰਦਾ ਕਿ ਗੁਰੂ ਅਮਰਦਾਸ ਜੀ ਦੇ ਗੱਦੀ ਬਿਰਾਜਨ ਤੋਂ ਪਹਿਲਾਂ ਬੀਬੀ ਭਾਨੀ ਦਾ ਵਿਆਹ ਹੋ ਚੁੱਕਾ ਸੀ। ਤੇ ਇਸ ਲਈ ਨਿਰਣਾ ਇਹ ਹੋਇਆ ਕਿ ਜਾਂ ਤਾਂ ਇਹ ਸਾਖੀ ਹੋਈ ਹੀ ਨਹੀਂ, ਜੇ ਹੋਈ ਹੈ ਤਾਂ ਬਾਸਰਕੇ ਰਹਿੰਦਿਆਂ ਦੀ ਵਾਰਤਾ ਹੈ। ਜਦੋਂ ਆਪ ਜੀ ਅਜੇ ਗੁਰੂ ਅੰਗਦ ਜੀ ਪਾਸ ਨਹੀਂ ਸਨ ਆਏ। ਮਹਿਮਾ ਪ੍ਰਕਾਸ਼ ਵਿਚ ਵੀ ਇਹ ਸਾਖੀ ਨਹੀਂ ਦਿੱਤੀ। ਗੱਲ ਇਹ ਵੀ ਔਖੀ ਜਾਪਦੀ ਹੈ ਕਿ ਕਵੀ ਜੀ ਆਪਣੇ ਦਿੱਤੇ ਸੰਮਤਾਂ ਦਾ ਹਿਸਾਬ ਨਾ ਕਰਵਾ ਕੇ ਭੁੱਲ ਵਿਚ ਜਾਣ ਤਾਂ ਤੇ ਇਹ ਸ਼ੱਕ ਹੁੰਦਾ ਹੈ ਕਿ ਕਿਸੇ ਸੱਜਣ ਦਾ ਅਖੇਪ ਨਾ ਹੋਵੇ। ਪਰ ਇਹ ਨਿਸ਼ਚਿਤ ਹੈ ਕਿ ਬੀਬੀ ਭਾਨੀ ਦਾ ਵਿਆਹ ਆਪ ਜੀ ਦੀ ਗੱਦੀ ਨਸ਼ੀਨੀ ਤੋਂ ਪਹਿਲਾਂ ਹੋ ਚੁੱਕਾ ਸੀ। ਇਸ ਲਈ ਇੱਥੇ ਬੀਬੀ ਭਾਨੀ ਦੇ ਰਿਸ਼ਤੇ ਕਰਨ ਵਾਲੀ ਬਾਤ ਨੂੰ ਛੱਡ ਕੇ ਗੁਰਤਾ ਗੱਦੀ 'ਤੇ ਬਿਰਾਜਣ ਵੇਲੇ ਪ੍ਰਸੰਗ ਨੂੰ ਲਿਆ ਹੈ।

ਤਵਾਰੀਖ਼ ਗੁਰੂ ਖ਼ਾਲਸੇ ਦੇ ਹਵਾਲੇ ਅਨੁਸਾਰ ਪੰਨਾ ੩੬੪ 'ਤੇ ਸੇਵਾ ਪ੍ਰਸੰਗ ਬੀਬੀ ਭਾਨੀ ਵਿਚ ਲਿਖਿਆ ਹੈ ਕਿ ਜਦੋਂ ਸੰਮਤ ੧੬੦੩ ਬਿ: ਨੂੰ ਗੋਇੰਦਵਾਲ ਵਸਿਆ ਤੇ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਗੁਰੂ ਅਮਰਦਾਸ ਜੀ ਨੇ ਆਪਣੇ ਪਰਿਵਾਰ ਨੂੰ ਉਥੇ ਵਸਾਇਆ ਤਾਂ ਗੁਰੂ ਰਾਮਦਾਸ ਜੀ ਨੂੰ ਵੀ ਆਪਣੇ ਪਾਸ ਗੋਇੰਦਵਾਲ ਬੁਲਾ ਲਿਆ। ਤਵਾਰੀਖ਼ ਵਿਚ ਲਿਖਿਆ ਹੈ ਕਿ ਗੁਰੂ ਰਾਮਦਾਸ ਜੀ ਬਾਸਰਕੇ ਪਿੰਡ ਵਿਆਹੇ ਹੋਏ ਸਨ ਤੇ ਉਥੇ ਹੀ ਆਪਣਾ ਨਿਵਾਸ ਰੱਖਦੇ ਸਨ। ਜੋ ਬੀਬੀ ਭਾਨੀ ਦੇ ਵਿਆਹ ਦੀ ਸਾਖੀ ਹੈ ਕਿ ਗੁਰੂ ਅਮਰਦਾਸ ਜੀ ਦੇ ਘਰੋਂ ਮਾਤਾ ਨੇ ਭਾਨੀ ਦੇ ਲਈ ਵਰ ਲੱਭਣ ਲਈ ਗੁਰੂ ਅਮਰਦਾਸ ਜੀ ਨੂੰ ਬੇਨਤੀ ਕੀਤੀ। ਤਾਂ ਗੁਰੂ ਅਮਰਦਾਸ ਜੀ ਨੇ ਆਪਣੇ ਜੀਵਨ ਸਾਥੀ ਨੂੰ ਪੁੱਛਿਆ ਕਿ ਲੜਕਾ ਕੈਸਾ ਹੋਵੇ, ਤਾਂ ਲੰਘੇ ਜਾਂਦੇ ਜੇਠਾ ਨੂੰ ਵੇਖ ਕੇ ਉਹਨਾਂ ਦਾ ਸੁੰਦਰ ਚੇਹਰਾ ਤੇ ਨੈਣ ਨਕਸ਼ ਵੇਖ ਕੇ ਮਾਤਾ ਜੀ ਨੇ ਕਿਹਾ ਵਰ ਐਸਾ ਹੋਣਾ ਚਾਹੀਦਾ ਹੈ ਤਾਂ ਗੁਰੂ ਅਮਰਦਾਸ ਜੀ ਨੇ ਕਿਹਾ ਕਿ ਵਰ ਤਾਂ ਫੇਰ ਲੱਭ ਪਿਆ। ਇਹੋ ਜਿਹਾ ਇਹੀ ਹੈ ਹੋਰ ਨਹੀਂ ਕੋਈ ਹੋ ਸਕਦਾ। ਫੇਰ ਕੋਲ ਬੁਲਾ ਕੇ ਭਾਈ ਜੇਠਾ ਜੀ ਨੂੰ ਮਾਤਾ-ਪਿਤਾ ਤੇ ਖ਼ਾਨਦਾਨ ਬਾਰੇ ਪੁੱਛਿਆ। ਜਨਮ-ਨਗਰ ਪੁੱਛਿਆ ਜੋ ਉਹਨਾਂ ਨੇ ਚੂਨਾ ਮੰਡੀ ਲਾਹੌਰ ਮਾਤਾ-ਪਿਤਾ ਦੇ ਗੁਜ਼ਰ ਜਾਣ ਦੀ ਬਾਤ ਕਹਿ ਸੁਣਾਈ ਤੇ ਨਾਲ ਇਹ ਵੀ ਦੱਸਿਆ ਕਿ ਮੈਂ ਆਪਣੇ ਨਾਨਕੇ ਘਰ ਰਹਿ ਰਿਹਾ ਹਾਂ। ਇਸ ਤੋਂ ਸਭ ਕੁਝ ਪੁੱਛ ਕੇ ਆਪਣੀ ਬੇਟੀ ਭਾਨੀ ਦਾ ਰਿਸ਼ਤਾ ਕਰਨ ਗੁਰੂ ਜੀ ਨੂੰ ਗੁਰਤਾ ਗੱਦੀ ਮਿਲਣ ਤੋਂ ਪਹਿਲਾਂ ਸਿੱਧ ਹੁੰਦਾ ਹੈ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਬਚਪਨ ਘੁੰਘਣੀਆਂ ਵੇਚਣ, ਸਾਧੂ ਨੂੰ ਮੁਫਤ ਘੁੰਘਣੀਆਂ ਦੇਣ ਤੇ ਬਜ਼ੁਰਗ ਨਾਨੀ ਦੀਆਂ ਝਿੜਕਾਂ ਤੋਂ ਭੈਅ ਕਰਕੇ ਸੰਗਤ ਨਾਲ ਗੋਇੰਦਵਾਲ ਗੁਰੂ ਸ਼ਰਨ ਜਾਣਾ ਲਿਖਿਆ ਹੈ। ਭਾਈ ਗੁਰਦਾਸ ਜੀ ਨੇ ਮੁਰੀਦ ਦਾ ਰੂਪ ਮੁਰਦੇ ਵਰਗਾ ਵਰਣਨ ਕੀਤਾ ਹੈ ਕਿ ਜੋ ਲੱਛਣ ਮੁਰਦੇ ਦੇ ਹਨ ਉਹੀ ਮੁਰੀਦ ਦੇ ਹਨ।

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*

ਮੁਰੀਦ ਤੋਂ ਭਾਵ ਚੇਲਾ ਸਿੱਖ ਉਦੋਂ ਬਣਦਾ ਹੈ, ਜਦੋਂ ਸੰਸਾਰ ਵਲੋਂ ਮੁਰਦਾ ਹੋ ਜਾਵੇ। ਮੁਰਦਾ ਕਿਸੇ ਵੀ ਸੰਸਾਰੀ ਗੱਲ ਵੱਲ ਧਿਆਨ ਨਹੀਂ ਦਿੰਦਾ। ਸੰਸਾਰ ਤੋਂ ਟੁੱਟ ਚੁੱਕਿਆ ਹੈ। ਜਦੋਂ ਸਿੱਖ ਬਿਰਤੀ ਕਰਕੇ ਸੰਸਾਰ ਨਾਲੋਂ ਟੁੱਟ ਜਾਏ ਤਾਂ ਮੁਰਦੇ ਵਾਂਗ ਹੋਣ ਦਾ ਭਾਵ ਹੈ। ਇਸ ਲਈ ਗੱਲਾਂ ਨਾਲ ਮੁਰਦਾ ਨਹੀਂ ਹੋ ਸਕੀਦਾ। ਸਿੱਖ 'ਚ ਮੁਰਦੇ ਵਰਗੇ ਲੱਛਣ ਹੋਣੇ ਚਾਹੀਦੇ ਹਨ।

*ਸਾਬਰੁ ਸਿਦਕਿ ਸਹੀਦ ਭਰਮ ਭਉ ਖੋਵਣਾ॥*

ਸਿਦਕਿ ਨਾਮ ਭਰੋਸੇ ਦਾ ਹੈ, ਸਿੱਖ ਗੁਰੂ ਦੇ ਬਚਨਾਂ ਤੇ ਭਰੋਸਾ ਕਰਕੇ ਭਾਣੇ ਵਿਚ ਸਿਦਕਿ ਰੱਖ ਕੇ ਸ਼ਹੀਦ ਹੋ ਕੇ ਭਰਮ ਤੇ ਭਉ=ਡਰ ਨੂੰ ਖੋਵਣਾ=ਨਾਸ ਕਰ ਦੇਵੇ। ਸ਼ਹੀਦ ਨਾਮ ਸ਼ਹਾਦਤ ਦਾ ਹੈ। ਸ਼ਹਾਦਤ ਨਾਮ ਕੁਰਬਾਨੀ ਦਾ ਹੈ। ਸਬਰ 'ਚ ਰਹਿ ਕੇ ਆਪਣੇ ਆਪ ਦੀ ਕੁਰਬਾਨੀ ਦੇ ਦੇਵੇ।

*ਗੋਲਾ ਮੁੱਲ ਖਰੀਦੁ ਕਾਰੇ ਜੋਵਣਾ॥*

ਗੋਲਾ=ਦਾਸ ਮੁੱਲ ਖ਼ਰੀਦੀ ਟਹਿਲੂਆ ਹੋ ਕੇ ਕੰਮ ਨੂੰ ਜੁਟ ਪਵੇ।

*ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।*

ਨਾ ਉਸਨੂੰ ਕੰਮ ਕਰਦਿਆਂ ਖਾਣਾ ਤੇ ਨਾ ਕੰਮ ਕਰਦਿਆਂ ਨੀਂਦ 'ਚ ਸੌਣ ਦੀ ਸੋਝੀ ਹੋਵੇ।

*ਪੀਹਣਿ ਹੋਇ ਜਦੀਦ ਪਾਣੀ ਢੋਵਣਾ।*

ਗੁਰੂ ਦੀ ਆਗਿਆ 'ਚ ਚੱਕੀ ਪੀਹੇ, ਸੰਗਤਾਂ ਲਈ ਆਟਾ ਤਿਆਰ ਕਰੇ। ਜਦੋਂ ਲੋੜ ਪਵੇ ਪਾਣੀ=ਜਲ ਢੋਵਣਾ=ਢੋਣਾ ਕਰੇ। ਜਦੀਦ ਦਾ ਅਰਥ ਫੇਰ ਦੁਬਾਰਾ ਭਾਵ ਕਦੇ ਪਾਣੀ ਢੋਵੇ ਕਦੀ ਚੱਕੀ ਪੀਸੇ, ਵਾਰ ਵਾਰ ਸੇਵਾ ਕਰੇ।

*ਪੱਖੇ ਦੀ ਤਾਗੀਦ ਪਗ ਮਲ ਧੋਵਣਾ।*

ਪੱਖੇ ਝੱਲਣ ਦੀ ਤਾਗੀਦ=ਦ੍ਰਿੜ੍ਹਤਾ ਰੱਖੇ ਤੇ ਪਗ=ਪੈਰ ਗੁਰੂ ਦੇ ਚਰਣ ਮਲ=ਮਲ ਕੇ ਧੋਵੇ।

*ਸੇਵਕ ਹੋਇ ਸੰਜੀਦ ਨ ਹਸਣ ਰੋਵਣਾ।*

ਸੰਜੀਦ ਫ਼ਾਰਸੀ ਵਿਚ ਵਜ਼ਨਦਾਰ ਨੂੰ ਕਹਿੰਦੇ ਹਨ। ਭਾਵ ਹੋਛਾਪਨ ਰਹਿਤ ਜਿਸਦਾ ਦੂਸਰਾ ਅਰਥ ਗੰਭੀਰ ਹੈ। ਸੇਵਕ ਨੂੰ ਗੰਭੀਰ ਹੋਣਾ ਚਾਹੀਦਾ ਹੈ। ਗੰਭੀਰ ਹੋ ਕੇ ਸੇਵਾ ਕਰੇ। ਨਾ ਖ਼ੁਸ਼ੀ ਵਿਚ ਹੱਸੇ ਨਾ ਗ਼ਮੀ ਵਿਚ ਰੋਵੇ। ਇਕ ਸਮਾਨ ਬਿਰਤੀ ਰਹੇ।

*ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ।*

ਇਸ ਤਰ੍ਹਾਂ ਮਾਲਕ ਦੇ ਦਰ=ਬੂਹੇ ਦਾ ਦਰਵੇਸ਼ ਹੋ ਕੇ ਦਰ=ਬੂਹਾ, ਰਸੀਦ=ਪਹੁੰਚਣਾ ਦਰਵੇਸ=ਸੰਤ, ਗੁਰਸਿੱਖ ਪਰਮੇਸ਼ਰ ਦੇ ਦਰ ਦਾ ਫ਼ਕੀਰ ਹੋ ਕੇ ਉਹਦੇ ਬੂਹੇ 'ਤੇ ਪਹੁੰਚੇ। ਪਿਰਮ=ਪਿਆਰੇ ਦੇ ਰਸ=ਅਨੰਦ ਨੂੰ ਭੋਵਣਾ=ਭੋਗਣਾ ਕਰੇ।

*ਚੰਦ ਮੁਮਾਰਿਖ ਈਦ ਪੁਗਿ ਖਲੋਵਣਾ*

(ਵਾਰ ੩, ਪਉੜੀ ੧੮)

ਜਦੋਂ ਪੁਗਿ ਖਲੋਵੇਗਾ ਭਾਵ ਗੁਰੂ ਦੀ ਕਸਵੱਟੀ 'ਤੇ ਪੂਰਾ ਉਤਰੇਗਾ, ਇਹ ਪੁਗਿ ਖਲੋਵਣਾ ਹੈ। ਤਾਂ ਈਦ ਦੇ ਚੰਦ ਵਾਂਗੂੰ ਮੁਮਾਰਿਖ=ਮੁਬਾਰਕਾਂ ਮਿਲਣਗੀਆਂ।

ਇਕ ਜਗ੍ਹਾ ਭਾਈ ਸਾਹਿਬ ਜੀ ਹੋਰ ਲਿਖਦੇ ਹਨ –

*ਮੁਏ ਮੁਰੀਦ ਗੋਰਿ ਗੁਰ ਪੀਰਾ*

(ਵਾਰ ੨੬, ਪਉੜੀ ੨੬)

ਆਪਣੇ ਆਪ ਨੂੰ ਮਾਰ ਕੇ ਮੁਰੀਦ=ਸਿੱਖ ਗੁਰੂ ਦੀ ਆਗਿਆ ਰੂਪੀ ਗੋਰਿ=ਕਬਰ ਵਿਚ ਸਮਾ ਜਾਵੇ। ਪੀਰ=ਗੁਰੂ ਗੁਰ=ਪੂਜਨੀਕ ਗੁਰੂ ਦੇ ਹੁਕਮ ਵਿਚ ਰਹੇ। ਮੈਂ ਨੂੰ ਤਿਆਗ ਕੇ ਨਿਰਹੰਕਾਰਤਾ ਵਾਲਾ ਜੀਵਨ ਅਸਲੀ ਮੁਰੀਦੀ ਜੀਵਣ ਹੈ। ਗੁਰੂ ਰਾਮਦਾਸ ਜੀ ਨੂੰ ਗੁਰਤਾ ਗੱਦੀ ਦੀ ਪ੍ਰਾਪਤੀ ਵਿਚ ਭਾਵੇਂ ਉਹਨਾਂ ਦਾ ਅਤਿਅੰਤ ਆਗਿਆ ਦਾ ਪਾਲਣ ਕਰਨਾ, ਰਾਤ ਦਿਨ ਗੁਰੂ ਦੇ ਹੁਕਮ ਵਿਚ ਰਹਿਣਾ ਤੇ ਆਪਣੇ ਆਪੇ ਦਾ ਤਿਆਗ ਕਰਨਾ ਹੈ, ਜਿਸ ਤੇ ਗੁਰੂ ਅਮਰਦਾਸ ਜੀ ਦੀ ਦਿਨੋ-ਦਿਨ ਅੰਦਰੋਂ ਖ਼ੁਸ਼ੀ ਪ੍ਰਾਪਤ ਹੁੰਦੀ ਗਈ, ਪਰ ਇਹਦੇ ਨਾਲ ਬੀਬੀ ਭਾਨੀ ਜੀ ਨੇ ਜੋ ਸੇਵਾ ਪਿਤਾ ਗੁਰੂ ਦੀ ਕੀਤੀ ਇਹ ਵੀ ਗੁਰੂ ਰਾਮਦਾਸ ਜੀ ਦੀ ਗੱਦੀ ਵਿਚ ਬਹੁਤ ਵੱਡੀ ਸਹਾਇਕ ਬਣੀ। ਗੁਰੂ ਰਾਮਦਾਸ ਜੀ ਦੀ ਸੇਵਾ ਦਾ ਸਮਾਂ ਤਵਾਰੀਖ਼

ਅਨੁਸਾਰ ਵੀਹ ਵਰ੍ਹੇ ਦਾ ਹੈ। ਜੋ ਬਾਉਲੀ ਸਾਹਿਬ ਬਣਨ ਵੇਲੇ ਛੇ ਵਰ੍ਹੇ ਸਿਰ ਤੋਂ ਮੰਡਾਸਾ ਨਹੀਂ ਲਾਹਿਆ। ਭਾਵੇਂ ਗੁਰੂ ਅਮਰਦਾਸ ਜੀ ਦਾ ਦੂਜਾ ਜਵਾਈ ਰਾਮਾ ਵੀ ਸੇਵਾ ਬਹੁਤ ਕਰਦਾ ਸੀ, ਪਰ ਸੇਵਾ ਕਰਦਿਆਂ ਗੁਰੂ 'ਤੇ ਸਿਦਕ ਸਾਬਤ ਨਾ ਰਿਹਾ, ਜਿਸ ਕਰਕੇ ਰਾਮਾ ਜੀ ਕਾਫ਼ੀ ਪਿੱਛੇ ਰਹਿ ਗਏ ਤੇ ਜੇਠਾ ਜੀ ਬਹੁਤ ਅੱਗੇ ਲੰਘ ਗਏ। ਗੁਰੂ ਜੀ ਇਹਨਾਂ ਦੀ ਸੇਵਾ ਤੋਂ ਅਤੇ ਸ਼ਰਧਾ ਪਿਆਰ ਸਤਿਕਾਰ ਦੀ ਭਾਵਨਾ ਤੋਂ ਬਹੁਤ ਪ੍ਰਸੰਨ ਹੁੰਦੇ ਗਏ, ਪਰ ਆਪਣੀ ਪ੍ਰਸੰਨਤਾ ਸੰਗਤ ਵਿਚ ਜ਼ਾਹਰ ਨਹੀਂ ਕੀਤੀ। ਪਰਖਣਾ ਰੂਪ ਕਸਵੱਟੀ ਸ਼ਰਧਾਵਾਨ ਸਿੱਖਾਂ 'ਤੇ ਵੀ ਲੱਗਦੀ ਗਈ ਤੇ ਦੂਸਰੇ ਜਵਾਈ ਰਾਮੇ 'ਤੇ ਵੀ ਲਗਦੀ ਗਈ। ਗੁਰੂ ਜੀ ਦੀ ਪਰਖਣਾ ਵਿਚ ਦੋਵੇਂ ਪੁੱਤਰ ਮੋਹਨ ਤੇ ਮੋਹਰੀ ਪੁੱਤਰਾਂ ਸਮਾਨ ਦੂਸਰੇ ਜਵਾਈ ਰਾਮਾ ਜੀ ਅਤੇ ਸਿੱਖ ਪੂਰੇ ਨਹੀਂ ਉਤਰ ਸਕੇ। ਹਰ ਕਸਵੱਟੀ ਵਿਚ ਭਾਈ ਜੇਠਾ ਜੀ ਸੌ ਫੀਸਦੀ ਪੂਰੇ ਉਤਰਦੇ ਰਹੇ। ਇਸ ਲਈ ਹੁਣ ਅੰਦਰ ਤੋਂ ਬਹੁਤ ਸਤਿਗੁਰੂ ਜੀ ਦੀ ਪ੍ਰਸੰਨਤਾ ਹੁੰਦੀ ਗਈ। ਉਸਦਾ ਇਕ ਨਮੂਨਾ ਸੇਵਾ ਕਾਲ ਵਿਚ ਆਈ ਹੋਈ ਇਹ ਸਾਖੀ ਹੈ। ਆਪ ਜੀ ਜਦੋਂ ਗੋਇੰਦਵਾਲ ਸਾਹਿਬ ਸੇਵਾ ਨਿਭਾ ਰਹੇ ਸਨ। ਇਕ ਦਿਨ ਲਾਹੌਰ ਦੇ ਸੋਢੀ ਖੱਤਰੀ ਗੱਡੀਆਂ ਗੱਡੇ ਜੋੜ ਕੇ ੧੬੨੪ ਬਿ: ਸੰਮਤ ਨੂੰ ਗੰਗਾ ਹਰਦੁਆਰ ਕੁੰਭ ਦੇ ਮੇਲੇ 'ਤੇ ਇਸ਼ਨਾਨ ਕਰਨ ਜਾਂਦੇ ਹੋਏ ਗੋਇੰਦਵਾਲ ਉਤਰੇ। ਪੜਾਅ ਕੀਤਾ। ਹੰਕਾਰ ਦੇ ਭਰੇ ਹੋਏ ਸੋਢੀ ਖੱਤਰੀਆਂ ਨੇ ਸੁਨੇਹਾ ਭੇਜਿਆ ਕਿ ਜੇਠੇ ਦੇ ਸ਼ਰੀਕ ਤੇ ਗੁਰੂ ਦੇ ਕੁੜਮ ਆਏ ਹਨ। ਉਹਨਾਂ ਦਿਨਾਂ ਵਿਚ ਗੁਰੂ ਜੀ ਜੇਠੇ ਨੂੰ ਨਾਮ ਬਦਲ ਕੇ ਪਿਆਰ ਨਾਲ ਤੂੰ ਤਾਂ ਰਾਮ ਦਾ ਦਾਸ ਹੈਂ, ਰਾਮ ਰਮੇ ਹੋਏ ਪਰਮੇਸ਼ਰ ਦਾ ਨਾਮ ਹੈਂ। ਤੂੰ ਤਾਂ ਉਸਦਾ ਸੇਵਕ ਹੈਂ।

ਗੁਰੂ ਦੀ ਰਸਨਾ ਤੋਂ ਨਿਕਲਿਆ ਹੋਇਆ ਰਾਮ ਦਾ ਦਾਸ ਜੇਠੇ ਤੋਂ ਰਾਮ ਦਾਸ ਪ੍ਰਸਿੱਧ ਹੋ ਗਿਆ। ਜਦੋਂ ਸਤਿਗੁਰਾਂ ਨੇ ਹੰਕਾਰ ਦਾ ਬਚਨ ਸੁਣਿਆ ਕਿ ਮੇਰੇ ਸੇਵਕ ਨੂੰ ਇਹ ਕਿਹਾ ਹੈ ਕਿ ਰਾਮਦਾਸ ਦੇ ਸ਼ਰੀਕ ਆਏ ਹਨ ਅਤੇ ਨਾਲ ਗੁਰੂ ਨਾਨਕ ਦੀ ਗੁਰਤਾ ਗੱਦੀ ਦਾ ਵੀ ਅਪਮਾਨ ਕੀਤਾ ਹੈ ਕਿ ਗੁਰੂ ਦੇ ਕੁੜਮ ਆਏ ਹਨ। ਗੁਰੂ ਨਾਨਕ ਦੀ ਗੱਦੀ ਦੀ ਸੁਮਤਾ ਤਾਂ ੩੩ ਕਰੋੜ ਦੇਵਤਿਆਂ ਚੋਂ ਵੀ ਕੋਈ ਨਹੀਂ ਕਰ ਸਕਦਾ, ਇਹ ਆਖਦੇ ਹਨ ਕਿ ਗੁਰੂ ਦੇ ਕੁੜਮ ਆਏ ਹਨ। ਗੁਰੂ ਜੀ ਨੇ ਸੁਭਾਵਿਕ ਹੀ ਕਹਿ ਦਿੱਤਾ ਰਾਮਦਾਸ ਦਾ ਕੋਈ ਸ਼ਰੀਕ ਨਹੀਂ ਰਹੇਗਾ ਅਤੇ ਗੁਰੂ ਕਿਸੇ ਦਾ ਕੁੜਮ ਨਹੀਂ ਹੈ। ਗੁਰੂ ਕੇਵਲ ਗੁਰੂ ਹੁੰਦਾ ਹੈ, ਕੁੜਮ ਨਹੀਂ! ਇਹ ਬਚਨ ਹੋਏ ਤੋਂ ਐਥੋਂ ਪੜਾਅ ਕਰਕੇ ਲੰਗਰੋਂ ਪ੍ਰਸ਼ਾਦ ਪਾਣੀ ਛੱਕ ਕੇ ਜਦੋਂ ਗੰਗਾ ਉਪਰ ਗਏ, ਅਜਿਹੀ ਬਿਮਾਰੀ ਪਈ ਕਿ ਜੋ ਸੋਢੀ ਖੱਤਰੀ ਥੋੜ੍ਹੇ ਹੀ ਬਚੇ, ਬੀਮਾਰੀ ਦੇ ਕਾਰਨ ਸਾਰੇ ਹੀ ਮਰ ਗਏ। ਜਿਹੜੇ ਥੋੜ੍ਹੇ ਬਹੁਤ ਬਚੇ ਲਾਹੌਰ ਪੁੱਜੇ ਉਹ ਨਵਾਬ ਜਫ਼ਤੇ ਖਾਂ ਨੇ ਉਜਾੜ ਦਿੱਤੇ, ਕਿਉਂਕਿ ਇਸ ਨਵਾਬ ਦਾ ਪੁੱਤਰ ਸੋਢੀਆਂ ਨੇ ਖਾਰ ਖਾ ਕੇ ਮਾਰ ਦਿੱਤਾ ਸੀ। ਇਸ ਲਈ ਇਹ ਸਾਰਾ ਮਹੱਲਾ ਹੀ ਉਜੜ ਗਿਆ। ਰਾਮਦਾਸ ਜੀ ਦਾ ਕੋਈ ਸ਼ਰੀਕ ਨਾ ਰਿਹਾ। ਗੁਰੂ ਕਾ ਬਚਨ ਪੂਰਾ ਹੋਇਆ ਤੇ ਨਵਾਬ ਨੇ ਉਥੇ ਕਾਜ਼ੀ ਵਸਾ ਦਿੱਤੇ। ਫਿਰ ਸਮੇਂ ਨੇ ਕਰਵਟ ਲਈ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਆਇਆ ਤਾਂ ਨਿਆਂਕਾਰੀ ਬਾਦਸ਼ਾਹ ਨੇ ਧੱਕਾ ਨਹੀਂ ਕੀਤਾ। ਕਾਜ਼ੀਆਂ ਤੋਂ ਜ਼ਮੀਨ ਮੁੱਲ ਲੈ ਕੇ ਗੁਰਦੁਆਰਾ ਜਨਮ ਅਸਥਾਨ ਤੇ ਦੀਵਾਨ ਖਾਨਾ ਬਣਾਏ ਤੇ ਆਸੇ-ਪਾਸੇ ਗੋਬਿੰਦ ਮੰਦਰ ਦੀ ਧਰਮਸ਼ਾਲਾ ਬਣਾ ਕੇ ਉਹ ਮੁਹੱਲਾ ਫਿਰ ਹਿੰਦੂ ਧਰਮ ਦਾ ਰੱਖਿਅਕ ਬਣਿਆ। ਇਉਂ ਗੁਰੂ ਨਾਲ ਸ਼ਰੀਕਾ ਕਰਨ ਵਾਲਿਆਂ ਦਾ ਇਹ ਹਾਲ ਹੋਇਆ। ਰਾਮਦਾਸ ਜੀ ਜਿਉਂ-ਜਿਉਂ ਸੇਵਾ ਕਰਦੇ ਗਏ, ਤਿਉਂ-ਤਿਉਂ ਵੈਰਾਗ ਤਿਆਗ ਵੀ ਵਧਦਾ ਗਿਆ। ਇਕ ਵਾਰੀ ਗੁਰੂ ਅਮਰਦਾਸ ਜੀ ਨੇ ਇਕ ਜੋੜੀ ਸੋਨੇ ਦੇ ਕੰਗਣਾਂ ਦੀ ਦਿੱਤੀ। ਉਹਨੀਂ ਦਿਨੀਂ ਇਕ ਬੇਨਵਾ ਫ਼ਕੀਰ ਸਭਾ ਲੱਗੀ 'ਤੇ ਹਮੇਸ਼ਾ ਆ ਕੇ ਇਹ ਆਵਾਜ਼ ਕਰਦਾ ਹੁੰਦਾ ਸੀ। (ਭੇਜ ਦੇਵੇ ਅਮਰੂ ਕੁਝ ਭੇਜ ਦੇਵੇ) ਗੁਰੂ ਜੀ ਨੇ ਸੇਰ ਆਟਾ ਤੇ ਇਕ ਟਕਾ ਉਸਦਾ ਮੁਕੱਰਰ ਕੀਤਾ ਹੋਇਆ ਸੀ। ਕਿਉਂਕਿ ਜਿਸ ਵਾਰੀ ਇਸ ਨੇ ਪਹਿਲੇ ਨਿਰਾਦਰ ਦਾ ਸ਼ਬਦ ਕਿਹਾ ਸੰਗਤਾਂ ਵਿਚ ਗੁੱਸੇ ਦੀ ਲਹਿਰ ਦੌੜ ਗਈ। ਗੁਰੂ ਜੀ ਨੇ ਸਭ ਸਿੱਖਾਂ ਨੂੰ ਵਰਜਿਆ ਤੇ ਕਿਹਾ ਇਸ ਫ਼ਕੀਰ ਦਾ ਬਦਲੇ ਵਿਚ ਨਿਰਾਦਰ ਨਹੀਂ ਕਰਨਾ, ਬਲਕਿ ਬਦਲੇ ਵਿਚ ਉਲਟਾ ਉਸ ਦਾ ਸਤਿਕਾਰ ਕਰਨਾ ਹੈ। ਗੁਰੂ ਜੀ ਨੇ ਕਿਹਾ ਸੇਰ ਆਟਾ ਤੇ ਇਕ ਟਕਾ ਰੋਜ਼ ਤੈਨੂੰ ਗੁਰੂ ਘਰ ਤੋਂ ਮਿਲਿਆ ਕਰੇਗਾ। ਜਦੋਂ ਮੇਰੇ ਸਿੱਖਾਂ ਦੀ ਸਭਾ ਲੱਗੀ ਹੋਈ ਸੰਗਤ ਜੁੜੀ ਵਿਚ ਮੈਨੂੰ ਇਕ ਵਾਰੀ ਇਹ ਬਚਨ ਕਹਿ ਸੁਣਾਉਣਾ। ਉਹ ਪਾਖੰਡੀ ਐਸਾ ਗਿੱਝਿਆ ਕਿ ਗੁਰੂ ਦੇ ਨਿਰਾਦਰ ਦਾ ਬਚਨ ਕਹਿ ਕੇ ਸੇਰ ਆਟਾ ਤੇ ਟਕਾ ਲੈ ਜਾਇਆ ਕਰੇ। ਰਾਮਦਾਸ ਜੀ ਨੇ ਉਸਨੂੰ ਇਕ ਕੰਗਣ ਸੋਨੇ ਦਾ ਦੇ ਕੇ ਅੱਗੇ ਤੋਂ ਇਹ ਨਿਰਾਦਰੀ ਦਾ ਬਚਨ ਨਾ ਬੋਲਣ ਦੀ ਸੁਗੰਧ

ਪਵਾ ਦਿੱਤੀ, ਪਰ ਉਸਨੇ ਤੀਜੇ ਕੁ ਦਿਨ ਆਪਣੀ ਕਸਮ ਤੋੜ ਕੇ ਫਿਰ ਉਹੀ ਅਵਾਜ਼ ਦੇ ਦਿੱਤੀ। ਰਾਮਦਾਸ ਜੀ ਨੇ ਦੂਜਾ ਕੰਗਣ ਦੇ ਕੇ ਦੂਣੀ ਸੁਗੰਧ ਪਵਾ ਦਿੱਤੀ। ਚਾਰ ਦਿਨ ਚੁੱਪ ਰਿਹਾ, ਪੰਜਵੇਂ ਦਿਨ ਫਿਰ ਉਹੀ ਅਵਾਜ਼ ਦੇ ਦਿੱਤੀ। ਜਦੋਂ ਇਸ ਗੱਲ ਦਾ ਗੁਰੂ ਅਮਰਦਾਸ ਜੀ ਨੂੰ ਪਤਾ ਲੱਗਿਆ ਤਾਂ ਕਿਹਾ ਤੁਸੀਂ ਲਾਲਚ ਦੇ ਇਸ ਨੂੰ ਕਿਉਂ ਹਟਾਉਂਦੇ ਹੋ। ਇਹ ਬਚਨ ਸਾਨੂੰ ਨਿਮਰਤਾ ਵਿਚ ਲਿਆਉਂਦਾ ਹੈ। ਇਹ ਪਖੰਡੀ ਸਾਡੀ ਪਰਖਣਾ ਕਰਦਾ ਹੈ ਕਿ ਗੁਰੂ ਵਿਚ ਕਿੰਨੀ ਕੁ ਨਿਮਰਤਾ ਹੈ। ਜੇਠਾ ਜੀ ਤੁਸੀਂ ਨਹੀਂ ਜਾਣਦੇ ਕਿ ਲੂਣ ਖਾ ਕੇ ਨਿੰਦਾ ਕਰਨ ਵਾਲਾ ਲੂਣ ਦੀ ਤਰ੍ਹਾਂ ਹੀ ਗਲ ਜਾਂਦਾ ਹੈ। ਬਸ ਇਹ ਬਚਨ ਕਹਿਣ ਦੀ ਦੇਰ ਸੀ ਕਿ ਥੋੜ੍ਹੇ ਦਿਨਾਂ ਵਿਚ ਹੀ ਉਸ ਨੂੰ ਕੁਸ਼ਟ ਰੋਗ ਹੋ ਗਿਆ। ਫਿਰ ਗੁਰੂ ਜੀ ਦੀ ਮਹਿਮਾ ਤੇ ਮਿੰਨਤ ਕਰਨ ਲੱਗਾ ਤਾਂ ਰਾਮਦਾਸ ਜੀ ਬੋਲੇ ਤੂੰ ਫਰੇਬੀ ਤੇ ਝੂਠਾ ਫ਼ਕੀਰ ਬੇਨਵਾ ਹੈਂ। ਜੇ ਸੱਚਾ ਹੋਵੇਂ ਤਾਂ ਦੀਨ ਕਿਉਂ ਹੋਵੇਂ ਕਿਉਂਕਿ ਦੇਹ ਮਿਥਿਆ ਹੈ। ਇਹ ਸੁਣ ਕੇ ਜੇਠਾ ਜੀ ਦੇ ਚਰਨ ਫੜ ਲਏ ਤੇ ਦੋਵੇਂ ਕੰਗਣ ਵੀ ਅੱਗੇ ਲਿਆ ਰੱਖੇ। ਪਰ ਇਨਾ ਕਿਹਾ ਕਿ ਗੁਰੂ ਦੇ ਸੱਚੇ ਸਿੱਖ ਅਤੇ ਸਾਧ ਦਿੱਤੀ ਵਸਤੂ ਕਦੇ ਵਾਪਸ ਨਹੀਂ ਲਿਆ ਕਰਦੇ ਪਰ ਤੂੰ ਹੁਣ ਮਿੰਨਤ ਕੀਤੀ ਹੈ। ਇਸ ਲਈ ਮੈਂ ਗੁਰੂ ਅੱਗੇ ਬੇਨਤੀ ਕਰਕੇ ਤੈਨੂੰ ਬਖ਼ਸ਼ਸ਼ਾ ਦੇਵਾਂਗਾ ਅਤੇ ਬਖ਼ਸ਼ਸ਼ਾ ਦਿੱਤਾ, ਜਿਸ ਕਰਕੇ ਉਹ ਹਮੇਸ਼ਾਂ ਵਾਸਤੇ ਗੁਰੂ ਜੀ ਦੀ ਸਿੱਖੀ ਧਾਰਨ ਕਰਕੇ ਸਿਦਕੀ ਸਿੱਖ ਬਣਿਆ। ਐਸੀ ਬਿਰਤੀ ਜੇਠਾ ਜੀ ਦੀ ਸੀ ਸੇਵਾ ਨਿਭਾਉਂਦਿਆਂ। ਗੁਰੂ ਘਰ ਵਿਚ ਸੇਵਾ ਇਕ ਮਹਾਨ ਤਪ ਹੈ ਬਲਕਿ ਤਪਾਂ ਦਾ ਵੀ ਸਾਰ ਤਤਵ ਹੈ-

*ਗੁਰ ਸੇਵਾ ਤਪਾਂ ਸਿਰਿ ਤਪੁ ਸਾਰ॥*

(ਅੰਗ ੪੨੩)

ਅਤੇ ਇਹ ਸੇਵਾ ਹਰ ਇਕ ਦੇ ਵਸ ਦੀ ਗੱਲ ਨਹੀਂ ਤੇ ਮਨ ਨੀਵਾਂ ਰੱਖ ਕੇ ਊਭੀ ਸੇਵਾ ਕਰਨ ਦੀ ਆਗਿਆ ਹੈ। ਜੈਸਾ ਗੁਰੂ ਅਮਰਦਾਸ ਜੀ ਦਾ ਆਪਣਾ ਬਚਨ ਹੈ -

*ਸਲੋਕ ਮ: ੩*

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥*

ਹਸਤੀ=ਹਾਥੀ ਦੇ ਸਿਰਿ=ਸੀਸ ਉੱਤੇ ਜਿਉ=ਜਿਵੇਂ ਅੰਕਸੁ=ਕੁੰਡਾ ਅਹਰਣਿ ਜਿਉ=ਜਿਵੇਂ ਹਥੌੜੇ ਹੇਠ ਆਪਣਾ ਸਿਰ ਦੇਂਦੀ ਹੈ।

*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥*

ਮਨ ਤਨ ਗੁਰੂ ਦੇ ਅੱਗੇ ਰੱਖ ਕੇ ਊਭੀ=ਖੜ੍ਹੀ ਭਾਵ ਸਮਾਹਿਤ ਚਿਤ ਹੋ ਕੇ ਸੇਵਾ ਕਰੇ ਅਤੇ ਊਭੀ ਸੇਵ=ਉਹ ਸੇਵਾ ਜੋ ਖੜੇ ਹੋ ਕੇ ਕਰੀਏ ਅਰਥਾਤ ਆਲਸ ਛੱਡ ਕੇ ਕੀਤੀ ਔਖੀ ਸੇਵਾ।

*ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥*

ਜੋ ਗੁਰਮੁਖਿ ਇਸ ਪ੍ਰਕਾਰ ਆਪਾ ਭਾਵ ਨੂੰ ਨਿਵਾਰਦਾ ਹੈ ਸੋ ਸੰਪੂਰਨ ਸ੍ਰਿਸ਼ਟੀ ਦਾ ਰਾਜ=ਪ੍ਰਕਾਸ਼ ਲੈਂਦਾ ਹੈ ਭਾਵ ਬ੍ਰਹਮ ਨੂੰ ਸਤ ਅਤੇ ਜਗਤ ਨੂੰ ਮਿਥਿਆ ਜਾਣਦਾ ਹੈ।

*ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥ ੧॥*

(ਸਲੋਕ ਮ: ੩, ਅੰਗ ੬੪੭)

ਗੁਰੂ ਜੀ ਕਹਿੰਦੇ ਹਨ ਜਦੋਂ ਵਾਹਿਗੁਰੂ ਆਪ ਕਿਰਪਾ ਦ੍ਰਿਸ਼ਟੀ ਕਰਦਾ ਹੈ ਤਾਂ ਗੁਰਾਂ ਦੁਆਰਾ ਇਸ ਪ੍ਰਕਾਰ ਸਮਝੀਦਾ ਹੈ।

ਇਉਂ ਸੇਵਾ ਅਤੇ ਸਿਮਰਨ ਦੋਨੋਂ ਵੱਡੀਆਂ ਸ਼ਕਤੀਆਂ ਹਨ। ਸੇਵਾ ਵੀ ਉਹ ਜਿਹੜੀ ਕਾਮਨਾ ਤੋਂ ਰਹਿਤ ਹੋਵੇ। ਉਹ ਅੰਤਸ਼-ਕਰਨ ਦੀ ਸੁੱਧੀ ਕਰਕੇ ਪਰਮ ਪਦਵੀ 'ਤੇ ਪਹੁੰਚਦੀ ਹੈ। ਗੁਰੂ ਸਾਹਿਬ ਦੀਆਂ ਅਖ਼ੀਰਲੀਆਂ ਕਸਵੱਟੀਆਂ 'ਤੇ

ਪਰਖਣਾ ਲਈ ਆਪਣੇ ਦੋਨੋਂ ਦਾਮਾਦ ਰਾਮਾ ਤੇ ਜੇਠਾ ਜੀ ਨੂੰ ਪਰਖਣ ਦੇ ਲਈ ਬਉਲੀ ਦੀ ਸੇਵਾ ਵਿਚ ਭਾਵੇਂ ਦੋਨੋਂ ਬੜੇ ਘਾਲ-ਘਾਲਦੇ ਸਨ। ਰਾਮਾ ਜੀ ਵੀ ਘਾਲਣਾ ਵਿਚ ਕਿਸੇ ਤੋਂ ਪਿੱਛੇ ਨਹੀਂ ਸਨ। ਕਈ ਦਾਨੇ ਪੁਰਸ਼ਾਂ ਨੂੰ ਸ਼ੰਕਾ ਸੀ ਕਿ ਪਤਾ ਨਹੀਂ ਗੁਰੂ ਜੀ ਕਿਸਦੀ ਘਾਲ 'ਤੇ ਵੱਧ ਪ੍ਰਸੰਨ ਹੋਵਣ। ਸ਼ੰਕਾ ਵਾਲੇ ਇਹ ਸਮਝਦੇ ਸਨ ਕਿ ਸੇਵਾ ਵਿਚ ਜੋ ਘਾਲ ਜਾਂ ਮੁਸ਼ੱਕਤ ਦਾ ਹਿੱਸਾ ਹੈ ਸਤਿਗੁਰੂ ਉਸ 'ਤੇ ਪ੍ਰਸੰਨ ਹੁੰਦਾ ਹੈ, ਪਰ ਸਤਿਗੁਰੂ ਦੀ ਪ੍ਰਸੰਨਤਾ ਦੇਣ ਲੈਣ ਵਿਚ ਨਹੀਂ ਹੁੰਦੀ, ਉਹ ਤਾਂ ਪੂਰਨ ਰੂਪ ਵਿਚ ਜੋ ਆਗਿਆ ਦਾ ਪਾਲਣ ਕਰਨ ਰੂਪ ਸੇਵਾ ਕਰਨ 'ਤੇ ਪ੍ਰਸੰਨ ਹੁੰਦੇ ਹਨ। ਜੈਸਾ ਕਿ ਤੁਲਸੀ ਜੀ ਨੇ ਰਾਮਾਇਣ ਵਿਚ ਲਿਖਿਆ ਹੈ ਕਿ ਮਾਲਕ ਦੀ ਆਗਿਆ ਪਾਲਣ ਕਰਨ ਦੇ ਬਰਾਬਰ ਕੋਈ ਵੀ ਸੇਵਾ ਨਹੀਂ ਹੁੰਦੀ :

*ਆਗਿਆ ਸਮ ਨਹੀਂ ਸਾਹਿਬ ਸੇਵਾ*

ਗੁਰੂ ਜੀ ਨੇ ਇਹ ਜ਼ਾਹਰ ਕਰਨ ਵਾਸਤੇ ਕਿ ਸਿੱਖਾਂ, ਪੁੱਤਰਾਂ ਤੇ ਜਵਾਈਆਂ ਵਿਚੋਂ ਆਗਿਆ ਦਾ ਪਾਲਣ ਕਰਨ ਵਾਲਾ ਕੌਣ ਹੈ? ਇਸਦਾ ਨਿਰਣਾ ਸੰਗਤ ਦੇ ਸਾਹਮਣੇ ਪ੍ਰਗਟ ਕਰਨ ਲੱਗੇ, ਜੋ ਸਿੱਖਾਂ ਨੂੰ ਸ਼ੰਕਾ ਸੀ ਕਿ ਰਾਮਾ ਜੀ ਬੜੀ ਘਾਲ-ਘਾਲਦੇ ਹਨ, ਪਰ ਆਗਿਆ 'ਚ ਬੜੇ ਕੱਚੇ ਸਨ। ਇਕ ਦਿਨ ਸਤਿਗੁਰੂ ਜੀ ਨੇ ਸਿੱਖਾਂ ਦੀ ਸ਼ੰਕਾ ਨਿਵਿਰਤ ਕਰਨ ਵਾਸਤੇ ਸੱਚ ਦਾ ਉਪਦੇਸ਼ ਦੇਣ ਲਈ ਜੀਵਾਂ ਦੀ ਚੁਰਾਸੀ ਕੱਟਣ ਲਈ ਜੋ ਬਾਉਲੀ ਤਿਆਰ ਹੋ ਰਹੀ ਸੀ, ਉਸਦੇ ਪਾਸ ਆ ਗਏ। ਸੰਗਤ ਦੇ ਸਾਹਮਣੇ ਰਾਮੇ ਨੂੰ ਆਗਿਆ ਕੀਤੀ ਕਿ ਇਮਾਰਤ ਬਣਦੀ ਦੇਖਣ ਲਈ ਇਸ ਟਿਕਾਣੇ ਥੜੀ ਬਣਾਏ, ਜਿੱਥੇ ਆ ਕੇ ਅਸੀਂ ਬੈਠ ਜਾਇਆ ਕਰੀਏ। ਤੇ ਕਿਹਾ ਇਸ ਨਮੂਨੇ ਦੀ ਥੜੀ ਬਣੇ। ਬਿਲਕੁਲ ਇਸੇ ਤਰ੍ਹਾਂ ਦੂਜੀ ਥਾਵੇਂ ਸ੍ਰੀ ਰਾਮਦਾਸ ਜੀ ਨੂੰ ਆਗਿਆ ਦਿੱਤੀ ਕਿ ਇਸ ਤਰ੍ਹਾਂ ਦੀ ਥੜੀ ਬਣਾਵੋ ਤੇ ਅਗਲੇ ਦਿਨ ਦੋ ਥੜੀਆਂ ਬਣ ਗਈਆਂ ਜਦੋਂ ਸ਼ਾਮ ਦੇ ਟਾਇਮ ਦੇਖਣ ਲਈ ਆਏ ਤਾਂ ਦੋਵੇਂ ਥੜੇ ਦੇਖ ਕੇ ਨਾ ਪਸੰਦ ਕੀਤੇ ਅਤੇ ਹੁਕਮ ਦਿੱਤਾ ਕਿ ਢਾਹ ਦਿਉ ਤੇ ਇਸ ਪ੍ਰਕਾਰ ਦੇ ਨਵੇਂ ਸਿਰਿਉਂ ਬਣਾਉ। ਤੀਜੇ ਦਿਨ ਫਿਰ ਦੇਖ ਕੇ ਢਾਹ ਕੇ ਦੁਬਾਰਾ ਬਣਾਉਣ ਦਾ ਹੁਕਮ ਦਿੱਤਾ। ਮੁਕਦੀ ਗੱਲ ਇਸੇ ਤਰ੍ਹਾਂ ਸੱਤ ਦਿਨ ਹੁੰਦਾ ਰਿਹਾ। ਕਿਸੇ ਸਿੱਖ ਨੇ ਰਾਮੇ ਨੂੰ ਪੁੱਛਿਆ ਭਾਈ! ਰਾਮਾ ਕੀ ਗੱਲ ਹੈ? ਇਤਨੀ ਮੁਸ਼ੱਕਤ ਨਾਲ ਬਣਾਏ ਥੜੇ ਪਰ ਗੁਰੂ ਜੀ ਆ ਕੇ ਢਾਹ ਦਿੰਦੇ ਹਨ। ਰਾਮੇ ਦੇ ਉਤਰ ਵਿਚ ਇਕ ਅਜਿਹੀ ਭਾਵਨਾ ਬੋਲ ਰਹੀ ਸੀ, ਜੋ ਕੇਵਲ ਗੁਰੂ ਜੀ ਨੂੰ ਸੌਹਰੇ ਰੂਪ ਵਿਚ ਆਮ ਸਧਾਰਨ ਰੂਪ 'ਚ ਪ੍ਰਗਟ ਕਰਦੀ ਸੀ। ਕਿਉਂਕਿ ਰਾਮਾ ਜੀ ਦਾ ਉੱਤਰ ਸੀ ਕਿ ਅਵਸਥਾ ਵਡੇਰੀ ਹੋ ਗਈ ਹੈ। ਯਾਦ ਕੁਝ ਰਹਿੰਦਾ ਨਹੀਂ। ਜਿਵੇਂ ਕਹਿ ਜਾਂਦੇ ਨੇ ਮੈਂ ਉਸਾਰਦਾ ਹਾਂ, ਪਰ ਅਗਲੇ ਦਿਨ ਹੋਰ ਕੁਝ ਕਹਿ ਕੇ ਢਾਹ ਦਿੰਦੇ ਨੇ। ਇਹ ਉਹਨਾਂ ਦੇ ਵਸ ਦੀ ਗੱਲ ਨਹੀਂ। ਇਹ ਉਹਨਾਂ ਦੇ ਬਿਰਧਪੁਣੇ ਦਾ ਕਸੂਰ ਹੈ। ਮੈਂ ਤਾਂ ਬਣਾਉਂਦਾ-ਬਣਾਉਂਦਾ ਥੱਕ ਗਿਆ ਹਾਂ। ਮੈਂ ਤਾਂ ਕਲ ਨੂੰ ਜਵਾਬ ਦੇ ਦੇਣਾ ਹੈ ਕਿ ਇਸ ਤੋਂ ਵਧੀਆ ਮੇਰੇ ਕੋਲੋਂ ਨਹੀਂ ਬਣਦੀ, ਕਿਸੇ ਹੋਰ ਕੋਲੋਂ ਬਣਵਾ ਲਵੋ। ਮੁਸ਼ੱਕਤਾਂ ਭਾਵੇਂ ਰਾਮਾ ਜੀ ਨੇ ਬਹੁਤ ਘਾਲੀਆਂ ਪਰ ਅਖ਼ੀਰ 'ਚ ਆ ਕੇ ੧੬ ਆਨੇ ਫ਼ੇਲ੍ਹ ਹੋ ਗਏ ਜਦੋਂ ਭਾਵਨਾ ਗੁਰੂ ਪਰਮੇਸ਼ਵਰ ਵਾਲੀ ਨਹੀਂ ਰਹੀ। ਕਿਉਂਕਿ ਭਾਵਨਾ ਤੋਂ ਬਿਨਾਂ ਅੱਜ ਤੱਕ ਕਿਸੇ ਸਤਿ ਪੁਰਸ਼ਾਂ ਕੋਲੋਂ ਉਹਦੇ ਜਗਿਆਸੂ ਨੂੰ ਕੁਝ ਨਹੀਂ ਮਿਲਿਆ। ਜਦੋਂ ਉਸੇ ਸਿੱਖ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਪੁੱਛਿਆ ਕਿ ਕੀ ਗੱਲ ਹੈ ਗੁਰੂ ਜੀ ਥੜ੍ਹੇ ਕਿਉਂ ਢਹਾ ਦਿੰਦੇ ਹਨ, ਤਾਂ ਅੱਗੋਂ ਸ੍ਰੀ ਰਾਮਦਾਸ ਜੀ ਬੋਲੇ ਮੈਂ ਅਲਪੱਗ ਹਾਂ, ਕੁਝ ਗੱਲ ਸਮਝਣ ਵਿਚ ਭੁੱਲ ਹੋ ਜਾਂਦੀ ਹੈ, ਕਿਉਂਕਿ ਮੇਰੀ ਮਤ ਬਹੁਤ ਥੋੜ੍ਹੀ ਹੈ। ਉਹ ਬੜੀ ਮੇਹਰ ਕਰਦੇ ਹਨ ਨਰਾਜ਼ ਨਹੀਂ ਹੁੰਦੇ, ਸਗੋਂ ਨਵੇਂ ਸਿਰਿਉਂ ਜੁਗਤ ਸਮਝਾ ਜਾਂਦੇ ਹਨ। ਮੈਂ ਫਿਰ ਬਣਾਉਂਦਾ ਹਾਂ। ਬਣਾਉਣਾ ਉਸਾਰਨਾ ਮੇਰੇ ਲਈ ਮੁਸ਼ੱਕਤ ਨਹੀਂ। ਜਦ ਹੁਕਮ ਹੁੰਦਾ ਹੈ ਕਿ ਬਣਾ ਤਾਂ ਮੈਨੂੰ ਚਾਅ ਚੜ ਜਾਂਦਾ ਹੈ, ਜਦ ਹੁਕਮ ਹੁੰਦਾ ਹੈ ਕਿ ਢਾਹ ਤਾਂ ਮੈਨੂੰ ਆਪਣੀ ਮਤ 'ਤੇ ਬੜਾ ਸ਼ੋਕ ਉਪਜਦਾ ਹੈ, ਪਰ ਗੁਰੂ ਜੀ ਥੜੀ ਢਹਿੰਦੀ ਵੇਖ ਕੇ ਖ਼ੁਸ਼ ਹੁੰਦੇ ਹਨ। ਉਹਨਾਂ ਦੀ ਖ਼ੁਸ਼ੀ ਨਾਲ ਮੈਂ ਫੇਰ ਖ਼ੁਸ਼ ਹਾਂ ਬਸ ਇਹੀ ਮੇਰੀ ਸਫਲਤਾ ਹੈ। ਮੇਰੀ ਖ਼ੁਸ਼ੀ ਕੋਈ ਨਹੀਂ, ਉਹਨਾਂ ਦੀ ਖ਼ੁਸ਼ੀ ਹੈ। ਜੇ ਉਹ ਬਣਾਉਣ 'ਚ ਖ਼ੁਸ਼ ਹੁੰਦੇ ਹਨ ਤਾਂ ਮੈਂ ਬਣਾ ਕੇ ਖ਼ੁਸ਼ ਹੁੰਦਾ ਹਾਂ ਤੇ ਢਾਹ ਕੇ ਖ਼ੁਸ਼ ਹੁੰਦਾ ਹਾਂ। ਜਦੋਂ ਢਾਹ ਕੇ ਤਾੜੀ ਮਾਰ ਕੇ ਹੱਸਦੇ ਹਨ ਤਾਂ ਉਹਨਾਂ ਦੀ ਖ਼ੁਸ਼ੀ ਮੈਨੂੰ ਖ਼ੁਸ਼ੀ ਵਿਚ ਪਾ ਦਿੰਦੀ ਹੈ। ਬਸ ਮੇਰੇ ਜੀਵਣ ਦਾ ਮਨੋਰਥ ਇਹੀ ਹੈ ਕਿ ਜੇ ਸਾਰੀ ਜ਼ਿੰਦਗੀ ਵੀ ਬਣਾਉਣ ਤੇ ਢਾਹੁਣ ਦਾ ਹੀ ਕੰਮ ਲੈਂਦੇ ਰਹਿਣ ਤਾਂ ਮੈਨੂੰ ਕੀ ਇਤਰਾਜ਼ ਹੈ। ਕਿਉਂਕਿ ਸੇਵਕ ਨੇ ਤਾਂ ਸੇਵਾ ਕਰਕੇ ਜਨਮ ਹੀ ਸਫਲ ਕਰਨਾ ਹੈ। ਅਸਲ ਵਿਚ ਹੁਕਮ ਮੰਨ ਕੇ ਜੋ ਕਾਰ ਕਰਨੀ ਹੈ ਭਾਵੇਂ ਉਹਦੇ ਵਿਚ ਕੁਝ ਬਣਦਾ ਹੈ, ਭਾਵੇਂ ਢਹਿੰਦਾ ਹੈ ਅਸਲ ਇਹ ਹੀ ਸੇਵਾ ਹੈ। ਇਹ ਸੁਣ ਕੇ ਗੁਰੂ ਅਮਰਦਾਸ ਜੀ ਪੂਰਨ

ਰੂਪ ਵਿਚ ਖ਼ੁਸ਼ ਹੋ ਗਏ। ਆਪਣੀ ਜਗ੍ਹਾ ਸ੍ਰੀ ਰਾਮਦਾਸ ਜੀ ਨੂੰ ਦੇਣ ਦਾ ਪੂਰਾ ਮਨ ਬਣ ਗਿਆ ਤੇ ਫਿਰ ਆਪ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਇਤਿਹਾਸ 'ਚ ਇਕ ਹੋਰ ਘਟਨਾ ਦਾ ਵੇਰਵਾ ਮਿਲਦਾ ਹੈ ਕਿ ਬੀਬੀ ਭਾਨੀ ਜੀ ਨੇ ਜੋ ਆਪਣੇ ਪਿਤਾ ਸਤਿਗੁਰੂ ਦੀ ਸੇਵਾ ਕੀਤੀ ਇਸ ਦੀ ਮਿਸਾਲ ਕਿਤੇ ਨਹੀਂ ਮਿਲਦੀ। ਬੀਬੀ ਭਾਨੀ ਜੀ ਨੇ ਦ੍ਰਿੜ੍ਹ ਨਿਸ਼ਚਾ ਪਿਤਾ ਗੁਰੂ 'ਤੇ ਰੱਖਿਆ। ਇਕ ਦਿਨ ਸਤਿਗੁਰੂ ਜੀ ਇਸ਼ਨਾਨ ਕਰ ਰਹੇ ਸਨ। ਜਦੋਂ ਬੀਬੀ ਜੀ ਸਾਹਮਣੇ ਆਏ ਤਾਂ ਉਹਨਾਂ ਦੀ ਸ਼ਰਧਾ ਸੇਵਾ 'ਤੇ ਪ੍ਰਸੰਨ ਹੋ ਕੇ –

*ਇਕ ਦਿਨ ਮੱਜਨ ਕਰਿ ਗੁਰ ਥਿਰੇ। ਭਾਨੀ ਆਇ ਦਰਸ ਕੋ ਕਰੇ।*
*ਪਿਖਿ ਤਨੁਜਾ ਪਰ ਪਰਮ ਕ੍ਰਿਪਾਲ। ਸ੍ਰੀ ਮੁਖ ਬੋਲੇ ਤਿਸ ਕਾਲ।*

(ਰਾਸ ੧, ਅੰਸੂ ੬੭)

ਕਹਿਣ ਲੱਗੇ ਹੇ ਪੁੱਤਰੀ ਤੇਰੇ ਪਤੀ ਸ੍ਰੀ ਰਾਮਦਾਸ ਦੀ ਆਰਬਲਾ ਮੁੱਕ ਚੁੱਕੀ ਹੈ, ਬੇਟਾ ਤੂੰ ਇਹਨਾਂ ਦੇ ਪਿੱਛੋਂ ਕੀ ਕਰੇਂਗੀ ?

*ਰਾਮਦਾਸ ਅਬਿ ਤਨ ਪਰਹਰੈ॥ ਕਹੁ ਪੁੱਤ੍ਰੀ ਕਯਾ ਤਬਿ ਤੂੰ ਕਰੈਂ?!*

ਇਹ ਗੱਲ ਸੁਣ ਕੇ ਬੀਬੀ ਭਾਨੀ ਨੇ ਨਿਸ਼ਚਾ ਕਰ ਲਿਆ ਕਿ ਪਿਤਾ ਗੁਰੂ ਦਾ ਬੋਲ ਝੂਠਾ ਨਹੀਂ ਹੋ ਸਕਦਾ। ਉਸ ਵੇਲੇ ਕੁਝ ਸੁਹਾਗਨਾਂ ਵਾਲੇ ਚਿੰਨ੍ਹ ਗਹਿਣੇ ਆਦਿ ਸਨ ਲਾਹ ਕੇ ਪਿਤਾ ਗੁਰੂ ਦੇ ਚਰਨਾਂ ਵਿਚ ਰੱਖ ਦਿੱਤੇ। ਭਾਈ ਸੰਤੋਖ ਸਿੰਘ ਜੀ ਨੇ ਆਪਣੀ ਰਚਨਾ ਵਿਚ ਨੱਕ ਦੀ ਨੱਥ ਲਿਖੀ ਹੈ। ਕਹਿਣ ਲੱਗੀ ਪਿਤਾ ਜੀ ਮੈਂ ਆਪ ਜੀ ਦੀ ਪੁੱਤਰੀ ਹਾਂ। ਜੋ ਤੁਸਾਂ ਮੈਨੂੰ ਹੁਣ ਤੱਕ ਸਿਖਾਇਆ ਉਹ ਕਰਾਂਗੀ। ਸਿੱਖ ਜਾਂ ਤਾਂ ਭਾਣਾ ਮੰਨਦਾ ਹੈ ਜਾਂ ਜਿਸ ਪਿਆਰੇ ਨਾਲ ਨੇਹੁ ਹੈ, ਉਸ ਤੋਂ ਪਹਿਲਾਂ ਜਾਣ ਦੀ ਭਾਵਨਾ ਰੱਖਦਾ ਹੈ–

*ਮ: ੨*

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

(ਸਿਰੀਰਾਗੁ ਕੀ ਵਾਰ ਮ: ੨, ਅੰਗ ੮੩)

ਹੁਕਮ ਕਰੋ ਤਾਂ ਬ੍ਰਿਹੁ ਚੋਟ ਨਾਲ ਸਰੀਰ ਤਿਆਗ ਦਿਆਂ, ਹੁਕਮ ਕਰੋ ਤਾਂ ਭਾਣੇ 'ਚ ਰਹਿ ਕੇ ਬੱਚਿਆਂ ਦੀ ਪਾਲਣ-ਪੋਸਣ ਕਰਾਂ। ਇਹ ਗੱਲ ਸੁਣ ਕੇ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ–

*ਸੁਨਿ ਸ੍ਰੀ ਸਤਿਗੁਰ ਬਾਕ ਬਖਾਨੇ। ਹੇ ਪੁੱਤ੍ਰੀ ਸੁਨਿ ਸੁਮਤਿ ਮਹਾਨੇ।*
*ਤਨ ਕੋ ਰਾਖਿ ਭਜੋ ਜਗਦੀਸ। ਅਬ ਮੈਂ ਕਰਿਹੌਂ ਤੁਮ ਬਖ਼ਸ਼ੀਸ॥*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੬੭)

ਕਿ ਅੱਜ ਦਿਨ ਤੱਕ ਇਹਨਾਂ ਦੀ ਉਮਰ ਸੀ। ਹੁਣ ਮੈਂ ਆਪਣੀ ਉਮਰ ਇਹਨਾਂ ਨੂੰ ਦੇ ਕੇ ਪ੍ਰਲੋਕ ਦੀ ਤਿਆਰੀ ਕਰਾਂਗਾ।

*ਆਰਬਲ ਅਬਿ ਮੈਂ ਦੇਵੌਂ। ਹਿਤ ਪਰਲੋਕ ਗਮਨ ਸੁਭ ਲੇਵੌਂ।*
*ਇਮਿ ਕਹਿ ਰਾਮਦਾਸ ਬੁਲਵਾਇਣ। ਨਿਕਟ ਬਿਠਾਇ ਭਲੇ ਸਮੁਝਾਇਣ।*
*ਹੇਸਤ! ਤੇਰੀ ਅਵਧ ਬਿਤਾਈ! ਮੈਂ ਅਬਿ ਜਾਨਿ ਲੀਨਿ ਅਗਵਾਈ।*
*ਇਕ ਸਤ ਸੰਮਤ ਰੁ ਚਾਰੀ। ਆਰਬਲਾ ਹਮਰੇਂ ਤਨ ਸਾਰੀ।*

*ਅਬ ਖਟ ਬਰਖ ਇਕਾਦਸ਼ ਮਾਸ। ਦਯੋਸ ਅਸ਼ਟ ਦਸ ਸ਼ੇਸ਼ ਰਹਾਸ।*
*ਸੋ ਅਪਨੀ ਹਮ ਤੁਮ ਕੋ ਦੀਨਸਿ। ਪ੍ਰੇਮ ਭਗਤਿ ਮੈਂ ਲੀਨ ਪ੍ਰਬੀਨਸਿ।*
*ਤੋਹਿ ਮੋਹਿ ਮੈ ਭੇਦ ਨ ਰਹਯੋ। ਇਕ ਸਰੂਪਤਾ ਦੋਨਹੁ ਲਹਯੋ।*
*ਜਲ ਕੋ ਭਰਯੋ ਹੋਤਿ ਘਟ ਜੈਸੇ। ਪਰੈ ਉਦਧਿ ਲਹਿ ਇਕਤਾ ਤੈਸੇ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੬੭)

ਇਉਂ ਆਪਣੇ ਦੋਨਾਂ ਦੇ ਵਿਚ ਕੋਈ ਭੇਦ ਨਹੀਂ ਰਿਹਾ। ਸਰੀਰ ਹੀ ਦੋ ਹਨ, ਜੋਤ ਇਕ ਹੋ ਚੁੱਕੀ ਹੈ। ਫਿਰ ਬੱਲੂ ਨੂੰ ਆਗਿਆ ਦਿੱਤੀ ਕਿ ਨਾਰੀਅਲ, ਪੰਜ ਪੈਸੇ ਲਿਆਉ।

*ਪਿਖਿ ਬੱਲੂ ਦਿਸ ਆਇਸੁ ਦੀਨਿ। ਦੀਨ ਮਨਾ ਜਿਨ ਸਭਿ ਸੁਨਿ ਲੀਨਿ।*
*ਲੀਨ ਪ੍ਰੇਮ ਮਨ ਜਾਂਹਿ ਪ੍ਰਬੀਨ। ਬੀਨ ਨਲੇਰ ਲੇਹੁ ਸੁਭ ਚੀਨ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੬੭)

ਜਦੋਂ ਗੁਰੂ ਸਾਹਿਬ ਜੀ ਨੇ ਬੀਬੀ ਭਾਨੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਜੇਠਾ ਜੀ ਨੂੰ ਗੁਰੂ ਪਦਵੀ ਦੇਣ ਲਈ ਹੁਕਮ ਕਰ ਦਿੱਤਾ ਅਤੇ ਬੀਬੀ ਭਾਨੀ ਨੂੰ ਬਾਂਛਤ ਫਲ ਮੰਗਣ ਲਈ ਕਿਹਾ ਤਾਂ ਬੀਬੀ ਭਾਨੀ ਨੇ ਇਹ ਵਰ ਮੰਗਿਆ ਕਿ ਹੁਣ ਗੱਦੀ ਮੇਰੀ ਕੁਲ ਵਿਚ ਹੀ ਰਹੇ। ਭਾਵੇਂ ਕੁਝ ਲੋਕ ਇਸ ਗੱਲ 'ਤੇ ਕਿੰਤੂ ਕਰਦੇ ਹਨ ਪਰ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੱਲ ਸਿੱਧ ਹੋ ਜਾਂਦੀ ਹੈ ਕਿ ਬੀਬੀ ਭਾਨੀ ਨੂੰ ਵਰ ਦਿੱਤਾ। ਇੱਥੇ ਚਾਰ ਗੱਲਾਂ ਦਾ ਸੁਮੇਲ ਹੋਇਆ ਪ੍ਰਤੱਖ ਹੈ :

੧. ਅਕਾਲ ਪੁਰਖ ਦਾ ਦਸਾਂ ਜਾਮਿਆਂ ਵਿਚ ਵਰਤਣ ਦਾ ਅਗੰਮੀ ਹੁਕਮ !
੨. ਪੁਰਾਤਨ ਸਮੇਂ 'ਚ ਬੇਦੀ ਸਾਹਿਬ ਨੇ ਮੁਲਕ ਰਾਏ ਨੂੰ ਰਾਜ ਲੈਣ ਸਮੇਂ ਵਰਦਾਨ ਦਿੱਤਾ ਕਿ ਚੌਥੀ ਪੀੜ੍ਹੀ ਵਿਚ ਰਾਜਯੋਗ ਦੀ ਗੱਦੀ ਤੁਹਾਨੂੰ ਅਰਪਣ ਕਰ ਦਿੱਤੀ ਜਾਵੇਗੀ।
੩. ਬੀਬੀ ਭਾਨੀ ਨੇ ਪਿਤਾ ਦੀ ਸੇਵਾ ਕਰਕੇ ਵਰਦਾਨ ਲੈਣਾ।
੪. ਬਾਬਾ ਰਾਮਦਾਸ ਜੀ ਨੇ ਆਗਿਆ ਦਾ ਪਾਲਣ ਕਰਕੇ ਗੁਰੂ ਅਮਰਦਾਸ ਜੀ ਨੂੰ ਪ੍ਰਸੰਨ ਕਰਨਾ।

*ਤੀਨ ਜਨਮ ਹਮਹੂੰ ਜਬ ਧਰਿ ਹੈ॥ ਚਉਥੇ ਜਨਮ ਗੁਰੂ ਤੁਹਿ ਕਰਿ ਹੈ॥*

(ਦਸਮ ਗ੍ਰੰਥ, ਪੰਨਾ ੫੩)

ਸੋ ਭਾਈ ਗੁਰਦਾਸ ਜੀ ਇਸ ਵਾਰਤਾ ਨੂੰ ਆਪਣੀ ਕਥਨੀ ਵਿਚ ਇਉਂ ਫੁਰਮਾਨ ਕਰਦੇ ਹਨ-

*ਦਿਚੈ ਪੂਰਬ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ॥*

ਪਿਛਲਾ ਦੇਣਾ ਜ਼ਰੂਰ ਪੈਂਦਾ ਹੈ, ਜਿਸ ਦੀ ਵਸਤੂ ਹੋਵੇ ਉਸ ਦੇ ਘਰ ਆਉਂਦੀ ਹੈ। ਇਹ ਸਭ ਬੇਦੀ ਰਾਏ ਦੇ ਦਿੱਤੇ ਵਰਦਾਨ ਵੱਲ ਇਸ਼ਾਰਾ ਹੈ।

*ਬੈਠਾ ਸੋਢੀ ਪਾਤਿਸਾਹੁ ਰਾਮਦਾਸ ਸਤਿਗੁਰੂ ਕਹਾਵੈ॥*

ਗੁਰਤਾ ਗੱਦੀ 'ਤੇ ਸੋਢੀ ਪਾਤਸਾਹ ਬੈਠਾ=ਸਥਿੱਤ ਹੋਇਆ। ਸ੍ਰੀ ਗੁਰੂ ਰਾਮਦਾਸ ਜੀ ਕਹਾਉਣ ਲੱਗੇ।

*ਪੂਰਨ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ॥*

ਸੁਧਾ ਸਰੋਵਰ ਤਲਾਬ ਨੂੰ ਖਟਵਾ ਕੇ ਪੂਰਨ ਕਰਵਾਇਆ ਤੇ ਅੰਮ੍ਰਿਤਸਰਿ ਵਿਚ ਬੈਠ ਕੇ ਗੁਰਤਾ ਗੱਦੀ ਦੀ ਜੋਤ ਦਾ ਚਾਨਣਾ ਕੀਤਾ।

*ਉਲਟਾ ਖੇਲੁ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ॥*

ਖੰਸਮ=ਮਾਲਕ ਗੁਰੂ ਰਾਮਦਾਸ ਦਾ ਇਹ ਉਲਟਾ ਖੇਲ ਹੈ, ਜਿਸ ਤਰ੍ਹਾਂ ਗੰਗਾ ਉਲਟ ਕੇ ਸਮੁੰਦਰ 'ਚ ਸਮਾਉਂਦੀ ਹੈ। ਹੋਰ ਸਾਰੀਆਂ ਨਦੀਆਂ ਪੱਛਮ ਨੂੰ ਅਰਬ ਸਾਗਰ 'ਚ ਮਿਲਦੀਆਂ ਹਨ ਤੇ ਗੰਗਾ ਇਨ੍ਹਾਂ ਤੋਂ ਉਲਟ ਉੱਤਰੋਂ ਹੋ ਕੇ ਪੂਰਬ ਵੱਲ ਬੰਗਾਲੀ ਸਮੁੰਦਰ ਵਿਚ ਕਲਕੱਤੇ ਦੇ ਪਾਸ ਜਾ ਮਿਲਦੀ ਹੈ, ਜਿਸ ਨੂੰ ਗੰਗਾ ਸਾਗਰ ਕਹਿੰਦੇ ਹਨ। ਇਸੇ ਤਰ੍ਹਾਂ ਗੁਰਤਾ ਗੱਦੀ ਸਿੱਖਾਂ ਪੁੱਤਰਾਂ ਨੂੰ ਛੱਡ ਕੇ ਦਾਮਾਦ ਨੂੰ ਪ੍ਰਾਪਤ ਹੋਈ। ਸਮਾਜ ਦੀ ਰਹੁਰੀਤ ਤੋਂ ਉਲਟ ਹੋਣ ਕਰਕੇ ਭਾਈ ਸਾਹਿਬ ਨੇ ਉਲਟੀ ਗੰਗਾ ਸਮੁੰਦ੍ਰਿ ਸਮਾਵੈ ਲਿਖਿਆ, ਕਿਉਂਕਿ ਕੋਈ ਜਵਾਈ ਸਹੁਰੇ ਘਰ ਟੋਕਰੀ ਨਹੀਂ ਢੋਂਦਾ, ਬਲਕਿ ਜਵਾਈ ਦਾ ਬੜਾ ਆਦਰ ਸਤਿਕਾਰ ਹੁੰਦਾ ਹੈ। ਇਸ ਕਰਕੇ ਭਾਈ ਸਾਹਿਬ ਨੇ ਇਹ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਵੇਂ ਗੰਗਾ ਉਲਟੀ ਸਮੁੰਦਰ 'ਚ ਸਮਾਉਂਦੀ ਹੈ, ਇਸੇ ਪ੍ਰਕਾਰ ਇਹ ਗੱਦੀ ਗੁਰੂ ਰਾਮਦਾਸ ਜੀ ਪਾਸ ਆਈ।

*ਦਿੱਤਾ ਲਈਐ ਆਪਣਾ ਅਣਿ ਦਿਤਾ ਕਛੂ ਹੱਥਿ ਨਾ ਆਵੈ॥*

ਆਪਣਾ ਹੀ ਦਿੱਤਾ ਹੋਇਆ ਲਈਦਾ ਹੈ, ਦਿੱਤੇ ਤੋਂ ਬਿਨਾਂ ਕੁਝ ਹੱਥ ਨਹੀਂ ਆਉਂਦਾ। ਇੱਥੋਂ ਫਿਰ ਗੁਰਤਾ ਗੱਦੀ ਗੁਰੂ ਰਾਮਦਾਸ ਜੀ ਦੇ ਪੁੱਤਰ ਪੋਤਰਿਆਂ 'ਚ ਆਪਣੇ ਸੋਢ ਵੰਸ਼ ਵਿਚ ਹੀ ਰਹੀ।

*ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ॥*

ਫੇਰ ਗੁਰਿਆਈ ਗੁਰੂ ਅਰਜਨ ਦੇਵ ਜੀ ਦੇ ਘਰ ਆਈ ਤੇ ਸੰਸਾਰੀ ਪੁੱਤਰ ਗੁਰੂ ਕਹਾਵਣ ਲੱਗਾ।

*ਜਾਣਿ ਨ ਦੇਸਾਂ ਸੋਢੀਓ ਹੋਰਸਿ ਅਜਰੁ ਨ ਜਰਿਆ ਜਾਵੈ॥*

ਹੁਣ ਬੀਬੀ ਭਾਨੀ ਜੀ ਦਾ ਕਹਿਣਾ ਭਾਈ ਗੁਰਦਾਸ ਜੀ ਨੇ ਬਿਲਕੁਲ ਸਪੱਸ਼ਟ ਕਰ ਦਿੱਤਾ ਕਿਉਂਕਿ ਇਹ ਤਾਂ ਭਾਈ ਗੁਰਦਾਸ ਜੀ ਦੇ ਨਜ਼ਦੀਕੀ ਰਿਸ਼ਤੇਦਾਰ ਹਨ। ਪਰਿਵਾਰ ਦੇ ਮੈਂਬਰ ਹੋਣ ਕਰਕੇ ਪਰਿਵਾਰ ਦੀ ਹਰ ਘਟਨਾ ਦੇ ਜਾਣੂੰ ਹਨ। ਭੈਣ ਭਾਨੀ ਦੇ ਕਹੇ ਹੋਏ ਬਚਨਾਂ ਨੂੰ ਉਸੇ ਤਰ੍ਹਾਂ ਲਿਖ ਰਹੇ ਹਨ। ਬੀਬੀ ਭਾਨੀ ਜੀ ਨੇ ਆਪਣੇ ਪਿਤਾ ਗੁਰੂ ਅਮਰਦਾਸ ਜੀ ਤੋਂ ਗੁਰਿਆਈ ਘਰ ਰਹਿਣ ਦਾ ਵਰ ਲਿਆ ਹੋਇਆ ਸੀ। ਮਾਤਾ ਜੀ ਨੇ ਕਿਹਾ ਸੀ ਕਿ ਗੁਰਿਆਈ ਸੋਢੀਆਂ ਦੇ ਘਰੋਂ ਜਾਣ ਨਹੀਂ ਦੇਣੀ। ਕਿਉਂਕਿ ਇਹ ਅਜਰ ਵਸਤੂ ਕਿਸੇ ਹੋਰ ਪਾਸੋਂ ਨਹੀਂ ਜਰੀ ਜਾਣੀ।

*ਘਰ ਹੀ ਕੀ ਵਥੁ ਘਰੇ ਰਹਾਵੈ॥*

(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੭)

ਕਿਉਂਕਿ ਮੈਂ ਆਪਣੇ ਪਿਤਾ ਪਾਸੋਂ ਵਰ ਲਿਆ ਹੈ ਕਿ ਘਰ ਦੀ ਵਸਤੂ ਘਰ 'ਚ ਹੀ ਰਹੇ। ਭਾਵ ਚੌਥੇ ਗੁਰੂ ਨੇ ਪਿਛਲੇ ਗੁਰੂਆਂ ਨਾਲੋਂ ਉਲਟ ਖੇਲ ਕੀਤਾ ਕਿਉਂਕਿ ਪੂਰਬਲੇ ਗੁਰੂ ਗੱਦੀ ਚੇਲਿਆਂ ਨੂੰ ਦਿੰਦੇ ਆਏ ਪਰੰਤੂ ਇਹਨਾਂ ਨੇ ਗੱਦੀ ਆਪਣੇ ਪੁੱਤਰ ਨੂੰ ਦਿੱਤੀ ਪਰ ਇਸ ਵਿਚ ਇਕ ਤਾਂ ਮਾਤਾ ਭਾਨੀ ਜੀ ਦੇ ਵਰ ਦਾ ਕਾਰਨ ਹੈ, ਦੂਜਾ ਬੇਦੀ ਸਾਹਿਬ ਦਾ ਪਿੱਛੇ ਦਿੱਤਾ ਵਰ ਹੈ। ਉਪਰੋਕਤ ਵਾਰਤਾ ਨੂੰ ਪੰਥ ਪ੍ਰਕਾਸ਼ 'ਚ ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ ਕਿ ਜਦੋਂ ਬਣੇ ਥੜ੍ਹੇ ਗੁਰੂ ਜੀ ਨੇ ਕਈ ਵਾਰ ਢਾਹ ਦਿੱਤੇ ਤਾਂ ਬਾਬਾ ਮੋਹਨ ਜੀ ਨੇ ਆਪ ਮੁਹਾਰੇ ਕਈ ਸ਼ਬਦ ਬੋਲੇ। ਸ੍ਰੀ ਰਾਮਦਾਸ ਜੀ ਨੂੰ ਕਿਹਾ :

*ਇਕ ਦਿਨ ਮੋਹਨ ਪਾਇਓ ਰੌਰਾ। ਰਾਮਦਾਸ ਨੂੰ ਹੋਇਓ ਬੌਰਾ।*

*ਬਿਰਥਾ ਪਰੀ ਸਰਮ ਕਰ ਰਹਾ। ਗੁਰ ਕਾ ਤਨ ਬ੍ਰਿਧ ਥੀਓ ਮਹਾਂ।*

*ਅਕਲ ਠਿਕਾਨੇ ਰਹੀ ਨ ਉਨਕੀ, ਸੁਧ ਨਹਿ ਭਲੇ ਬੁਰੇ ਕੇ ਗਨਕੀ।*

*ਚੰਗੇ ਸੁੰਦ੍ਰ ਥੜੇ ਬਨਤ ਹੈ, ਦਿਹੁ ਗਿਰਾਇ ਸੋ ਤੁਰਤ ਭਨਤ ਹੈ।*

*ਇਹ ਸੁਨ ਰਾਮਦਾਸ ਜੀ ਬੋਲੇ। ਸਰਧਾ ਸਿਦਕ ਭਰੇ ਆਮੋਲੇ।*

*ਬੜਾ ਬਨਨ ਸੋ ਮੋਹਿਨ ਜਜ। ਭਲਾ ਬਨੌ ਕੇ ਬੁਰਾ ਦਰਾਜ।*

*ਟਹਿਲ ਕਰਨ ਹੈ ਧਰਮ ਹਮਾਰਾ। ਗੁਰ ਕਰਾਂਹਿ ਸੋ ਕਰਹੈਂ ਕਾਰਾ।*

ਜਦੋਂ ਗੁਰੂ ਜੀ ਨੇ ਸਾਰੀਆਂ ਪਰਖਣਾਂ ਵਿਚ ਪਰਖ ਲੀਤਾ ਅਤੇ ਹਰ ਪ੍ਰਕਾਰ ਕਰਕੇ ਲਾਇਕ ਦੇਖਿਆ :-

*ਜਬ ਸਭ ਬਿਧਿ ਲਾਇਕ ਲਖ ਲੀਨੋ। ਤਬ ਹੀ ਤਿਲਕ ਗੁਰਿਆਈ ਦੀਨੋ।*

*ਸੰਮਤ ਸੋਲਾਂ ਸਹਿ ਸਤਾਈ। ਰਾਮਦਾਸ ਕੋ ਮਿਲੀ ਗੁਰਾਈ।* (ਪੰਥ ਪ੍ਰਕਾਸ਼)

ਰਾਜ ਯੋਗ ਦੀ ਇਹ ਮਹਾਨ ਰੱਬੀ ਦਾਤ ਦੀ ਪ੍ਰਾਪਤੀ ਗੁਰੂ ਅਮਰਦਾਸ ਜੀ ਤੋਂ ਜੋ ਗੁਰੂ ਰਾਮਦਾਸ ਜੀ ਨੂੰ ਮਿਲੀ, ਇਹਦੇ ਬਾਰੇ ਸੱਤਾ ਬਲਵੰਡ ਜੀ ਆਪਣੀ ਬਾਣੀ ਵਿਚ ਉਚਾਰਨ ਕਰਦੇ ਹਨ। ਇਸ ਵਿਚ ਉਹਨਾਂ ਨੇ ਜਿੱਥੇ ਗੁਰੂ ਰਾਮਦਾਸ ਜੀ ਨੂੰ ਧੰਨਤਾ ਯੋਗ ਸ਼ਬਦ ਕਹੇ ਹਨ, ਉਥੇ ਗੁਰੂ ਨਾਨਕ ਵਾਲੀ ਪੂਰੀ ਕਰਾਮਾਤ ਦੀ ਗੱਲ ਵੀ ਕੀਤੀ ਹੈ। ਅਖ਼ੀਰ ਵਿੱਚ ਕਿਹਾ ਕਿ ਗੁਰੂ ਨਾਨਕ ਵੀ ਤੂੰ ਹੀ ਸੀ, ਲਹਿਣਾ ਵੀ ਤੂੰ ਹੀ ਸੀ, ਗੁਰੂ ਅਮਰਦਾਸ ਵੀ ਤੂੰ ਹੀ ਸੀ ਤੇ ਰਾਮਦਾਸ ਵੀ ਤੂੰ ਹੀ ਹੈਂ।

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*

ਹੇ ਸ੍ਰੀ ਗੁਰੂ ਰਾਮਦਾਸ ਜੀ, ਤੂੰ ਮਨ ਬਾਣੀ ਕਰਕੇ ਧੰਨ ਹੈਂ। ਜਿਸ ਪ੍ਰਮੇਸਰ ਨੇ ਪੈਦਾ ਕੀਤਾ ਹੈ ਉਸੀ ਨੇ ਗੁਰਿਆਈ ਦੇ ਕੇ ਸਵਾਰਿਆ ਹੈ।

*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*

ਆਪ ਜੀ ਵਿਚ ਕਰਾਮਾਤ ਪੂਰਨ ਰੂਪ ਵਿਚ ਪ੍ਰਾਪਤ ਹੈ। ਸਿਰਜਨਹਾਰ ਜੋ ਪ੍ਰਮੇਸ਼ਰੁ ਹੈ ਉਸਨੇ ਹੀ ਆਪ ਜੀ ਦਾ ਰੂਪ ਧਾਰਿਆ ਹੈ।

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*

ਪਾਸ ਰਹਿਣ ਵਾਲੇ ਸਿੱਖਾਂ ਨੇ ਫਿਰ ਅਤੇ ਸੰਗਤਾਂ ਨੇ ਪਾਰਬ੍ਰਹਮ ਜਾਣ ਕਰਕੇ ਨਮਸਕਾਰ ਕੀਤੀ ਹੈ।

*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨਾ ਪਾਰਾਵਾਰਿਆ॥*

ਅਟਲੁ ਪੁਨਾ ਅਥਾਹੁ ਅਤੇ ਅਤੋਲ ਰੂਪ ਜੋ ਤੂੰ ਹੈਂ, ਤੇਰੇ ਪਾਰ ਉਰਾਰ ਦਾ ਅੰਤ ਨਹੀਂ ਹੈ।

*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*

ਜਿਨ੍ਹਾਂ ਭਗਤ ਜਨਾਂ ਨੇ ਤੁਹਾਨੂੰ ਪ੍ਰੇਮ ਕਰਕੇ ਸੇਵਿਆ ਹੈ ਉਨ੍ਹਾਂ ਭਗਤਾਂ ਨੂੰ ਤੁਸਾਂ ਨੇ ਸੰਸਾਰ ਤੋਂ ਪਾਰ ਉਤਾਰ ਦਿੱਤਾ ਹੈ।

*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*

ਲਬ ਲੋਭੁ ਕਾਮੁ ਕ੍ਰੋਧੁ ਮੋਹੁ ਇਹ ਸਾਰੇ ਪਰਿਵਾਰ ਦੇ ਸਹਿਤ ਹੀ ਤੁਸਾਂ ਨੇ ਅੰਤਸ਼ਕਰਨ ਵਿਚੋਂ ਮਾਰ ਕੇ ਕੱਢ ਦਿੱਤੇ ਹਨ।

*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*

ਤੇਰਾ ਅਸਥਾਨ ਸਤਸੰਗ ਧੰਨਤਾ ਦੇ ਯੋਗ ਹੈ ਅਤੇ ਭਗਤੀ ਰੂਪ ਤੇਰਾ ਪਸਾਰਾ ਭੀ ਸੱਚਾ ਹੈ ਅਥਵਾ ਪੈਸਕਾਰ ਅਰਥਾਤ ਜੋ ਤੇਰੇ ਸੇਵਕ ਹਨ ਉਹਨਾਂ ਦਾ ਸਮੁਦਾਯ (ਇਕੱਠ) ਵੀ ਸੱਚਾ ਹੈ।

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਤੂੰ ਹੀ ਹੈਂ ਅਤੇ ਲਹਿਣਾ ਜੀ ਭੀ ਤੂੰ ਹੀ ਹੈਂ ਫਿਰ ਗੁਰੂ ਅਮਰਦਾਸ ਜੀ ਭੀ ਤੂੰਹੀ ਵੀਚਾਰਿਆ ਹੈਂ।

*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥ ੭॥* (ਰਾਮਕਲੀ ਕੀ ਵਾਰ, ਅੰਗ ੯੬੮)

ਹੇ ਸ੍ਰੀ ਗੁਰੂ ਰਾਮਦਾਸ ਜੀ ! ਜਿਨ੍ਹਾਂ ਨੇ ਤੁਹਾਡਾ ਸਰੂਪ ਵੇਖਿਆ ਹੈ ਉਹਨਾਂ ਨੇ ਆਪਣਾ ਮਨ ਸਾਧਾਰਿਆ=ਸ਼ੁੱਧ ਕੀਤਾ ਅਥਵਾ ਸਹਿਤ ਆਸਰੇ ਦੇ ਕੀਤਾ ਹੈ।

ਇਸੇ ਤਰ੍ਹਾਂ ਭੱਟਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਰਾਜਯੋਗਤਾ ਵਾਲੀ ਇਹ ਇਲਾਹੀ ਦਾਤ ਗੁਰਗੱਦੀ ਬਾਰੇ ਆਪਣੀ

ਰਚਿਤ ਬਾਣੀ 'ਚ ਬੇਅੰਤ ਮਹਿਮਾ ਕੀਤੀ ਹੈ, ਜਿਸ 'ਚੋਂ ਵੰਨਗੀ ਮਾਤਰ ਇਕ ਦੋ ਸਵੱਈਏ ਦਿੱਤੇ ਜਾਂਦੇ ਹਨ -

*ਰਾਜ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥*

ਹੇ ਸ੍ਰੀ ਗੁਰੂ ਰਾਮਦਾਸ ਜੀ ਇਹ ਜੋ ਰਾਜ ਯੋਗ ਦਾ ਤਖ਼ਤ ਸਤਿਗੁਰਾਂ ਨੇ ਆਪ ਜੀ ਨੂੰ ਦਿੱਤਾ ਹੈ।

*ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ ਜਨ ਕੀਅਉ ਪ੍ਰਗਾਸ॥*

ਪ੍ਰਥਮੇ ਸ੍ਰੀ ਗੁਰੂ ਨਾਨਕ ਦੇਵ ਜੀ ਚੰਦ੍ਰਮਾ ਦੇ ਸਮਾਨ ਉਦੇ ਭਏ ਜਿਨ੍ਹਾਂ ਦੇ ਅਵਤਾਰ ਧਾਰਨ ਦੇ ਨਾਲ ਸਾਰੇ ਜਗਤ ਵਿਚ ਆਨੰਦ ਭਇਆ ਹੈ। ਤਿਨ੍ਹਾਂ ਨੇ ਇਸ ਗੁਰਿਆਈ ਦੇ ਤਖ਼ਤ ਉੱਤੇ ਇਸਥਿਤ ਹੋ ਕੇ ਆਪਣੇ ਦਾਸਰਿਆਂ ਨੂੰ ਸੰਸਾਰ ਸਮੁੰਦਰ ਤੋਂ ਤਾਰਨ ਹਿਤ ਗਿਆਨ ਰੂਪ ਪ੍ਰਕਾਸ਼ ਕੀਤਾ ਹੈ।

*ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ*
*ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥*

ਫਿਰ ਉਹੀ ਮਹਾਰਾਜ ਪਹਿਲੀ ਪਾਤਸ਼ਾਹੀ ਜੀ ਨੇ ਸ੍ਰੀ ਗੁਰ ਅੰਗਦ ਸਾਹਿਬ ਜੀ ਨੂੰ ਨਿੱਧੀਆਂ ਦਾ ਘਰ ਨਾਮ ਅਥਵਾ ਗੁਰਿਆਈ ਦਾ ਤਖ਼ਤ ਦੇ ਕੇ ਤਿਸ ਅਕਥ=ਵਾਹਿਗੁਰੂ ਜੀ ਦੀ ਕਥਾ ਦਾ ਗਿਆਨ ਦਿੱਤਾ ਹੈ। ਇਸ ਤਖ਼ਤ 'ਤੇ ਬੈਠ ਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਪੰਜ ਕਾਮ, ਕ੍ਰੋਧ ਆਦਿ ਭੂਤਾਂ ਨੂੰ ਵਸ ਕਰ ਲਿਆ ਹੈ, ਜਿਸ ਤੋਂ ਫਿਰ ਕੋਈ ਭੈ ਜਮਤ ਨ=ਉਤਪਤ ਹੀ ਨਹੀਂ ਹੁੰਦਾ।

*ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ*
*ਅਘਨ ਦੇਖ਼ਤ ਗਤੁ ਚਰਨ ਕਵਲ ਜਾਸ॥*

ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਫਿਰ ਸ੍ਰੀ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ ਕਲਯੁੱਗ ਵਿਚ ਪੱਤ ਰੱਖੀ ਹੈ ਭਾਵ ਸੇਵਾ ਸਫਲ ਕੀਤੀ ਹੈ ਅਰਥਾਤ ਇਸ ਤਖ਼ਤ ਉੱਤੇ ਬਿਰਾਜੇ ਹਨ। ਸੋ ਮਹਾਰਾਜ ਕੈਸੇ ਹਨ? ਜਿਸ ਸ੍ਰੀ ਅਮਰਦਾਸ ਜੀ ਦੇ ਚਰਨ ਕਮਲਾਂ ਦੇ ਦੇਖਣ ਤੋਂ ਸਰਬ ਅਘਨ=ਪਾਪਾਂ ਦੇ ਸਮੂਹ ਗਤੁ=ਨਸ਼ਟ ਹੋ ਜਾਂਦੇ ਹਨ।

*ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ*
*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥ ੪॥*

(ਸਵਈਏ ਮਹਲੇ ੪ ਕੇ,ਅੰਗ ੧੩੯੯)

ਤਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਮਨ ਜਦੋਂ ਆਪ ਜੀ ਉੱਤੇ ਸਰਬ ਪ੍ਰਕਾਰ ਤੋਂ ਮਾਨਿਆ ਹੈ ਭਾਵ ਪ੍ਰਸੰਨ ਹੋਇਆ ਹੈ ਉਦੋਂ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਤਿਨ੍ਹਾਂ ਨੇ ਇਹ ਰਾਜ ਯੋਗ ਦਾ ਤਖ਼ਤ ਆਪ ਜੀ ਨੂੰ ਸੌਂਪਿਆ ਹੈ।

*ਸਤਿਗੁਰਿ ਨਾਨਕ, ਭਗਤਿ ਕਰੀ ਇਕ ਮਨ, ਤਨ, ਮਨ, ਧਨ, ਗੋਬਿੰਦ ਦੀਅਉ॥*

ਪ੍ਰਿਥਮੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮਨ ਹੋ ਕੇ ਭਗਤੀ ਕੀਤੀ ਹੈ, ਜਿਸ ਨਾਲ ਤਨ, ਮਨ, ਧਨ ਸਭ ਗੋਬਿੰਦ ਜੀ ਨੂੰ ਦੇ ਦਿੱਤਾ ਹੈ।

*ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ, ਰਸਿ ਰਸ੍ਯਉ ਹੀਅਉ॥*

ਫਿਰ ਜੋ ਸ੍ਰੀ ਗੁਰੂ ਅੰਗਦ ਸਾਹਿਬ ਜੀ ਹਨ, ਉਹ ਅਨੰਤ ਰੂਪ ਵਾਹਿਗੁਰੂ ਜੀ ਨੇ ਆਪ ਹੀ ਮੂਰਤ ਧਾਰਨ ਕੀਤੀ ਹੈ। ਅਗਮ=ਪਰਮੇਸ਼ਰ ਦੇ ਗਿਆਨ ਰਸ ਵਿਚ ਜਿਨ੍ਹਾਂ ਦਾ ਹਿਰਦਾ ਰਸ੍ਯਉ=ਤਦਾਕਾਰ ਹੋਇਆ ਹੈ।

*ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ॥*

ਸ੍ਰੀ ਗੁਰੂ ਅਮਰਦਾਸਿ ਸਾਹਿਬ ਜੀ ਨੇ ਕਰਤਾਰ ਨੂੰ ਆਪਣੇ ਵੱਸ ਕਰ ਲਿਆ ਹੈ, ਅਸਚਰਜ ਸਰੂਪ ਨੂੰ ਅਸਚਰਜ ਜਾਣ ਕੇ ਹੀ ਧਿਆਇਆ ਹੈ।

*ਸ੍ਰੀ ਗੁਰੂ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥ ੨॥*

(ਅੰਗ ੧੪੦੫)

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ, ਜਗਤ ਵਿਚ ਆਪ ਜੀ ਦੀ ਜੈ-ਜੈ ਕਾਰ ਹੋ ਰਹੀ ਹੈ, ਕਿਉਂਕਿ ਆਪ ਜੀ ਨੇ ਹਰੀ ਪਰਮਪਦ ਰੂਪ ਨੂੰ ਪਾ ਲਿਆ ਹੈ।

*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥ ੧॥*

(ਅੰਗ ੧੪੦੬)

ਜਿਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗ=ਹਿਰਦੇ ਨਾਲ ਮਿਲ ਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸੰਸਾਰ ਦੇ ਗੁਰੂ ਹੋਏ ਹਨ, ਫਿਰ ਜਿਵੇਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਅੰਗ-ਸੰਗ ਮਿਲ ਕੇ ਗੁਰੂ ਅਮਰਦਾਸ ਜੀ ਸਤਿਗੁਰੂ ਹੋਏ, ਉਸੀ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅੰਗ-ਸੰਗ ਮਿਲ ਕੇ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਸਤਿਗੁਰੂ ਭਏ ਹਨ।

ਭਾਈ ਗੁਰਦਾਸ ਅਤੇ ਤਵਾਰੀਖ਼ ਗਿਆਨੀ ਗਿਆਨ ਸਿੰਘ ਜੀ ਗੁਰ ਪ੍ਰਤਾਪ ਗ੍ਰੰਥ ਭਾਈ ਸੰਤੋਖ ਸਿੰਘ ਜੀ ਦੇ ਦਿੱਤੇ ਹਵਾਲਿਆਂ ਵਿਚ ਗੁਰਤਾ ਗੱਦੀ ਬਿਰਾਜਨ ਦੇ ਬੜੇ ਮਿੱਠੇ ਰਸ ਭਰੇ ਪ੍ਰਮਾਣ ਉਪਰੋਕਤ ਆ ਚੁੱਕੇ ਹਨ। ਹੁਣ ਭੱਟਾਂ ਦੇ ਸਵੱਈਆਂ ਵਿਚੋਂ ਇਕ ਹੋਰ ਬੜਾ ਢੁਕਵਾਂ ਪ੍ਰਮਾਣ ਭੱਟ ਦਿੰਦੇ ਹਨ।

*ਨਾਨਕਿ ਨਾਮੁ ਨਿਰੰਜਨ ਜਾਨ੍ਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥*

ਪ੍ਰਥਮੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਰੰਜਨ ਦੇ ਨਾਮ ਨੂੰ ਜਾਣਿਆ ਹੈ ਅਤੇ ਬਿਰਤੀ ਲਗਾ ਕੇ ਪ੍ਰੇਮਾ ਭਗਤੀ ਕੀਤੀ ਹੈ।

*ਤਾਤੇ ਅੰਗਦ ਅੰਗ ਸੰਗਿ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗ ਸੰਗ ਮਿਲ ਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸਾਇਰੁ=ਕਵੀਸ਼ਰ ਹੋਏ ਹਨ ਭਾਵ ਵਾਹਿਗੁਰੂ ਪ੍ਰਮੇਸ਼ਰ ਦੇ ਜਸ ਕਰਤਾ ਹੋਏ ਹਨ। ਉਹਨਾਂ ਸ਼ਬਦ=ਬ੍ਰਹਮ ਦੀ ਸੁਰਤਿ=ਗਿਆਨ ਰੂਪ ਬ੍ਰਹਮ ਪ੍ਰਾਪਤੀ ਦੀ ਨੀਵ ਰੱਖੀ ਹੈ ਭਾਵ ਗਿਆਨ ਤੋਂ ਪ੍ਰਮਾਤਮਾ ਪ੍ਰਾਪਤ ਹੁੰਦਾ ਹੈ ਅਥਵਾ ਉਪਦੇਸ਼ ਰੂਪ ਅੰਮ੍ਰਿਤ ਦੀ ਵਰਖਾ ਕੀਤੀ ਹੈ।

*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥*

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਥਾ ਅਕੱਥ ਰੂਪ ਹੈ, ਇਕ ਜਿਹਵਾ ਤੋਂ ਕੁਝ ਨਹੀਂ ਕਹੀ ਜਾ ਸਕਦੀ।

*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩॥*

(ਅੰਗ ੧੪੦੬)

ਸੰਪੂਰਨ ਸ੍ਰਿਸ਼ਟੀ ਦੇ ਤਾਰਨ ਨੂੰ ਹੁਣ ਸੋਢੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਸੰਸਾਰ ਦੀ ਗੁਰਿਆਈ ਰੂਪ ਵਡਿਆਈ ਮਿਲੀ ਹੈ।

ਸੋ ਇਸ ਪ੍ਰਕਾਰ ਗੁਰੂ ਰਾਮਦਾਸ ਜੀ ਗੁਰੂ ਸ਼ਰਨ ਆਉਣ ਤੇ ਸੇਵਾ ਸਿਮਰਨ ਦੀ ਜ਼ਿੰਦਗੀ ਆਰੰਭ ਕਰਕੇ ਗੁਰੂ ਅਮਰਦਾਸ ਜੀ ਦੀ ਪ੍ਰਸੰਨਤਾ ਪ੍ਰਾਪਤ ਕਰਕੇ ਚੌਥੇ ਥਾਂ 'ਤੇ ਗੁਰੂ ਨਾਨਕ ਦਾ ਸਰੂਪ ਹੋ ਪ੍ਰਗਟੇ। ਗੁਰਤਾ ਗੱਦੀ ਦੇ ਮਾਲਕ ਬਣੇ। ਚਵਰ-ਛਤਰ ਜੋ ਗੁਰਤਾ ਗੱਦੀ ਦੇ ਚਿੰਨ੍ਹ ਸਨ, ਉਸ 'ਤੇ ਗੁਰੂ ਰਾਮਦਾਸ ਜੀ ਬਿਰਾਜੇ। ਇਸ ਦੇ ਨਾਲ ਹੀ ਗੁਰਤਾ ਗੱਦੀ ਪ੍ਰਕਰਣ ਸਮਾਪਤ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਜੋਤੀ ਜੋਤ ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਜੋਤੀ-ਜੋਤ ਸਮਾਉਣ ਦੇ ਪ੍ਰਕਰਣ ਵਿਚ ਉਹਨਾਂ ਨੇ ਮੁੱਢਲੇ ਜੀਵਨ ਅਵਤਾਰ ਧਾਰਨ ਤੋਂ ਗੁਰੂ ਸ਼ਰਨ ਜਾਣਾ, ਇਹ ਅਵਤਾਰ ਪ੍ਰਕਰਣ 'ਚ ਆ ਚੁੱਕਾ ਹੈ। ਗੁਰੂ ਸ਼ਰਨ 'ਚ ਜਾ ਕੇ ਗੁਰਤਾ ਗੱਦੀ 'ਤੇ ਬਿਰਾਜਣ ਤੱਕ ਦਾ ਹਵਾਲਾ ਗੁਰਤਾ ਗੱਦੀ ਪ੍ਰਕਰਣ 'ਚ ਆ ਚੁੱਕਾ ਹੈ। ਹੁਣ ਜੋਤੀ-ਜੋਤ ਸਮਾਉਣ ਤੱਕ ਕੁਝ ਜੀਵਨ ਦੇ ਸੁਨਹਿਰੀ ਅੰਸ਼ ਲਏ ਜਾਂਦੇ ਹਨ। ਉਸਦੇ ਵਿਚ ਸਤਿਗੁਰਾਂ ਦੀ ਉਦਾਰਤਾ ਦੀ ਇਕ ਅਜਿਹੀ ਘਟਨਾ ਹੈ, ਜੈਸੀ ਸੇਵਾ ਕਰਨ ਦੇ ਸਮੇਂ ਗੁਰੂ ਅਮਰਦਾਸ ਜੀ ਤੋਂ ਮਹਾਰਾਜ ਤੋਂ ਮਿਲੇ ਸੋਨੇ ਦੇ ਕੰਗਣ ਬੇਨਵੇ ਫ਼ਕੀਰ ਨੂੰ ਇਸ ਲਈ ਦੇ ਦਿੱਤੇ ਸਨ ਕਿ ਉਹ ਗੁਰੂ ਅਮਰਦਾਸ ਜੀ ਨੂੰ ਅਪਮਾਨ ਦਾ ਸ਼ਬਦ ਨਾ ਬੋਲੇ। ਇਹ ਵੀ ਇਕ ਬੜੇ ਤਿਆਗ ਦੀ ਉਦਾਹਰਣ ਹੈ। ਕੀਮਤੀ ਵਸਤੂ ਨਾਲ ਕੋਈ ਮੋਹ ਨਹੀਂ ਸੀ ਕੀਤਾ ਤੇ ਇਸੇ ਤਰ੍ਹਾਂ ਦੀ ਦੂਸਰੀ ਘਟਨਾ ਜਦੋਂ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਗਏ, ਇਹਨਾਂ ਦੇ ਸੇਵਕ ਲਾਲ ਚੰਦ ਸੌਦਾਗਰ ਨੇ ਇਹਨਾਂ ਨੂੰ ਇਕ ਮੋਤੀਆਂ ਦਾ ਕੈਂਠਾ ਭੇਟ ਕੀਤਾ। ਇਹਨਾਂ ਨੇ ਉਸੇ ਵੇਲੇ ਇਕ ਮਲੰਗ ਫ਼ਕੀਰ ਜੋ ਸਾਹਮਣੇ ਖੜਾ ਕੁਝ ਮੰਗ ਰਿਹਾ ਸੀ, ਉਸਨੂੰ ਦੇ ਦਿੱਤਾ। ਐਡੀ ਵੱਡੀ ਉਦਾਰਤਾ ਵੇਖ ਕੇ ਸਭ ਸਿੱਖ ਤੇ ਸੌਦਾਗਰ ਅਸਚਰਜ ਰਹਿ ਗਏ ਸਨ।

ਦੁਨੀਆਂ ਦਾ ਹਰ ਬੰਦਾ ਜਦੋਂ ਕੋਈ ਚੀਜ਼ ਦੇਂਦਾ ਹੈ ਅਸਲ ਵਿਚ ਉਦੋਂ ਹੀ ਭਿਖਾਰੀ ਦੇ ਰੂਪ ਵਿਚ ਖੜਾ ਹੋ ਜਾਂਦਾ ਹੈ, ਕਿਉਂਕਿ ਜੋ ਕੁਝ ਦਿੱਤਾ, ਉਸਦੇ ਬਦਲੇ ਆਪਣਾ ਜਸ ਲੈਣ ਦੀ ਇੱਛਾ ਪੈਦਾ ਹੋ ਜਾਂਦੀ ਹੈ ਕਿ ਮੇਰੀ ਵਡਿਆਈ ਹੋਵੇ। ਮੰਗਤਾ ਤਾਂ ਮੰਗਤਾ ਹੈ ਭਾਵੇਂ ਕੋਈ ਵੀ ਚੀਜ਼ ਦਾ ਮੰਗਤਾ ਹੈ। ਪਰ ਗੁਰੂ ਸਾਹਿਬ ਜੀ ਦੇ ਵਿਚ ਦਾਤਾ ਰੂਪ ਹੋਣ ਕਰਕੇ ਬਦਲੇ 'ਚ ਆਪਣੀ ਵਡਿਆਈ ਦੀ ਇੱਛਾ ਨਹੀਂ ਰੱਖਦੇ। ਇਸ ਲਈ ਜਦੋਂ ਉਸ ਮਲੰਗ ਫ਼ਕੀਰ ਨੇ ਸਾਰੇ ਨਗਰ ਵਿਚ ਰੌਲਾ ਪਾ ਦਿੱਤਾ ਕਿ ਗੁਰੂ ਜੀ ਇਤਨੇ ਉਦਾਰਚਿਤ ਹਨ ਤਾਂ ਗੁਰੂ ਜੀ ਨੇ ਉਸ ਨੂੰ ਵਰਜਿਆ ਤੇ ਉਸ ਨਾਲ ਨਰਾਜ਼ ਹੋਏ। ਦੁਨੀਆਂ ਦੀ ਕਿਸੇ ਦਾਤੇ 'ਚ ਐਸੀ ਉਦਾਰਤਾ ਨਜ਼ਰ ਨਹੀਂ ਆਉਂਦੀ। ਇਸ ਤੋਂ ਅੱਗੇ ਗੁਰੂ ਜੀ ਦੇ ਨਾਂ 'ਤੇ ਇਤਿਹਾਸਕ ਨਗਰ ਰਾਮਦਾਸਪੁਰ ਵਸਾਉਣ ਦੀ ਵੀਚਾਰ ਇਤਿਹਾਸ ਦੇ ਪੰਨਿਆਂ 'ਤੇ ਅੰਕਿਤ ਹੈ। ਸੰਮਤ ੧੬੨੯ ਬਿ: ਨੂੰ ਜਦੋਂ ਬੀਬੀ ਭਾਨੀ ਜੀ ਦੀ ਮਾਤਾ ਗੁਜ਼ਰ ਗਈ ਤਾਂ ਫਿਰ ਉਹ ਗੱਲ ਹੋਈ। ਭਾਈ ਵਸ ਭਰਜਾਈ ਤੇ ਭਰਜਾਈ ਜਾਈ ਪਰਾਈ ਤੇ ਭਤੀਜਾ ਤੀਆ ਧੀਆਂ ਦਾ ਨਿਰਾਦਰ ਕੀਆ। ਧੀਆਂ ਦਾ ਜ਼ੋਰ ਜੋ ਮਾਵਾਂ ਨਾਲ ਹੁੰਦਾ ਹੈ, ਪੇਕੇ ਘਰ 'ਚ ਮਾਂ ਦੇ ਜਾਣ ਤੋਂ ਬਾਅਦ ਅਸਲ 'ਚ ਧੀ ਦੇ ਪੇਕੇ ਮੁੱਕ ਜਾਂਦੇ ਹਨ। ਬੀਬੀ ਭਾਨੀ ਜੀ ਨੇ ਆਪਣਾ ਆਦਰ ਘਟਦਾ ਵੇਖ ਕੇ ਕੁਝ ਉਦਾਸ ਰਹਿਣ ਵਾਲੀ ਬਿਰਤੀ ਧਾਰਨ ਕਰ ਲਈ। ਆਪ ਜੀ ਦੇ ਤਿੰਨ ਪੁੱਤਰ ਤੇ ਦੋ ਨੂੰਹਾਂ ਪਰਿਵਾਰ ਵੀ ਵੱਡਾ ਹੋ ਗਿਆ ਸੀ। ਗੁਰੂ ਅਮਰਦਾਸ ਜੀ (ਪਿਤਾ ਨੇ) ਸੋਚਿਆ ਕਿ ਜਿਵੇਂ ਗੁਰੂ ਨਾਨਕ ਜੀ ਦੇ ਪੁੱਤਰ ਗੁਰੂ ਅੰਗਦ ਜੀ ਨਾਲ ਵਿਰੋਧ ਕਰਦੇ ਹਨ, ਗੁਰੂ ਅੰਗਦ ਦੇਵ ਜੀ ਦੇ ਪੁੱਤਰ ਮੇਰੇ ਨਾਲ ਵੈਰ ਰੱਖਦੇ ਰਹੇ ਹਨ, ਇਸ ਲਈ ਸਾਡੇ ਪੁੱਤਰ ਗੁਰੂ ਰਾਮਦਾਸ ਜੀ ਨਾਲ ਵਿਰੋਧ ਕਰਨਗੇ। ਇਹ ਸੋਚ ਕੇ ਜਿੱਥੇ ੧੫੬੯ ਬਿ: ਸੰਮਤ ਨੂੰ ਰਾਮ ਤੀਰਥ ਜਾਂਦੇ ਹੋਏ ਗੁਰੂ ਨਾਨਕ ਦੇਵ ਜੀ ਦੁਪਹਿਰ ਠਹਿਰ ਕੇ ਵਰ ਦੇ ਗਏ ਸਨ ਕਿ ਇੱਥੇ ਮੋਖ ਭੋਗ ਦਾ ਪ੍ਰਵਾਹ ਚੱਲੇਗਾ। ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਹੁਕਮ ਦਿੱਤਾ ਕਿ ਪੁਰਖਾ! ਤੈਨੂੰ ਉਹ ਜਗਾ ਪ੍ਰਗਟ ਕਰਨ ਦਾ ਹੁਕਮ ਹੈ।

*ਤਿਮ ਸ੍ਰੀ ਅਮਰ ਮਨੋਰਥ ਕਰਿ ਕੈ। ਸਭਿ ਬਿਧਿ ਨੀਕੇ ਰਿਦੇ ਬਿਚਰਿ ਕੈ।*
*ਸਤਿਜੁਗ ਕੋ ਤੀਰਥ ਦੁਰ ਰਹਯੋ। ਚਿਰੰਕਾਲ ਭਾ ਕਿਨਹੁੰ ਨ ਲਹਯੋ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੧)

ਦੁਰ=ਛੁਪਿਆ ਹੋਇਆ।

ਫਿਰ ਗੁਰੂ ਅਮਰਦਾਸ ਜੀ ਨੇ ਉਹ ਜਗ੍ਹਾ ਵਿਖਾਈ। ਇਹ ਹੁਕਮ ਮੰਨ ਕੇ ਢਾਬ ਦੇ ਕਿਨਾਰੇ ਜਾ ਬੈਠੇ। ਇਸ ਦੇ ਆਲੇ-ਦੁਆਲੇ ਚਾਰ ਪਿੰਡਾਂ ਦੀ ਜ਼ਮੀਨ ਲੱਗਦੀ ਸੀ। ਗੁਰੂ ਰਾਮਦਾਸ ਜੀ ਨੇ ਚਹੁੰ ਪਿੰਡਾਂ ਦੇ ਪੈਂਚ ਬੁਲਾ ਲਏ। ਸੁਲਤਾਨ ਪਿੰਡ, ਤੁੰਗ ਪਿੰਡ, ਗੁਮਟਾਲਾ ਪਿੰਡ, ਗਲਵਾਲੀ ਪਿੰਡ ਤੇ ਇਸ ਵਾਸਤੇ ਇਹਨਾਂ ਚਹੁੰ ਪਿੰਡਾਂ ਦੇ ਪੈਂਚ ਬੁਲਾ ਕੇ ਇਸ ਜਗ੍ਹਾ ਨੂੰ ਅਬਾਦ ਕਰਨ ਦੀ ਤੇ ਨਵਾਂ ਨਗਰ ਵਸਾਉਣ ਦੀ ਗੱਲ ਕੀਤੀ। ਭਾਵੇਂ ਤੁੰਗ ਪਿੰਡ ਵਾਲੇ ਖਿਸਕ ਗਏ ਪਰ ਸੁਲਤਾਨ ਪਿੰਡ ਵਾਲੇ ਜੱਟਾਂ ਨੇ ਗੁਰੂ ਦਾ ਹੁਕਮ ਮੰਨ ਕੇ ਆਪਣੀ ਜੂਹ ਵਿਚ ੫ ਹਾੜ ਵਦੀ ੧੩, ੧੬੨੭ ਬਿ: ਨੂੰ ਮੋੜ੍ਹੀ ਗਡਵਾ ਕੇ ਪਿੰਡ ਦਾ ਨਾਂ ਰਾਮਦਾਸਪੁਰ ਰੱਖਿਆ। ਫਿਰ ਇਹਨਾਂ ਪਿੰਡ ਦੇ ਲੋਕਾਂ ਨੇ ਤੇ ਸੰਗਤਾਂ ਨੇ ਤੁਰੰਤ ਛੱਪਰ ਤੇ ਕੋਠੇ ਤਿਆਰ ਕਰਵਾ ਦਿੱਤੇ ਅਤੇ ਦੁਕਾਨਾਂ ਬਣਾ ਲਈਆਂ ਜਿਸ ਦਾ ਨਾਂ ਹੁਣ ਗੁਰੂ ਕਾ ਬਾਜ਼ਾਰ ਹੈ। ਫਿਰ ਇਹ ਨਗਰ ਗੁਰੂ ਦੀਆਂ ਸੰਗਤਾਂ ਦੇ ਆਉਣ ਕਰਕੇ ਬਹੁਤ ਹੀ ਛੇਤੀ ਵੱਸ ਗਿਆ ਸੀ ਤੇ ਭਾਈ ਸਾਲ੍ਹੋ, ਰੂਪ, ਰਾਮ, ਗੁਰੀਆ, ਗੁਰਦਾਸ, ਇਹੋ ਜਿਹੇ ਸਿੱਖਾਂ ਦੇ ਉੱਦਮ ਦੇ ਕਾਰਨ ੨੨ ਕਿਸਮ ਦੇ ਕਿੱਤਾ ਕਰਨ ਵਾਲੇ ਲੋਕ ਗੁਰੂ ਜੀ ਦੇ ਮਹਿਲਾਂ ਦੇ ਇਰਦ-ਗਿਰਦ ਵਸਾ ਦਿੱਤੇ ਜੋ ਹੁਣ ਤੱਕ ਹਨ। ਗੁਰੂ ਰਾਮਦਾਸ ਜੀ ਜਿੰਨੀ ਦੇਰ ਤੱਕ ਗੁਰੂ ਅਮਰਦਾਸ ਜੀ ਦਾ ਸਰੀਰ ਰਿਹਾ, ਉਨੀ ਦੇਰ ਤੱਕ ਉਹਨਾਂ ਦੀ ਸੇਵਾ ਨਿਭਾਉਂਦੇ ਰਹੇ। ਉਹਨਾਂ ਦੀ ਦੇਹ ਤਿਆਗਣ ਤੋਂ ਬਾਅਦ ਇਥੇ ਆ ਬਿਰਾਜੇ। ਸੰਮਤ ੧੬੩੦ ਬਿ: ਨੂੰ ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਉਥੇ ਤਾਲ ਖੁਦਵਾਉਣਾ ਆਰੰਭ ਕੀਤਾ ਤੇ ਇਸ ਪ੍ਰਸੰਗ ਨੂੰ ਗੁਰ ਬਿਲਾਸ ਪਾ: ਛੇਵੀਂ ਵਿਚ ਲਿਖਦੇ ਹਨ ਕਿ ਅਕਬਰ ਨੂੰ ਚਿਤੌੜ ਦਾ ਗੜ ਜੋ ਗੁਰੂ ਅਮਰਦਾਸ ਜੀ ਨੇ ਦਿੱਤਾ ਸੀ, ਉਸਦੇ ਲਈ ਗੁਰੂ ਅਮਰਦਾਸ ਜੀ ਨੂੰ ਲੰਗਰ ਲਈ ਕੁਝ ਪੱਟਾ ਦੇਣਾ ਚਾਹਿਆ। ਮਹਾਰਾਜ ਨੇ ਨਾਂਹ ਕਰ ਦਿੱਤੀ। ਫੇਰ ਉਸਨੇ ਕਿਹਾ ਕਿ ਮੈਂ ਹੁਣ ਬੀਬੀ ਭਾਨੀ ਦੇ ਨਾਂ ਲਿਖਣ ਲੱਗਾ ਹਾਂ। ਤੁਸੀਂ ਨਾਂਹ ਨਹੀਂ ਕਰਨੀ। ਇਸ ਪ੍ਰਕਾਰ ੮੪ ਪਿੰਡਾਂ ਦਾ ਪੱਟਾ ਅਕਬਰ ਬਾਦਸ਼ਾਹ ਨੇ ਬੀਬੀ ਭਾਨੀ ਦੇ ਨਾਂ ਲਿਖ ਕੇ ਦਿੱਤਾ, ਤੇ ਗੁਰੂ ਅਮਰਦਾਸ ਜੀ ਨੇ ਕਿਹਾ ਇਹਨਾਂ ਦਾ ਮਾਲਕ ਰਾਮਦਾਸ ਮੇਰਾ ਸੇਵਕ ਹੋਵੇਗਾ।

*ਰਾਮਦਾਸ ਗੁਰ ਗਾਂਵ ਸੋ ਪਾਏ। ਇੱਛ ਸ਼ਾਹ ਕੀ ਪੂਰ ਕਰਾਏ।*
*ਮਖਿ ਗਾਂਵ ਗੁਰ ਬੀੜ ਰਖਾਯੋ। ਗਾਂਵ ਬੀੜ ਬੁੱਢੇ ਸੌਂਪਾਯੋ।*

(ਗੁਰ ਬਿਲਾਸ ਪਾ: ੬)

ਜੋ ਅਕਬਰ ਬਾਦਸ਼ਾਹ ਨੂੰ ਬਓਲੀ ਦਾ ਗੜ ਟੁੱਟਣ ਤੋਂ ਚਿਤੌੜ ਦਾ ਕਿਲ੍ਹਾ ਟੁੱਟਣ ਦਾ ਵਰ ਦਿੱਤਾ ਸੀ, ਫੇਰ ਅਕਬਰ ਦਾ ਨੰਗੇ ਪੈਰੀਂ ਚਲ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣਾ ਤੇ ਲੰਗਰੋਂ ਪ੍ਰਸ਼ਾਦਾ ਛੱਕਣਾ ਤੇ ਕੁਝ ਪਿੰਡਾਂ ਦਾ ਪੱਟਾ ਲਿਖਣ ਦੀ ਗੱਲ ਅਕਬਰ ਨੇ ਕੀਤੀ ਤਾਂ ਗੁਰੂ ਜੀ ਨੇ ਇਹ ਕਹਿ ਕੇ ਜਵਾਬ ਦੇ ਦਿੱਤਾ -

*ਸੁਨਿ ਕੈ ਸ੍ਰੀਗੁਰ ਬਖਾਨਾ। ਧਰੀ ਉਪਾਇਨ ਜੋ ਤੁਮ ਨਾਨਾ।*
*ਗ੍ਰਾਮ ਆਦਿ ਇਹੁ ਤੁਮ ਕੋ ਬਨੈਂ। ਹੈ ਸਭ ਹਰਖ ਸ਼ੋਕ ਕੋ ਸਨੈ।*
*ਹਮ ਸਾਧੂ ਬ੍ਰਿਤਿ ਕਰਨਿ ਸਮਾਨ। ਕੌਨ ਸੰਭਾਰੈ ਕਾਜ ਮਹਾਨ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੧੧)

ਗੁਰੂ ਜੀ ਦੇ ਉੱਤਰ ਦੇਣ ਤੋਂ ਬਾਰ-ਬਾਰ ਬੇਨਤੀ ਕੀਤੀ। ਕੋਲੋਂ ਸੰਗਤ ਨੇ ਵੀ ਗੁਰੂ ਜੀ ਨੂੰ ਬੇਨਤੀ ਕੀਤੀ। ਇਹ ਸੁਣ

ਕੇ ਸਤਿਗੁਰੂ ਜੀ ਨੇ ਭਵਿੱਖ ਦੀ ਗੱਲ ਚਿਤਵ ਕੇ ਕਿ ਇੱਥੇ ਉੱਤਮ ਤੀਰਥ ਪ੍ਰਗਟ ਹੋਣਾ ਹੈ, ਜਿੱਥੇ ਇਸ਼ਨਾਨ ਕਰਕੇ ਸਾਰੇ ਪਾਪ ਦੂਰ ਹੋਣਗੇ।

*ਇਹ ਸੁਨਿਕੈ ਸਭਿਹਿਨ ਕੀ ਬਾਨੀ। ਸ੍ਰੀ ਗੁਰ ਬਾਤ ਭਵਿੱਖਤ ਜਾਨੀ।*
*ਤੀਰਥ ਉੱਤਮ ਉਦੈ ਸੁ ਕਰਿਨਾ। ਜਿਹ ਸ਼ਨਾਨ ਕਲਿ ਕਲਮਲ ਹਰਨਾ।*
*ਹੋਨਹਾਰ ਸਭਿ ਕਰੀ ਬਿਚਾਰਨ। ਸ੍ਰੀ ਮੁਖ ਤੇ ਕਿਯ ਬਾਕ ਉਚਾਰਨ।*
*ਕਥਾ ਭਾਵਨੀ ਕਰੀਜਹਿ। ਸਤਸੰਗਤਿ ਕੋ ਮਾਨ ਰਖੀਜਹਿ।*

(ਰਾਸਿ ੨, ਅੰਸੂ ੧੦)

ਤੇ ਇਉਂ ਫਿਰ ਮਹਾਰਾਜ ਨੂੰ ਅਕਬਰ ਨੇ ਪਰਗਨੇ ਦਾ ਪੱਟਾ ਲਿਖ ਦਿੱਤਾ।

*ਸੁਨਤਿ ਸਾਹੁ ਉਮਰਾਵਨ ਸਹਤ। ਹਰਖਯੋ ਪੁਨ ਸ਼ਰਧਾ ਧਰਿ ਮਹਤ।*
*ਪਟਾ ਪਰਗਨੇ ਕੋ ਲਿਖਿ ਦੀਨ। ਰਹੈਂ ਗ੍ਰਾਮ ਸਭਿ ਗੁਰੂ ਅਧੀਨ।*
*ਆਦਿ ਝਬਾਲ ਬੀੜ ਜਹਿਂ ਕਰਯੋ। ਬਹੁਤੇ ਗ੍ਰਾਮ ਅਰਪਿ ਮੁਦ ਭਰਯੋ।*
*ਅਪਨੋ ਜਨਮ ਸਕਾਰਥ ਜਾਨਾ। ਗੁਰ ਘਰ ਕੀ ਭੀ ਸੇਵ ਮਹਾਨਾ।*

(ਰਾਸਿ ੨, ਅੰਸੂ ੧੦)

ਫਿਰ ਉਹ ਜ਼ਮੀਨ ਨਗਰ ਜੋ ਅਕਬਰ ਨੇ ਗੁਰੂ ਜੀ ਨੂੰ ਦਿੱਤੇ।

*ਸ੍ਰੀ ਗੁਰ ਸਗਰੀ ਸਭਾ ਲਗਾਏ। ਰਾਮਦਾਸ ਨਿਜ ਪਾਸ ਬੁਲਾਏ।*
*ਇਨ ਕੋ ਸਭਿ ਹੀ ਭੇਟ ਦਿਵਾਈ। ਨਰ ਗ੍ਰਾਮਨ ਕੀ ਬਾਂਹ ਗਹਾਈ।*

(ਰਾਸ ੨, ਅੰਸੂ ੧੦)

ਇਸ ਤੀਰਥ ਦੀ ਮਹਾਨਤਾ 'ਤੇ ਭਾਵੇਂ ਸਤਯੁਗ ਤੋਂ ਇਤਿਹਾਸ ਇਸ ਦੀ ਗਵਾਹੀ ਭਰਦਾ ਆ ਰਿਹਾ ਹੈ, ਪਰ ਕਲਯੁਗ ਦੇ ਵਿਚ ਵੱਡੀਆਂ ਘਟਨਾਵਾਂ ਦੁਨੀ ਚੰਦ ਪੱਟੀ ਵਾਲੇ ਰਾਜੇ ਦੀ ਧੀ ਬੀਬੀ ਰਜਨੀ ਤੋਂ ਹੀ ਇਸ ਦਾ ਪ੍ਰਗਟ ਹੋਣਾ ਇਤਿਹਾਸ ਦੇ ਪੰਨਿਆਂ 'ਤੇ ਅੰਕਿਤ ਹੈ। ਦੁਨੀ ਚੰਦ ਖੱਤਰੀ ਸੀ। ਮਾਫ਼ੀਦਾਰ ਕਸਬੇ ਦਾ ਮਾਲਕ ਬਣਿਆ। ਗਿਆਨੀ ਗਿਆਨ ਸਿੰਘ ਨੇ ਇਸਦੇ ਘਰ ਪੰਜ ਧੀਆਂ ਲਿਖੀਆਂ ਹਨ ਜਦ ਕਿ ਬਾਕੀ ਦੇ ਇਤਿਹਾਸ 'ਚ ਸੱਤ ਧੀਆਂ ਦਾ ਜ਼ਿਕਰ ਆਉਂਦਾ ਹੈ। ਸੱਤ ਜਾਂ ਪੰਜ ਦੀ ਗਿਣਤੀ ਛੱਡ ਕੇ ਇਸਦੀ ਸਭ ਤੋਂ ਛੋਟੀ ਧੀ ਰਜਨੀ ਸੀ। ਰਜਨੀ ਦੀਆਂ ਵੱਡੀਆਂ ਭੈਣਾਂ ਨੂੰ ਇਕ-ਇਕ ਕਰਕੇ ਪੁੱਛਿਆ ਕਿ ਤੁਸੀਂ ਕਿਸ ਦਾ ਦਿੱਤਾ ਖਾਂਦੀਆਂ ਹੋ? ਕਿਸ ਦਾ ਦਿੱਤਾ ਪਹਿਨਦੀਆਂ ਹੋ? ਇਕ-ਇਕ ਕਰਕੇ ਉੱਤਰ ਦਿੱਤਾ ਕਿ ਪਿਤਾ ਜੀ ਦਾ ਦਿੱਤਾ ਖਾਂਦੀਆਂ ਹਾਂ ਤੇ ਪਿਤਾ ਜੀ ਦਾ ਦਿੱਤਾ ਹੀ ਪਹਿਨਦੀਆਂ ਹਾਂ। ਪਿਤਾ ਹੀ ਸਾਡਾ ਰੱਬ ਹੈ। ਤਾਂ ਜਦੋਂ ਇਹ ਗੱਲ ਰਜਨੀ ਨੂੰ ਪੁੱਛੀ ਤਾਂ ਰਜਨੀ ਨੇ ਸੱਚ ਦੇ ਬੋਲ ਬੋਲੇ, ਕੋਈ ਪਿਤਾ ਦਾ ਨਿਰਾਦਰ ਕਰਨ ਦਾ ਭਾਵ ਨਹੀਂ ਸੀ। ਕਿਹਾ ਪਰ ਹੰਕਾਰੀ ਪੁਰਸ਼ ਅਜਿਹੀ ਸੱਚਾਈ ਨੂੰ ਆਪਣੇ ਅਪਮਾਨ ਦੇ ਭਾਵ ਨਾਲ ਸੋਚਦਾ ਹੈ। ਦੁਨੀ ਚੰਦ ਨੇ ਉਹੀ ਸੋਚਿਆ, ਰਜਨੀ ਨੇ ਕਿਹਾ ਪਿਤਾ ਜੀ ਪੂਰੇ ਸੰਸਾਰ ਦੇ ਜੀਅ ਖਾਣ-ਪਹਿਨਣ ਇਕੋ ਹੀ ਪਰਮਾਤਮਾ ਤੋਂ ਲੈਂਦੇ ਹਨ। ਉਸ ਦਾ ਦਿੱਤਾ ਖਾਂਦੇ ਹਨ, ਮੈਂ ਵੀ ਉਸੇ ਦਾ ਦਿੱਤਾ ਖਾਂਦੀ ਹਾਂ। ਤੁਹਾਨੂੰ ਇਹ ਰਾਜ ਵੀ ਉਸੇ ਪਰਮਾਤਮਾ ਨੇ ਦਿੱਤਾ ਹੈ। ਇਹ ਗੱਲ ਸੁਣ ਕੇ ਉਸਨੇ ਬੜਾ ਭਾਰੀ ਕ੍ਰੋਧ ਕੀਤਾ ਕਿ ਤੂੰ ਮੇਰਾ ਭਾਰੀ ਨਿਰਾਦਰ ਕੀਤਾ ਹੈ। ਮੈਂ ਵੇਖਾਂਗਾ ਕਿ ਪ੍ਰਮਾਤਮਾ ਤੈਨੂੰ ਕਿਵੇਂ ਦਿੰਦਾ ਹੈ। ਇਹ ਕਹਿ ਕੇ ਆਪਣੇ ਕਰਮਚਾਰੀਆਂ ਨੂੰ ਤੋਰ ਦਿੱਤਾ ਕਿ ਸ਼ਹਿਰ ਚੋਂ ਕੋਈ ਨੌਜਵਾਨ ਕੋੜ੍ਹੀ ਪੁਰਸ਼ ਲੈ ਕੇ ਆਉ ਤੇ ਕਰਮਚਾਰੀਆਂ ਨੇ ਇਕ ਪਿੰਗਲਾ ਜਿਸ ਦੇ ਸਾਰੇ ਜਿਸਮ ਚੋਂ ਲਹੂ ਪੀਕ ਵਗ ਰਿਹਾ ਸੀ ਲੈ ਆਂਦਾ। ਰਾਜੇ ਨੇ ਉਹਦੇ ਦੁਆਲੇ ਕੱਪੜਾ ਦੇ ਕੇ ਫੇਰੇ ਕਰਾ ਦਿੱਤੇ। ਉਹ ਪੁਰਸ਼ ਆਪ ਚਲ ਵੀ ਨਹੀਂ ਸੀ ਸਕਦਾ। ਆਪਣੇ ਕਰਮਾਂ ਨਾਲ

ਸਮਝੌਤਾ ਕਰਕੇ ਰਜਨੀ ਨੇ ਪਰਮਾਤਮਾ ਦਾ ਭਾਣਾ ਮੰਨ ਕੇ ਕੋੜ੍ਹੇ ਪਤੀ ਨੂੰ ਟੋਕਰੀ 'ਚ ਪਾ ਕੇ ਸਿਰ ਤੇ ਚੁੱਕਿਆ। ਰਾਜੇ ਦੀ ਧੀ ਆਪਣੇ ਪਤੀ ਦੀ ਸੇਵਾ ਨਿਭਾਉਣ ਹਿੱਤ ਪਿੰਡ-ਪਿੰਡ ਮੰਗਦੀ ਫਿਰੀ। ਪਹਿਲਾਂ ਰੋਟੀ ਪਤੀ ਨੂੰ ਖਵਾ ਕੇ ਫਿਰ ਆਪ ਖਾਇਆ ਕਰਦੀ ਸੀ। ਸੰਮਤ ੧੬੩੭ ਨੂੰ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਤਲਾਅ ਦੇ ਕਿਨਾਰੇ ਉਸ ਵੇਲੇ ਇਕ ਛੋਟੀ ਜਿਹੀ ਛੱਪੜੀ ਦਾ ਰੂਪ ਸੀ। ਇਕ ਬੇਰੀ ਦੇ ਹੇਠ ਜੋ ਹੁਣ ਦੁਖ ਭੰਜਨੀ ਬੇਰੀ ਅਖਵਾਉਂਦੀ ਹੈ, ਆਪਣੇ ਕੁਸ਼ਟੀ ਪਤੀ ਦਾ ਖਾਰਾ ਰੱਖ ਕੇ ਗੁਰੂ ਜੀ ਦੇ ਦਰਸ਼ਨ ਤੇ ਲੰਗਰੋਂ ਪ੍ਰਸ਼ਾਦਾ ਲੈਣ ਗਈ। ਪਿੱਛੋਂ ਉਸ ਪਿੰਗਲੇ ਨੇ ਵੇਖਿਆ ਕਿ ਕਾਂ ਛੱਪੜੀ ਚੋਂ ਨਹਾ ਕੇ ਨਿਕਲਿਆ ਤੇ ਸਫੈਦ ਹੰਸ ਹੋ ਗਿਆ। ਇਹ ਸੋਚ ਕੇ ਪਿੰਗਲਾ ਵੀ ਰਿੜ-ਰਿੜ ਕੇ ਉਸ ਛੱਪੜੀ ਵਿਚ ਜਾ ਪਿਆ। ਦਿਲ ਵਿਚ ਇਹ ਧਾਰਿਆ ਕਿ ਜੇ ਠੀਕ ਹੋ ਗਿਆ ਤਾਂ ਵੀ ਠੀਕ ਹੈ ਨਹੀਂ ਤਾਂ ਇਹ ਨਰਕ ਦਾ ਜੀਵਨ ਭੋਗ ਰਿਹਾ ਹਾਂ ਇਸ ਤੋਂ ਛੁੱਟ ਜਾਵਾਂਗਾ।

*ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥*
*ਨਾਨਕ ਧਨ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥*

(ਅੰਗ ੪੯੩)

ਅਤੇ ਇਹ ਜੋ ਆਪਣੀ ਜੀਵਣ ਸਾਥਣ ਹੈ, ਜਿਸਦੇ ਨਾਲ ਕਿਸੇ ਪ੍ਰਕਾਰ ਦਾ ਮੇਰਾ ਮੇਲ ਨਹੀਂ ਬਣਦਾ, ਇਸਦੀ ਜਵਾਨੀ ਰੁਲ ਰਹੀ ਹੈ। ਮਰੇ ਤੋਂ ਕੋਈ ਹੋਰ ਘਰ ਵਸਾ ਲਵੇਗੀ। ਪਰ ਹੁੰਦਾ ਉਹ ਕੁਝ ਹੈ ਜੋ ਪ੍ਰਮਾਤਮਾ ਨੂੰ ਭਾਵੇ। ਉਲਟਾ ਇਸ ਕੋੜ੍ਹੀ ਦਾ ਸਾਰਾ ਕੋੜ ਤੇ ਪਿੰਗਲਾਪਨ ਦੂਰ ਹੋ ਕੇ ਇਕ ਸੁੰਦਰ ਨੌਜਵਾਨ ਦਾ ਰੂਪ ਦਿੱਸਣ ਲੱਗਾ। ਜਦੋਂ ਰਜਨੀ ਆਈ ਤਾਂ ਉਸਨੇ ਕਿਹਾ ਤੂੰ ਕੌਣ ਹੈਂ? ਤੇ ਮੇਰੇ ਪਤੀ ਦੇ ਖਾਰੇ ਨੂੰ ਮੂਧਾ ਮਾਰ ਕੇ ਉੱਤੇ ਬੈਠਾ ਹੈਂ ? ਬੀਬੀ ਨੂੰ ਇਹ ਸ਼ੱਕ ਸੀ ਕਿ ਮੇਰੇ ਰੂਪ ਪਿੱਛੇ ਇਸਨੇ ਮੇਰੇ ਪਤੀ ਦਾ ਨੁਕਸਾਨ ਕਰ ਦਿੱਤਾ ਹੈ। ਉਸਨੇ ਬਥੇਰਾ ਕਿਹਾ ਕਿ ਮੈਂ ਤੇਰਾ ਪਤੀ ਹੀ ਹਾਂ। ਰਜਨੀ! ਤੂੰ ਇਤਬਾਰ ਕਰ! ਬੀਬੀ ਰਜਨੀ ਨੇ ਇਹ ਸ਼ਿਕਾਇਤ ਗੁਰੂ ਰਾਮਦਾਸ ਜੀ ਕੋਲ ਕੀਤੀ। ਤਾਂ ਗੁਰੂ ਜੀ ਨੇ ਨਿਆਂ ਕੀਤਾ ਕਿ ਇਹ ਹੀ ਤੇਰਾ ਪਤੀ ਹੈ। ਉਹਦਾ ਕੋੜ੍ਹ ਵਾਲਾ ਹੱਥ ਜਦੋਂ ਪਾਵਨ ਅੰਮ੍ਰਿਤ ਵਿਚ ਪਾਇਆ ਤਾਂ ਉਹ ਵੀ ਠੀਕ ਹੋ ਗਿਆ। ਫਿਰ ਬੀਬੀ ਨੂੰ ਤਸੱਲੀ ਹੋ ਗਈ। ਗੁਰੂ ਰਾਮਦਾਸ ਜੀ ਨੇ ਕਿਹਾ ਕਿ ਤੇਰੇ ਵਰਗੀਆਂ ਪਤੀਬ੍ਰਤਾ ਪਹਿਲੇ ਸਮੇਂ 'ਚ ਵੀ ਬਹੁਤ ਹੋ ਚੁੱਕੀਆਂ ਹਨ। ਤੇਰੇ ਕਰਕੇ ਹੀ ਇਸ ਤੀਰਥ ਨੇ ਪ੍ਰਗਟ ਹੋਣਾ ਸੀ। ਇਥੇ ਅਣਗਿਣਤ ਲੋਕਾਂ ਦਾ ਕੋੜ੍ਹ ਹਟਿਆ ਕਰੇਗਾ। ਅੱਜ ਤੋਂ ਇਸ ਬੇਰੀ ਦਾ ਨਾਂ ਦੁੱਖ ਭੰਜਨੀ ਹੋਇਆ। ਦੁੱਖਾਂ ਨੂੰ ਨਾਸ਼ ਕਰਿਆ ਕਰੇਗਾ ਇਹ ਸਰੋਵਰ। ਭਾਵੇਂ ਇਹ ਵਾਰਤਾ ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਗ੍ਰੰਥ ਵਿਚ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਦੀ ਲਿਖੀ ਹੈ ਪ੍ਰੰਤੂ ਸਾਨੂੰ ਅਜਿਹੇ ਝਗੜੇ ਵਿਚ ਪੈ ਕੇ ਅਜਿਹੀ ਭਾਵਨਾ ਨਹੀਂ ਗਵਾਉਣੀ ਚਾਹੀਦੀ। ਸਭ ਗੁਰੂਆਂ ਦਾ ਸਰੂਪ ਇਕ ਹੈ। ਭਾਵੇਂ ਇਹ ਚੌਥੇ ਜਾਮੇ 'ਚ ਹੋਈ, ਭਾਵੇਂ ਪੰਜਵੇਂ ਜਾਮੇ 'ਚ ਪਰ ਆਪਾਂ ਇਹ ਲੈਣਾ ਹੈ ਕਿ ਇਹ ਘਟਨਾ ਹੋਈ। ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਰਜਨੀ ਦਾ ਪਤੀ ਦੁਨੀ ਚੰਦ ਦੇ ਰਾਜ ਦਾ ਵਾਰਿਸ ਬਣਿਆ। ਅੰਮ੍ਰਿਤਸਰ ਸਰੋਵਰ ਦੀ ਮਹਾਨਤਾ ਕਰਕੇ ਇਹ ਸਾਖੀ ਇੱਥੇ ਲਾਈ ਹੈ। ਇਸਦਾ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਨਾਲ ਕੋਈ ਸੰਬੰਧ ਨਹੀਂ, ਪਰ ਉਹਨਾਂ ਦੇ ਜੀਵਨ ਦਾ ਹਿੱਸਾ ਹੋਣ ਕਰਕੇ ਜ਼ਰੂਰੀ ਸਮਝਿਆ ਹੈ। ੧੬੩੬ ਬਿ: ਨੂੰ ਅਕਬਰ ਕਾਬਲ ਦੇ ਤਰਫੋਂ ਦੌਰਾ ਕਰਕੇ ਆਉਂਦਾ ਹੋਇਆ ਗੁਰੂ ਜੀ ਦੀ ਮਹਿਮਾ ਸੁਣ ਕੇ ਇੱਥੇ ਪਹੁੰਚਿਆ। ਉਸਨੇ ੧੦੧ ਮੋਹਰਾਂ ਰੱਖ ਕੇ ਮੱਥਾ ਟੇਕਿਆ। ਮਹਾਰਾਜ ਜੀ ਨੇ ਆਪਣੇ ਛੋਟੇ ਸਪੁੱਤਰ ਅਰਜਨ ਦੇਵ ਜੀ ਨੂੰ ਕਹਿ ਕੇ ਗ਼ਰੀਬਾਂ 'ਚ ਵਰਤਾ ਦਿੱਤੀਆਂ। ਇਹ ਵੇਖ ਕੇ ਅਕਬਰ ਬਹੁਤ ਹੈਰਾਨ ਹੋਇਆ। ਸਿੱਖੀ ਦੇ ਲੱਛਣ ਅੱਖੀਂ ਵੇਖਣਾ ਕੀਤੇ। ਬਾਬੇ ਸ੍ਰੀ ਚੰਦ ਨਾਲ ਮਿਲਾਪ ਕੀਤਾ। ੧੬੩੬ ਬਿ: ਸੰਮਤ ਦੇ ਅੰਤ ਵਿਚ ਸ੍ਰੀ ਚੰਦ ਨਾਲ ਮਿਲਾਪ ਹੋਇਆ। ਗੋਦੜੀਆ ਨਾਮ ਦੇ ਸੇਵਕ ਨੂੰ ਨਾਲ ਲੈ ਕੇ ਗੁਰੂ ਰਾਮਦਾਸ ਜੀ ਕੋਲ ਪਹੁੰਚੇ। ਗੁਰੂ ਰਾਮਦਾਸ ਜੀ ਨੇ ਸਤਿਕਾਰ ਲਈ ਸਿੱਖ ਅੱਗੇ ਭੇਜੇ। ਇਕ ਘੋੜਾ ਤੇ ਪੰਜ ਸੌ ਰੁਪਏ ਭੇਂਟ ਕੀਤਾ। ਸਤਿਗੁਰੂ ਜੀ ਦੇ ਜੀਵਨ ਦਾ ਇਕ ਸੁਨਹਿਰੀ ਅੰਗ ਹੈ ਕਿ ਜਿੱਥੇ ਨਿਮਰਤਾ ਦੀ ਹੱਦ ਹੋ ਗਈ। ਬਾਬਾ ਸ੍ਰੀ ਚੰਦ ਜੀ ਨੇ ਦਵੈਸ਼ ਵਿਚ ਆ ਕੇ ਬਚਨ ਉਚਾਰਿਆ, ਜਾਂ ਪਰਖਣਾ ਲਈ। ਇਹ ਬਾਤ ਤਾਂ ਉਹ ਹੀ ਸਤਿ ਪੁਰਸ਼ ਜਾਣਦੇ ਹਨ, ਅਸੀਂ ਅਗਿਆਨੀ ਇਸ ਵਾਰਤਾ ਨੂੰ ਸਮਝ ਨਹੀਂ ਸਕਦੇ, ਪਰ

ਇਹ ਬਚਨ ਜ਼ਰੂਰ ਕਿਹਾ ਕਿ ਰਾਮਦਾਸ ਇਹ ਦਾੜ੍ਹੀ ਇਤਨੀ ਕਿਉਂ ਵਧਾਈ ਹੈ? ਤਾਂ ਗੁਰੂ ਰਾਮਦਾਸ ਜੀ ਨੇ ਆਪਣੇ ਸੱਜੇ ਹੱਥ ਨਾਲ ਦਾੜ੍ਹਾ ਫੜਿਆ ਅਤੇ ਖੱਬੇ ਹੱਥ ਨਾਲ ਪੈਰ ਫੜ ਕੇ ਚਰਨਾਂ 'ਤੇ ਪਈ ਧੂੜ ਨੂੰ ਸਾਫ ਕਰਨ ਲੱਗ ਪਏ। ਕਹਿਣ ਲੱਗੇ ਤੁਹਾਡੇ ਵਰਗੇ ਸਤਿ-ਪੁਰਸ਼ਾਂ ਦੇ ਚਰਨ ਝਾੜਨ ਵਾਸਤੇ ਹੀ ਇਹ ਦਾੜ੍ਹਾ ਰੱਖਿਆ ਹੈ। ਉਹ ਹੀ ਦਾੜ੍ਹੀਆਂ ਸੱਚੀਆਂ ਹਨ ਜੋ ਗੁਰੂ ਦੇ ਚਰਨੀ ਲੱਗਦੀਆਂ ਹਨ। ਤੁਹਾਡੇ ਵਿਚ ਮੇਰੇ ਗੁਰੂ ਨਾਨਕ ਦਾ ਖ਼ੂਨ ਹੈ। ਇਸ ਕਰਕੇ ਮੇਰਾ ਵਧਿਆ ਹੋਇਆ ਦਾੜ੍ਹਾ ਅੱਜ ਸਫਲ ਹੋ ਗਿਆ ਹੈ। ਇਸ ਨਿਮਰਤਾ ਨੇ ਬਾਬਾ ਸ੍ਰੀ ਚੰਦ ਦੀਆਂ ਅੱਖਾਂ 'ਚ ਪਾਣੀ ਲੈ ਆਂਦਾ।

*ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍॥*

(ਸਲੋਕ ਮਹਲਾ ੩, ਅੰਗ ੧੪੧੯)

ਇਹ ਨਿਮਰਤਾ ਦੇਖ ਕੇ ਸੰਗਤਾਂ ਵੀ ਹੈਰਾਨ ਹੋ ਗਈਆਂ ਤੇ ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ ਕਿ ਅੱਜ ਪਤਾ ਲੱਗਾ ਕਿ ਅਸੀਂ ਖ਼ਾਲੀ ਕਿਉਂ ਰਹਿ ਗਏ। ਤੁਹਾਡੀ ਇਸ ਨਿਮਰਤਾ ਨੇ ਸਾਡਾ ਘਰ ਲੁੱਟਿਆ। ਭਾਈ ਲਹਿਣਾ ਜੀ ਨੇ ਨਿਮਰਤਾ ਧਾਰ ਕੇ ਗੁਰਤਾ ਗੱਦੀ ਲਈ ਤੇ ਅਸੀਂ ਗੁਰੂ ਪੁੱਤਰ ਖ਼ਾਲੀ ਰਹੇ। ਗੁਰੂ ਅਮਰਦਾਸ ਜੀ ਨੇ ਨਿਮਰਤਾ ਧਾਰ ਕੇ ਗੁਰਤਾ ਗੱਦੀ ਹਾਸਿਲ ਕੀਤੀ, ਫਿਰ ਗੁਰੂ ਪੁੱਤਰ ਖ਼ਾਲੀ ਰਹੇ। ਤੁਸੀਂ ਆਪਣੇ ਗੁਰੂ ਅਮਰਦਾਸ ਜੀ ਤੋਂ ਸਭ ਕੁਝ ਹਾਸਿਲ ਕਰ ਲਿਆ, ਪਰ ਗੁਰੂ ਨਾਨਕ ਦੀਆਂ ਬਖ਼ਸ਼ਿਸ਼ਾਂ ਦਾ ਜੋ ਭੰਡਾਰ ਮੇਰੇ ਕੋਲ ਸੀ, ਉਹ ਵੀ ਤੁਹਾਨੂੰ ਸੌਂਪ ਕੇ ਜਾਵਾਂਗਾ।

*ਸ੍ਰੀ ਚੰਦ ਤਬ ਗਿਰਾ ਉਚਾਰੀ। ਕਾਹਿ ਬਢਾਈ ਦਾੜ੍ਹੀ ਭਾਰੀ।*
*ਰਾਮਦਾਸ ਗੁਰੂ ਨਿੰਮਰ ਹੋਹੈ। ਕਹਿਓ ਆਪ ਸੇ ਸਾਧੂ ਜੋ ਹੈ।*
*ਉਨਕੇ ਚਰਨ ਪੋਛਨੇ ਕਾਰਨ। ਇਮ ਕਹਿ ਲਗੇ ਚਰਨ ਤਿਹ ਝਾਰਨ।*
*ਸਿਰੀ ਚੰਦ ਖੁਸ਼ਿ ਹੋਇ ਉਚਾਰਾ। ਇਸੀ ਤੌਰ ਘਰ ਲੁਟਿਓ ਹਮਾਰਾ।*
*ਜੋ ਬਾਕੀ ਥੀ ਅਬ ਕੁਛ ਮੋ ਪੈ। ਛੀਨ ਲਈ ਯੌਂਹੀ ਤੁਮ ਸੌਂਪੈ।*
*ਨਿੰਮਰਤਾ ਭਗਤੀ ਕਰ ਸੇਵਾ। ਲਈ ਗੁਰਿਆਈ ਅੰਗਦ ਦੇਵਾ।*
*ਹਮ ਗੁਰ ਤੇ ਸੁਤ ਛੂਛ ਰਹਾਏ। ਸੇਵਾ ਤੇ ਮੇਵਾ ਤੁਮ ਪਾਏ।*
*ਹੋਏ ਰੂਪ ਇਲਾਹੀ ਨੂਰੀ। ਅਜਰ ਅਮਰ ਪਦਵੀ ਲੈ ਪੂਰੀ।*
*ਪੂਜਯ ਜਗਤ ਕੇ ਸਤਗੁਰ ਥੀਏ। ਰਿੱਧ ਸਿੱਧ ਨਵਨਿੱਧਿ ਗਹੀਏ।*
*ਬੋਲੇ ਗੁਰੂ ਸਭ ਕਿਰਪਾ ਥਾਰੀ। ਨਹੀ ਤੋ ਹਮਸੇ ਫਿਰਤ ਅਪਾਰੀ।*

ਆਪ ਜੀ ਦੇ ਜੀਵਨ ਵਿਚ ਕਈ ਸਿੱਖਾਂ ਦੀਆਂ ਘਾਲਣਾਂ ਦੀਆਂ ਸਾਖੀਆਂ ਆਉਂਦੀਆਂ ਹਨ। ਜੈਸਾ ਕਿ ਸੁਮਾਨ ਨਾਮੀ ਅਰੋੜਾ ਸਿੱਖ ਜੇਹਲਮ ਦਾ ਰਹਿਣ ਵਾਲਾ ਘੁੰਘਣੀਆਂ ਦੀ ਛਾਬੜੀ ਲਾ ਕੇ ਗੁਰੂ ਜੀ ਦੇ ਤਲਾਅ ਪਾਸ ਆ ਬੈਠਦਾ ਸੀ, ਜੋ ਨਫ਼ਾ ਹੁੰਦਾ ਉਸਦੇ ਨਾਲ ਆਪਣਾ ਗੁਜ਼ਾਰਾ ਕਰਦਾ। ਇਕ ਦਿਨ ਗੁਰੂ ਜੀ ਨੇ ਇਸ ਦੀ ਵਟਕ ਦੇ ਸਾਰੇ ਪੈਸੇ ਲੈ ਕੇ ਮਜ਼ਦੂਰਾਂ ਨੂੰ ਦੇ ਦਿੱਤੇ, ਇਹ ਉਸੇ ਤਰ੍ਹਾਂ ਖ਼ੁਸ਼ ਹੋ ਕੇ ਘਰ ਨੂੰ ਚਲਾ ਗਿਆ। ਗੁਰੂ ਜੀ ਨੇ ਐਸੀ ਪਰਖਣਾ ਕੀਤੀ। ਦੂਜੇ ਦਿਨ ਫੇਰ ਸਾਰੀ ਵਟਕ ਲੈ ਲਈ। ਉਹ ਫਿਰ ਇਕ ਰਸ ਰਿਹਾ। ਮੁੱਕਦੀ ਗੱਲ ਪੰਜ ਦਿਨ ਇਸੇ ਤਰ੍ਹਾਂ ਵਟਕ ਲੈ ਕੇ ਮਜ਼ਦੂਰਾਂ ਨੂੰ ਵੰਡਦੇ ਰਹੇ ਤੇ ਉਹ ਬੜਾ ਅਨੰਦ ਪ੍ਰਸੰਨ ਆਪਣੇ ਆਪ ਨੂੰ ਤੋਰਦਾ ਰਿਹਾ। ਨਾ ਰਾਗ ਨਾ ਦਵੈਸ਼, ਕੁਝ ਵੀ ਨਹੀਂ ਫੁਰਿਆ। ਜਦੋਂ ਗੁਰੂ ਜੀ ਨੇ ਪੁੱਛਿਆ ਕਿ ਤੈਨੂੰ ਮਾਇਆ ਲੈਣ ਤੋਂ ਪਰਿਵਾਰ ਦੇ ਗੁਜ਼ਾਰੇ ਵਾਸਤੇ ਫੁਰਨਾ ਕਿਉਂ ਨਹੀਂ ਫੁਰਿਆ ? ਤਾਂ ਉੱਤਰ ਦਿੱਤਾ ਕਿ ਮੇਰਾ ਇਸ ਵਿਚ ਕੁਝ ਵੀ ਨਹੀਂ। ਜੋ ਵੀ ਹੈ ਆਪ ਜੀ ਦਾ ਹੈ। ਜੈਸਾ ਕਿ ਕਬੀਰ ਜੀ ਲਿਖਦੇ ਹਨ -

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ ੨੦੩॥* (ਅੰਗ ੧੩੭੫)

ਗੁਰੂ ਜੀ ਨੇ ਇਹ ਸੁਣ ਕੇ ਉਸਨੂੰ ਵਰ ਦਿੱਤਾ (ਸੁਮਾਨ ਸਾਹੁ, ਬੇਪਰਵਾਹ ਗੁਰੂ ਕਾ ਸਾਹ) ਪਰ ਫਿਰ ਉਸਦੀ ਕਮਾਈ 'ਚ ਇਤਨੀ ਬਰਕਤ ਪਈ, ਗੁਰੂ ਜੀ ਦਾ ਸੱਚਾ ਸਿਦਕੀ ਸਿੱਖ ਹੋ ਗਿਆ। ਉਸ ਦੇ ਪੁੱਤਰ ਰਾਮ ਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਨੇ ਮੁਲਤਾਨ ਤੋਂ ਸੱਖਰ ਤੱਕ ਦੀ ਸਿੱਖੀ ਬਖ਼ਸ਼ੀ ਤੇ ਉਸਨੇ ਗੁਰੂ ਜੀ ਦੀ ਸਿੱਖੀ ਬਹੁਤ ਵਧਾਈ। ਜਦੋਂ ਦਸਵੇਂ ਪਾਤਸ਼ਾਹ ਜੀ ਨੇ ਮਸੰਦ ਸਾੜੇ ਤਾਂ ਰਾਮ ਸ਼ਾਹ ਦੇ ਪੋਤਰੇ ਮੇਹਰ ਸ਼ਾਹ ਨੂੰ ਸੱਚਾ ਸਿੱਖ ਸਮਝ ਕੇ ਮਾਤਾ ਜੀ ਨੇ ਸਿਫ਼ਾਰਸ਼ ਨਾਲ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ ਤੇ ਮਸੰਦ ਦੀ ਜਗ੍ਹਾ (ਬਖਸੰਦ ਫਰਜ਼ੰਦ) ਖ਼ਿਤਾਬ ਬਖ਼ਸ਼ ਕੇ ਫੇਰ ਉਸੇ ਮੁਲਕ ਵਿਚ ਭੇਜ ਦਿੱਤਾ ਸੀ ਜਿਥੇ ਉਹਨਾਂ ਦੀ ਸਿੱਖੀ ਸੇਵਕੀ ਹੈ। ਪਰ ਗੱਦੀ ਜੇਹਲਮ 'ਚ ਹੈ ਜਿਹੜੇ ਮੇਹਰ ਸ਼ਾਹ ਸਿੰਘ ਤੇ ਚੌਥੀ ਪੀੜ੍ਹੀ ਅਤਰ ਸ਼ਾਹ ਸਿੰਘ ਇਤਿਹਾਸ ਕਰਤਾ ਦੇ ਦੇਹ ਕਾਲ ਤੱਕ ਦੇਖੇ ਗਏ। ਇਹ ਗੱਲ ਗਿਆਨੀ ਗਿਆਨ ਸਿੰਘ ਜੀ ਦੀ ਤਵਾਰੀਖ਼ ਤੇ ਗੁਰ ਪ੍ਰਤਾਪ ਸੂਰਜ ਦਾ ਸੰਮਿਲਤ ਰੂਪ ਤਵਾਰੀਖ਼ ਗੁਰੂ ਖ਼ਾਲਸਾ 'ਚ ੩੭੦ ਅੰਗ 'ਤੇ ਅੰਕਿਤ ਹੈ। ਸਤਿਗੁਰੂ ਜੀ ਦੇ ਦਰਬਾਰ 'ਚ ਇਕ ਪੰਡਿਤ ਬ੍ਰਹਮਚਾਰੀ ਤਪੱਸਵੀ ਨੇ ਕਈ ਦਿਨ ਰਹਿ ਕੇ ਸੰਗਤ ਕੀਤੀ। ਇਕ ਦਿਨ ਕਿਹਾ ਕਿ ਆਪ ਜੀ ਦੇ ਸਿੱਖ ਇਹ ਗੱਲ ਕਹਿੰਦੇ ਹਨ ਕਿ ਗੰਗਾ, ਯਮਨਾ ਆਦਿ ਤੀਰਥ ਜੀਵ ਨੂੰ ਕੋਈ ਖਾਸ ਲਾਭ ਨਹੀਂ ਪਹੁੰਚਾਉਂਦੇ। ਮੈਨੂੰ ਇਹ ਸਿੱਖਾਂ ਦੀ ਗੱਲ ਬੜੀ ਬੁਰੀ ਲੱਗੀ ਹੈ। ਮੈਂ ਆਪ ਜੀ ਤੋਂ ਪੁੱਛਦਾ ਹਾਂ ਕਿ ਜੇ ਇਹ ਗੱਲ ਸੱਚ ਹੈ ਤਾਂ ਗੁਰੂ ਅਮਰਦਾਸ ਜੀ ੩੨ ਵਾਰ ਗੰਗਾ ਕਿਉਂ ਗਏ। ਆਖ਼ਿਰ ਇਸਦਾ ਕੋਈ ਮਹਾਤਮ ਸੀ। ਤਾਂ ਗੁਰੂ ਜੀ ਨੇ ਆਪਣੀ ਅੰਮ੍ਰਿਤ ਮਈ ਬਾਣੀ ਦੁਆਰਾ ਉਸਨੂੰ ਉੱਤਰ ਦਿੱਤਾ ਕਿ ਇਹ ਤਾਂ ਆਪ ਪਰਮੇਸ਼ਰ ਦਾ ਸਰੂਪ ਗੁਰੂ ਨਾਨਕ ਦਾ ਤੀਸਰਾ ਜਾਮਾ ਸੀ। ਗੰਗਾ ਯਮਨਾ ਆਦਿ ਤੀਰਥ ਤਾਂ ਮਹਾਂਪੁਰਸ਼ਾਂ ਦੀ ਧੂੜੀ ਨੂੰ ਵੀ ਲੋਚਦੇ ਹਨ।

*ਮਲਾਰੁ ਮਹਲਾ ੪*

*ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*

(ਮਲਾਰੁ ਮਹਲਾ ੪, ਅੰਗ ੧੨੬੩)

ਫਿਰ ਸਤਿਗੁਰੂ ਜੀ ਨੇ ਕਿਹਾ ਕਿ ਪੰਡਿਤ ਜੀ ਤੀਰਥਾਂ 'ਤੇ ਜੋ ਉੱਦਮ ਸਤਿਗੁਰੂ ਜੀ ਨੇ ਕੀਤਾ ਇਹ ਲੋਕਾਂ ਦੇ ਉਧਾਰ ਵਾਸਤੇ ਕੀਤਾ ਅਤੇ ਗੰਗਾ ਵਰਗੇ ਤੀਰਥਾਂ ਦੇ ਮਲੀਨ ਹੋਣ ਕਾਰਨ ਉਹਨਾਂ ਨੂੰ ਪਵਿੱਤਰ ਕਰਨ ਵਾਸਤੇ ਗਏ।

*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥*
*ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥ ੨॥*

(ਤੁਖਾਰੀ ਮ: ੪, ਅੰਗ ੧੧੧੬)

ਗੁਰੂ ਸਾਹਿਬ ਵਰਗੇ ਅਤੇ ਈਸ਼ਵਰ ਦਾ ਭਜਨ ਕਰਨ ਵਾਲੇ ਸੁੱਤੇ-ਸਿੱਧ ਪਵਿੱਤਰ ਹੁੰਦੇ ਹਨ। ਇਕ ਦਿਨ ਕੰਨਪਾਟੇ ਜੋਗੀਆਂ ਦੀ ਜਮਾਤ ਆਈ। ਉਹਨਾਂ ਨੇ ਕਿਹਾ ਜਿਸ ਤਰ੍ਹਾਂ ਤੁਸੀਂ ਪਰਮੇਸ਼ਰ ਦੀ ਭਗਤੀ ਕਰਦੇ ਹੋ ਜੇਕਰ ਯੋਗ ਮਾਰਗ ਗੋਰਖ ਦਾ ਮੱਤ ਧਾਰਨ ਕਰੋ ਤਾਂ ਦਿਬਯ ਦ੍ਰਿਸ਼ਟੀ ਹੋ ਜਾਵੇਗੀ। ਸਮਾਧੀ ਲਾ ਕੇ ਪਰਮਾਨੰਦ 'ਚ ਅਨੰਦ ਬਣਿਆ ਰਹੇਗਾ।

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥*

ਹੇ ਜੋਗੀ ! ਹੱਥ ਨਾਲ ਜੋ ਤੂੰ ਤੰਤ=ਤਾਰ ਵਜਾਉਂਦਾ ਹੈਂ ਉਹ ਬੇਨ=ਬੰਸਰੀ ਹਰੀ ਨਾਮ ਤੋਂ ਬਿਨਾਂ ਥੋਥੀ ਵੱਜਦੀ ਹੈ।

*ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥ ੧॥*

ਹੇ ਜੋਗੀ ! ਹਰੀ ਦੇ ਗੁਣਾਂ ਨੂੰ ਉਚਾਰਣ ਕਰਕੇ ਤੇ ਗੁਰੂ ਤੋਂ ਮੱਤ ਲੈ ਕੇ ਇਸ ਮਨ ਨੂੰ ਹਰੀ ਦੇ ਪ੍ਰੇਮ ਵਿਚ ਭੇਨ=ਭਿਉਂ ਲਵੋ।

*ਜੋਗੀ ਹਰਿ ਦੇਹੁ ਮਤੀ ਉਪਦੇਸੁ॥*

ਹੇ ਜੋਗੀ ਹਰੀ ਸਿਮਰਨ ਦੀ ਮੱਤ ਦਾ ਉਪਦੇਸ਼ ਦੇਣਾ ਕਰੋ।

*ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ॥ ੧॥ ਰਹਾਉ॥*

ਜੁੱਗਾਂ ਜੁੱਗਾਂ ਵਿਚ ਭਗਤਾਂ ਦੇ ਦੁੱਖਾਂ ਨੂੰ ਹਰਨ ਵਾਲਾ ਜੋ ਹਰੀ ਹੈ ਉਹ ਇਕ ਰੂਪ ਹੋ ਕੇ ਸਾਰਿਆਂ ਵਿਚ ਵਰਤ ਰਿਹਾ ਹੈ। ਉਸਦੇ ਅੱਗੇ ਅਸੀਂ ਆਦੇਸੁ=ਪ੍ਰਣਾਮ ਕਰਦੇ ਹਾਂ।

*ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥*

ਜੋ ਅਨੇਕ ਭਾਂਤ-ਭਾਂਤ ਦੇ ਰਾਗ ਗਾਉਂਦਾ ਹੈ ਅਤੇ ਬਹੁਤ ਤਰ੍ਹਾਂ ਦੀਆਂ ਬਾਤਾਂ ਬੋਲਦਾ ਹੈ। ਇਹ ਜੋ ਤੇਰਾ ਮਨ ਹੈ ਉਹ ਖੇਲ ਖੇਲਦਾ ਹੈ।

*ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੈਲ॥ ੨॥*

ਜਿਵੇਂ ਖੇਤੀ ਦੇ ਸਿੰਜਨ ਨੂੰ ਖੂਹ ਨੂੰ ਜੋੜੇ ਉਸ ਨੂੰ ਬੱਲਦ ਪਹਿਲਾਂ ਹੀ ਚਰ ਗਏ ਹੋਣ ਤਾਂ ਜੋ ਬੱਲਦ ਜੋੜ ਕੇ ਪਾਣੀ ਨਿਕਲਣਾ ਸੀ, ਉਹ ਉੱਠ ਕਰਕੇ ਬੇਲ=ਬੇਲੇ ਭਾਵ ਜੰਗਲ ਵਿਚ ਚਲੇ ਗਏ ਹੋਣ, ਉਸੇ ਤਰ੍ਹਾਂ ਸ਼ੁਭ ਗੁਣਾਂ ਰੂਪੀ ਬੇਲਾਂ ਦੇ ਸਿੰਜਨ ਵਾਸਤੇ ਜੋ ਧਿਆਨ ਅਥਵਾ ਰਾਗ ਗਾਇਨ ਰੂਪ ਜਲ ਸਿੰਜਨ ਕਰਨਾ ਸੀ ਉਹ ਮਨ ਬੈਲ ਗੁਣਾਂ ਨੂੰ ਖਾ ਗਿਆ ਹੈ ਅਥਵਾ ਬੇਲੇ ਵਿਚ ਚਲਾ ਗਿਆ ਹੈ ਭਾਵ ਧਿਆਨ ਭਜਨ ਕਾਲ ਵਿਚ ਮਨ ਸਥਿਤ ਨਹੀਂ ਰਹਿੰਦਾ।

*ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ॥*

ਹੇ ਜੋਗੀ ! ਸਰੀਰ ਨਗਰ ਵਿਚ ਕਰਮ ਹਰਿ=ਹਰੀ ਨਮਿਤ ਕਰਮ ਭਾਵ ਨਿਸ਼ਕਾਮ ਕਰਮਾਂ ਨੂੰ ਕਰੋ। ਇਹ ਬੀਜ ਬੀਜੋ ਸਾਖਜਾਤਕ=ਪ੍ਰਤੱਖ ਹੋਣ ਰੂਪ ਖੇਤ ਹਰਿਆ=ਆਨੰਦ ਸਹਿਤ ਹੋਵੇ।

*ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ॥ ੩॥*

ਫਿਰ ਮਨ ਬੈਲ ਸਥਿਰ ਕਰਕੇ ਮਨ=ਮੰਨਣ ਵਿਚ ਜੋੜੋ। ਫਿਰ ਗੁਰੂ ਦੀ ਸਿੱਖਿਆ ਤੋਂ ਹਰੀ ਨਾਮ ਦੇ ਅਭਿਆਸ ਰੂਪ ਜਲ ਤੋਂ ਇਸ ਨੂੰ ਸਿੰਚਨਾ ਕਰੋਗੇ ਤਾਂ ਤੁਹਾਡੀ ਜਿੱਤ ਹੋਵੇਗੀ।

*ਜੋਗੀ ਜੰਗਮੁ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ॥*

ਹੇ ਜੋਗੀ ! ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਸੁਆਮੀ ਜੋਗੀ ਜੰਗਮ ਆਦਿ ਜਿੰਨੇ ਵੀ ਭੇਖ ਹਨ ਅਤੇ ਜਿੰਨੀ ਵੀ ਸ੍ਰਿਸ਼ਟੀ ਹੈ, ਸਾਰੀ ਤੁਹਾਡੀ ਹੈ। ਜੋ ਤੁਸੀਂ ਬੁੱਧ ਦਿੰਦੇ ਹੋ, ਉਸ ਵਿਚ ਅਸੀਂ ਚਲਦੇ ਹਾਂ।

*ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ॥ ੪॥ ੯॥੬੧॥*

(ਆਸਾ ਮਹਲਾ ੪, ਅੰਗ ੩੬੮)

ਹੇ ਅੰਤਰਜਾਮੀ ਹਰੀ ਪ੍ਰਭੂ ! ਮੇਰੇ ਮਨ ਨੂੰ ਪੇਲ=ਪ੍ਰੇਰ ਕਰਕੇ ਆਪਣੇ ਚਰਨਾਂ ਵਿਚ ਲਾ ਲਓ। ਇਕ ਬੈਰਾੜ ਗੋਤ ਵਿਚੋਂ ਆਦਮ ਨਾਂ ਦਾ ਜ਼ਿਮੀਂਦਾਰ ਭੁੱਚੋ ਪਿੰਡ ਦੇ ਰਹਿਣ ਵਾਲਾ ਪੁੱਤਰ ਹੀਣ ਜੋ ਬੜਾ ਉਦਾਸ ਰਹਿੰਦਾ ਸੀ। ਇਕ ਦਿਨ ਭਾਈ ਗੁਰਦਾਸ ਨਾਮੀ ਸਿੱਖ ਨੇ ਰਾਤ ਪੈਣ 'ਤੇ ਰਹਿਣ ਦਾ ਟਿਕਾਣਾ ਨਗਰ 'ਚ ਪੁੱਛਿਆ ਤਾਂ ਉਹਨਾਂ ਨੇ ਆਦਮ ਦਾ ਘਰ ਦੱਸਿਆ, ਕਿਉਂਕਿ ਆਦਮ ਆਏ ਗਏ ਸਾਧੂ ਸੰਤ ਦੀ ਸੇਵਾ ਬਹੁਤ ਕਰਦਾ ਸੀ। ਸੇਵਾ ਤਾਂ ਭਾਵੇਂ ਭਾਈ ਗੁਰਦਾਸ ਜੀ ਦੀ ਵੀ ਬਹੁਤ ਕੀਤੀ, ਪਰ ਮੁਰਝਾਇਆ ਚਿਹਰਾ ਵੇਖ ਕੇ ਭਾਈ ਸਾਹਿਬ ਨੇ ਕਾਰਨ ਪੁੱਛਿਆ ਤਾਂ ਉਸਨੇ ਪੁੱਤਰਹੀਣ ਦੱਸਿਆ। ਨਾਲੇ ਇਹ ਵੀ ਦੱਸਿਆ ਕਿ ਉਸਨੇ ਸਾਰੇ ਪੀਰ-ਫ਼ਕੀਰ ਮਨਾ ਕੇ ਵੇਖ ਲਏ। ਯੰਤਰ-ਮੰਤਰ ਸਾਰੇ ਫ਼ੇਲ੍ਹ ਹੋ ਗਏ ਹਨ। ਤਾਂ ਭਾਈ ਸਾਹਿਬ ਨੇ ਦੱਸਿਆ ਕਿ ਤੁਹਾਨੂੰ ਪੁੱਤਰ ਪ੍ਰਾਪਤੀ ਹੋ ਸਕਦੀ ਹੈ, ਤੁਸੀਂ ਅੰਮ੍ਰਿਤਸਰ ਗੁਰੂ ਰਾਮਦਾਸ ਦੇ ਦਰਬਾਰ 'ਚ ਪਹੁੰਚੋ। ਇਹ ਦੋਨੋਂ ਪਤੀ-ਸਤੀ ਘਰ ਦਾ ਡੰਗਰ ਪਸ਼ੂ ਵੇਚ ਕੇ ਘਰ ਨੂੰ ਜੰਦਰਾ ਮਾਰ ਕੇ ਗੁਰੂ ਕੇ ਦਰਬਾਰ ਰਾਤ-ਦਿਨ ਸੇਵਾ ਕਰਨ ਲੱਗੇ। ਦੋ ਭਾਰ ਲੱਕੜਾਂ ਦੇ ਲਿਆਉਣ। ਇੱਕ ਲੰਗਰ ਵਿਚ ਪਾਉਣ ਤੇ ਫਿਰ ਹੌਲੀ-ਹੌਲੀ ਕੁਝ ਲੱਕੜਾਂ ਜਮ੍ਹਾਂ ਕਰਨੀਆਂ ਅਰੰਭ

ਕੀਤੀਆਂ। ਇਕ ਦਿਨ ਗੁਰੂ ਰਾਮਦਾਸ ਜੀ ਗੋਇੰਦਵਾਲ ਦੀ ਯਾਤਰਾ ਤੋਂ ਸੰਗਤ ਸਮੇਤ ਆਏ ਤਾਂ ਉਦੋਂ ਲੋਹੜੇ ਦੀ ਸਰਦੀ ਪੈ ਰਹੀ ਸੀ। ਪੋਹ ਦਾ ਮਹੀਨਾ ਠੱਕਾ ਵਗੇ ਤੇ ਉਦੋਂ ਗੁਰੂ ਘਰ ਇਤਨਾ ਰਿਹਾਇਸ਼ ਦਾ ਇੰਤਜ਼ਾਮ ਨਹੀਂ ਸੀ ਬਣਿਆ। ਗੁਰੂ ਰਾਮਦਾਸ ਜੀ ਨੇ ਗੁਰਸਿੱਖ ਸੰਗਤਾਂ ਦਾ ਸਰਦੀ ਦਾ ਕਸ਼ਟ ਵੇਖ ਕੇ ਇਸ ਨੂੰ ਨਾ ਸਹਾਰਦੇ ਹੋਏ ਕਿਹਾ ਕਿ ਭਾਈ! ਜੋ ਗੁਰੂ ਦੀਆਂ ਸੰਗਤਾਂ ਦਾ ਸਰਦੀ ਦਾ ਦੁੱਖ ਸ੍ਰੇਸ਼ਟ ਤਰੀਕੇ ਨਾਲ ਵੰਡਾਵੇ, ਇਹ ਕਸ਼ਟ ਦੂਰ ਕਰਨ ਲਈ ਯਤਨ ਕਰੇ ਤਾਂ ਗੁਰੂ ਦੇ ਦਰੋਂ ਜੋ ਮੰਗੇਗਾ ਉਹੀ ਲੈ ਦਿਆਂਗੇ। ਭਾਈ ਆਦਮ ਨੇ ਲੱਕੜਾਂ ਦੇ ਜਮ੍ਹਾਂ ਕੀਤੇ ਢੇਰ 'ਚੋਂ ਥਾਂ-ਥਾਂ ਅੰਗੀਠੇ ਬਾਲ ਦਿੱਤੇ। ਗੁਰੂ ਰਾਮਦਾਸ ਜੀ ਉੱਚੀ ਜਗ੍ਹਾ 'ਤੇ ਖਲੋ ਕੇ ਵੇਖਦੇ ਰਹੇ ਤੇ ਮਨੋ-ਮਨੀ ਪ੍ਰਸੰਨ ਹੋਏ। ਅਗਲੇ ਦਿਨ ਜਦੋਂ ਦਰਬਾਰ ਲੱਗਾ ਤਾਂ ਗੁਰੂ ਜੀ ਨੇ ਕਿਹਾ ਭਾਈ ਰਾਤ ਵਾਲੇ ਸਿੱਖ ਨੂੰ ਸੱਦੋ, ਜਿਸ ਨੇ ਮੇਰੀਆਂ ਸੰਗਤਾਂ ਦੀ ਸਰਦੀ ਦੂਰ ਕੀਤੀ ਹੈ ਤਾਂ ਭਾਈ ਆਦਮ ਨੂੰ ਤੁਰਨ ਲੱਗਿਆ ਉਸਦੀ ਘਰ ਵਾਲੀ ਨੇ ਕਿਹਾ ਕਿ ਦੇਖੀਂ ਕਿ ਮੌਕਾ ਨਾ ਗਵਾ ਦੇਵੀਂ, ਪੁੱਤਰ ਦੀ ਦਾਤ ਮੰਗ ਲਈਂ। ਪਰ ਜਦੋਂ ਗੁਰੂ ਦੀ ਸੰਗਤ 'ਚ ਗਿਆ ਤਾਂ ਗੁਰੂ ਜੀ ਨੇ ਕਿਹਾ ਸਿੱਖਾ ਤੂੰ ਬੜੀ ਸੇਵਾ ਕੀਤੀ ਹੈ, ਕੁਝ ਮੰਗ ਤਾਂ ਭਾਈ ਆਦਮ ਨੇ ਕਿਹਾ ਮਹਾਰਾਜ ਨਾਮ ਦੀ ਦਾਤ ਬਖ਼ਸ਼ੋ। ਸਿੱਖ ਉਸ ਵੇਲੇ ਬੁਢਾਪੇ ਦੀ ਸ਼ਰਮ ਕਰਕੇ ਪੁੱਤਰ ਨਹੀਂ ਮੰਗ ਸਕਿਆ ਤਾਂ ਗੁਰੂ ਜੀ ਨੇ ਕਿਹਾ ਸਿੱਖਾ ਜਦੋਂ ਘਰ ਤੋਂ ਚੱਲਿਆ ਤੇਰਾ ਮਨੋਰਥ ਹੋਰ ਸੀ। ਜਾ ਤੈਨੂੰ ਮੌਕਾ ਦਿੰਦੇ ਹਾਂ ਕੱਲ ਮੰਗ ਲਵੀਂ। ਜਦੋਂ ਘਰ ਗਿਆ ਘਰ ਵਾਲੀ ਕਲੇਸ਼ ਕਰਨ ਲੱਗੀ ਤੂੰ ਪੁੱਤਰ ਕਿਉਂ ਨਹੀਂ ਮੰਗਿਆ। ਇਸ ਨੇ ਕਿਹਾ ਕਿਵੇਂ ਮੰਗਦਾ? ਸੰਗਤ ਵਿਚ ਪੁੱਤਰ ਦੀ ਗੱਲ ਸੁਣ ਕੇ ਸਿੱਖ ਮੈਨੂੰ ਮਖੌਲ ਨਾ ਕਰਦੇ ਕਿ ਪੁੱਤਰ ਮੰਗ ਰਿਹਾ ਹੈ। ਮੇਰੀ ੭੦ ਵਰ੍ਹੇ ਦੀ ਉਮਰ ਹੈ ਤੇ ਤੇਰੀ ੬੦ ਵਰ੍ਹੇ ਦੀ ਉਮਰ ਹੈ। ਕੱਲ ਗੁਰੂ ਜੀ ਨੇ ਫੇਰ ਮੌਕਾ ਦਿੱਤਾ ਹੈ ਪਰ ਹੁਣ ਮੁਸ਼ਕਿਲ ਇਹ ਹੈ ਕਿ ਪੁੱਤਰ ਕਿਵੇਂ ਮੰਗਿਆ ਜਾਵੇ। ਮਨ ਤਾਂ ਪੁੱਤਰ ਦੀ ਮੰਗ ਲਈ ਬੜਾ ਬੇਚੈਨ ਹੈ ਪਰ ਲੋਕ ਲਜਾ ਮਾਰਦੀ ਹੈ। ਇਹਦੀ ਘਰ ਵਾਲੀ ਨੇ ਕਿਹਾ ਕਿ ਕੱਲ ਨੂੰ ਮੈਂ ਤੇਰੇ ਨਾਲ ਜਾਵਾਂਗੀ । ਅਗਲੇ ਦਿਨ ਭਾਈ ਆਦਮ ਦੇ ਘਰ ਵਾਲੀ ਨਾਲ ਆਈ। ਜਿਉਂ ਹੀ ਗੁਰੂ ਨੇ ਆਪਣਾ ਵਚਨ ਪੂਰਾ ਕਰਨ ਵਾਸਤੇ ਸਿੱਖ ਨੂੰ ਮੰਗਣ ਦੀ ਆਗਿਆ ਦਿੱਤੀ ਤੇ ਭਾਈ ਆਦਮ ਤਾਂ ਨਾ ਬੋਲਿਆ ਇਹਦੇ ਘਰ ਵਾਲੀ ਬੋਲ ਉਠੀ ਕਿ ਸਤਿਗੁਰੂ ਜੀ ਪੁੱਤਰ ਦੀ ਦਾਤ ਬਖ਼ਸ਼ੋ। ਸ਼ਰੀਕ ਮੇਹਣੇ ਮਾਰਦੇ ਹਨ ਕਿ ਔਂਤਰੇ ਚਲੇ ਜਾਵੋਗੇ। ਸਾਡੇ ਧਨ ਪਦਾਰਥ 'ਤੇ ਵੀ ਅੱਖ ਰੱਖੀ ਬੈਠੇ ਹਨ। ਜਿੱਥੇ ਪਦਾਰਥ ਇੰਨਾ ਬਖ਼ਸ਼ਿਆ ਉਥੇ ਪਦਾਰਥ ਸਾਂਭਣ ਵਾਲਾ ਪੁੱਤਰ ਵੀ ਬਖ਼ਸ਼ੋ। ਸਤਿਗੁਰੂ ਜੀ ਕੱਲ ਮੇਰਾ ਪਤੀ ਸੰਗ ਕਰ ਗਿਆ, ਪਰ ਮੰਗਤੇ ਨੂੰ ਸੰਗ ਕਾਹਦੀ। ਮੰਗਤਾ ਤਾਂ ਮੰਗਦਾ ਹੀ ਸ਼ਰਮ ਲਾਹ ਕੇ ਹੈ। ਸਤਿਗੁਰੂ ਜੀ ਨੇ ਕਿਹਾ ਕਿ ਸਿੱਖਾ ਇਹੀ ਮਨੋਰਥ ਹੈ, ਤਾਂ ਭਾਈ ਆਦਮ ਨੇ ਸ਼ਰਮ ਨਾਲ ਸਿਰ ਝੁਕਾ ਕੇ ਕਿਹਾ ਹਾਂ ਗੁਰੂ ਜੀ। ਤਾਂ ਉਸ ਵੇਲੇ ਸਤਿਗੁਰੂ ਜੀ ਨੇ ਆਪਣੇ ਨੇਤਰ ਬੰਦ ਰੱਖੇ। ਸਮਾਧੀ ਸਥਿਤ ਰਹੇ ਤੇ ਜਦੋਂ ਨੇਤਰ ਖੋਲ੍ਹੇ ਤਾਂ ਸੰਗਤ ਵੀ ਹੈਰਾਨ ਸੀ ਕਿ ਕੀ ਕਾਰਨ ਹੈ? ਸਤਿਗੁਰੂ ਜੀ ਕਹਿਣ ਲੱਗੇ ਸਿੱਖਾ, ਤੇਰਾ ਦਰਗਾਹ ਵਿਚ ਸਾਰਾ ਲੇਖਾ-ਜੋਖਾ ਵਾਚ ਕੇ ਆਇਆ ਹਾਂ, ਤੇਰੇ ਕਰਮਾਂ 'ਚ ਪੁੱਤਰ ਨਹੀਂ ਹੈ। ਇਹ ਸੁਣ ਕੇ ਸਿੱਖ ਤੇ ਸਿੱਖਣੀ ਬੜੇ ਉਦਾਸ ਹੋਏ। ਜੇ ਦਾਤ ਮਿਲਣੀ ਹੀ ਨਹੀਂ ਸੀ ਤਾਂ ਕਾਹਨੂੰ ਐਵੇਂ ਮੰਗ ਕੇ ਸਿੱਖਾਂ 'ਚ ਆਪਣੀ ਇੱਜ਼ਤ ਗਵਾ ਲਈ। ਪਰ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਸਿੱਖਾ ਮੈਂ ਤੈਨੂੰ ਮੰਨ ਇੱਛਤ ਵਰ ਮੰਗਣ ਦਾ ਬਚਨ ਦੇ ਬੈਠਾ ਹਾਂ। ਭਾਵੇਂ ਤੇਰੇ ਕਰਮਾਂ 'ਚ ਨਹੀਂ ਹੈ ਪੁੱਤਰ ਤੈਨੂੰ ਤਾਂ ਵੀ ਮਿਲੇਗਾ। ਮੇਰੇ ਘਰ ਚਾਰ ਪੁੱਤਰ ਹੋਏ ਸਨ ਜੋ ਤਿੰਨ ਹੋ ਚੁੱਕੇ ਹਨ। ਪ੍ਰਿਥੀ ਚੰਦ, ਮਹਾਦੇਵ ਤੇ ਅਰਜਨ ਦੇਵ ਤੇ ਚੌਥਾ ਜੋ ਹੋਣਾ ਸੀ, ਉਹ ਹੁਣ ਮੈਂ ਭਗਤੀ ਦੀ ਅੰਸ਼ ਤੇ ਤੇਰੇ ਘਰ ਪੁੱਤਰ ਹੋਣ ਦਾ ਵਰ ਦੇਂਦਾ ਹਾਂ। ਉਸਦਾ ਨਾਮ ਭਾਈ ਭਗਤੂ ਰੱਖਣਾ ਜੋ ਮਾਲਵੇ ਦਾ ਪ੍ਰਸਿੱਧ ਮਹਾਂਪੁਰਸ਼ ਹੋਇਆ ਹੈ। ਇਉਂ ਗੁਰੂ ਰਾਮਦਾਸ ਜੀ ਦੀ ਮਹਿਮਾ ਅਪਰਅਪਾਰ ਹੈ। ਹੋਰ ਬੇਅੰਤ ਸਿੱਖਾਂ ਦਾ ਉਧਾਰ ਕਰਕੇ ਸਤਿਗੁਰੂ ਜੀ ਨੇ ਅੰਮ੍ਰਿਤਸਰ ਵਰਗੇ ਤੀਰਥ ਅਤੇ ਆਪਣੇ ਜੀਵਨ ਦੇ ਹੋਰ ਸੁਨਹਿਰੀ ਅੰਸ਼ ਛੱਡ ਕੇ ਸੱਚਖੰਡ ਗਮਨ ਦੀ ਤਿਆਰੀ ਕਰ ਲਈ। ਆਪਣੇ ਹੁੰਦਿਆਂ ਗੁਰਤਾ ਗੱਦੀ ਗੁਰੂ ਅਰਜਨ ਦੇਵ ਜੀ ਨੂੰ ਸਉਂਪੀ ਜਿਸਦਾ ਵੇਰਵਾ ਗੁਰੂ ਅਰਜਨ ਦੇਵ ਜੀ ਦੇ ਗੁਰਤਾ ਗੱਦੀ ਪ੍ਰਕਰਣ 'ਚ ਆਵੇਗਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਰੋਵਰ ਤੇ ਹਰਿਮੰਦਰ ਸਾਹਿਬ ਦੀ ਸੇਵਾ ਕਰਾਉਣ ਲਈ ਸੇਧ ਦੇ ਕੇ ਇਹ ਕਹਿ ਦਿੱਤਾ ਕਿ ਹੁਣ ਮੈਂ ਰੱਬੀ ਭਾਣੇ ਅਨੁਸਾਰ ਸਰੀਰ ਦਾ ਪ੍ਰੀਤਿਆਗ ਕਰਨਾ ਹੈ। ਆਪਣੇ ਪੁੱਤਰ ਅਰਜਨ ਦੇਵ ਜੀ ਨੂੰ ਗੁਰੂ ਅਰਜਨ ਦੇਵ ਰੂਪ ਵਿਚ ਮੋਹਰੀ ਜੀ ਨੂੰ ਉਹਨਾਂ ਦੀ ਬਾਂਹ ਪਕੜਾ

*ਗਹਹੁ ਭੁਜਾ ਨਿਰਬਾਹੋ ਸਦਾ। ਰਾਖਹੁ ਚਿਤ ਨ ਬਿਸਾਰਹੁ ਕਦਾ।*
*ਸੁਨਤਿ ਮੋਹਰੀ ਨੇ ਤਿਹ ਸਮੋ। ਗਹੀ ਬਾਂਹੁ ਕਰਿ ਕੈ ਗੁਰ ਨਮੋ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੨, ਅੰਸੂ ੨੪)

ਫਿਰ ਗੁਰੂ ਅਰਜਨ ਦੇਵ ਜੀ ਨੂੰ ਜੋ ਆਗਿਆ ਕੀਤੀ ਉਸ ਨੂੰ ਗੁਰੂ ਅਰਜਨ ਦੇਵ ਜੀ ਨੇ ਸਿਰ ਮੱਥੇ ਮੰਨਿਆ ਤੇ ਨਾਲ ਕਿਹਾ ਕਿ ਮੈਂ ਤਾਂ ਇਕ ਬਹਾਨਾ ਰੂਪ ਹਾਂ। ਕਰਨ ਕਰਾਉਣ ਵਾਲੇ ਤੁਸੀਂ ਸਤਿਗੁਰੂ ਹੋ।

*ਇਮ ਸੁਨਿ ਕਰ ਸਤਿਗੁਰੂ ਪ੍ਰਸੰਨ। ਕਹਯੋ 'ਹੋਹੁ ਸਭਿ ਲਾਇਕ ਧੰਨ'।*
*ਕਹਿ ਸੁਨਿ ਕੈ ਤਬਿ ਕੀਨਸ ਤਯਾਰੀ। ਹਿਤ ਪ੍ਰਲੋਕ ਜਗੁ ਗੁਰ ਉਪਕਾਰੀ।*

(ਰਾਸ ੨, ਅੰਸੂ ੨੪)

ਜਦੋਂ ਸਤਿਗੁਰੂ ਜੀ ਦੀ ਪ੍ਰਲੋਕ ਜਾਣ ਦੀ ਤਿਆਰੀ ਬੀਬੀ ਭਾਨੀ ਨੇ ਸੁਣੀ ਤਾਂ ਹੱਥ ਜੋੜ ਕੇ ਕਿਹਾ-

*ਲਖਿ ਤਯਾਰੀ ਸਤਿਗੁਰੂ ਕੀ ਤਬਿ ਭਾਨੀ ਬਡਿਭਾਗ।*
*ਹਾਥ ਬੰਦਿ ਬੰਦਨ ਕਰੀ ਉਰ ਉਮਗਾ ਅਨੁਰਾਗ।*

ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਆਪਣੇ ਸਰੀਰ ਦਾ ਪ੍ਰੀਤਿਆਗ ਕਰਨ ਦਾ ਬਚਨ ਨਿਕਟ ਵਰਤੀ ਸਿੱਖਾਂ ਦੇ ਸਾਹਮਣੇ ਕੀਤਾ ਜਿਸ ਵਿਚ ਮਾਤਾ ਭਾਨੀ ਜੀ ਵੀ ਬਿਰਾਜਮਾਨ ਸਨ। ਗੁਰੂ ਅਰਜਨ ਦੇਵ ਜੀ ਜਿਨ੍ਹਾਂ ਨੇ ਪਿਤਾ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਦਾ ਰੱਜ-ਰੱਜ ਕੇ ਅਨੰਦ ਮਾਣਿਆ। ਹਮੇਸ਼ਾਂ ਆਗਿਆ 'ਚ ਰਹਿਣ ਵਾਲੇ ਲਾਇਕ ਪੁੱਤਰ ਤੇ ਅਧਿਕਾਰੀ ਸਿੱਖ ਸਾਬਤ ਹੋਏ, ਇਹ ਭੀ ਸੰਗਤ ਵਿਚ ਬਿਰਾਜਮਾਨ ਸਨ। ਸਤਿਗੁਰੂ ਜੀ ਦੇ ਪਰਿਵਾਰ ਤੇ ਸਿੱਖਾਂ ਲਈ ਇਹ ਬੜੀ ਅਸਹਿ ਬਾਤ ਸੀ। ਗੁਰੂ ਜੀ ਦਾ ਜੋਤੀ-ਜੋਤ ਸਮਾਉਣਾ ਸੁਣ ਕੇ ਸਿੱਖ ਹਿਰਦੇ ਵੀ ਕੰਬ ਉੱਠੇ। ਕੋਮਲ ਹਿਰਦੇ ਵਾਲੇ ਗੁਰੂ ਅਰਜਨ ਦੇਵ ਜੀ 'ਤੇ ਜੋ ਬੀਤੀ ਉਹ ਕੋਈ ਅੱਖਰਾਂ ਦੇ ਘੇਰੇ ਵਿਚ ਆਉਣ ਵਾਲੀ ਬਾਤ ਨਹੀਂ ਜਾਪਦੀ ਤੇ ਬੀਬੀ ਭਾਨੀ ਜਿਨ੍ਹਾਂ ਦਾ ਪਤੀ ਜਗਤ ਗੁਰੂ ਸੰਸਾਰ ਨੂੰ ਨਾਮ ਗਿਆਨ ਦੀ ਠੰਢ ਦੇ ਕੇ ਸ਼ਾਂਤ ਕਰਨ ਵਾਲਾ ਜਿਨ੍ਹਾਂ ਦੇ ਦਰਸ਼ਨ ਕਰਨ ਤੋਂ ਹੀ ਇਕ ਅਜੀਬ ਕਿਸਮ ਦੀ ਠੰਢ ਪ੍ਰਾਪਤ ਹੁੰਦੀ ਸੀ, ਉਹ ਪਤੀ-ਪਰਮੇਸ਼ਰ ਸੰਸਾਰ ਤੋਂ ਸਰੀਰ ਕਰ ਕੇ ਓਹਲੇ ਹੋਣ ਲੱਗਾ। ਇਸ ਅਸਹਿ ਪੀੜਾ ਨੂੰ ਬੀਬੀ ਭਾਨੀ ਤੋਂ ਬਿਨਾਂ ਹੋਰ ਕੋਈ ਨਹੀਂ ਜਾਣ ਸਕਦਾ। ਪਤੀ-ਪਤਨੀ ਦਾ ਇਕ ਅਜਿਹਾ ਰਿਸ਼ਤਾ ਹੈ, ਜਿਸ ਨੂੰ ਧਰਮ ਦੇ ਦ੍ਰਿਸ਼ਟੀਕੋਣ ਤੋਂ ਦੇਖੀਏ ਤਾਂ ਸਿਰਫ਼ ਸ਼ਕਲਾਂ ਹੀ ਦੋ ਹੋਈਆਂ ਕਰਦੀਆਂ ਹਨ। ਦੋਹਾਂ ਦੀ ਜਿੰਦਜਾਨ ਇਕ ਮੰਨੀ ਹੈ। ਗੁਰਮਤਿ ਵਿਚ ਇਸੇ ਗੱਲ ਨੂੰ ਸਵੀਕਾਰ ਕੀਤਾ ਹੈ :-

*ਮ: ੩ ॥*

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥ ੩॥*

(ਅੰਗ ੭੮੮)

ਇਸ ਲਈ ਬੀਬੀ ਭਾਨੀ ਆਪਣੇ ਪਤੀ ਮਹਾਰਾਜ ਨੂੰ ਬੇਨਤੀ ਕਰਦੀ ਹੈ ਕਿ ਮੇਰੇ ਪ੍ਰਾਨ ਤਾਂ ਤੁਹਾਡੇ ਚਰਨਾਂ ਵਿਚ ਵਸਦੇ ਹਨ। ਤੁਹਾਡੇ ਜਾਣ ਤੋਂ ਬਾਅਦ ਮੈਨੂੰ ਇਸ ਸੰਸਾਰ 'ਚ ਰਹਿਣਾ ਪਸੰਦ ਨਹੀਂ। ਮੇਰੇ ਲਈ ਦੱਸੋ ਕੀ ਆਗਿਆ ਹੈ? ਤੁਹਾਡੇ ਨਾਲ ਜਾਣਾ ਚਾਹੁੰਦੀ ਹਾਂ। ਬੀਬੀ ਭਾਨੀ ਜੀ ਦੇ ਕੋਲ ਭਾਵੇਂ ਤਿੰਨ ਪੁੱਤਰ, ਦੋ ਭਰਾ ਭਰਜਾਈਆਂ ਤੇ ਚਾਚੇ ਦੇ ਪੁੱਤਰ ਭਾਈ ਗੁਰਦਾਸ ਜੀ ਵਰਗੇ ਵਿਦਵਾਨ ਸੱਜਣ ਸਕੇ ਭਰਾਵਾਂ ਨਾਲੋਂ ਵੱਧ ਆਦਰ ਕਰਨ ਵਾਲੇ ਆਪਣੀ ਭੈਣ ਦਾ ਅਤੇ ਹੋਰ ਸਿੱਖ ਸੰਗਤ ਮੌਜੂਦ ਸਨ ਪਰ ਪਤੀ ਦੇ ਜਾਣ ਵੇਲੇ ਬੀਬੀ ਭਾਨੀ ਨੂੰ ਸੰਸਾਰ ਸੁੰਨਾ ਹੁੰਦਾ ਜਾਪਿਆ। ਭਰਾ-ਭਰਜਾਈਆਂ ਪੁੱਤਰ ਤੇ ਭਾਵੇਂ ਸਾਰੇ ਹੀ ਰਿਸ਼ਤੇਦਾਰ ਆਪਣੇ ਥਾਂ ਰਹੇ ਇਕ ਵਿਸ਼ੇਸ਼ ਅਸਥਾਨ ਰੱਖਣ ਵਾਲੇ ਸਨ ਪਰ ਜੋ ਰਿਸ਼ਤਾ ਪਤੀ ਦਾ ਹੈ,

ਸੰਸਾਰ ਦਾ ਹੋਰ ਕੋਈ ਰਿਸ਼ਤਾ ਉਹਦੀ ਸਮਤਾ ਨਹੀਂ ਕਰ ਸਕਦਾ। ਇਸ ਲਈ ਬੀਬੀ ਭਾਨੀ ਨੇ ਇਹ ਮਨ ਬਣਾ ਲਿਆ ਕਿ ਜੇ ਮੇਰਾ ਪਤੀ ਆਗਿਆ ਦੇਵੇ, ਇਹਦੇ ਨਾਲ ਹੀ ਸੱਚਖੰਡ ਗਮਨ ਕਰ ਜਾਵਾਂ। ਇਸ ਲਈ ਨਾਲ ਜਾਣ ਦੀ ਆਗਿਆ ਬੀਬੀ ਭਾਨੀ ਜੀ ਮੰਗਣ ਲੱਗੇ।

*ਸਰਬ ਰੀਤਿ ਸਮਰੱਥ ਸੁਖ ਦਾਤੇ। ਜਿਨ ਬਡਿਭਾਗ ਤਿਨਹੁ ਤੁਮ ਜਾਤੇ।*
*ਹਲਤ-ਪਲਤ ਮਹਿ ਹੋਹੁ ਸਹਾਈ। ਜਿਸ ਚਾਹੋ ਤਿਮ ਠਟਹੁ ਗੁਸਾਂਈ।*
*ਮੈਂ ਰਾਵਰ ਕੇ ਸੰਗ ਸਿਧਾਰੋਂ। ਤੁਮ ਬਿਨ ਨਹੀਂ ਜੀਵਬੋ ਧਾਰੋਂ।*
*ਰਾਗ ਦ੍ਵੈਖ ਬਡ ਹਰਖ ਰੁਸ਼ੋਕ। ਇਨ ਜੁਤਿ ਬਸਿਬੋ ਹੈ ਇਸ ਲੋਕ।*

(ਰਾਸ ੨, ਅੰਸੂ ੨੪)

ਬੀਬੀ ਭਾਨੀ ਨੇ ਦੋਵੇਂ ਹੱਥ ਜੋੜੇ ਹੋਏ ਹਨ। ਇਉਂ ਆਪਣੇ ਪਤੀ ਮਹਾਰਾਜ ਅੱਗੇ ਬੇਨਤੀਆਂ ਕਰੀ ਜਾ ਰਹੀ ਹੈ। ਸਤਿਗੁਰੂ ਜੀ ਚੁੱਪ ਕਰਕੇ ਸੁਣਦੇ ਜਾ ਰਹੇ ਹਨ। ਆਪਣੇ ਮਹਿਲਾਂ ਦੀ ਭਾਵਨਾ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਫਿਰ ਬੀਬੀ ਭਾਨੀ ਨੇ ਬੇਨਤੀਆਂ ਵਿਚ ਇਕ ਇਹ ਗੱਲ ਆਖੀ ਕਿ ਤੁਹਾਡੇ ਤੋਂ ਬਾਅਦ ਵੱਡਾ ਪੁੱਤਰ ਪ੍ਰਿਥੀਆ ਵੱਡੇ-ਵੱਡੇ ਉਪੱਦਰ ਉਠਾਏਗਾ। ਮੈਂ ਇਹਨਾਂ ਕਲੇਸ਼ਾਂ ਨੂੰ ਦੇਖਣਾ ਨਹੀਂ ਚਾਹੁੰਦੀ। ਇਸ ਲਈ ਨਾਲ ਜਾਣ ਦੀ ਆਗਿਆ ਬਖ਼ਸ਼ੋ।

*ਸੁਤ ਪ੍ਰਿਥੀਆ ਉਤਪਾਤ ਉਠੈ ਹੈ॥ ਦੇਖਤਿ ਦੁਖ ਮੇਰੋ ਮਨ ਪੈ ਹੈ॥*
*ਅਤਿ ਅਨੰਦ ਮਹਿ ਬਾਸ ਤੁਮਾਰੋ॥ ਬਸੋ ਸੰਗ ਮੈ ਚਿੰਤ ਨਿਵਾਰੋ॥*

ਆਪਣੇ ਮਹਿਲਾਂ ਤੋਂ ਅਤਿ ਸਨੇਹ ਅਤੇ ਸ਼ਰਧਾ ਦਾ ਬਚਨ ਸੁਣ ਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਵੱਡੇ ਭਾਗਾਂ ਵਾਲੀ ਭਾਨੀ, ਤੇਰੇ ਵਰਗੀ ਵਡਭਾਗਣ ਇਸ ਦੁਨੀਆਂ ਵਿਚ ਕੌਣ ਹੋਵੇਗੀ? ਜਿਸਦਾ ਪਿਤਾ ਜਗਤ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਬਣਿਆ, ਫਿਰ ਪਤੀ ਗੁਰੂ ਬਣਿਆ, ਹੁਣ ਤੇਰੇ ਪੁੱਤਰ ਪੋਤਰੇ ਪੀੜ੍ਹੀ ਦਰ ਪੀੜ੍ਹੀ ਗੁਰਤਾ ਗੱਦੀ ਦੇ ਮਾਲਕ ਹੋਣਗੇ ਕਿਉਂਕਿ ਤੂੰ ਆਪਣੇ ਪਿਤਾ ਤੋਂ ਗੁਰਤਾ ਗੱਦੀ ਵੰਸ਼ 'ਚ ਰਹਿਣ ਦਾ ਵਰ ਲਿਆ ਹੈ। ਹੇ ਭਾਨੀ, ਭਾਵੇਂ ਸਮਾਜ ਵਿਚ ਜਵਾਈ ਦਾ ਰਿਸ਼ਤਾ ਸਤਿਕਾਰ ਵਾਲਾ ਹੁੰਦਾ ਹੈ, ਪਰ ਮੈਂ ਸੰਸਾਰ ਦੇ ਮਾਣ ਸਤਿਕਾਰ ਨੂੰ ਪਰੇ ਸੁੱਟ ਕੇ ਤੇਰੇ ਪਿਤਾ ਦਾ ਗੋਲਾ ਬਣ ਕੇ ਚਾਕਰੀ ਕੀਤੀ। ਜਿਸ ਗੁਰੂ ਦਾ ਮੈਂ ਚਾਕਰ ਰਿਹਾ, ਤੂੰ ਮੇਰੇ ਉਸ ਗੁਰਦੇਵ ਦੀ ਅੰਸ਼-ਵੰਸ਼ ਹੈਂ। ਤੇਰੀ ਕੁੱਖ ਨੇ ਮੇਰੇ ਲਾਇਕ ਪੁੱਤਰ ਅਰਜਨ ਦੇਵ ਵਰਗੇ ਸੰਸਾਰ ਨੂੰ ਤਾਰਨ ਵਾਲੇ ਬੋਹਿਥਾ ਪੈਦਾ ਕੀਤਾ। ਤੂੰ ਪਿਤਾ ਨੂੰ ਪਿਤਾ ਮੰਨ ਕੇ ਸਿਦਕ ਨਿਭਾਇਆ। ਫਿਰ ਪਤੀ ਨੂੰ ਕੇਵਲ ਪਤੀ ਨਹੀਂ, ਇਸ ਦਰਗਾਹੀ ਪਦਵੀ ਗੁਰਤਾ ਗੱਦੀ ਦਾ ਧਿਆਨ ਰੱਖਦੇ ਹੋਏ ਸਿੱਖ ਤੇ ਗੁਰੂ ਵਾਲੀ ਸ਼ਰਧਾ ਵਿਚ ਵੀ ਪੂਰੀ ਉਤਰੀ। ਇਸ ਕਰਕੇ ਭਾਨੀ ਮੈਂ ਤੇਰੀ ਸੇਵਾ ਤੋਂ ਅਤਿ-ਪ੍ਰਸੰਨ ਹਾਂ। ਜੋ ਤੂੰ ਨਾਲ ਜਾਣ ਦੀ ਗੱਲ ਕੀਤੀ ਹੈ ਇਹ ਤਾਂ ਰੱਬੀ ਆਗਿਆ ਤੋਂ ਬਾਹਰ ਜਾਣ ਵਾਲੀ ਗੱਲ ਹੈ। ਤੇਰੇ ਸਰੀਰ ਦੀ ਪ੍ਰਾਲਬਧ ਅਜੇ ਬਾਕੀ ਹੈ, ਉਹ ਪੂਰੀ ਹੋਣ ਤੋਂ ਤੂੰ ਬੈਕੁੰਠ ਧਾਮ ਵਿਚ ਸਦੀਵ ਕਾਲ ਸੁੱਖ ਮਾਨਣ ਦੀ ਅਧਿਕਾਰੀ ਹੋਵੇਂਗੀ।

*ਸੁਨਿ ਭਾਨੀ ਤੇ ਕੋਮਲ ਬਾਨੀ। ਰਾਮਦਾਸ ਸਤਿਗੁਰੂ ਬਖਾਨੀ।*
*'ਮਹਾਂਜਸੇ ਸੁਨਿ ਭਾਗ ਮਹਾਂਨੀ। ਅਪਰ ਨ ਤ੍ਰਿਯ ਕੋ ਤੋਹਿ ਸਮਾਨੀ।*
*ਸ੍ਰੀ ਗੁਰੂ ਅਮਰਦਾਸ ਪਿਤ ਜਿਸਕੇ। ਕੌਨ ਪਟੰਤਰ ਕਹੀਅਹਿ ਤਿਸਕੇ।*
*ਖੁਨ ਤੁਟ ਪਰ ਪ੍ਰਸੰਨ ਹਮ ਰਹੇ। ਮਾਂਨਹਿ ਤਥਾ ਜਥਾ ਬਚ ਕਹੇ।*
*ਸ੍ਰੀ ਅਰਜਨ ਭਾ ਪੁੱਤ੍ਰ ਪ੍ਰਬੀਨਾ। ਸੋਢੀ ਕੁਲ ਜਿਨ ਉੱਜਲ ਕੀਨਾ।*
*ਰਾਖੀ ਗੁਰਤਾ ਕੇਰਿ ਜਿਠਾਈ। ਅਪਰ ਬੰਸ ਤੇ ਰਾਖਿ ਹਟਾਈ।*

(ਰਾਸ ੨, ਅੰਸੂ ੨੪)

ਗੁਰੂ ਜੀ ਨੇ ਕਿਹਾ ਭਾਨੀ, ਤੇਰਾ ਜਨਮ ਸਫਲ ਹੋ ਗਿਆ ਹੈ। ਕਿੰਨੇ ਕੁ ਦਿਨਾਂ ਤੱਕ ਤੇਰਾ ਸਰੀਰ ਸ਼ਾਂਤ ਹੋ ਕੇ ਸੱਚ-ਖੰਡ ਪਹੁੰਚੇਗੀ, ਉਥੇ ਸਾਡੇ ਸਰੂਪ ਵਿਚ ਲੀਨ ਹੋ ਜਾਵੇਂਗੀ।

*ਪੁਨ ਸੁਖੇਨ ਹੀ ਤਨ ਕੋ ਤਯਾਗ। ਆਇ ਮਿਲਹਿ ਹਮ ਸੌਂ, ਬਡਭਾਗ॥*

(ਰਾਸ ੨, ਅੰਸੂ ੨੪)

ਇਉਂ ਸਤਿਗੁਰੂ ਜੀ ਨੇ ਧੀਰਜ ਦੇ ਕੇ ਆਪਣੇ ਮਹਿਲ ਮਾਤਾ ਭਾਨੀ ਨੂੰ ਭਾਣੇ ਦੀ ਦ੍ਰਿੜ੍ਹਤਾ ਬਖ਼ਸ਼ ਕੇ ਫਿਰ ਬਾਬੇ ਬੁੱਢੇ ਤੇ ਭਾਈ ਗੁਰਦਾਸ ਵੱਲ ਵੇਖਿਆ। ਸੰਸਾਰ ਤੋਂ ਵਿਦਾ ਹੋਣ ਲੱਗੇ ਗੁਰੂ ਰਾਮਦਾਸ ਜੀ ਦਾ ਧਿਆਨ ਜਦੋਂ ਆਪਣੇ ਲਾਇਕ ਪੁੱਤਰ ਗੁਰੂ ਅਰਜਨ ਦੇਵ ਜੀ ਵੱਲ ਜੋ ਪਿਤਾ ਗੁਰੂ ਜੀ ਦੇ ਸੰਸਾਰ ਤੋਂ ਚਲੇ ਜਾਣ ਦੇ ਵੈਰਾਗ ਵਿਚ ਇਉਂ ਕੁਮਲਾਏ ਹੋਏ ਸਨ, ਜਿਵੇਂ ਫੁੱਲ ਆਪਣੀ ਡਾਲੀ ਤੋਂ ਟੁੱਟ ਕੇ ਕੁਮਲਾ ਜਾਂਦਾ ਹੈ। ਮੁਰਝਾਏ ਚਿਹਰੇ ਵੱਲ ਵੇਖ ਕੇ ਸਤਿਗੁਰੂ ਜੀ ਨੇ ਗੁਰੂ ਘਰ ਦੇ ਆਗੂ ਪੁਰਾਤਨ ਦੋਵੇਂ ਸਿੱਖ ਬਾਬਾ ਬੁੱਢਾ ਤੇ ਭਾਈ ਗੁਰਦਾਸ ਜੀ ਨੂੰ ਹੁਕਮ ਕੀਤਾ ਕਿ ਤੁਸਾਂ ਇਹਨਾਂ ਦਾ (ਭਾਵ ਗੁਰੂ ਅਰਜਨ ਦੇਵ ਜੀ) ਹਰ ਪ੍ਰਕਾਰ ਕਰਕੇ ਖ਼ਿਆਲ ਰੱਖਣਾ।

*ਇਮ ਧੀਰਜ ਦੇ ਕਰਿ ਸੁਖ ਰਾਸ। ਦੇਖਤੋ ਦਿਸ਼ ਬੁੱਢੇ, ਗੁਰਦਾਸ।*
*ਸ੍ਰੀ ਅਰਜਨ ਹਿਤ ਕਹਿ ਸਭਿ ਹੀ ਕੋ। ਬਹੁਰ ਗੁਰੂ ਸੋਢੀ ਕੁਲ ਟੀਕੋ॥*

(ਰਾਸ ੨, ਅੰਸੂ ੨੪)

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਫੇਰ ਸਿੱਖ ਸੰਗਤਾਂ ਨੂੰ ਧੀਰਜ ਦੇ ਕੇ ਆਪਣਾ ਆਸਣ ਜ਼ਮੀਨ 'ਤੇ ਤਿਆਰ ਕਰਵਾ ਲਿਆ। ਅੰਤ ਵੇਲੇ ਉਸ ਕੁਸ਼ਾ ਆਸਣ 'ਤੇ ਬਿਰਾਜ ਕੇ ਨਿਜ ਸਰੂਪ ਦਾ ਧਿਆਨ ਧਰਦੇ ਹੋਏ ਜਿਵੇਂ ਹਾਥੀ ਫੁੱਲਾਂ ਦੀ ਮਾਲਾ ਨੂੰ ਗਲੋਂ ਲਾਹੁਣ ਲੱਗਿਆਂ ਸਹਿਜ ਹੀ ਲਾਹ ਦਿੰਦਾ ਹੈ। ਉਹਨੂੰ ਕੋਈ ਤਕਲੀਫ ਨਹੀਂ ਹੁੰਦੀ, ਇਸੇ ਤਰ੍ਹਾਂ ਗੁਰੂ ਜੀ ਨੇ ਆਪਣੇ ਸਰੀਰ ਨੂੰ ਤਿਆਗ ਦਿੱਤਾ। ਜਿਵੇਂ ਪਹਿਲੇ ਗੁਰੂ ਤਨ ਤਿਆਗਣ ਵੇਲੇ ਗੁਰੂ ਨਾਨਕ ਦਾ ਧਿਆਨ ਤੇ ਜਪੁਜੀ ਦਾ ਪਾਠ ਕਰਦੇ ਰਹੇ ਹਨ, ਇਹਨਾਂ ਨੇ ਵੀ ਉਸ ਪੂਰਬਲੀ ਮਰਯਾਦਾ ਨੂੰ ਮੁੱਖ ਰੱਖ ਕੇ ਉਸ ਦਰਗਾਹੀ ਬਾਣੀ ਦਾ ਪਾਠ ਕੀਤਾ ਤੇ ਫਿਰ ਬ੍ਰਹਮ ਵਿਚ ਲੀਨ ਹੋ ਗਏ। ਤਨ ਤਿਆਗਣ ਵੇਲੇ ਆਪਣਾ ਮੁੱਖੜਾ ਆਪ ਵਸਤਰ ਦੇ ਨਾਲ ਕਜ ਲਿਆ।

*ਰਚਯੋ ਕੁਸ਼ਾਸਨ ਪਰਥਿਤ ਹ੍ਵੈ ਕੈ। ਪੌਢੇ ਮੁਖ ਕੋ ਛਾਦਨ ਕੈ ਕੈ।*
*ਜਯੋਂ ਗਜ ਫੂਲਮਾਲ ਕੋ ਡਾਰੇ। ਤਜੇਂ ਤਨ ਤਜਿ ਸ਼ੰਭ ਸਿਧਾਏ।*

(ਰਾਸ ੨, ਅੰਸੂ ੨੪)

ਭਾਈ ਸੰਤੋਖ ਸਿੰਘ ਜੀ ਨੇ ਗੁਰੂ ਜੀ ਦੀ ਦੇਹ ਤਿਆਗਣ ਵੇਲੇ ਸ਼ਿਵ ਜੀ ਬ੍ਰਹਮਾ ਨਾਰਦ ਦਾ ਆਉਣਾ ਲਿਖਿਆ ਹੈ ਤੇ ਨਾਲ ਇਹ ਵੀ ਲਿਖਿਆ ਹੈ ਕਿ ਅਕਾਸ਼ 'ਚ ਕਾਫ਼ੀ ਬੇਅੰਤ ਚਾਨਣਾ ਹੋਇਆ ਤੇ ਅਕਾਸ਼ ਵਿਚ ਘੁੰਮਦੇ ਵਿਮਾਨ ਦੇਖੇ ਗਏ। ਜੈ-ਜੈ ਕਾਰ ਦੀਆਂ ਧੁਨੀਆਂ ਅਕਾਸ਼ੋਂ ਹੋਈਆਂ।

*'ਜੈ ਜੈ' ਸਬਦ ਸੁਰਨ ਮਹਿ ਹੋਵਾ। ਕਰਤਿ ਕੁਲਾਹਲ ਮੰਗਲ ਜੋਵਾ।*

(ਰਾਸ ੨, ਅੰਸੂ ੨੪)

ਅਨੇਕਾਂ ਪ੍ਰਕਾਰ ਦੇ ਅਕਾਸ਼ ਮੰਡਲ ਚੋਂ ਉਤਸਵ ਹੋਏ। ਭਰ-ਭਰ ਕੇ ਫੁੱਲਾਂ ਦੇ ਅੰਜੁਲ ਅਕਾਸ਼ ਤੋਂ ਸਿਟ ਰਹੇ ਹਨ, ਜਿਸ ਦੇ ਕਾਰਨ ਕਾਫੀ ਸੁਗੰਧੀ ਫੈਲੀ, ਪਰ ਇਹ ਫੁੱਲ ਹੱਥ ਵਿਚ ਆਉਣ ਵਾਲੇ ਨਹੀਂ ਹੁੰਦੇ।

*ਉਤਸਵ ਕਰਹਿ ਅਨੇਕ ਪ੍ਰਕਾਰੇ। ਭਰਿ-ਭਰਿ ਫੂਲਨ ਅੰਜੁਲ ਡਾਰੇ।*
*ਜਹਿਂ-ਕਹਿਂ ਬਹੁ ਸੁਗੰਧਿ ਬਿਸਤਾਰੀ। ਬਿਸਮੈ ਭਏ ਹੇਰਿ ਨਰ ਨਾਰੀ।* (ਰਾਸ ੨, ਅੰਸੂ ੨੪)

ਬਾਉਲੀ ਸਾਹਿਬ ਦੇ ਕੋਲ ਬਹੁਤ ਸੰਗਤ ਇਕੱਠੀ ਹੋਈ। ਗੁਰੂ ਪਿਆਰ ਵਾਲੀਆਂ ਸੰਗਤਾਂ ਦਾ ਮਾਨੋਂ ਸਮੁੰਦਰ ਦੀ

ਤਰ੍ਹਾਂ ਹੜ੍ਹ ਹੀ ਆ ਗਿਆ ਹੈ। ਬਹੁਤ ਸਾਰੇ ਸਿੱਖ ਬੈਰਾਗ ਵਿਚ ਅੱਖਾਂ ਤੋਂ ਹੰਝੂ ਵਹਾਉਂਦੇ ਮੁੱਖੋਂ ਗੁਰੂ ਜੀ ਦੇ ਗੁਣ ਚੇਤੇ ਕਰਕੇ ਵੈਰਾਗ ਦੇ ਵਿਚ ਇਉਂ ਕਹਿ ਰਹੇ ਸਨ ਜੈਸਾ ਇਤਿਹਾਸ ਦੇ ਪੰਨਿਆਂ 'ਤੇ ਅੰਕਿਤ ਹੈ।

*ਧੰਨ ਗੁਰੂ ਗਤਿ ਜਾਇ ਨ ਜਾਨੀ। ਤਨ ਸੁਛੰਦ ਤਯਾਗਯੋ ਗੁਨ ਖਾਨੀ।*
*ਹਾ ਹਾ ਕਾਰ ਸਭਿਨਿ ਮਹਿਂ ਹੋਵਾ। ਪ੍ਰੇਮੀ ਸਿੱਖਯਨ ਕੌ ਗਨ ਰੋਵਾ।*

(ਰਾਸ ੨, ਅੰਸੂ ੨੪)

ਪਰ ਸਿਆਣੇ ਸਿੱਖ ਵੈਰਾਗ ਕਰਨ ਵਾਲੇ ਸਿੱਖਾਂ ਨੂੰ ਕਹਿੰਦੇ ਹਨ ਕਿ ਭਾਈ ! ਗੁਰੂ ਦੇ ਬਚਨ ਚੇਤੇ ਕਰੋ। ਗੁਰੂ ਨੇ ਕਿਹਾ ਸੀ ਕਿ ਮੇਰੇ ਮਗਰੋਂ ਰੋਣਾ ਨਹੀਂ।

*ਸਿਮਰਿ-ਸਿਮਰਿ ਗੁਰ ਕੇ ਉਪਦੇਸ਼। ਮਮ ਪਾਛੇ ਹੁਇ ਸ਼ੋਕ ਨ ਲੇਸ਼।*

(ਰਾਸ ੨, ਅੰਸੂ ੨੪)

ਸਤਿਗੁਰਾਂ ਨੇ ਕਿਹਾ ਸੀ ਕਿ ਮੇਰੇ ਪਿੱਛੋਂ ਕੀਰਤਨ ਕਰਨਾ। ਨਗਰ ਚੋਂ ਬੇਅੰਤ ਸੰਗਤਾਂ ਆਈਆਂ। ਫੇਰ ਸਤਿਨਾਮ ਦਾ ਕੀਰਤਨ ਹੋਣ ਲੱਗਾ। ਗੁਰੂ ਜੀ ਦੀ ਉਚਾਰਨ ਕੀਤੀ ਬਾਣੀ ਦਾ ਬਖਿਆਨ ਕਰਨ ਲੱਗੇ, ਉਪਦੇਸ਼ ਦੇਣ ਲੱਗੇ, ਜਿਸ ਵਿਚ ਰੱਬੀ ਭਾਣਾ ਮੰਨਣ ਦਾ ਹੁਕਮ ਸੀ-

*ਪਠਨ ਕੀਰਤਨ ਸ੍ਰੀ ਸਤਿਨਾਮ। ਕਰਹੁ ਭਜਨ ਮਿਲਿ ਕੈ ਨਰ ਗ੍ਰਾਮ।*
*ਸਯਾਨੇ ਸਿੱਖ ਬਰਜੈਂ ਕਹਿ ਬਾਨੀ। ਗਿਰਾ ਗੁਰੂ ਕੀ ਕਰੈ ਬਖਾਨੀ।*

(ਰਾਸ ੨, ਅੰਸੂ ੨੪)

ਕੁਝ ਸੰਗਤਾਂ ਸਤਿਨਾਮ ਦੀ ਧੁਨ ਉਠਾ ਰਹੀਆਂ ਸਨ, ਕੁਝ ਸਿਆਣੇ ਸਿੱਖ ਸੰਗਤ ਨੂੰ ਬਿਠਾਉਣ ਦੀ ਸੇਵਾ 'ਚ ਲੱਗੇ ਸਨ। ਸਿੱਖ ਸੰਗਤਾਂ ਅਤੇ ਪਰਿਵਾਰ ਦੇ ਜੀਅ ਭਾਵੇਂ ਬੈਰਾਗ ਵਿਚ ਹੰਝੂ ਵਹਾ ਰਹੇ ਸੀ, ਪਰ ਬੀਬੀ ਭਾਨੀ ਨਹੀਂ ਰੋਏ। ਆਪਣੇ ਪਤੀ ਗੁਰੂ ਦੇ ਚਰਨਾਂ ਵਿਚ ਬੈਠੇ ਸਨ। ਤੀਸਰੇ ਪਾਸੇ ਗੁਰੂ ਅਰਜਨ ਦੇਵ ਜੀ, ਚੌਥੇ ਪਾਸੇ ਪਰਿਵਾਰ ਦੇ ਹੋਰ ਮੈਂਬਰ ਤੇ ਸਿੱਖ ਬੈਠੇ ਸਨ। ਜਦੋਂ ਸਾਰੇ ਚੁੱਪ ਧਾਰੀ ਬੈਠੇ ਸਨ ਤਾਂ ਬਾਬਾ ਬੁੱਢਾ ਸਾਹਿਬ ਜੀ ਬੋਲੇ ਕਿ ਇਹ ਸਮਾਂ ਚੁੱਪ ਕਰਕੇ ਬੈਠਣ ਦਾ ਨਹੀਂ ਬਲਕਿ ਸਤਿਗੁਰਾਂ ਦੀ ਪਵਿੱਤਰ ਦੇਹ ਦੀ ਅੰਤਿਮ ਸੇਵਾ ਕਰਨ ਦਾ ਹੈ। ਇਸ ਸਮੇਂ ਸਾਨੂੰ ਆਪਣਾ ਕਰਤੱਵ ਨਿਭਾਉਣਾ ਚਾਹੀਦਾ ਹੈ।

*ਧਰੀ ਧੀਰ ਭਾਨੀ ਨਹਿਂ ਰੋਈ। ਬੈਠੀ ਪਤੀ ਸਮੀਪੀ ਹੋਈ।*
*ਨਿਕਟ ਹੁਤੇ ਇਕ ਦਿਸ਼ ਜੁਗਭ੍ਰਾਤਾ। ਇਸ ਦੂਸਰ ਸ੍ਰੀ ਅਰਜਨ ਤਾਤਾ।*
*ਤੂਸ਼ਨਿ ਠਾਨਿ ਰਿਦੇ ਬਿਸਮਾਏ। ਉਠਿ ਬੁੱਢੇ ਇਮ ਬਾਕ ਅਲਾਏ।*
*ਬੈਠਨ ਕਯੋਂ ਬਨਿ ਹੈ ਇਸ ਕਾਲਾ। ਹੋਇ ਉਚਿਤ ਕ੍ਰਿਤ ਕਰਹੁ ਬਿਸਾਲਾ।*

(ਰਾਸ ੨, ਅੰਸੂ ੨੪)

ਫਿਰ ਬਾਬਾ ਬੁੱਢਾ ਜੀ ਨੇ ਕਿਹਾ ਕਿ ਦਰਸ਼ਨ ਕਰਨ ਵਾਲੀਆਂ ਸੰਗਤਾਂ ਨੂੰ ਪਰਾਂ ਬਿਠਾ ਦਿੱਤਾ ਜਾਵੇ। ਇਸ਼ਨਾਨ ਆਦਿ ਕਰਵਾ ਕੇ ਪਿੱਛਲੇ ਪਹਿਰ ਦਰਸ਼ਨ ਕਰਵਾਏ ਜਾਣਗੇ। ਇਹ ਸੁਣਕੇ ਸੰਗਤ ਮੱਥਾ ਟੇਕ ਕੇ ਬਾਉਲੀ ਸਾਹਿਬ ਦੇ ਕੋਲ ਚਲੀ ਗਈ, ਕਿਉਂਕਿ ਬਾਬਾ ਬੁੱਢਾ ਜੀ ਨੇ ਕਿਹਾ ਕਿ ਹੁਣ ਅਰਜਨ ਦੇਵ ਜੀ ਆਪਣੇ ਪਿਤਾ ਦੇ ਸੰਸਕਾਰ ਦੀ ਤਿਆਰੀ ਕਰਨਗੇ।

*ਹੁਤੋ ਦਰਸ ਗੁਰ ਪਾਛਲ ਸਮੋ। ਪਿਖੇ ਸੁਨੇ ਕਰਿ ਲੀਨਸਿ ਨਮੋ।*
*ਅਬਿ ਇਨ ਕੇ ਤਨ ਕੋ ਸਸਕਾਰ। ਕਰਹਿਂ ਹੋਹਿ ਸ੍ਰੀ ਅਰਜਨ ਤਯਾਰ।* (ਰਾਸ ੨, ਅੰਸੂ ੨੪)

ਫਿਰ ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਸੰਸਕਾਰ ਦੀਆਂ ਸਾਰੀਆਂ ਵਸਤੂਆਂ ਜਲਦੀ ਇਕੱਤਰ ਕੀਤੀਆਂ ਜਾਣ। ਅੰਗੀਠੇ ਵਿਚ ਪਾਉਣ ਲਈ ਸੁਗੰਧਤ ਪਦਾਰਥ ਜੌਂ, ਤਿਲ, ਚੰਦਨ, ਦੇਸੀ ਘਿਉ ਮੰਗਵਾਇਆ। ਬਹੁਤ ਸਾਰਾ ਮੁੱਲ ਲਾ ਕੇ ਦੀਵਾਨ ਤਿਆਰ ਕਰਵਾਇਆ। ਵਡਮੁੱਲੇ ਵਸਤਰ ਮੰਗਵਾਏ। ਚੰਦਨ ਦੀਆਂ ਲੱਕੜਾਂ ਇਕੱਠੀਆਂ ਕਰਵਾਈਆਂ ਤੇ ਕਿਹਾ ਇਹਨਾਂ ਨੂੰ ਬਿਆਸਾ ਦੇ ਪਾਸ ਪਹੁੰਚਾ ਦੇਵੋ ਜਿੱਥੇ ਗੁਰੂ ਅਮਰਦਾਸ ਜੀ ਦਾ ਸੁੰਦਰ ਅਸਥਾਨ ਹੈ। ਸਾਰਿਆਂ ਦੀ ਇਹੀ ਰੁਚੀ ਹੈ ਕਿ -

*ਜਹਿਂ ਸ੍ਰੀ ਅਮਰਦਾਸ ਕੋ ਮੰਦਰ। ਸਭ ਕੋ ਰੁਚਹਿ ਸੁ ਥਲ ਹੈ ਸੁੰਦਰ।* (ਰਾਸ ੨, ਅੰਸੂ ੨੪)

ਬਾਬਾ ਬੁੱਢਾ ਸਾਹਿਬ ਜੀ ਤੋਂ ਇਹ ਸੁਣ ਕੇ ਮੋਹਰੀ ਜੀ ਨਾਲ ਉੱਠੇ ਤੇ ਨਾਲ ਹੋਰ ਸਿੱਖ ਲਏ। ਇਕ-ਇਕ ਸੇਵਾ ਤੇ ਇਕ-ਇਕ ਸਿੱਖ ਨੂੰ ਲਾ ਦਿੱਤਾ। ਤੇ ਮੋਹਰੀ ਜੀ ਨੇ ਬਾਬਾ ਬੁੱਢਾ ਜੀ ਨਾਲ ਮਿਲਕੇ ਤੇ ਨਾਲ ਸ੍ਰੀ ਅਰਜਨ ਦੇਵ ਜੀ ਨੂੰ ਲਾ ਕੇ ਗੁਰੂ ਜੀ ਦੇ ਅੰਤਿਮ ਇਸ਼ਨਾਨ ਦੀ ਤਿਆਰੀ ਕਰਵਾਈ। ਸੁੱਚੇ ਦਹੀਂ ਨਾਲ ਕੇਸ ਤੇ ਪਵਿੱਤਰ ਦਾੜ੍ਹੇ ਨੂੰ ਚੰਗੀ ਤਰ੍ਹਾਂ ਧੋਣਾ ਕੀਤਾ। ਫਿਰ ਪਵਿੱਤਰ ਜਲ ਨਾਲ ਸਾਰੇ ਅੰਗਾਂ ਦਾ ਇਸ਼ਨਾਨ ਕਰਵਾਇਆ। ਸੁੰਦਰ ਵਸਤਰ ਸਤਿਗੁਰੂ ਜੀ ਨੂੰ ਪਹਿਨਾ ਦਿੱਤੇ। ਸੀਸ 'ਤੇ ਸੁੰਦਰ ਦਸਤਾਰਾ ਸਜਾ ਦਿੱਤਾ। ਸੰਗਤਾਂ ਦੇ ਦਰਸ਼ਨ ਹਿੱਤ-ਸੁੰਦਰ ਦਾੜ੍ਹਾ ਸਵਾਰ ਕੇ ਸਿੱਖ ਅਤੇ ਬਾਬਾ ਬੁੱਢਾ ਸਾਹਿਬ ਜੀ ਨਾਲ ਸੇਵਾ ਨਿਭਾ ਰਹੇ ਹਨ ਨਾਲੇ ਇਹ ਕਹਿ ਰਹੇ ਹਨ ਕਿ ਧੰਨ ਹੋ ਸਤਿਗੁਰੂ ਜੀ, ਧੰਨ ਇਹ ਆਪਦਾ ਸੁੰਦਰ ਦਾੜ੍ਹਾ ਹੈ। ਧੰਨ ਤੁਹਾਡੀ ਨਿਮਰਤਾ ਜੋ ਆਪਣੇ ਇਸ ਦਾੜ੍ਹੇ ਨੂੰ ਆਪਣੇ ਹੱਥਾਂ ਨਾਲ ਫੜਕੇ ਬਾਬਾ ਸ੍ਰੀ ਚੰਦ ਜੀ ਦੇ ਚਰਨ ਸਾਫ ਕਰਕੇ ਨਿਮਰਤਾ ਦੀਆਂ ਸਾਰੀਆਂ ਹੱਦਾਂ ਲੰਘ ਗਏ ਸੀ।

*ਦਧਿਸੋ ਸਮਸ ਸੁ ਕੇਸ ਪਖਾਰੇ। ਬਿਮਲ ਨੀਰ ਮੱਜੇ ਅੰਗ ਸਾਰੇ।*

*ਸੁੰਦਰ ਵਸਤ੍ਰ ਨਵੀਨ ਬਨਾਏ। ਸਰਬ ਅੰਗ ਮਹਿ ਲੇ ਪਹਿਰਾਏ।*

(ਰਾਸ ੨, ਅੰਸੂ ੨੪)

ਇੰਨੇ ਨੂੰ ਸੁੰਦਰ ਬਿਬਾਨ ਜਿਹਨਾਂ ਸਿੱਖਾਂ ਦੀ ਡਿਊਟੀ ਤਿਆਰ ਕਰਨ ਦੀ ਲੱਗੀ ਸੀ, ਲੈ ਕੇ ਆ ਗਏ। ਉਪਰ ਸੁੰਦਰ ਵਸਤ੍ਰ ਤਾਣਿਆ ਹੈ ਤੇ ਆਲੇ-ਦੁਆਲੇ ਫੁੱਲਾਂ ਦੀਆਂ ਮਾਲਾਂ ਲਟਕ ਰਹੀਆਂ ਹਨ। ਜਿੱਥੇ ਸਤਿਗੁਰੂ ਜੀ ਦਾ ਸਰੀਰ ਸੀ, ਉਥੇ ਬਿਬਾਨ ਲਿਆ ਕੇ ਰੱਖ ਦਿੱਤਾ ਤੇ ਸਤਿਗੁਰੂ ਜੀ ਦਾ ਸਰੀਰ ਉਸ ਬਿਬਾਨ 'ਚ ਪਾ ਦਿੱਤਾ। ਪਸ਼ਮੀਨੇ ਦੇ ਵਸਤਰ ਉਪਰ ਪਾ ਦਿੱਤੇ ਤੇ ਸਭ ਸਿੱਖ ਸੰਗਤਾਂ ਮਿਲ ਕੇ ਦਰਸ਼ਨ ਕਰਨ ਆਈਆਂ ਤੇ ਅੰਤਮ ਦਰਸ਼ਨ ਕਰਵਾ ਕੇ ਬਿਬਾਨ ਨੂੰ ਚੁੱਕਣ ਦੀ ਤਿਆਰੀ ਕਰ ਲਈ। ਜੈ-ਜੈ ਕਾਰ ਦੀਆਂ ਧੁਨਾਂ ਹੋ ਰਹੀਆਂ ਹਨ। ਮਾਨੋਂ ਇਹ ਬਿਬਾਨ ਸਵਰਗਾਂ ਤੋਂ ਹੀ ਆਇਆ ਹੈ। ਗੁਰੂ ਅਰਜਨ ਦੇਵ ਜੀ ਨੂੰ ਕਾਨੀਆਂ 'ਚ ਮੂਹਰੇ ਲਾਇਆ ਤੇ ਹੋਰ ਸਿੱਖ ਸੇਵਕ ਨਾਲ ਲੱਗੇ।

*ਸ੍ਰੀ ਅਰਜਨ ਕੋ ਆਗੈ ਕਰੇ। ਲੀਨ ਉਠਾਇ ਕੰਧ ਪਰ ਧਰੇ।*

*ਕਹੈ ਅਪਨਪੌ ਸਫਲ ਬਿਸਾਲਾ। ਲਗੇ ਬਿਮਾਨ ਸਾਥ ਸਿਖ ਜਾਲਾ।*

(ਰਾਸ ੨, ਅੰਸੂ ੨੪)

ਧੰਨ ਸਤਿਗੁਰੂ ਸ੍ਰੀ ਰਾਮਦਾਸ ਜੀ, ਧੰਨ ਸਤਿਗੁਰੂ ਸ੍ਰੀ ਰਾਮਦਾਸ ਜੀ, ਧੰਨ ਸਤਿਗੁਰੂ ਸ੍ਰੀ ਰਾਮਦਾਸ ਜੀ ਇਸ ਤਰ੍ਹਾਂ ਦੇ ਸ਼ਬਦ ਕਹਿੰਦੇ ਜਾ ਰਹੇ ਹਨ। ਜਿਨ੍ਹਾਂ ਸ਼ਬਦਾਂ ਦੇ ਪੜ੍ਹਨ ਤੋਂ ਬਹੁਤ ਬੈਰਾਗ ਪੈਦਾ ਹੁੰਦਾ ਹੈ ਇਹੋ ਜਿਹੇ ਸ਼ਬਦ ਰਬਾਬੀ ਗਾਇਨ ਕਰ ਰਹੇ ਹਨ ਤੇ ਖੜੇ ਹੋ ਕੇ ਪਉੜੀ ਲਾਉਂਦੇ ਹਨ ਤੇ ਤੁਰੇ ਜਾਂਦੇ ਸ਼ਬਦ ਗਾਇਨ ਕਰਦੇ ਹਨ। ਬਹੁਤ ਸਾਰੀਆਂ ਸੰਗਤਾਂ ਰਬਾਬੀਆਂ ਨੂੰ ਵੀ ਧਨ ਦੇ ਰਹੀਆਂ ਹਨ-

*ਬਹੁਤ ਬਿਰਾਗ ਪਠਿਬੇ ਜਿਨ ਆਵਤਿ। ਸੋ ਤਬਿ ਸਬਦ ਰਬਾਬੀ ਗਾਵਤਿ।*

*ਖਰੇ ਹੋਇ ਪੌਰੀ ਜਬਿ ਲਾਵਤਿ। ਦੇਤਿ ਦਰਬ ਤਿਨ ਆਗੇ ਜਾਵਤ।*

(ਗੁ: ਪ੍ਰਾ: ਸੂਰਜ ਗ੍ਰੰਥ)

ਬੇਅੰਤ ਸੰਗਤਾਂ ਸਤਿਗੁਰੂ ਜੀ ਦੇ ਬਿਬਾਨ ਦੇ ਨਾਲ ਜਾਂਦੀਆਂ ਹਨ। ਜਿੱਥੇ ਗੁਰੂ ਅਮਰਦਾਸ ਜੀ ਦਾ ਦਿਹੁਰਾ ਸੀ ਉਥੇ ਪਹੁੰਚ ਗਈਆਂ। ਸੰਗਤਾਂ ਨੂੰ ਸਤਿਗੁਰੂ ਜੀ ਦਾ ਪਿਆਰ ਹੀ ਇਤਨਾ ਸੀ ਕਿ ਬੇਵੱਸ ਹੋ ਕੇ ਅੱਖਾਂ ਚੋਂ ਹੰਝੂ ਡਿੱਗਦੇ ਜਾ ਰਹੇ ਹਨ। ਬਿਆਸਾ ਦੇ ਕਿਨਾਰੇ 'ਤੇ ਚਾਰ-ਚੁਫੇਰੇ ਘੇਰਾ ਘੱਤੀ ਲੋਕ ਖੜੇ ਸਨ। ਬਹੁਤ ਸਾਰੇ ਸੰਖ ਵਜ ਰਹੇ ਹਨ। ਸਾਰਿਆਂ ਨੇ ਮਿਲ ਕੇ ਚਿਖਾ ਤਿਆਰ ਕੀਤੀ ਤੇ ਚੰਦਨ ਦੀਆਂ ਲੱਕੜਾਂ ਨਾਲ ਚਿਣ-ਚਿਣ ਕੇ ਧਰਤੀ ਤੋਂ ਉੱਚੀ ਕਰ ਦਿੱਤੀ ਤੇ ਸਤਿਗੁਰੂ ਜੀ ਦਾ ਸਰੀਰ ਉੱਤੇ ਰੱਖ ਦਿੱਤਾ। ਫਿਰ ਗੁਰੂ ਅਰਜਨ ਦੇਵ ਜੀ ਤੋਂ ਚੰਡਾ ਲਗਵਾਇਆ। ਗੁਰੂ ਅਰਜਨ ਦੇਵ ਜੀ ਵੀ ਪ੍ਰੇਮ ਵਸ ਹੋ ਕੇ ਵੈਰਾਗ ਵਿਚ ਇਹ ਕਰਤਵ ਨਿਭਾਈ ਅਤੇ ਨਾਲ ਕਹਿ ਰਹੇ ਹਨ ਕਿ ਸਤਿਗੁਰੂ ਜੀ ਮੈਂ ਤੁਹਾਡੇ ਕੋਲੋਂ ਇਕ ਸਾਲ ਵਿਛੜ ਕੇ ਹਉਕਿਆਂ ਨਾਲ ਨਿਭਾਇਆ ਸੀ, ਪਰ ਹੁਣ ਤਾਂ ਆਪ ਸਦਾ ਲਈ ਵਿਛੜ ਗਏ ਹੋ। ਇਹ ਕਹਿ ਕੇ ਅੱਖਾਂ 'ਚ ਹੰਝੂ ਵੱਗਣ ਲੱਗ ਗਏ। ਮਾਤਾ ਭਾਨੀ ਜੀ ਨੇ ਵੇਖ ਕੇ ਵਸਤਰ ਨਾਲ ਪੁੱਤਰ ਦੇ ਹੰਝੂ ਪੂੰਝੇ ਤੇ ਕਿਹਾ ਬੇਟਾ ਸੋਗ ਨਹੀਂ ਕਰਨਾ।

*ਜਬਿ ਊਚੇ ਸਤਿਗੁਰ ਸੁਤ ਰੋਵਾ। ਭਾਨੀ ਆਦਿ ਸਭਿਨਿ ਨੇ ਜੋਵਾ।*
*ਪ੍ਰੇਮਾਤੁਰ ਹੁਇ ਅਂਸੂ ਛੋਰੇ। ਸ਼ੋਕ ਬਿਖੈ ਸਭਿ ਕੇ ਮਨ ਭੋਰੇ।*

(ਗੁ: ਪ੍ਰ: ਸੂਰਜ ਗ੍ਰੰਥ)

ਬਾਬਾ ਬੁੱਢਾ ਸਾਹਿਬ ਜੀ ਨੇ ਸਭ ਨੂੰ ਧੀਰਜ ਦੇ ਕੇ ਰੋਣਾ ਹਟਾਇਆ ਤੇ ਥੋੜ੍ਹਾ ਜਿਹਾ ਸਖ਼ਤੀ ਨਾਲ ਗੁਰਮਤਿ ਦਾ ਬਚਨ ਲਾਗੂ ਕਰਨ ਲਈ ਬਚਨ ਕੀਤਾ।

*ਬ੍ਰਿਧ ਨੇ ਭਨਯੋ ਦੇਖਿ ਕਰਿ ਨੈਨ। 'ਸਿਮਰਹੁ ਕਯੋ ਨਹਿ ਸਤਿਗੁਰ ਬੈਨ।*
*ਇਨ ਕੇ ਪਾਛੈ ਕਰਹੁ ਅਨੰਦ। ਕਥਾ ਕੀਰਤਨ ਭਜਨ ਮੁਕੰਦ।*
*ਜਿਸ ਤੇ ਹੋਇ ਸਭਿਹਿਨ ਕੱਲਯਾਨੁ। ਕਰਨ ਉਚਿਤ ਇਮ ਜੋ ਹਿਤ ਮਾਨ'।*

(ਗੁ: ਪ੍ਰ: ਸੂਰਜ ਗ੍ਰੰਥ)

ਇਉਂ ਗੁਰੂ ਰਾਮਦਾਸ ਜੀ ਦਾ ਬਿਆਸਾ ਦੇ ਕਿਨਾਰੇ 'ਤੇ ਸੰਸਕਾਰ ਹੋਇਆ ਤੇ ਸਾਰੀਆਂ ਸਿੱਖ ਸੰਗਤਾਂ ਨੇ ਬਿਆਸਾ ਵਿਚ ਗੁਰੂ ਅਰਜਨ ਦੇਵ ਜੀ ਦੇ ਸਮੇਤ ਇਸ਼ਨਾਨ ਕੀਤਾ। ਸੋ ਗੁਰੂ ਜੀ ਦੇ ਗੁਣਾਂ ਨੂੰ ਯਾਦ ਕਰ-ਕਰ ਕੇ ਆਪਸ ਵਿਚ ਗੁਰੂ ਜੀ ਦੀ ਕਰਨੀ ਦੀਆਂ ਗੱਲਾਂ ਕਰਦੇ ਹਨ ਕਿ ਲੋਕਾਂ ਦੇ ਭਲੇ ਵਾਸਤੇ ਹੀ ਗੁਰੂ ਸਰੀਰ ਜਿਵੇਂ ਅਕਾਸ਼ 'ਚ ਬੱਦਲ ਮੀਂਹ ਵਰਸਾਉਂਦੇ ਹਨ ਇਸੇ ਤਰ੍ਹਾਂ ਬ੍ਰਹਮ ਰੂਪ ਸਮੁੰਦਰ ਚੋਂ ਬੱਦਲ ਰੂਪ ਹੋ ਕੇ ਨਾਮ ਗਿਆਨ ਰੂਪ ਬਾਣੀ ਦੀ ਅੰਮ੍ਰਿਤ ਵਰਖਾ ਕੀਤੀ। ਜਦੋਂ ਸ਼ਾਮ ਦਾ ਵਕਤ ਹੋਇਆ ਬਹੁਤ ਸਾਰੀਆਂ ਸਿੱਖ ਸੰਗਤਾਂ ਆਪਣੇ-ਆਪਣੇ ਘਰਾਂ ਨੂੰ ਜਾਣੀਆ ਸ਼ੁਰੂ ਹੋਈਆਂ। ਬਹੁਤ ਸਾਰੇ ਪਰਿਵਾਰ ਦੇ ਅਤੇ ਕੁਲ ਦੇ ਜੀਅ ਬੀਬੀ ਭਾਨੀ ਜੀ ਦੇ ਕੋਲ ਬੈਠੇ। ਬੀਬੀ ਭਾਨੀ ਜੀ ਦੀਆਂ ਭਰਜਾਈਆਂ ਨਾਲ ਮਿਲ ਕੇ ਬੈਠੀਆਂ ਹਨ। ਬਹੁਤ ਸਾਰੀਆਂ ਬੀਬੀਆਂ ਗੁਰੂ ਜੀ ਦੇ ਗੁਣ ਚੇਤੇ ਕਰਕੇ ਰੁਦਨ ਕਰਦੀਆਂ ਹਨ, ਪਰ ਬੀਬੀ ਭਾਨੀ ਜੀ ਸਭ ਨੂੰ ਰੋਣ ਤੋਂ ਵਰਜਦੇ ਹਨ ਤੇ ਆਪ ਗੁਰੂ ਧਿਆਨ 'ਚ ਮਗਨ ਹੋ ਕੇ ਸੰਸਾਰ ਦੀ ਸੁਰਤ ਮਾਨੋਂ ਖੋਹ ਬੈਠੇ।

*ਉਰ ਧੀਰਜ ਕੋ ਭਾਨੀ ਧਰਿ ਧਰਿ। ਗੁਰ ਮੂਰਤਿ ਕੋ ਚਿਤਵਨ ਕਰਿ ਕਰਿ।*
*ਸਾਂਤਿ ਮਤੀ ਕਰਿ ਕੈ ਥਿਰ ਸੋਈ। ਪਤਿ ਕੇ ਧਯਾਨ ਪਰਾਇਣ ਹੋਈ।*

(ਰਾਸ ੨, ਅੰਸੂ ੨੫)

ਬਹੁਤ ਸਾਰੇ ਪਿੰਡਾਂ ਦੇ ਇਸਤਰੀ ਪੁਰਸ਼ ਆਕੇ ਗੁਰੂ ਅਰਜਨ ਦੇਵ ਜੀ ਦੇ ਕੋਲ ਬੈਠਦੇ ਹਨ ਤੇ ਨਮਸ਼ਕਾਰ ਕਰਕੇ ਆਪਣੇ-ਆਪਣੇ ਘਰਾਂ ਨੂੰ ਚਲੇ ਜਾਂਦੇ ਹਨ। ਇਸ ਪ੍ਰਕਾਰ ਗੋਇੰਦਵਾਲ ਬਹੁਤ ਸਾਰੀਆਂ ਸੰਗਤਾਂ ਦੀ ਆਵਾਜਾਈ ਬਣੀ ਰਹੀ। ਤਿੰਨ ਦਿਨ ਇਸ ਰੀਤ ਵਿਚ ਬਤੀਤ ਹੋਏ। ਸ਼ਬਦ ਕੀਰਤਨ ਹੁੰਦਾ ਰਿਹਾ। ਮੋਹਰੀ ਜੀ, ਬਾਬਾ ਬੁੱਢਾ ਜੀ ਆਦਿਕ ਸਿੱਖ ਗੁਰੂ ਅਰਜਨ ਦੇਵ ਜੀ ਨੂੰ ਨਾਲ ਲੈ ਕੇ ਸਿੱਖ ਸੰਗਤਾਂ ਵਿਚ ਬੈਠਦੇ। ਆਏ ਗਏ ਸਿੱਖ ਨਾਲ ਮਿਲਾਪ ਕਰਦੇ।

*ਦਯੋਸ ਤੀਨਿ ਇਮ ਰੀਤਿ ਬਿਤਾਏ। ਸ਼ਬਦ ਕੀਰਤਨ ਹ੍ਵੈ ਅਧਿਕਾਏ।*

*ਬੀਚ ਮੋਹਰੀ ਬ੍ਰਿਧ ਆਦਿਕ ਗਨ। ਬੈਠਤਿ ਹੈ ਲੈ ਕਰਿ ਸ੍ਰੀ ਅਰਜਨ।*

(ਗੁ: ਪ੍ਰਾ: ਸੂਰਜ ਗ੍ਰੰਥ)

ਚੌਥੇ ਦਿਨ ਸਾਰੇ ਸਤਿਗੁਰੂ ਜੀ ਦੇ ਸੰਸਕਾਰ ਅਸਥਾਨ 'ਤੇ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਆਪ ਮੁਹਾਰੇ ਅੱਖਾਂ 'ਚੋਂ ਜਲ ਡਿੱਗਣ ਲੱਗਾ।

*ਤਿਸ ਤੇ ਚਉਥੇ ਦਿਨਿ ਮਿਲਿ ਸਾਰੇ। ਗਮਨੇ ਜਹਿਂ ਸਤਿਗੁਰ ਸਸਕਾਰੇ।*

*ਤਿਸ ਥ੍ਹਲ ਭਸਮ ਰਾਸ ਕੋ ਹੇਰੋ। ਸ੍ਰੀ ਅਰਜਨ ਲੋਚਨ ਜਲ ਗੇਰੋ।*

*ਸ੍ਰੀ ਗੁਰ ਪਿਤਾ ਆਸਰਾ ਮੋਰਾ। ਦ੍ਰਿਸ਼ਟਿ ਨ ਪਰਤਿ ਅਬਹਿ ਕਿਤ ਓਰਾ।*

*ਰਹਯੋ ਇਕਾਕੀ ਦਿਨ ਅਵਿਲੰਬਾ। ਭ੍ਰਾਤਾ ਚਿਤਵਤਿ ਖੋਟ ਕਦੰਬਾ॥*

ਮੋਹਰੀ ਜੀ ਨੇ ਧੀਰਜ ਦੇ ਬਚਨ ਕਹੇ ਅਤੇ ਨਾਲ ਕਿਹਾ ਸਤਿਗੁਰੂ ਜੀ ਤਾਂ ਜਿੱਥੇ ਵੀ ਕੋਈ ਸ਼ਰਧਾ ਨਾਲ ਯਾਦ ਕਰਦਾ ਹੈ, ਉਥੇ ਹੀ ਪਹੁੰਚ ਜਾਂਦੇ ਨੇ, ਪਰ ਤੁਸੀਂ ਤਾਂ ਖ਼ੁਦ ਹੀ ਉਹਨਾਂ ਦਾ ਰੂਪ ਹੋ ਗਏ ਹੋ। ਸਰਬ ਪ੍ਰਕਾਰ ਦੀ ਸ਼ਕਤੀ ਤੁਹਾਡੇ ਕੋਲ ਹੈ। ਜਦੋਂ ਅੰਮ੍ਰਿਤਸਰ ਕਿਸੇ ਪੁਰਸ਼ ਨੇ ਪ੍ਰਿਥੀਏ ਨੂੰ ਜਾ ਕੇ ਸਭ ਵਿਰਤਾਂਤ ਕਿਹਾ ਕਿ ਇਕ ਰਾਤ ਦਿਨ ਗੋਇੰਦਵਾਲ ਰਹਿ ਕੇ ਤੇਰੇ ਪਿਤਾ ਬੈਕੁੰਠ ਚਲੇ ਗਏ ਹਨ। ਸ੍ਰੀ ਅਰਜਨ ਨੇ ਆਪਣੇ ਨਿਜ ਹੱਥੀਂ ਉਹਨਾਂ ਦੀ ਸੰਸਕਾਰ ਵਿਧੀ ਕਰ ਦਿੱਤੀ ਹੈ। ਬਸ ਚਿਤ ਵਿਚ ਉਸੇ ਵੇਲੇ ਈਰਖਾ ਦੀ ਅੱਗ ਭੜਕ ਉੱਠੀ। ਉਸੇ ਵੇਲੇ ਘੋੜੇ 'ਤੇ ਚੜ੍ਹ ਕੇ ਗੋਇੰਦਵਾਲ ਪਹੁੰਚੇ। ਦੇਖਦਾ ਹੈ ਕਿ ਬਹੁਤ ਸਾਰੇ ਲੋਕ ਆ ਜਾ ਰਹੇ ਹਨ। ਛੋਟੇ ਭ੍ਰਾਤਾ ਮਹਾਂਦੇਵ ਨੂੰ ਵੀ ਨਾਲ ਲੈ ਕੇ ਆਇਆ ਤੇ ਛਲ ਦਾ ਭਰਿਆ ਹੋਇਆ ਰੁਦਨ ਕਰ ਰਿਹਾ ਹੈ ਤੇ ਨਾਲੇ ਗੁੱਸੇ ਵਿਚ ਕੌੜੇ ਫਿੱਕੇ ਬਚਨ ਕਹੇ। ਸਾਰੀ ਸੰਗਤ 'ਚ ਗੁਰੂ ਅਰਜਨ ਦੇਵ ਜੀ ਦਾ ਅਪਮਾਨ ਵਾਲਾ ਸ਼ਬਦ ਕਿਹਾ ਕਿ ਗੁਰਤਾ ਗੱਦੀ ਲੈ ਕੇ ਪਿਤਾ ਨੂੰ ਦੋ ਦਿਨ ਵੀ ਨਹੀਂ ਜੀਣ ਦਿੱਤਾ। ਤੂੰ ਪਿਤਾ ਨੂੰ ਜ਼ਹਿਰ ਦੇ ਕੇ ਮਾਰਿਆ ਹੈ। ਆਪਣੀ ਪੂਜਾ ਦੇ ਲਾਲਚ ਪਿੱਛੇ ਲਗ ਕੇ ਤੇ ਛਲ ਕਰ ਕੇ, ਪਰ ਇਸ ਤਰ੍ਹਾਂ ਤੂੰ ਗੁਰੂ ਨਹੀਂ ਬਣਨ ਲੱਗਿਆ। ਘੋਰ ਪਾਪ ਦਾ ਫਲ ਪਾਏਂਗਾ। ਐਸੇ ਕਰੜੇ ਬਚਨ ਗੁਰੂ ਅਰਜਨ ਦੇਵ ਜੀ ਨੂੰ ਕਹੇ।

*ਛਲ ਤੇ ਰੋਦਤਿ ਕ੍ਰੋਧ ਬਧਾਯੋ। ਸਭਿਨਿ ਸੁਨਾਵਤਿ ਊਚ ਅਲਾਯੋ।*

*ਗੁਰਤਾ ਤਿਲਕ ਭਯੋ ਇਨ ਪਾਯੋ। ਦੁਇ ਦਿਨ ਬਿਤੇ ਨ ਬਿਸੁ ਕੋ ਖ੍ਵਾਯੋ।*

(ਰਾਸ ੧, ਅੰਸੂ ੨੫)

ਖੋਟੇ ਬਚਨ ਬੋਲਦਿਆਂ ਬਾਬਾ ਬੁੱਢਾ ਜੀ ਨੂੰ ਵੀ ਨਹੀਂ ਬਖ਼ਸ਼ਿਆ। ਕਹਿੰਦੇ ਇਹ ਬਜ਼ੁਰਗ ਬੁੱਢਾ ਤੂੰ ਆਪਣਾ ਪੱਖੀ ਬਣਾਇਆ। ਇਹਨੂੰ ਵੀ ਕਿਸੇ ਦਾ ਕੋਈ ਡਰ ਨਹੀਂ ਤਾਂ ਫਿਰ ਮੋਹਰੀ ਜੀ ਨੇ ਆਪਣਾ ਫ਼ਰਜ਼ ਨਿਭਾਉਂਦਿਆਂ ਆਪਣੇ ਵੱਡੇ ਭਾਣਜੇ ਨੂੰ ਸਖਤੀ ਨਾਲ ਕਿਹਾ ਤੇ ਕੋਲੋਂ ਫਿਰ ਮਹਾਂਦੇਵ ਜੀ ਨੇ ਵੀ ਸਮਝਾਇਆ ਕਿ ਨਿਮਰਤਾ 'ਚ ਬੋਲੋ। ਜੇ ਗੱਲ ਕਰਨੀ ਹੈ ਤਾਂ ਪਰਿਵਾਰ 'ਚ ਬੈਠ ਕੇ ਕਰੋ। ਲੋਕ ਦੂਰ-ਦੂਰ ਤੋਂ ਆਏ ਹਨ ਕੀ ਕਹਿਣਗੇ ਕਿ ਐਸੇ ਪਿਤਾ ਦੇ ਪੁੱਤਰ ਇਹੋ-ਜਿਹੇ ਹਨ। ਇਹਦੇ ਅੰਦਰ ਪੱਗ ਬਨਾਉਣ ਦਾ ਲਾਲਚ ਸੀ। ਗੁਰੂ ਜੀ ਦੇ ਦੁਸਹਿਰੇ 'ਤੇ ਮੋਹਰੀ ਜੀ ਤੇ ਬਾਬਾ ਬੁੱਢਾ ਸਾਹਿਬ ਜੀ ਨੇ ਸਾਫ਼ ਅੱਖਰਾਂ 'ਚ ਭਰੀ ਸੰਗਤ ਵਿਚ ਕਿਹਾ ਕਿ ਅਸੀਂ ਉਹੀ ਕੁਝ ਕਰਾਂਗੇ ਜੋ ਸਾਨੂੰ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦਾ ਹੁਕਮ ਸੀ। ਇਹ ਗੁਰਤਾ ਗੱਦੀ ਉਹਨਾਂ ਨੇ ਆਪਣੇ ਬੈਠਿਆਂ ਗੁਰੂ ਅਰਜਨ ਦੇਵ ਨੂੰ ਦੇ ਦਿੱਤੀ ਹੈ ਤੇ ਸਿੱਖ ਸੰਗਤਾਂ ਉਹਨਾਂ ਦਾ ਹੁਕਮ ਮੰਨਣਗੀਆਂ ਤੇ ਦਸਤਾਰ ਬੰਦੀ ਉਹਨਾਂ ਦੇ ਹੀ ਹੋਵੇਗੀ। ਇਉਂ ਇਹ ਛਿੱਥਾ ਪੈ ਕੇ ਵਾਪਸ ਅੰਮ੍ਰਿਤਸਰ ਮੁੜਿਆ। ਗੁਰੂ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਦੇ ਸੰਬੰਧ 'ਚ ਭੱਟਾਂ ਨੇ ਜੋ ਅੰਮ੍ਰਿਤਮਈ ਬਾਣੀ ਦਾ ਵਰਣਨ ਕੀਤਾ ਹੈ ਉਸਦਾ ਪਰਮਾਣ ਦੇ ਕੇ ਗੁਰੂ ਰਾਮਦਾਸ ਜੀ ਦਾ ਜੋਤੀ ਜੋਤ ਸਮਾਉਣਾ ਪ੍ਰਕਰਣ ਸਮਾਪਤ ਹੈ।

*ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥*
*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥*

ਜਦੋਂ ਪਰਮੇਸ਼ਰ ਸਰੂਪ ਸਤਿਗੁਰਾਂ ਦੇ ਮਨ ਵਿਚ ਦੇਹ ਦੇ ਤਿਆਗਣ ਦਾ ਸੰਕਲਪ ਪੈਦਾ ਹੋਇਆ ਤਾਂ ਦੇਵ ਪੁਰੀ=ਬੈਕੁੰਠ ਧਾਮ ਵਿਚ ਸਤਿਗੁਰੂ ਗੁਰੂ ਰਾਮਦਾਸ ਜੀ ਨੇ ਮਹਿ ਗਯਉ=ਪਰਵੇਸ਼ ਕੀਤਾ। ਹਰੀ ਨੇ ਆਪ ਆਪਣੇ ਸਰੂਪ ਸਤਿਗੁਰਾਂ ਨੂੰ ਹਰਿ ਸਿੰਘਾਸਣਿ=ਆਪਣਾ ਸਿੰਘਾਸਣ ਦਿੱਤਾ ਸਿਰੀ ਗੁਰ=ਸਤਿਗੁਰੂ ਜੀ ਨੂੰ ਤਹ ਬੈਠਾਯਉ= ਆਪਣੇ ਕੋਲ ਬਿਠਾ ਲਿਆ।

*ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥*

ਉਸ ਸਮੇਂ ਦੇਵਤਿਆਂ ਦੇ ਦੇਵ ਸ੍ਰੀ ਵਿਸ਼ਨੂੰ ਜੀ ਨੇ ਬਹੁਤ ਰਹਸ=ਉਤਸ਼ਾਹ ਕਰਨਾ ਕੀਤਾ ਜਿਸ ਤਰ੍ਹਾਂ ਕ੍ਰਿਸ਼ਨ ਜੀ ਨੂੰ ਦੇਖ ਕੇ ਮਹਾਂ ਬਿਸਨੂੰ ਜੀ ਨੇ ਉਤਸ਼ਾਹ ਕੀਤਾ ਸੀ ਅਤੇ ਭਗਵਾਨ ਵਿਸ਼ਨੂੰ ਜੀ ਨੇ ਕਹਿਣਾ ਕੀਤਾ ਕਿ ਸਤਿਗੁਰੂ ਰਾਮਦਾਸ ਜੀਉ ਆਪ ਜੀ ਦੇ ਜਸ ਨੂੰ ਸਾਰੇ ਹੀ ਜਯ-ਜਯ ਜੰਪਹਿ=ਜੈ-ਜੈ ਸ਼ਬਦ ਕਰਕੇ ਉਚਾਰਨ ਕਰ ਰਹੇ ਹਨ।

*ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ॥*

ਬਿਸਨੂੰ ਜੀ ਕਹਿ ਰਹੇ ਹਨ ਕਿ ਜਿਹੜਾ ਆਪ ਜੀ ਦਾ ਜਸ ਗਾਉਂਦਾ ਹੈ, ਉਹਨਾਂ ਦੇ ਕਾਮ, ਕ੍ਰੋਧ ਆਦਿਕ ਅਸੁਰ ਅਤੇ ਉਹਨਾਂ ਦੇ ਅੰਤਸ਼ਕਰਨ ਵਿਚ ਜਿਹੜੇ ਪਾਪ ਸਨ ਉਹ ਸਾਰੇ ਹੀ ਕੰਬ ਕੇ ਭੱਜ ਗਏ।

*ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ॥*

ਹੇ ਸਤਿਗੁਰੂ ਜੀ, ਜਿਨ੍ਹਾਂ ਨੇ ਆਪ ਜੀ ਦੇ ਸਰੂਪ ਅਥਵਾ ਚਰਨ ਕਮਲਾਂ ਦਾ ਧਿਆਨ ਧਰਿਆ ਹੈ ਤਿਨ ਨਰਹੁ=ਉਨ੍ਹਾਂ ਮਨੁੱਖਾਂ ਦੇ ਪਾਪ ਆਪ ਜੀ ਨੇ ਕੱਟ ਦਿੱਤੇ ਹਨ।

*ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥ ੨॥*

(ਸਵਈਏ ਮਹਲੇ ੫ ਕੇ,ਅੰਗ ੧੪੦੯)

ਸ੍ਰੀ ਵਿਸ਼ਨੂੰ ਭਗਵਾਨ ਸਮੇਤ ਸਾਰੇ ਦੇਵਤੇ ਕਹਿੰਦੇ ਹਨ ਕਿ ਪਿਰਥਮੀ=ਧਰਤੀ ਉੱਤੇ ਛਤ੍ਰ ਸਿੰਘਾਸੁਨ=ਗੁਰਿਆਈ ਦਾ ਛਤਰ ਅਤੇ ਸਿੰਘਾਸਣ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਕੇ ਆਪ ਜੀ ਬੈਕੁੰਠ ਧਾਮ ਵਿਚ ਆ ਗਏ ਹੋ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਅਵਤਾਰ ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਦੀ ਕੁੱਖ ਤੋਂ ਜੋ ਦੋ ਸਾਹਿਬਜ਼ਾਦੇ ਪ੍ਰਗਟ ਹੋਏ, ਉਹਨਾਂ ਦਾ ਸੰਮਤ ਭੀ ਇਸ ਪ੍ਰਕਾਰ ਹੈ। ਆਪ ਜੀ ਤੋਂ ਪਹਿਲਾਂ ਆਪ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਜਿਸਦਾ ਜਨਮ ੧੬੧੫ ਬਿ: ਤੇ ਦੂਸਰੇ ਮਹਾਂਦੇਵ ਜੀ ਦਾ ੧੬੧੮ ਬਿ: ਤੇ ਤੀਸਰੇ ਨੰਬਰ ਤੇ ਆਪ ਜੀ ਦਾ ਅਵਤਾਰ ਹੋਇਆ। ਆਪ ਜੀ ਦੇ ਅਵਤਾਰ ਪ੍ਰਕਰਣ ਲਿਖਣ ਤੋਂ ਪਹਿਲਾਂ ਇਹ ਗੱਲ ਲਿਖਣੀ ਬੜੀ ਜ਼ਰੂਰੀ ਹੈ ਕਿ ਵਾਹਿਗੁਰੂ ਵੱਲੋਂ ਨਿਰਾਕਾਰ ਤੇ ਸਾਕਾਰ ਰੂਪ ਵਿਚ ਦਸ ਜਾਮੇਂ ਧਾਰਨੇ ਲਿਖੇ ਹਨ। ਉਸ ਰੱਬੀ ਵਿਧਾਨ ਅਨੁਸਾਰ ਜਦੋਂ ਸਮਾਂ ਉਸ ਇਲਾਹੀ ਜੋਤ ਦਾ ਪੰਜਵੇਂ ਥਾਂ ਜਾਣ ਦਾ ਆਇਆ ਤਾਂ ਜੋਤ ਦੇ ਇਸਥਿਤ ਹੋਣ ਵਾਸਤੇ ਪੰਜਵੇਂ ਦੇਹ ਦੀ ਬਣਤਰ ਦਾ ਸਮਾਂ ਜਾਣ ਕੇ ਉਸ ਪਰਮੇਸ਼ਰ ਨੇ ਪੰਜਵਾਂ ਜਾਮਾ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁੱਖੋਂ ਬਿ: ਸੰਮਤ ੧੬੨੦ ਵੈਸਾਖ ਵਦੀ ਸਪਤਮੀ ਈ: ਸੰ: ੧੪ ਅਪ੍ਰੈਲ ੧੫੬੩ ਦਿਨ ਮੰਗਲਵਾਰ, ਰੋਹਣੀ ਨਛੱਤ੍ਰ, ਢਲੀ ਰਾਤ ਨੂੰ ਗੋਇੰਦਵਾਲ ਸਾਹਿਬ ਵਿਖੇ ਜਿਥੇ ਆਪ ਜੀ ਦੇ ਨਾਨਕੇ ਸਨ, ਪ੍ਰਗਟ ਹੋਣਾ ਹੋਇਆ। ਮਹਾਨ ਕੋਸ਼ ਦੇ ਵਿਚ ੧੪ ਅਪ੍ਰੈਲ ਦੀ ਬਜਾਏ ੧੫ ਅਪ੍ਰੈਲ ਨੂੰ ਆਪ ਜੀ ਦਾ ਅਵਤਾਰ ਦੱਸਿਆ ਹੈ। ਇਕ ਜੋਤ ਦੇ ਹੀ ਦਸ ਜਾਮੇ ਹਨ। ਪਹਿਲਾਂ ਚਾਰ ਜਾਮੇ ਵੀ ਉਸੇ ਪ੍ਰਮੇਸ਼ਰ ਵਾਹਿਗੁਰੂ ਦੇ ਹਨ ਤੇ ਇਹ ਜੋ ਪੰਜਵਾਂ ਜਾਮਾ ਪ੍ਰਗਟ ਹੋਇਆ ਹੈ ਇਹ ਵੀ ਉਸੇ ਵਾਹਿਗੁਰੂ ਦਾ ਹੈ।

*ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥*
*ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥*

(ਤਿਲੰਗ ਮਹਲਾ ੪,ਅੰਗ ੭੨੬)

ਬੀਬੀ ਭਾਨੀ ਗੁਰੂ ਅਮਰਦਾਸ ਜੀ ਦੀ ਅੰਸ਼-ਵੰਸ਼ ਸਨ। ਜੋ ਪਿਤਾ ਗੁਰੂ ਤੋਂ ਸੁਭਾਅ ਮਿਲਿਆ ਉਸਦੇ ਅਨੁਸਾਰ ਜਿੱਥੇ ਪਿਤਾ ਗੁਰੂ ਦੀ ਸੇਵਾ ਬੀਬੀ ਭਾਨੀ ਜੀ ਨਿਭਾ ਰਹੇ ਸਨ, ਉਥੇ ਪਤੀ ਨੂੰ ਪਰਮੇਸ਼ਰ ਮੰਨ ਕੇ ਪਤੀ ਦੀ ਸੇਵਾ ਤੇ ਆਗਿਆ ਦਾ ਪਾਲਣ ਵੀ ਪੂਰਨ ਰੂਪ ਵਿਚ ਕਰ ਰਹੇ ਸਨ ਤੇ ਤੀਸਰੇ ਨੰਬਰ 'ਤੇ ਸੰਤਾਨ ਦੀ ਸੇਵਾ ਜੋ ਹਰ ਮਾਂ ਕਰਦੀ ਹੈ, ਪਰ ਬੀਬੀ ਭਾਨੀ ਜੀ ਨੇ ਵਿਸ਼ੇਸ਼ ਕਰਕੇ ਛੋਟੇ ਪੁੱਤਰ ਨਾਲ ਅਤਿ ਸਨੇਹ ਅਤੇ ਪੁੱਤਰ ਨੂੰ ਸ਼ੁਰੂ ਤੋਂ ਗੁਰਮਤਿ ਦੀਆਂ ਲੋਰੀਆਂ ਨਾਲ ਪਾਲਿਆ।

*ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ॥*
*ਜਿਸੁ ਸਿਮਰਤ ਦੁਰਮਤਿ ਮਲੁ ਨਾਸੀ॥*

ਕਲ੍ਹ ਨਾਮੀ ਭੱਟ ਉਚਾਰਨ ਕਰਦਾ ਹੈ ਹੇ ਗੁਰੂ ਅਰਜਨ ਦੇਵ ਜੀ ! ਅਚਲੁ=ਜੋ ਪ੍ਰਮਾਤਮਾ ਚਲਾਏਮਾਨ ਨਹੀਂ ਹੈ, ਅਬਿਨਾਸੀ=ਨਾਸ਼ ਤੋਂ ਰਹਿਤ ਅਕਾਲ ਪੁਰਖ ਹੈ, ਮੈਂ ਉਸ ਨੂੰ ਸਿਮਰਦਾ ਹਾਂ। ਜਿਸ ਪ੍ਰਮਾਤਮਾ ਦੇ ਸਿਮਰਨ ਕਰਨ ਨਾਲ ਦੁਰਮਤਿ=ਖੋਟੀ ਸਿੱਖਿਆ ਰੂਪੀ ਮੈਲ ਨੱਸ ਜਾਂਦੀ ਹੈ।

*ਸਤਿਗੁਰ ਚਰਣ ਕਵਲ ਰਿਦਿ ਧਾਰੰ॥*
*ਗੁਰ ਅਰਜੁਨ ਗੁਣ ਸਹਜਿ ਬਿਚਾਰੰ॥*

ਉਸ ਪ੍ਰਮਾਤਮਾ ਦੇ ਸਰੂਪ ਜੋ ਸਤਿਗੁਰ ਅਰਜਨ ਦੇਵ ਜੀ ਹਨ, ਉਨ੍ਹਾਂ ਦੇ ਚਰਨ ਕਮਲ ਹਿਰਦੇ ਵਿਚ ਧਾਰਨਾ ਕਰੋ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਰਉਪਕਾਰਤਾ ਆਦਿ ਅਤੇ ਸ਼ਾਂਤੀ, ਸਹਜ ਅਵਸਥਾ ਦੇ ਦੇਣ ਵਾਲੇ ਗੁਣਾਂ ਨੂੰ ਸਹਿਜੇ ਹੀ ਵਿਚਾਰਨਾ ਕਰੋ।

*ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ॥ ਸਗਲ ਮਨੋਰਥ ਪੂਰੀ ਆਸਾ॥*

ਜਿੰਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਵਿਖੇ ਬੀਬੀ ਭਾਨੀ ਜੀ ਦੀ ਕੁੱਖੋਂ ੧੬੨੦ ਬਿ: ਸੰਮਤ ਨੂੰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਪ੍ਰਕਾਸ਼ ਭਾਵ ਅਵਤਾਰ ਲੈਣਾ ਕੀਤਾ ਹੈ। ਮਨ ਦੇ ਸਾਰੇ ਮਨੋਰਥ ਅਤੇ ਬੁੱਧੀ ਦੀ ਸਾਰੀ ਆਸਾ ਪੂਰਨ ਕੀਤੀ ਹੈ। ਅਥਵਾ ਸਿੱਖਾਂ ਦੇ ਮਨ ਦੇ ਸਾਰੇ ਮਨੋਰਥ ਅਤੇ ਲਾਇਕ ਆਗਿਆਕਾਰ ਸਪੁੱਤਰ ਪੈਦਾ ਹੋ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਿਲ ਦੀ ਆਸਾ ਪੂਰੀ ਕੀਤੀ ਹੈ।

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*
*ਕਲ੍ਯ ਜੋੜਿ ਕਰ ਸੁਜਸੁ ਵਖਾਣਿਓ॥*

ਹੇ ਗੁਰੂ ਅਰਜਨ ਦੇਵ ਜੀ ਤੈ=ਤੁਸੀਂ ਜਨਮਤ=ਸਰੀਰ ਦੇ ਪ੍ਰਗਟ ਹੋਣ ਤੋਂ ਹੀ ਭਾਵ ਬਚਪਨ ਤੋਂ ਹੀ ਧ੍ਰੂ ਪ੍ਰਹਿਲਾਦ ਵਾਂਗ ਗੁਰਮਤਿ=ਗੁਰੂ ਦੀ ਸਿੱਖਿਆ ਦੁਆਰਾ ਬ੍ਰਹਮੁ=ਪਰਮੇਸ਼ਰ ਪਛਾਣਿਓ=ਸਾਕਸ਼ਾਤ ਕੀਤਾ ਹੈ। ਭੱਟ ਕੱਲ੍ਯ ਜੀ ਨੇ ਆਪ ਜੀ ਦੇ ਸਰੇਸ਼ਟ ਜਸ ਨੂੰ ਜੋੜਿ ਕਰ=ਦੋਨੋਂ ਹੱਥ ਜੋੜ ਕੇ ਵਖਾਣਿਓ=ਕਥਨ ਕੀਤਾ ਹੈ।

*ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ॥*
*ਸਬਦ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥*

ਆਪ ਭਗਤੀ ਯੋਗ ਨੂੰ ਜੈਤਵਾਰੁ=ਜਿਤਣ ਵਾਲੇ ਹੋ ਅਤੇ ਭਗਤੀ ਤੇ ਜੋਗ ਨੂੰ ਜਿੱਤਣੇ ਵਾਲੇ ਹੋ। ਪਹਿਲੇ ਆਪ ਭਗਤੀ ਕਰਕੇ ਫੇਰ ਸਿਖਾਂ ਤੋਂ ਭਗਤੀ ਕਰਵਾਈ ਅਤੇ ਮਨ ਦੀ ਇਕਾਗਰਤਾ ਰੂਪ ਜੋਗ ਸਿਖਿਆ ਹੈ।

*ਯਥਾ-ਰਾਜ ਲੀਲਾ ਤੇਰੈ ਨਾਮਿ ਬਨਾਈ॥*
*ਜੋਗੁ ਬਨਿਆ ਤੇਰਾ ਕੀਰਤਨੁ ਗਾਈ॥*

(ਆਸਾ ਮਹਲਾ ੫, ਅੰਗ ੩੯੫)

ਸਾਰਿਆਂ ਦਾ ਜਨਕੁ=ਪਿਤਾ ਜੋ ਹਰੀ ਹੈ ਉਸਨੇ ਆਪਣਾ ਰੂਪ ਹੀ ਆਪ ਜੀ ਨੂੰ ਉਤਪੰਨ ਕੀਤਾ ਹੈ ਅਤੇ ਹਰੀ ਨੇ ਆਪ ਜੀ ਨੂੰ ਜਨਕੁ=ਗਿਆਨਵਾਨ ਉਤਪੰਨ ਕੀਤਾ ਹੈ।

ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਸ਼ਬਦ ਨੂੰ ਪ੍ਰਕਾਸ਼ ਦੇ ਹਰੀ ਦਾ ਨਾਮ ਸਿੱਖਾਂ ਦੀ ਰਸਨਾ 'ਤੇ ਵਸਾਣਾ ਕੀਤਾ ਹੈ ਅਤੇ ਸ਼ਬਦਾ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪ ਜੀ ਨੇ ਪ੍ਰਗਟ ਕੀਤਾ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦ ਨੂੰ ਆਪ ਜੀ ਨੇ ਪਰਕਾਸਿਓ=ਉਚਾਰਨਾ ਕੀਤਾ ਹੈ ਅਤੇ ਹਰੀ ਦਾ ਨਾਮ ਆਪਣੀ ਰਸਨਾ ਪਰ ਵਸਾਇਆ ਹੈ।

*ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ॥*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਲੱਗ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉੱਤਮ ਪਦ ਨੂੰ ਪਾਇਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਨਾਲ ਲੱਗ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਉੱਤਮ ਪਦ ਨੂੰ ਪਾਇਆ ਹੈ। ਸ੍ਰੀ ਗੁਰੂ ਅਮਰਦਾਸ ਜੀ ਦੀ ਚਰਨੀ ਲੱਗ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਉੱਤਮ ਪਦ ਨੂੰ ਪਾਇਆ ਹੈ।

*ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ॥ ੧॥*

ਹੁਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ, ਹੇ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਭਗਤੀ ਦਾ ਹੀ ਅਵਤਾਰ ਉਤਰ ਆਏ ਹੋ। ਅਥਵਾ ਸਿੱਖਾਂ ਨੂੰ ਭਗਤੀ ਕਰਾਉਣ ਵਾਸਤੇ ਆਪ ਉਤਰ ਆਏ ਹੋ।

ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ॥

ਹੇ ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ! ਵਡਭਾਗੀ ਪੁਰਸ਼ਾਂ ਨੇ ਆਪ ਜੀ ਨੂੰ ਬ੍ਰਹਮ ਰੂਪ ਕਰਕੇ ਉਨਮਾਨਿਅਉ=ਵਿਚਾਰਨਾ ਕੀਤਾ ਹੈ ਅਤੇ ਹਿਰਦੇ ਵਿਚ ਆਪ ਜੀ ਦੇ ਸਬਦੁ=ਉਪਦੇਸ਼ ਨੂੰ ਵਸਾਣਾ ਕੀਤਾ ਹੈ।

ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ॥

ਹੇ ਸਤਿਗੁਰੋ! ਜਿਸ ਨੂੰ ਆਪ ਜੀ ਨੇ ਨਾਮ ਦ੍ਰਿੜ੍ਹ ਕਰਵਾਇਆ ਹੈ ਉਸ ਦਾ ਮਨ ਮਾਣਕ ਵਤ ਸ਼ੁੱਧ ਹੋ ਕੇ ਸੰਤੋਖ ਨੂੰ ਪ੍ਰਾਪਤ ਹੋਇਆ ਹੈ। ਅਥਵਾ-ਮਾਣਕ ਰੂਪ ਪ੍ਰਮਾਤਮਾ ਨੂੰ ਪਾ ਕੇ ਉਸਦਾ ਮਨ ਸੰਤੋਖ ਨੂੰ ਪ੍ਰਾਪਤ ਹੋਇਆ ਹੈ।

ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ॥

ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਜੋ ਪਰਾ ਰੂਪ ਬ੍ਰਹਮ ਵਿਆਪਕ ਪ੍ਰਮਾਤਮਾ ਹੈ, ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਕਿਰਪਾ ਕਰਕੇ ਉਹ ਪ੍ਰਮਾਤਮਾ ਆਪ ਜੀ ਨੂੰ ਦਰਸਾਯਉ=ਵਿਖਾਇਆ ਹੈ।

ਅਥਵਾ ਹੇ ਸਤਿਗੁਰੋ! ਆਪ ਜੀ ਨੇ ਕਿਰਪਾ ਕਰਕੇ ਉਹ ਪ੍ਰਮਾਤਮਾ ਸਿੱਖਾਂ ਨੂੰ ਵਿਖਾਇਆ ਹੈ।

ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਨਭਉ ਠਹਰਾਯਉ॥ ੨॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ, ਹੇ ਗੁਰੂ ਅਰਜਨ ਪਾਤਿਸ਼ਾਹ! ਆਪ ਜੀ ਨੂੰ ਅਨਭਉ=ਗਿਆਨ ਅਤੇ ਪ੍ਰਕਾਸ਼ ਰੂਪ ਠਹਿਰਾਇਆ ਗਿਆ ਹੈ। ਅਥਵਾ ਅਨਭਉ ਰੂਪ ਪ੍ਰਮਾਤਮਾ ਆਪ ਹੀ ਸ੍ਰੀ ਗੁਰੂ ਅਰਜਨ ਸਾਹਿਬ ਰੂਪ ਹੋ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ ਠਹਿਰਿਆ ਹੈ।

ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ॥

ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ! ਆਪ ਧੰਨ ਹੋ, ਜਿਨ੍ਹਾਂ ਨੇ ਜਨਕ ਗਿਆਨ ਦਾ ਰਾਜ ਵਰਤਾਇਆ ਹੈ। ਕਲਜੁਗ ਵਿਖੇ ਸਤਜੁਗ ਨੂੰ ਲਿਆ ਕੇ ਲੀਣ ਕੀਤਾ ਹੈ ਜਿਹੜਾ ਕਿ ਨਾਮ ਜਪਣ ਵਾਸਤੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਜਹਾਜ਼ ਰਚ ਦਿੱਤਾ ਹੈ।

ਅਤੇ ਰਾਜੇ ਜਨਕ ਦੇ ਸਮਾਨ ਆਪ ਜੀ ਨੇ ਰਾਜ ਵਰਤਾਇਆ ਹੈ। ਜਿਵੇਂ ਜਨਕ ਰਾਜਾ ਰਾਜ ਕਰਦਾ ਹੋਇਆ ਨਿਰਲੇਪ ਅਤੇ ਗਿਆਨ ਵਿਚ ਵੀ ਪੂਰਨ ਰਹਿੰਦਾ ਸੀ, ਤਿਵੇਂ ਆਪ ਭੀ ਨਿਰਲੇਪ ਰਹਿੰਦੇ ਹੋ ਅਤੇ ਸਾਰਿਆਂ ਦਾ ਜਨਕ=ਪਿਤਾ ਜੋ ਰਾਜੁ=ਪ੍ਰਕਾਸ਼ ਰੂਪ ਪ੍ਰਮਾਤਮਾ ਹੈ, ਉਸਦਾ ਹੁਕਮ ਆਪ ਜੀ ਨੇ ਸਾਰੇ ਵਰਤਾਇਆ ਹੈ।

ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ॥

ਹੇ ਗੁਰੋ! ਆਪ ਜੀ ਦੇ ਸ਼ਬਦ ਉੱਤੇ ਜਿਨ੍ਹਾਂ ਦਾ ਮਨ ਮੰਨਿਆ ਗਿਆ ਹੈ ਅਤੇ ਪਤੀਜਨ ਵਾਲਾ ਮਨ ਪ੍ਰਮੇਸ਼ਰ ਪਰ ਪਤੀਣਾ=ਭਰੋਸੇ ਵਾਲਾ ਹੋਇਆ ਹੈ।

ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਬਦ ਉੱਤੇ ਆਪ ਜੀ ਦਾ ਮਨ ਮੰਨਿਆ ਗਿਆ ਹੈ ਅਤੇ ਅਪਤੀਜ ਮਨ ਪ੍ਰਮਾਤਮਾ ਉੱਤੇ ਭਰੋਸੇ ਵਾਲਾ ਹੋਇਆ ਹੈ।

ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ॥

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੀ ਭਗਤੀ ਤੇ ਸਰਧਾ ਰੂਪੀ ਨੀਂਹ ਸਾਜ ਕੇ ਸਤ=ਤ੍ਰੈਕਾਲ ਅਬਾਧ ਗੁਰ=ਚੇਤਨ ਦੇ ਨਾਲ ਲੀਨ ਹੋਏ ਹਨ ਤਿਵੇਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਸਚੀ ਭਗਤੀ ਰੂਪੀ ਨੀਂਹ ਸਾਜ ਕੇ ਵਾਹਿਗੁਰੂ ਨਾਲ ਅਭੇਦ ਹੋਏ ਹਨ, ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਸਚੀ ਭਗਤੀ ਰੂਪੀ ਨੀਂਹ ਸਾਜ ਕੇ ਪ੍ਰਮਾਤਮਾ ਨਾਲ ਅਭੇਦ ਹੋਏ ਹਨ। ਸ੍ਰੀ ਗੁਰੂ ਅਮਰਦਾਸ ਜੀ ਦੀ ਕਿਰਪਾ ਕਰਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਚੀ ਸ਼ਰਧਾ ਅਤੇ ਭਗਤੀ ਰੂਪੀ ਨੀਂਹ ਸਾਜ ਕੇ ਸਤਿ=ਤ੍ਰੈਕਾਲ ਅਬਾਧ ਗੁਰ=ਚੇਤਨ ਪ੍ਰਮਾਤਮਾ ਨਾਲ ਲੀਨ ਹੋਏ ਹਨ।

ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਪਰੰਪਰੁ ਬੀਣਾ॥ ੩॥

(ਸਵਈਏ ਮ: ੫, ਅੰਗ ੧੪੦੭)

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਵਿਖੇ ਹੇ ਗੁਰੂ ਅਰਜਨ ਪਾਤਿਸ਼ਾਹ! ਆਪ ਅਪਰ=ਸੰਸਾਰ ਤੋਂ ਪਰਾ ਰੂਪ ਜੋ ਬ੍ਰਹਮ ਹੈ ਬੀਣਾ=ਸੁੰਦਰ ਆਪ ਉਸੀ ਦਾ ਸਰੂਪ ਬੀਣਾ=ਬਣੇ ਹੋ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਨਾਨਕੇ ਘਰ ਵਿਚ ਬਚਪਨ ਤੋਂ ਨਾਨੇ ਗੁਰੂ ਦੀ ਗੋਦ ਦਾ ਪਿਆਰ ਵੀ ਮਿਲਦਾ ਰਿਹਾ। ਸਹਿਜੇ-ਸਹਿਜੇ ਦਿਨਾਂ ਤੋਂ ਮਹੀਨਿਆਂ ਦਾ ਸਰੀਰ ਹੋਇਆ, ਮਹੀਨਿਆਂ ਤੋਂ ਸਾਲਾਂ ਦਾ। ਬਚਪਨ ਵਿਚ ਕਈ ਅਨੋਖੇ ਵਰ ਮਿਲਣ ਦੀਆਂ ਸਾਖੀਆਂ ਪ੍ਰਸਿੱਧ ਹਨ, ਜਿਨ੍ਹਾਂ ਵਿਚੋਂ ਇਕ ਸਾਖੀ ਗੁਰੂ ਜੀ ਦੇ ਬਾਲ ਅਵਸਥਾ ਦੀ ਐਸੀ ਹੈ ਜੋ ਆਪ ਜੀ ਨੂੰ ਧੁਰ ਤੋਂ ਆਇਆ ਰੱਬੀ ਅਵਤਾਰ ਪੰਜਵੇਂ ਥਾਂ 'ਤੇ ਗੱਦੀ ਦਾ ਵਾਰਸ ਪ੍ਰਗਟ ਕਰਦੀ ਹੈ। ਇਹ ਗੱਲ ਗੁਰੂ ਅਮਰਦਾਸ ਜੀ ਦੀ ਰਸਨਾ ਤੋਂ ਪ੍ਰਗਟ ਹੋਈ ਇਤਿਹਾਸ ਦੇ ਪੰਨਿਆਂ 'ਤੇ ਪ੍ਰਗਟ ਹੈ, ਨਹੀਂ ਤਾਂ ਦੋ ਦੋਤਰੇ ਪ੍ਰਿਥੀ ਚੰਦ ਤੇ ਮਹਾਂਦੇਵ ਹੋਰ ਵੀ ਸਨ। ਉਹਨਾਂ ਨੂੰ ਅਜਿਹਾ ਵਰ ਕਿਉਂ ਨਹੀਂ ਹੋਇਆ, ਕਿਉਂਕਿ ਉਹ ਰੱਬੀ ਅਵਤਾਰ ਨਹੀਂ ਸਨ। ਬੀਬੀ ਭਾਨੀ ਜੀ ਤੇ ਗੁਰੂ ਰਾਮਦਾਸ ਸਾਹਿਬ ਜੀ ਦੀ ਅੰਸ਼-ਵੰਸ਼ ਦੇ ਵਿਚ ਜਿਹੜੇ ਗੁਰਤਾ-ਗੱਦੀ ਦੇ ਮਾਲਕ ਬਣਨ ਵਾਲੇ ਪੁੱਤਰ ਪੋਤਰੇ ਸਨ, ਉਹਨਾਂ ਦੇ ਗੁਰੂ ਹੋਣ ਦਾ ਵਰ ਗੁਰੂ ਅਮਰਦਾਸ ਜੀ ਨੇ ਉਦੋਂ ਦਿੱਤਾ ਸੀ, ਜਦੋਂ ਬੀਬੀ ਭਾਨੀ ਜੀ ਨੇ ਪਿਤਾ ਗੁਰੂ ਦੀ ਮਹਾਨ ਸੇਵਾ ਕਰਕੇ ਵਰ ਲਿਆ ਸੀ।

ਇਤਿਹਾਸ ਵਿਚ ਬੀਬੀ ਭਾਨੀ ਜੀ ਦੀ ਸੇਵਾ ਨੂੰ ਸਾਡੇ ਦੋ ਪ੍ਰਸਿੱਧ ਵਿਦਵਾਨਾਂ ਨੇ ਵੱਖਰਾ-ਵੱਖਰਾ ਲਿਆ ਹੈ। ਪੰਥ ਪ੍ਰਕਾਸ਼ ਵਿਚ ਇਸ਼ਨਾਨ ਸਮੇਂ ਚੌਂਕੀ ਦਾ ਪਾਵਾ ਟੁੱਟਣ ਦੀ ਗੱਲ ਤੇ ਬੀਬੀ ਭਾਨੀ ਜੀ ਦੇ ਹੇਠਾਂ ਪੈਰ ਦੇਣ ਦੀ ਗੱਲ ਗਿਆਨੀ ਗਿਆਨ ਸਿੰਘ ਜੀ ਨੇ ਲਿਖੀ ਹੈ ਤੇ ਭਾਈ ਸੰਤੋਖ ਸਿੰਘ ਜੀ ਨੇ ਗੁਰੂ ਜੀ ਦੇ ਸਮਾਧੀ ਵਿਚ ਸਥਿਤ ਹੋਣ ਵੇਲੇ ਤੇ ਬੀਬੀ ਭਾਨੀ ਦੇ ਚੌਂਕੀ ਹੇਠਾਂ ਹੱਥ ਦੇਣ ਦੀ ਗੱਲ ਕੀਤੀ ਹੈ। ਪ੍ਰੋ: ਸਾਹਿਬ ਸਿੰਘ ਜੀ ਨੇ ਇਤਿਹਾਸ ਦੇ ਦੋਵੇਂ ਮਹਾਨ ਵਿਦਵਾਨਾਂ ਨੂੰ ਇਸ ਥਾਂ 'ਤੇ ਉਹਨਾਂ ਦੀ ਲਿਖ਼ਤ ਰੱਦ ਕਰਦਿਆਂ 'ਵਰੁ ਕਿ ਸਰਾਪ' ਨਾਮੀ ਪੁਸਤਕ ਵਿਚ ਬਹੁਤ ਟੀਕਾ ਟਿੱਪਣੀ ਕੀਤੀ ਹੈ। ਅਜਿਹੇ ਵਿਦਾਵਾਨ ਭਾਵੇਂ ਵਿੱਦਿਆ ਦੇ ਬਲ 'ਚ ਮਹਾਨ ਹੋਣ, ਪਰ ਉਹਨਾਂ ਦੀ ਟੀਕਾ ਟਿੱਪਣੀ ਦੀ ਕੈਂਚੀ ਭਾਵਨਾ ਦੀ ਲੀਰਾਂ-ਲੀਰਾਂ ਕਰ ਜਾਂਦੀ ਹੈ। ਟੀਕਾ ਟਿੱਪਣੀ ਸਿਰਫ ਇਸ ਗੱਲ 'ਤੇ ਹੋ ਸਕਦੀ ਸੀ ਕਿ ਕੋਈ ਵੀ ਜਵਾਨ ਧੀ ਬਾਪ ਦਾ ਇਸ਼ਨਾਨ ਕਰਾਉਂਦੀ ਸੋਭਦੀ ਨਹੀਂ। ਇਹ ਗੱਲ ਪ੍ਰੋ: ਸਾਹਿਬ ਸਿੰਘ ਦੀ ਪੁਸਤਕ ਵਿਚੋਂ ਵੀ ਕਿੰਤੂ ਦਰਜ ਹੈ। ਇਤਨੀ ਕੁ ਗੱਲ ਉਹਨਾਂ ਦੀ ਕਿਸੇ ਹੱਦ ਤੱਕ ਠੀਕ ਵੀ ਹੈ। ਇਸ ਲਈ ਗਿਆਨੀ ਗਿਆਨ ਸਿੰਘ ਦੇ ਰਚਿਤ ਪੰਥ ਪ੍ਰਕਾਸ਼ ਵਿਚ ਇਸ਼ਨਾਨ ਸਮੇਂ ਵਾਲੀ ਗੱਲ ਠੀਕ ਨਹੀਂ ਜਾਪਦੀ। ਕਿਉਂਕਿ ਸਮਾਜ ਵਿਚ ਆਮ ਸਧਾਰਨ ਮਨੁੱਖ ਵੀ ਧੀ ਦੇ ਸਾਹਮਣੇ ਕੱਪੜੇ ਲਾ ਕੇ ਇਸ਼ਨਾਨ ਕਰਨਾ ਸ਼ਰਮ ਮੰਨਦਾ ਹੈ। ਫਿਰ ਇਹ ਤਾਂ ਮਰਯਾਦਾ ਪੁਰਸ਼ੋਤਮ ਸਤਿਗੁਰੂ ਜੋ ਸੰਸਾਰਕ ਤੇ ਪ੍ਰਮਾਰਥ ਮਰਯਾਦਾ 'ਚ ਸੰਸਾਰ ਨੂੰ ਤੋਰਨ ਵਾਲੇ ਹਨ।

ਫਿਰ ਕਿਵੇਂ ਹੋ ਸਕਦਾ ਹੈ ਕਿ ਸਤਿਗੁਰੂ ਜੀ ਜਿਨ੍ਹਾਂ ਦੇ ਦੋ ਬੇਟੇ, ਸੈਂਕੜੇ ਸਿੱਖ, ਦੋ ਜਵਾਈ ਹਰ ਵੇਲੇ ਸੇਵਾ ਵਿਚ ਤਤਪਰ ਸਨ, ਬੀਬੀ ਦੀ ਸੇਵਾ ਇਸ਼ਨਾਨ ਕਰਾਉਣ ਲਈ ਜਲ ਭਰਨ ਤੱਕ ਸੀਮਤ ਹੈ। ਇਸ਼ਨਾਨ ਕਰਨ ਦੀ ਸਮੱਗਰੀ ਇਸ਼ਨਾਨ ਕਰਨ ਵਾਲੀ ਜਗ੍ਹਾ ਤੇ ਧਰਨਾ ਠੀਕ ਹੈ। ਇਹ ਸਾਖੀ ਭਾਈ ਸੰਤੋਖ ਸਿੰਘ ਜੀ ਦੀ ਲਿਖ਼ਤ ਹੀ ਸਹੀ ਜਾਪਦੀ ਹੈ। ਉਸ ਵਿਚ ਉਹਨਾਂ ਨੇ ਚੌਂਕੀ ਦਾ ਇਸ਼ਨਾਨ ਸਮੇਂ ਪਾਵਾ ਟੁੱਟਣ ਦੀ ਗੱਲ ਨਹੀਂ ਬਲਕਿ ਇਸ਼ਨਾਨ ਤੋਂ ਬਾਅਦ ਜਦੋਂ ਸਮਾਧੀ ਸਥਿੱਤ ਹੋਣ ਲਈ ਚੌਂਕੀ 'ਤੇ ਬੈਠੇ ਤਾਂ ਅਚਾਨਕ ਪਾਵਾ ਟੁੱਟ ਕੇ ਇਕ ਪਾਸੇ ਡਿੱਗਾ। ਉਸੇ ਵੇਲੇ ਆਪ ਜੀ ਦੇ ਸਰੀਰ ਦਾ ਭਾਰ ਚੌਂਕੀ ਦੇ ਤਿੰਨ ਪਾਵਿਆਂ ਵਾਲੇ ਪਾਸੇ ਸੀ। ਜਦੋਂ ਬੀਬੀ ਭਾਨੀ ਨੇ ਟੁੱਟਿਆ ਪਾਵਾ ਵੇਖਿਆ ਤਾਂ ਸੋਚਿਆ ਕਿ ਜਦੋਂ ਥੋੜ੍ਹਾ ਜਿਹਾ ਵੀ ਪਿਤਾ ਜੀ ਹਿੱਲੇ ਤਾਂ ਚੌਂਕੀ ਨੇ ਡੋਲ ਜਾਣਾ ਹੈ।

*ਹਾਲਹਿਂ ਪਿਤਾ ਇਤਹੁ ਜਬਿ ਹੋਇ। ਚੌਂਕੀ ਡੋਲ ਜਾਇ ਥਿਤ ਜੋਇ।*

*ਛੁਟਤਿ ਸਮਾਧਿ ਅਗਾਧ ਅਗਧੂ। ਜਿਸ ਹਿਤ ਜੋਗੀ ਜਤਨ ਸੁ ਸਾਧੂ।*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੧, ਅੰਸੂ ੬੫)

ਇਹ ਸੋਚ ਕੇ ਚਾਰ-ਚੁਫੇਰੇ ਵੇਖਿਆ ਕਿ ਕਿਹੜੀ ਚੀਜ਼ ਚੌਂਕੀ ਥੱਲੇ ਰੱਖਾਂ ਪਰ ਨੇੜੇ ਕੋਈ ਚੀਜ਼ ਨਾ ਮਿਲੀ। ਕਾਹਲੀ ਵਿਚ ਬੀਬੀ ਭਾਨੀ ਨੇ ਆਪਣਾ ਹੱਥ ਹੇਠ ਦੇ ਦਿੱਤਾ। ਟੁੱਟੇ ਪਾਵੇ ਦੀਆਂ ਤਿੱਖੀਆਂ ਸਿਲਤਾਂ ਹੌਲੀ-ਹੌਲੀ ਬੀਬੀ ਭਾਨੀ ਦੇ ਹੱਥ ਵਿਚ ਖੁੱਭਦੀਆਂ ਗਈਆਂ, ਪੀੜਾਂ ਹੁੰਦੀਆਂ ਗਈਆਂ ਪਰ ਫਿਰ ਵੀ ਆਪਣੇ ਹੱਥ ਨੂੰ ਡੋਲਣ ਨਹੀਂ ਦਿੱਤਾ। ਧੀਰਜ ਧਾਰ ਕੇ ਬੈਠੀ ਰਹੀ।

*ਤਊ ਨ ਕਰਯੋ ਭੁਲਾਵਨ ਕਰਕੋ। ਬੈਠੀ ਰਹੀ ਧੀਰ ਧਰਿ ਉਰਿਕੋ।*

*ਪਾਵਾ ਰਹਯੋ ਹਥੇਰੀ ਗਡਿਕੈ। ਨਹੀਂ ਨਿਕਾਸਤਿ ਤਿਹ ਥਲ ਛਡਿਕੈ।* (ਰਾਸ ੧, ਅੰਸੂ ੬੫)

ਬਾਂਹ ਭਾਵੇਂ ਮੋਢੇ ਤੱਕ ਸੁੰਨ ਹੋ ਗਈ ਸੀ, ਪਰ ਬੀਬੀ ਨੇ ਉਹ ਘਾਲਣਾ ਘਾਲੀ ਜਿਹੜੀ ਪੁਰਸ਼ਾਂ ਨੂੰ ਘਾਲਣੀ ਕਠਿਨ ਹੈ। ਬੀਬੀ ਜੀ ਦੀ ਇਸ ਅਡੋਲ ਅਵਸਥਾ ਦਾ ਭਾਈ ਸੰਤੋਖ ਸਿੰਘ ਜੀ ਨਿਰੂਪਣ ਕਰਦੇ ਹਨ :

*ਪੁਰਖਨ ਕੋ ਦੁਸ਼ਕਰਿ ਬਹੁ ਜੋਈ। ਭਗਤਿ ਪਿਤਾ ਕੀ ਹਿਤ ਕਿਯ ਸੋਈ।*

*ਪ੍ਰਾਤਿ ਹੋਤਿ ਲਗ ਨਾਂਹਨਿ ਹਾਲੀ। ਮਨਹੁੰ ਮੂਰਤੀ ਚਿੱਤ੍ਰ ਨਿਕਾਲੀ।*

(ਰਾਸ ੧, ਅੰਸੂ ੬੫)

ਜਦੋਂ ਗੁਰੂ ਜੀ ਦੀ ਸਮਾਧੀ ਖੁੱਲ੍ਹੀ ਤਾਂ ਅਚਾਨਕ ਪੁੱਤਰੀ 'ਤੇ ਨਿਗ੍ਹਾ ਪਈ। ਕਹਿਣ ਲੱਗੇ ਬੇਟੀ ਮੇਰੇ ਨਜ਼ਦੀਕ ਬੈਠੀ ਕੀ ਕਰ ਰਹੀ ਹੈਂ? ਹੰਗਤਾ ਵਿਚ ਆ ਕੇ ਜਣਾਇਆ ਨਹੀਂ ਕਿ ਮੈਂ ਆਪ ਜੀ ਦੀ ਸੇਵਾ 'ਚ ਬੈਠੀ ਹਾਂ ਪਰ ਜਦੋਂ ਸਤਿਗੁਰੂ ਜੀ ਨੇ ਵਗਦਾ ਖ਼ੂਨ ਵੇਖਿਆ। ਭੁਜਾ ਦੀ ਇਹ ਹਾਲਤ ਵੇਖ ਕੇ ਪੁੱਤਰੀ ਨੂੰ ਸਿੱਖੀ ਭਾਵਨਾ ਵਿਚ ਇਸਥਿਤ ਵੇਖ ਕੇ ਚੌਂਕੀ ਹੇਠੋਂ ਆਪਣੇ ਹੱਥਾਂ ਨਾਲ ਬੀਬੀ ਜੀ ਦਾ ਹੱਥ ਕੱਢਿਆ। ਗੁਰੂ ਜੀ ਨੇ ਕਿਹਾ ਬੇਟੀ ਇਤਨਾ ਦੁੱਖ ਕਿਉਂ ਸਹਾਰਿਆ?

*ਪਿਤ ਜੀ ਹਮਰੀ ਮਤਿ ਅਨਜਾਨੀ। ਹੋਇ ਨ ਸਕਹਿ ਸੇਵ ਗੁਨ ਖਾਨੀ।*

*ਨਿਸ ਬਾਸੁਰ ਮੈਂ ਰਹਿਤ ਬਿਸੂਰਤ। ਅਹੋ ਆਪ ਪਰਮੇਸਰ ਮੂਰਤਿ।*

(ਰਾਸ ੧, ਅੰਸੂ ੬੫)

ਤੇ ਇਹ ਮਹਾਨ ਸੇਵਾ ਵੇਖ ਕੇ ਗੁਰੂ ਅਮਰਦਾਸ ਜੀ ਨੇ ਵਰ ਦਿੱਤੇ:

*ਹੁਇ ਪ੍ਰਸੰਨ ਬਰ ਦਯੋ ਸੁਜਾਨਾ। 'ਸੰਤਤਿ ਤੇਰੇ ਬਧੈ ਮਹਾਨਾ।*

*ਸਕਲ ਜਗਤ ਕੀ ਹੋਵਹਿ ਪੂਜ। ਜੈਸੋ ਚਢਹਿ 'ਚੰਦ੍ਰਮਾ ਦੂਜ।*

(ਰਾਸ ੧, ਅੰਸੂ ੬੫)

ਕਿ ਹੇ ਪੁੱਤਰੀ ! ਤੇਰੇ ਵਰਗੀ ਕੋਈ ਬੇਟੀ ਨਾ ਹੈ ਨਾ ਪਿੱਛੇ ਹੋਈ ਹੈ ਤੇ ਨਾ ਅੱਗੇ ਹੋਵੇਗੀ।

*ਤੀਨੋਂ ਕਾਲ ਬਿਖੈ ਤੁਝ ਜੈਸੀ। ਹੁਈ, ਨ ਹੈ? ਹੋਵਹਿਗੀ ਐਸੀ।*

*ਪਿਤਾ ਗੁਰੂ, ਜਗ ਗੁਰ ਹੋਇ ਕੰਤੁ। ਪੁੱਤਰ ਗੁਰੂ, ਹੋਇ ਪ੍ਰੌਤ੍ਰਮਹੰਤ।*

*ਕਯਾ ਅਬਿ ਕਹੈਂ ਤੋਰ ਬਡਿਆਈ। ਜਿਸਕੀ ਸਮ ਕੋ ਹ੍ਵੈ ਨ ਸਕਾਈ'।*

*ਅਤਿ ਪ੍ਰਸੰਨ ਸ੍ਰੀ ਅਮਰ ਕ੍ਰਿਪਾਲ। ਇੱਤਯਾਦਿਕ ਬਰ ਦਿਯੇ ਬਿਸਾਲ।*

(ਰਾਸ ੧, ਅੰਸੂ ੬੫)

ਸੋ ਇਸ ਸਾਖੀ ਨਾਲ ਬੀਬੀ ਭਾਨੀ ਦੇ ਪੁੱਤਰ ਦਾ ਗੁਰੂ ਹੋਣਾ ਨਿਸ਼ਚਿਤ ਹੋਇਆ ਸੀ। ਇਸਦੇ ਨਾਲ ਹੀ ਗੁਰੂ ਜੀ ਦੇ ਬਚਪਨ ਦੀ ਇਕ ਸਾਖੀ ਹੈ। ਉਸ ਦੇ ਨਾਲ ਭੀ ਗੁਰੂ ਅਰਜਨ ਦੇਵ ਜੀ ਦੇ ਆਉਣ ਵਾਲੇ ਸਮੇਂ ਦੀ ਮਹਾਨਤਾ ਪ੍ਰਗਟ ਹੁੰਦੀ ਹੈ। ਇਕ ਦਿਨ ਗੁਰੂ ਅਰਜਨ ਦੇਵ ਜੀ ਖੇਡਦੇ ਹੋਏ ਜ਼ਮੀਨ 'ਤੇ ਗੋਡਣੀਆਂ ਭਾਰ ਸਹਿਜੇ-ਸਹਿਜੇ ਨਾਨਾ ਗੁਰੂ ਕੋਲ ਆ ਪਹੁੰਚੇ, ਜਿੱਥੇ ਸਤਿਗੁਰੂ ਜੀ ਪਲੰਘ 'ਤੇ ਬਿਰਾਜਮਾਨ ਸਨ। ਬਿਰਾਜਣ ਦਾ ਸਮਾਂ ਜਾਣ ਕੇ ਥੋੜ੍ਹੇ ਹੀ ਸਿੱਖ ਕੋਲ ਸਨ। ਬੀਬੀ ਭਾਨੀ ਨੇ ਪੁੱਤਰ ਨੂੰ ਪਿਤਾ ਜੀ ਦੇ ਕੋਲ ਜਾਂਦਾ ਵੇਖਿਆ। ਡਰ ਧਾਰ ਕੇ ਕਾਹਲੀ ਨਾਲ ਆਈ। ਖੇਡਦਿਆਂ ਦੇਹ ਨੂੰ ਮਿੱਟੀ ਲੱਗੀ ਹੋਈ ਸੀ। ਪਲੰਘ ਦੀ ਬਾਹੀ ਫੜ ਕੇ ਖੜੇ ਹੋ ਗਏ।

*ਭਾਨੀ ਨੇ ਸੁਤਿ ਜਾਤਿ ਨਿਹਾਰਾ। ਧਾਈ ਗਹਿਨ ਹੇਤੁ ਡਰ ਧਾਰਾ।*
*ਖੇਲਤਿ ਲਗੀ ਦੇਹ ਬਹੁ ਮਾਟੀ। ਠਾਢੋ ਰਹੇ ਪਲੰਘ ਕੀ ਪਾਟੀ।*

(ਰਾਸ ੧, ਅੰਸੂ ੬੬)

ਬੀਬੀ ਭਾਨੀ ਜਦੋਂ ਆਪਣੇ ਪੁੱਤਰ ਨੂੰ ਚੁੱਕਣ ਲੱਗੀ ਤਾਂ ਗੁਰੂ ਅਮਰਦਾਸ ਜੀ ਬੋਲੇ-

*'ਨਹਿ ਵੇ ਜਾਹੁ ਰਹਿਨ ਦਿਹੁ ਖਰਯੋ। ਜੁਗ ਕਰ ਸੋਂ ਗੁਰ ਗਹਿਬੋ ਕਰਯੋ।*

(ਰਾਸ ੧, ਅੰਸੂ ੬੬)

ਜਦੋਂ ਦੋਵਾਂ ਹੱਥਾਂ ਨਾਲ ਚੁੱਕਣ ਲੱਗੇ ਤਾਂ ਆਪਣੇ ਦੋਤਰੇ ਦੇ ਸਰੀਰ ਦਾ ਭਾਰ ਚੁੱਕਣ ਸਮੇਂ ਜਦੋਂ ਦੇਖਿਆ ਤਾਂ ਸੁਭਾਵਕ ਹੀ ਰਸਨਾ ਤੋਂ ਅੰਮ੍ਰਿਤ ਬਚਨ ਕਿਹਾ :

*ਭਾਰੀ ਗੁਰ ਜਗ ਮਹਿ ਬਿਦਤੈ ਹੈ। ਬਾਨੀ ਕੋ ਬੋਹਿਥ ਬਡ ਹ੍ਵੈ ਹੈ।*

(ਰਾਸ ੧, ਅੰਸੂ ੬੬)

ਲੌਕਿਕ ਪ੍ਰਮਾਣਾਂ ਵਿਚ ਇਹ ਵਾਕ ਪ੍ਰਸਿੱਧ ਹਨ। ਫਿਰ ਗੁਰੂ ਅਰਜਨ ਦੇਵ ਜੀ ਨੇ ਪਲੰਘ 'ਤੇ ਚੜ੍ਹਨ ਵਾਸਤੇ ਪੈਰ ਉੱਪਰ ਉਠਾਇਆ ਜਿਸਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ -

*ਤਬ ਸ੍ਰੀ ਅਰਜਨ ਚਰਨ ਉਠਾਇਣ। ਊਪਰ ਧਰਨ ਪ੍ਰਯੰਕ ਲੁਭਾਇਣ।*

(ਰਾਸ ੧, ਅੰਗ ੬੬)

ਇਹ ਹਰਕਤ ਵੇਖ ਕੇ ਫਿਰ ਦੂਜਾ ਵਰ ਦਿੱਤਾ। ਪਹਿਲਾ ਤਾਂ ਭਾਰੀ ਗੁਰੂ ਹੋਣ ਦਾ ਵਰ ਦਿੱਤਾ ਸੀ। ਜਦੋਂ ਚਰਨ ਉਠਾ ਕੇ ਉਪਰ ਚੜ੍ਹਨ ਲਈ ਹਰਕਤ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਿ ਹੁਣੇ ਗੱਦੀ ਚਾਹੁੰਦਾ ਹੈਂ ? ਇਹ ਗੱਦੀ ਤੈਨੂੰ ਤੇਰੇ ਪਿਤਾ ਤੋਂ ਮਿਲੇਗੀ। ਉਨੀ ਦੇਰ ਤੱਕ ਧੀਰਜ ਕਰ।

*ਗੁਰੂ ਦੇਖਿ ਕਰਿ ਬਾਕ ਬਖਾਨੇ। 'ਅਬਿ ਤੇ ਹੀ ਗਾਦੀ ਲਲਚਾਨੇ।*
*ਅਪਨੇ ਪਿਤਾ ਪਾਸ ਤੇ ਲੀਜਹਿ। ਤਬਿ ਲਗੁ ਧੀਰਜੁ ਧਾਰਿ ਥਿਰੀਜਹਿ।*

(ਰਾਸ ੧, ਅੰਗ ੬੩)'

ਪਿਤਾ ਜੀ ਦੇ ਇਹ ਵਰ ਵਾਲੇ ਬਚਨ ਸੁਣ ਕੇ ਬੀਬੀ ਭਾਨੀ ਅਤਿ ਪ੍ਰਸੰਨ ਹੋਏ। ਆਪਣੇ ਛੋਟੇ ਪੁੱਤਰ ਨੂੰ ਗੁਰੂ ਦੇ ਚਰਨਾਂ 'ਤੇ ਮੱਥਾ ਟਿਕਾਇਆ ਤੇ ਫਿਰ ਅਨੰਦ-ਸਹਿਤ ਆਪਣੀ ਗੋਦ ਵਿਚ ਲੈ ਲਿਆ।

*ਸੁਨਿ ਕਰਿ ਪਿਤਾ ਬਾਕ ਅਨਕੂਲੇ। ਅਧਿ ਕ੍ਰਿਪਾ ਲਖ ਮਨਿ ਮਹਿਂ ਫੂਲੇ।*
*ਲਘੁ ਸੁਤ ਕੋ ਗੁਰ ਚਰਨਨ ਪਾਇਣ। ਲੇ ਕਰਿ ਗੋਦ ਪ੍ਰਮੋਦਿਤ ਲਘਾਇਣ।*

(ਰਾਸ ੧, ਅੰਸੂ ੬੬)

ਇਸ ਪ੍ਰਕਾਰ ਬਚਪਨ ਵਿਚ ਨਾਨੇ ਗੁਰੂ ਦੇ ਵਰ ਪ੍ਰਾਪਤ ਹੋਏ। ਜੋ ਗੁਰੂ ਜੀ ਨੇ ਕਿਹਾ ਸੀ ਕਿ ਹੇ ਪੁੱਤਰੀ! ਤੇਰਾ ਪੁੱਤਰ ਭਾਰੀ ਗੁਰੂ ਹੋਵੇਗਾ। ਇਹ ਗੁਰੂ ਜੀ ਦੇ ਭਵਿੱਖ ਵਾਕ ਹਨ। ਆਉਣ ਵਾਲਾ ਸਮਾਂ ਸ਼ੀਸ਼ੇ ਵਾਗੂੰ ਦਿੱਸ ਰਿਹਾ ਸੀ, ਜਿਸ ਕਰਕੇ ਗੁਰੂ ਬਾਬਾ ਜੀ ਨੇ ਭਾਰੀ ਬਚਨ ਦਾ ਵਰ ਇਸ ਕਰਕੇ ਕਿਹਾ ਕਿਉਂਕਿ ਭਾਰੀ ਵਸਤੂ ਅਚੱਲ-ਅਡੋਲ ਹੋਇਆ ਕਰਦੀ ਹੈ। ਪਤਾ ਸੀ ਕਿ ਇਹ ਮੇਰਾ ਦੋਹਤਾ ਤੱਤੀ ਤਵੀ 'ਤੇ ਬਹਿ ਕੇ ਅਤੇ ਸੀਸ ਵਿਚ ਤੱਤਾ ਰੇਤਾ ਪੈਂਦਿਆਂ ਅਡੋਲ ਅਵਸਥਾ 'ਚ ਰਹੇਗਾ। ਇਸ ਲਈ ਕਿਹਾ ਸੀ ਕਿ ਬੀਬਾ ਇਹ ਭਾਰੀ ਗੁਰੂ ਹੋਵੇਗਾ। ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਬਚਪਨ ਤੋਂ ਹੀ ਗੁਣਾਂ ਦੀ ਝਲਕ ਪੈਂਦੀ ਸੀ, ਭਾਵੇਂ ਬਚਪਨ ਵਿਚ ਇਹ ਗੁਣ ਸੂਖਮ ਰੂਪ 'ਚ ਸਨ। ਜਿਉਂ-ਜਿਉਂ ਵੱਡੇ ਹੁੰਦੇ ਗਏ, ਤਿਉਂ-ਤਿਉਂ ਗੁਣ ਵੀ ਵੱਡੇ ਹੁੰਦੇ ਗਏ। ਆਪ ਜੀ ਦੇ ਦੋਵੇਂ ਵੱਡੇ ਭ੍ਰਾਤਾ ਕਈ ਵਾਰ ਮਾਤਾ-ਪਿਤਾ ਦੀ ਆਗਿਆ ਦੀ ਪਰਵਾਹ ਨਾ ਕਰਦੇ, ਪਰ ਆਪ ਜੀ ਜੋ ਮਾਤਾ-ਪਿਤਾ ਕਹਿੰਦੇ ਹਨ, ਉਨ੍ਹਾਂ ਦੀ ਆਗਿਆ ਦਾ ਪਾਲਣ ਖਿੜੇ ਮੱਥੇ ਕਰਦੇ ਹਨ। ਕਿਉਂਕਿ ਆਪ ਜੀ ਜਾਣਦੇ ਸਨ ਕਿ ਪੁੱਤਰ ਦਾ ਧਰਮ ਮਾਤਾ-ਪਿਤਾ ਦੀ ਆਗਿਆ ਪਾਲਣਾ ਹੈ। ਜੈਸਾ ਭਾਈ ਗੁਰਦਾਸ ਜੀ ਨੇ ਆਪਣੀ ਰਚਿਤ ਬਾਣੀ ਵਿਚ ਲਿਖਿਆ ਹੈ :

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਹਾਣੀ॥*

ਜੋ ਮਾਂ ਪਿਉ ਨੂੰ ਛੱਡ ਕੇ ਵੇਦਾਂ ਨੂੰ ਸੁਣਦਾ ਹੈ ਉਹ ਵੇਦਾਂ ਦੀਆਂ ਕਥਾ ਕਹਾਣੀਆਂ ਦੇ ਭੇਦ ਨਹੀਂ ਜਾਣ ਸਕਦਾ।

*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ॥*

ਜੋ ਮਾਂ ਪਿਉ ਨੂੰ ਛੱਡ ਕੇ ਤਪ ਕਰਦਾ ਹੈ ਉਹ ਭੁਲਿਆ ਹੋਇਆ ਉਜਾੜ ਬੀਆਬਾਨ ਵਿਚ ਫਿਰਦਾ ਹੈ।

*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*

ਜੋ ਵੀ ਮਾਤਾ-ਪਿਤਾ ਨੂੰ ਛੱਡ ਕੇ ਭਾਵ ਤਿਆਗ ਕੇ ਦੇਵੀ-ਦੇਵਤਿਆਂ ਦੀ ਉਪਾਸਨਾ ਜਾਂ ਪੂਜਾ ਕਰਦਾ ਹੈ, ਉਸ ਦੀ ਕੀਤੀ ਹੋਈ ਸਾਰੀ ਸੇਵਾ ਸਫਲ ਨਹੀਂ ਹੁੰਦੀ।

*ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ।*

ਜਿਹੜਾ ਵੀ ਮਾਤਾ-ਪਿਤਾ ਨੂੰ ਛੱਡ ਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਦਾ ਹੈ ਉਹ ਘੁੰਮਣ-ਘੇਰੀ ਵਿਚ ਫਸਿਆ ਹੋਇਆ ਹੈ ਅਥਵਾ ਚੌਰਾਸੀ ਦੇ ਗੇੜ ਵਿਚੋਂ ਨਹੀਂ ਛੁੱਟਦਾ।

*ਮਾਂ ਪਿਉ ਪਰਹਰਿ ਕਰੈ ਦਾਨੁ ਬੇਈਮਾਨ ਅਗਿਆਨ ਪਰਾਣੀ।*

ਜੋ ਮਾਤਾ-ਪਿਤਾ ਨੂੰ ਛੱਡ ਕੇ ਦਾਨ ਕਰਦਾ ਹੈ, ਉਹ ਜੀਵ ਅਗਿਆਨੀ ਅਤੇ ਬੇਈਮਾਨ ਹੈ।

*ਮਾਂ ਪਿਉ ਪਰਹਰਿ ਵਰਤ ਕਰਿ ਮਰਿ-ਮਰਿ ਜੰਮੈ ਭਰਮਿ ਭੁਲਾਣੀ।*

ਜੋ ਮਾਂ ਪਿਉ ਨੂੰ ਛੱਡ ਕੇ ਵਰਤ ਰੱਖਦਾ ਹੈ, ਉਹ ਭਰਮਾਂ ਭੁਲੇਖਿਆ 'ਚ ਭੁੱਲਿਆ ਹੋਇਆ ਹੈ ਅਤੇ ਵਾਰ-ਵਾਰ ਜੰਮਦਾ-ਮਰਦਾ ਰਹਿੰਦਾ ਹੈ।

*ਗੁਰੁ ਪਰਮੇਸਰੁ ਸਾਰੁ ਨ ਜਾਣੀ॥ ੧੩॥*

(ਵਾਰਾਂ ਭਾਈ ਗੁਰਦਾਸ ਜੀ, ਵਾਰ ੩੭, ਪਉੜੀ ੧੩)

ਉਸ ਜੀਵ ਨੇ ਗੁਰੂ ਅਤੇ ਪਰਮੇਸ਼ਰ ਪ੍ਰਭੂ ਪਰਮਾਤਮਾ ਦੀ ਸਾਰ ਨਹੀਂ ਜਾਣੀ। ਭਾਵ ਮਾਪਿਆਂ ਦੀ ਸੇਵਾ ਕਰਨਾ ਹੀ ਸਾਰਿਆਂ ਧਰਮਾਂ ਤੋਂ ਉੱਤਮ ਹੈ। ਜਿਸਨੇ ਮਾਤਾ-ਪਿਤਾ ਦੀ ਸੇਵਾ ਕੀਤੀ ਹੈ, ਉਸ ਨੂੰ ਹੋਰ ਕੋਈ ਵੀ ਕਰਮ-ਧਰਮ ਕਰਨਾ ਬਾਕੀ ਨਹੀਂ ਰਿਹਾ। ਅਜਿਹੇ ਲਾਇਕ ਪੁੱਤਰ ਸ਼ਾਸਤ੍ਰ ਵਿਚ ਕੁੱਲ ਦਾ ਦੀਵਾ ਮੰਨੇ ਹਨ। ਸ਼ਾਸਤ੍ਰਕਾਰ ਨੇ ਚਾਰ ਦੀਵਿਆਂ ਦਾ ਵੇਰਵਾ ਦਿੱਤਾ ਹੈ ਜੋ ਆਪਣੇ-ਆਪਣੇ ਪੱਖ 'ਚ ਅੰਧਕਾਰ ਦੂਰ ਕਰਦੇ ਹਨ। ਪਹਿਲਾ ਹੈ ਦਿਨ ਦਾ ਦੀਵਾ, ਉਸਨੂੰ ਸੂਰਜ ਕਿਹਾ ਜਾਂਦਾ ਹੈ। ਰਾਤ ਦਾ ਦੀਵਾ, ਉਸ ਨੂੰ ਚੰਦ੍ਰਮਾ ਕਿਹਾ ਜਾਂਦਾ ਹੈ। ਤਿੰਨਾਂ ਲੋਕਾਂ ਦਾ ਦੀਵਾ ਧਰਮ ਨੂੰ ਕਿਹਾ ਹੈ। ਕੁਲ

ਦਾ ਦੀਵਾ ਸ੍ਰੇਸ਼ਟ ਪੁੱਤਰ ਨੂੰ ਕਿਹਾ ਜਾਂਦਾ ਹੈ।

*ਦਿਨ ਦਾ ਦੀਪਕ ਸੂਰ ਹੈ, ਨਿਸ ਕਾ ਦੀਪਕ ਚੰਦ।*
*ਦੀਪਕ ਧਰਮ ਤ੍ਰਿਲੋਕ ਕਾ, ਕੁਲ ਕਾ ਦੀਪ ਸੁ ਨੰਦ।*

(ਚਾਣਾਕਾ ਰਾਜਨੀਤੀ ਗ੍ਰੰਥ)

ਗੁਰੂ ਅਰਜਨ ਦੇਵ ਜੀ ਆਗਿਆ ਦਾ ਪਾਲਣ ਕਰਨ ਵਾਲੇ ਲਾਇਕ ਪੁੱਤਰ ਸਨ। ਇਸ ਲਈ ਅਜਿਹੇ ਲਾਇਕ ਪੁੱਤਰਾਂ ਨੂੰ ਅਤੇ ਮਿੱਠਾ ਬੋਲਣ ਵਾਲੀ ਇਸਤਰੀ ਨੂੰ ਆਪਣੇ ਧਨ ਵਿਚ ਮਨ ਨੂੰ ਸੰਤੋਖ ਇਹ ਚਾਰ ਚੀਜ਼ਾਂ ਸਵਰਗ ਰੂਪ ਹਨ-

*ਆਗਿਆਕਾਰੀ ਪੁਤਰ ਹੋਇ, ਅਰ ਮਿਠ ਬੋਲੀ ਨਾਰ॥*
*ਧਨ ਅਪਨੌ ਸੰਤੋਖ ਮਨ, ਚਾਰ ਸ੍ਵਰਗ ਸੰਸਾਰ॥*

ਇਕ ਵਿਦਵਾਨ ਨੇ ਇਸਦਾ ਇਕ ਹੋਰ ਰੂਪ ਵਰਣਨ ਕੀਤਾ ਹੈ। ਗ੍ਰਿਹਸਤ ਨੂੰ ਨਰਕ ਤੇ ਸਵਰਗ ਨਾਲ ਤੁਲਨਾ ਦਿੰਦੇ ਹੋਏ ਦੋ ਦੋਹਰਿਆਂ ਵਿਚ ਨਰਕ ਤੇ ਸ੍ਵਰਗ ਦਾ ਵਰਣਨ ਕੀਤਾ ਹੈ। ਸ੍ਵਰਗ ਨਾਮ ਸੁਖ ਦਾ ਹੈ। ਨਰਕ ਨਾਮ ਦੁੱਖ ਦਾ ਹੈ:

*ਪਿੱਪਲ ਘਰ, ਸਪੁੱਤ ਘਰ, ਘਰ ਸਤਵੰਤੀ ਨਾਰ।*
*ਚੌਥੇ ਉਜਲ ਕੱਪੜੇ ਸ੍ਵਰਗ ਨਿਸ਼ਾਨੀ ਚਾਰ।*
*ਕਿੱਕਰ ਘਰ ਕੁਪੁੱਤ ਘਰ, ਘਰ ਕਲਹਿਣੀ ਨਾਰ।*
*ਚੌਥੇ ਮੈਲੇ ਕੱਪੜੇ ਨਰਕ ਨਿਸ਼ਾਨੀ ਚਾਰ।*

ਸ੍ਰੀ ਅਰਜਨ ਦੇਵ ਜੀ ਨੇ ਮਾਤਾ-ਪਿਤਾ ਦੀ ਆਗਿਆ ਇਉਂ ਪਾਲਨਾ ਕੀਤੀ ਜਿਵੇਂ ਸਰਵਣ ਨੇ ਕੀਤੀ। ਮਾਤਾ-ਪਿਤਾ ਆਗਿਆਕਾਰ ਪੁੱਤਰ 'ਤੇ ਅਤੀਅੰਤ ਪ੍ਰਸੰਨ ਰਹਿੰਦੇ ਹਨ। ਗੁਰੂ ਸਾਹਿਬ ਜੀ ਦੇ ਆਗਿਆ ਪਾਲਣ ਦੀ ਇਤਿਹਾਸ 'ਚ ਬੜੀ ਅਨੋਖੀ ਕਹਾਣੀ ਹੈ। ਭਾਵੇਂ ਉਸਦਾ ਸੰਬੰਧ ਗੁਰਤਾ ਗੱਦੀ ਪ੍ਰਕਰਣ ਨਾਲ ਹੈ, ਪਰ ਸ੍ਰੀ ਅਰਜਨ ਜੀ ਆਗਿਆ ਪਾਲਣ ਕਰਨ ਵਾਲੇ ਸਫਲ ਪੁੱਤਰ ਸਨ। ਇਸ ਗੱਲ ਦਾ ਸੰਬੰਧ ਇਸ ਸਾਖੀ ਨਾਲ ਹੋਣ ਕਰਕੇ ਲਿਖੀ ਜਾਂਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦੇ ਤਾਏ ਦੇ ਪੁੱਤਰ ਵੱਡੇ ਭਰਾ ਸਹਾਰੀ ਮਲ ਜੀ ਸਨ। ਉਹਨਾਂ ਨੇ ਪੁੱਤਰ ਦਾ ਵਿਆਹ ਰੱਖਿਆ ਸੀ। ਇਸ ਲਈ ਸਹਾਰੀ ਮੱਲ ਲਾਹੌਰ ਤੋਂ ਚੱਲ ਕੇ ਅੰਮ੍ਰਿਤਸਰ ਸਾਹਿਬ ਆਏ। ਕਿਉਂਕਿ ਲਾਹੌਰ ਵਿਚ ਸੋਢੀ ਕੁੱਲ ਦੇ ਕਈ ਘਰ ਸਨ। ਸਹਾਰੀ ਮੱਲ ਜੀ ਗੱਡੇ 'ਤੇ ਚੜ੍ਹ ਕੇ ਅੰਮ੍ਰਿਤਸਰ ਸਾਹਿਬ ਆਏ ਤੇ ਚਾਰ ਸੇਵਾਦਾਰ ਇਸ ਦੇ ਨਾਲ ਸਨ। ਕੁਝ ਮਠਿਆਈ ਲੈ ਕੇ ਹੱਥ ਜੋੜ ਕੇ ਬੰਦਨਾ ਕਰਨੀ ਚਾਹੀ ਪਰ ਜਦੋਂ ਗੁਰੂ ਰਾਮਦਾਸ ਜੀ ਨੇ ਵੇਖਿਆ ਕਿ ਇਕ ਤਾਂ ਮੇਰੇ ਨਾਲੋਂ ਉਮਰ 'ਚ ਮੇਰਾ ਵੱਡਾ ਭਰਾ ਹੈ ਤੇ ਚੰਗੇ ਸ਼ੁਭ ਕਰਨੀ ਵਾਲਾ ਹੈ। ਮੇਰੇ ਤਾਏ ਦਾ ਪੁੱਤਰ ਹੈ। ਮੇਰੇ ਕੋਲ ਬੜਾ ਉਤਸ਼ਾਹ ਧਾਰਨ ਕਰਕੇ ਆਇਆ ਹੈ। ਇਸ ਕਰਕੇ ਆਪਣੇ ਭਰਾ ਦੇ ਦੋਵੇਂ ਹੱਥ ਫੜ ਕੇ ਪਰੇ ਕਰ ਦਿੱਤੇ ਤੇ ਆਪ ਉਹਨਾਂ ਦੇ ਚਰਨਾਂ 'ਤੇ ਮੱਥਾ ਟੇਕਿਆ, ਜਿਸਨੂੰ ਦੇਖ ਕੇ ਸਹਾਰੀ ਮੱਲ ਜੀ ਅਸਚਰਜ ਹੋ ਗਏ ਕਿ ਹੈਂ ਇਹ ਕੀ ਕਰ ਦਿੱਤਾ?

*ਯਾਤੇ ਤਿਹ ਕੇ ਕਰ ਨਿਰਵਾਰੇ। ਆਪ ਚਰਨ ਪਰ ਬੰਦਨ ਧਾਰੇ।*
*ਇਮਿ ਬਿਲੋਕ ਕੈ ਨੰਮ੍ਰਿ ਅਗਾਰੀ। ਬਿਸਮੈ ਹੋਇ ਕਹਿਤ ਸੰਹਾਰੀ।*

(ਰਾਸ ੨, ਅੰਸੂ ੧੫)

ਤੇ ਸਹਾਰੀ ਮੱਲ ਗੁਰੂ ਰਾਮਦਾਸ ਜੀ ਦੀ ਨਿਮਰਤਾ ਦੇਖ ਕੇ ਅੱਖਾਂ ਵਿਚ ਜਲ ਭਰ ਕੇ ਕਹਿਣ ਲੱਗੇ। ਇਹੋ-ਜਿਹੀ ਅਯੋਗ ਬਾਤ ਨਾ ਕਰੋ। ਹੁਣ ਮੈਂ ਤੁਹਾਨੂੰ ਭਰਾ ਜਾਣ ਕੇ ਨਹੀਂ ਆਇਆ। ਹੁਣ ਤੁਸੀਂ ਗੁਰੂ ਅਮਰਦਾਸ ਜੀ ਦਾ ਸਰੂਪ ਹੋ। ਹੁਣ ਤੁਸਾਂ ਜਗਤ ਗੁਰੂ ਦੀ ਉੱਚ ਪਦਵੀ ਪ੍ਰਾਪਤ ਕੀਤੀ ਹੋਈ ਹੈ-

*ਅਸਮੰਜਸੁ ਨਹਿੰ ਕਰਹੁ ਗੁਸਾਈਂ। ਅਬਿ ਤੁਮ ਕੋ ਹਮ ਲਖਹਿਂ ਨ ਭਾਈ।*
*ਸਤਿਗੁਰ ਅਮਰਦਾਸ ਕਰਿ ਸੰਗ। ਜਗ ਗੁਰ ਬਨਿ ਪਦ ਲਹਯੋ ਉਤੰਗ।*

(ਰਾਸ ੨, ਅੰਸੂ ੧੫)

ਇਹ ਕਹਿ ਕੇ ਸਹਾਰੀ ਮੱਲ ਜੀ ਨੇ ਉਹਨਾਂ ਨੂੰ ਮੱਥਾ ਟੇਕਿਆ।

*ਇਮ ਦੁਇ ਦਿਸ਼ ਦੇ ਕਹਿ ਤਿਹ ਸਮੋ। ਕਰੀ ਸ-ਪ੍ਰੀਤਿ ਪਰਸਪਰ ਨਮੋ।*
*ਬੈਠੇ ਕੁਸ਼ਲ ਪ੍ਰਸ਼ਨ ਕਰਿ ਆਛੇ। ਦੇਖਿ ਮਿਠਾਈ ਦਿਸ਼ ਗੁਰ ਪਾਛੇ।*

(ਰਾਸ ੨, ਅੰਸੂ ੧੫)

ਗੁਰੂ ਜੀ ਨੇ ਮਿਠਾਈ ਦਾ ਕਾਰਨ ਪੁੱਛਿਆ ਤਾਂ ਹੱਥ ਜੋੜ ਕੇ ਸਹਾਰੀ ਮਲ ਨੇ ਕਿਹਾ ਕਿ ਤੁਹਾਡੇ ਭਤੀਜੇ ਦਾ ਵਿਆਹ ਹੈ। ਤੁਹਾਡੇ ਆਉਣ ਨਾਲ ਸ਼ਰੀਕੇ 'ਚ ਮੇਰੀ ਇੱਜ਼ਤ ਵਧੇਗੀ। ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਤੁਸੀਂ ਆਰਾਮ ਕਰੋ, ਦੂਰ ਤੋਂ ਆਉਣ ਕਰਕੇ ਥੱਕੇ ਹੋਏ ਹੋ। ਰਹਿਣ ਦੇ ਲਈ ਜਗ੍ਹਾ ਤੇ ਪੈਣ ਦੇ ਲਈ ਮੰਜਾ-ਬਿਸਤਰਾ ਦਿੱਤਾ ਤੇ ਸਤਿਗੁਰਾਂ ਨੇ ਵਿਚਾਰਿਆ ਕਿ ਮੇਰਾ ਉਥੇ ਜਾਣਾ ਨਹੀਂ ਬਣਦਾ। ਮੇਰੇ ਜਾਣ ਨਾਲ ਸਾਰੀਆਂ ਸੰਗਤਾਂ ਵੀ ਜਾਣਗੀਆਂ। ਇਹ ਭਰਾ ਨੂੰ ਖੇਚਲ ਦੇਣ ਵਾਲਾ ਕੰਮ ਹੈ। ਮੇਰੇ ਜਾਣ ਨਾਲ ਕਈ ਵਿਆਹਾਂ ਦਾ ਖਰਚਾ ਛਿੜ ਜਾਵੇਗਾ। ਜਦੋਂ ਸਹਾਰੀ ਮੱਲ ਨੇ ਸਨਿਮਰ ਬੇਨਤੀ ਕੀਤੀ ਕਿ ਆਪ ਚੱਲ ਕੇ ਮੇਰੇ ਘਰ ਨੂੰ ਪਵਿੱਤਰ ਕਰੋ ਤਾਂ ਗੁਰੂ ਜੀ ਨੇ ਕਿਹਾ ਕਿ ਭ੍ਰਾਤਾ ਜੀ, ਭਾਵੇਂ ਤੁਹਾਡਾ ਕਹਿਣਾ ਯੋਗ ਹੈ ਪਰ ਮੇਰੇ ਨਾਲ ਬਹੁਤ ਸਾਰੀਆਂ ਸੰਗਤਾਂ ਲਾਹੌਰ ਪਹੁੰਚਣਗੀਆਂ। ਸਹਾਰੀ ਮੱਲ ਜੀ ਵੀ ਗੱਲ ਨਾਲ ਸਹਿਮਤ ਹੋ ਗਏ। ਉਹਨਾਂ ਨੇ ਇਹ ਬੇਨਤੀ ਕੀਤੀ ਕਿ ਜੇ ਆਪ ਜੀ ਨਹੀਂ ਜਾ ਸਕਦੇ ਤਾਂ ਆਪਣਾ ਪੁੱਤਰ ਆਪਣੇ ਵਲੋਂ ਭੇਜ ਦੇਵੋ। ਸੁਣ ਕੇ ਗੁਰੂ ਰਾਮਦਾਸ ਜੀ ਨੇ ਵੱਡੇ ਪੁੱਤਰ ਪ੍ਰਿਥੀਏ ਨੂੰ ਬੁਲਾਇਆ ਅਤੇ ਕਿਹਾ ਕਿ ਬੇਟਾ, ਇਹ ਮੇਰੇ ਤਾਏ ਦੇ ਪੁੱਤਰ ਸਹਾਰੀ ਮਲ ਜੀ ਹਨ। ਜਿਵੇਂ ਇਹਨਾਂ ਦਾ ਪਿਤਾ ਮੇਰੇ ਤਾਇਆ ਜੀ ਸਨ, ਉਵੇਂ ਇਹ ਤੁਹਾਡੇ ਤਾਇਆ ਜੀ ਹਨ। ਇਹਨਾਂ ਦਾ ਪੁੱਤਰ ਤੁਹਾਡਾ ਭਰਾ ਹੈ। ਮੇਰੇ ਥਾਂ ਤੁਸੀਂ ਕਾਰਜ ਨਿਭਾ ਆਵੋ। ਨਾਲੇ ਆਪਣੇ ਖ਼ਾਨਦਾਨ ਦੇ ਬਜ਼ੁਰਗਾਂ ਨੂੰ ਮਿਲੋ ਫਿਰ ਵਾਪਸ ਆ ਜਾਣਾ। ਇਹ ਸੁਣ ਕੇ ਪ੍ਰਿਥੀਏ ਨੇ ਮਨ ਵਿਚ ਕੋੜ ਧਾਰ ਕੇ ਕੋਈ ਉੱਤਰ ਨਹੀਂ ਦਿੱਤਾ। ਤਾਇਆ ਜੀ ਨੂੰ ਨਮਸ਼ਕਾਰ ਕੀਤੀ ਤੇ ਉਹਨਾਂ ਨੇ ਚਿਰ ਜੀਵਹੁ ਦੀ ਅਸੀਸ ਦਿੱਤੀ। ਕਿੰਨਾ ਕੁ ਸਮਾਂ ਚੁੱਪ ਕਰਕੇ ਬੈਠਾ ਰਿਹਾ ਤੇ ਸੋਚਦਾ ਰਿਹਾ ਕਿ ਜੇ ਮੈਂ ਨਾਲ ਜਾਂਦਾ ਹਾਂ ਤਾਂ ਬੜੇ ਘਾਟੇ ਵਾਲੀ ਬਾਤ ਹੈ। ਇਕ ਤਾਂ ਅਣਗਿਣਤ ਜੋ ਧਨ ਆ ਰਿਹਾ ਹੈ ਉਹ ਮੈਂ ਸੰਭਾਲ ਰਿਹਾ ਹਾਂ, ਜਿਸ 'ਚੋਂ ਕੁਝ ਹਿੱਸਾ ਮੈਂ ਆਪਣੇ ਘਰ ਜਮ੍ਹਾਂ ਕਰੀ ਜਾ ਰਿਹਾ ਹਾਂ। ਦੂਸਰਾ ਛੋਟਾ ਭਰਾ ਅਰਜਨ ਦੇਵ ਕਿਤੇ ਮੇਰੇ ਵਾਲੀ ਜਗ੍ਹਾ ਪ੍ਰਾਪਤ ਨਾ ਕਰ ਲਵੇ। ਕਿਤੇ ਧਨ ਤੇ ਗੁਰਤਾ ਦੋਵੇਂ ਚੀਜ਼ਾਂ ਨਾ ਗਵਾ ਲਵਾਂ। ਤੇ ਸਿਰ ਨੀਵਾਂ ਕਰਕੇ ਵਿਚਾਰਦਾ ਰਿਹਾ ਤੇ ਫਿਰ ਕਿਹਾ, ਪਿਤਾ ਜੀ ਤੁਸੀਂ ਤਾਂ ਜਾਣਦੇ ਹੀ ਹੋ ਕਿ ਕਿੰਨਾ ਕਾਰਜ ਮੇਰੇ ਜ਼ੁਮੇਂ ਹੈ। ਹਜ਼ਾਰਾਂ ਦਾ ਲੈਣ-ਦੇਣ ਮੈਂ ਹੀ ਕਰਦਾ ਹਾਂ। ਮੇਰੇ ਕੋਲ ਵਿਹਲ ਨਹੀਂ ਹੈ। ਮੇਰਾ ਕਿਸੇ ਤਰ੍ਹਾਂ ਵੀ ਜਾਣਾ ਨਹੀਂ ਬਣਦਾ। ਸਤਿਗੁਰਾਂ ਕਿਹਾ ਕਿ ਇਹ ਕਾਰਜ ਕੋਈ ਹੋਰ ਕਰ ਲਵੇਗਾ। ਤੇਰਾ ਜਾਣਾ ਹੀ ਠੀਕ ਹੈ।

ਇਹ ਸੁਣ ਕੇ ਅੱਗੋਂ ਪ੍ਰਿਥੀਏ ਨੇ ਜਿਸ ਨੂੰ ਗੁਰੂ ਰੂਪ ਵਾਲੀ ਸ਼ਰਧਾ ਨਹੀਂ ਸੀ, ਕੇਵਲ ਪਿਤਾ ਮੰਨ ਕੇ ਬਚਨ ਕਰਦਾ ਹੈ:

*'ਪਿਤ ਜੀ, ਤੁਮ ਹੋ ਵੇਪਰਵਾਹੁ। ਹਾਨ ਨ ਲਾਭ ਲਖਹੁ ਮਮ ਮਾਂਹੁ।*
*ਮੁਝ ਤੇ ਜਾਯੋ ਜਾਇ ਨ ਤਹਾਂ। ਨਿਤਿ ਮਗ ਤਾਮਸ ਹੋਵਤਿ ਮਹਾਂ।*

(ਰਾਸ ੨, ਅੰਸੂ ੧੬)

ਇਉਂ ਪੁੱਤਰ ਦੀ ਖੋਟ ਜਾਣ ਕੇ ਸਤਿਗੁਰੂ ਜੀ ਚੁੱਪ ਹੋ ਗਏ। ਫਿਰ ਪਰਖਣਾ ਵਾਸਤੇ ਛੋਟੇ ਪੁੱਤਰ ਬੁਲਾਏ। ਦੋਵੇਂ ਛੋਟੇ ਪੁੱਤਰਾਂ ਨੇ ਆ ਕੇ ਮੱਥਾ ਟੇਕਿਆ। ਫਿਰ ਮਹਾਂਦੇਵ ਜੀ ਨੂੰ ਕਿਹਾ ਕਿ ਜਾਉ ਲਾਹੌਰ ਤੁਹਾਡੇ ਭ੍ਰਾਤਾ ਦਾ ਵਿਆਹ ਹੈ, ਵਿਆਹ ਦਾ ਕਾਰਜ ਕਰ ਆਵੋ। ਮਹਾਂਦੇਵ ਜੀ ਨੇ ਅੱਗੋਂ ਉੱਤਰ ਦਿੱਤਾ ਕਿ ਮੈਨੂੰ ਕਿਸੇ ਰਿਸ਼ਤੇ ਦਾ ਨਹੀਂ ਪਤਾ ਕਿ ਮੇਰਾ ਕੌਣ ਕੀ

ਲੱਗਦਾ ਹੈ। ਸਾਫ਼ ਇਨਕਾਰ ਕਰ ਦਿੱਤਾ ਕਿ ਮੇਰੇ ਕੋਲੋਂ ਉਥੇ ਨਹੀਂ ਜਾਇਆ ਜਾਵੇਗਾ। ਕੌਣ ਇੰਨੀ ਦੂਰ ਆਵੇ ਜਾਵੇ।

*ਮੋ ਤੇ ਨਹਿੰ ਤਹਿੰ ਜਾਯਹੁ ਜਾਇ। ਆਵਨ-ਜਾਵਨ ਸ੍ਰਮ ਕੋ ਪਾਇ।*

*ਇਮ ਕਹਿ ਮੋਨ ਰਹਯੋ ਤਿਸ ਕਾਲ। ਜੁਗਮ ਪੁੱਤ੍ਰ ਇਮ ਹੇਰਿ ਕ੍ਰਿਪਾਲੁ।*

(ਰਾਸ ੨, ਅੰਸੂ ੧੬)

ਗੁਰੂ ਜੀ ਸੋਚ ਰਹੇ ਹਨ ਕਿ ਦੋਵੇਂ ਪੁੱਤਰ ਆਪਣੀ ਅਕਲ ਨੂੰ ਵੱਡਾ ਮੰਨਦੇ ਹਨ, ਮੇਰੀ ਆਗਿਆ ਨੂੰ ਨਹੀਂ। ਫੇਰ ਸ੍ਰੀ ਅਰਜਨ ਦੇਵ ਜੀ ਵਲ ਦੇਖਿਆ ਜਿਨ੍ਹਾਂ ਦਾ ਸੁਭਾਅ ਬੜਾ ਕੋਮਲ ਸੀ।

*ਤਬਿ ਸ੍ਰੀ ਅਰਜਨ ਕੀ ਦਿਸ਼ ਦੇਖਾ। ਜਿਨ ਕੋ ਮ੍ਰਿਦੁਲ ਸੁਸ਼ੀਲ ਵਿਸੇਖਾ।*

(ਰਾਸ ੨, ਅੰਸੂ ੧੬)

ਜੋ ਆਪਣੇ ਪਿਤਾ ਦੇ ਸਨਮੁੱਖ ਅੱਖ ਚੁੱਕ ਕੇ ਨਹੀਂ ਸਨ ਵੇਖਦੇ। ਉੱਤਰ ਦੇਣਾ ਤਾਂ ਇਕ ਪਾਸੇ ਰਿਹਾ।

*ਪਿਤ ਕੇ ਸਨਮੁਖ ਪਿਖਹਿੰ ਨ ਸੋਇ। ਪ੍ਰਤਿ ਉੱਤਰ ਕਹਿਬੋ ਕਿਮਿ ਹੋਇ।*

*ਕਰ ਜੋੜੇ ਥਿਰ ਨੰਮ੍ਰਿ ਅਗਾਰੀ। 'ਸੁਤ ਅਰਜਨ, ਆਇ ਸੁ ਕਾਰੀ॥'*

ਜਦੋਂ ਇਹ ਆਗਿਆ ਕੀਤੀ ਕਿ ਆਪਣੇ ਤਾਇਆ ਜੀ ਦੇ ਨਾਲ ਲਾਹੌਰ ਨੂੰ ਜਾਵੋ। ਸਨਬੰਧੀਆਂ ਦੇ ਨਾਲ ਵਿਆਹ ਦਾ ਉਤਸਵ ਦੇਖੋ। ਇਕ ਮਹੀਨਾ ਇਨ੍ਹਾਂ ਦੇ ਨਾਲ ਰਹਿਣਾ ਫੇਰ ਆਪਣੀ ਧਰਮਸਾਲ 'ਚ ਆ ਕੇ ਨਿਵਾਸ ਕਰਨਾ ਤੇ ਸੰਗਤਾਂ ਨੂੰ ਨਾਮ ਜਪਾਉਂਦੇ ਰਹਿਣਾ। ਜਦੋਂ ਅਸੀਂ ਤੁਹਾਨੂੰ ਪੱਤ੍ਰਿਕਾ ਭੇਜ ਕੇ ਬੁਲਾਈਏ ਉਦੋਂ ਆਉਣਾ ਨਹੀਂ ਤਾਂ ਉਨੀ ਦੇਰ ਤੱਕ ਉਥੇ ਰਹਿਣਾ। ਇਹ ਸੁਣ ਕੇ ਕਹਿਣ ਲੱਗੇ, ਪਿਤਾ ਜੀ ! ਇਹ ਤਾਂ ਸੌਖੇ ਕਾਰਜ 'ਚ ਆਪ ਜੀ ਮੈਨੂੰ ਭੇਜ ਰਹੇ ਹੋ, ਜਿੱਥੇ ਬੜਾ ਆਨੰਦ ਪ੍ਰਾਪਤ ਹੋਵੇਗਾ। ਜੇ ਤੁਸੀਂ ਅਜਿਹੀ ਜਗ੍ਹਾ ਹੁਕਮ ਕਰੋ ਜਿੱਥੇ ਮੇਰੇ ਪ੍ਰਾਨ ਵੀ ਸਥਿਰ ਨਾ ਰਹਿ ਸਕਣ ਜੇ ਅਜਿਹੇ ਕਾਰਜ 'ਚ ਭੇਜ ਦੇਵੋ ਤਾਂ ਇਕ ਪਲ 'ਚ ਤੁਰ ਜਾਵਾਂਗਾ। ਇਹ ਸਭ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ -

*ਜਬਿ ਹਮ ਤੁਮ ਕਹੁ ਬੋਲਿ ਪਠਾਵਹਿੰ। ਲਿਖਹਿੰ ਪੱਤ੍ਰਕਾ ਪ੍ਰੇਮ ਬਢਾਵਹਿੰ।*

*ਤਬਿ ਹਮਰੀ ਦਿਸ਼ ਆਵਨਿ ਕਰੋ। ਨਾਂਹਿ ਤ ਤਾਵਦ ਤਿਸ ਪੁਰਿ ਥਿਰੋ।*

*ਪਿਤਾ ਗੁਰੂ ਤੇ ਸੁਨਿ ਕਰ ਮਾਨੇ। ਹਾਥਿ ਜੋਰ ਕੇਰਿ ਬਾਕ ਬਖਾਨੇ।*

*'ਇਹ ਤੌ ਸੁਗਮ ਕਾਜ ਮਹਿੰ ਮੋਹਿ। ਪਠਹੁ ਆਪ ਜਹਿੰ ਆਨੰਦ ਹੋਹਿ।*

*ਜਹਿ ਜਾਵਨ ਮਹਿੰ ਜੀਵਨ ਸੰਸੈ। ਤਹਿੰ ਆਇਸੁ ਮੁਝ ਦੇਹੁ ਨਿਸੰਸੈ।*

*ਦੇਰ ਨ ਕਰੋ ਪਿਤਾ ਜੀ ਉਹਾਂ। ਪ੍ਰਾਨ ਦੇਉ ਮੈਂ ਤੁਰਨ ਤਹਾਂ'।*

(ਰਾਸ ੨, ਅੰਸੂ ੧੬)

ਤੇ ਫਿਰ ਮਾਤਾ ਭਾਨੀ ਜੀ ਨੂੰ ਮੱਥਾ ਟੇਕ ਕੇ ਅਸੀਸ ਲੈਣ ਲਈ ਗਏ। ਮਾਤਾ ਭਾਨੀ ਜੀ ਨੇ ਅਸੀਸ ਦੇ ਕੇ ਕਿਹਾ ਕਿ ਬੇਟਾ ਤੂੰ ਸੋਢ ਵੰਸ਼ ਦੀ ਰੱਖ ਵਖਾਈ ਤੇ ਸੰਸਾਰ 'ਚ ਆਉਣਾ ਸਫਲ ਕੀਤਾ ਹੈ। ਪਿਤਾ ਦੀ ਆਗਿਆ ਤੋਂ ਮੁਨਕਰ ਪ੍ਰਿਥੀਚੰਦ ਵਰਗਿਆਂ ਨੂੰ ਇਹ ਦੱਸ ਦਿੱਤਾ ਕਿ ਸਾਰੇ ਪੁੱਤਰ ਇਕੋ ਸਾਰ ਨਹੀਂ ਹੁੰਦੇ। ਤੁਹਾਡੇ ਜੀਵਨ ਤੋਂ ਸੇਧ ਲੈ ਕੇ ਪੁੱਤਰ ਪਿਤਾ ਦੀ ਆਗਿਆ ਦਾ ਪਾਲਣ ਕਰਿਆ ਕਰਨਗੇ। ਤੁਹਾਡਾ ਜੀਵਨ ਸੰਸਾਰ ਲਈ ਸਿੱਖਿਆ ਰੂਪ ਹੋਵੇਗਾ। ਇਸ ਲਈ ਬੇਟਾ ਅਰਜਨ ਤੂੰ ਆਗਿਆ ਮੰਨ ਕੇ ਪਿਤਾ ਦੀ ਖ਼ੁਸ਼ੀ ਅੰਦਰੋਂ ਲੈ ਹੀ ਲਈ ਹੈ। ਪਿਤਾ ਦੀ ਆਗਿਆ ਤੇ ਮਾਂ ਦੀਆਂ ਆਂਦਰਾਂ ਦੀ ਅਸੀਸ ਵੀ ਲੈ ਜਾ। ਇਹ ਅਸੀਸ ਦਾ ਕਵਚ ਤੇਰੀ ਹਮੇਸ਼ਾ ਲਈ ਰੱਖਿਆ ਕਰਦਾ ਰਹੇਗਾ। ਇਸ ਸਿਧਾਂਤ ਨੂੰ ਗੁਰਤਾ ਗੱਦੀ ਦੇ ਮਾਲਕ ਹੋ ਕੇ ਉਸਨੂੰ ਆਪਣੀ ਅੰਮ੍ਰਿਤਮਈ ਬਾਣੀ ਦਾ ਰੂਪ ਦਿੱਤਾ। ਤੇ ਇਸ ਅਸੀਸ ਨੂੰ ਇਤਿਹਾਸ 'ਚ ਇਸ ਤਰ੍ਹਾਂ ਲਿਖਿਆ ਹੈ-

*ਮੈ ਤੁਮ ਆਸ਼ਿਖ ਕਰਣਿ ਉਚਾਰੀ। ਰਹੋ ਸਦਾ ਪਿਤ ਕੇ ਅਨੁਸਾਰੀ।*

*ਇਮ ਸਮਝਾਇ ਨੈਨ ਜਲ ਭਰੇ। 'ਜਾਨੁ ਪੁੱਤ੍ਰ' ਆਇਸੁ ਅਸ ਕਰੇ।*

*ਸਾਦਰ ਸੀਖ ਮਾਤ ਕੀ ਮਾਨੀ। ਸੀਸ ਨੰਮ੍ਰਿ ਕਰਿ ਬੰਦਨ ਠਾਨੀ।*

ਇਸ ਤੋਂ ਅੱਗੇ ਗੂਜਰੀ ਰਾਗੁ ਵਿਚ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਸ਼ਬਦ ਇਸ ਪ੍ਰਕਾਰ ਹੈ-

*ਗੂਜਰੀ ਮਹਲਾ ੫*

ਨੋਟ - ਇਸ ਸ਼ਬਦ ਦਾ ਅਰਥ ਰਹਾਉ ਵਾਲੀ ਤੁਕ ਤੋਂ ਸ਼ੁਰੂ ਕਰਨਾ ਹੈ ਜੀ "ਪੂਤਾ ਮਾਤਾ ਕੀ ਅਸੀਸ"-ਹੇ ਪੁੱਤਰ! ਮੈਂ ਮਾਂ ਦੀ ਤੈਨੂੰ ਅਸ਼ੀਰਵਾਦ ਹੋਵੇ।

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*

ਜਿਸ ਹਰੀ ਨਾਮ ਦੇ ਸਿਮਰਨ ਕਰਨ ਨਾਲ ਸਾਰੇ ਕਿਲਵਿਖ=ਕਿਲ=ਨਿਸ਼ਚੇ ਕਰਕੇ ਵਿਖ=ਵਿਉਂ ਵਰਗੇ ਬੱਜਰ ਪਾਪ ਨਾਸ਼ ਹੋ ਜਾਂਦੇ ਹਨ ਅਤੇ ਪਿਤਰੀ=ਪਿੱਤਰਾਂ ਦਾ ਉਧਾਰ ਹੁੰਦਾ ਹੈ।

*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥ ੧॥*

ਉਸ ਸਾਰੀ ਸ੍ਰਿਸ਼ਟੀ ਨੂੰ ਹਰਿਆ-ਭਰਿਆ ਕਰਨ ਵਾਲੇ ਹਰੀ ਦੇ ਨਾਮ ਨੂੰ ਸਦਾ ਹੀ ਜਪਣਾ ਕਰੋ, ਜਿਸ ਦੇ ਪਾਰ-ਉਰਾਰ ਅੰਤ ਨਹੀਂ ਆਉਂਦਾ।

*ਪੂਤਾ ਮਾਤਾ ਕੀ ਆਸੀਸ॥*

ਹੇ ਪੁੱਤਰ! ਮੈਂ ਮਾਂ ਦੀ ਏਹੋ ਅਸੀਸ ਹੋਵੇ।

*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧॥ ਰਹਾਉ॥*

ਕਿ ਤੈਨੂੰ ਇਕ ਨਿਮਖ ਮਾਤਰ ਵੀ ਹਰਿ ਹਰਿ ਨਾਮ ਨਾ ਭੁੱਲੇ, ਜਗਤ ਦੇ ਮਾਲਕ ਪਰਮਾਤਮਾ ਦਾ ਭਜਨ ਸਦੀਵ ਕਾਲ ਕਰਦਾ ਰਹੋ।

*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*

ਸਤਿਗੁਰੁ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇਰੇ ਉੱਪਰ ਸਦਾ ਦਿਆਲੂ ਰਹਿਣ ਅਤੇ ਸੰਤਾਂ ਨਾਲ ਤੇਰੀ ਪ੍ਰੀਤੀ ਬਣੀ ਰਹੇ।

*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥ ੨॥*

ਉਹ ਪਰਮੇਸ਼ਰ ਤੇਰਾ ਪਤਿ=ਪਤ-ਆਬਰੋ (ਇੱਜ਼ਤ) ਰੂਪੀ ਕੱਪੜਾ ਬਣਾਈ ਰੱਖੇ ਤੇ ਨਿਤਾਪ੍ਰਤੀ ਕੀਰਤਨ ਕਰਨੇ ਰੂਪ ਭੋਜਨ ਛੱਕਦੇ ਰਹੋ।

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*

ਨਾਮ ਅੰਮ੍ਰਿਤ ਨੂੰ ਪੀਂਦੇ ਰਹੋ, ਤੇ ਸਦਾ ਚਿਰੰਜੀਵੀ ਹੋਵੋ, ਹਰੀ ਦੇ ਸਿਮਰਨੇ ਕਰਕੇ ਅਨੰਤਾ=ਬਿਅੰਤ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩॥*

ਰੰਗਾਂ ਰੰਗਾਂ ਦੇ ਤਮਾਸ਼ਿਆਂ ਦਾ ਵੇਖਣਾ ਏਹੀ ਹੈ ਜੋ ਤੁਹਾਡੀ ਆਸਾ ਪੂਰਨ ਹੋ ਗਈ ਹੈ, ਹੁਣ ਤੁਹਾਨੂੰ ਕਦੇ ਵੀ ਕੋਈ ਚਿੰਤਾ ਨਹੀਂ ਵਿਆਪੇਗੀ।

*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*

ਹਰੀ ਦੇ ਚਰਨ ਕਉਲਾ=ਕੌਲ ਫੁੱਲਾਂ ਦੇ ਸਮਾਨ ਹੋਣ, ਉਹਨਾਂ ਚਰਨਾਂ ਰੂਪ ਕੌਲ ਫੁੱਲਾਂ ਉਪਰ ਤੁਹਾਡਾ ਇਹ ਮਨ ਭਵਰੁ=ਭੌਰੇ ਵਾਂਗੂੰ ਮਸਤ ਹੋਵੇ।

*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥ ੪॥ ੩॥ ੪॥*

(ਅੰਗ ੪੯੬)

ਗੁਰੂ ਜੀ ਕਥਨ ਕਰਦੇ ਹਨ ਜਿਸ ਤਰ੍ਹਾਂ ਸਵਾਂਤੀ ਬੂੰਦ ਨਾਲ ਪਪੀਹਾ ਮਉਲਾ= ਮਿਲਕੇ ਤੇ ਮਉਲਾ=ਖਿੜਿਆ ਰਹਿੰਦਾ ਹੈ, ਉਸੇ ਤਰ੍ਹਾਂ ਮੈਂ ਦਾਸ ਉਹਨਾਂ ਚਰਨਾਂ ਨਾਲ ਲੰਪਟ ਹੋ ਰਿਹਾ ਹਾਂ। ਇਸ ਪ੍ਰਕਾਰ ਮਾਤਾ-ਪਿਤਾ ਦੀ ਆਗਿਆ ਪਾਲਣ ਕਰਕੇ ਮਾਤਾ-ਪਿਤਾ ਦੀਆਂ ਅਸੀਸਾਂ ਪ੍ਰਾਪਤ ਕੀਤੀਆਂ ਅਤੇ ਮਾਤਾ ਤੋਂ ਇਹ ਕਹਾ ਦਿੱਤਾ ਕਿ ਬੇਟਾ ਅਰਜਨ ਦੇਵ, ਤੂੰ ਮੇਰੀ ਕੁੱਖ ਤੋਂ ਪੈਦਾ ਹੋ ਕੇ ਮੇਰੀ ਕੁੱਖ ਨੂੰ ਧੰਨਤਾ ਦੇ ਯੋਗ ਬਣਾ ਦਿੱਤਾ ਹੈ ਅਤੇ ਆਪਣੇ ਸਰੀਰ ਧਾਰਨ ਨੂੰ ਧੰਨਤਾ ਯੋਗ ਬਣਾ ਦਿੱਤਾ ਹੈ। ਨਹੀਂ ਤਾਂ ਪ੍ਰਿਥੀਚੰਦ ਤੇ ਮਹਾਂਦੇਵ ਦੋ ਮੇਰੇ ਕਪੁੱਤਰਾਂ ਨੇ ਆਪਣੇ ਮਾਤਾ-ਪਿਤਾ ਦੇ ਉਪਕਾਰ ਵਿਸਾਰ ਕੇ ਲੜਾਈ ਝਗੜਾ ਕਰਨ ਦੀ ਚੱਕੀ ਝੋ ਦਿੱਤੀ ਹੈ। ਮੇਰੇ ਭਰਾ ਭਾਈ ਗੁਰਦਾਸ ਨੇ ਠੀਕ ਹੀ ਆਖਿਆ ਹੈ ਕਿ ਮੇਰੀ ਸੰਤਾਨ ਵਿਚ ਭਾਈ ਸਾਹਿਬ ਦੀਆਂ ਦੋਨੋਂ ਪੰਕਤੀਆਂ ਢੁੱਕਦੀਆਂ ਹਨ, ਜਿਸ ਵਿਚ ਜੋ ਕਪੁੱਤਰ ਦਾ ਰੂਪ ਲਿਖਿਆ ਹੈ ਉਹ ਪ੍ਰਿਥੀਚੰਦ ਤੇ ਮਹਾਂਦੇਵ ਹਨ ਤੇ ਜੋ ਸਰਵਣ ਦਾ ਰੂਪ ਹੈ, ਉਹ ਮੇਰੇ ਪੁੱਤਰ ਅਰਜਨ ਦੇਵ ਤੇਰੇ ਵਿਚ ਹੈ।

*ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ। ਹੋਵੈ ਸਰਵਣ ਵਿਰਲਾ ਕੋਈ।*

(ਵਾਰ ੩੭, ਪਉੜੀ ੧੧)

ਇਸ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਆਪਣੇ ਪਿਤਾ ਮਹਾਰਾਜ ਜੀ ਨੂੰ ਤੇ ਮਾਤਾ ਜੀ ਨੂੰ ਤੇ ਫੇਰ ਦੋਵੇਂ ਭ੍ਰਾਤਾ ਨੂੰ ਵੀ ਮੱਥਾ ਟੇਕਿਆ ਤੇ ਫੇਰ ਆਪਣੇ ਤਾਇਆ ਸਹਾਰੀ ਮੱਲ ਨਾਲ ਲਾਹੌਰ ਨੂੰ ਵਿਦਾ ਹੋ ਗਏ। ਜਿਵੇਂ ਪਿਛਲੇ ਯੁੱਗਾਂ ਵਿਚ ਬਹੁਤ ਸਾਰੇ ਧਰਮੀ ਪੁਰਸ਼ਾਂ ਦੇ ਪਰਮਾਣ ਮਾਤਾ-ਪਿਤਾ ਦੀ ਆਗਿਆ ਪਾਲਣ ਕਰਨ ਦੇ ਹਨ, ਵਿਸਥਾਰ ਵੱਲੋਂ ਸੰਕੋਚ ਕਰਕੇ ਕੇਵਲ ਇਕ ਉਦਾਹਰਣ ਰੱਬੀ ਅਵਤਾਰ ਸ੍ਰੀ ਰਾਮਚੰਦਰ ਭਗਵਾਨ ਜੀ ਦੀ ਜੋ ਬਿਲਕੁਲ ਗੁਰੂ ਅਰਜਨ ਦੇਵ ਜੀ ਦੇ ਨਾਲ ਮੇਲ ਖਾਂਦੀ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਰਾਮ ਜੀ ਆਪਣੇ ਪਿਤਾ ਦੀ ਆਗਿਆ ਪਾਲਣ ਕਰਨ ਲਈ ਬਨਵਾਸ ਵਿਚ ਗਏ ਸਨ ਤੇ ਸ੍ਰੀ ਅਰਜਨ ਦੇਵ ਜੀ ਆਪਣੇ ਪਿਤਾ ਮਹਾਰਾਜ ਦੀ ਆਗਿਆ ਪਾਲਣ ਕਰਦੇ ਹੋਏ ਲਾਹੌਰ ਜਾ ਰਹੇ ਹਨ। ਜਿੱਥੇ ਤੱਕ ਮਾਤਾ-ਪਿਤਾ ਦੇ ਵਿਛੜਨ ਦੀ ਬਾਤ ਹੈ, ਉਹ ਸਮਾਨ ਹੈ। ਵਿਛੋੜਾ, ਵਿਛੋੜਾ ਹੈ। ਰਾਮ ਜੀ ਨੇ ਵੀ ਆਪਣੇ ਪਿਤਾ ਦੀ ਆਗਿਆ ਪਾਲਣ ਕਰਕੇ ਸੰਸਾਰ ਨੂੰ ਲਾਇਕ ਪੁੱਤਰ ਬਣਨ ਦਾ ਉਪਦੇਸ ਬਖ਼ਸ਼ਿਆ। ਧਰਮ ਦੀ ਆਗਿਆ ਪਾਲਣ ਕਰਦੇ ਹੋਏ ਜਦੋਂ ਰਾਜ-ਤਿਲਕ ਮਿਲਣ ਲੱਗਾ ਤਾਂ ਕੇਕਈ ਨੂੰ ਦਿੱਤੇ ਬਚਨ ਦੇ ਕਾਰਨ ਦਸ਼ਰਥ ਨੇ ਨਾ ਚਾਹੁੰਦੇ ਹੋਏ ਵੀ ਰਾਮ ਨੂੰ ਬਨਵਾਸ ਜਾਣ ਦਾ ਹੁਕਮ ਦਿੱਤਾ। ਪਰ ਰਾਮ ਜੀ ਨੇ ਪਿਤਾ ਦੀ ਆਗਿਆ ਨੂੰ ਰਾਜ ਸੁਖ ਨਾਲੋਂ ਪਹਿਲ ਦਿੱਤੀ। ਉਸਦਾ ਕਥਨ ਪੰਡਿਤ ਗੁਲਾਬ ਸਿੰਘ ਜੀ ਭਾਵਰ ਸਮ੍ਰਿਤ 'ਚ ਦਿੰਦੇ ਹਨ।

*ਤਾਤ ਕੀ ਆਇਸ ਮਾਨ ਚਲੇ, ਜਿਨ ਕੇ ਪਦ ਪੰਕਜ ਪੂਜਤ ਲੋਈ।*
*ਰਾਜ ਬਿਭੂਤਿ ਤਜੀ ਛਿਨ ਮੈਂ, ਬਨ ਕੌ ਨਿਕਸੇ ਜਨਨੀ ਬਹੁ ਰੋਈ।*
*ਤੌ ਨ ਫਿਰੈ ਪੁਰ ਕੌ ਹਰਿ ਜੂ, ਜਬ ਭ੍ਰਾਤ ਗਹੇ ਕਰ ਮੈਂ ਪਦ ਦੋਈ।*
*ਧਰਮ ਬਰਾਬਰ ਰਾਜ ਨਹੀਂ, ਇਹ ਸੂਚਕ ਰਾਮ ਸਨਾਤਨ ਜੋਈ॥*

(ਭਾਵਰਸਾਮ੍ਰਿਤ ਗ੍ਰੰਥ, ਪੰਨਾ ੨੯)

ਤ੍ਰੇਤੇ ਯੁਗ ਦੀ ਉਦਾਹਰਨ ਜੋ ਪੰਡਿਤ ਗੁਲਾਬ ਸਿੰਘ ਜੀ ਨੇ ਦਿੱਤੀ ਹੈ, ਇਸੀ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਪਿਤਾ ਦੀ ਆਗਿਆ ਮੰਨ ਕੇ ਵਿਛੋੜੇ ਦੀਆਂ ਪੀੜਾਂ ਸਹਿਨ ਕਰਨ ਦਾ ਆਪਣੇ ਮਨ ਨਾਲ ਸਮਝੌਤਾ ਕਰ ਕੇ ਲਾਹੌਰ ਨੂੰ ਚਾਲੇ ਪਾ ਦਿੱਤੇ। ਇਉਂ ਸੰਸਾਰ ਨੂੰ ਮਾਤਾ-ਪਿਤਾ ਦਾ ਸਤਿਕਾਰ ਕਰਨ ਦਾ ਪ੍ਰੇਰਣਾ ਰੂਪ ਜੀਵਣ ਜੋ ਲੋਕਾਂ ਲਈ ਮਾਰਗ ਦਰਸ਼ਨ

ਬਣੇ, ਦਿਖਾਉਣਾ ਕੀਤਾ ਹੈ। ਫਿਰ ਸਭ ਪਰਮੇਸ਼ਰ ਦੀ ਬਚਿੱਤਰ ਲੀਲਾ ਹੈ ਜੋ ਆਪ ਹੀ ਪਿਤਾ, ਆਪ ਹੀ ਪੁੱਤਰ, ਆਪ ਹੀ ਸਿੱਖ ਤੇ ਆਪ ਹੀ ਗੁਰੂ ਦਾ ਵੱਖਰਾ-ਵੱਖਰਾ ਰੂਪ ਦਿਖਾ ਰਹੇ ਹਨ ਜੈਸਾ ਕਿ ਰਾਏ ਬਲਵੰਡ ਨੇ ਰਾਮਕਲੀ ਦੀ ਵਾਰ 'ਚ ਕਥਨ ਕੀਤਾ ਹੈ :

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥*

(ਰਾਮਕਲੀ ਕੀ ਵਾਰ, ਅੰਗ ੯੬੮)

ਚਹੁ ਜੁਗੀ=ਸੰਸਾਰ ਵਿਚ ਚਾਰ ਅਵਤਾਰ ਰੂਪ ਗੁਰੂ-ਸ੍ਰੀ ਗੁਰੂ ਨਾਨਕ ਦੇਵ ਜੀ; ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਜਾਗੇ=ਪ੍ਰਗਟ ਹੋਏ। ਇਹਨਾਂ ਤੋਂ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਾਇਣ=ਪੰਜਵੇਂ ਥਾਂ 'ਤੇ ਆਪ ਪਰਮੇਸ਼ਰ ਰੂਪ ਪ੍ਰਗਟ ਹੋਏ। ਗੁਰੂ ਅਰਜਨ ਦੇਵ ਜੀ ਦਾ ਪ੍ਰਤੱਖ ਰੂਪ 'ਚ ਪ੍ਰਗਟ ਹੋਣਾ ਭੱਟਾਂ ਦੇ ਸਵੱਈਯਾਂ ਵਿਚ ਇਸ ਪ੍ਰਕਾਰ ਹੈ।

*ਧਰਨਿ, ਗਗਨ, ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ॥*

ਧਰਨਿ=ਧਰਤੀ ਤੇ ਗਗਨ=ਅਕਾਸ਼ ਤੋਂ ਲੈ ਕੇ ਨੌਂ ਖੰਡਾਂ ਵਿਖੇ ਜੋ ਜੋਤੀ ਸਰੂਪ ਪ੍ਰਮਾਤਮਾ ਸਾਰੇ ਭਰਿ=ਭਰਪੂਰ ਭਾਵ ਵਿਚਰ ਰਿਹਾ ਹੈ।

*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ॥ ੭॥ ੧੯॥*

(ਅੰਗ ੧੪੦੯)

ਮਥੁਰਾ ਭੱਟ ਜੀ ਕਥਨ ਕਰਦੇ ਹਨ ਕਿ ਪ੍ਰਮਾਤਮਾ ਅਤੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਕੋਈ ਭੇਦ=ਫ਼ਰਕ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰਤੱਖ ਹਰੀ ਸਰੂਪ ਹਨ।

ਇਹ ਸਿਰਫ਼ ਸੰਸਾਰ ਨੂੰ ਸਿੱਖਿਆ ਦੇਣ ਲਈ ਨਿਰਾਕਾਰ ਪਰਮੇਸ਼ਰ ਨੇ ਸਾਕਾਰ ਰੂਪ 'ਚ ਜੋ ਦਸ ਜਾਮੇ ਧਾਰਨ ਕਰਨ ਦਾ ਸੰਕਲਪ ਲਿਆ ਸੀ, ਉਹਨਾ ਚੋਂ ਪੰਜਵੇਂ ਜਾਮੇ ਦੀ ਗਾਥਾ ਇਤਿਹਾਸ, ਗੁਰਬਾਣੀ, ਭਾਈ ਗੁਰਦਾਸ ਦੀ ਰਚਨਾ ਤੇ ਹੋਰ ਦ੍ਰਿਸ਼ਟਾਂਤ ਪ੍ਰਮਾਣ ਦੇ ਕੇ ਇਹ ਪ੍ਰਕਰਣ ਇੱਥੇ ਸੰਪੂਰਨ ਕੀਤਾ ਜਾਂਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਗੁਰਤਾ ਗੱਦੀ ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਥਾਂ 'ਤੇ ਦਰਗਾਹੀ ਗੁਰੂ ਪਦਵੀ ਨਿਰਾਕਾਰ ਦੇ ਦੇਸ਼ ਤੋਂ ਸ੍ਰੀ ਗੁਰੂ ਨਾਨਕ ਰੂਪ ਹੋ ਕੇ ਸੰਸਾਰ ਵਿਚ ਗੁਰੂ ਸਰੂਪ ਵਿਚ ਪ੍ਰਗਟ ਹੋਏ। ਪੰਜਵੇਂ ਜਾਮੇ ਵਿਚ ਅਧਿਕਾਰੀ ਸਾਬਤ ਕਰਨ ਵਾਸਤੇ ਗੁਰੂ ਦਰ ਘਾਲਣਾ ਘਾਲੀ, ਜੋ ਇਤਿਹਾਸ ਦੇ ਪੰਨਿਆਂ 'ਤੇ ਸੂਰਜ ਵਾਂਗ ਚਮਕ ਰਹੀ ਹੈ। ਪਿਤਾ ਗੁਰੂ ਨੂੰ ਪ੍ਰਸੰਨ ਕਰਕੇ ਗੁਰੂ ਦੀ ਪਦਵੀ ਪ੍ਰਾਪਤ ਕੀਤੀ। ਸੰਸਾਰ ਦੇ ਇਤਿਹਾਸ ਵਿਚ ਜੋ ਪ੍ਰਮਾਰਥੀ ਜੀਵਨ ਹੈ, ਇਸ ਵਿਚ ਜੋ ਗੁਰੂ ਅਤੇ ਸ਼ਿਸ਼ ਦਾ ਰਿਸ਼ਤਾ ਹੈ, ਇਸ ਵਿਚ ਸੇਵਾ ਮੁੱਖ ਹੈ।

ਦੋ ਪ੍ਰਕਾਰ ਦੀ ਸੇਵਾ ਸੁਕਾਮ ਸੇਵਾ ਤੇ ਨਿਸ਼ਕਾਮ ਸੇਵਾ ਕਿਸ ਤਰ੍ਹਾਂ ਦਾ ਪ੍ਰਭਾਵ ਪਾਉਂਦੀ ਹੈ :- ਜੋ ਸਿੱਖ ਕਾਮਨਾ ਸਹਿਤ ਸੇਵਾ ਕਰਦਾ ਹੈ ਉਹ ਇਕ ਟੱਕ ਬਿਰਤੀ ਦਾ ਪ੍ਰਭਾਵ ਹੈ। ਜੈਸੇ ਵਪਾਰੀ ਲੋਕ ਨਫ਼ਾ ਖੱਟਣ ਦੇ ਢੰਗ ਨਾਲ ਸੋਚਦੇ ਰਹਿੰਦੇ ਹਨ, ਸੁਕਾਮੀ ਪੁਰਸ਼ ਵੀ ਸੇਵਾ ਦਾ ਮੁੱਲ ਕਾਮਨਾ ਪੂਰੀ ਕਰਨ ਰੂਪ ਵਿਚ ਵੱਟਣਾ ਚਾਹੁੰਦਾ ਹੈ। ਇਸ ਲਈ ਦੋ ਪ੍ਰਕਾਰ ਦੀ ਸੇਵਾ ਵਿਚ ਪਹਿਲੇ ਕਿਸਮ ਦੀ ਸੇਵਾ ਭਾਵ ਸੁਕਾਮ ਰੂਪਤਾ ਵਾਲੀ ਸੇਵਾ, ਕਾਮਨਾ ਸਹਿਤ ਕੀਤੀ ਸੇਵਾ ਉਸਦਾ ਪ੍ਰਮਾਰਥੀ ਲਾਭ ਨਹੀਂ ਹੁੰਦਾ। ਕੇਵਲ ਸੰਸਾਰੀ ਲਾਭ ਹੁੰਦਾ ਹੈ।

੨. ਨਿਸ਼ਕਾਮ ਸੇਵਾ - ਜੋ ਕਾਮਨਾ ਤੋਂ ਉੱਠ ਕੇ ਕੀਤੀ ਜਾਂਦੀ ਹੈ। ਇਸਦਾ ਫਲ ਸੁਆਮੀ ਦੀ ਅਭੇਦਤਾ ਰੂਪ ਪ੍ਰਾਪਤੀ ਹੈ। ਇਸਦੇ ਬਦਲੇ ਸੇਵਕ ਨੂੰ ਸਵਾਮੀ ਆਪਣਾ ਰੂਪ ਬਣਾ ਲੈਂਦਾ ਹੈ। ਪਰਮਾਰਥ ਵਿਚ ਇਸਦਾ ਫਲ ਅੰਤਸ਼ਕਰਨ ਦੀ ਸ਼ੁੱਧਤਾ ਹੈ। ਸੰਸਾਰ 'ਚ ਸੇਵਾ ਭਾਵੇਂ ਅਨੇਕ ਪ੍ਰਕਾਰ ਦੀ ਗਿਣੀ ਹੈ- ਝਾੜੂ ਮਾਰਨਾ, ਭਾਂਡੇ ਮਾਂਜਣੇ, ਬਸਤਰ ਧੋਣੇ, ਲੰਗਰ ਪਕਾਉਣਾ, ਲੰਗਰ ਵਰਤਾਉਣਾ, ਪਾਣੀ ਢੋਣਾ, ਗਰਮੀ ਵਿਚ ਪੱਖਾ ਝੱਲਣਾ ਆਦਿ ਬੇਅੰਤ ਕਿਸਮ ਦੀ ਸੇਵਾ ਹੈ, ਪਰ ਮਾਲਕ ਨੂੰ ਜੋ ਸੇਵਾ ਪ੍ਰਸੰਨ ਕਰਦੀ ਹੈ ਉਹ ਇਹ ਸਾਰੀਆਂ ਸੇਵਾਵਾਂ ਤੋਂ ਵਿਲੱਖਣ ਹੈ। ਉਸਦੇ ਬਰਾਬਰ ਸੈਂਕੜੇ ਸੇਵਾਵਾਂ ਚੋਂ ਕੋਈ ਵੀ ਨਹੀਂ ਹੈ। ਉਸ ਨੂੰ ਰਾਮਾਇਣ 'ਚ ਤੁਲਸੀ ਜੀ ਫ਼ੁਰਮਾਨ ਕਰਦੇ ਹਨ:

*ਆਗਿਆ ਸਮ ਨਹੀਂ ਸਾਹਿਬ ਸੇਵਾ*

ਸ੍ਰੀ ਅਰਜਨ ਦੇਵ ਜੀ ਨੇ ਆਪਣੇ ਪਿਤਾ ਗੁਰੂ ਮਹਾਰਾਜ ਦੀ ਨਿਸ਼ਕਾਮ ਸੇਵਾ ਕਰਨੀ ਆਰੰਭ ਕੀਤੀ ਹੋਈ ਹੈ, ਜਿਸ 'ਚ ਕੋਈ ਵੀ ਕਾਮਨਾ ਨਹੀਂ ਹੈ ਅਤੇ ਸਾਰਿਆਂ ਤੋਂ ਸ਼੍ਰੋਮਣੀ ਸੇਵਾ ਜੋ ਆਗਿਆ ਦਾ ਪਾਲਣ ਕਰਨ ਦੀ ਹੈ, ਉਸਦਾ ਇਹ ਪ੍ਰਤੱਖ ਸਰੂਪ ਗੁਰੂ ਜੀ ਦੇ ਹੁਕਮ ਕਰਨ ਤੋਂ ਆਪਣੇ ਤਾਇਆ ਜੀ ਸਹਾਰੀ ਮੱਲ ਨਾਲ ਲਾਹੌਰ ਜਾਣਾ ਖਿੜੇ ਮੱਥੇ ਪ੍ਰਵਾਨ ਕੀਤਾ। ਪ੍ਰੇਮ ਗੁਰੂ ਪਿਤਾ ਨਾਲ ਐਸਾ ਹੈ ਕਿ ਜਿਵੇਂ ਮੱਛੀ ਦਾ ਪਾਣੀ ਨਾਲ ਹੈ। ਜੇ ਮੱਛੀ ਨੂੰ ਪਾਣੀ ਨਾਲੋਂ ਵਿਛੜਨਾ ਪਵੇ ਤਾਂ ਇਸ ਵਿਛੋੜੇ ਦਾ ਦਰਦ ਜੋ ਮੱਛੀ ਨੂੰ ਹੈ ਉਹੀ ਜਾਣਦੀ ਹੈ। ਪਰ ਇਸ ਵਿਛੋੜੇ ਦੇ ਦਰਦ ਵਿਚ ਵੀ ਆਪਣਾ ਭਲਾ ਜਾਣ ਕੇ ਵਿਛੋੜੇ ਦਾ ਅਸਹਿ ਦੁੱਖ ਸਹਾਰਦੇ ਹੋਏ ਲਾਹੌਰ ਪਹੁੰਚੇ। ਕਿਉਂਕਿ ਪਿਤਾ ਗੁਰੂ ਦੀ ਆਗਿਆ ਸੀ ਕਿ ਆਪਣੇ ਤਾਇਆ ਜੀ ਅਤੇ ਪੁੱਤਰ ਦੇ ਵਿਆਹ ਦਾ ਕਾਰਜ ਮੇਰੇ ਵਲੋਂ ਤੁਸਾਂ ਨਿਭਾਉਣਾ ਹੈ। ਗੁਰੂ ਜੀ ਨੇ ਹੁਕਮ ਕੀਤਾ ਸੀ ਕਿ ਇਕ ਮਹੀਨਾ ਵਿਆਹ ਦੇ ਕਾਰਜ 'ਚ ਆਪਣੇ ਤਾਇਆ ਜੀ ਨਾਲ ਹੱਥ ਵਟਾਉਣਾ ਤੇ ਉਸ ਤੋਂ ਬਾਅਦ ਧਰਮਸਾਲ ਦੀ ਸੇਵਾ ਸੰਭਾਲ ਕਰਨੀ।

*ਏਕ ਮਾਸ ਤੌ ਇਨ ਸੰਗ ਰਹੋ। ਪੁਨ ਧ੍ਰਮਸਾਲ ਆਪਨੀ ਬਹੋ।*

*ਸਭਿ ਹਾਰ ਬਿਲੋਕਿ ਚਲਾਵਹੁ। ਸਭਿ ਸੰਗਤਿ ਸਤਿਨਾਮ ਜਪਾਵਹੁ।*

(ਰਾਸ ੨, ਅੰਸੂ ੧੬)

ਇਹ ਬਚਨ ਮੰਨ ਕੇ ਇਕ ਮਹੀਨਾ ਆਪਣੇ ਤਾਇਆ ਜੀ ਦੇ ਘਰ ਆਪਣੇ ਭਰਾ ਦੇ ਵਿਆਹ ਦਾ ਕਾਰਜ ਵਿਧੀ ਨਾਲ ਨਿਭਾ ਕੇ ਫੇਰ ਗੁਰੂ ਜੀ ਦੇ ਹੁਕਮ ਅਨੁਸਾਰ ਧਰਮਸਾਲਾ 'ਚ ਆ ਬਿਰਾਜੇ।

*ਜਬਿ ਲਗ ਤਿਨ ਕੇ ਕਾਰਜ ਭਯੋ। ਤਬਿ ਲਗ ਬਾਸ ਤਿਨਹੁ ਕੇ ਕਯੋ।*

*ਪੁਨ ਅਪੁਨੀ ਧ੍ਰਮਸਾਲਾ ਥਿਰੇ। ਸਭਿ ਸੰਗਤਿ ਸਿਖ ਆਨੰਦ ਭਰੇ।*

ਫਿਰ ਉਹ ਰਾਤ-ਦਿਨ ਪਿਤਾ ਜੀ ਦਾ ਸੁਨੇਹਾ ਉਡੀਕਣ ਲੱਗੇ, ਪਰ ਗੁਰੂ ਰਾਮਦਾਸ ਜੀ ਨੇ ਕੋਈ ਸੁਨੇਹਾ ਨਾ ਦਿੱਤਾ ਕਿਉਂਕਿ ਗੁਰੂ ਰਾਮਦਾਸ ਜੀ ਪਰਖਣਾ ਚਾਹੁੰਦੇ ਸਨ। ਗੁਰਤਾ ਗੱਦੀ ਅਧਿਕਾਰੀ ਉਦੋਂ ਬਣਦਾ ਹੈ ਜਦੋਂ ਆਗਿਆ ਦਾ ਪਾਲਣ ਪ੍ਰਾਣਾਂ ਤੋਂ ਪਿਆਰਾ ਸਮਝਕੇ ਕਰੇ। ਆਗਿਆ ਪਿਆਰੀ ਹੋਵੇ ਪ੍ਰਾਣ ਪਿਆਰੇ ਨਾ ਹੋਣ। ਇਹ ਨਿਸ਼ਚਾ ਸ੍ਰੀ ਅਰਜਨ ਦੇਵ ਜੀ ਦਾ ਸੌ ਫ਼ੀਸਦੀ ਪੂਰਾ ਸਾਬਤ ਹੋਇਆ। ਆਪਣੇ ਮਨ ਵਿਚ ਜੋ ਬਿਹਬਲਤਾ ਹੈ, ਉਸਨੂੰ ਆਪਣੇ ਅੰਤਸ਼ਕਰਨ ਤੋਂ ਉਸ ਅਵਸਥਾ ਦੇ ਨਿਕਲੇ ਬੋਲ ਜੋ ਅੰਮ੍ਰਿਤਮਈ ਬਾਣੀ 'ਚ ਦਰਜ ਹਨ, ਉਹਨਾਂ ਰਾਹੀਂ ਪ੍ਰਗਟ ਕੀਤਾ ਹੈ। ਗੁਰੂ ਰਾਮਦਾਸ ਜੀ ਵੀ ਆਪਣੇ ਅਧਿਕਾਰੀ ਪੁੱਤਰ ਨੂੰ ਹਮੇਸ਼ਾ ਕੋਲ ਰੱਖਣਾ ਚਾਹੁੰਦੇ ਸਨ ਪਰ ਫਿਰ ਵੀ ਪ੍ਰਿਥੀਏ ਵਰਗਿਆਂ ਨੂੰ ਅਨ-ਅਧਿਕਾਰੀ ਸਾਬਤ ਕਰਨ ਲਈ ਜਾਣ-ਬੁੱਝ ਕੇ ਇਹ ਪਰਖਣਾ ਕੀਤੀ।

*ਰਾਮਦਾਸ ਸ੍ਰੀ ਸਤਿਗੁਰ ਪਿਤਾ! ਇਨਹੁ ਨ ਸਿਮਰਯੋ ਪਰਖਨ ਹਿਤਾ।*

ਜਦੋਂ ਕੁਝ ਮਹੀਨੇ ਬੀਤ ਗਏ ਉਡੀਕ ਕਰਦਿਆਂ ਤਾਂ ਪ੍ਰੇਮ ਹੋਰ ਵੀ ਵੱਧਦਾ ਗਿਆ। ਪ੍ਰਿਥੀ ਚੰਦ ਨੂੰ ਨਿਸ਼ਚਾ ਹੋ ਗਿਆ ਕਿ ਹੁਣ ਗੱਦੀ ਦਾ ਮਾਲਕ ਮੈਂ ਹੀ ਹੋਵਾਂਗਾ।

*ਪਿਤ ਪਾਛੈ ਮੈਂ ਲੈ ਗੁਰਗਾਦੀ। ਕਰੌਂ ਸਦਾ ਮਨ ਭਾਵਤਿ ਸ਼ਾਦੀ।*

*ਹਮਰੇ ਘਰਿ ਮਹਿ ਸਭਿ ਬਡਿਆਈ। ਲੋਕ ਹਜਾਰਹੁ ਪਰਤੇ ਪਾਈ।*

ਇੱਧਰ ਪ੍ਰਿਥੀਆ ਮਨ-ਮਾਨੀਆਂ ਕਰਨ ਲੱਗਾ। ਸਿੱਖ ਸੰਗਤਾਂ ਦਾ ਧਰਮ ਕਿਰਤ ਦਾ ਦਸਵੰਧ ਰੂਪ 'ਚ ਆਇਆ ਪੈਸਾ ਗੁਰੂ ਜੀ ਤੋਂ ਚੋਰੀ ਇਕੱਠਾ ਕਰਨ ਲੱਗਾ। ਕੋਈ-ਕੋਈ ਬਚਨ ਪਿਤਾ ਗੁਰੂ ਦਾ ਮੰਨਦਾ ਹੈ ਨਹੀਂ ਤਾਂ ਗੁੱਸੇ 'ਚ ਆ ਕੇ ਸਾਫ਼ ਜਵਾਬ ਦੇ ਦਿੰਦਾ ਹੈ।

*ਦਰਬ ਛੁਪਾਵਤਿ ਨਿਤਪ੍ਰਤਿ ਨਯਾਰੇ। ਸਰਬ ਰੀਤਿ ਤੌਂ ਉਰ ਹੰਕਾਰੇ।*

*ਕੋ-ਕੋ ਮਾਨਹਿਂ ਪਿਤ ਕੀ ਬਾਤ। ਨਾਂਹਿ ਤ ਉੱਤਰ ਦੇਤਿ ਰਿਸਾਤਿ।*

ਬਹੁਤ ਸਾਰੇ ਲੋਕ ਪ੍ਰਿਥੀਏ ਨੂੰ ਆਗੂ ਸਮਝ ਕੇ ਨਮਸ਼ਕਾਰਾਂ ਕਰਨ ਲੱਗੇ। ਜਿਤਨੇ ਮਸੰਦ ਗੁਰੂ ਸਾਹਿਬ ਜੀ ਦੀ ਸੇਵਾ ਕਰਨ ਵਾਲੇ ਸਨ, ਉਹ ਪ੍ਰਿਥੀਏ ਦੇ ਅਨੁਸਾਰ ਰਹਿਣ ਲੱਗੇ। ਸਤਿਗੁਰੂ ਜੀ ਸਭ ਜਾਣਦੇ ਸਨ ਕਿ ਮੇਰਾ ਵੱਡਾ ਪੁੱਤਰ ਹੰਕਾਰੀ ਹੈ ਤੇ ਗੁਰਤਾ ਗੱਦੀ ਰੂਪ ਅੰਮ੍ਰਿਤ ਜਲ ਉੱਚਿਆਂ ਟਿੱਬਿਆਂ ਵਤ ਪ੍ਰਿਥੀ ਵਰਗੇ ਹੰਕਾਰੀ ਦੇ ਕੋਲ ਨਹੀਂ ਟਿਕ ਸਕਦਾ, ਜਿਵੇਂ ਪਾਣੀ ਨੀਵੇਂ ਥਲ ਤੋਂ ਆਪਣੇ ਆਪ ਆ ਕੇ ਟਿਕ ਜਾਂਦਾ ਹੈ। ਗੁਰਤਾ ਗੱਦੀ ਦੀ ਪਿੱਛੋਂ ਇਹ ਰੀਤ ਚਲੀ ਆ ਰਹੀ ਹੈ। ਇਸੇ ਤਰ੍ਹਾਂ ਗੁਰਤਾ ਗੱਦੀ ਨਿਰ-ਹੰਕਾਰ ਹੋਏ ਅਧਿਕਾਰ ਦੀ ਵਸਤੂ ਹੈ।

*ਨਹੀਂ ਹਟਾਵਹਿਂ ਤੂਸਨਿ ਰਹੈ। ਸ੍ਰੀ ਮੁੱਖ ਤੇ ਸ਼ੁਭ ਨਹਿਂ ਤਿਸ ਕਹੈਂ।*

*ਗੁਰਤਾ ਉਚਤਿ ਪਛਾਨਹਿਂ ਨਾਹੀ। ਜਲ ਸਮ ਟਿਕਹਿ ਨੰਮ੍ਰਿ ਥਲ ਮਾਂਹੀ।*

ਮਹਾਂਦੇਵ ਜੀ ਮਸਤ ਸੁਭਾਅ ਦੇ ਸਨ ਤੇ ਆਪਣੀ ਮਸਤੀ 'ਚ ਰਹਿੰਦੇ ਸਨ। ਕਦੇ-ਕਦੇ ਗੁਰੂ ਜੀ ਕੋਲ ਚੱਲ ਕੇ ਆਉਂਦੇ ਹਨ ਨਹੀਂ ਤਾਂ ਹੋਰ ਥਾਂ ਹੀ ਸਾਰਾ ਦਿਨ ਬਤੀਤ ਕਰ ਦਿੰਦੇ ਹਨ। ਇਉਂ ਗੁਰੂ ਰਾਮਦਾਸ ਜੀ ਨੇ ਤਿੰਨਾਂ ਪੁੱਤਰਾਂ ਦੀ ਪਰਖਣਾ ਕੀਤੀ। ਛੋਟੇ ਪੁੱਤਰ ਸ੍ਰੀ ਅਰਜਨ ਦੇਵ ਜੀ ਨੂੰ ਜਾਣ ਕੇ ਸੰਦੇਸ਼ਾ ਨਹੀਂ ਦਿੱਤਾ।

*ਤਿਨ ਕੇ ਉਰ ਨਿਤ ਪ੍ਰੇਮ ਪ੍ਰਵਾਹੂ। ਬਧਤਿ ਜਥਾ ਨਦਿ ਪਾਵਸ ਮਾਂਹੂ।*
*ਸਿਮਰਹਿ ਸਾਸਿ-ਸਾਸਿ ਪਿਤ ਗੁਰ ਕੋ। ਕਬਿ ਦਰਸ਼ਨ ਕੇ ਕਰਿ ਸੁਖ ਉਰ ਕੋ।*
*ਰਾਗਨ ਬਿਖੈ ਸ਼ਬਦ ਕੋ ਗਾਵੈ। ਮਹਾਂ ਪ੍ਰੀਤਿ ਦੇ ਚਿਤ ਉਮਗਾਵੈ।*
*ਲੋਚਨ ਭਰੇ ਨੀਰ ਝਲਕਾਵੈ। ਹੋਤਿ ਰੁਮੰਚ ਮਹਾਂ ਅਕਲਾਵੈ।*

(ਰਾਸ ੧, ਅੰਸੂ ੧੭)

ਇਸ ਪ੍ਰਕਾਰ ਬ੍ਰਿਹੁ ਵਿਚ ਆ ਕੇ ਇਕ ਸ਼ਬਦ ਸੋਰਠ ਰਾਗ ਵਿਚ ਗਾਇਆ, ਜਿਸ ਵਿਚ ਵਿਛੋੜੇ ਦੀ ਸਾਰੀ ਹਾਲਤ ਬੈਰਾਗੀ ਦਸ਼ਾ ਵਿਚ ਨਿਰੂਪਨ ਕੀਤੀ ਹੈ।

ਰਾਗੁ ਸੋਰਠਿ ਮਹਲਾ ੫ ॥

ਉਥਾਨਕਾ : ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਆਗਿਆ ਪਾ ਕੇ ਗੁਰੂ ਅਰਜਨ ਸਾਹਿਬ ਜੀ ਆਪਣੇ ਤਾਏ (ਸਹਾਰੀ ਮੱਲ) ਜੀ ਨਾਲ ਜਿਸ ਵੇਲੇ ਵਿਆਹ ਦਾ ਕਾਰਜ ਨਿਭਾਉਣ ਵਾਸਤੇ ਲਾਹੌਰ ਗਏ ਹਨ। ਜਦ ਵਿਆਹ ਹੋ ਜਾਣ ਤੋਂ ਬਾਅਦ ਬਹੁਤ ਸਮਾਂ ਬੀਤ ਜਾਣ 'ਤੇ ਵੀ ਗੁਰੂ ਰਾਮਦਾਸ ਸਾਹਿਬ ਜੀ ਨੇ ਨਾ ਕੋਈ ਚਿੱਠੀ ਭੇਜੀ, ਨਾ ਹੀ ਕੋਈ ਸਿੱਖ ਭੇਜ ਕੇ ਬੁਲਵਾਇਆ ਤਾਂ ਉਸ ਵੇਲੇ ਗੁਰਾਂ ਦੇ ਵਿਛੋੜੇ ਵਿਚ ਵਿਆਕੁਲ ਹੋ ਕੇ ਵਿਜੋਗਣੀ ਇਸਤਰੀ ਦੇ ਅਲੰਕਾਰ ਵਿਚ ਇਹ ਸ਼ਬਦ ਉਚਾਰਿਆ :

*ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥*

ਦਹ=ਦਸਾਂ ਦਿਸ਼ਾਵਾਂ ਵਿਚ ਮੇਘਾਂ ਦੀਆਂ ਘਟਾਘਟ=ਘਟਾਂ+ਅਘਟ=ਇਕ ਰਸ ਛੜ੍ਹਾਕਾਰ ਹੋ ਰਹੀਆਂ ਹਨ ਅਤੇ ਉਹਨਾਂ ਬੱਦਲਾਂ ਵਿਚ ਦਾਮਨ=ਬਿਜਲੀ ਚਮਕ ਕਰ ਕੇ ਡਰਾਉਂਦੀ ਹੈ।

*ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ॥ ੧॥*

ਪਤੀ ਦੇ ਨਾ ਹੋਣ ਕਰਕੇ ਜਿਵੇਂ ਸੇਜਾ ਉੱਤੇ ਪਤੀਬ੍ਰਤਾ ਇਸਤਰੀ ਇਕੱਲੀ ਹੋਵੇ, ਤਾਂ ਉਸ ਦੀਆਂ ਨੈਨਹ=ਅੱਖਾਂ ਵਿਚ ਨੀਂਦ ਨਹੀਂ ਆਉਂਦੀ, ਕਿਉਂਕਿ ਉਸਦਾ ਪਿਆਰਾ ਪਤੀ ਜੋ ਪ੍ਰਦੇਸ ਗਿਆ ਹੋਇਆ ਹੈ। ਅਜਿਹੇ ਸਮੇਂ ਵਿਚ ਜਿਵੇਂ ਉਹ ਦੁਖੀ ਹੁੰਦੀ ਹੈ, ਇਸੇ ਤਰ੍ਹਾਂ ਗੁਰਾਂ ਦੇ ਵਿਛੋੜੇ ਕਰਕੇ ਮੈਂ ਦੁਖੀ ਹਾਂ।

*ਹੁਣਿ ਨਹੀ ਸੰਦੇਸ ਰੋਮਾਇਓ॥*

(ਦੂਜਾ ਪਾਠ ਸੰਦੇਸਰੋ ਮਾਇਓ)

ਹੁਣ ਤਕ ਕੋਈ ਸੰਦੇਸ=ਸੁਨੇਹਾ ਰੋਮਾਇਓ=ਨਹੀਂ ਪਹੁੰਚਾਇਆ। ਦੂਜੇ ਪਾਠ ਦੇ ਅਨੁਸਾਰ ਮਾਇਓ=ਹੇ ਭਾਈ ਜਨੋਂ ਸੰਦੇਸ=ਸੁਨੇਹਾ ਹੁਣ ਤੱਕ ਨਹੀਂ ਸੁਣਿਆ।

*ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ॥ ਰਹਾਉ॥*

ਲਾਲ=ਪਿਆਰੇ, ਗੁਰੂ ਪਹਿਲੇ ਜਦੋਂ ਇਕ ਕੋਹ ਤਕ ਵੀ ਕਿਧਰੇ ਸਿਧਿ=ਸਿਧਾਨਾ ਭਾਵ ਜਾਣਾ ਕਰਦੇ ਸਨ, ਉਸ ਵੇਲੇ ਚਤੁਰ ਪਾਤਰ=ਚਾਰ ਪੱਤ੍ਰਕਾ ਆ ਜਾਂਦੀਆਂ ਸਨ।

ਅਥਵਾ-ਚਤੁਰ ਪਾਤ=ਚਾਰ ਪਹਿਰ ਰੋਣੇ ਵਿਚ ਆਉਂਦੇ ਸੀ।

ਕਿਸੇ ਸਿੱਖ ਨੇ ਕਿਹਾ, "ਜੇਕਰ ਉਹ ਨਹੀਂ ਬੁਲਾਉਂਦੇ, ਤਾਂ ਤੁਸੀਂ ਵੀ ਵਿਸਾਰ ਦਿਉ, ਇਥੇ ਹੀ ਅਨੰਦ ਪੂਰਬਕ

ਰਹੋ।'' ਤਾਂ ਗੁਰੂ ਜੀ ਨੇ ਕਿਹਾ-

*ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ॥*

ਜੋ ਸਾਰਿਆਂ ਗੁਣਾਂ ਤੇ ਸੁੱਖਾਂ ਦੇ ਦੇਣ ਵਾਲੇ ਹਨ, ਇਸ ਤਰ੍ਹਾਂ ਪਿਆਰੇ ਲਾਲ=ਸ੍ਰੀ ਗੁਰੂ ਰਾਮਦਾਸ ਜੀ ਕਿਸ ਤਰ੍ਹਾਂ ਭੁੱਲ ਸਕਦੇ ਹਨ। ਫੇਰ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਕਿਹਾ, ''ਕੋਠੇ 'ਤੇ ਚੜ੍ਹ ਕੇ ਵੇਖਦੇ ਹਾਂ, ਸ਼ਾਇਦ ਕੋਈ ਸਿੱਖ ਆਉਂਦਾ ਹੀ ਹੋਵੇ।''

*ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥ ੨॥*

ਜਿਸ ਵੇਲੇ ਮੰਦਿਰ=ਕੋਠੇ ਉੱਤੇ ਚਰਿ ਕੈ=ਚੜ੍ਹ ਕੇ ਅੰਮ੍ਰਿਤਸਰ ਸਾਹਿਬ ਦੇ ਰਸਤੇ ਨੂੰ ਵੇਖਿਆ, ਤੇ ਕੋਈ ਸਿੱਖ ਆਉਂਦਾ ਨਾ ਦਿਸਿਆ ਤਾਂ ਨੈਨ=ਅੱਖਾਂ ਵਿਚ ਨੀਰਿ=ਪਾਣੀ ਭਰ ਆਇਆ। ਤੇ ਮਨ ਵਿਚ ਆਖਦੇ ਹਨ, ਪਤਾ ਨਹੀਂ ਮੇਰੇ ਪਾਸੋਂ ਕੋਈ ਹੰਕਾਰ ਹੋ ਗਿਆ ਹੋਵੇਗਾ।

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*

ਹਉ=ਮੇਰੇ ਵਿਚ ਕੋਈ ਹਉ=ਹਉਮੈਂ ਦੀ ਭੀਤਿ=ਕੰਧ ਹੋ ਗਈ ਹੋਵੇਗੀ, ਜਿਸ ਕਰਕੇ ਗੁਰੂ ਜੀ ਨੇ ਬੁਲਾਇਆ ਨਹੀਂ ਹੈ, ਇਕ ਸਿੱਖ ਨੇ ਕਿਹਾ ਕਿ ਦੇਸ਼ ਦੂਰ ਹੋਵੇਗਾ। ਤਾਂ ਗੁਰੂ ਜੀ ਨੇ ਕਿਹਾ-ਦੇਸਿ=ਅੰਮ੍ਰਿਤਸਰ ਸਾਹਿਬ ਦੇਸ ਸੁਨਤ=ਸੁਣਨ ਵਿਚ ਤਾਂ ਨਿਕਟਾਇਓ=ਨੇੜੇ ਹੀ ਆਉਂਦਾ ਹੈ।

ਵਸਤੂ ਭਾਵੇਂ ਨੇੜੇ ਹੀ ਹੋਵੇ, ਪਰ ਵੇਖੇ ਤੋਂ ਬਿਨਾਂ ਦੂਰ ਹੈ, ਜਿਵੇਂ ਵਿਚਾਲੇ-

*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥੩॥*

ਭੰਬੀਰੀ ਦੇ ਪਾਤ=ਖੰਭ ਵਰਗਾ ਪਤਲਾ ਪਰਦੋ=ਪੜਦਾ ਵੀ ਹੋਵੇ, ਪਰ ਵੇਖੇ ਤੋਂ ਬਿਨਾਂ ਦੂਰ ਹੈ। ਜਿਸ ਤਰ੍ਹਾਂ ਪਾਰਸ ਅਤੇ ਲੋਹੇ ਵਿਚ ਭੰਬੀਰੀ (ਇਕ ਉੱਡਣ ਵਾਲਾ ਜਾਨਵਰ ਜਿਸ ਦਾ ਪੰਖ ਬਹੁਤ ਸੂਖਮ ਹੁੰਦਾ ਹੈ) ਦੇ ਖੰਭ ਜਿੰਨਾ ਹੀ ਪੜਦਾ ਰਹਿ ਜਾਵੇ, ਤਾਂ ਵੀ ਪਾਰਸ ਲੋਹੇ ਨੂੰ ਸੋਨਾ ਨਹੀਂ ਬਣਾ ਸਕਦਾ।

*ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥*

ਜਿਸ ਵੇਲੇ ਸਾਰਿਆਂ ਦਾ ਠਾਕੁਰ=ਪ੍ਰਭੂ ਕਿਰਪਾਲੂ ਭਇਓ=ਹੋਇਆ ਤਾਂ ਉਸ ਨੇ ਮੇਰਾ ਸਗਰੋ=ਸਾਰਾ ਦੁੱਖ ਮਿਟਾ ਦਿੱਤਾ।

*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥ ੪॥*

ਸਤਿਗੁਰੂ ਜੀ ਕਥਨ ਕਰਦੇ ਹਨ, ਜਦੋਂ ਗੁਰਾਂ ਨੇ ਹਉਮੈ ਦੀ ਭੀਤਿ=ਕੰਧ ਢਾਹ ਦਿੱਤੀ ਤਾਂ ਦਇਆਰੁ=ਦਿਆਲੂ ਬੀਠਲੋ=ਜੋ ਸਰਬ ਵਿਆਪਕ ਪ੍ਰਮਾਤਮਾ ਹੈ, ਮੈਂ ਉਸ ਨੂੰ ਪ੍ਰਾਪਤ ਕਰ ਲਿਆ।

*ਸਭੁ ਰਹਿਓ ਅੰਦੇਸਰੋ ਮਾਇਓ॥*

ਮਾਇਓ=ਹੇ ਭਾਈ ਜਨੋ! ਹੁਣ ਸਾਰਾ ਅੰਦੇਸਰੋ=ਸੰਸਾ ਰਹਿ ਗਿਆ ਹੈ।

*ਜੋ ਚਾਹਤ ਸੋ ਗੁਰੂ ਮਿਲਾਇਓ॥*
*ਸਰਬ ਗੁਨਾ ਨਿਧਿ ਰਾਇਓ॥ ਰਹਾਉ ਦੂਜਾ॥ ੧੧॥ ੬੧॥*

(ਅੰਗ ੬੨੪)

ਜਿਸ ਨੂੰ ਚਾਹੁੰਦੇ ਸਾਂ ਉਸ ਨੂੰ ਗੁਰਾਂ ਨੇ ਮਿਲਾ ਦਿੱਤਾ ਹੈ, ਉਹ ਰਾਇਓ=ਪ੍ਰਕਾਸ਼ ਰੂਪ ਪਰਮਾਤਮਾ ਸਰਬ ਗੁਨਾ=ਸਾਰਿਆਂ ਸ਼ੁਭ ਗੁਣਾਂ ਦੀ ਨਿਧਿ=ਨਿੱਧੀ ਰੂਪ ਹੈ।

ਸ੍ਰੀ ਅਰਜਨ ਦੇਵ ਜੀ ਦਾ ਵਿਯੋਗ ਦੀਆਂ ਪੀੜਾਂ ਵਿਚ ਰੰਗ ਪੀਲਾ ਪੈ ਗਿਆ ਸੀ। ਰਾਤ-ਦਿਨ ਵੈਰਾਗ 'ਚ ਰਹਿੰਦੇ ਸਨ। ਖਾਣਾ-ਪੀਣਾ ਕੇਵਲ ਨਾਂ ਮਾਤਰ ਹੋ ਗਿਆ।

*ਬਿਰਹਿ ਪੀਰ ਤੇ ਪੀਰੋ ਰੰਗੁ॥ ਦੁਰਬਲ ਹੋਏ ਸਗਰੇ ਅੰਗੁ॥*

*ਮੋਹਿ ਬਿਸਾਰਯੋ ਸਤਿਗੁਰ ਸੁਾਮੀ॥ ਯਾਦ ਨਾ ਕੀਨਸਿ ਅੰਤਰਜਾਮੀ॥*

ਜਿਵੇਂ ਪੰਛੀ ਪਿੰਜਰੇ ਵਿਚ ਪਾਇਆ ਹੋਇਆ ਬਾਹਰ ਨਹੀਂ ਉੱਡ ਸਕਦਾ, ਇਸੇ ਤਰ੍ਹਾਂ ਸ੍ਰੀ ਅਰਜਨ ਦੇਵ ਜੀ ਗੁਰੂ ਦੇ ਆਗਿਆ ਰੂਪ ਪਿੰਜਰੇ ਵਿਚ ਕਈ ਵਾਰ ਬੜੇ ਲੰਮੇ ਸਾਹ ਭਰਦੇ ਹਨ। ਕਦੇ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ, ਕਦੇ ਸੰਗਤ ਵਿਚ ਗੁਰਾਂ ਦੇ ਗੁਣ ਗਾਉਂਦੇ ਹਨ। ਉਹਨਾਂ ਦੀਆਂ ਕਥਾਵਾਂ ਸੁਣਾਉਂਦੇ ਹਨ। ਅੱਖਾਂ ਤੋਂ ਨੀਰ ਵਹਾਉਂਦੇ ਹਨ। ਗੁਰੂ ਰਾਮਦਾਸ ਜੀ ਨੂੰ ਹਰ ਵੇਲੇ ਸਿਮਰਦੇ ਰਹਿੰਦੇ ਹਨ। ਉਧਰ ਸਤਿਗੁਰੂ ਜੀ ਕਦੇ ਗੋਇੰਦਵਾਲ ਤੇ ਕਦੇ ਅੰਮ੍ਰਿਤਸਰ ਸਿੱਖਾਂ ਦੇ ਕਲਿਆਣ ਹਿਤ ਵਿਚਰ ਰਹੇ ਹਨ। ਜਿਵੇਂ ਸ੍ਰੀ ਅਰਜਨ ਦੇਵ ਜੀ ਨੂੰ ਦੀਵਾਨਖ਼ਾਨੇ ਦੀ ਸੰਭਾਲ ਤੇ ਗੁਰੂ ਘਰ ਦੇ ਪ੍ਰਚਾਰ ਲਈ ਬਚਨ ਕੀਤਾ ਸੀ, ਉਸ ਨੂੰ ਨਿਭਾਉਂਦਿਆਂ ੭-੮ ਮਹੀਨੇ ਬਤੀਤ ਹੋ ਗਏ ਪਰ ਫੇਰ ਵੀ ਸਤਿਗੁਰਾਂ ਨੇ ਆਪਣੇ ਪੁੱਤਰ ਦੀ ਕੋਈ ਖ਼ਬਰ ਸਾਰ ਨਹੀਂ ਲਈ। ਜਿਹੜੇ ਪ੍ਰਿਥੀਏ ਦੇ ਨਿਕਟਵਰਤੀ ਸਿੱਖ ਸਨ, ਉਹ ਪ੍ਰਿਥੀਏ ਦੇ ਇਸ਼ਾਰੇ 'ਤੇ ਚਲਦੇ ਸਨ। ਜਦੋਂ ਲਾਹੌਰ ਰਹਿੰਦਿਆਂ ਇਕ ਸਾਲ ਹੋ ਗਿਆ ਤਾਂ ਪ੍ਰਿਥੀਏ ਦੇ ਡਰ ਕਰਕੇ ਕੋਈ ਸ੍ਰੀ ਅਰਜਨ ਦੇਵ ਜੀ ਦੀ ਗੱਲ ਵੀ ਨਹੀਂ ਸੀ ਕਰਦਾ। ਪ੍ਰਿਥੀਏ ਨੇ ਰੋਕ ਰੱਖਿਆ ਸੀ ਕਿ ਸ੍ਰੀ ਅਰਜਨ ਦੇਵ ਦੀ ਗੱਲ ਕਿਸੇ ਨੇ ਨਹੀਂ ਕਰਨੀ। ਛੋਟੇ ਪੁੱਤਰ ਦੀ ਗੱਲ ਸੁਣ ਕੇ ਕਿਤੇ ਲਾਹੌਰ ਤੋਂ ਸੱਦ ਨਾ ਲੈਣ, ਇਸ ਲਈ ਕਾਫ਼ੀ ਦੇਰ ਤੱਕ ਲਾਹੌਰ ਹੀ ਸ੍ਰੀ ਅਰਜਨ ਦੇਵ ਜੀ ਰਹੇ। ਬਿਹਬਲਤਾ ਦੀ ਹੱਦ ਤੋਂ ਰਿਹਾ ਨਾ ਗਿਆ। ਫਿਰ ਆਪ ਜੀ ਨੇ ਆਪਣੇ ਬਿਰਹੁ ਦੀ ਪੱਤ੍ਰਿਕਾ ਸ਼ਬਦ ਰੂਪ ਵਿਚ ਲਿਖੀ, ਜਿਸ ਵਿਚ ਆਪਣੇ ਗੁਰਦੇਵ-ਪਿਤਾ ਦੇ ਦਰਸ਼ਨ ਦੀ ਜੋ ਚਾਹਤ ਹੈ, ਪਪੀਹੇ ਦਾ ਪ੍ਰਮਾਣ ਦੇ ਕੇ ਜਿਵੇਂ ਪਪੀਹਾ ਬੱਦਲਾਂ ਚੋਂ ਸਵਾਂਤੀ ਬੂੰਦ ਨੂੰ ਚਾਹੁੰਦਾ ਹੈ, ਉਸੇ ਤਰ੍ਹਾਂ ਸਤਿਗੁਰੂ ਜੀ ਮੇਰਾ ਮਨ ਆਪ ਜੀ ਨੂੰ ਚਾਹੁੰਦਾ ਹੈ। ਮੇਰੇ ਮਨ ਨੂੰ ਚੈਨ ਨਹੀਂ ਮਿਲਦੀ। ਇਹ ਅੱਖਰ ਕਾਗਜ਼ 'ਤੇ ਲਿਖ ਕੇ ਆਪਣੇ ਮਨ ਦੀ ਕੁਮਲਾਈ ਹੋਈ ਹਾਲਤ ਬਿਆਨ ਕੀਤੀ ਜੋ ਰਾਗ ਮਾਝ ਵਿਚ ਦਰਜ ਹੈ :

*ਮਾਝ ਮਹਲਾ ੫ ਚਉਪਦੇ ਘਰੁ ੧ ॥*

ਇਹ ਬਿਰਹੋਂ ਮਿਲਾਪ ਦਾ ਸ਼ਬਦ ਸਤਿਗੁਰਾਂ ਨੇ ਲਾਹੌਰ ਸ਼ਹਿਰ ਵਿਚ ਬੈਠਿਆਂ, ਉਦਾਸੀ ਰੂਪ ਵਿਚ ਚਉਪਦੇ=ਚਾਰ ਪਦਿਆਂ (ਚਾਰ ਚਿੱਠੀਆਂ) ਦੇ ਰੂਪ ਵਿਚ ਘਰੁ ੧ =ਰਾਗ ਦੇ ਪਹਿਲੇ ਸੁਰਤਾਲ ਵਿਚ ਉਚਾਰਨ ਕੀਤਾ -

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥*

ਹੇ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ! ਆਪ ਜੀ ਦੇ ਦਰਸ਼ਨਾਂ ਲਈ ਮੇਰਾ ਮਨ ਲੋਚੈ=ਚਾਹੁੰਦਾ ਹੈ।

*ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*

ਜਿਸ ਤਰ੍ਹਾਂ ਚਾਤ੍ਰਿਕ=ਪਪੀਹਾ ਸਵਾਂਤੀ ਬੂੰਦ ਦੀ ਪ੍ਰਾਪਤੀ ਲਈ ਪੀਆ ਪੀਆ ਕਰਕੇ ਵਿਰਲਾਪ ਕਰਦਾ ਹੈ, ਉਸ ਚਾਤ੍ਰਿਕ ਦੀ ਨਿਆਈਂ ਮੇਰਾ ਮਨ ਆਪ ਜੀ ਦੇ ਦਰਸ਼ਨਾਂ ਲਈ ਬਿਲਪ ਕਰੇ=ਵਿਰਲਾਪ ਕਰ ਰਿਹਾ ਹੈ।

*ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥*

ਹੇ ਸੰਤ=ਸ਼ਾਂਤ ਆਤਮਾ ਵਾਲੇ ਪਿਆਰੇ ਸਤਿਗੁਰੂ ਜੀਉ! ਆਪ ਜੀ ਦੇ ਦਰਸ਼ਨਾਂ ਰੂਪੀ ਸਵਾਂਤੀ ਬੂੰਦ ਦੀ ਪ੍ਰਾਪਤੀ ਹੋਏ ਤੋਂ ਬਿਨਾਂ ਦਰਸ਼ਨਾਂ ਦੀ ਤ੍ਰਿਖਾ=ਪਿਆਸ (ਤ੍ਰੇਹ) ਨਹੀਂ ਉਤਰਦੀ, ਜਿਸ ਕਰਕੇ ਮਨ ਨੂੰ ਸ਼ਾਂਤੀ ਨਹੀਂ ਆਉਂਦੀ।

*ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥ ੧॥ ਰਹਾਉ॥*

(ਅੰਗ ੯੬)

ਹੇ ਸੰਤਾਂ ਦੇ ਪਿਆਰੇ ਸਤਿਗੁਰੂ ਜੀ। ਮੈਂ ਆਪ ਜੀ ਦੇ ਦਰਸ਼ਨਾਂ ਤੋਂ ਬਲਿਹਾਰ ਜਾਂਦਾ ਹਾਂ। ਹੇ ਸਤਿਗੁਰੂ ਜੀ! ਮੈਂ ਤੁਹਾਡੇ

ਦਰਸ਼ਨਾਂ ਤੋਂ ਘੋਲਿ ਘੁਮਾਈ=ਬਲਿਹਾਰ ਕੁਰਬਾਨ ਜਾਂਦਾ ਹਾਂ।

ਅਥਵਾ-ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਹੇ ਸ੍ਰੀ ਗੁਰੂ ਸ੍ਰੀ ਰਾਮਦਾਸ ਸਾਹਿਬ ਜੀ, ਮੈਂ ਆਪ ਜੀ ਤੋਂ ਮਨ ਕਰਕੇ, ਬਾਣੀ ਕਰਕੇ ਅਤੇ ਸਰੀਰ ਕਰਕੇ ਵੀ ਕੁਰਬਾਨ ਬਲਿਹਾਰ ਜਾਂਦਾ ਹਾਂ।

ਇਕ ਪੱਤ੍ਰਿਕਾ ਲਿਖ ਕੇ ਇਕ ਸਿੱਖ ਦੇ ਹੱਥ ਸੌਂਪ ਦਿੱਤੀ। ਉਸ ਨੂੰ ਇਹ ਕਿਹਾ ਕਿ ਇਹ ਮੇਰੀ ਅਰਦਾਸ ਸਤਿਗੁਰਾਂ ਦੇ ਚਰਨਾਂ ਵਿਚ ਅਰਪਨ ਕਰੇ।

*ਇਹੁ ਅਰਦਾਸੁ ਲੇਹੁ ਕਰ ਧਾਰੀ। ਦੀਜੈ ਸਤਿਗੁਰ ਕੇਰ ਆਗਾਰੀ।*

(ਰਾਸਿ ੨, ਅੰਸੂ ੧੯)

ਫਿਰ ਸਿੱਖ ਨੂੰ ਕਿਹਾ ਕਿ ਪੱਤ੍ਰਿਕਾ ਪੜ੍ਹ ਕੇ ਗੁਰੂ ਜੀ ਜੋ ਉੱਤਰ ਦੇਣਗੇ, ਉਹ ਆ ਕੇ ਮੈਨੂੰ ਦੱਸਣਾ ਕਿ ਗੁਰੂ ਜੀ ਦੀ ਕੀ ਆਗਿਆ ਹੈ। ਸਤ ਬਚਨ ਕਹਿ ਕੇ, ਉਸ ਸਿੱਖ ਨੇ ਪੱਤ੍ਰਿਕਾ ਆਪਣੇ ਕੋਲ ਸੰਭਾਲ ਲਈ ਤੇ ਸਤਿਗੁਰੂ ਜੀ ਨੂੰ ਨਮਸ਼ਕਾਰ ਕਰਕੇ ਲਾਹੌਰ ਤੋਂ ਅੰਮ੍ਰਿਤਸਰ ਸਾਹਿਬ ਵੱਲੋਂ ਚਲ ਪਿਆ। ਇਕ ਰਾਤ ਰਸਤੇ ਵਿਚ ਰਿਹਾ ਤੇ ਦੂਸਰੇ ਦਿਨ ਅੰਮ੍ਰਿਤਸਰ ਸਾਹਿਬ ਪਹੁੰਚ ਗਿਆ। ਸਤਿਗੁਰੂ ਗੁਰੂ ਰਾਮਦਾਸ ਜੀ ਆਪਣੇ ਮੰਦਰਾਂ ਵਿਚ ਸੁਭਾਇਮਾਨ ਸਨ। ਸਿੱਖ ਦਰਸ਼ਨ ਕਰਨ ਲਈ ਗੁਰੂ ਜੀ ਦੇ ਬੂਹੇ 'ਤੇ ਪਹੁੰਚਿਆ। ਉਧਰ ਪ੍ਰਿਥੀਆ ਬੂਹੇ 'ਤੇ ਹੀ ਮਿਲ ਪਿਆ। ਲੰਮੇ ਸਫ਼ਰ ਕਰਕੇ ਮਿੱਟੀ-ਘੱਟਾ ਅੰਗਾਂ 'ਤੇ ਪਿਆ ਹੋਇਆ ਸੀ। ਉਸਨੂੰ ਸ਼ੱਕ ਹੋਇਆ ਕਿ ਇਹ ਸਿੱਖ ਦੂਰੋਂ ਆਇਆ ਲੱਗਦਾ ਹੈ, ਕਿਤੇ ਲਾਹੌਰ ਤੋਂ ਨਾ ਆਇਆ ਹੋਵੇ, ਨਾਲੇ ਹੱਥ ਵਿਚ ਚਿੱਠੀ ਵੇਖੀ। ਤਾਂ ਪ੍ਰਿਥੀ ਚੰਦ ਨੇ ਪੁੱਛਿਆ ਕਿ ਤੂੰ ਕਿਥੋਂ ਆਇਆ ਹੈਂ ਤੇ ਕੀ ਕਰਨ ਆਇਆ ਹੈਂ? ਸਿੱਖ ਵਿਚਾਰਾ ਸਿੱਧਾ ਸਾਦਾ ਸੀ, ਵਲ-ਛਲ ਨੂੰ ਨਾ ਜਾਣ ਸਕਿਆ। ਸਾਰੀ ਵਾਰਤਾ ਦੱਸਦਿਆਂ ਕਿਹਾ ਕਿ ਮੈਂ ਲਾਹੌਰ ਤੋਂ ਚੱਲ ਕੇ ਆਇਆ ਹਾਂ। ਤੁਹਾਡੇ ਭਰਾਤਾ ਨੇ ਚਿੱਠੀ ਭੇਜੀ ਹੈ, ਇਸ ਲਈ ਸਤਿਗੁਰੂ ਜੀ ਨੂੰ ਇਹ ਚਿੱਠੀ ਪਹੁੰਚਾ ਕੇ ਅਤੇ ਉਹਨਾਂ ਦੇ ਦਰਸ਼ਨ ਕਰਕੇ ਅਤੇ ਆਪਣਾ ਸੀਸ ਉਹਨਾਂ ਦੇ ਚਰਨਾਂ 'ਤੇ ਰੱਖ ਕੇ ਆਪਣਾ ਜਨਮ ਸਫਲ ਕਰਨਾ ਚਾਹੁੰਦਾ ਹਾਂ ਅਤੇ ਗੁਰੂ ਜੀ ਜੋ ਉੱਤਰ ਦੇਣਗੇ, ਉਹ ਮੈਂ ਵਾਪਸ ਜਾ ਕੇ ਤੁਹਾਡੇ ਭਰਾ ਨੂੰ ਦੱਸਣਾ ਹੈ। ਇਹ ਸੁਣ ਕੇ ਪ੍ਰਿਥੀ ਚੰਦ ਘਬਰਾਇਆ। ਛਲੀਏ ਸੁਭਾਅ ਵਿਚ ਉਸ ਭੋਲੇ-ਭਾਲੇ ਸਿੱਖ ਤੋਂ ਪੱਤ੍ਰਿਕਾ ਲਈ ਅਤੇ ਸਿੱਖ ਨੂੰ ਕਹਿ ਦਿੱਤਾ ਕਿ ਪੱਤ੍ਰਿਕਾ ਮੈਂ ਸਤਿਗੁਰੂ ਜੀ ਨੂੰ ਆਪ ਹੀ ਪਹੁੰਚਾ ਦੇਵਾਂਗਾ। ਇਸ ਸਮੇਂ ਸਤਿਗੁਰੂ ਜੀ ਕਿਸੇ ਓਪਰੇ ਨੂੰ ਨਹੀਂ ਮਿਲ ਸਕਦੇ। ਇਸ ਲਈ ਮੱਥਾ ਟੇਕ, ਇੱਥੋਂ ਹੀ ਨਮਸਕਾਰ ਕਰਕੇ ਵਾਪਸ ਡੇਰੇ ਚਲਾ ਜਾਹ।

*ਤੋਹਿ ਜਾਨ ਕੋ ਅਬ ਨਹਿੰ ਸਮੋ। ਡੇਰੇ ਜਾਹੁ, ਇਹਾਂ ਕਰਿ ਨਮੋ।*

ਜਦੋਂ ਪ੍ਰਿਥੀਏ ਨੇ ਚਿੱਠੀ ਖੋਲ੍ਹ ਕੇ ਪੜ੍ਹੀ ਤਾਂ ਬੜੀਆਂ ਸੁੰਦਰ ਤੁਕਾਂ ਲਿਖੀਆਂ ਹੋਈਆਂ ਵੇਖੀਆਂ ਤਾਂ ਹੈਰਾਨ ਹੋਇਆ ਕਿ ਇਹ ਤਾਂ ਚਾਰ ਗੁਰੂਆਂ ਦੀ ਸੁੰਦਰ ਬਾਣੀ ਦੀ ਰਚਨਾ ਨਾਲ ਮਿਲਦੀ ਰਚਨਾ ਹੈ। ਇਸ ਵਿਚ ਗੁਰੂ ਜੀ ਨੂੰ ਮਿਲਣ ਦਾ ਭਾਵ ਬੜੇ ਪ੍ਰੇਮ ਨਾਲ ਪ੍ਰਗਟ ਕੀਤਾ ਹੈ। ਜੇ ਪਿਤਾ ਜੀ ਨੇ ਇਹ ਪੱਤ੍ਰਿਕਾ ਪੜ੍ਹ ਲਈ, ਤਾਂ ਉਸੇ ਵੇਲੇ ਮੇਰੇ ਭਰਾ ਨੂੰ ਲਾਹੌਰ ਤੋਂ ਸੱਦ ਲੈਣਗੇ। ਕਿਤੇ ਮੇਰੀ ਗੁਰਤਾ ਗੱਦੀ ਨਾ ਮੇਰੇ ਹੱਥੋਂ ਜਾਂਦੀ ਰਹੇ। ਮੇਰੀ ਇਤਨੇ ਚਿਰ ਦੀ ਆਸ ਉਪਰ ਪਾਣੀ ਫਿਰ ਜਾਏਗਾ। ਇਸ੍ਹ ਤਰ੍ਹਾਂ ਦੇ ਸੰਕਲਪ ਕਰਦਿਆਂ ਚਿੱਠੀ ਨੂੰ ਸਤਿਗੁਰਾਂ ਪਾਸ ਪਹੁੰਚਾਉਣ ਦੀ ਥਾਂ ਆਪਣੇ ਚੋਲੇ ਦੇ ਖੀਸੇ ਵਿਚ ਹੀ ਪਾ ਲਈ।

*ਪਠਹਿ ਪਿਤਾ, ਜਬ ਤਿਸੈ ਹਕਾਰਹਿੰ। ਹੁਇ ਪ੍ਰਸੰਨ ਨਿਜ ਥਾਨ ਬਿਠਾਰਹਿੰ।*
*ਇਸ ਕਾਰਨ ਤੇ ਨਹਿੰ ਦਿਖਰਾਵੌਂ। ਅਪਨੇ ਖੀਸੇ ਬਿਖੇ ਰਖਾਵੌਂ।*

ਸ਼ਾਮ ਦਾ ਵਕਤ ਹੋਣ ਕਰਕੇ ਸਿੱਖ ਨੇ ਡੇਰੇ ਰਾਤ ਬਤੀਤ ਕੀਤੀ ਤੇ ਸਵੇਰੇ ਫਿਰ ਗੁਰੂ ਜੀ ਦੇ ਦਰਸ਼ਨਾਂ ਲਈ ਪਹੁੰਚਿਆ। ਪ੍ਰਿਥੀਏ ਨੇ ਜਦੋਂ ਸਿੱਖ ਨੂੰ ਸਤਿਗੁਰਾਂ ਵੱਲ ਜਾਂਦਾ ਵੇਖਿਆ, ਤਾਂ ਕੋਲ ਬੁਲਾ ਕੇ ਉੱਤਰ ਦਿੱਤਾ ਕਿ ਉਹ ਪੱਤ੍ਰਿਕਾ ਸਤਿਗੁਰਾਂ ਨੇ ਪੜ੍ਹ ਲਈ ਹੈ ਤੇ ਬਹੁਤ ਖ਼ੁਸ਼ ਹੋਏ ਹਨ। ਇਧਰੋਂ ਸਭ ਸੁੱਖ ਆਨੰਦ ਕਹਿ ਦੇਣੀ ਤੇ ਸ੍ਰੀ ਅਰਜਨ ਦੇਵ ਜੀ ਨੂੰ ਕਹਿ ਦੇਣਾ

ਕਿ ਲਾਹੌਰ ਵਿਚ ਰਹਿ ਕੇ ਹੀ ਸਿੱਖਾਂ ਦੇ ਕੋਲੋਂ ਸੇਵਾ ਲੈਂਦੇ ਰਹਿਣ।

*ਪ੍ਰਿਥੀਏ ਨੇ ਅਵਲੋਕਨ ਕੀਨਾ। ਨਿਕਟ ਹਕਾਰਸਿ ਉੱਤਰ ਦੀਨਾ।*
*'ਪਠੀ ਪੱਤ੍ਰਕਾ ਸਤਿਗੁਰ ਸੋਇ। ਹਰਖਤਿ ਭਏ ਕੁਸਲੁ ' ਜੁਤਿ ਜੋਇ।*

ਸਿੱਖ ਨੂੰ ਕਹਿ ਦਿੱਤਾ ਕਿ ਹੁਣ ਤੂੰ ਲਾਹੌਰ ਨੂੰ ਚਲਿਆ ਜਾ, ਤੇਰਾ ਇਥੇ ਕੋਈ ਕੰਮ ਨਹੀਂ। ਛਲ ਕਰਕੇ ਮਿਲਣ ਨਹੀਂ ਦਿੱਤਾ ਅਤੇ ਵਾਪਸ ਲਾਹੌਰ ਨੂੰ ਭੇਜ ਦਿੱਤਾ। ਲਾਹੌਰ ਜਾ ਕੇ ਸਿੱਖ ਸ੍ਰੀ ਅਰਜਨ ਦੇਵ ਜੀ ਨੂੰ ਮਿਲਿਆ। ਨਮਸ਼ਕਾਰ ਕਰਕੇ ਸਾਰਾ ਪ੍ਰਸੰਗ ਕਹਿ ਸੁਣਾਇਆ ਕਿ ਗੁਰੂ ਜੀ ਦੇ ਦਰਵਾਜ਼ੇ 'ਤੇ ਤੁਹਾਡਾ ਵੱਡਾ ਭਰਾ ਪ੍ਰਿਥੀ ਚੰਦ ਮਿਲਿਆ ਸੀ। ਉਸਨੇ ਚਿੱਠੀ ਲੈ ਕੇ ਗੁਰੂ ਜੀ ਨੂੰ ਦੇ ਦਿੱਤੀ। ਸਵੇਰੇ ਹੁੰਦਿਆਂ ਹੀ ਮੈਨੂੰ ਇਹ ਸੁਨੇਹਾ ਦਿੱਤਾ ਕਿ ਚਿੱਠੀ ਗੁਰੂ ਜੀ ਨੇ ਪੜ੍ਹ ਲਈ ਹੈ ਅਤੇ ਸ੍ਰੀ ਅਰਜਨ ਦੇਵ ਜੀ ਨੂੰ ਕਹਿਣਾ ਕਿ ਇਧਰ ਕੁਸ਼ਲ ਆਨੰਦ ਹੈ। ਇੰਨਾ ਸੁਣ ਕੇ ਸ੍ਰੀ ਅਰਜਨ ਦੇਵ ਜੀ ਦੇ ਮਨ ਵਿਚ ਬੜੀ ਚਿੰਤਾ ਪੈਦਾ ਹੋਈ ਕਿ ਮੈਨੂੰ ਪਿਤਾ ਗੁਰੂ ਜੀ ਨੇ ਦੂਰ ਰਹਿਣ ਕਰਕੇ ਵਿਸਾਰ ਦਿੱਤਾ ਹੈ ਤੇ ਮੇਰਾ ਪ੍ਰੇਮ ਘਟਾ ਦਿੱਤਾ ਹੈ, ਨੇੜੇ ਰਹਿਣ ਕਰਕੇ ਬਹੁਤਾ ਪ੍ਰੇਮ ਹੁੰਦਾ ਸੀ।

*ਸੁਨਿ ਸ੍ਰੀ ਅਰਜਨ ਚਿੰਤ ਉਪਾਈ। ਮੋਹਿ ਬਿਸਾਰਯੋ ਪਿਤ ਸੁਖਦਾਈ।*
*ਦੂਰ ਰਹੈ ਨਿਤ ਹੋਹਿ ਨ ਪਯਾਰੂ। ਢਿਗ ਵਰਤੀ ਸੰਗ ਪ੍ਰੇਮ ਉਦਾਰੂ।*

ਰਾਤ-ਦਿਨ ਦਰਸ਼ਨਾਂ ਦੀ ਤਾਂਘ ਵਧਦੀ ਗਈ। ਅੱਖਾਂ ਵਿਚ ਹੰਝੂ ਵਗਦੇ ਰਹਿੰਦੇ ਹਨ, ਮਨ ਵਿਚ ਸੋਚਦੇ ਰਹਿੰਦੇ ਹਨ ਕਿ ਪਿਤਾ-ਗੁਰੂ ਜੀ ਕਦੋਂ ਮੇਰੇ ਸਿਰ 'ਤੇ ਹੱਥ ਰੱਖਣਗੇ।

*ਦਰਸ਼ਨ ਕੋ ਚਾਹਤਿ ਦਿਨ ਰੈਨ। ਜਲ ਜੁਤਿ ਰਹੇ ਤਰਸਤੇ ਨੈਨ।*
*ਦੀਨ ਜਾਨ ਮੁਝ ਕਬਹਿ ਬੁਲਾਵਹਿਂ। ਸਿਰ ਪਰ ਕਰ ਫਰਹਿਂ ਹਰਖਾਵਹਿਂ।*

ਉਹ ਵੱਡਿਆਂ ਭਾਗਾਂ ਵਾਲੇ ਹਨ ਜੋ ਸਤਿਗੁਰੂ ਜੀ ਦੇ ਕੋਲ ਰਹਿੰਦੇ ਹਨ। ਮੇਰੇ ਭਾਗਾਂ ਵਿਚ ਫ਼ਰਕ ਪਿਆ ਹੈ, ਜੋ ਮੈਨੂੰ ਗੁਰੂ ਜੀ ਦਾ ਵਿਛੋੜਾ ਪਿਆ ਹੈ। ਕਿੰਨੀ ਦੇਰ ਹੋ ਗਈ ਮੈਨੂੰ ਦਰਸ਼ਨ ਕੀਤਿਆਂ। ਇਸ ਤਰ੍ਹਾਂ ਦੀਆਂ ਵਿਚਾਰਾਂ ਮਨ ਵਿਚ ਕਰਦੇ ਰਹਿੰਦੇ ਅਤੇ ਸਤਿਗੁਰਾਂ ਦਾ ਸੁਨੇਹਾ ਉਡੀਕਦੇ ਕਿ ਅੱਜ ਵੀ ਪਿਤਾ ਗੁਰੂ ਜੀ ਦਾ ਸੁਨੇਹਾ ਆਉਂਦਾ ਹੈ, ਅੱਜ ਵੀ ਆਉਂਦਾ ਹੈ। ਇਸੇ ਤਰ੍ਹਾਂ ਉਡੀਕ ਵਿਚ ਕਈ ਦਿਨ ਬੀਤ ਗਏ। ਆਸ ਤਾਂ ਮਨ ਵਿਚ ਬੜੀ ਸੀ ਕਿ ਚਿੱਠੀ ਪੜ੍ਹਦਿਆਂ ਹੀ ਪਿਤਾ ਜੀ ਬੁਲਾ ਲੈਣਗੇ, ਪਰ ਸੁਨੇਹਾ ਨਾ ਆਇਆ ਦੇਖ ਕੇ ਨਿਰਾਸਤਾ ਵਧਦੀ ਹੀ ਗਈ। ਫੇਰ ਵਿਯੋਗ ਵਿਚ ਆ ਕੇ ਚਿੱਠੀ ਦੇ ਰੂਪ ਵਿਚ ਸ਼ਬਦ ਦਾ ਦੂਸਰਾ ਪਦ ਰਚਿਆ :

*ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥*

ਹੇ ਗੁਰੂ ਸਾਹਿਬ ਜੀਉ! ਆਪ ਜੀ ਦਾ ਮੁਖੁ=ਮੁਖਾਰਬਿੰਦ ਸੁਹਾਵਾ=ਸ਼ੋਭਨੀਕ ਹੈ। ਆਪ ਜੀ ਨੇ ਇਸ ਮੁਖਾਰਬਿੰਦ ਤੋਂ ਜੋ ਬਾਣੀ ਧੁਨਿ=ਉਚਾਰਨ ਕੀਤੀ ਹੈ, ਉਹ ਸਹਜਿ=ਸ਼ਾਂਤੀ ਤੇ ਸਹਜਿ=ਗਿਆਨ ਦੀ ਪ੍ਰਾਪਤੀ ਕਰਨ ਵਾਲੀ ਹੈ।

*ਚਿਰੁ ਹੋਆ ਦੇਖੇ ਸਾਰਿੰਗਪਾਣੀ॥*

ਹੇ ਸਾਰੰਗ ਨਾਮੇ ਧਨੁੱਖ ਦੇ ਧਾਰਨ ਵਾਲੇ ਈਸ਼ਵਰ ਰੂਪ ਸਤਿਗੁਰੂ ਜੀ! ਆਪ ਜੀ ਦੇ ਦਰਸ਼ਨ ਕੀਤਿਆਂ ਬਹੁਤ ਸਮਾਂ ਬਤੀਤ ਹੋ ਗਿਆ ਹੈ।

ਅਤੇ ਗੁਰੂ ਅਰਜਨ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਦੇ ਦਰਸ਼ਨ ਕੀਤਿਆਂ ਬਹੁਤ ਸਮਾਂ ਹੋ ਗਿਆ ਹੈ, ਜਿਸ ਕਰਕੇ ਮੇਰਾ ਮਨ ਸਾਰੰਗ=ਪਪੀਹੇ ਵਾਂਗ ਆਪ ਜੀ ਦੇ ਦਰਸ਼ਨਾਂ ਰੂਪੀ ਪਾਣੀ=ਸਵਾਂਤੀ ਬੂੰਦ ਲਈ ਤੜਫਦਾ ਰਹਿੰਦਾ ਹੈ।

*ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥ ੨॥*

ਹੇ ਗੁਰੂ ਸਾਹਿਬ ਜੀ! ਆਪ ਜੀ ਜਹਾ=ਜਿਸ ਅੰਮ੍ਰਿਤਸਰ ਸ਼ਹਿਰ ਰੂਪੀ ਦੇਸ਼ ਵਿਖੇ ਵਸ ਰਹੇ ਹੋ ਸੁ=ਉਹ ਦੇਸ਼ ਵੀ ਧੰਨਤਾ ਦੇ ਯੋਗ ਹੈ। ਹੇ ਮੁਰਾਰੇ=ਮੁਰ+ਆਰੇ=ਮੁਰ ਰਾਖਸ਼ਸ ਦੇ ਆਰੇ=ਵੈਰੀ ਭਾਵ ਉਸਨੂੰ ਨਾਸ਼ ਕਰਨ ਵਾਲੇ ਮੁਰਾਰੀ ਰੂਪ ਸਤਿਗੁਰੂ ਜੀ! ਆਪ ਹੀ ਮੇਰੇ ਸੱਜਣ ਇਸ ਲੋਕ ਦੇ ਅਤੇ ਪ੍ਰਲੋਕ ਦੇ ਮੀਤ=ਸੱਚੇ ਮਿੱਤਰ ਹੋ।

*ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ॥ ੧॥ ਰਹਾਉ॥*

(ਅੰਗ ੯੬)

ਹੇ ਮੁਰਾਰੀ ਦੇ ਸਰੂਪ ਸਤਿਗੁਰੂ ਸਾਹਿਬ ਜੀ ਕੇਵਲ ਆਪ ਹੀ ਮੇਰੇ ਇਸ ਲੋਕ ਦੇ ਸੱਜਣ ਅਤੇ ਪ੍ਰਲੋਕ ਦੇ ਮਿੱਤਰ ਹੋ। ਮੈਂ ਆਪ ਜੀ ਤੋਂ ਮਨ ਕਰਕੇ ਵੀ ਘੋਲੀ=ਵਾਰਨੇ ਫੇਰਨੇ ਜਾਂਦਾ ਹਾਂ ਅਤੇ ਤਨ ਤੇ ਬਾਣੀ ਕਰਕੇ ਵੀ ਘੋਲਿ ਘੁਮਾਈ=ਵਾਰਨੇ ਫੇਰਨੇ ਜਾਂਦਾ ਹਾਂ।

ਇਸ ਤਰ੍ਹਾਂ ਇਹ ਦੂਸਰੀ ਚਿੱਠੀ ਸ਼ਬਦ ਰੂਪ ਲਿਖਣ ਉਪਰੰਤ ਉਸੇ ਸਿੱਖ ਨੂੰ ਬੁਲਾਇਆ ਅਤੇ ਸ਼ਬਦ ਕਾਗ਼ਜ਼ ਦੇ ਵਿਚ ਲਪੇਟ ਕੇ ਸਤਿਕਾਰ ਨਾਲ ਸਿੱਖ ਦੇ ਹੱਥ ਫੜਾ ਦਿੱਤਾ ਤੇ ਉਹ ਸਿੱਖ ਸ਼ਬਦ ਲੈ ਕੇ ਅੰਮ੍ਰਿਤਸਰ ਸਾਹਿਬ ਵੱਲ ਤੁਰ ਪਿਆ।

ਸੂਰਜ ਛਿਪੇ ਗੁਰੂ ਜੀ ਦੇ ਦਰਵਾਜ਼ੇ 'ਤੇ ਪਹੁੰਚਿਆ। ਉਸ ਵੇਲੇ ਗੁਰੂ ਜੀ ਅੰਦਰ ਸਨ। ਬਾਹਰ ਹੁੰਦੇ ਤਾਂ ਸਿੱਖ ਨੂੰ ਮਿਲ ਜਾਂਦੇ। ਜਦੋਂ ਇਕ ਘੜੀ ਦਰਵਾਜ਼ੇ 'ਤੇ ਬੈਠਾ ਰਿਹਾ, ਤਾਂ ਦੇਵਨੇਤ ਇਸ ਵਾਰੀ ਵੀ ਪ੍ਰਿਥੀਆ ਹੀ ਮਿਲ ਗਿਆ। ਉਸਨੇ ਝੱਟ ਹੀ ਪਹਿਚਾਣ ਲਿਆ ਕਿ ਇਹ ਤਾਂ ਉਹੀ ਸਿੱਖ ਹੈ। ਛੋਟੇ ਭਰਾ ਨੇ ਜ਼ਰੂਰ ਕੁਝ ਹੋਰ ਲਿਖ ਕੇ ਭੇਜਿਆ ਹੋਵੇਗਾ। ਸਿੱਖ ਨੂੰ ਪੁੱਛਣ ਲੱਗਾ ਕੀ ਤੂੰ ਅਜੇ ਤੱਕ ਲਾਹੌਰ ਵਾਪਸ ਨਹੀਂ ਗਿਆ? ਸਿੱਖ ਨੇ ਸਾਫ਼ ਕਹਿ ਦਿੱਤਾ ਕਿ ਗਿਆ ਤਾਂ ਸੀ ਪਰ ਫਿਰ ਆਪ ਜੀ ਦੇ ਛੋਟੇ ਭਰਾਤਾ ਜੀ ਨੇ ਇਹ ਦੂਸਰੀ ਪੱਤ੍ਰਿਕਾ ਪਹੁੰਚਾਉਣ ਵਾਸਤੇ ਕਿਹਾ ਹੈ ਜਿਸ ਕਰਕੇ ਮੈਂ ਫਿਰ ਦੁਬਾਰਾ ਅੰਮ੍ਰਿਤਸਰ ਸਾਹਿਬ ਆਇਆ ਹਾਂ।

ਪ੍ਰਿਥੀ ਚੰਦ ਨੇ ਚਿੱਠੀ ਲੈ ਕੇ ਵਾਚੀ ਤੇ ਬਹੁਤ ਚਿੰਤਾਤੁਰ ਹੋਇਆ ਤੇ ਚਿੱਠੀ ਦੇ ਅੱਖਰ ਇਉਂ ਚੁਭੇ ਜਿਵੇਂ ਨੇਜ਼ਾ ਕਾਲਜੇ ਵਿਚ ਗੱਡ ਗਿਆ ਹੋਵੇ। ਮਨ ਵਿਚ ਡਰ ਰਿਹਾ ਹੈ ਕਿ ਸ੍ਰੀ ਅਰਜਨ ਤਾਂ ਨਿਤਾਪ੍ਰਤੀ ਇਹੋ ਜਿਹੀ ਬਾਣੀ ਰਚਨ ਲੱਗ ਪਿਆ ਹੈ, ਜਿਸ ਵਿਚ ਗੁਰੂ ਜੀ ਦੀ ਬੜੀ ਮਹਿਮਾ ਹੈ।

*ਖੋਲਿ ਪਢਯੋ ਸੰਕਟ ਭਾ ਐਸੇ। ਲਗਯੋ ਸੇਲ ਕਰਕਤਿ ਉਰ ਜੈਸੇ।*
*ਰਚਨ ਲਗਯੋ ਅਬਿ ਨਿਤਪ੍ਰਤਿ ਬਾਨੀ। ਗੁਰ ਕੀ ਕੀਰਤਿ ਬੀਚ ਬਖਾਨੀ।*

ਇਹ ਤਾਂ ਜਿਵੇਂ ਪਿਤਾ ਜੀ ਬਾਣੀ ਰਚਦੇ ਹਨ ਉਸ ਤਰ੍ਹਾਂ ਦੀ ਬਾਣੀ ਰਚਨ ਲੱਗ ਪਿਆ ਹੈ। ਜੇ ਪਿਤਾ ਜੀ ਵੇਖ ਲੈਂਦੇ, ਤਾਂ ਮੇਰੇ ਭਰਾ ਦੇ ਲਿਖੇ ਇਹਨਾਂ ਅੱਖਰਾਂ 'ਤੇ ਬੜੇ ਪ੍ਰਸੰਨ ਹੁੰਦੇ। ਇਹ ਤਾਂ ਸ਼ੁਕਰ ਹੈ ਕਿ ਇਹ ਚਿੱਠੀ ਵੀ ਮੇਰੇ ਹੱਥ ਆ ਗਈ ਤੇ ਸਿੱਖ ਨੂੰ ਬੜੇ ਪਿਆਰ ਨਾਲ ਨਿਵਾਸ ਦਿੱਤਾ ਤੇ ਆਸਣ ਲਗਵਾ ਦਿੱਤਾ ਤੇ ਕਹਿ ਦਿੱਤਾ ਕਿ ਇਹ ਚਿੱਠੀ ਮੈਂ ਪਿਤਾ ਜੀ ਦੇ ਕੋਲ ਪਹੁੰਚਾ ਦੇਵਾਂਗਾ, ਪਰ ਆਪਣੇ ਚੋਲੇ ਦੇ ਖੀਸੇ ਵਿਚ ਪਾ ਕੇ ਘਰ ਨੂੰ ਚਲਾ ਗਿਆ। ਰਾਤ ਬਤੀਤ ਕਰਕੇ, ਅਗਲੇ ਦਿਨ ਸਿੱਖ ਨੂੰ ਆ ਕੇ ਕਹਿ ਦਿੱਤਾ ਕਿ ਚਿੱਠੀ ਪਿਤਾ ਜੀ ਨੇ ਪੜ੍ਹ ਲਈ ਹੈ। ਪਿਤਾ ਜੀ ਦਾ ਹੁਕਮ ਹੈ ਕਿ ਸ੍ਰੀ ਅਰਜਨ ਦੇਵ ਜੀ ਨੂੰ ਜਾ ਕੇ ਕਹਿਣਾ ਕਿ ਲਾਹੌਰ ਹੀ ਠਹਿਰਣਾ ਹੈ। ਇਤਨੀਆਂ ਚਿੱਠੀਆਂ ਵੀ ਨਹੀਂ ਭੇਜਣੀਆਂ, ਆਪੇ ਸਮਾਂ ਪਾ ਕੇ ਬੁਲਾ ਲਵਾਂਗੇ। ਨਾਲ ਹੀ ਸਤਿਗੁਰੂ ਜੀ ਨੇ ਹੁਕਮ ਦਿੱਤਾ ਹੈ ਕਿ ਲਾਹੌਰ ਵਿਚ ਧਰਮਸ਼ਾਲ ਦੀ ਸੇਵਾ ਕਰਵਾਓ। ਸਾਰੀ ਸੰਗਤ ਦਾ ਜੋੜ-ਮੇਲਾ ਬਣਾਉਣਾ, ਸੰਗਤ ਹੀ ਸਾਡਾ ਦਰਸ਼ਨ ਹੈ, ਇਉਂ ਸਿੱਖਾਂ ਦਾ ਪਾਰ-ਉਤਾਰਾ ਕਰੋ।

*ਧਰਮਸਾਲ ਕੀ ਸੇਵ ਕਰਾਵਹੁ। ਸਭਿ ਸੰਗਤਿ ਕੋ ਮੇਲ ਬਨਾਵਹੁ।*
*ਸਤਿ ਸੰਗਤ ਹੈ ਦਰਸ ਹਮਾਰਾ। ਮਿਲਹੁ ਕਰਹੁ ਸਿੱਖਨ ਨਿਸਤਾਰਾ।*

ਫਿਰ ਪ੍ਰਿਥੀਏ ਨੇ ਵਿਚਾਰਨਾ ਕੀਤਾ ਕਿ ਮੇਰੇ ਨਾਨੇ ਗੁਰੂ (ਗੁਰੂ ਅਮਰਦਾਸ ਸਾਹਿਬ ਜੀ) ਦੇ ਕਹਿਣ ਅਨੁਸਾਰ ਛੇ ਸਾਲ ਤੋਂ ਕੁਝ ਮਹੀਨੇ ਉਪਰ ਉਮਰ ਦੱਸੀ ਸੀ। ਉਨੀ ਦੇਰ ਤੱਕ ਪਿਤਾ ਜੀ ਦੇ ਸਰੀਰ ਵਿਚ ਸਵਾਸ ਹਨ, ਹੁਣ ਉਹ ਸਮਾਂ ਨੇੜੇ

ਆ ਗਿਆ ਹੈ। ਜਿੰਨੀ ਦੇਰ ਤੱਕ ਮੈਂ ਗੁਰਤਾ ਗੱਦੀ ਪ੍ਰਾਪਤ ਨਾ ਕਰ ਲਵਾਂ, ਉਨੀ ਦੇਰ ਤੱਕ ਮੇਰਾ ਭ੍ਰਾਤਾ ਪਿਤਾ ਨੂੰ ਮਿਲਣਾ ਨਹੀਂ ਚਾਹੀਦਾ। ਕਿਉਂਕਿ ਸੰਸਾ ਹੈ ਕਿ ਕਿਤੇ ਗੱਦੀ ਭਰਾ ਨੂੰ ਨਾ ਮਿਲ ਜਾਵੇ।

*ਖਸਟ ਬਰਖ ਕਛੁ ਉਪਰ ਮਾਸ। ਪਿਤ ਕੀ ਬਯ ਤਬਿ ਲਗ ਹੈ ਸਾਸ।*
*ਸਮਾਂ ਸਮੀਪ ਆਇ ਸੋ ਗਇਉ। ਗੁਰਤਾ ਤਿਲਕ ਤਬਹਿ ਮੈ ਲਇਉ।*
*ਤਾਦਵ ਅਰਜਨ ਮਿਲਹਿ ਨ ਆਇ। ਭ੍ਰਾਤ ਸਰੀਕ ਸੰਸ ਉਪਜਾਇ।*

ਨਾਲ ਇਹ ਵੀ ਕਿਹਾ ਕਿ ਵੱਡਾ ਹੋਣ ਦੇ ਨਾਤੇ ਗੱਦੀ 'ਤੇ ਬੈਠਣ ਦਾ ਮੇਰਾ ਹੀ ਹੱਕ ਬਣਦਾ ਹੈ, ਇਹ ਬਾਤ ਕੋਈ ਲੁਕੀ ਛਿਪੀ ਨਹੀਂ ਹੈ। ਇਸ ਲਈ ਗੱਦੀ ਮੈਨੂੰ ਹੀ ਮਿਲੇਗੀ।

*ਨਿਰਸੰਦੇਹ ਮੈ ਪਿਤਾ ਪਿਛਾਰੀ। ਬਹੁਰ ਨ ਬੋਲਹਿ ਮੁਹਿ ਅਗਾਰੀ।*
*ਗਾਦੀ ਪਰ ਮੇਰੋ ਅਧਿਕਾਰੂ। ਦੁਰਯੋ ਨ, ਜਾਨਹਿੰ ਸਭਿ ਸੰਸਾਰੂ।*

ਇਸ ਕਰਕੇ ਮੇਰਾ ਭ੍ਰਾਤਾ ਉਨੀ ਦੇਰ ਤੱਕ ਗੁਰੂ ਜੀ ਦੇ ਕੋਲ ਨਹੀਂ ਆਉਣਾ ਚਾਹੀਦਾ। ਇਹ ਕਹਿ ਕੇ ਸਿੱਖ ਫੇਰ ਮੋੜ ਦਿੱਤਾ। ਸਿੱਖ ਨੇ ਲਾਹੌਰ ਜਾ ਕੇ ਸ੍ਰੀ ਅਰਜਨ ਜੀ ਨੂੰ ਇਹ ਸੁਣਾ ਦਿੱਤਾ।

*ਗਯੋ ਸਿਖ ਲਵਪੁਰੀ ਮਝਾਰੀ। ਸ੍ਰੀ ਅਰਜਨ ਢਿਗ ਸਕਲ ਉਚਾਰੀ।*
*'ਬਿਨਾ ਕਹੇ ਪ੍ਰਿਥੀਏ ਨੇ ਲੀਨੀ। ਗੁਰ ਢਿਗ ਦਈ ਕਿਧੌਂ ਨਹਿੰ ਦੀਨੀ।*

ਸਿੱਖ ਨੇ ਕਿਹਾ ਕਿ ਤੁਹਾਡਾ ਭਰਾ ਕਹਿੰਦਾ ਹੈ ਕਿ ਪਿਤਾ ਜੀ ਦਾ ਹੁਕਮ ਹੋਇਆ ਹੈ ਕਿ ਅਜੇ ਲਾਹੌਰ ਹੀ ਠਹਿਰਨਾ ਹੈ ਤੇ ਬਹੁਤੀਆਂ ਚਿੱਠੀਆਂ ਵੀ ਨਹੀਂ ਲਿਖਣੀਆਂ।

ਇਸ ਤਰ੍ਹਾਂ ਦੀ ਗੱਲ ਸੁਣ ਕੇ ਪਹਿਲਾਂ ਮਨ ਵਿਚ ਬਹੁਤ ਉਦਾਸੀ ਹੋਈ ਤੇ ਫਿਰ ਮਨ ਵਿਚ ਵਿਚਾਰਦੇ ਹਨ ਕਿ ਪਿਤਾ ਜੀ ਤਾਂ ਇਸ ਤਰ੍ਹਾਂ ਦੇ ਬਚਨ ਨਹੀਂ ਕਹਿ ਸਕਦੇ, ਪਿਤਾ ਜੀ ਤਾਂ ਬਹੁਤ ਪਿਆਰ ਕਰਦੇ ਹੁੰਦੇ ਸਨ। ਅੰਮ੍ਰਿਤਸਰ ਰਹਿੰਦਿਆਂ ਜਿਸ ਵਕਤ ਆਪ ਕਿਤੇ ਜਾਂਦੇ ਸਨ ਤਾਂ ਚਾਰ-ਪੰਜ ਸੁਨੇਹੇ ਆ ਜਾਂਦੇ ਸਨ ਕਿ ਅਸੀਂ ਜਲਦੀ ਪਰਤ ਆਵਾਂਗੇ ਉਦਾਸ ਨਾ ਹੋਵੀਂ। ਜਦ ਹੁਣ ਉਨ੍ਹਾਂ ਦੀ ਆਗਿਆ ਪਾ ਕੇ ਮੈਂ ਲਾਹੌਰ ਬੈਠਾ ਹਾਂ ਤੇ ਗੁਰੂ ਜੀ ਇਸ ਤਰ੍ਹਾਂ ਦੇ ਬਚਨ ਕਿਵੇਂ ਕਹਿ ਸਕਦੇ ਹਨ। ਦੂਸਰਾ ਉਹ ਤਾਂ ਮਿੱਠ ਬੋਲੜੇ ਹਨ। ਜ਼ਰੂਰ ਹੀ ਕੋਈ ਰਸਤੇ ਵਿਚ ਚਿੱਠੀ ਗੁੰਮ ਕਰ ਲੈਂਦਾ ਹੈ। ਇਸ ਸੰਸੇ ਕਰਕੇ ਉਸ ਸਿੱਖ ਨੂੰ ਕੋਲ ਬੁਲਾਇਆ ਅਤੇ ਪੁੱਛਿਆ ਕਿਤੇ ਚਿੱਠੀ ਕਿਸੇ ਹੋਰ ਨੂੰ ਤਾਂ ਨਹੀਂ ਦੇ ਆਉਂਦਾ? ਉਸ ਸਿੱਖ ਨੇ ਕਿਹਾ ਹਾਂ ਪ੍ਰਭੂ ਜੀ ਆਪ ਜੀ ਦੇ ਵੱਡੇ ਭਰਾਤਾ ਜੀ ਹੀ ਮਿਲਦੇ ਰਹੇ ਹਨ ਅਤੇ ਉਹ ਹੀ ਚਿੱਠੀ ਲੈਂਦੇ ਰਹੇ ਹਨ ਅਤੇ ਉਹਨਾਂ ਨੇ ਹੀ ਮੈਨੂੰ ਕਿਹਾ ਹੈ ਕਿ ਅਜੇ ਲਾਹੌਰ ਹੀ ਠਹਿਰਨਾ ਹੈ, ਬਹੁਤੀਆਂ ਚਿੱਠੀਆਂ ਨਹੀਂ ਲਿਖਣੀਆਂ। ਸਿੱਖ ਨੇ ਕਿਹਾ ਕਿ ਮੈਨੂੰ ਤਾਂ ਤੁਹਾਡਾ ਭਰਾਤਾ ਝੂਠ ਬੋਲਦਾ ਲੱਗਦਾ ਹੈ, ਕਿਉਂਕਿ ਮੈਨੂੰ ਬੜੀ ਕਾਹਲੀ ਨਾਲ ਉਸਨੇ ਵਿਦਾ ਕਰ ਦਿੱਤਾ ਹੈ। ਪਹਿਲਾਂ ਤਾਂ ਮੈਂ ਉਸਦਾ ਛਲ ਪਛਾਣਿਆ ਨਹੀਂ, ਪਰ ਹੁਣ ਮੈਂ ਉਸਦਾ ਛਲ ਜਾਣ ਲਿਆ ਹੈ। ਉਸਦੇ ਮਨ ਵਿਚ ਈਰਖਾ ਹੈ। ਮੈਨੂੰ ਗੁਰੂ ਤਾਈਂ ਮਿਲਣ ਨਹੀਂ ਦਿੱਤਾ, ਜਲਦੀ ਵਾਪਸ ਭੇਜ ਦਿੱਤਾ ਹੈ। ਇਸ ਲਈ ਮੈਂ ਜਾਣ ਲਿਆ ਹੈ ਕਿ ਉਹ ਕਪਟ ਕਰਦਾ ਹੈ। ਮੇਰੀ ਕੋਈ ਪੇਸ਼ ਨਹੀਂ ਗਈ, ਇਸ ਲਈ ਮੈਂ ਵਾਪਸ ਆ ਗਿਆ ਹਾਂ। ਇਹ ਵਾਰਤਾ ਸ੍ਰੀ ਅਰਜਨ ਦੇਵ ਜੀ ਨੇ ਸੰਗਤ ਸਮੇਤ ਸੁਣੀ ਤੇ ਜਾਣਿਆ ਕਿ ਸ਼ਰੀਕਪੁਣਾ ਕਰਦਾ ਹੈ। ਇਸ ਤਰ੍ਹਾਂ ਸੰਸੇ ਦੀ ਨਵਿਰਤੀ ਹੋ ਜਾਣ ਕਰਕੇ ਤੇ ਮਨ ਵਿਚ ਪੂਰਨ ਪ੍ਰੇਮ, ਵੈਰਾਗ, ਬਿਹਬਲਤਾ ਕਰਕੇ ਫਿਰ ਸ਼ਬਦ ਰੂਪ ਵਿਚ ਤੀਜੀ ਪੱਤ੍ਰਿਕਾ ਲਿਖਦੇ ਹਨ, ਜਿਸ ਵਿਚ ਮਿਲਣ ਦੀ ਪਿਆਸ ਅਧਿਕ ਜਣਾਈ ਹੈ।

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥*

ਹੇ ਸਤਿਗੁਰੂ ਸਾਹਿਬ ਜੀ, ਜਿਸ ਵੇਲੇ ਮੈਂ ਆਪ ਜੀ ਦੇ ਪਾਸ ਰਹਿੰਦਾ ਸਾਂ ਤਾਂ ਕਿਸੇ ਕਾਰਨ ਇਕ ਘੜੀ ਮਾਤਰ ਵੀ

ਆਪ ਜੀ ਮਿਲਦੇ ਨਹੀਂ ਸੀ ਭਾਵ ਆਪ ਜੀ ਦਾ ਦਰਸ਼ਨ ਪ੍ਰਾਪਤ ਨਹੀਂ ਹੁੰਦਾ ਸੀ ਤਾਂ ਕਲਯੁੱਗ ਹੋ ਜਾਂਦਾ ਸੀ ਭਾਵ ਕਿ ਆਪ ਜੀ ਦੇ ਦਰਸ਼ਨਾਂ ਬਿਨਾਂ ਚਿੱਤ ਵਿਚ ਬੜਾ ਭਾਰੀ ਵਿਖੇਪ ਹੁੰਦਾ ਸੀ।

ਅਤੇ ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਤਿਗੁਰੂ ਜੀ! ਆਪ ਜੀ ਦੇ ਪਾਸ ਰਹਿੰਦਿਆਂ ਕਿਸੇ ਕਾਰਣ ਆਪ ਜੀ ਨਾ ਮਿਲਦੇ ਤਾਂ ਵਿਛੋੜੇ ਦੀ ਇਕ ਘੜੀ ਦਾ ਕਲਿ=ਕਾਲ ਭਾਵ ਸਮਾਂ, ਜੁਗ ਦੀ ਨਿਆਈਂ ਪ੍ਰਤੀਤ ਹੁੰਦਾ ਸੀ।

*ਯਥਾ-ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ॥*
*ਮਨੁ ਨ ਰਹੈ ਕੈਸੇ ਮਿਲਉ ਪਿਆਰੇ॥ ੧॥*
*ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ॥*
*ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ॥ ੧॥ ਰਹਾਉ॥*
*ਚਾਰਿ ਪਹਰ ਚਹੁ ਜੁਗਹ ਸਮਾਨੇ॥ ਰੈਣਿ ਭਈ ਤਬ ਅੰਤੁ ਨ ਜਾਨੇ॥ ੨॥*

(ਆਸਾ ਮਹਲਾ ੫, ਅੰਗ ੩੭੪)

*ਤਥਾ - ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ॥*

(ਸਾਰਗ ਮ: ੫, ਅੰਗ ੧੨੦੯)

*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*

(ਅੰਗ ੯੭)

ਜਦ ਕਿ ਸਾਲ ਭਰ ਤੋਂ ਉਪਰ ਸਮਾਂ ਬੀਤ ਗਿਆ ਹੈ, ਮਨ ਵਿਚ ਤੜਪ ਲੱਗੀ ਰਹਿੰਦੀ ਹੈ, ਹੇ ਸਤਿਗੁਰੂ ਅਕਾਲ ਪੁਰਖ ਦੇ ਸਰੂਪ ਪ੍ਰਿਅ=ਪਿਆਰੇ ਸਤਿਗੁਰੂ ਜੀ! ਹੁਣ ਮੇਰਾ ਮਿਲਾਪ ਆਪ ਜੀ ਨਾਲ ਕਦੋਂ ਹੋਵੇਗਾ। ਕਿਉਂਕਿ :-

*ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥*

ਹੇ ਸਤਿਗੁਰੂ ਜੀ! ਆਪ ਜੀ ਦੇ ਦਰਬਾਰੇ=ਸਾਧ ਸੰਗਤ ਰੂਪੀ ਦਰਬਾਰ ਦੇ ਦੇਖੇ ਬਿਨਾਂ, ਮੇਰੀ ਰੈਣਿ ਨ ਵਿਹਾਵੈ=ਰਾਤ ਬੀਤਦੀ ਹੀ ਨਹੀਂ ਅਤੇ ਆਪ ਜੀ ਦੇ ਵਿਛੋੜੇ ਕਰਕੇ ਨਿੰਦਰਾ ਵੀ ਨਹੀਂ ਆਉਂਦੀ। ਭਾਵ ਕਿ ਸਾਰੀ-ਸਾਰੀ ਰਾਤ ਆਪ ਜੀ ਦੇ ਦੇਖੇ ਬਿਨਾਂ ਅੱਖਾਂ ਵਿਚ ਹੀ ਬੀਤ ਜਾਂਦੀ ਹੈ।

ਅਤੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੇ ਦਰਬਾਰੇ=ਸਰੂਪ ਦੇ ਦੇਖੇ ਬਿਨਾਂ ਅਵਸਥਾ ਰੂਪੀ ਰੈਣਿ=ਰਾਤਰੀ ਸੁੱਖਾਂ ਸਹਿਤ ਵਿਹਾਵੈ=ਬੀਤਦੀ ਨਹੀਂ ਅਤੇ ਨਾ ਹੀ ਸ਼ਾਂਤੀ ਰੂਪ ਨਿੰਦਰਾ ਆਉਂਦੀ ਹੈ।

*ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ ਰਹਾਉ॥*

ਹੇ ਸਤਿਗੁਰੂ ਜੀ! ਤਿਸੁ=ਆਪ ਜੀ ਦੇ ਸੱਚੇ ਦਰਬਾਰ ਉਪਰੋਂ ਮੈਂ ਮਨ ਕਰਕੇ ਵੀ ਘੋਲੀ ਜੀਉ=ਕੁਰਬਾਨ ਜਾਂਦਾ ਹਾਂ। ਬਾਣੀ ਕਰਕੇ ਵੀ ਘੋਲਿ=ਕੁਰਬਾਨ ਜਾਂਦਾ ਹਾਂ ਅਤੇ ਸਰੀਰ ਕਰਕੇ ਵੀ ਘੁਮਾਈ=ਕੁਰਬਾਨ ਜਾਂਦਾ ਹਾਂ।

ਫਿਰ ਸਿੱਖ ਨੂੰ ਚੰਗੀ ਤਰ੍ਹਾਂ ਸਮਝਾ ਕੇ ਪੱਕਾ ਕੀਤਾ ਕਿ ਹੁਣ ਤੂੰ ਪ੍ਰਿਥੀਏ ਨੂੰ ਕਦਾਚਿਤ ਨਹੀਂ ਮਿਲਣਾ। ਜਿੱਥੇ ਗੁਰੂ ਜੀ ਹਨ ਉਥੇ ਪਹੁੰਚਣਾ। ਜਦੋਂ ਸੰਗਤ 'ਚ ਗੁਰੂ ਜੀ ਬੈਠ ਜਾਣ ਉਦੋਂ ਅਚਾਨਕ ਗੁਰੂ ਦੀ ਹਜ਼ੂਰੀ ਚਲੇ ਜਾਣਾ। ਉਦੋਂ ਇਹ ਅਰਦਾਸ ਕਰਨੀ। ਮੇਰੀ ਦਿਸ਼ਾ ਤੋਂ ਚਰਨਾਂ 'ਤੇ ਮੱਥਾ ਟੇਕਣਾ ਤੇ ਬੰਦਨਾ ਕਹਿਣੀ। ਇਹ ਕਹਿ ਕੇ ਸਿੱਖ ਦੇ ਹੱਥ ਚਿੱਠੀ ਦੇ ਦਿੱਤੀ। ਪਿਤਾ ਗੁਰੂ ਦਾ ਹਿਰਦੇ 'ਚ ਧਿਆਨ ਕੀਤਾ। ਮਨ ਕਰਕੇ ਧਿਆਨ 'ਚ ਮੱਥਾ ਟੇਕਿਆ ਅਤੇ ਸੰਕਲਪਾਂ ਨਾਲ ਬੇਨਤੀ ਕੀਤੀ।

*ਦੀਨ ਬੰਧੁ ਪ੍ਰਭੁ ਅੰਤਰਜਾਮੀ। ਕ੍ਰਿਪਾ ਸਿੰਧੁ ਸੁਖਦਾਇਕ ਸ੍ਵਾਮੀ।*

*ਦਿਨ ਮਹਿਂ ਖਾਨ ਪਾਨ ਨਹਿਂ ਭਾਵਤਿ। ਨਿਸ ਮਹਿਂ ਪਰੇ ਨੀਂਦ ਨਹਿ ਆਵਤ।*
*ਲਖਯੋ ਨਿਲਾਇਕ ਮੋਹਿ ਭੁਲਾਇਣ। ਦਰਸ਼ਨ ਕੋ ਨਿਤ ਚਿਤ ਅਕਲਾਇਣ।*

(ਰਾਸ ੨, ਅੰਸੂ ੨੦)

ਇਤਿਆਦਕ ਅਨੇਕਾਂ ਗਿਣਤੀਆਂ-ਮਿਣਤੀਆਂ ਮਨ ਵਿਚ ਕੀਤੀਆਂ, ਸਤਿਗੁਰੂ ਜੀ ਆਪਣੇ ਛੋਟੇ ਪੁੱਤਰ ਦੇ ਪ੍ਰੇਮ ਨੂੰ ਜਾਣਦੇ ਹਨ, ਪਰ ਇਹ ਪਰਖਣਾ ਸੀ।

*ਪਰਖਹਿਂ ਸੁਤਿ ਆਇਸੁ ਅਨੁਸਾਰੀ। ਦੇਨਿ ਹੇਤ ਜਗ ਗੁਰਤਾ ਭਾਰੀ॥*

ਉਧਰ ਸਿੱਖ ਲਾਹੌਰ ਤੋਂ ਅਰਦਾਸ ਲੈ ਕਰਕੇ ਗੁਰੂ ਦੀ ਆਸਾ ਧਰ ਕੇ ਅੰਮ੍ਰਿਤਸਰ ਸਾਹਿਬ ਨੂੰ ਚਲ ਪਿਆ। ਇਕ ਪਹਿਰ ਦਿਨ ਰਹਿੰਦੇ ਪਹੁੰਚਿਆ ਤੇ ਪ੍ਰਿਥੀਏ ਦੀ ਅੱਖ ਤੋਂ ਆਪਣੇ-ਆਪ ਨੂੰ ਬਚਾ ਕੇ ਗੱਖਿਆ। ਜਿੱਥੇ ਸਤਿਗੁਰੂ ਜੀ ਦੀਵਾਨ ਲਾਈ ਬੈਠੇ ਸਨ, ਉਥੇ ਅਚਾਨਕ ਪਹੁੰਚ ਗਿਆ। ਹੱਥ ਜੋੜ ਕੇ ਮੱਥਾ ਟੇਕਿਆ। ਫਿਰ ਲਾਹੌਰ ਨਿਵਾਸੀ ਸੰਗਤ ਵਲੋਂ ਨਮਸ਼ਕਾਰ ਕੀਤੀ। ਫਿਰ ਉਹ ਚਿੱਠੀ ਹੱਥ 'ਚ ਲੈ ਕੇ ਗੁਰੂ ਅਰਜਨ ਦੇਵ ਜੀ ਵੱਲੋਂ ਬੇਨਤੀ ਕੀਤੀ। ਗੁਰੂ ਰਾਮਦਾਸ ਜੀ ਨੇ ਬੇਨਤੀ ਸੁਣ ਕੇ ਉਹ ਪੱਤ੍ਰਿਕਾ ਖੋਲ੍ਹੀ ਜਿਸ ਵਿਚ ਪ੍ਰੇਮ ਸਮੁੰਦਰ ਦੀਆਂ ਲਹਿਰਾਂ ਦੀ ਤਰ੍ਹਾਂ ਉਮੜ-ਉਮੜ ਕੇ ਪੈ ਰਿਹਾ ਸੀ। ਜਦੋਂ ਆਪਣੇ ਪੁੱਤਰ ਦੀ ਬਿਹਬਲਤਾ ਭਰੀ ਪੱਤ੍ਰਿਕਾ ਵਾਚੀ ਕਿ ਜਿਸ ਵਿਚ ਮੇਰੇ ਪੁੱਤਰ ਨੇ ਮੇਰੇ ਦਰਸ਼ਨਾਂ ਦੀ ਐਨੀ ਤਾਂਘ ਕੀਤੀ ਹੈ, ਤਾਂ ਪੜ੍ਹਦੇ-ਪੜ੍ਹਦੇ ਅੱਖਾਂ ਚੋਂ ਪ੍ਰੇਮ ਦੇ ਮੋਤੀ ਡਿੱਗਣ ਲੱਗੇ ਤੇ ਚਿੱਠੀ ਪੜ੍ਹਦੇ-ਪੜ੍ਹਦੇ ਗੁਰੂ ਜੀ ਦਾ ਕੰਠ ਵੈਰਾਗ 'ਚ ਰੁਕ ਗਿਆ ਤੇ ਪੜ੍ਹ ਕੇ ਬਾਬਾ ਬੁੱਢਾ ਸਾਹਿਬ ਜੀ ਨੂੰ ਕਿਹਾ ਕਿ ਤਿੰਨਾਂ ਪੁੱਤਰਾਂ 'ਚੋਂ ਸਿੱਖੀ ਦੀ ਭਾਵਨਾ ਦੀ ਪ੍ਰਤੱਗਿਆ ਇਹਨਾਂ ਨੇ ਨਿਭਾਈ ਹੈ :

*ਪ੍ਰੇਮ ਮਹਾਂ ਤੇ ਬਯਾਕੁਲ ਹੋਵਾ। ਹਮਰੇ ਬਿਰਹਾਤੁਰ ਸੁਤ ਜੋਵਾ॥*
*ਜਾਨਿ ਦਸ਼ਾ ਲੋਚਨ ਭਰਿ ਆਏ। ਰੁਕਯੋ ਕੰਠ ਨਹਿਂ ਬੋਲਯੋ ਜਾਏ॥*
*ਪੁੱਤ੍ਰਨ ਬਿਖੈ ਟੇਕ ਇਨ ਰਾਖੀ। ਰਹਿ ਆਇਸੁ ਮਹਿਂ ਦਰਸ਼ਨ ਕਾਂਖੀ॥*
*ਸਰਬ ਸਹਾਰਹਿ ਗੁਰਤਾ ਭਾਰ। ਅਜਰ ਜਰਹਿ ਗੋ, ਨਹਿ ਹੰਕਾਰਿ॥*
*ਰਾਖੈ ਸੋਢਿ ਬੰਸ ਬਡਿਆਈ। ਨਹੀਂ ਜਾਨ ਦੀਨਸਿ ਕਿਸ ਥਾਈਂ॥*
*ਤੁਕੈ ਸ਼ਬਦ ਕੀ ਰੁਚਿਰ ਬਨਾਈ। ਬਾਨੀ ਰਚਹਿ ਨਰਨ ਗਤਿਦਾਈ॥*

ਸਾਡੀ ਆਗਿਆ ਦੇ ਬੰਧਨ ਵਿਚ ਸਥਿਤ ਰਹੇ ਹਨ। ਆਗਿਆ ਤੋੜੀ ਨਹੀਂ। ਅਤਿ ਪ੍ਰਸੰਨ ਹੋ ਕੇ ਫੇਰ ਬਚਨ ਕੀਤੇ। ਸਾਰੀ ਸੰਗਤ ਵਿਚ ਬਚਨ ਸੁਣਾਉਂਦਿਆਂ ਬਾਬਾ ਬੁੱਢਾ ਸਾਹਿਬ ਜੀ ਦਾ ਨਾਮ ਲੈ ਕੇ-

*ਦੇਖਹੁ ਭਾਈ ਬ੍ਰਿਧ! ਸੁਤ ਅਰਜਨ। ਪ੍ਰੇਮ ਬਿਖੈ ਲਿਖਿ ਅਪਨੀ ਅਰਜਨਿ।*
*ਪਠੀ ਇਹਾਂ ਸੋ ਪਠੀ ਬਨਾਇ। ਤੁਕਾਂ ਸ਼ਬਦ ਕੀ ਸੁੰਦਰ ਭਾਇ।*

ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ 'ਚ ਇਉਂ ਲਿਖਦੇ ਹਨ :

*ਇਹ ਪੌੜੀ ਲਿਖ ਕੈ ਦੈਕਰ ਸਿਖ ਕੈ ਪਠਯੋ ਬਹੁ ਭਾਤੀ।*
*ਨਹਿ ਔਰੇ ਦੱਯੇ ਗੁਰ ਢਿਗ ਜੱਯੋ ਤਿੰਹ ਪਕਰਯੋ ਯਹਿ ਪਾਤੀ।*
*ਉਨ ਸੋਈ ਕੀਨੀ ਗੁਰ ਕੌ ਦੀਨੀ ਸਤਗੁਰ ਲੀਨੀ ਮੋਦ ਭਰੇ।*
*ਅਰਜਨ ਕੀ ਚਿਠੀ ਜਬ ਗੁਰ ਡਿਠੀ ਲਾਗੀ ਮਿਠੀ ਸੋਧ ਕਰੇ।*
*ਯਹ ਤੀਸਰਿ ਆਈ ਬੂਝਯੋ ਸਾਂਈ ਤਿਸ ਸਿੱਖ ਤਾਂਈ ਇਸ ਤੌਰੈਂ।*

*ਜੁਗ ਚੀਨੀ ਆਗੇ ਕਹੁ ਵਡਭਾਗੇ ਤੁਮ ਪਹੁਚਾਗੇ ਤਿਸ ਠੌਰੈਂ।*
*ਤਬ ਸਿੱਖ ਸੁਨਾਈ ਮੈਂ ਪਹੁੰਚਾਈ ਪ੍ਰਿਥੀਏ ਪਾਈ ਮੁਝ ਪਾਸੋਂ।*
*ਤਬਹੀ ਬੁਲਵਾਯੋ ਪ੍ਰਿਥੀਆ ਆਯੋ ਗੁਰ ਸੁਨਾਯੋ ਇਮ ਤਾਂ ਸੋ॥*

ਬਾਬਾ ਬੁੱਢਾ ਜੀ ਨੂੰ ਜਦੋਂ ਗੁਰੂ ਰਾਮਦਾਸ ਜੀ ਨੇ ਸ੍ਰੀ ਅਰਜਨ ਦੇਵ ਜੀ ਦੀ ਪੱਤ੍ਰਿਕਾ ਵਿਖਾਈ ਤਾਂ ਬਾਬਾ ਬੁੱਢਾ ਸਾਹਿਬ ਜੀ ਸ੍ਰੀ ਅਰਜਨ ਦੇਵ ਜੀ ਦੀ ਸ਼ਲਾਘਾ 'ਚ ਬੋਲੇ :

*ਸੁਨਿ ਸਤਿਗੁਰ ਤੇ ਤਬਿ ਬ੍ਰਿਧ ਭਾਈ। ਸ੍ਰੀ ਅਰਜਨ ਕੀ ਬਹੁ ਬਡਿਆਈ॥*
*ਲਗਯੋ ਸਰਾਹਨਿ ਸ਼ੀਲ ਬਿਸਾਲਾ॥ ਲੇਸ਼ ਹੰਕਾਰ ਨਹੀਂ ਕਿਸ ਕਾਲਾ॥*

ਤੇ ਗੁਰੂ ਜੀ ਨੇ ਹੁਕਮ ਕੀਤਾ ਕਿ ਬਾਬਾ ਬੁੱਢਾ ਸਾਹਿਬ ਜੀ ਸ੍ਰੀ ਅਰਜਨ ਦੇਵ ਜੀ ਨੂੰ ਜਲਦੀ ਲਾਹੌਰ ਤੋਂ ਲੈ ਕੇ ਆਵੋ। ਇਹ ਸੁਣ ਕੇ ਰਾਤ ਬਤੀਤ ਕੀਤੀ, ਸਵੇਰ ਹੁੰਦਿਆਂ ਹੀ ਬਾਬਾ ਬੁੱਢਾ ਜੀ ਲਾਹੌਰ ਨੂੰ ਤੁਰ ਪਏ। ਇਕ ਰਾਤ ਰਸਤੇ 'ਚ ਰਹਿ ਕੇ ਧਰਮਸ਼ਾਲ ਦੀਵਾਨਖ਼ਾਨੇ ਪਹੁੰਚ ਗਏ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਡਿੱਠਾ ਤਾਂ ਨਮਸਕਾਰ ਕੀਤੀ। ਦੋਨਾਂ ਪਾਸਿਆਂ ਤੋਂ ਨਮਸਕਾਰ ਕਰਕੇ ਆਦਰ ਨਾਲ ਬਾਬਾ ਬੁੱਢਾ ਸਾਹਿਬ ਜੀ ਨੂੰ ਬਿਠਾਇਆ। ਗੁਰੂ ਜੀ ਦਾ ਸੰਦੇਸ਼ ਬਾਬਾ ਬੁੱਢਾ ਜੀ ਤੋਂ ਸੁਣ ਕੇ ਸ੍ਰੀ ਅਰਜਨ ਦੇਵ ਜੀ ਬਹੁਤ ਖ਼ੁਸ਼ ਹੋਏ। ਇਸ ਸੁਨੇਹੇ ਤੋਂ ਸ੍ਰੀ ਅਰਜਨ ਦੇਵ ਜੀ ਨੂੰ ਜੋ ਸੁੱਖ ਮਿਲਿਆ ਇਸ ਨੂੰ ਅੱਖਰਾਂ 'ਚ ਕੌਣ ਵਰਣਨ ਕਰ ਸਕਦਾ ਹੈ। ਸੁੱਖਾਂ ਦੇ ਨਾਲ ਇਕ ਰਾਤ ਬਤੀਤ ਕਰਕੇ ਫੇਰ ਆਪਣੇ ਤਾਇਆ ਸਹਾਰੀ ਮੱਲ ਜੀ ਨੂੰ ਮਿਲੇ ਤੇ ਹੋਰ ਬੰਧੂ-ਜਨਾਂ ਨੂੰ ਮਿਲ ਕੇ ਗੁਰਮੁਖ ਪ੍ਰੇਮੀ ਸਿੱਖਾਂ ਨੂੰ ਮਿਲੇ। ਇਕ ਸਾਲ ਤੋਂ ਸਤਸੰਗਤਿ 'ਚ ਮਿਲ ਰਹੇ ਆਤਮ ਰਸ ਦੇ ਅਨੰਦ ਨੂੰ ਯਾਦ ਕਰਕੇ ਵਿਛੜਨ ਵੇਲੇ ਇਸ ਅਨੰਦ ਤੋਂ ਵਾਂਝੇ ਹੁੰਦਿਆਂ ਵੇਖ ਕੇ ਸਾਰੇ ਵੈਰਾਗ 'ਚ ਹੰਝੂ ਕੇਰਨ ਲੱਗੇ।

ਸ੍ਰੀ ਅਰਜਨ ਦੇਵ ਜੀ ਨੇ ਸਭ ਨੂੰ ਧੀਰਜ ਦਿੱਤੀ ਅਤੇ ਕਿਹਾ ਸੁਧਾ ਸਰੋਵਰ ਦੇ ਮੇਲੇ 'ਤੇ ਆਵੋ, ਗੁਰੂ ਜੀ ਦੇ ਦਰਸ਼ਨ ਕਰੋ ਤੇ ਮੈਨੂੰ ਦਰਸ਼ਨ ਦਿਉ। ਹੁਣ ਵੈਰਾਗ ਨਾ ਕਰੋ। ਗੁਰੂ ਜੀ ਦਾ ਹੁਕਮ ਆਇਆ ਹੈ, ਜਿਸ ਨੂੰ ਮੈਂ ਕਾਫ਼ੀ ਦੇਰ ਤੋਂ ਉਡੀਕ ਰਿਹਾ ਸਾਂ।

*ਸ੍ਰੀ ਅਰਜਨ ਪਿਖਿ ਸੰਗਤ ਸਾਰੀ। ਧੀਰ ਦਈ 'ਕੀਜਹਿ ਸੁਖ ਭਾਰੀ।*
*ਸੁਧਾ ਸਰੋਵਰ ਮੇਲੇ ਆਵਹੁ। ਮਿਲਹੁ ਗੁਰੂ ਦਰਸਹੁ ਹਰਖਾਵਹੁ'।*

ਤੇ ਇਉਂ ਕਹਿ ਕੇ ਲਾਹੌਰ ਤੋਂ ਅੰਮ੍ਰਿਤਸਰ ਸਾਹਿਬ ਨੂੰ ਆਉਣ ਵਾਸਤੇ ਬੈਲਗੱਡੇ 'ਤੇ ਬੈਠ ਕੇ ਚੱਲ ਪਏ, ਬਾਬਾ ਬੁੱਢਾ ਜੀ ਨਾਲ ਹਨ। ਗੱਡੇ ਵਾਲੇ ਨੇ ਜਲਦੀ ਬੈਲਾਂ ਨੂੰ ਪ੍ਰੇਰ ਕੇ ਗੱਡਾ ਤੋਰ ਲਿਆ। ਗੱਡਾ ਚਲਾਉਣ ਵਾਲੇ ਗਾਡੀ ਨੂੰ ਧਨ ਦਿੱਤਾ। ਉਸਨੇ ਉਹ ਧਨ ਲੈ ਕੇ ਰਸਤੇ 'ਚ ਪੜਾਅ ਕੀਤਾ। ਬੈਲਾਂ ਨੂੰ ਪੱਠੇ ਪਾਏ ਤੇ ਅਗਲੇ ਦਿਨ ਉਥੋਂ ਚਲ ਪਏ। ਤਿੰਨ ਪਹਿਰਾਂ ਦੇ ਵਿਚ ਅੰਮ੍ਰਿਤਸਰ ਸਾਹਿਬ ਪਹੁੰਚੇ। ਸੁਧਾ ਸਰੋਵਰ ਨੂੰ ਵੇਖ ਕੇ ਮੱਥਾ ਟੇਕਿਆ, ਨਮਸਕਾਰ ਕੀਤੀ ਅਤੇ ਇਸ ਘੜੀ ਨੂੰ ਧੰਨ ਉਚਾਰਨ ਕੀਤਾ। ਅੱਖਾਂ ਤੋਂ ਪ੍ਰੇਮ ਦਾ ਜਲ ਭਰ ਕੇ-

*ਪਿਤ ਮਿਲਬੇ ਕੋ ਅਨੰਦ ਬਿਚਾਰਹਿਂ। ਲੋਚਨ ਤੇ ਜਲਬੂੰਦਨ ਡਾਰਹਿਂ।*
*ਬਹੁਤ ਦਿਵਸ ਕੋ ਬਿਰਹਿ ਬਿਦਾਰਹਿਂ। 'ਘਟੀ ਆਜ ਕੀ ਧੰਨ' ਉਚਾਰਹਿ।*

ਜਿੱਥੇ ਸਤਗੁਰੂ ਜੀ ਸਮਾਧ ਲਾਈ ਬੈਠੇ ਸਨ, ਉਥੇ ਪਹੁੰਚੇ। ਸਤਗੁਰੂ ਸੂਰਜ ਦੇਖ ਕੇ ਕਮਲ ਨੇਤਰ ਖਿੜ ਗਏ। ਪੂਰਨਮਾਸ਼ੀ ਦੇ ਚੰਦ੍ਰਮਾ ਦੀ ਤਰ੍ਹਾਂ ਚਕੋਰ ਵਤ ਆਪਣੇ ਨੇਤ੍ਰਾਂ ਨੂੰ ਚੰਦ੍ਰਮਾ ਰੂਪ ਗੁਰੂ ਜੀ ਨੂੰ ਦੇਖਣਾ ਕੀਤਾ। ਸਹਿਜੇ-ਸਹਿਜੇ ਗੁਰੂ ਜੀ ਦੇ ਕੋਲ ਪਹੁੰਚੇ। ਆਪਣੇ ਨੇਤ੍ਰਾਂ ਦੇ ਜਲ ਨਾਲ ਗੁਰੂ ਜੀ ਦੇ ਚਰਨ ਧੋ ਦਿੱਤੇ। ਭੁਜਾ ਤੋਂ ਪਕੜ ਕੇ ਆਪਣੀ ਗੋਦ ਵਿਚ ਲਿਆ। ਅਧਿਕ ਪ੍ਰੀਤ ਦੇ ਨਾਲ ਛਾਤੀ ਦੇ ਨਾਲ ਲਾਇਆ ਤੇ ਬਚਨ ਕੀਤਾ ਕਿ ਤੁਸੀਂ ਸੋਢੀ ਵੰਸ਼ ਦੀ ਰੱਖ ਵਖਾਈ।

*ਗੁਰਤਾ ਭਾਰ ਧਾਰਿਬੇ ਬਲੀ। ਮਹਾਂ ਧੀਰ ਹੋਯਹੁ ਬਿਧਿ ਭਲੀ।*
*ਤਬਿ ਮੰਗਵਾਇਣ ਪਠੀ ਜੁ ਪਾਤੀ। ਪਠੀ ਆਪ ਕਰਿ ਸੀਤਲ ਛਾਤੀ।*

ਫੇਰ ਗੁਰੂ ਰਾਮਦਾਸ ਜੀ ਨੇ ਪੁੱਛਿਆ ਬੇਟਾ ਤੁਸੀਂ ਇੰਨੇ ਸਮੇਂ ਵਿਚ ਮੈਨੂੰ ਕੇਵਲ ਇਕ ਹੀ ਚਿੱਠੀ ਲਿਖੀ। ਸੰਗਤ 'ਚ ਪਰਚੇ ਰਹੇ, ਹੋਰ ਚਿੱਠੀ ਕਿਉਂ ਨਹੀਂ ਪਾਈ ? ਫੇਰ ਤੂੰ ਲਿਖਣ 'ਚ ਇਹ ਚਤੁਰਾਈ ਕੀਤੀ ਕਿ ਚਿੱਠੀ ਇਕ ਭੇਜੀ ਤੇ ਅੰਕ ੩ ਲਿਖ ਦਿੱਤਾ।

*ਪਠੀ ਏਕ ਤੱਦਯਪਿ ਕਯਾ ਕੀਨਾ? ਅੰਕ ਤੀਸਰੇ ਕਿਮ ਲਿਖ ਦੀਨਾ?*

ਮਹਾਰਾਜ ਨੇ ਕਿਹਾ ਕਿ ਜੇ ਸ਼ਬਦ ਦਾ ਇਕ ਪਦ ਲਿਖਿਆ ਸੀ, ਤਾਂ ੧ ਲਿਖਣਾ ਚਾਹੀਦਾ ਸੀ। ਸਾਰਿਆਂ ਦੇ ਵਿਚ ਗੁਰੂ ਜੀ ਨੇ ਪੁੱਛਿਆ। ਸ੍ਰੀ ਅਰਜਨ ਦੇਵ ਜੀ ਨੇ ਕਿਹਾ ਕਿ ਤੁਹਾਡੇ ਅੱਗੇ ਕਹਿਣਾ ਕੁਝ ਠੀਕ ਨਹੀਂ ਬਣਦਾ। ਤੁਸੀਂ ਤਾਂ ਅੰਤਰਜਾਮੀ ਹੋ, ਸਭ ਕੁਝ ਜਾਣਦੇ ਹੋ। ਪਰ ਗੁਰੂ ਜੀ ਨੇ ਕਿਹਾ ਨਹੀਂ ਤੇਰੀ ਜ਼ਬਾਨੀ ਹੀ ਸੁਣਨਾ ਹੈ। ਤਾਂ ਸ੍ਰੀ ਅਰਜਨ ਦੇਵ ਜੀ ਨੇ ਕਿਹਾ ਕਿ ਮਹਾਰਾਜ ਜੇ ਮੇਰੀ ਜ਼ਬਾਨੀ ਸੁਣਨਾ ਹੈ, ਤਾਂ ਪਹਿਲਾਂ ਦੋ ਪੱਤ੍ਰਿਕਾ ਪਾ ਚੁੱਕਾ ਹਾਂ। ਇਹ ਤੀਸਰੀ ਚਿੱਠੀ ਲਿਖੀ ਹੈ, ਜਿਸ ਕਰਕੇ ਤੀਸਰਾ ਅੰਕ ਦਿੱਤਾ ਹੈ। ਗੁਰੂ ਜੀ ਨੇ ਸੁਣ ਕੇ ਕਿਹਾ ਕਿ ਮੈਨੂੰ ਤਾਂ ਕੋਈ ਚਿੱਠੀ ਨਹੀਂ ਮਿਲੀ। ਕਿਹਦੇ ਹੱਥ ਫੜਾਈ ਸੀ ? ਕਿਸਨੇ ਛੁਪਾਈ ਹੈ ਜਾਂ ਰਸਤੇ ਵਿਚ ਹੀ ਡਿੱਗ ਪਈ ਹੈ ? ਜਿਹੜੇ ਸਿੱਖ ਦੇ ਹੱਥ ਲਿਖ ਕੇ ਭੇਜੀ ਸੀ ਉਹ ਉਥੇ ਹੀ ਬੈਠਾ ਸੀ।

*ਜੋ ਸਿੱਖ ਲਯਾਯੋ ਬੈਠਯੋ ਪਾਸਿ। ਕਹਯੋ ਸੁ 'ਮੈ ਆਨੀ ਅਰਦਾਸ।*
*ਪੁੱਤ੍ਰ ਆਪ ਕੇ ਜੇਸ਼ਟਿ ਲੇਕਰ। ਮੁਝ ਤਜਿ ਵਹਿਰ ਪ੍ਰਵੇਸ਼ਤਿ ਭਾ ਘਰ।*

ਉਸ ਸਿੱਖ ਨੇ ਕਿਹਾ ਕਿ ਮਹਾਰਾਜ, ਮੇਰੇ ਪਾਸੋਂ ਦੋਵੇਂ ਚਿੱਠੀਆਂ ਪ੍ਰਿਥੀ ਚੰਦ ਨੇ ਲੈ ਲਈਆਂ ਸਨ ਤੇ ਮੈਨੂੰ ਘਰ ਆ ਕੇ ਕਹਿ ਦਿੱਤਾ ਸੀ ਕਿ ਸਤਿਗੁਰੂ ਜੀ ਨੇ ਚਿੱਠੀ ਪੜ੍ਹ ਲਈ ਹੈ। ਸੁਖ ਅਨੰਦ ਹੈ। ਇਹ ਕਹਿ ਕੇ ਮੈਨੂੰ ਲਾਹੌਰ ਨੂੰ ਤੋਰ ਦਿੱਤਾ। ਮੈਨੂੰ ਤੁਹਾਡੇ ਦਰਸ਼ਨ ਨਹੀਂ ਹੋਣ ਦਿੱਤੇ। ਬਿਨਾਂ ਮਿਲੇ ਵਿਦਾ ਕਰ ਦਿੱਤਾ। ਹੋਰ ਮੈਨੂੰ ਕਿਸੇ ਪ੍ਰਕਾਰ ਦਾ ਪਤਾ ਨਹੀਂ ਕਿ ਆਪ ਨੂੰ ਚਿੱਠੀ ਦਿੱਤੀ ਜਾਂ ਨਹੀਂ ਦਿੱਤੀ। ਇਸ ਬਾਰੇ ਮੈਨੂੰ ਪਤਾ ਨਹੀਂ। ਗੁਰੂ ਜੀ ਨੇ ਪ੍ਰਿਥੀਏ ਦੀ ਇਹ ਖੋਟ ਸੁਣੀ ਤੇ ਸਿੱਖ ਨੂੰ ਕਿਹਾ ਕਿ ਪ੍ਰਿਥੀਏ ਨੂੰ ਬੁਲਾ ਕੇ ਲਿਆਵੋ। ਕਿਸੇ ਨੇ ਕਿਹਾ ਕਿ ਉਹ ਧੁੱਪ ਚੋਂ ਆਇਆ ਕਰਕੇ ਖੂਹ ਦੇ ਪਾਣੀ ਨਾਲ ਇਸ਼ਨਾਨ ਕਰ ਰਿਹਾ ਹੈ। ਗੁਰੂ ਜੀ ਨੇ ਕਿਹਾ ਉਥੋਂ ਹੀ ਬੁਲਾ ਕੇ ਲਿਆਵੋ। ਦੇਰ ਨਾ ਹੋਵੇ। ਸਿੱਖ ਨੇ ਜਾ ਕੇ ਦੇਖਿਆ ਕਿ ਪ੍ਰਿਥੀ ਚੰਦ ਦੇ ਪਿੰਡੇ 'ਤੇ ਕੋਈ ਪਾਣੀ ਪਾ ਰਿਹਾ ਹੈ। ਕੋਈ ਸਰੀਰ ਨੂੰ ਮਲ ਰਿਹਾ ਹੈ, ਕੋਈ ਕੱਪੜੇ ਲਈ ਖੜਾ ਹੈ। ਕੋਈ ਜੁੱਤੀ ਪੋਚ ਕੇ ਧਰ ਰਿਹਾ ਹੈ। ਗੱਲ ਕੀ ਸਾਰੇ ਪੁਰਸ਼ ਉਸਦੇ ਸਨਮਾਨ ਵਿਚ ਖੜੇ ਹਨ। ਇਹ ਦੇਖ ਕੇ ਸਿੱਖ ਨੇ ਬਚਨ ਕੀਤਾ ਕਿ ਸ੍ਰੀ ਸਤਿਗੁਰੂ ਜੀ ਨੇ ਤੁਹਾਨੂੰ ਬੁਲਾਇਆ ਹੈ। ਬਿਨਾਂ ਦੇਰ ਤੋਂ ਚੱਲੋ ਤੇ ਸਭਾ ਵਿਚ ਆਵੋ। ਪ੍ਰਿਥੀ ਚੰਦ ਇਹ ਸੁਣ ਕੇ ਚਲ ਪਿਆ। ਨਾਲ ਬਹੁਤ ਸਾਰੇ ਦਾਸ ਸੇਵਕ ਆਏ ਜਿਨ੍ਹਾਂ ਨਾਲ ਹੱਸਦਾ ਗੱਲਾਂ ਕਰਦਾ ਆਉਂਦਾ ਹੈ, ਤੇ ਉਧਰ ਸ੍ਰੀ ਅਰਜਨ ਦੇਵ ਜੀ ਗੁਰੂ ਜੀ ਦੇ ਨੇੜੇ ਬੈਠੇ ਵੇਖੇ ਤਾਂ ਪ੍ਰਿਥੀਏ ਕੋਲੋਂ ਜਰਿਆ ਨਾ ਗਿਆ। ਆ ਕੇ ਪਿਤਾ ਜੀ ਨੂੰ ਨਮਸ਼ਕਾਰ ਕਰਕੇ ਬੈਠ ਗਿਆ। ਸ੍ਰੀ ਅਰਜਨ ਦੇਵ ਜੀ ਨੇ ਵੱਡਾ ਭਰਾ ਜਾਣ ਕੇ ਹੱਥ ਜੋੜ ਕੇ ਪ੍ਰਿਥੀ ਚੰਦ ਨੂੰ ਬੰਦਨਾ ਕੀਤੀ। ਪ੍ਰਿਥੀਏ ਨੇ ਅਸ਼ੀਰਵਾਦ ਦੇ ਕੇ ਮੰਨ ਲਈ ਤੇ ਪ੍ਰਿਥੀਏ ਵੱਲ ਵੇਖ ਕੇ ਗੁਰੂ ਰਾਮਦਾਸ ਜੀ ਕਹਿਣ ਲੱਗੇ।

*ਦੋਇ ਪੱਤ੍ਰਿਕਾ ਪੂਰਬ ਆਈ। ਸ੍ਰੀ ਅਰਜੁਨ ਤੁਕ ਸ਼ਬਦ ਬਨਾਈ।*

ਦੋ ਚਿੱਠੀਆਂ ਪਹਿਲਾਂ ਸ੍ਰੀ ਅਰਜਨ ਨੇ ਭੇਜੀਆਂ ਸਨ। ਸਿੱਖ ਨੇ ਤੇਰੇ ਹੱਥਾਂ 'ਚ ਸੌਂਪੀਆਂ ਸਨ, ਤੇਰੇ ਕੋਲ ਹੀ ਹੋਣਗੀਆਂ। ਮੈਨੂੰ ਕਿਉਂ ਨਹੀਂ ਦਿਖਾਈਆਂ। ਕਿਸ ਕਾਰਨ ਕਰਕੇ ਮੇਰੇ ਕੋਲੋਂ ਛੁਪਾ ਕੇ ਰੱਖੀਆਂ। ਜੇ ਪਹਿਲਾਂ ਨਹੀਂ ਦਿਖਾਈਆਂ ਤਾਂ ਹੁਣ ਲੈ ਕੇ ਆਵੋ। ਮੈਂ ਦੇਖਣਾ ਚਾਹੁੰਦਾ ਹਾਂ ਕਿ ਪਹਿਲਾਂ ਕਿਸ ਢੰਗ ਨਾਲ ਚਿੱਠੀਆਂ ਲਿਖੀਆਂ ਹੋਈਆਂ ਹਨ। ਪ੍ਰਿਥੀ ਚੰਦ ਸਾਫ਼ ਹੀ ਝੂਠ ਬੋਲ ਗਿਆ। ਕਦੋਂ ਇਸਨੇ ਚਿੱਠੀ ਭੇਜੀ ਹੈ, ਮੈਨੂੰ ਤਾਂ ਕੋਈ ਯਾਦ ਨਹੀਂ। ਮੇਰੇ ਕਿਸ ਕੰਮ ਹਨ ? ਮੈਂ ਕੀ ਇਹ ਚਾਰ

ਉਂਗਲ ਕਾਗਜ਼ ਪਤੰਗ ਬਣਾ ਕੇ ਤਾਂ ਉਡਾ ਨਹੀਂ ਦਿੱਤਾ। ਰੁੱਖਾ ਤੇ ਝੂਠ ਦਾ ਭਰਿਆ ਬਚਨ ਸੁਣ ਕੇ ਗੁਰੂ ਰਾਮਦਾਸ ਜੀ ਬੋਲੇ ਬੇਟਾ ! ਜੇ ਯਾਦ ਨਹੀਂ ਤਾਂ ਯਾਦ ਕਰਕੇ ਲੱਭ ਲਵੋ।

ਪ੍ਰਿਥੀ ਚੰਦ ਫਿਰ ਕੁਝ ਰੁੱਖਾ ਹੋ ਕੇ ਬੋਲਿਆ ਕਿ ਚਿੱਠੀ ਕਿਵੇਂ ਭੁੱਲ ਗਈ ? ਫਿਰ ਗੁਰੂ ਜੀ ਨੇ ਸਖ਼ਤੀ ਨਾਲ ਕਿਹਾ ਇਹ ਚਤੁਰਾਈ ਛੱਡ ਦੇ। ਸੁਣ ਕੇ ਅੱਗੋਂ ਕ੍ਰੋਧ ਵਸ ਹੋ ਕੇ ਬੋਲਿਆ ਕਿ ਕੋਈ ਇਹ ਧਨ ਦੀ ਹੁੰਡੀ ਤਾਂ ਨਹੀਂ ਸੀ ਜੋ ਇਸ ਨੂੰ ਛੁਪਾ ਕੇ ਰੱਖ ਲਿਆ।

*ਸੁਨਿ ਕੈ ਖੁਨਸਯੋ ਊਚੇ ਕਰੇ। ਕਛੁ ਹੁੰਡੀ ਤੌਂ ਨਾਹਿਨ ਅਹੈ।*
*ਜਿਹ ਛਿਪਾਇ ਧਨ ਕੌ ਲੇ ਆਵੋ॥ ਕੌਨ ਅਰਥ ਤੇ ਤਾਂਹਿ ਛਿਪਾਵੋ॥*

ਨਾਲ ਸਿੱਖ ਨੂੰ ਝੂਠਾ ਕਰਨ ਵਾਸਤੇ ਕਹਿ ਦਿੱਤਾ ਕਿ ਸਿੱਖ ਦੇ ਕੋਲੋਂ ਰਸਤੇ ਵਿਚ ਕਿਤੇ ਗਿਰ ਗਈ ਹੋਣੀ ਏਂ ਤੇ ਆ ਕੇ ਝੂਠ ਬੋਲ ਕੇ ਕਹਿ ਦਿੱਤਾ ਕਿ ਪ੍ਰਿਥੀਚੰਦ ਨੂੰ ਫੜਾਈ ਹੈ। ਜੇ ਮੇਰੇ ਭਰਾ ਨੇ ਇਸ ਨੂੰ ਲਿਖਿਆ ਹੈ। ਜੇ ਤੁਹਾਡਾ ਮਨ ਬਹੁਤਾ ਹੀ ਚਾਹੁੰਦਾ ਹੈ ਕਿ ਚਿੱਠੀਆਂ ਪੜ੍ਹੇ ਬਿਨਾਂ ਰਹਿ ਹੀ ਨਹੀਂ ਸਕਦੇ ਤਾਂ ਕੋਲ ਹੀ ਬੈਠਾ ਹੈ। ਹੁਣ ਲਿਖਵਾ ਲਵੋ। ਇਨ੍ਹਾਂ ਚਿੱਠੀਆਂ ਤੋਂ ਬਿਨਾਂ ਕੋਈ ਅਜਿਹਾ ਕੰਮ ਨਹੀਂ ਕਿ ਕੋਈ ਰੁਕ ਜਾਵੇਗਾ। ਨਾ ਸਿਆਹੀ ਮੁੱਕੀ ਹੈ ਨਾ ਕਾਗਜ਼ ਦੀ ਕਮੀ ਹੈ। ਨਾ ਲਿਖਣ ਵਾਲਾ ਕਿਤੇ ਪ੍ਰਦੇਸ ਗਿਆ ਹੈ। ਲਿਖਣ ਵਾਲਾ ਕੋਲ ਹੀ ਬੈਠਿਆ ਹੈ। ਜਿੰਨੀਆਂ ਮਰਜ਼ੀ ਚਿੱਠੀਆਂ ਲਿਖਾਓ ਤੇ ਪੜ੍ਹੋ। ਮੈਨੂੰ ਕਿਉਂ ਸੰਗਤ ਵਿਚ ਬੇਇੱਜ਼ਤ ਕੀਤਾ ਹੈ, ਜਿਨ੍ਹਾਂ ਵਿਚ ਮੇਰਾ ਇੰਨਾ ਸਤਿਕਾਰ ਹੈ ? ਗੁਰੂ ਜੀ ਨੇ ਪ੍ਰਿਥੀਏ ਦੀ ਇਹ ਕੁਟਿਲਤਾ ਦੇਖ ਕੇ ਨਿਕਟਵਰਤੀ ਦਾਸ ਦੇ ਕੰਨ ਵਿਚ ਕਿਹਾ ਕਿ ਇਸ ਦੇ ਘਰ ਜਾ ਕੇ ਇਸ ਦੀ ਘਰਵਾਲੀ ਕਰਮੋ ਪਾਸੋਂ ਚੋਲਾ ਲੈ ਆਵੋ। ਇਹ ਕਹਿਣਾ ਕਿ ਪ੍ਰਿਥੀਆ ਇਸ਼ਨਾਨ ਕਰ ਰਿਹਾ ਸੀ ਪਹਿਨਣ ਵਾਸਤੇ ਕਿਹਾ ਸੀ ਕਿ ਨਾਲ ਦੀ ਨਾਲ ਹੀ ਗੁਰੂ ਜੀ ਪਾਸ ਜਾਣਾ ਹੈ। ਸਤਿ-ਬਚਨ ਕਹਿ ਕੇ ਸਿੱਖ ਪ੍ਰਿਥੀ ਚੰਦ ਦੇ ਗ੍ਰਹਿ ਵਿਖੇ ਗਿਆ ਤੇ ਕਰਮੋਂ ਪਾਸੋਂ ਪ੍ਰਿਥੀ ਚੰਦ ਦਾ ਨਾਮ ਲੈ ਕੇ ਚੋਲਾ ਲੈ ਆਇਆ। (ਇਹ ਚੋਲਾ ਘਰ ਹੀ ਕੀਲੀ 'ਤੇ ਟੰਗਿਆ ਹੋਇਆ ਸੀ। ਜਦੋਂ ਉਹ ਘਰ ਸੀ ਤਾਂ ਸੁਨੇਹਾ ਪੁੱਜਣ ਤੇ ਪ੍ਰਿਥੀ ਚੰਦ ਆਪ ਤਾਂ ਚਲਾ ਆਇਆ ਪਰ ਚੋਲਾ ਪਾਉਣਾ ਭੁੱਲ ਗਿਆ ਸੀ। ਮਾਇਆ ਵਿਚ ਰਾਤ-ਦਿਨ ਖੱਚਤ ਰਹਿਣ ਕਰਕੇ ਚਿੱਠੀਆਂ ਨੂੰ ਪਾੜ ਦੇਣ ਦਾ ਜਾਂ ਛੁਪਾ ਦੇਣ ਦਾ ਖ਼ਿਆਲ ਨਹੀਂ ਸੀ ਰਿਹਾ, ਜਿਸ ਕਰਕੇ ਦੋਵੇਂ ਚਿੱਠੀਆਂ ਅਜੇ ਤੱਕ ਚੋਲੇ ਦੇ ਖੀਸੇ ਵਿਚ ਹੀ ਪਈਆਂ ਸਨ)। ਜਿਸ ਵੇਲੇ ਚੋਲਾ ਸਾਹਮਣੇ ਆਇਆ ਤਾਂ ਪ੍ਰਿਥੀ ਚੰਦ ਦੇ ਹੋਸ਼ ਉੱਡ ਗਏ। ਚੋਲੇ ਦੇ ਆਉਣ ਉਪਰੰਤ ਸਤਿਗੁਰਾਂ ਨੇ ਪੁੱਛਿਆ ਕਿ ਇਹ ਚੋਲਾ ਤੇਰਾ ਹੀ ਹੈ, ਤਾਂ ਉਸਨੇ ਕਿਹਾ ਹਾਂ ਚੋਲਾ ਤਾਂ ਮੇਰਾ ਹੀ ਹੈ, ਪਰ ਇਹ ਇੱਥੇ ਕਿਸ ਤਰ੍ਹਾਂ ਆ ਗਿਆ? ਸਤਿਗੁਰਾਂ ਨੇ ਕਿਹਾ ਕਿ ਹੁਣ ਤਾਂ ਚਿੱਠੀਆਂ ਇਸ ਵਿਚੋਂ ਕੱਢ ਦੇ, ਪਰ ਉਸ ਨੂੰ ਕੁਝ ਸੁੱਝਦਾ ਹੀ ਨਹੀਂ ਸੀ। ਕ੍ਰੋਧ ਨਾਲ ਲਾਲੋ-ਲਾਲ ਹੋ ਰਿਹਾ ਸੀ। ਇਸ ਤਰ੍ਹਾਂ ਦੇ ਬਚਨ ਸੁਣ ਕੇ ਸ਼ਰਮਿੰਦਾ ਜਿਹਾ ਹੋ ਗਿਆ। ਚਿਹਰੇ ਤੋਂ ਲਾਲੀ ਉੱਡ ਗਈ। ਜੇਬ ਵਿਚ ਆਪਣੇ ਹੱਥ ਪਾ ਕੇ ਜੋ ਸਾਰੇ ਕਾਗਜ਼ ਸਨ ਉਹ ਕੱਢ ਕੇ ਬਾਹਰ ਰੱਖ ਦਿੱਤੇ। ਸਤਿਗੁਰਾਂ ਨੇ ਕਿਹਾ ਕਿ ਤੂੰ ਬੜਾ ਛਲੀਆ ਅਤੇ ਮੀਣਾ ਹੈਂ। ਮੀਣਾ ਮੁਰਾਦ ਮੀਸਣੇ ਤੋਂ ਹੈ। ਤੂੰ ਤਿੰਨ ਵਾਰ ਮੇਰੇ ਕੋਲ ਝੂਠ ਬੋਲਿਆ ਹੈ ਅਤੇ ਤੂੰ ਤਾਂ ਇਹ ਕਹਿੰਦਾ ਸੀ ਕਿ ਮੈਨੂੰ ਤੇਰੇ ਚਰਨਾਂ ਦੀ ਸਹੁੰ ਹੈ ਕਿ ਜੇ ਮੈਂ ਚਿੱਠੀ ਦੇਖੀ ਹੋਵੇ।

*ਸਪਤ ਮੋਹਿ ਤੁਮ ਚਰਨਨ ਕੇਰੀ॥ ਜੇ ਕਰਿ ਪੱਤ੍ਰੀ ਮੈਂ ਕਿਤਿ ਹੇਰੀ॥*

ਕਿੱਥੇ ਗਈ ਤੇਰੀ ਖਾਧੀ ਹੋਈ ਸਹੁੰ? ਤੂੰ ਗੁਰੂ ਨਾਨਕ ਦੀ ਗੱਦੀ ਦੀ ਵੀ ਪ੍ਰਵਾਹ ਨਾ ਕੀਤੀ। ਤੇਰੇ ਨਾਲ ਉਹ ਹੋਣ ਲੱਗੀ ਹੈ ਕਿ ਜਿਵੇਂ ਜੁਜਾਤੀ ਰਾਜੇ ਨੇ ਆਪਣੇ (ਜੱਦੂ) ਨਾਮੇ ਪੁੱਤਰ ਨੂੰ ਕਿਹਾ ਕਿ ਮੇਰਾ ਬੁਢਾਪਾ ਲੈ-ਲੈ ਪਰ ਉਸ ਨੇ ਨਾ ਮੰਨਿਆ, ਪਰ ਛੋਟੇ ਪੁੱਤਰ ਪੁਰੂ ਨੇ ਮੰਨ ਲਿਆ। ਰਾਜੇ ਨੇ ਪਰਖਣਾ ਕੀਤੀ ਸੀ। ਰਾਜੇ ਨੇ ਅੰਤ ਬਨ ਜਾਣ ਸਮੇਂ ਰਾਜ-ਗੱਦੀ ਪੁਰੂ ਨੂੰ ਦਿੱਤੀ। ਜੱਦੂ ਗੱਦੀ ਤੋਂ ਵਾਂਝਿਆਂ ਰਿਹਾ। ਉਸੇ ਤਰ੍ਹਾਂ ਹੁਣ ਤੂੰ ਵੀ ਇਸ ਗਦੀ ਤੋਂ ਵਾਂਝਾ ਰਹੇਂਗਾ।

*ਜਥਾ ਪੁੱਤ੍ਰ ਸੋਂ ਕਹਯੋ ਜੁਜਾਤੀ॥ ਜਦੂ ਨੇ ਨਹਿੰ ਮਾਨੀ ਮਨ ਬਾਤੀ॥*
*ਰਾਜ ਭਾਗ ਤੇ ਕਰਯੋ ਸੁ ਬਾਹਰ॥ ਤਥਾ ਕਰੀ ਗੁਰ ਸੁਤ ਸੋ ਜ਼ਾਹਰ॥*

ਸਾਰੀ ਸੰਗਤ ਵਿਸਮਾਦ ਹੋ ਗਈ। ਮੂੰਹ ਵਿਚ ਉਂਗਲਾਂ ਪਾਉਣ ਲੱਗੀ ਅਤੇ ਸੋਚਣ ਲੱਗੀ ਕਿ ਪ੍ਰਿਥੀ ਚੰਦ ਨੇ ਇਹ ਕੀ ਕੀਤਾ ਹੈ? ਗੁਰੂ ਅਰਜਨ ਦੇਵ ਜੀ ਪਰਖਣਾ ਵਿਚ ਪੂਰੇ ਉਤਰੇ। ਜਿਵੇਂ ਨਕਲੀ ਹੀਰਾ ਆਪਣੀ ਨਕਲੀ ਚਮਕ-ਦਮਕ ਨਾਲ ਪ੍ਰਭਾਵਿਤ ਕਰ ਲੈਂਦਾ ਹੈ, ਪਰ ਜਦੋਂ ਪਰਖਿਆ ਜਾਵੇ ਤਾਂ ਕੱਖ ਦਾ ਵੀ ਨਹੀਂ ਰਹਿੰਦਾ। ਪ੍ਰਿਥੀ ਚੰਦ ਦੀ ਹਾਲਤ ਇਸ ਤਰ੍ਹਾਂ ਹੋ ਗਈ। ਗੁਰੂ ਰਾਮਦਾਸ ਜੀ ਨੇ ਦੋਵੇਂ ਚਿੱਠੀਆਂ ਆਪਣੇ ਹੱਥ ਵਿਚ ਲੈ ਕੇ ਪੜ੍ਹੀਆਂ ਤੇ ਬਹੁਤ ਪ੍ਰਸੰਨ ਹੋਏ। ਫਿਰ ਬਾਬਾ ਬੁੱਢਾ ਜੀ ਨੂੰ ਦਿੱਤੀਆਂ ਅਤੇ ਕਿਹਾ ਕਿ ਪੜ੍ਹਕੇ ਦੇਖੋ ਤੁਸੀਂ ਸਾਰੇ ਗੁਰੂਆਂ ਦਾ ਆਸ਼ਾ ਜਾਣਦੇ ਹੋ।

*ਤਬਿ ਬੁੱਢੇ ਪੜ੍ਹ ਸਭਿਨਿ ਸੁਨਾਏ। ਸੁੰਦਰ ਸ਼ਬਦ ਲਵੋਂ ਜੁ ਬਨਾਏ।*

*ਸਭਾ ਸੁਨਤਿ ਸਭਿ ਹੀ ਮੁਦ ਲਹੇ। ਧੰਨ ਧੰਨ ਸ੍ਰੀ ਅਰਜੁਨ ਕਹੇ।*

(ਰਾਸ ੨, ਅੰਸੂ ੨੧)

ਛੋਟੇ ਭਰਾ ਦੀ ਵਡਿਆਈ ਸੁਣ ਕੇ ਹਿਰਦਾ ਸੜ ਗਿਆ, ਜੋ ਗੁਰਿਆਈ ਚਾਹੁੰਦਾ ਸੀ। ਸਾਰੀਆਂ ਆਸਾਂ 'ਤੇ ਪਾਣੀ ਫਿਰ ਗਿਆ। ਜਿਸ ਦੇ ਵਿਚ ਇਕ ਵੀ ਗੁਰਿਆਈ ਲੈਣ ਦਾ ਗੁਣ ਨਹੀਂ ਸੀ ਅਤੇ ਨਾ ਹੀ ਕਦੇ ਗੁਰੂ ਦਾ ਬਚਨ ਮੰਨਿਆ ਸੀ।

*ਕਰਿ ਹੰਕਾਰ ਨ ਕਬਿ ਬਚਮਾਨਾ। ਧਨ ਕੋ ਸਾਂਭਤਿ ਰਹਯੋ ਮਹਾਨਾ।*

*ਜਗ ਬਿਵਹਾਰਨ ਮਹਿਂ ਚਤੁਰਾਈ। ਇਕ ਭੀ ਗੁਨ ਨਹਿ ਲੇ ਗੁਰਿਆਈ।*

(ਰਾਸ ੨, ਅੰਸੂ ੨੧)

ਇਉਂ ਪ੍ਰਿਥੀਆ ਮੁਰਝਾਇਆ ਬੈਠਾ ਹੈ ਅਤੇ ਗੁਰੂ ਸਾਹਿਬ ਜੀ ਨੇ ਬਾਬੇ ਬੁੱਢੇ ਸਾਹਿਬ ਜੀ ਨਾਲ ਇਉਂ ਬਚਨ ਕੀਤਾ। ਬਾਬੇ ਬੁੱਢੇ ਸਾਹਿਬ ਜੀ ਤੋਂ ਗੁਰੂ ਜੀ ਨੇ ਸਲਾਹ ਲਈ ਕਿ ਤੁਸੀਂ ਗੁਰੂ ਨਾਨਕ ਦੇ ਪਿਆਰੇ ਹੋ। ਗੁਰੂ ਅੰਗਦ ਜੀ ਅਤੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ ਹਨ। ਇਹ ਗੁਰਤਾ ਗੱਦੀ ਦੀ ਅਜਰ ਸ਼ਕਤੀ ਨੂੰ ਜਰਨ ਦੇ ਯੋਗ ਸ੍ਰੀ ਅਰਜਨ ਦੇਵ ਜੀ ਹਨ ਜਾਂ ਨਹੀਂ। ਜੇ ਹਨ ਤਾਂ ਮੇਰੇ ਤੋਂ ਪਿੱਛੋਂ ਇਹਨਾਂ ਨੂੰ ਗੁਰਤਾ ਗੱਦੀ ਦੇਣੀ ਹੈ। ਜੇ ਹਨ ਤਾਂ ਦੱਸੋ। ਤਾਂ ਬਾਬਾ ਬੁੱਢਾ ਜੀ ਨੇ ਕਿਹਾ ਕਿ ਮਹਾਰਾਜ ! ਇਨ੍ਹਾਂ ਤੋਂ ਲਾਇਕ ਹੋਰ ਕੌਣ ਹੋ ਸਕਦਾ ਹੈ? ਦੋ ਸਾਲ ਆਪ ਜੀ ਦੇ ਵਿਛੋੜੇ ਦਾ ਸੰਤਾਪ ਸਹਿਆ ਹੈ, ਪਰ ਆਪ ਜੀ ਦੀ ਆਗਿਆ ਦਾ ਨਿਰਾਦਰ ਨਹੀਂ ਹੋਣ ਦਿੱਤਾ।

*ਇਮ ਪ੍ਰਿਥੀਆ ਬੈਠਯੋ ਮੁਰਝਾਈ। ਪੁਨ ਬੁੱਢੇ ਸੰਗ ਗੁਰੂ ਅਲਾਈ।*

*ਸ੍ਰੀ ਨਾਨਕ ਕੇ ਤੁਮ ਬਹੁ ਪਯਾਰੇ। ਗੁਰ ਅੰਗਦ ਸ੍ਰੀ ਅਮਰ ਨਿਹਾਰੇ।*

*ਗੁਰਤਾ ਅਜਰ ਜਰਨ ਉਰ-ਮਾਂਹੀ। ਸ੍ਰੀ ਅਰਜਨ ਅਬਿ ਭਯੋ ਕਿ ਨਾਹੀ।*

*ਜੇ ਕਰਿ ਤੁਮਹੁ ਸੁਹਾਵਹਿ ਆਛੇ। ਇਸਹਿ ਬਿਠਾਵਹਿਂ ਹਮ ਨਿਜ ਪਾਛੇ।*

*ਗੁਰਤਾ-ਉਚਿਤ ਸੁ ਔਰ ਨ ਕੋਈ। ਇਨ ਸਮ ਗੁਨ ਕਹੁ ਕਿਸ ਮਹਿਂ ਹੋਈ।*

*ਤੁਮ ਸੰਮਤ ਹੁਇ ਚਾਹਤਿ ਕਰਯੋ। ਕਹੋ ਸਾਚੁ ਜਿਸ ਉਰਿ ਮਹਿ ਧਰਯੋ।*

*ਸੁਨਿ ਬੁੱਢੇ ਕਰਿ ਜੋਰਿ ਉਚਾਰਾ। ਇਹੁ ਸੇਵਕ ਕੀ ਵਸਤ ਉਦਾਰਾ।*

*ਅਜਰ ਜਰਨ ਮਹਿ ਪਰਖੇ ਸਾਰੇ। ਤੁਮ ਤੇ ਅਪਰ ਸੁਮਤਿ ਕੋ ਧਾਰੇ।*

*ਇਨ ਸਮ ਸੇਵਕ ਅਪਰ ਨ ਬੀਯੋ। ਜਿਸ ਆਇਸੁ ਮਹਿ ਵਾਸਾ ਕੀਯੋ।*

*ਦੋਹਰਾ : ਪ੍ਰੇਮਾਤਰ ਘਤਿ ਦੁਖ ਲਹਯੋ ਸੰਮਤ ਦੋਇ ਬਿਤਾਇ।*

*ਆਇਸੁ ਪਾਇ ਸੁ ਆਪ ਕੀ ਅਬਿ ਦਰਸ਼ਨ ਕੋ ਆਇ।*

(ਰਾਸ ੨, ਅੰਸੂ ੨੨)

ਜਦੋਂ ਜੌਹਰੀ ਦੀ ਤਰ੍ਹਾਂ ਬਾਬੇ ਬੁੱਢਾ ਸਾਹਿਬ ਜੀ ਨੇ ਪਰਖ ਕੇ ਦੱਸ ਦਿੱਤਾ ਕਿ ਅੱਜ ਸਿੱਖਾਂ ਅਤੇ ਤੁਹਾਡੇ ਪੁੱਤਰਾਂ ਵਿਚ ਜੇ ਕੋਈ ਇਸ ਗੱਦੀ ਦੇ ਯੋਗ ਹੈ ਤਾਂ ਉਹ ਸ੍ਰੀ ਅਰਜਨ ਜੀ ਹਨ। ਹੁਣ ਇੱਥੇ ਇਤਿਹਾਸ ਵਿਚ ਭਾਈ ਸੰਤੋਖ ਸਿੰਘ ਜੀ ਨੇ ਇਸ ਤਰ੍ਹਾਂ ਦਿੱਤਾ ਹੈ ਕਿ ਸ਼ਬਦ ਦਾ ਚੌਥਾ ਪਦ ਗੁਰਤਾ ਗੱਦੀ ਪ੍ਰਾਪਤ ਹੋਈ ਤੋਂ ਗੁਰੂ ਰਾਮਦਾਸ ਜੀ ਦੀ ਆਗਿਆ ਅਨੁਸਾਰ ਰਚਿਆ ਹੈ। ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਵੀ ਇਸ ਤਰ੍ਹਾਂ ਹੀ ਲਿਖਿਆ ਹੈ ਕਿ ਚੌਥਾ ਪਦ ਗੁਰਤਾ ਗੱਦੀ ਪ੍ਰਾਪਤ ਹੋਣ ਤੋਂ ਬਾਅਦ ਵਿਚ ਰਚਨਾ ਕੀਤੀ, ਪਰ ਕੁਝ ਸੰਪਰਦਾਇ ਗਿਆਨੀ ਮਹਾਂਪੁਰਸ਼ਾਂ ਨੇ ਐਸਾ ਕਥਨ ਕੀਤਾ ਹੈ ਕਿ ਭਰੀ ਸੰਗਤ ਵਿਚ ਇਹ ਪਰਖਣਾ ਰੱਖੀ ਅਤੇ ਪ੍ਰਿਥੀ ਚੰਦ ਸਮੇਤ ਸਾਰੀ ਸੰਗਤ ਵਿਚ ਸੁਣਾ ਕੇ ਕਿਹਾ ਕਿ ਕੋਈ ਵੀ ਸਿੱਖ ਜਾਂ ਮੇਰਾ ਪੁੱਤਰ ਸ਼ਬਦ ਦੇ ਰਚੇ ਹੋਏ ਤਿੰਨ ਪਦਾਂ ਵਰਗਾ ਚੌਥਾ ਪਦ ਰਚ ਦੇਵੇ, ਉਹ ਗੁਰਤਾ-ਗੱਦੀ ਦਾ ਵਾਰਸ ਹੋਵੇਗਾ। ਹੁਣ ਪ੍ਰਿਥੀ ਚੰਦ ਵਰਗੇ ਈਰਖਾਲੂ ਕਿਵੇਂ ਉਹੋ ਜਿਹੇ ਸੁੰਦਰ ਬਚਨ ਰਚ ਸਕਦੇ ਸਨ। ਇਹ ਤਾਂ ਹੰਢਾਈ ਹੋਈ ਅਵਸਥਾ ਦੇ ਬੋਲ ਸਨ। ਹੋਰ ਕੋਈ ਕਿਵੇਂ ਉਚਾਰਨ ਕਰ ਸਕਦਾ ਹੈ। ਹੁਣ ਚੌਥਾ ਪਦ ਉਸੇ ਅਵਸਥਾ ਨੂੰ ਯਾਦ ਕਰਕੇ ਕਿ ਜਦੋਂ ਮੇਰੇ ਭਾਗ ਜਾਗੇ ਤਾਂ ਬਾਬਾ ਬੁੱਢਾ ਜੀ ਜੋ ਗੁਰੂ ਘਰ ਦੇ ਮਹਾਨ ਸੰਤ ਹਨ ਤੇ ਭਾਈ ਗੁਰਦਾਸ ਦੋਨਾਂ ਸੰਤਾਂ ਦੇ ਦਰਸ਼ਨ ਹੋਏ।

*ਭਾਗੁ ਹੋਆ ਗੁਰਿ ਸੰਤੁ ਮਿਲਾਇਆ॥*

ਹੇ ਗ਼ਰੀਬ ਨਿਵਾਜ਼! ਮੇਰਾ ਭਾਗ ਆਪ ਜੀ ਦੇ ਮਿਲਾਪ ਰੂਪੀ ਫਲ ਦੇਣ ਨੂੰ ਉਦੇ ਹੋਇਆ ਤਾਂ ਆਪ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਸੰਤ=ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਹੁਰਾਂ ਨਾਲ ਮਿਲਾਉਣਾ ਕੀਤਾ ਹੈ। ਇਨ੍ਹਾਂ ਸੰਤਾਂ ਦੀ ਕਿਰਪਾ ਕਰਕੇ ਹੀ ਬਹੁਤ ਸਮੇਂ ਮਗਰੋਂ-

*ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥*

ਹੇ ਅਬਿਨਾਸੀ=ਨਾਸ਼ ਤੋਂ ਰਹਿਤ ਪ੍ਰਭੂ=ਰਖਯਕ ਵਾਹਿਗੁਰੂ ਜੀ ਦੇ ਸਰੂਪ ਸਤਿਗੁਰੂ ਜੀ! ਅੰਮ੍ਰਿਤਸਰ ਰੂਪੀ ਘਰ ਵਿਖੇ ਆਪ ਜੀ ਦੇ ਦਰਸ਼ਨਾਂ ਨੂੰ ਪਾਉਣਾ ਕੀਤਾ ਹੈ।

*ਅਥਵਾ - ਭਾਗੁ ਹੋਆ ਗੁਰਿ ਸੰਤੁ ਮਿਲਾਇਆ॥*

ਜਿਸ ਵੇਲੇ ਮੇਰੇ ਭਾਗਾਂ ਦਾ ਫਲ ਉਦੇ ਹੋਇਆ ਤਾਂ ਸੰਤੁ=ਬਾਬਾ ਬੁੱਢਾ ਜੀ ਨੇ ਹੇ ਗੁਰੂ ਜੀ! ਆਪ ਜੀ ਦੇ ਨਾਲ ਮਿਲਾਉਣਾ ਕੀਤਾ ਹੈ।

*ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥*

ਆਪ ਜੀ ਦੀ ਕਿਰਪਾ ਹੋਣ ਕਰਕੇ ਮੈਂ ਆਪਣੇ ਅੰਤਹਕਰਨ ਰੂਪ ਘਰ ਵਿਚ ਅਬਿਨਾਸੀ ਪ੍ਰਭੂ ਨੂੰ ਪਾਉਣਾ ਕੀਤਾ ਹੈ। ਹੁਣ ਮੇਰੇ ਮਨ ਦੀ ਇਹੋ ਇੱਛਾ ਹੈ ਕਿ -

*ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ॥ ੪॥*

ਹਰ ਵੇਲੇ ਆਪ ਜੀ ਦੇ ਚਰਨਾਂ ਵਿਚ ਹੀ ਇਸਥਿਤ ਹੋਇਆ ਸੇਵ ਕਰੀ= ਸੇਵਾ ਕਰਦਾ ਰਹਾਂ। ਸੇਵਾ ਕਰਦਾ ਹੋਇਆ (ਪਲ=੨੪ ਸੈਕੰਡ ਦਾ ਸਮਾਂ, ਚਸਾ=ਪੰਦਰਾ ਵਾਰ ਅੱਖ ਦੇ ਫਰਕਨ ਨੂੰ ਇਕ ਵਿਸਾ ਅਤੇ ਪੰਦਰਾਂ ਵਿਸੇ ਦਾ ਇਕ ਚਸਾ ਕਿਹਾ ਜਾਂਦਾ ਹੈ)। ਪਲ ਦਾ ਚਸਾ ਮਾਤਰ ਸਮਾਂ ਵੀ ਆਪ ਜੀ ਤੋਂ ਨਾ ਵਿਛੁੜਾਂ। ਨਾਨਕ=ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗ਼ਰੀਬ ਨਿਵਾਜ ਸਤਿਗੁਰੂ ਜੀ! ਮੈਂ ਸੇਵਕ ਜਨ ਤਾਂ ਆਪ ਜੀ ਦੇ ਚਰਨਾਂ ਦਾ ਦਾਸ ਹਾਂ। ਕਿਰਪਾ ਕਰਕੇ ਆਪਣੇ ਚਰਨਾਂ ਨਾਲੋਂ ਨਾ ਵਿਛੋੜਨਾ।

*ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥ ੧॥ ੮॥*

(ਅੰਗ ੯੭)

ਹੇ ਗ਼ਰੀਬ ਨਿਵਾਜ ਜੀਓ! ਮੈਂ ਆਪ ਜੀ ਉਪਰੋਂ ਮਨ ਕਰਕੇ ਵੀ ਘੋਲੀ=ਕੁਰਬਾਨ ਜਾਂਦਾ ਹਾਂ। ਬਾਣੀ ਕਰਕੇ ਵੀ ਘੋਲਿ=ਕੁਰਬਾਨ ਜਾਂਦਾ ਹਾਂ ਅਤੇ ਸਰੀਰ ਕਰਕੇ ਵੀ ਘੁਮਾਈ=ਕੁਰਬਾਨ ਜਾਂਦਾ ਹਾਂ। ਮਹਾਰਾਜ ਜੀਓ! ਮੈਂ ਜਨ ਆਪ ਜੀ

ਦੇ ਚਰਨ-ਕਮਲਾਂ ਦਾ ਦਾਸ ਹਾਂ।

ਜਦੋਂ ਇਸ ਰਸ ਭਿੰਨੇ ਬੋਲਾਂ ਨਾਲ ਚੌਥਾ ਪਦ ਲਿਖ ਕੇ ਸ਼ਬਦ ਸੰਪੂਰਨ ਕਰ ਦਿੱਤਾ ਤਾਂ ਫਿਰ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਵਰਗੇ ਸਿੱਖਾਂ ਦੀ ਸਹਿਮਤੀ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਗੱਦੀ ਦੇਣ ਵਾਸਤੇ ਨਾਰੀਅਲ ਅਤੇ ੫ ਪੈਸੇ ਮੰਗਵਾਏ ਅਤੇ ਤਿੰਨ ਪ੍ਰਦੱਛਣਾਂ ਕੀਤੀਆਂ ਅਤੇ ਮੱਥਾ ਟੇਕ ਦਿੱਤਾ :

*ਸ੍ਰੀ ਫਲ ਪੈਸੇ ਪੰਚ ਮੰਗਾਏ। ਜਹਿਂ-ਕਹਿਂ ਤੇ ਸਿਖ ਸਰਬ ਬੁਲਾਏ।*
*ਸਭਿ ਸੰਗਤਿ ਕੋ ਮੇਲਾ ਭਯੋ। ਚਹੁ ਦਿਸ਼ ਪਰਵਾਰਤਿ ਹੁਇ ਭਯੋ।*

(ਰਾਸ ੨, ਅੰਸੂ ੨੨)

ਫਿਰ ਉਸ ਤੋਂ ਬਾਅਦ ਬਾਬਾ ਬੁੱਢਾ ਸਾਹਿਬ ਜੀ ਨੇ ਉੱਠ ਕੇ ਗੁਰਤਾ ਗੱਦੀ ਦਾ ਤਿਲਕ ਦੇ ਦਿੱਤਾ। ਉਸ ਵੇਲੇ ਬਿ: ਸੰਮਤ ੧੬੩੮ ਭਾਦਰੋਂ ਸੁਦੀ ਦੂਜ, ੧ ਸਤੰਬਰ ਸੰਨ ੧੫੮੧ ਸੀ।

*ਪੁਨ ਸਤਿਗੁਰ ਕੀ ਆਇਸੁ ਪਾਇ। ਬੁੱਢਾ ਉਠਯੋ ਰਿਦੇ ਹਰਖਾਇ।*
*ਭਰਯੋ ਭਾਗ ਸੌ ਭਾਲ ਜੁ ਨੀਕਾ। ਨਿਜ ਕਰਤੇ ਸੁਠ ਦੀਨਸਿ ਟੀਕਾ।*

(ਰਾਸ ੨, ਅੰਸੂ ੨੨)

ਫਿਰ ਸਤਿਗੁਰ ਸਾਹਿਬ ਜੀ ਨੇ ਸਾਰੀਆਂ ਸੰਗਤਾਂ ਪ੍ਰਤੀ ਇਹ ਉਚਾਰਨ ਕੀਤਾ ਕਿ ਗੁਰੂ ਅਰਜਨ ਦੇਵ ਜੀ ਨੂੰ ਮੇਰਾ ਹੀ ਨਹੀਂ ਸਗੋਂ ਸਾਰੇ ਗੁਰੂਆਂ ਦਾ ਹੀ ਸਰੂਪ ਜਾਣ ਕੇ ਮੰਨਣਾ।

*ਸਭਿ ਸੋਂ ਸਤਿਗੁਰ ਬਾਕ ਉਚਾਰੇ। ਸੁਨਹੁ ਸਿੱਖ ਸਭਿ ਤੁਮ ਗੁਰ ਪਯਾਰੇ।*
*ਸ੍ਰੀ ਅਰਜਨ ਮਮ ਰੂਪ ਨਿਹਾਰਹੁ। ਜਿਮ ਮੁਝ ਲਖਹੁ ਤਥਾ ਉਰਧਾਰਹੁ।*
*ਗੁਰਤਾ ਗੱਦੀ ਪਰ ਇਹ ਥਿਰਯੋ। ਹਲਤ ਪਲਤ ਭਾਰ ਜੁ ਸਭਿ ਧਰਯੋ।*
*ਸੰਗਤ ਕੋ ਦੁਖ ਪਾਰ ਉਤਾਰਹਿ। ਕਾਰਜ ਅਨਿਕ ਜਗਤ ਮਹਿਂ ਸਾਰਹਿ।*

(ਰਾਸ ੨, ਅੰਸੂ ੨੨)

ਜਦੋਂ ਬੀਬੀ ਭਾਨੀ ਨੂੰ ਇਹ ਪਤਾ ਚੱਲਿਆ ਕਿ ਮੇਰਾ ਪੁੱਤਰ ਅਰਜਨ ਦੇਵ ਗੁਰਤਾ ਗੱਦੀ ਦਾ ਮਾਲਕ ਬਣ ਗਿਆ ਹੈ ਤਾਂ ਪਿਤਾ ਗੁਰੂ ਦੇ ਬਚਨ ਚੇਤੇ ਆਏ :

*ਸੁਨਿ ਜਨਨੀ ਬਡਭਾਗਾ ਭਾਨੀ। ਗੁਰ ਅਰਜਨ ਭਾ-ਮੁਦਿਤ ਮਹਾਨੀ।*
*ਸਿਮਰਤਿ ਪਿਤਾ ਬਾਕ ਸੁਖ ਪਾਇਣ। ਨਹੀ ਬੰਸ ਤੇ ਗੁਰਤਾ ਜਾਇਣ।*

(ਰਾਸ ੨, ਅੰਸੂ ੨੨)

ਗੁਰਤਾ ਗੱਦੀ ਦੇ ਮਾਲਕ ਬਣ ਕੇ ਹੱਥ ਜੋੜ ਕੇ ਬੇਨਤੀ ਕੀਤੀ, ਅਤਿ ਅਧੀਨ ਹੋ ਕੇ ਬੰਦਨਾ ਕੀਤੀ ਕਿ ਕਰਾਉਣ ਵਾਲੇ ਤਾਂ ਤੁਸੀਂ ਹੀ ਹੋ, ਮੇਰਾ ਤਾਂ ਬਹਾਨਾ ਹੀ ਹੈ।

*ਹਾਥ ਜੋਰਿ ਪਿਤ ਤੇ ਸੁਨਿ ਬਾਨੀ। ਅਤਿ ਅਧੀਨ ਹੁਇ ਬੰਦਨ ਠਾਨੀ।*
*ਕਰਨ ਕਰਾਵਨ ਤੁਮ ਹੀ ਅਹੋ। ਮੈਂ ਅਨੁਸਾਰਿ ਸਦਾ ਜਿਸ ਕਹੋ।*

(ਰਾਸ ੨, ਅੰਸੂ ੨੨)

ਤੇ ਜਦੋਂ ਗੁਰੂ ਜੀ ਦੀ ਸੰਗਤ ਵਿਦਾ ਹੋ ਗਈ ਅਤੇ ਅਚਾਨਕ ਬਾਬਾ ਬੁੱਢਾ ਜੀ ਨੂੰ ਪ੍ਰਿਥੀਏ ਨੇ ਆਉਂਦਿਆਂ ਤੱਕਿਆ ਤਾਂ ਬੜੇ ਕਠੋਰਤਾ ਵਾਲੇ ਬਚਨ ਬੋਲ ਕੇ ਕਹੇ ਕਿ ਅੱਜ ਤੱਕ ਗੁਰੂ ਨਾਨਕ ਵਰਗੀਂ ਤੇਰੀ ਮਹਿਮਾ ਜਾਣਦੇ ਰਹੇ, ਪਰ ਅੱਜ

ਤੇਰਾ ਪਤਾ ਚੱਲਿਆ ਹੈ ਕਿ ਤੂੰ ਵੀ ਦਵੈਸ਼ ਨਾਲ ਭਰਿਆ ਹੋਇਆ ਹੈਂ। ਮੇਰੇ ਛੋਟੇ ਭਰਾ ਦਾ ਪੱਖ ਕੀਤਾ ਹੈ। ਹੁਣ ਮੈਂ ਆਪਣੇ ਬਲ ਨਾਲ ਗੁਰਤਾ ਗੱਦੀ ਪ੍ਰਾਪਤ ਕਰਾਂਗਾ। ਕੀ ਪੱਤ ਰਹੇਗੀ ਤੇਰੀ ਅਤੇ ਮੇਰੇ ਪਿਤਾ ਦੀ ?

*ਮੈਂ ਨਿਜ ਬਲ ਤੇ ਦਯੋ ਉਲਟਾਇ। ਤੌ ਤੁਮਰੀ ਕਯਾ ਪਤ ਰਹਿ ਜਾਇ।*

ਜੇ ਪਿਤਾ ਜੀ ਮੇਰੇ ਨਾਲ ਨਰਾਜ਼ ਸਨ, ਤਾਂ ਤੇਰਾ ਇਹ ਫ਼ਰਜ਼ ਨਹੀਂ ਸੀ ਬਣਦਾ। ਤੂੰ ਇਹ ਗੱਲ ਚੰਗੀ ਨਹੀਂ ਕੀਤੀ। ਪਿਤਾ ਜੀ ਨੂੰ ਸਮਝਾਉਣਾ ਤਾਂ ਕੀ ਸੀ ਕਿ ਵੱਡੇ ਪੁੱਤਰ ਦਾ ਹੱਕ ਹੈ, ਪਰ ਤੈਂ ਤਾਂ ਇਸ ਤੋਂ ਉਲਟ ਉੱਠ ਕੇ ਤੁਰੰਤ ਹੀ ਗੁਰਗੱਦੀ ਦਾ ਤਿਲਕ ਦੇ ਦਿੱਤਾ :

*ਸੋ ਤੌ ਬਾਤ ਨ ਕੀਨਸਿ ਨੀਕਾ। ਤੈ ਉਠਿ ਦੀਨ ਤੁਰਤ ਹੀ ਟੀਕਾ।*
*ਤੁਵ ਕ੍ਰਿਤ ਕੋ ਕਯਾ ਨਿੰਦਹਿ ਨਾਹੀ! ਜੇ ਸਿਖ ਸਯਾਨੇ ਸੰਗਤਿ ਮਾਹੀ।*
*ਦੇਖ ਲਈ ਤੁਮਰੀ ਕਰਤੂਤ। ਕਹਤ ਸੁਮਤਿ ਜੁਤਿ ਕੀਨ ਕਸੂਤ।*
*ਅਬਿ ਮੈਂ ਕਰਿਹੌਂ ਨਿਤ ਉਤਸਾਹੁ। ਛੀਨ ਲੇਹੁ ਗਾਦੀ ਤਿਸ ਪਾਹੂ।*

(ਰਾਸ ੨, ਅੰਸੂ ੨੨)

ਬਾਬਾ ਬੁੱਢਾ ਜੀ ਨੇ ਕਿਹਾ ਕਿ ਤੂੰ ਕਿਉਂ ਈਰਖਾ ਕਰਦਾ ਹੈਂ। ਈਰਖਾ ਕਰਨ ਦੇ ਨਾਲ ਗੁਰਤਾ-ਗੱਦੀ ਨਹੀਂ ਮਿਲਿਆ ਕਰਦੀ। ਤੈਂ ਪਿਤਾ ਦੀ ਸੇਵਾ ਨਹੀਂ ਕੀਤੀ। ਕੀ ਗੁਰੂ-ਪੁੱਤਰ ਹੋਣ ਦੀ ਵਡਿਆਈ ਘੱਟ ਹੈ। ਕੀ ਹੋ ਗਿਆ ਜੇ ਗੱਦੀ ਨਹੀਂ ਮਿਲੀ, ਇਹ ਤਾਂ ਅਧਿਕਾਰੀ ਦੀ ਵਸਤੂ ਹੈ। ਇਹ ਕਹਿ ਕੇ ਬਾਬਾ ਬੁੱਢਾ ਜੀ ਚੁੱਪ ਹੋ ਗਏ ਅਤੇ ਪ੍ਰਿਥੀ ਚੰਦ ਆਪਣੇ ਪਿਤਾ ਜੀ ਕੋਲ ਆ ਕੇ ਮੁੱਖ ਤੋਂ ਕਠੋਰ ਬਚਨ ਕਹਿਣ ਲੱਗਾ :

*ਦਰਬਿ ਬ੍ਰਿੰਦ ਅਬਿ ਮੋਹਿ ਸਮੀਪਿ। ਮਿਲਿਹੌਂ ਬਲੀ ਜੁ ਹੋਹਿ ਮਹੀਪਿ।*
*ਦੇ ਕਰਿ ਧਨੁ ਕੋ ਤਿਸੁ ਅਪਨਾਵਹੁ। ਪਿਤ ਸੁਤ ਤੁਮਕੋ ਕਸ਼ਟ ਦਿਖਾਵਹੁ।*
*ਜਬਿ ਤੁਮਰੋ ਬਸ ਚਲਹਿ ਨ ਕੋਈ। ਬਿਨਾ ਕਰੇ ਗੁਰਤਾ ਮੁਝ ਹੋਈ।*
*ਇੱਤਯਾਦਿਕ ਝਗਰਾ ਬਹੁ ਠਾਨਯੋ। ਤਿਸ ਪਰ ਸ੍ਰੀ ਗੁਰ ਸਬਦ ਬਖਾਨਯੋ।*

(ਰਾਸ ੨, ਅੰਸੂ ੨੨)

ਇਸ ਤਰ੍ਹਾਂ ਜਦੋਂ ਪ੍ਰਿਥੀਆ ਸਤਿਗੁਰਾਂ ਨੂੰ ਬਹੁਤ ਕਠੋਰ ਬਚਨ ਬੋਲ ਰਿਹਾ ਸੀ, ਤਾਂ ਸਤਿਗੁਰਾਂ ਨੇ ਆਪਣੇ ਸ਼ਾਂਤ ਸੁਭਾਅ ਅਨੁਸਾਰ ਉਸਦੇ ਬਚਨਾਂ ਨੂੰ ਸੁਣ ਕੇ ਜੋ ਉਹ ਕਹਿ ਰਿਹਾ ਸੀ ਕਿ ਆਪ ਜੀ ਨੂੰ ਅਰਜਨ ਦੇ ਸਹਿਤ ਬਾਦਸ਼ਾਹ ਦੀ ਕਚਹਿਰੀ ਵਿਚ ਬੁਲਵਾਵਾਂਗਾ। ਤਾਂ ਉਸ ਦੇ ਬਚਨ ਸੁਣਨ ਉਪਰੰਤ ਸਤਿਗੁਰੂ ਜੀ ਨੇ ਉਸਦੇ ਕ੍ਰੋਧ ਨੂੰ ਸ਼ਾਂਤ ਕਰਨ ਵਾਸਤੇ ਇਸ ਸ਼ਬਦ ਦੇ ਦੁਆਰਾ ਉਪਦੇਸ਼ ਦੇਣਾ ਕੀਤਾ :

*ਸਾਰਗ ਮਹਲਾ ੪ ਘਰ ੩ ਦੁਪਦਾ॥ ੧ਓ ਸਤਿਗੁਰ ਪ੍ਰਸਾਦਿ॥*

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਸਾਰਗ ਰਾਗ ਵਿਚ ਇਹ ਸ਼ਬਦ ਦੇ ਤੀਸਰੇ ਸੁਰਤਾਲ ਵਿਚ ਦੁਪਦਾ=ਦੋ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ। ੧ਓ ਸਤਿਗੁਰ ਪ੍ਰਸਾਦਿ ੧=ਅਦੁੱਤੀ ਓ=ਸਰਬ ਦਾ ਪ੍ਰਕਾਸ਼ਕ, ਸਤਿ=ਨਾਸ਼ ਤੋਂ ਰਹਿਤ, ਗੁਰ=ਚੇਤਨ, ਪ੍ਰਸਾਦਿ= ਆਨੰਦ ਸਰੂਪ।

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*

ਹੇ ਪੁੱਤਰ ਪ੍ਰਿਥੀ ਚੰਦ! ਹਉ=ਮੈ ਸੰਗਿ ਬਾਪ=ਪਿਤਾ ਦੇ ਨਾਲ ਤੂੰ ਕਿਸ ਵਾਸਤੇ ਝਗੜਾ ਕਰਦਾ ਹੈਂ।

*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ ੧॥ ਰਹਾਉ॥*

ਜਿਸ ਬਾਪ ਦੇ ਜਣੇ=ਪੈਦਾ ਕੀਤੇ ਹੋਏ ਤੁਸੀਂ ਬਡੀਰੇ=ਵਡਿਆਏ ਹੋਏ ਹੋ, ਉਹਨਾਂ ਦੇ ਨਾਲ ਝਗੜਾ ਕਰਨ ਦਾ ਬੜਾ ਭਾਰੀ ਪਾਪ ਲੱਗਦਾ ਹੈ।

*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*

ਹੇ ਪੁੱਤਰ, ਜਿਸ ਧਨੁ=ਮਾਇਆ ਦਾ ਤੁਸੀਂ ਗਰਬੁ=ਅਹੰਕਾਰ ਕਰਦੇ ਹੋ, ਉਹ ਧਨ ਕਿਸੇ ਦਾ ਆਪਣਾ ਨਹੀਂ ਹੈ। ਜਿਸ ਵੇਲੇ ਪ੍ਰਮਾਤਮਾ ਚਾਹੇ ਉਹ ਇਹ ਸਾਰੀ ਮਾਇਆ ਖੋਹ ਸਕਦਾ ਹੈ। ਇੱਥੇ ਸਤਿਗੁਰਾਂ ਨੇ ਉਸ ਮਾਇਆ ਦਾ ਜ਼ਿਕਰ ਕੀਤਾ ਹੈ ਜਿਹੜੀ ਕਿ ਪ੍ਰਿਥੀ ਚੰਦ ਨੇ ਸੰਗਤਾਂ ਦੀ ਦਰਸ਼ਨ ਭੇਟ ਮਾਇਆ ਵਿਚੋਂ ਚੋਰੀ ਕਰਕੇ ਆਪਣੇ ਨਿਜ ਸੁਆਰਥ ਵਾਸਤੇ ਆਪਣੇ ਪਾਸ ਜਮ੍ਹਾ ਕੀਤੀ ਸੀ। ਪ੍ਰਿਥੀ ਚੰਦ ਨੂੰ ਉਸ ਮਾਇਆ ਦਾ ਅਹੰਕਾਰ ਸੀ। ਕਿਉਂਕਿ ਸਤਿਗੁਰੂ ਜੀ ਅੰਤਰਯਾਮੀ ਘਟਾਂ-ਘਟਾਂ ਦੀਆਂ ਜਾਨਣ ਵਾਲੇ ਜਾਣਦੇ ਹਨ ਕਿ ਇਸ ਨੇ ਸੰਗਤਾਂ ਦੀ ਮਾਇਆ ਚੋਰੀ ਛੁਪਾ ਰੱਖੀ ਹੈ, ਉਸ ਧਨ ਵੱਲ ਸਤਿਗੁਰੂ ਜੀ ਇਸ਼ਾਰਾ ਕਰਦੇ ਹਨ।

*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥*

ਜਿਸ ਵੇਲੇ ਖਿਨ ਮਹਿ=ਅੱਖ ਦੇ ਝਪਕਣ ਦੇ ਸਮੇਂ ਨਾਲ ਇਹ ਬਿਖਿਆ ਰਸ=ਵਿਸ਼ਿਆਂ ਦੇ ਰਸ ਅਥਵਾ ਬਿਖਿਆ ਰਸੁ=ਮਾਇਆ ਦੇ ਰਸ ਤੈਨੂੰ ਛੱਡ ਜਾਣਗੇ ਤਾਂ ਬਾਅਦ ਵਿਚ ਪਸ਼ਚਾਤਾਪ ਹੀ ਕਰਨਾ ਪਵੇਗਾ।

*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥*

ਜਿਹੜੇ ਪ੍ਰਭ=ਸੁਆਮੀ, ਮਾਲਕ ਮਾਤਾ ਦੇ ਗਰਭ ਵਿਚ ਹੋਤੇ=ਰੱਖਿਅਕ ਹੋਏ ਹਨ ਉਸ ਪ੍ਰਭੂ ਦੇ ਜਾਪ ਨੂੰ ਜਾਪਹੁ=ਜਪਣਾ ਕਰ।

*ਉਪਦੇਸੁ ਕਰਤ ਨਾਨਕ ਜਨ ਤੁਮ ਕਉ ਸੁਨਹੁ ਤਉ ਜਾਇ ਸੰਤਾਪ॥ ੨॥ ੧॥ ੭॥*

(ਅੰਗ ੧੨੦੦)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪੁੱਤਰ! ਮੈਂ ਤੈਨੂੰ ਉਪਦੇਸ਼ ਕਰਦਾ ਹਾਂ ਜੇਕਰ ਸੁਨਹੁ=ਮਨ ਵਿਚ ਧਾਰ ਲਵੇਂਗਾ, ਤਾਂ ਤੇਰਾ ਸੰਤਾਪ=ਤਪਣਾ (ਕ੍ਰੋਧਤ ਹੋਣਾ) ਨਾਸ਼ ਹੋ ਜਾਵੇਗਾ ਅਥਵਾ ਸੰਤਾਪ=ਤੇਰੇ ਦੁੱਖ ਅਤੇ ਕੀਤੇ ਮਾੜੇ ਕੰਮ ਕਰਮਾਂ ਦੀ ਯਾਦ ਤੇ ਮਨ ਦੇ ਕਸ਼ਟ ਸਾਰੇ ਹੀ ਦੂਰ ਹੋ ਜਾਣਗੇ।

ਗੁਰੂ ਜੀ ਨੇ ਕਿਹਾ ਕਿ ਹੰਕਾਰ ਨਾ ਕਰ, ਨਿਮਰਤਾ ਧਾਰ ਕੇ ਨਾਮ ਜਪ, ਹਰ-ਹਰ ਦਾ ਸਿਮਰਨ ਕਰ, ਤੇਰੇ ਹਿਰਦੇ ਨੂੰ ਸ਼ਾਂਤੀ ਆ ਜਾਵੇਗੀ। ਲੋਭ ਅਤੇ ਪਾਪ ਤੋਂ ਬਚ ਜਾਵੇਂਗਾ। ਇਹ ਸੁਣ ਕੇ ਪ੍ਰਿਥੀਆ ਬਹੁਤ ਕ੍ਰੋਧ ਵਸ ਹੋਇਆ ਅਤੇ ਕਠੋਰ ਬਚਨ ਬੋਲਿਆ-

*ਸੁਨਿ ਪ੍ਰਿਥੀਆ ਪੁਨ ਖਿਝਯੋ ਬਿਸਾਲਾ। ਸਿਮਰਹੁ ਹਰਿ-ਹਰਿ ਨਾਮ ਗੁਪਾਲਾ।*
*ਗੁਰਿਆਈ ਲਘੁ ਸੁਤ ਕੋ ਦੈਕੈ। ਮੋਹਿ ਅਨਾਦਰਿ ਸਭਿ ਮਹਿ ਕੈ ਕੈ।*
*ਉਪਦੇਸ਼ਨ ਕੋ ਲਖ ਅਧਿਕਾਰੀ। ਭਲੋ ਸਮੇਂ ਅਬ ਗਿਰਾ ਉਚਾਰੀ।*
*ਗੁਰਤਾ ਕੀ ਧਰਿ ਕਰਿ ਉਰ ਆਸਾ। ਹਰਿ ਕੋ ਭਜੋ ਹੋਇ ਕਰਿ ਦਾਸਾ।*
*ਇਹੁ ਧਰਿਹੌ ਉਪਦੇਸ਼ ਤੁਮਾਰਾ। ਭਲੇ ਕਰਹੁਗੇ ਭਵਜਲ ਪਾਰਾ।*
*ਕਰਤਿ ਅਜੋਗ ਨ ਕਛੂ ਬਿਚਾਰੇ। ਸਿਮਰਹੁ ਹਰਿ ਹਰਿ ਅਬਹਿ ਉਚਾਰੇ।*
*ਸੁਨਿ ਸ੍ਰੀ ਰਾਮਦਾਸ ਬਚ ਖੋਟੇ। ਹਟਤਿ ਨਹੀਂ ਕੋ ਕਿਸ ਬਿਧਿ ਹੋਟੇ।*
*ਏਕ ਪ੍ਰੀਤਿ ਜਿਸ ਕਾਰਨ ਖੁਟਾਈ। ਪੁਨ ਇਕ ਸ਼ਬਦ ਬਨਾਇ ਸੁਨਾਈ।*

(ਰਾਸ ੨, ਅੰਸੂ ੨੨)

ਇਸ ਤਰ੍ਹਾਂ ਜਦੋਂ ਪ੍ਰਿਥੀਆ ਕ੍ਰੋਧਿਤ ਹੋ ਕੇ ਅਤੇ ਆਪਣੇ ਆਪੇ ਤੋਂ ਬਾਹਰ ਹੋ ਕੇ ਖੋਟੇ ਬਚਨ ਬੋਲਦਾ ਹੀ ਗਿਆ, ਤਾਂ ਸਤਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਨੇ ਪ੍ਰਿਥੀ ਚੰਦ ਨੂੰ ਆਪਣੇ ਹਿਰਦੇ ਵਿਚੋਂ ਈਰਖਾ, ਦ੍ਵੈਸ਼ ਭਾਵਨਾ ਨੂੰ ਖ਼ਤਮ ਕਰਨ ਦਾ ਉਪਦੇਸ਼ ਦਿੰਦਿਆਂ ਹੋਇਆਂ ਸੂਹੀ ਰਾਗ ਵਿਚ ਇਹ ਸ਼ਬਦ ਉਚਾਰਨ ਕੀਤਾ :

*ਸੂਹੀ ਮਹਲਾ ੪॥*

*ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥*

ਸਤਿਗੁਰੂ ਰਾਮਦਾਸ ਸਾਹਿਬ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਸੂਹੀ ਰਾਗ ਵਿਚ ਇਹ ਸ਼ਬਦ ਉਚਾਰਦੇ ਹੋਏ ਉਪਦੇਸ਼ ਕਰਦੇ ਹਨ ਕਿ ਜਿਨ੍ਹਾਂ ਦੇ ਲਿਲਾਰਾ=ਮੱਥੇ ਪਰ ਧੁਰ ਤੋਂ ਸ਼ੁਭ ਲਿਖ਼ਤ=ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਨੇ ਹੀ ਆਪਣੇ ਹਿਰਦੇ ਅੰਦਰ ਹਰੀ ਦੇ ਨਾਮ ਨੂੰ ਸਿਮਰਿਆ ਹੈ।

*ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ॥ ੧॥*

ਮੇਰਾ ਹਰਿ=ਪਰਮੇਸ਼ਰ ਜਿਨ੍ਹਾਂ ਦਾ ਅੰਗੁ=ਪੱਖ ਕਰਦਾ ਹੈ, ਉਹਨਾਂ ਦੀ ਬਖੀਲੀ=ਈਰਖਾ ਕਰ ਕੇ ਕੋਈ ਕਿਆ ਕਰੇ=ਕੀ ਵਿਗਾੜ ਸਕਦਾ ਹੈ।

*ਹਰਿ ਹਰਿ ਧਿਆਇ ਮਨ ਮੇਰੇ, ਮਨ ਧਿਆਇ ਹਰਿ*
*ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ॥ ੧॥ ਰਹਾਉ॥*

ਮਨ ਮੇਰੇ=ਹੇ ਪਿਆਰੇ! ਮਨ ਵਿਚ ਹਰਿ-ਹਰਿ ਨਾਮ ਨੂੰ ਧਿਆਉਣਾ ਕਰ, ਧਿਆਇ ਹਰਿ=ਹਰੀ ਦਾ ਸਿਮਰਨ ਹੀ ਜਨਮਾਂ-ਜਨਮਾਂ ਦੇ ਸਾਰੇ ਦੁੱਖ ਦੂਰ ਕਰਨੇ ਵਾਲਾ ਹੈ।

*ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥*

ਹਰੀ ਨੇ ਧੁਰਿ ਤੋਂ ਹੀ ਭਗਤ ਜਨਾਂ ਨੂੰ ਅੰਮ੍ਰਿਤ ਰੂਪ ਭਗਤੀ ਦਾ ਭੰਡਾਰਾ ਬਖ਼ਸ਼ਿਆ ਹੈ।

*ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥ ੨॥*

ਜਿਹੜਾ ਮੂਰਖ ਹੋਵੇਗਾ ਸੁ=ਓਹੀ ਉਨ=ਉਨ੍ਹਾਂ ਦੀ ਰੀਸ ਕਰੇਗਾ, ਉਸਦਾ ਹਲਤਿ=ਲੋਕ ਪਲਤਿ=ਪਰਲੋਕ ਵਿਚ ਮੁਹੁ=ਮੂੰਹ ਕਾਰਾ=ਕਾਲਾ ਹੋਵੇਗਾ।

*ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ॥*

ਉਹੀ ਭਗਤ ਹਨ ਅਤੇ ਉਹੀ ਸੇਵਕ ਹਨ, ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਲੱਗਦਾ ਹੈ।

*ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ॥ ੩॥*

ਉਨ੍ਹਾਂ ਦੀ ਸੇਵਾ ਕਰਕੇ ਹੀ ਹਰੀ ਪਾਈਦਾ ਹੈ ਅਤੇ ਨਿੰਦਕ=ਨਿੰਦਾ ਕਰਨ ਵਾਲੇ ਦੇ ਸਿਰ ਵਿਚ ਪ੍ਰਤੱਖ ਸੁਆਹ ਅਤੇ ਲਾਹਨਤਾਂ ਰੂਪੀ ਸਵਾਹ ਪੈਂਦੀ ਹੈ।

*ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ॥*

ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਇਹ ਗੱਲ ਵਿਰਤੀ=ਵਰਤੀ ਹੈ, ਉਹ ਗੁਰੂ ਨਾਨਕ ਦੇਵ ਜੀ ਹੀ ਜਾਣਦੇ ਹਨ, ਇਸ ਲਈ ਜਗਤ ਗੁਰੂ ਨਾਨਕ ਦੇਵ ਜੀ ਤੋਂ ਪੁੱਛ ਕੇ ਗੁਰਤਾ ਗੱਦੀ ਦੀ ਵਿਚਾਰ ਕਰਨਾ ਕਰੋ ਕਿ ਕਿਸ ਤਰ੍ਹਾਂ ਗੁਰਤਾ ਗੱਦੀ ਮਿਲਦੀ ਹੈ।

*ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ*
*ਹਰਿ ਸੇਵਕ ਭਾਇ ਨਿਸਤਾਰਾ॥ ੪॥ ੨॥ ੯॥* (ਅੰਗ ੭੩੩)

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮੇਰੇ ਗੱਦੀ ਬੈਠਣ ਤੱਕ ਇਨ੍ਹਾਂ ਚਾਰ ਪੁਸ਼ਤਾਂ ਤੱਕ ਆਦਿ-ਜੁਗਾਦਿ=ਸਦਾ-ਸਦਾ ਬਖੀਲੀ=ਈਰਖਾ ਕਰਨ ਨਾਲ ਗੁਰੂ ਪਦ ਕਿਸੇ ਨੇ ਪ੍ਰਾਪਤ ਨਹੀਂ ਕੀਤਾ। ਜਿੰਨ੍ਹਾਂ ਨੇ ਸੇਵਕ ਭਾਵ=ਸੇਵਾ ਭਾਵ ਧਾਰਨ ਕੀਤਾ ਹੈ, ਉਹਨਾਂ ਦਾ ਹਰਿ=ਹਰੀ ਨੇ ਨਿਸਤਾਰਾ=ਪਾਰ ਉਤਾਰਾ ਕੀਤਾ ਹੈ। ਭਾਈ ਸੱਤਾ ਅਤੇ ਬਲਵੰਡ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੰਸਾਰ ਵਿਚ ਪਰਮੇਸ਼ਰ ਰੂਪ ਆਪ ਅਵਤਾਰ ਧਾਰ ਕੇ ਆਉਣ ਦੀ ਆਪਣੀ ਭਾਵਨਾ ਨੂੰ ਇਸ ਪ੍ਰਕਾਰ ਕਥਨ ਕਰਦੇ ਹਨ –

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥*
*ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ॥*
*ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥*
*ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥*
*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥*
*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥*
*ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ॥*
*ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥*
*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥ ੮॥ ੧॥*

(ਰਾਮਕਲੀ ਕੀ ਵਾਰ, ਅੰਗ ੯੬੮)

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥*

ਚਹੁ ਜੁਗੀ=ਸੰਸਾਰ ਵਿਚ ਚਾਰ ਅਵਤਾਰ ਰੂਪ ਗੁਰੂ ਜਾਗੇ=ਪ੍ਰਗਟ ਹੋਏ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਉਹਨਾਂ ਤੋਂ ਉਪਰੰਤ ਹੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ! ਪੰਜਵੇਂ ਅਵਤਾਰ ਆਪ ਹੀ ਹੋਏ ਹੋ।

*ਆਪੀਨ੍ਹੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ॥*

ਆਪ ਜੀ ਆਪਣਾ ਸਰੂਪ ਸੰਸਾਰ ਸਾਜਿਆ ਹੈ, ਫਿਰ ਆਪ ਜੀ ਆਸਰਾ ਰੂਪ ਹੋ ਕੇ ਸੰਸਾਰ ਨੂੰ ਸਥਿਤ ਕਰਕੇ ਖਲੋਤੇ ਹੋ।

*ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥*

ਮਸਤਕ ਰੂਪ ਪਟੀ ਭੀ ਆਪ ਹੀ ਹੋ, ਹੁਕਮ ਰੂਪ ਕਲਮ ਭੀ ਆਪੇ ਹੀ ਹੋ, ਆਪ ਹੀ ਬ੍ਰਹਮਾ ਰੂਪ ਹੋ ਕੇ ਲੇਖਾਂ ਦੇ ਲਿਖਣ ਵਾਲੇ ਹੋਏ ਹੋ।

*ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥*

ਸਾਰੀ ਸ੍ਰਿਸ਼ਟੀ ਤਾਂ ਆਉਣ ਜਾਣ ਵਾਲੀ ਹੈ ਅਤੇ ਤੂੰ ਪਰਮੇਸ਼ਰ ਆਪ ਹੀ ਨਿੱਤ ਨਵਾਂ ਨਿਰੋਆ=ਰੋਗ ਰਹਿਤ ਹੈਂ।

*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥*

ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ! ਤੂੰ ਆਪ ਹੀ ਤਖ਼ਤ ਉੱਤੇ ਬੈਠਾ ਹੈਂ ਅਤੇ ਆਪ ਜੀ ਦਾ ਜਸ ਰੂਪੀ ਚੰਦੋਆ ਖਿਵੈ=ਪ੍ਰਕਾਸ਼ ਹੋ ਰਿਹਾ ਹੈ। ਭਾਵ ਚਮਕ ਰਿਹਾ ਹੈ।

*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥*

ਉਗਵਣਹੁ=ਪੂਰਬ ਤੈ=ਤੋਂ ਲੈ ਕੇ ਆਥਵਣਹੁ=ਪਸਚਮ ਤੱਕ ਚਾਰੇ ਚੱਕਾਂ ਵਿਚ ਭਾਵ ਚਾਰੇ ਕੂੰਟਾਂ ਵਿਚ ਆਪ ਨੇ ਪ੍ਰਤਾਪ ਪ੍ਰਕਾਸ਼ ਕੀਤਾ ਹੈ।

*ਜਿਨ੍ੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ॥*

ਹੇ ਸਤਿਗੁਰੂ ਜੀ ! ਜਿਨ੍ਹਾਂ ਮਨਮੁੱਖਾਂ ਨੇ ਤੁਹਾਨੂੰ ਸੇਵਿਓ=ਅਰਾਧਨ ਨਹੀਂ ਕੀਤਾ, ਉਹਨਾਂ ਮਨਮੁੱਖਾਂ ਨੂੰ ਮਰਨਾ ਪਿਆਰਾ ਹੈ ਭਾਵ ਉਹ ਹੀ ਜਨਮ ਮਰਨ ਵਿਚ ਪਏ ਹਨ।

*ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥*

ਹੇ ਸ੍ਰੀ ਗੁਰੂ ਅਰਜਨ ਸਾਹਿਬ ਮਹਾਰਾਜ ਜੀ ! ਆਪ ਜੀ ਵਿਚ ਦੂਣੀ ਚਉਣੀ=ਦੁੱਗਣੀਆਂ ਚੌਗਣੀਆਂ ਭਾਵ ਜ਼ਿਆਦਾ ਤੋਂ ਜ਼ਿਆਦਾ ਬੇਅੰਤ ਕਰਾਮਾਤਾਂ ਹਨ, ਅਥਵਾ ਖਟ ਸ਼ਾਸਤਰਾਂ ਦੀ ਕਰਾਮਾਤ ਭਾਵ ਸਾਰੇ ਸ਼ਾਸਤਰਾਂ ਦੇ ਸਿਧਾਂਤ ਦਾ ਵਰ ਹੈ ਅਤੇ ਹੇ ਸੱਚੇ ਸਤਿਗੁਰੂ ਜੀ, ਆਪ ਜੀ ਦਾ ਸੱਚਾ ਹੀ ਢੋਆ=ਮਿਲਾਪ ਹੈ।

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥ ੮॥ ੧॥*

ਚਹੁ ਜੁਗੀ=ਸੰਸਾਰ ਵਿਚ ਚਾਰੇ ਗੁਰੂ ਰੂਪ ਅਵਤਾਰ ਪ੍ਰਗਟ ਹਨ, ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਪੰਜਵੇਂ ਅਵਤਾਰ ਤੁਸੀਂ ਆਪ ਹੀ ਹੋਏ ਹੋ।

ਭਾਈ ਗੁਰਦਾਸ ਸਿੰਘ ਜੀ ਨੇ ਆਪਣੀ ਰਚਨਾ ਦੀ ੪੧ਵੀਂ ਵਾਰ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪ੍ਰਤੀ ਇਸ ਤਰ੍ਹਾਂ ਕਥਨ ਕੀਤਾ ਹੈ :

*ਗੁਰੂ ਅਰਜਨ ਪੰਚਮ ਠਹਿਰਾਇਓ॥*

ਗੁਰੂ ਅਰਜਨ ਦੇਵ ਜੀ ਪੰਜਵੇਂ ਥਾਂ 'ਤੇ ਗੁਰੂ ਹੋਏ ਹਨ।

*ਜਿਨ ਸਬਦ ਸੁਧਾਰ ਗਰੰਥ ਬਨਾਇਓ॥*

ਜਿਨ੍ਹਾਂ ਨੇ ਸ਼ਬਦਾਂ ਦੇ ਉਪਦੇਸ਼ ਅੰਮ੍ਰਿਤ ਰਸ ਦਾ ਖ਼ਜ਼ਾਨਾ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ ਹੈ।

*ਗ੍ਰੰਥ ਬਣਾਇ ਉਚਾਰ ਸੁਨਾਇਓ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰਕੇ ਫਿਰ ਉਚਾਰਨ ਕਰਕੇ ਸੁਣਾਇਆ ਕਿ ਸਿੱਖਾਂ ਨੂੰ ਜਨਮ-ਮਰਨ ਤੋਂ ਬਚਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਕਰਨਾ ਚਾਹੀਦਾ ਹੈ।

*ਤਬ ਸਰਬ ਜਗਤ ਮੈਂ ਪਾਠ ਰਚਾਇਓ॥*

ਉਦੋਂ ਤੋਂ ਸਾਰੇ ਸੰਸਾਰ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੋਣਾ ਪ੍ਰਚੱਲਿਤ ਹੋ ਗਿਆ ਹੈ।

*ਕਰਿ ਪਾਠ ਗ੍ਰੰਥ ਜਗਤ ਸਭਿ ਤਰਿਓ।*

ਉਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਸਾਰਾ ਸੰਸਾਰ ਤਰ ਗਿਆ ਹੈ।

*ਜਿਹ ਨਿਸ ਬਾਸੁਰ ਹਰਿ ਨਾਮ ਉਚਰਿਓ।*

ਪਰ ਸੰਸਾਰ ਤੋਂ ਉਹ ਹੀ ਤਰਿਆ ਹੈ ਭਾਵ ਪਾਰ ਉਤਰਿਆ ਹੈ ਜਿਸਨੇ ਗੁਰਬਾਣੀ ਦੇ ਵਾਕਾਂ ਅਨੁਸਾਰ ਦਿਨ-ਰਾਤ ਹਰੀ ਦਾ ਨਾਮ ਜਪਿਆ ਹੈ, ਭਾਵ ਵਾਹਿਗੁਰੂ ਦਾ ਨਾਮ ਜਪਿਆ ਹੈ। ਇਸੇ ਤਰ੍ਹਾਂ ਹੀ ਭਾਈ ਗੁਰਦਾਸ ਜੀ ਵੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਵਡਿਆਈ ਵਿਚ ਆਪਣੀ ਰਚਨਾ ਵਿਚ ਲਿਖਦੇ ਹਨ -

*ਪਿਉ ਦਾਦਾ ਪੜਦਾਦਿਅਹੁ ਕੁਲ ਦੀਪਕੁ ਅਜਰਾਵਰ ਨਤਾ।*

ਪਿਉ (ਗੁਰੂ ਰਾਮਦਾਸ ਜੀ ਦਾਦਾ=ਸ੍ਰੀ ਗੁਰੂ ਅਮਰਦਾਸ ਜੀ ਅਤੇ ਪੜਦਾਦਾ ਗੁਰੂ ਅੰਗਦ ਦੇਵ ਜੀ, ਅਤੇ ਗੁਰੂ

ਨਾਨਕ ਦੇਵ ਜੀ ਦੀ ਕੁਲ ਦਾ ਦੀਵਾ ਅਜਰ ਅਮਰ ਪੜਪੋਤਰਾ=ਪੋਤੇ ਦਾ ਪੋਤਰਾ ਸ੍ਰੀ ਗੁਰੂ ਅਰਜਨ ਦੇਵ ਜੀ ਹੋਏ ਹਨ।)

*ਤਖਤੁ ਬਖਤ ਲੈ ਮਲਿਆ ਸਬਦ ਸੁਰਤਿ ਵਾਪਾਰਿ ਸਪਤਾ॥*

ਗੁਰਿਆਈ ਬਖਤ ਦੇ ਤਖ਼ਤ ਨੂੰ ਮਲ ਲਿਆ ਅਤੇ ਸ਼ਬਦ-ਸੁਰਤ ਦਾ ਪਤਵੰਤਾ ਵਪਾਰ ਕੀਤਾ ਹੈ।

*ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ।*

ਗੁਰਬਾਣੀ ਦਾ ਭੰਡਾਰਾ=ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਭਰ ਕੇ ਕਥਾ, ਕੀਰਤਨ ਦੇ ਰੰਗ ਵਿਚ ਰੱਤਾ ਰਹਿੰਦਾ ਹੈ।

*ਧੁਨਿ ਅਨਹਦਿ ਨਿਝਰੁ ਝਰੈ ਪੂਰਨ ਪ੍ਰੇਮਿ ਅਮਿਉ ਰਸ ਮਤਾ।*

ਨਾਸ ਤੋਂ ਰਹਿਤ ਸ਼ਬਦ ਦੀ ਧੁਨੀ ਇਕ ਰਸ ਵਰਸਦੀ ਹੈ ਅਤੇ ਆਪ ਪੂਰਨ ਪ੍ਰੇਮ ਦੇ ਅੰਮ੍ਰਿਤ ਰਸ ਵਿਚ ਮਸਤ ਰਹਿੰਦੇ ਹਨ।

*ਸਾਧ ਸੰਗਤਿ ਹੈ ਗੁਰੁ ਸਭਾ ਰਤਨ ਪਦਾਰਥ ਵਣਜ ਸਹਤਾ।*

ਗੁਰਾਂ ਦੀ ਸਭਾ ਸਾਧਸੰਗਤ ਹੈ, ਜਿੱਥੋਂ ਸ਼ੁਭ ਗੁਣਾਂ ਰੂਪ ਰਤਨ ਪਦਾਰਥਾਂ ਦਾ ਸੌਦਾ ਨਫ਼ੇ ਵਾਲਾ ਮਿਲਦਾ ਹੈ।

*ਸਚੁ ਨੀਸਾਣੁ ਦੀਬਾਣੁ ਸਚੁ ਸਚੁ ਤਾਣੁ ਸਚ ਮਾਣੁ ਮਹਤਾ।*

ਸੱਚਾ ਹੀ ਨੀਸਾਣ ਸੱਚਾ ਹੀ ਦੀਬਾਣ ਹੈ, ਕਿਉਂਕਿ ਸੱਤ ਸਰੂਪ ਕਰਕੇ ਸੱਚੀ ਮਾਣ-ਵਡਿਆਈ ਵਾਲੇ ਹੋਏ ਹਨ।

*ਅਬਚਲੁ ਰਾਜੁ ਹੋਆ ਸਣਖਤਾ॥ ੧੯॥*

(ਭਾਈ ਗੁਰਦਾਸ ਜੀ ਦੀ ਵਾਰ ੨੪, ਪਉੜੀ ੧੯)

ਸਣਖਤਾ=ਗਿਆਨ ਦੀ ਪਛਾਣ ਵਾਲੇ ਗੁਰੂ ਅਰਜਨ ਦੇਵ ਜੀ ਦਾ ਰਾਜ ਅਬਚਲੁ ਹੋਇਆ ਹੈ।

ਮਥੁਰਾ ਭੱਟ ਜੀ ਆਪਣੀ ਰਸਨਾ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ (ਜਿਨ੍ਹਾਂ ਦੀ ਕੋਈ ਮਹਿਮਾ ਨਹੀਂ ਜਾਣ ਸਕਦਾ) ਪ੍ਰਤੀ ਪਾਵਨ ਸ਼ਬਦ ਉਚਾਰਨ ਕਰਦੇ ਹਨ-

*ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥*

ਜਿਸ ਪ੍ਰਮਾਤਮਾ ਦਾ ਸਬੈ=ਸਾਰੇ ਦੇਵ=ਦੇਵਤੇ ਅਤੇ ਮੁਨਿ=ਰਿਖੀ ਮੁਨੀ ਅੰਤ ਨਹੀਂ ਪਾ ਸਕਦੇ। ਇੰਦਰ ਅਤੇ ਸ਼ਿਵ=ਸ਼ਿਵਜੀ ਨੇ ਮਹਾ=ਬਹੁਤ ਸਮਾਂ ਭਾਵ ਅਠਾਸੀ ਹਜ਼ਾਰ ਜੁਗ ਚੌਕੜੀ ਸਮਾਧੀ ਵਿਚ ਲੀਨ ਹੋ ਕੇ ਜੋਗ ਸਾਧਨਾ ਕੀਤੀ ਹੈ, ਪ੍ਰੰਤੂ ਅੰਤ ਨਹੀਂ ਪਾ ਸਕਿਆ।

*ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਛਾਡ੍ਹਉ ਏਕ ਘਰੀ॥*

ਉਸ ਪ੍ਰਮਾਤਮਾ ਦਾ ਅੰਤ ਲੈਣ ਵਾਸਤੇ ਫੁਨਿ=ਪੁਨਾ ਬੇਦ ਬਿਰੰਚਿ=ਬ੍ਰਹਮਾ ਵੇਦਾਂ ਨੂੰ ਵਿਚਾਰ ਰਿਹਾ ਹੈ, ਜਿਸ ਬ੍ਰਹਮਾ ਨੇ ਇਕ ਘੜੀ ਮਾਤਰ ਵੀ ਉਸ ਹਰੀ ਦੇ ਨਾਮ ਨੂੰ ਜੱਪਣਾ ਨਹੀਂ ਛੱਡਿਆ।

*ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ॥*

ਮਥੁਰਾ ਭਟ ਜੀ ਕਥਨ ਕਰਦੇ ਹਨ ਕਿ ਉਹ ਪ੍ਰਮਾਤਮਾ ਐਸਾ ਹੈ ਜਿਸ ਦਾ ਕਿਸੇ ਨੇ ਵੀ ਅੰਤ ਨਹੀਂ ਪਾਇਆ। ਉਹ ਦੀਨ=ਗ਼ਰੀਬਾਂ ਉੱਤੇ ਦਯਾਲੁ=ਦਇਆ ਕਰਨ ਵਾਲਾ ਹੈ। ਉਸ ਨੇ ਧਰਤੀ ਉਪਰ ਗੁਰੂ ਅਵਤਾਰ ਧਾਰ ਕੇ ਸਾਰੀ ਸੰਗਤ ਨੂੰ ਨਿਹਾਲ ਕੀਤਾ ਹੈ। ਭਾਵ ਕਿ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਆ ਕੇ ਸਾਰੀ ਸੰਗਤ ਨੂੰ ਨਿਹਾਲ ਕੀਤਾ ਹੈ।

*ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥ ੪॥*

(ਅੰਗ ੧੪੦੯)

ਉਹਨਾਂ ਭਾਵ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜਗਤ ਦੇ ਜੀਵਾਂ ਨੂੰ ਤਾਰਨ ਵਾਸਤੇ ਗੁਰਤਾ ਗੱਦੀ ਦੀ ਜੋਤਿ-ਸ਼ਕਤੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਹਿਰਦੇ ਵਿਚ ਧਰੀ=ਟਿਕਾਈ ਹੈ। ਅਥਵਾ :

*ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥*

ਜਦ ਪਰਮੇਸ਼ਰ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਆਪ ਇੰਦਰ ਦਾ ਪ੍ਰੇਮ ਭਾਯਉ=ਭਾਇਆ। ਅਥਵਾ-ਜਦ ਪਰਮੇਸ਼ਰ ਰੂਪ ਸਤਿਗੁਰੂ ਜੀ ਦੇ ਮਨ ਵਿਚ ਦੇਹ ਦਾ ਤਿਆਗਣਾ ਭਾਇਆ ਤਾਂ ਦੇਵ ਪੁਰੀ=ਪ੍ਰਕਾਸ਼ ਰੂਪ ਜੋ ਬੈਕੁੰਠ ਪੁਰੀ ਹੈ, ਉਸ ਵਿਚ ਸਤਿਗੁਰੂ ਜੀ ਨੇ ਗਯਉ=ਪ੍ਰਵੇਸ਼ ਕਰਨਾ ਕੀਤਾ।

*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥*

ਹਰਿ=ਹਰੀ ਨੇ ਆਪ ਬੇਨਤੀ ਕਰਕੇ ਆਪਣੇ ਸਰੂਪ ਸਤਿਗੁਰੂ ਜੀ ਨੂੰ ਬੈਠਣ ਵਾਸਤੇ ਆਪਣਾ ਸਿੰਘਾਸਣ ਦੀਅਉ=ਦੇਣਾ ਕੀਤਾ ਅਤੇ ਸਿਰੀ ਗੁਰ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਤਹ=ਉਥੇ ਭਾਵ ਸਿੰਘਾਸਣ 'ਤੇ ਆਪਣੇ ਪਾਸ ਹੀ ਬਿਠਾ ਲੈਣਾ ਕੀਤਾ।

*ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ॥*

ਸੁਰ ਦੇਵ=ਦੇਵਤਿਆਂ ਦੇ ਦੇਵ ਵਿਸ਼ਨੂੰ ਜੀ ਨੇ ਪਰਮ ਰਹਸੁ=ਉਤਸ਼ਾਹ ਕੀਤਾ, ਜਿਸ ਤਰ੍ਹਾਂ ਕ੍ਰਿਸ਼ਨ ਜੀ ਨੂੰ ਦੇਖ ਕੇ ਮਹਾਂ ਵਿਸ਼ਨੂੰ ਜੀ ਨੇ ਉਤਸ਼ਾਹ ਕੀਤਾ ਸੀ ਅਤੇ ਵਿਸ਼ਨੂੰ ਜੀ ਨੇ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਹਿ=ਆਪ ਜੀ ਦੇ ਜੱਸ ਨੂੰ ਜਯ ਜਯ=ਸਾਰੇ ਹੀ ਦੇਵਤੇ ਜੈ ਜੈ ਸ਼ਬਦ ਕਰਕੇ ਜੰਪਹਿ=ਉਚਾਰਨ ਕਰਦੇ ਹਨ।

*ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ॥*

ਇਸ ਤਰ੍ਹਾਂ ਜਿਹੜੇ ਜੀਵ ਆਪ ਜੀ ਦੇ ਜਸ ਨੂੰ ਉਚਾਰਦੇ ਹਨ, ਉਹਨਾਂ ਦੇ ਅਸੁਰ=ਕਾਮ, ਕ੍ਰੋਧ ਆਦਿ ਦੈਂਤ ਅਤੇ ਉਹਨਾਂ ਦੇ ਅੰਤਸ਼ਕਰਨ ਵਿਚ ਜੋ ਪਾਪ ਸਨ, ਉਹ ਸਾਰੇ ਹੀ ਕੰਪਹਿ=ਕੰਬਦੇ ਹੋਏ ਭੱਜ ਗਏ ਹਨ।

*ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ॥*

ਤਿਨ ਨਰਹੁ ਕੇ=ਉਹਨਾਂ ਪੁਰਸ਼ਾਂ ਦੇ ਪਾਪ ਕਰਮ ਕੱਟ ਦਿੱਤੇ ਹਨ, ਜਿਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨ ਨੂੰ ਪਾਉਣਾ ਕੀਤਾ ਹੈ।

*ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥ ੨॥ ੨੧॥*

(ਅੰਗ ੧੪੦੯)

ਇਸ ਤਰ੍ਹਾਂ ਵਿਸ਼ਨੂੰ ਆਦਿ ਤੋਂ ਲੈ ਕੇ ਦੇਵਤੇ ਕਹਿੰਦੇ ਹਨ ਕਿ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ, ਆਪ ਜੀ ਪ੍ਰਿਥਵੀ ਦਾ ਛਤ੍ਰ ਸਿੰਘਾਸਨ=ਗੁਰਤਾ ਗੱਦੀ ਦਾ ਤਖ਼ਤ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਕੇ ਆਏ ਹੋ, ਇਸ ਲਈ ਹੁਣ ਪ੍ਰਿਥਵੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਦੁਨੀਆਂ ਦਾ ਉਧਾਰ ਕਰਨਗੇ।

ਇਸ ਪ੍ਰਕਾਰ ਗੁਰੂ ਅਰਜਨ ਦੇਵ ਜੀ ਧੁਰਾਂ ਤੋਂ ਆਈ ਗੁਰਤਾ ਗਦੀ ਦੇ ਮਾਲਕ ਬਣੇ ਤੇ ਸੰਸਾਰ ਨੂੰ ਤਾਰਨ ਲਈ ਵੱਡੇ-ਵੱਡੇ ਕਾਰਜ ਕੀਤੇ ; ਜਿਵੇਂ : ਹਰਿਮੰਦਰ ਸਾਹਿਬ ਦੀ ਰਚਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ, ਤੀਰਥ ਬਾਉਲੀਆਂ, ਖੂਹ ਆਦਿ ਜਨ ਸਮੁਦਾਇ ਲਈ ਪ੍ਰਗਟ ਕੀਤੇ। ਫਿਰ ਬਾਣੀ ਦੀ ਅਖੰਡਤਾ ਲਈ ਤਤੀਆਂ ਤਵੀਆਂ 'ਤੇ ਬਿਰਾਜਮਾਨ ਹੋ ਕੇ ਕੁਰਬਾਨੀ ਦਿੱਤੀ ਜੋ ਅਗਲੇ ਪ੍ਰਕਰਣ ਵਿਚ ਹੈ। ਇਥੇ ਕੇਵਲ ਗੁਰਤਾ ਗੱਦੀ ਦਾ ਹੀ ਪ੍ਰਸੰਗ ਦਿੱਤਾ ਹੈ ਜੋ ਗੁਰੂ ਦੀ ਕ੍ਰਿਪਾ ਨਾਲ ਸੰਪੂਰਨ ਹੋਇਆ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਸ਼ਹੀਦੀ ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਨਾਨਕ ਦੇ ਪੰਜਵੇਂ ਸਰੂਪ ਸਨ। ਆਪ ਜੀ ਦਾ ਅਵਤਾਰ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ, ਮਾਤਾ ਭਾਨੀ ਦੀ ਕੁੱਖ ਤੋਂ ੧੬੨੦ ਬਿਕ੍ਰਮੀ ਸੰਮਤ ਵੈਸਾਖ ਵਦੀ ਸਪਤਮੀ ੧੪ ਅਪ੍ਰੈਲ ੧੫੬੩ ਈਸਵੀ ਸੰਨ ਮੰਗਲਵਾਰ ਦਿਨ ਰਾਤ ਢਲੀ ਸਤਾਈ ਨਛੱਤਰਾਂ ਵਿਚੋਂ ਰੋਹਣੀ ਨਛੱਤਰ ਸੀ। ਆਪ ਜੀ ਤੋਂ ਵੱਡੇ ਦੋ ਭਰਾ ਪ੍ਰਿਥੀ ਚੰਦ ਤੇ ਮਹਾਂਦੇਵ ਜੀ ਸਨ। ਆਪ ਜੀ ਤੀਸਰੇ ਥਾਂ ਦੋ ਭਰਾਵਾਂ ਤੋਂ ਛੋਟੇ ਸਨ। ਆਪ ਜੀ ਦੀ ਜਨਮ ਭੂਮੀ ਸ੍ਰੀ ਗੋਇੰਦਵਾਲ ਸਾਹਿਬ ਹੈ, ਜਿੱਥੇ ਆਪ ਜੀ ਨੇ ਬਚਪਨ ਦੇ ਸਾਢੇ ਗਿਆਰਾਂ ਸਾਲ ਬਿਤਾਏ ਸਨ। ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ੧੫੭੪ ਈ: ਮਗਰੋਂ ਆਪ ਆਪਣੇ ਪਿਤਾ ਗੁਰੂ ਰਾਮਦਾਸ ਪਾਸ ਆ ਗਏ। ਉਹਨਾਂ ਵੱਲੋਂ ਵਸਾਏ ਜਾ ਰਹੇ ਨਵੇਂ ਸ਼ਹਿਰ ਗੁਰੂ ਚੱਕ (ਸ੍ਰੀ ਅੰਮ੍ਰਿਤਸਰ ਸਾਹਿਬ) ਪਿਤਾ ਜੀ ਦੇ ਪਾਸ ਨਿਵਾਸ ਕੀਤਾ। ਜਦੋਂ ਆਪ ਜੀ ਗੋਇੰਦਵਾਲ ਸਾਹਿਬ ਬਚਪਨ ਵਿਚ ਸਨ ਤਾਂ ਨਾਨਾ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਤਿੰਨ ਵਰ ਪ੍ਰਾਪਤ ਹੋਏ। ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਪਿਤਾ ਗੁਰੂ ਜੀ ਦੀ ਸੇਵਾ ਵਿਚ ਸਨ। ਭਾਵੇਂ ਗੁਰੂ ਜੀ ਦੀ ਬੀਬੀ ਭਾਨੀ ਤੋਂ ਇਲਾਵਾ ਇਕ ਪੁੱਤਰੀ ਹੋਰ ਜਿਸਦਾ ਨਾਂ ਬੀਬੀ ਦਾਨੀ ਸੀ, ਦੋ ਪੁੱਤਰ ਬਾਬਾ ਮੋਹਨ ਤੇ ਮੋਹਰੀ ਸਨ, ਪਰ ਪਿਤਾ ਗੁਰੂ ਜੀ ਦੀ ਸੇਵਾ ਬੀਬੀ ਭਾਨੀ ਜੀ ਦੇ ਹਿੱਸੇ ਹੀ ਆਈ। ਜਦੋਂ ਸੇਵਾ ਨਿਭਾ ਰਹੇ ਸਨ ਤਾਂ ਗੁਰੂ ਅਮਰਦਾਸ ਜੀ ਦੀ ਸਰੀਰਕ ਉਮਰ ਵਡੇਰੀ ਸੀ। ਆਪ ਜੀ ਆਸਣ 'ਤੇ ਬਿਰਾਜੇ ਹੋਏ ਸਨ। ਬੀਬੀ ਭਾਨੀ ਜੀ ਕੰਮ ਕਾਰ ਕਰਦੇ ਕੁਝ ਲੈਣ ਅੰਦਰ ਗਏ ਤਾਂ ਗੁਰੂ ਅਰਜਨ ਸਾਹਿਬ ਜੀ ਖੇਡਦੇ-ਖੇਡਦੇ ਬਚਪਨ ਕਿਰਿਆ ਕਰਦੇ ਨਾਨੇ ਗੁਰੂ ਦੇ ਮੰਜੇ ਵੱਲ ਵਧੇ ਤੇ ਪਾਵੇ ਨੂੰ ਹੱਥ ਪਾ ਕੇ ਬਾਹੀ ਨਾਲ ਖੜੇ ਹੋ ਗਏ। ਨਾਨਾ ਗੁਰੂ ਜੀ ਸਮਾਧੀ ਵਿਚ ਸਨ। ਆਪ ਜੀ ਨੇ ਜ਼ੋਰ ਨਾਲ ਮੰਜਾ ਹਿਲਾ ਦਿੱਤਾ। ਸਤਿਗੁਰਾਂ ਦੀ ਸਮਾਧੀ ਖੁੱਲ੍ਹੀ ਤੇ ਬਚਨ ਕੀਤਾ, "ਕਉਣ ਪ੍ਰਗਟਿਆ ਪੁਰਖ ਅਵਤਾਰੀ ਜਿਨ ਮੰਜੀ ਹਿਲਾਈ ਸਾਰੀ" ਇਤਨੇ ਨੂੰ ਮਾਤਾ ਭਾਨੀ ਜੀ ਵੀ ਆ ਗਏ ਤੇ ਕਹਿਣ ਲੱਗੇ, ਪਿਤਾ ਜੀ! ਖਿਮਾਂ ਕਰਨਾ ਮੈਂ ਕੰਮ ਕਰਦੀ ਸੀ, ਬੱਚੇ ਨੂੰ ਸੰਭਾਲ ਨਹੀਂ ਸਕੀ। ਇਸਨੇ ਆਪ ਜੀ ਦੀ ਸਮਾਧੀ ਵਿਚ ਵਿਘਨ ਪਾ ਦਿੱਤਾ। ਆਪ ਜੀ ਦੀ ਮੰਜੀ ਹਿਲਾਉਣ ਵਾਲਾ ਤੁਹਾਡਾ ਹੀ ਦੋਹਤਰਾ ਹੈ। ਹਜ਼ੂਰ ਨੇ ਖ਼ਿਆਲ ਕੀਤਾ ਤੇ ਦੋਹਤਰੇ ਵੱਲ ਵੇਖਕੇ ਹੱਸ ਪਏ ਤੇ ਬਚਨ ਕੀਤਾ ਮੇਰੇ ਤੋਂ ਗੱਦੀ ਲੈਣੀ ਚਾਹੁੰਦਾ ਹੈਂ। ਇਹ ਗੱਦੀ ਤੂੰ ਆਪਣੇ ਪਿਤਾ ਤੋਂ ਲਵੇਂਗਾ। ਮੈਂ ਤੇਰੇ ਪਿਤਾ ਦਾ ਕਰਜ਼ਦਾਰ ਹਾਂ। ਉਸਦੀ ਅਮਾਨਤ ਹੈ। ਬੀਬੀ ਜੀ ਨੇ ਇਹ ਬਚਨ ਸੁਣਿਆ ਤੇ ਦੋਹਰਾ ਅਨੰਦ ਮਾਣਿਆ। ਪਤੀ ਤੇ ਪੁੱਤਰ ਦਾ ਗੁਰੂ ਹੋਣ ਦਾ ਵਰ ਸੀ। ਔਰਤ ਲਈ ਹੋਰ ਖ਼ੁਸ਼ੀ ਦੀ ਗੱਲ ਕੀ ਹੋ ਸਕਦੀ ਹੈ ਜਦੋਂ ਪਤੀ ਤੇ ਪੁੱਤਰ ਨੂੰ ਮਾਣ ਮਿਲੇ। ਇਹ ਦੋਵੇਂ ਰਿਸ਼ਤੇ ਸਭ ਤੋਂ ਨੇੜੇ ਹਨ। ਕਿਹਾ "ਆ ਤੈਨੂੰ ਪਿਆਰ ਦਿਆਂ" ਜਦੋਂ ਚੁੱਕਣ ਲੱਗੇ ਭਾਰੀ ਪਰਤੀਤ ਹੋਏ, ਸਰੀਰ ਭਾਰੀ ਸੀ। ਦੂਜਾ ਬਚਨ ਕੀਤਾ : ਬੀਬੀ! ਭਾਰੀ ਗੁਰੂ ਹੋਵੇਗਾ। ਵੱਡੀਆਂ ਪ੍ਰੀਖਿਆਵਾਂ ਵਿਚ ਨਹੀਂ ਡੋਲੇਗਾ। ਤੀਸਰਾ ਬਚਨ ਕੀਤਾ "ਦੋਹਿਤਾ ਬਾਣੀ ਕਾ ਬੋਹਿਥਾ"। ਇਹ ਤਿੰਨ ਵਰ ਬਚਪਨ ਵਿਚ ਨਾਨੇ ਗੁਰੂ ਤੋਂ ਮਿਲੇ। ਲਾਹੌਰ ਵਿਖੇ ਤਾਇਆ ਜੀ ਸਿਹਾਰੀ ਮੱਲ ਜੀ ਨਾਲ ਜਾਣ ਤੋਂ ਦੋਵਾਂ ਵੱਡੇ ਪੁੱਤਰਾਂ ਨੇ ਜਵਾਬ ਦਿੱਤਾ ਤੇ ਬਚਨ ਮੰਨਕੇ ਸਾਲ ਵਿਛੋੜੇ ਦਾ ਦੁੱਖ ਹੰਢਾਇਆ, ਪਰ ਆਗਿਆ ਭੰਗ ਨਹੀਂ ਕੀਤੀ। ਗੁਰਤਾ ਗੱਦੀ ਦੇ ਮਾਲਕ ਬਣੇ। ਗੁਰਸਿੱਖਾਂ, ਸੰਤਾਂ ਦੀ ਮਹਿਮਾ ਵਧਾਉਣ ਤੇ ਪੁੱਤਰ ਪ੍ਰਾਪਤੀ ਲਈ ਬਾਬਾ ਬੁੱਢਾ ਜੀ ਕੋਲ ਆਪਣੇ ਮਹਿਲ ਮਾਤਾ ਗੰਗਾ ਜੀ ਨੂੰ ਭੇਜਿਆ। ਪਹਿਲਾਂ ਤਾਂ ਖ਼ਾਲੀ ਮੁੜੇ ਕਿਉਂਕਿ ਠਾਠ ਬਾਠ ਨਾਲ ਗਏ ਸਨ ਪ੍ਰੰਤੂ ਦੂਜੀ ਵਾਰ ਸਾਦਗੀ ਤੋਂ ਖ਼ੁਸ਼ ਹੋ ਕੇ ਬਾਬਾ ਬੁੱਢਾ ਸਾਹਿਬ ਜੀ ਨੇ ਵਰ ਦਿੱਤੇ ਅਤੇ ਕਿਹਾ, ਮਾਤਾ ਜੀ! ਜਿਵੇਂ ਮੈਂ ਗੰਢਾ ਭੰਨਿਆ ਹੈ, ਤੁਹਾਡੀ ਕੁੱਖ ਤੋਂ ਜ਼ਾਲਮਾਂ ਦੇ ਸਿਰ ਗੰਢੇ ਦੀ ਤਰ੍ਹਾਂ ਤੋੜਨ ਵਾਲਾ ਸਾਹਿਬਜ਼ਾਦਾ ਪ੍ਰਗਟ ਹੋਵੇਗਾ। ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਗਟ ਹੋਏ। ਹੁਣ ਇਸ ਤੋਂ ਅੱਗੇ ਗੁਰੂ ਸਾਹਿਬ ਜੀ ਦੇ ਸ਼ਹੀਦੀ ਦੇ ਜੋ ਅਹਿਮ ਕਾਰਨ ਹਨ,

ਉਹਨਾਂ ਨੂੰ ਸਮਝਣ ਦੀ ਲੋੜ ਹੈ। ਇਹਨਾਂ ਵਿਚੋਂ ਭਾਵੇਂ ਛੋਟੇ-ਛੋਟੇ ਕਾਰਨ ਤਾਂ ਕਈ ਹਨ, ਪਰ ਵੱਡਾ ਕਾਰਨ ਸਿਰਫ ਇਕੋ ਹੀ ਹੈ। ਇਹ ਛੋਟੇ ਕਾਰਨ ਉਸ ਵੱਡੇ ਕਾਰਨ ਨਾਲ ਸਹਾਇਕ ਤਾਂ ਸਮਝੇ ਜਾ ਸਕਦੇ ਹਨ, ਪਰ ਸ਼ਹੀਦੀ ਦਾ ਇਕੋ ਹੀ ਕਾਰਨ ਕਿ ਉਸ ਵੇਲੇ ਦੀ ਹਕੂਮਤ ਗੁਰੂ ਘਰ ਨਾਲ ਅਤਿ ਦਰਜੇ ਦੀ ਈਰਖਾ ਅਤੇ ਦਵੈਸ਼ ਕਰਦੀ ਸੀ, ਜਿਸਦਾ ਜ਼ਿਕਰ ਛੋਟੇ ਕਾਰਨਾਂ ਤੋਂ ਬਾਅਦ ਲਿਖਿਆ ਜਾਵੇਗਾ। ਛੋਟੇ ਕਾਰਨਾਂ ਵਿਚ-

ਚੰਦੂ ਲਾਲ ਜਾਂ ਚੰਦੂ ਸ਼ਾਹ ਜੋ ਲਾਹੌਰ ਦਾ ਵਸਨੀਕ ਸੀ, ਦਿੱਲੀ ਸਰਕਾਰੀ ਅਹੁਦੇਦਾਰ ਸ਼ਾਹੀ ਦੀਵਾਨ ਸੀ। ਜਾਤ ਖੱਤਰੀ ਸਰੀਣ ਗੋਤ ਢਾਈ ਘਰ ਜੋ ਖੱਤਰੀਆਂ ਵਿਚ ਉੱਤਮ ਜਾਤ ਹੈ। ਉਸਦੀ ਪੁੱਤਰੀ ਸਦਾ ਕੌਰ ਸੀ। ਉਸਦੇ ਵਰ ਲੱਭਣ ਲਈ ਨਾਈ ਅਤੇ ਬ੍ਰਾਹਮਣ ਦੀ ਡਿਊਟੀ ਲਾਈ ਗਈ, ਜੋ ਦਿੱਲੀ ਤੋਂ ਲਾਹੌਰ ਤੱਕ ਵਰ ਦੀ ਤਲਾਸ਼ ਕਰਦੇ ਲਾਹੌਰ ਪਹੁੰਚੇ। ਲਾਹੌਰ ਪਹੁੰਚ ਕੇ ਗੁਰੂ ਘਰ ਦੀ ਮਹਿਮਾ ਸੁਣੀ। ਅੰਮ੍ਰਿਤਸਰ ਪਹੁੰਚੇ ਤੇ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਰਿਸ਼ਤਾ ਪੱਕਾ ਕਰ ਗਏ। ਇਹ ਗੱਲ ਚੰਦੂ ਨੂੰ ਰਿਸ਼ਤੇ ਦੀ ਦੱਸਣਾ ਕੀਤੀ। ਪਰ ਕੁੜਮਾਈ ਦਾ ਸਗਨ ਤੋਰਨ ਸਮੇਂ ਵੱਡੇ ਹੰਕਾਰ ਨਾਲ ਬ੍ਰਾਹਮਣ ਨੂੰ ਇਹ ਗੱਲ ਆਖੀ ਕਿ ਤੁਸਾਂ ਚੰਗਾ ਨਹੀਂ ਕੀਤਾ, ਚੁਬਾਰੇ ਦੀ ਇੱਟ ਮੋਰੀ ਨੂੰ ਲਾ ਦਿੱਤੀ ਹੈ। ਅੱਛਾ! ਹੋਣਹਾਰ ਪ੍ਰਬਲ ਹੈ ਇਸਨੂੰ ਕੌਣ ਮੋੜੇ। ਪਰ ਅੱਛਾ ਮੇਰੀ ਧੀ ਸਿੱਖਾਂ ਦੀ ਮਾਤਾ ਤਾਂ ਕਹਾਏਗੀ। ਇਹ ਹੰਕਾਰ ਵਾਲਾ ਕੁਬੋਲ ਸਿੱਖਾਂ ਨੇ ਸੁਣ ਕੇ ਬੁਰਾ ਮਨਾਇਆ ਤੇ ਗੁਰੂ ਜੀ ਪਾਸ ਬੇਨਤੀ ਪੱਤਰ ਲਿਖ ਭੇਜੀ ਕਿ ਇਸ ਹੰਕਾਰੀ ਦਾ ਰਿਸ਼ਤਾ ਨਹੀਂ ਲੈਣਾ। ਨਾਈ ਤੇ ਬ੍ਰਾਹਮਣ ਸ਼ਗਨ ਕਰਨ ਲਈ ਪਹੁੰਚੇ। ਜਦੋਂ ਪੂਰੀ ਤਿਆਰੀ ਹੋ ਗਈ ਅਤੇ ਸ਼ਗਨ ਕਰਨ ਹੀ ਵਾਲੇ ਸਨ ਕਿ ਦਿੱਲੀ ਤੋਂ ਸਿੱਖ ਸੰਗਤਾਂ ਦੀ ਭੇਜੀ ਹੋਈ ਚਿੱਠੀ ਪੱਤਰ ਲੈ ਕੇ ਸਿੱਖ ਆਣ ਪਹੁੰਚਿਆ। ਉਸਨੇ ਗੁਰੂ ਸਾਹਿਬ ਜੀ ਨੂੰ ਸ਼ਗਨ ਤੋਂ ਪਹਿਲਾਂ ਚਿੱਠੀ ਫੜਾ ਦਿੱਤੀ, ਜਿਸਨੂੰ ਪੜ੍ਹ ਕੇ ਗੁਰੂ ਸਾਹਿਬ ਜੀ ਨੇ ਰਿਸ਼ਤਾ ਨਾ ਮਨਜ਼ੂਰ ਕਰ ਦਿੱਤਾ ਅਤੇ ਕਿਹਾ ਕਿ ਜੋ ਰਿਸ਼ਤਾ ਗੁਰੂ ਦੀ ਸੰਗਤ ਨੂੰ ਮਨਜ਼ੂਰ ਨਹੀਂ, ਉਹ ਗੁਰੂ ਨੂੰ ਵੀ ਮਨਜ਼ੂਰ ਨਹੀਂ। ਇਸ ਤੋਂ ਚੰਦੂ ਆਪਣੀ ਬੇਇਜ਼ਤੀ ਤੇ ਨਿਰਾਦਰੀ ਸਮਝ ਕੇ ਗੁਰੂ ਜੀ ਦਾ ਵੈਰੀ ਬਣ ਗਿਆ। ਸੁਲਹੀ ਖ਼ਾਂ ਵੀ ਤਦੋਂ ਦਿੱਲੀ ਵਿਚ ਸੀ। ਸੋ ਪ੍ਰਿਥੀਆ ਵੀ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਕਰਦਾ ਦਿੱਲੀ ਜਾ ਪੁੱਜਾ, ਕਿਉਂਕਿ ਚੰਦੂ ਲਾਲ ਦੀ ਰਿਸ਼ਤੇ ਵਾਲੀ ਗੱਲ ਤੋਂ ਪ੍ਰਿਥੀ ਚੰਦ ਦਾ ਮਨੋਬਲ ਵਧਿਆ। ਘਿਉ ਦੇ ਦੀਵੇ ਬਾਲੇ। ਆਪਣੇ ਕਦਮ ਕਾਮਯਾਬੀ ਵਲ ਵਧਦੇ ਦਿਸੇ। ਇਕ ਸੁਲਭੀ ਖ਼ਾਂ ਸੁਲਹੀ ਖ਼ਾਂ ਦਾ ਭਤੀਜਾ ਉਹ ਵੀ ਨਾਲ ਰਲ ਗਿਆ, ਮਾਨੋਂ ਚੰਡਾਲ ਚੌਂਕੜੀ ਬਣ ਗਈ।

ਦੂਜਾ ਕਾਰਨ ਪ੍ਰਿਥੀਚੰਦ ਗੁਰਤਾ ਗੱਦੀ ਨਾ ਮਿਲਣ ਕਰਕੇ ਹਰ ਵੇਲੇ ਈਰਖਾ ਦੀ ਅੱਗ ਵਿਚ ਸੜਦਾ ਬਲਦਾ ਰਹਿੰਦਾ ਸੀ। ਹੁਣ ਇਹ ਦੋ ਕਾਰਨ ਆਪਸ ਵਿਚ ਇਕੱਠੇ ਹੋ ਗਏ। ਪ੍ਰਿਥੀ ਚੰਦ ਗੁਰਤਾ ਗੱਦੀ ਸਰਕਾਰੀ ਤਾਕਤ ਨਾਲ ਹਾਸਲ ਕਰਨ ਲਈ ਚੰਦੂ ਲਾਲ ਦੀ ਮਦਦ ਪ੍ਰਾਪਤ ਕਰਕੇ ਇਕ ਤੀਰ ਨਾਲ ਦੋ ਨਿਸ਼ਾਨੇ ਫੁੰਡਣੇ ਚਾਹੁੰਦਾ ਸੀ। ਇਕ ਚੰਦੂ ਲਾਲ ਆਪਣੇ ਅਪਮਾਨ ਦਾ ਬਦਲਾ ਲੈ ਲਵੇਗਾ ਅਤੇ ਦੂਜਾ ਮੈਨੂੰ ਗੁਰਤਾ ਗੱਦੀ ਪ੍ਰਾਪਤ ਹੋ ਜਾਵੇਗੀ। ਇਸ ਲਈ ਸਲਾਹ ਕਰਕੇ ਪ੍ਰਿਥੀ ਚੰਦ ਤੋਂ ਜਾਇਦਾਦ ਦੀ ਆਮਦਨੀ ਵੰਡਾਉਣ ਵਾਸਤੇ ਬਾਦਸ਼ਾਹ ਪਾਸ ਅਰਜ਼ੀ ਲਵਾ ਦਿੱਤੀ ਜੋ ਵਜ਼ੀਰ ਖ਼ਾਂ ਦੇ ਸਮਝਾਉਣ ਕਰਕੇ ਗੁਰਤਾ ਗੱਦੀ ਦੀ ਵੰਡ ਤਾਂ ਨਹੀਂ ਸੀ ਹੋ ਸਕਦੀ ਇਸ ਲਈ ਅਰਜ਼ੀ ਖ਼ਾਰਿਜ ਤਾਂ ਨਾ ਹੋਈ ਪਰ ਇਕ ਹਹੇਰ ਪਿੰਡ ਦੂਜਾ ਕਦੇਰ ਪਿੰਡ ਇਹ ਦੋਵੇਂ ਚੌਦਾਂ ਹਜ਼ਾਰ ਵਿਘੇ ਦਾ ਰਕਬਾ ਪੁਰਾਣੀ ਸੰਨਤ ਦੇ ਲਿਹਾਜ਼ ਨੂੰ ਦਿਵਾ ਕੇ ਗੁਰੂ ਅਰਜਨ ਦੇਵ ਜੀ ਦੇ ਨਾਲ ਬੇਦਾਵਾ ਲਿਖਾ ਲਿਆ। ਭਾਵੇਂ ਆਮਦਨੀ ਗੁਰੂ ਅਰਜਨ ਦੇਵ ਜੀ ਨਾਲੋਂ ਜ਼ਿਆਦਾ ਮਿਲ ਗਈ ਪਰ ਫੇਰ ਵੀ ਸਬਰ ਨਾ ਕੀਤਾ ਕਿਉਂਕਿ ਉਸਦੀ ਇਸਤ੍ਰੀ ਕਰਮੋ ਕਲੇਸ਼ ਕਰਦੀ ਸੀ ਕਿ ਆਮਦਨੀ ਭਾਵੇਂ ਕਿਤਨੀ ਵੀ ਹੈ ਪਰ ਸਿੱਖੀ ਸੇਵਕੀ ਤਾਂ ਨਾ ਮਿਲੀ। ਮੇਰਾ ਪੁੱਤਰ ਗੁਰੂ ਹੋਣਾ ਚਾਹੀਦਾ ਸੀ ਜਾਂ ਮੇਰਾ ਪਤੀ। ਪਰ ਹੁਣ ਪ੍ਰਿਥੀ ਚੰਦ ਬੇਦਾਵਾ ਲਿਖ ਆਇਆ ਸੀ ਜਿਸ ਕਰਕੇ ਕੁਝ ਨਹੀਂ ਸੀ ਹੋ ਸਕਦਾ। ਇਸ ਲਈ ਚੰਦੂ ਅਤੇ ਸੁਲਹੀ ਦੀ ਸਲਾਹ ਨਾਲ ਆਪਣੇ ਪੁੱਤਰ ਮਿਹਰਵਾਨ ਤੋਂ ਮੁਕੱਦਮਾ ਕਰਾ ਦਿੱਤਾ ਕਿ ਮੇਰੇ ਚਾਚਾ ਗੁਰੂ ਅਰਜਨ ਦੇਵ ਨੇ, ਜਦੋਂ ਉਹਨਾਂ ਦੇ ਘਰ ਪੁੱਤਰ ਨਹੀਂ ਸੀ ਹੋਇਆ, ਮੈਨੂੰ ਆਪਣਾ ਮੁਤਬੰਨਾ ਪੁੱਤਰ ਬਣਾਇਆ ਸੀ। ਹੁਣ ਉਹਨਾਂ ਦੇ ਘਰ ਪੁੱਤਰ ਜਿਸਦਾ ਨਾਂ ਹਰਿਗੋਬਿੰਦ ਹੈ ਉਸਨੂੰ ਸਭ ਕੁਝ ਦੇਣਾ ਚਾਹੁੰਦੇ ਹਨ, ਜਦੋਂ ਕਿ ਮੈਂ ਵੀ ਉਤਨਾ ਹੀ ਹੱਕਦਾਰ ਹਾਂ। ਜਦੋਂ ਉਹ ਪੁੱਤਰ ਹੈ ਤਾਂ ਮੈਂ ਵੀ ਮੁਤਬੰਨਾ ਪੁੱਤਰ ਹਾਂ। ਇਸ ਲਈ ਅੱਧੀ ਸਿੱਖੀ ਸੇਵਕੀ ਮੈਨੂੰ ਮਿਲਣੀ ਚਾਹੀਦੀ ਹੈ। ਇਹ ਉਹ ਸਮਾਂ ਸੀ ਕਿ ਜਦੋਂ ਦਿੱਲੀ ਦਾ ਬਾਦਸ਼ਾਹ

ਅਕਬਰ ਦੱਖਣ ਵਾਲੇ ਪਾਸੇ ਗਿਆ ਹੋਇਆ ਸੀ। ਇਹਦੇ ਨਾਲ ਵਜ਼ੀਰ ਖ਼ਾਨ ਜਿਸਦਾ ਜੁਲੋਧਰ ਦਾ ਰੋਗ ਗੁਰੂ ਅਰਜਨ ਸਾਹਿਬ ਜੀ ਦੀ ਅੰਮ੍ਰਿਤਮਈ ਬਾਣੀ ਸੁਖਮਨੀ ਸਾਹਿਬ ਨਾਲ ਦੂਰ ਹੋਇਆ ਸੀ। ਇਹ ਉਦੋਂ ਤੋਂ ਗੁਰੂ ਘਰ ਦਾ ਅਤਿ ਸਨੇਹੀ ਸ਼ਰਧਾਲੂ ਬਣ ਗਿਆ ਸੀ। ਇਸ ਦੁਸ਼ਟ ਚੌਕੜੀ ਦੀ ਵਜ਼ੀਰ ਖ਼ਾਨ ਕੋਈ ਗੱਲ ਚੱਲਣ ਨਹੀਂ ਸੀ ਦਿੰਦਾ। ਹਰ ਵੇਲੇ ਧਿਆਨ ਰੱਖਦਾ ਸੀ। ਹੁਣ ਦੱਖਣ ਵੱਲ ਬਾਦਸ਼ਾਹ ਦੇ ਨਾਲ ਜਾਣ ਕਰਕੇ ਇਸ ਦੁਸ਼ਟ ਚੌਕੜੀ ਦਾ ਦਾਅ ਲੱਗ ਗਿਆ। ਇਸ ਮੌਕੇ ਦਾ ਲਾਭ ਉਠਾਂਦਿਆਂ ਸੁਲਹੀ ਤੇ ਚੰਦੂ ਲਾਲ ਨੇ ਛਲ-ਵਲ ਕਰਕੇ ਵੱਡੀ ਅਦਾਲਤ ਵਿਚੋਂ ਉਸਦੀ ਡਿੱਗਰੀ ਕਰਾ ਦਿੱਤੀ ਅਤੇ ਸੁਲਭੀ ਖ਼ਾਂ ਜੋ ਸੁਲਹੀ ਦਾ ਭਤੀਜਾ ਸੀ, ਇਹ ਹੁਕਮ ਦੇ ਕੇ ਤੋਰਿਆ ਕਿ ਗੁਰੂ ਚੱਕ ਜਾ ਕੇ ਸਿੱਖੀ ਵੰਡਵਾ ਦਿਉ। ਜਦੋਂ ਪ੍ਰਿਥੀ ਚੰਦ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਅਤਿਅੰਤ ਖ਼ੁਸ਼ ਹੋਇਆ। ਉਸਦੀ ਘਰ ਵਾਲੀ ਕਰਮੋਂ ਨੇ ਵੀ ਲੱਡੂ ਵੰਡੇ, ਖ਼ੁਸ਼ੀ ਮਨਾਈ। ਉੱਧਰ ਸੌ ਸਵਾਰ ਸਮੇਤ ਸੁਲਭੀ ਖ਼ਾਂ ਸਿੱਖੀ ਵੰਡਾਉਣ ਦਾ ਬਹਾਨਾ ਪਾ ਕੇ ਚੰਦੂ ਦੁਸ਼ਟ ਦੇ ਕਹਿਣ ਕਰਕੇ ਗੁਰੂ ਜੀ ਉੱਤੇ ਵਾਰ ਕਰਨ ਦੀ ਨੀਤ ਥਾਪ ਕੇ ਦਿੱਲੀ ਤੋਂ ਚੜ੍ਹ ਆਇਆ ਅਤੇ ਇਧਰ ਗੁਰੂ ਦੇ ਸਿੱਖ ਬਿਧੀ ਚੰਦ, ਭਾਈ ਕਲਿਆਣਾ, ਭਾਈ ਸਾਲ੍ਹੋ, ਭਾਈ ਕਿਦਾਰਾ, ਭਾਈ ਮੁਕੰਦਾ, ਭਾਈ ਕਾਲਾ, ਭਾਈ ਮਹਿਲੋ, ਭਾਈ ਭਗਤੂ, ਭਾਈ ਗੁਰਦਾਸ ਆਦਿਕ ਸਿੱਖਾਂ ਨੇ ਇਸ ਦੁਸ਼ਟ ਚੌਕੜੀ ਦਾ ਕਪਟ ਛਲ ਨਾਲ ਭੇਜਿਆ ਹੋਇਆ ਹਾਕਮ ਸੁਲਭੀ ਉਸ ਬਿਪਤਾ ਦਾ ਮੁਕਾਬਲਾ ਕਰਨ ਵਾਸਤੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪਾਂ ਨੂੰ ਕੁਝ ਕਰਨਾ ਚਾਹੀਦਾ ਹੈ। ਗੁਰੂ ਸਾਹਿਬ ਜੀ ਨੇ ਸੰਗਤ ਤੋਂ ਪੁੱਛਿਆ ਭਾਈ ਆਪਣੇ-ਆਪਣੇ ਵਿਸ਼ਵਾਸ ਦਾ ਮਤ ਪ੍ਰਗਟ ਕਰੋ ਕਿ ਆਪਾਂ ਨੂੰ ਕੀ ਕਰਨਾ ਚਾਹੀਦਾ ਹੈ। ਇਹਨਾਂ ਚੋਂ ਕੁਝ ਸਿੱਖ ਬੋਲੇ ਕਿ ਸਤਿਗੁਰੂ ਜੀ ਆਪਾਂ ਨੂੰ ਸਭ ਤੋਂ ਪਹਿਲਾਂ ਬਾਦਸ਼ਾਹ ਨੂੰ ਚਿੱਠੀ ਲਿਖਣੀ ਚਾਹੀਦੀ ਹੈ। ਜੋ ਕੁਝ ਸਿੱਖਾਂ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਸਤਿਗੁਰੂ ਜੀ ਨੇ ਆਸਾ ਰਾਗ ਵਿਚ ਉਸ ਦਾ ਨਿਰੂਪਨ ਕੀਤਾ ਹੈ।

*ਆਸਾ ਮਹਲਾ ੫*

*ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥*

(ਅੰਗ ੩੭੧)

ਪ੍ਰਥਮੇ=ਪਹਿਲਾਂ, ਮਤਾ=ਸਲਾਹ, ਕਿ ਸਤਿਗੁਰੂ ਜੀ ਪਹਿਲੀ ਸਲਾਹ ਇਹ ਹੈ ਕਿ ਪਤ੍ਰੀ=ਚਿੱਠੀ, ਜਿ=ਜੇ ਕਰ, ਚਲਾਵਉ=ਪਵਾ ਦਈਏ, ਭਾਵ ਕਿ ਆਪਾਂ ਬਾਦਸ਼ਾਹ ਨੂੰ ਇੱਕੀ ਚਿੱਠੀ ਲਿਖ ਕੇ ਭੇਜ ਦੇਈਏ ਕਿ ਜੋ ਤੇਰਾ ਹਾਕਮ ਚੜ੍ਹ ਕੇ ਆ ਰਿਹਾ ਹੈ ਇਹ ਨਿਆਂ ਦੀ ਬਾਤ ਨਹੀਂ ਹੈ। ਕੁਝ ਗੁਰਸਿੱਖ ਕਹਿਣ ਲੱਗੇ।

*ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥*

ਦੁਤੀਏ=ਦੂਸਰੀ, ਮਤਾ-ਸਲਾਹ ਇਹ ਹੈ ਕਿ ਚਿੱਠੀ ਦੇ ਥਾਂ ਦੁਇ=ਦੋ ਮਾਨੁਖ=ਵਕੀਲ, ਪਹੁਚਾਵਉ=ਭੇਜ ਦੇਵੋ, ਜੋ ਬਾਦਸ਼ਾਹ ਦੇ ਰੂਬਰੂ ਆਪਣਾ ਪੱਖ ਪੇਸ਼ ਕਰਨ ਤੇ ਕੁਝ ਗੁਰਸਿੱਖ ਕਹਿਣ ਲੱਗੇ ਕਿ ਆਪਾਂ ਨੂੰ ਨਾ ਚਿੱਠੀ, ਨਾ ਮਨੁੱਖ ਭੇਜਣ ਦੀ ਲੋੜ ਹੈ।

*ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥*

ਤ੍ਰਿਤੀਏ=ਤੀਸਰਾ, ਮਤਾ=ਸਲਾਹ: ਸਤਿਗੁਰੂ ਜੀ ਸਾਡੀ ਤਾਂ ਇਹ ਸਲਾਹ ਹੈ ਕਿਛੁ=ਕੁਝ ਜੋ ਨੀਤੀ ਦੇ ਚਾਰ ਭੇਦ ਮੰਨੇ ਹਨ ਸਾਮ, ਦਾਮ, ਦੰਡ, ਭੇਦ, ਇਹਨਾਂ ਵਿਚੋਂ ਕੋਈ ਉਪਾਇਆ=ਯਤਨ ਕਰਨਾ ਚਾਹੀਦਾ ਹੈ। ਜੇ ਹਾਕਮ ਚੜ੍ਹ ਕੇ ਆ ਰਿਹਾ ਹੈ ਤਾਂ ਅਸੀਂ ਉਸਦਾ ਸਿੱਖਾਂ ਨੂੰ ਇਕੱਠੇ ਕਰਕੇ ਮੁਕਾਬਲਾ ਰੂਪ ਉਪਾਅ ਕਰੀਏ। ਸਤਿਗੁਰੂ ਜੀ ਨੇ ਤਿੰਨੇ ਮਤੇ ਸਿੱਖਾਂ ਦੇ ਸੁਣਕੇ ਆਪਣਾ ਫ਼ੈਸਲਾ ਸੁਣਾਇਆ : ੧. ਚਿੱਠੀ ਪਾਉਣੀ ਇਕ ਕਿਸਮ ਦੀ ਹੀਣਤਾ ਵਾਲਾ ਕਰਮ ਹੈ। ੨. ਦੋ ਮਨੁੱਖ ਭੇਜਣੇ ਭੈਅ ਮੰਨਣ ਦਾ ਪ੍ਰਤੀਕ ਹੋਣਗੇ। ੩. ਸਾਮ, ਦਾਮ, ਦੰਡ, ਭੇਦ ਰਾਜਸੀ ਲੋਕਾਂ ਨੂੰ ਹੀ ਸੋਭਦੇ ਹਨ। ਮੁਕਾਬਲਾ ਸ਼ਸਤ੍ਰਾਂ ਨਾਲ ਹੁੰਦਾ ਹੈ। ਅਜੇ ਗੁਰੂ ਕੇ ਸਿੱਖ ਸ਼ਸਤ੍ਰਹੀਣ ਸਨ। ਇਸ ਲਈ ਮੁਕਾਬਲਾ ਕਰਨ ਦੀ ਆਗਿਆ ਦੇਣੀ ਸਿੱਖੀ ਦਾ ਨਾਸ ਕਰਾਉਣ ਵਾਲੀ ਗੱਲ ਸੀ। ਇਸ ਲਈ ਸਤਿਗੁਰੂ ਦਾ ਆਪਣਾ ਵਿਸ਼ਵਾਸ ਜਿੱਥੇ ਟਿਕਿਆ ਸੀ ਉਹ ਕੁਝ ਨਿਸ਼ਚਾ ਹੋਰ ਸੀ

ਜਿਸਨੂੰ ਸਿੱਖ ਨਹੀਂ ਸਨ ਸਮਝ ਰਹੇ। ਜਦੋਂ ਸਿੱਖਾਂ ਨੇ ਪੁੱਛਿਆ ਕਿ ਮਹਾਰਾਜ ਆਪ ਹੀ ਦੱਸੋ ਕਿ ਹੁਣ ਕੀ ਹੋਣਾ ਚਾਹੀਦਾ ਹੈ। ਉਦੋਂ ਗੁਰੂ ਜੀ ਨੇ ਆਪਣਾ ਨਿਸ਼ਚਾ ਪ੍ਰਗਟਾਉਣ ਵਾਸਤੇ ਤੁਕ ਉਚਾਰਨ ਕੀਤੀ :

*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥ ੧॥*

ਹੇ ਗੁਰਸਿਖੋ ! ਮੈਂ ਤੁਹਾਡੇ ਤਿੰਨੇ ਮਤੇ ਰੂਪ, ਸਭੁ ਕਿਛੁ=ਤਿੰਨੇ ਮਤੇ ਰੂਪ ਗੱਲਾਂ ਤਿਆਗ ਕੇ ਪ੍ਰਭ=ਮਾਲਕ, ਵਾਹਿਗੁਰੂ ਕਿ ਹੇ ਵਾਹਿਗੁਰੂ ਤੁਹੀ=ਤੈਨੂੰ, ਧਿਆਇਆ=ਤੇਰੀ ਟੇਕ ਰੱਖੀ ਹੈ। ਜਦੋਂ ਸਤਿਗੁਰੂ ਜੀ ਨੇ ਸ਼ਾਂਤਿ ਰਸ 'ਚ ਰਹਿ ਕੇ ਪ੍ਰਭੂ ਦੀ ਟੇਕ ਰੱਖਣ ਦਾ ਉਪਦੇਸ਼ ਸਿੱਖਾਂ ਨੂੰ ਦਿੱਤਾ ਅਤੇ ਸਭ ਕੁਝ ਵਾਹਿਗੁਰੂ ਦੇ ਜ਼ੁੰਮੇ ਛੱਡ ਦਿੱਤਾ। ਉਧਰ ਕੁਦਰਤ ਹੀ ਐਸੀ ਹੋਈ ਕਿ ਜਦੋਂ ਸੁਲਭੀ ਖ਼ਾਂ ਚੜ੍ਹਾਈ ਕਰਕੇ ਬਿਆਸਾ ਕਿਨਾਰੇ ਤੱਕ ਪਹੁੰਚਿਆ ਤਾਂ ਜਲੰਧਰ ਦੇ "ਸਯਦ ਹਸਨ ਅਲੀ ਖ਼ਾਂ" ਨੇ ਉਸ ਤੋਂ ਆਪਣੀ ਤਨਖ਼ਾਹ ਮੰਗੀ (ਜੋ ਦੋ ਸਾਲ ਦੀ ਉਸ ਵੱਲ ਬਾਕੀ ਸੀ) ਤਨਖ਼ਾਹ ਦੇਣੀ ਤਾਂ ਇਕ ਪਾਸੇ ਰਹਿ ਗਈ, ਹੰਕਾਰ 'ਚ ਆ ਕੇ ਸੁਲਭੀ ਖ਼ਾਂ ਨੇ ਸਯਦ ਹਸਨ ਅਲੀ ਖ਼ਾਂ ਨੂੰ ਗਾਲ੍ਹ ਕੱਢ ਦਿੱਤੀ। ਉਸ ਅਣਖੀ ਸੂਰਮੇ ਨੇ ਮੁਕਾਬਲੇ ਵਿਚ ਗਾਲ੍ਹ ਤਾਂ ਨਹੀਂ ਕੱਢੀ ਪਰ ਜਿੰਨੇ ਸਮੇਂ ਵਿਚ ਗਾਲ੍ਹ ਕੱਢੀਦੀ ਹੈ ਇੰਨੇ ਸਮੇਂ ਵਿਚ ਤੇਗ ਕੱਢ ਕੇ ਉਸਦਾ ਸਿਰ ਵੱਢ ਸੁੱਟਿਆ ਤੇ ਆਪ ਫੁਰਤੀ ਨਾਲ ਦੌੜ ਕੇ ਸੰਘਣੇ ਜੰਗਲ ਵਿਚ ਜਾ ਵੜਿਆ। ਸਰਦਾਰ ਤੋਂ ਬਿਨਾਂ ਫ਼ੌਜ ਕਿਸੇ ਕੰਮ ਦੀ ਨਹੀਂ ਹੁੰਦੀ। ਉਥੋਂ ਹੀ ਵਾਪਸ ਦਿੱਲੀ ਨੂੰ ਮੁੜ ਆਈ। ਪ੍ਰਿਥੀ ਚੰਦ ਨੇ ਇਹ ਹਾਲ ਸੁਣ ਕੇ ਬਹੁਤ ਪਛਤਾਵਾ ਕੀਤਾ। ਰੋਂਦਾ ਹੋਇਆ ਸੁਲਹੀ ਖ਼ਾਂ ਪਾਸ ਦਿੱਲੀ ਪਹੁੰਚਿਆ, ਕਿਉਂਕਿ ਉਸ ਵੇਲੇ ਮੁਗ਼ਲ ਬਾਦਸ਼ਾਹ ਦੇ ਚਾਰ ਤਖ਼ਤ ਸਨ-ਦਿੱਲੀ, ਲਾਹੌਰ, ਆਗਰਾ, ਕਲਾਨੌਰ, ਜਿਨ੍ਹਾਂ ਵਿਚੋਂ ਬਾਦਸ਼ਾਹ ਦਿੱਲੀ ਅਤੇ ਲਾਹੌਰ ਜ਼ਿਆਦਾ ਨਿਵਾਸ ਰੱਖਦਾ ਸੀ। ਇਸ ਲਈ ਇਸਦੇ ਅਹਿਲਕਾਰ ਵੀ ਦਿੱਲੀ ਅਤੇ ਲਾਹੌਰ ਰਹਿੰਦੇ ਸਨ। ਪ੍ਰਿਥੀ ਚੰਦ ਲਾਹੌਰ ਪਹੁੰਚਿਆ। ਰੋ-ਰੋ ਕੇ ਸੁਲਹੀ ਖ਼ਾਂ ਨੂੰ ਉਸਦੇ ਭਤੀਜੇ ਦੀ ਮੌਤ ਦਾ ਕਾਰਨ ਆਪਣੇ ਭ੍ਰਾਤਾ ਗੁਰੂ ਅਰਜਨ ਦੇਵ ਜੀ ਨੂੰ ਦੱਸਿਆ ਕਿ ਮੇਰੇ ਭਰਾ ਨੇ ਬੜੇ ਧਾੜਵੀ ਚੋਰ ਡਾਕੂ ਰੱਖੇ ਹਨ, ਜਿਹਨਾਂ ਨੇ ਇਸ ਦਾ ਸਿਰ ਵੱਢਿਆ ਹੈ। ਇਸ ਦਾ ਕਤਲ ਝੂਠੀਆਂ ਗੱਲਾਂ ਕਰਕੇ ਗੁਰੂ ਸਾਹਿਬ ਦੇ ਸਿਰ ਮੜ੍ਹ ਦਿੱਤਾ, ਜੋ ਸਰਾਸਰ ਗ਼ਲਤ ਸੀ। ਸੁਲਹੀ ਖ਼ਾਂ ਨੂੰ ਭਤੀਜੇ ਦੇ ਮਾਰੇ ਜਾਣ ਦਾ ਬੜਾ ਸੱਲ੍ਹ ਲੱਗਾ। ਬੜੇ ਕ੍ਰੋਧ ਨਾਲ ਚਿੜ੍ਹ ਕੇ ਪੂਰੀ ਤਿਆਰੀ ਕਰਕੇ ਪ੍ਰਿਥੀ ਚੰਦ ਦੇ ਦੱਸਣ ਅਨੁਸਾਰ ਕਿ ਉਹਨਾਂ ਕੋਲ ਧਾੜਵੀ ਹਨ, ਇਸ ਲਈ ਬਦਲਾ ਲੈਣ ਲਈ ਹਹੇਰ ਨਾਮੀ ਪਿੰਡ ਪ੍ਰਿਥੀਏ ਪਾਸ ਜਾ ਪੁੱਜਿਆ, ਜਿਸਨੂੰ ਸੁਣ ਕੇ ਕੁਝ ਸਿੱਖ ਸੰਗਤਾਂ ਘਬਰਾਈਆਂ ਤਾਂ ਸਤਿਗੁਰਾਂ ਨੇ ਸਿੱਖਾਂ ਨੂੰ ਕਿਹਾ ਹੌਂਸਲਾ ਰੱਖੋ। ਸੁਲਹੀ ਇਥੋਂ ਤਕ ਪਹੁੰਚ ਨਹੀਂ ਪਾਏਗਾ। ਉਧਰੋਂ ਸੁਲਹੀ ਖ਼ਾਂ ਤੇ ਪ੍ਰਿਥੀਆ ਦੋਵੇਂ ਤਰ੍ਹਾਂ ਦੇ ਪਾਪ ਚਿਤਵਦੇ ਹੋਏ ਜਦ ਸ਼ਿਕਾਰ ਖੇਡ ਕੇ ਆਉਂਦੇ ਹੋਏ ਇੱਟਾਂ ਦਾ ਪੰਜਾਵਾ ਦੇਖਣ ਲਈ ਉਥੇ ਪਹੁੰਚੇ ਤਾਂ ਸੁਲਹੀ ਖ਼ਾਂ ਦਾ ਘੋੜਾ ਐਸਾ ਤ੍ਰਿਬਕਿਆ ਜੋ ਪਹਿਲੀ ਛਾਲ ਹੀ ਪੰਜਾਵੇ 'ਤੇ ਜਾ ਚੜ੍ਹਿਆ। ਦੂਜੀ ਛਾਲ ਅੱਗ ਵਿਚ ਜਾ ਡਿੱਗਿਆ ਜੋ ਡਿੱਗਦੇ ਸਾਰ ਹੀ ਘੋੜੇ ਸਮੇਤ ਸੜ ਗਿਆ। ਇਸ ਪ੍ਰਕਾਰ ਗੁਰੂ ਜੀ ਦੇ ਵਾਕ ਸੱਚ ਹੋਏ। ਪਤਾ ਲੱਗਣ ਤੋਂ ਸਿੱਖਾਂ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਤੇ ਬੜੀ ਖ਼ੁਸ਼ੀ ਮਨਾਈ ਤੇ ਉਧਰ ਪ੍ਰਿਥੀਏ ਨੂੰ ਬੜਾ ਸ਼ੋਕ ਹੋਇਆ ਕਿਉਂਕਿ ਪ੍ਰਿਥੀਏ ਲਈ ਇਹ ਬੜਾ ਅਸਹਿ ਦੁੱਖ ਸੀ। ਸੋਚਦਾ ਹੈ ਕਿ ਮੈਨੂੰ ਹੁਣ ਕਾਫ਼ੀ ਭਾਰੀ ਦੁੱਖ ਦਾ ਸਾਹਮਣਾ ਕਰਨਾ ਪੈ ਗਿਆ ਹੈ। ਇਸ ਨੂੰ ਗੁਰ ਬਿਲਾਸ ਪਾਤਸ਼ਾਹੀ ੬ 'ਚ ਇਸ ਤਰ੍ਹਾਂ ਲਿਖਿਆ ਹੈ :

*ਦਿਖਿ ਪ੍ਰਿਥੀਆ ਮਨ ਮੈ ਬਿਸਮਾਯੋ। ਚਿੰਤਾਤੁਰ ਹੋਇ ਨਿਜ ਗ੍ਰਿਹਿ ਆਯੋ।*
*ਆਇ ਸਦਨ ਅਸ ਕੀਨ ਵਿਚਾਰਾ। ਮੋ ਕੌ ਦੁਖ ਅਬ ਭਯੋ ਅਪਾਰਾ।*
*ਮਮ ਸਹਾਇ ਸੁਲਹੀ ਥਾ ਆਯੋ। ਧਸ ਆਵੇ ਜਮ ਸਦਨ ਸਿਧਾਯੋ।*
*ਅਬ ਉਪਾਇ ਮੈਂ ਕੈਸੋ ਕਰੋਂ। ਜਾ ਕਰਿ ਨਿਜ ਮਨਿ ਧੀਰਜ ਧਰੋਂ।*

(ਅਧਿਆਇ ੬)

ਤੇ ਇਸ ਤਰ੍ਹਾਂ ਰਾਤ-ਦਿਨ ਪ੍ਰਿਥੀਆ ਚਿੰਤਾ ਦੇ ਵਿਚ ਸੜਦਾ ਰਿਹਾ। ਉਧਰ ਚੰਦੂ ਨੇ ਸੁਣਿਆ ਕਿ ਮੇਰੀ ਬੇਟੀ ਦਾ ਰਿਸ਼ਤਾ ਛੱਡ ਕੇ ਆਪਣੇ ਪੁੱਤਰ ਦਾ ਹੋਰ ਵਿਆਹ ਕਰ ਲਿਆ ਹੈ।

*ਨਿਸ ਦਿਨ ਯੌਂ ਚਿੰਤਾ ਕਰੈ ਪ੍ਰਿਥੀਆ ਚਿੰਤਾ ਲੀਨ।*
*ਚੰਦੂ ਸੁਨਯੋ ਵਿਵਾਹ ਗੁਰ ਨਿਜ ਪੁਤ੍ਰ ਕਰਿ ਕੀਨੁ।*

ਜਦੋਂ ਇਹ ਖ਼ਬਰ ਗੁਰੂ ਜੀ ਨੂੰ ਸਿਖਾਂ ਨੇ ਜਾ ਸੁਣਾਈ ਤਾਂ ਸਤਿਗੁਰੂ ਜੀ ਨੇ ਪਰਮੇਸ਼ਰ ਅਕਾਲ ਪੁਰਖ ਜੀ ਦਾ ਧੰਨਵਾਦ ਕੀਤਾ ਤੇ ਆਪਣੀ ਰਸਨਾ ਤੋਂ ਅੰਮ੍ਰਿਤ ਮਈ ਬਾਣੀ ਵਿਚ ਸ਼ਬਦ ਉਚਾਰਨ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੮੨੫ ਅੰਗ 'ਤੇ ਰਾਗ ਬਿਲਾਵਲੁ ਵਿਚ ਹੈ।

*ਬਿਲਾਵਲੁ ਮਹਲਾ ੫॥ ਸੁਲਹੀ ਤੇ ਨਾਰਾਇਣ ਰਾਖੁ॥*

ਸਤਿਗੁਰੂ ਜੀ ! ਆਪਣੇ ਪਾਵਨ ਮੁਖਾਰਬਿੰਦ ਤੋਂ ਬਿਲਾਵਲੁ ਰਾਗ ਵਿਚ ਕਥਨ ਕਰਦੇ ਹਨ ਕਿ ਹੇ ਭਾਈ! ਨਾਰਾਇਣ=ਨਰਾ+ਆਇਣ=ਪ੍ਰਮੇਸ਼ਰ ਨਰਾਂ ਵਿਚ ਆਇਣ=ਆਇਆ ਹੋਇਆ ਹੈ, ਨੇ ਸੁਲਹੀ ਦੇ ਪਾਸੋਂ ਸਾਨੂੰ ਰੱਖ ਲੈਣਾ ਕੀਤਾ ਹੈ।

*ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥ ੧॥ ਰਹਾਉ॥*

ਹੇ ਭਾਈ, ਸੁਲਹੀ ਦਾ ਹੱਥ ਕਿਤੇ ਵੀ ਨਹੀਂ ਪਹੁੰਚਿਆ ਭਾਵ ਉਹ ਆਪਣੇ ਕਾਰਜ ਵਿਚ ਸਫਲ ਨਹੀਂ ਹੋ ਸਕਿਆ। ਸੁਲਹੀ ਖ਼ਾਂ ਤਾਂ ਨਾਪਾਕੁ=ਅਪਵ੍ਰਿਤ (ਪਲੀਤ) ਹੋ ਕੇ ਮਰ ਗਿਆ ਹੈ।

ਭਾਵ-ਮੁਸਲਮਾਨੀ ਮਤ ਵਿਚ ਸੜ ਕੇ ਮਰਨਾ ਅਪਵਿੱਤ੍ਰ ਮੰਨਿਆ ਜਾਂਦਾ ਹੈ ਤੇ ਸੁਲਹੀ ਖ਼ਾਂ ਆਵੇ (ਇੱਟਾਂ ਪਕਾਉਣ ਵਾਲਾ ਭੱਠਾ) ਦੀ ਅੱਗ ਵਿਚ ਸੜ ਕੇ ਮਰਨ ਕਾਰਨ ਸਤਿਗੁਰੂ ਜੀ ਨੇ 'ਨਾਪਾਕੁ' ਸ਼ਬਦ ਵਰਤਿਆ ਹੈ ਕਿ ਸੁਲਹੀ ਖ਼ਾਂ ਧਰਮ ਤੋਂ ਪਤਿਤ ਹੋ ਕੇ ਮਰ ਗਿਆ। ਪਿੱਛੇ ਵੀ ਗੁਰੂ ਅਰਜਨ ਦੇਵ ਜੀ ਗਉੜੀ ਰਾਗ ਵਿਚ ਫ਼ੁਰਮਾਣ ਕਰਦੇ ਹਨ :

*"ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ"॥ ੧॥*

(ਅੰਗ ੧੯੯)

*ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥*

ਖਸਮਿ=ਪਰਮਾਤਮਾ ਨੇ ਕੁਠਾਰੁ=ਕੁਹਾੜਾ (ਤਬਰ) ਕੱਢ ਕੇ ਉਸ ਦਾ ਸਿਰ ਕਾਟਿਆ= ਕੱਟ ਦਿੱਤਾ ਹੈ, ਇਕ ਖਿਨ ਦੇ ਵਿਚ ਹੀ ਖਾਕ=ਮਿੱਟੀ ਰੂਪ ਹੋ ਗਿਆ।

*ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥ ੧॥*

ਸੁਲਹੀ ਖ਼ਾਂ ਗੁਰੂ ਘਰ ਦਾ ਮੰਦਾ=ਬੁਰਾ ਮਨ ਤਨ ਕਰਕੇ ਚਿਤਵਤ ਚਿਤਵਤ=ਲੋਚਦਾ-ਲੋਚਦਾ ਹੀ ਆਵੇ ਵਿਚ ਸੜ ਗਿਆ ਹੈ। ਜਿਸ ਪ੍ਰਭੂ ਨੇ ਰਚਿਆ=ਉਤਪਤ ਭਾਵ ਪੈਦਾ ਕੀਤਾ ਹੈ, ਤਿਨਿ=ਉਸੇ ਪ੍ਰਭੂ ਨੇ ਹੀ (ਆਵੇ ਵਿਚ) ਧੱਕ ਦਿੱਤਾ ਹੈ। ਅਥਵਾ ਨਰਕਾਂ ਵਿਚ ਧੱਕ ਦਿੱਤਾ ਹੈ।

*ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥*

ਹੇ ਭਾਈ! ਪੁੱਤਰ, ਮੀਤ=ਮਿੱਤਰ, ਧਨ ਆਦਿਕ ਕੁਝ ਵੀ ਪਾਸ ਨਾ ਰਿਹਾ, ਸਾਰਿਆਂ ਭਰਾਵਾਂ, ਸਾਕਾਂ ਨੂੰ ਛੱਡ ਕੇ ਚਲਾ ਗਿਆ ਹੈ।

*ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥ ੨॥੧੮॥ ੧੦੪॥*

(ਬਿ: ਮ: ੫, ਅੰਗ ੮੨੫)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਉਸ ਪ੍ਰਭੂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ਜਿਸ ਨੇ ਜਨ=ਦਾਸ ਦਾ

ਵਾਕ=ਬਚਨ ਪੂਰਾ ਕੀਤਾ ਹੈ। (ਕਿ ਸੁਲਹੀ ਖ਼ਾਂ ਅੰਮ੍ਰਿਤਸਰ ਵਿਚ ਪਹੁੰਚੇਗਾ ਨਹੀਂ)

*ਨੋਟ :* ਉਪਰ ਲਿਖਿਆ ਹਵਾਲਾ ਤਵਾਰੀਖ਼ੀ ਹੈ, ਤੇ ਨੰਦ ਸਿੰਘ ਬਟਾਲੀਏ ਨੇ ਲਿਖਿਆ ਹੈ, ਪਰ ਸੂਰਜ ਪ੍ਰਕਾਸ਼ ਵਿਚ ਇਉਂ ਲਿਖਿਆ ਹੈ ਕਿ ਜਹਾਂਗੀਰ ਲਾਹੌਰ ਨੂੰ ਜਾਂਦਾ ਹੋਇਆ ਘੋੜੇ ਉਤੋਂ ਡਿੱਗ ਪਿਆ ਤਾਂ ਉਸਨੇ ਹੁਕਮ ਦਿੱਤਾ ਕਿ ਮੇਰੀ ਜਨਮ ਪੱਤਰੀ ਦੇਖੋ ਕਿ ਮੈਂ ਘੋੜੇ ਤੋਂ ਅਚਾਨਕ ਡਿੱਗਿਆ ਹਾਂ ਤੇ ਨਾਲ ਸੱਟ ਲੱਗੀ ਹੈ।

## ਦੀਵਾਨ ਚੰਦੂ ਨੇ ਅਰਜ਼ ਕੀਤੀ –

ਕਿ ਜਨਮ ਪੱਤਰੀ ਬਹੁਤ ਸਾਰੇ ਸਾਮਾਨ ਸਮੇਤ ਚੋਰੀ ਹੋ ਗਈ ਹੈ। ਲੋਕੀ ਕਹਿੰਦੇ ਹਨ ਕਿ ਗੁਰੂ ਅਰਜਨ ਦੇਵ ਜੀ ਪਾਸ ਬਹੁਤ ਚੋਰ ਧਾੜਵੀ ਹਨ, ਉਹ ਚੁਰਾ ਲੈ ਗਏ ਹਨ, ਪਰ ਬਾਦਸ਼ਾਹ ਨੇ ਫੇਰ ਵੀ ਨਹੀਂ ਮੰਨਿਆ ਅਤੇ ਕਿਹਾ ਜੇਕਰ ਉਥੇ ਹੋਏਗੀ ਆਪੇ ਭੇਜ ਦੇਣਗੇ ਜਾਂ ਤੁਸੀਂ ਕਿਸੇ ਆਦਮੀ ਨੂੰ ਭੇਜ ਦਿਓ। ਇਹ ਹੁਕਮ ਲੈ ਕੇ ਚੰਦੂ ਨੇ ਸੁਲਭੀ ਖ਼ਾਂ ਨੂੰ ੨੦੦ ਸਵਾਰ ਨਾਲ ਚੜ੍ਹਾ ਕੇ ਹੁਕਮ ਕੀਤਾ ਕਿ ਜਿਸ ਤਰ੍ਹਾਂ ਬਣੇ ਗੁਰੂ ਨੂੰ ਮਾਰ ਕੇ ਉਸਦਾ ਘਰ-ਬਾਰ ਲੁੱਟ ਕੇ ਲੈ ਆਈਂ ਪਰ ਉਹ ਰਾਹ ਵਿਚ ਹੀ ਸਯਦ ਦੇ ਹੱਥੋਂ ਮਾਰਿਆ ਗਿਆ। ਸੁਲਹੀ ਖ਼ਾਂ ਦਾ ਗੁਰੂ ਦੇ ਕੋਠੇ ਪਿੰਡ ਆਵੇ ਵਿਚ ਸੜ ਕੇ ਮਰਨਾ ਲਿਖਿਆ ਹੈ, ਜੋ ਪ੍ਰਿਥੀ ਚੰਦ ਦੇ ਪੜੋਤਰੇ ਸੋਢੀ ਕੋਲ ਨੇ ਕਪੂਰੇ ਬਰਾੜ ਤੋਂ ਜ਼ਮੀਨ ਲੈ ਕੇ ਸੰਮਤ ੧੭੨੧ ਬਿਕ੍ਰਮੀ ਨੂੰ ਵਸਾਇਆ ਸੀ। ਇਹ ਬਾਤ ਕੋਠੇ ਪ੍ਰਿੰਡ ਦੀ ਸੰਨਤ ਤੋਂ ਸਾਬਤ ਹੈ ਜੋ ਸੋਢੀ ਕੋਲ ਦੀ ਔਲਾਦ ਪਾਸ ਹੁਣ ਵੀ ਹੈ।

ਅਹਿਮਦ ਸਰਹੰਦੀ ਜੋ ਇਸਲਾਮ 'ਚ ਮੰਨਿਆ ਪ੍ਰਮੰਨਿਆ ਇਸਲਾਮ ਦੀ ਉੱਨਤੀ ਵਾਲਾ ਪੀਰ ਸਮਝਿਆ ਜਾਂਦਾ ਸੀ, ਜਿਸਦਾ ਪ੍ਰਭਾਵ ਮੁਸਲਮਾਨ ਲੋਕਾਂ ਵਿੱਚ ਤਾਂ ਹੈ ਹੀ ਸੀ ਪਰ ਹਿੰਦੁਸਤਾਨ ਦੇ ਰਾਜ ਘਰਾਣੇ 'ਤੇ ਵਿਸ਼ੇਸ਼ ਕਰਕੇ ਇਸਦਾ ਪ੍ਰਭਾਵ ਸੀ ਅਤੇ ਇਸ ਦੀ ਗੱਲ ਮੰਨੀ ਜਾਂਦੀ ਸੀ। ਇਸਦੇ ਅੰਦਰ ਈਰਖਾ ਦੀ ਅੱਗ, ਅੱਗ ਦੇ ਅੰਗਿਆਰਿਆਂ ਵਾਂਗ ਭੱਖ ਰਹੀ ਸੀ। ਗੁਰੂ ਨਾਨਕ ਦੇ ਘਰਾਣੇ ਨੂੰ ਇਸਲਾਮ ਲਈ ਸਭ ਤੋਂ ਵੱਡਾ ਖ਼ਤਰਾ ਇਹ ਪੀਰ ਆਪਣੇ ਮੰਨ ਵਿਚ ਮੰਨਦਾ ਸੀ, ਪਰ ਇਸਨੂੰ ਕਦੇ ਮੌਕਾ ਨਹੀਂ ਸੀ ਮਿਲ ਰਿਹਾ ਕਿ ਕਿਸ ਤਰੀਕੇ ਨਾਲ ਗੁਰੂ ਘਰ ਨੂੰ ਨੁਕਸਾਨ ਪਹੁੰਚਾਵੇ। ਇਸਦਾ ਦਾਅ ਉਦੋਂ ਲੱਗਦਾ ਹੈ ਜਦੋਂ ਅਕਬਰ ਆਪਣੇ ਪੁੱਤਰ ਨੂੰ ਛੱਡ ਕੇ ਪੋਤਰੇ ਨੂੰ ਗੱਦੀ ਦੇਣ ਲਈ ਤਿਆਰ ਹੋ ਗਿਆ ਸੀ। ਅਕਬਰ ਬਾਕੀ ਦੇ ਮੁਗ਼ਲ ਬਾਦਸ਼ਾਹ ਵਾਂਗੂੰ ਤੁਅੱਸਬੀ ਨਹੀਂ ਸੀ। ਇਸ ਦੀ ਮਹਾਰਾਣੀ ਅਜਮੇਰ ਦੇ ਰਾਜ ਘਰਾਣੇ ਵਿਚੋਂ ਹਿੰਦੂ ਧਰਮ ਨਾਲ ਸੰਬੰਧਤ ਸੀ ਜਿਸ ਦੀ ਕੁੱਖੋਂ ਸਲੀਮ ਨਾਮੀ ਪੁੱਤਰ ਪੈਦਾ ਹੋਇਆ। ਉਸ ਦਾ ਅੱਗੋਂ ਖੁਸਰੋ ਨਾਮ ਦਾ ਬੇਟਾ ਹੋਇਆ, ਜੋ ਨੇਕ ਸੁਭਾਅ ਦਾ ਸੀ, ਪਰ ਸਲੀਮ ਅਕਬਰ ਦਾ ਸ਼ਹਿਜ਼ਾਦਾ ਬੜਾ ਅੱਯਾਸ਼ ਤੇ ਖ਼ੁਦਗਰਜ਼ ਨਿਕਲਿਆ। ਇਸਦੀਆਂ ਕਰਤੂਤਾਂ ਵੇਖ ਕੇ ਅਕਬਰ ਦਾ ਮਨ ਪੋਤਰੇ ਨੂੰ ਰਾਜ ਦੇਣ 'ਤੇ ਆ ਗਿਆ। ਪਿਤਾ ਨਾਲ ਨਰਾਜ਼ ਹੋ ਕੇ ਬੰਗਾਲ ਪਹੁੰਚਿਆ ਤੇ ਉਥੇ ਜਾ ਕੇ ਬਗ਼ਾਵਤ ਕਰ ਬੈਠਾ ਤੇ ਨਾਲ ਹੀ ਪਿਤਾ ਦੇ ਮਿੱਤਰ "ਅਬੁੱਲ ਫ਼ਜ਼ਲ" ਦਾ ਕਤਲ ਕਰ ਦਿੱਤਾ, ਜਿਸਤੋਂ ਅਕਬਰ ਬਹੁਤ ਦੁਖੀ ਹੋਇਆ। ਇਸਦਾ ਮੇਲ ਅਹਿਮਦ ਸਰਹੰਦੀ ਨਾਲ ਹੋ ਗਿਆ। ਪੀਰ ਦੀ ਮਿੰਨਤ ਕੀਤੀ ਕਿ ਮੇਰਾ ਬਾਪ ਮੇਰੇ ਨਾਲ ਜ਼ਿਆਦਤੀ ਕਰ ਰਿਹਾ ਹੈ। ਪੀਰ ਜੀ ਤੁਸੀਂ ਦਖ਼ਲ ਦੇ ਕੇ ਮੈਨੂੰ ਰਾਜ ਗੱਦੀ ਦਵਾਓ। ਪੀਰ ਅਹਿਮਦ ਸਰਹੰਦੀ ਨੇ ਕਿਹਾ ਕਿ ਜੇ ਮੈਂ ਤੈਨੂੰ ਰਾਜ ਗੱਦੀ ਦਵਾ ਦਿਆਂ ਤਾਂ ਤੂੰ ਇਸਲਾਮ ਦੀ ਉੱਨਤੀ ਲਈ ਕੀ ਕਰਨ ਦਾ ਇਰਾਦਾ ਰੱਖਦਾ ਹੈਂ। ਤਾਂ ਉਸਨੇ ਕਿਹਾ ਕਿ ਪੀਰ ਜੀ, ਇਸਲਾਮ ਦੀ ਉੱਨਤੀ ਲਈ ਜੋ ਵੀ ਔਖੇ ਤੋਂ ਔਖਾ ਕੰਮ ਹੋਵੇਗਾ ਮੈਂ ਉਹ ਕਰਨ ਲਈ ਤੁਹਾਨੂੰ ਬਚਨ ਦਿੰਦਾ ਹਾਂ। ਤਾਂ ਪੀਰ ਅਹਿਮਦ ਸਰਹੰਦੀ ਨੇ ਕਿਹਾ ਕਿ ਇਸਲਾਮ ਦੇ ਰਸਤੇ ਵਿਚ ਵੱਡੀ ਰੁਕਾਵਟ ਤਿੰਨ-ਚਾਰ ਪੁਸ਼ਤਾਂ ਤੋਂ ਚੱਲੀ ਆ ਰਹੀ ਗੁਰੂ ਨਾਨਕ ਦੀ ਗੱਦੀ ਹੈ। ਮੇਰੇ ਹਿਰਦੇ ਦੀ ਅੱਗ ਉਦੋਂ ਠੰਡੀ ਹੋਵੇਗੀ ਜਦੋਂ ਪੁਸ਼ਤ ਦਰ ਪੁਸ਼ਤ ਚਲ ਰਹੀ ਹਿੰਦੂਆਂ ਦੇ ਪੀਰ ਦੀ ਇਹ ਗੱਦੀ ਜਿਸਨੂੰ ਬਹੁਤ ਸਾਰੇ ਭੋਲੇ-ਭਾਲੇ ਮੁਸਲਮਾਨ ਵੀ ਮੰਨਣ ਲੱਗ ਪਏ ਹਨ, ਜੇ ਇਸ ਕਾਰਜ ਲਈ ਤੂੰ ਖ਼ੁਦਾ ਨੂੰ ਜ਼ਾਮਨ ਦੇ ਕੇ ਬਚਨਬੱਧ ਹੋਵੇਂ ਤਾਂ ਮੈਂ ਤੈਨੂੰ ਰਾਜਗੱਦੀ ਦਿਵਾ ਦਿੰਦਾ ਹਾਂ। ਇਸਨੇ ਰਾਜਨੀਤੀ ਦਾ ਪਹਿਲਾ ਸਬਕ ਇਹ ਪੜ੍ਹਾਇਆ ਕਿ ਤੂੰ ਆਪਣੇ ਬਾਪ ਨਾਲ ਮਿੰਨਤ-ਤਰਲਾ ਕਰਕੇ ਮੇਲ ਕਰ ਲੈ ਤੇ ਇਸਨੇ ਵਿਚ ਪੈ ਕੇ ਸੁਲ੍ਹਾ ਕਰਾ ਦਿੱਤੀ। ਇਹ ਤੀਜਾ ਕਾਰਨ ਸੀ ਅਹਿਮਦ ਸਰਹੰਦੀ ਦੀ ਇਸਲਾਮ ਦੇ ਤੁਅੱਸਬ ਪੁਣੇ ਦੀ ਈਰਖਾ ਦੀ ਅੱਗ। ਇਹ ਤਿੰਨ ਕਾਰਨ ਭਾਵੇਂ ਹਨ ਤਾਂ ਛੋਟੇ ਪਰ ਵੱਡੇ ਕਾਰਨ ਦੇ ਵੱਡੇ ਸਹਾਇਕ ਬਣੇ।

ਚੌਥਾ ਕਾਰਨ ਸ਼ਹੀਦੀ ਦਾ ਅਸਲ ਕਾਰਨ ਹੈ, ਪਰ ਇਸੇ ਨੂੰ ਹੀ ਵੱਡਾ ਕਾਰਨ ਮੰਨਣਾ ਸੱਚਾਈ ਹੈ, ਉਹ ਹੈ ਬਾਦਸ਼ਾਹ ਦੇ ਹਿਰਦੇ ਵਿਚ ਗੁਰੂ ਘਰ ਲਈ ਨਫ਼ਰਤ ਜਿਸਦਾ ਜ਼ਿਕਰ ਅੱਗੇ ਚਲਕੇ ਕੀਤਾ ਜਾਏਗਾ, ਪਰ ਪਹਿਲਾਂ ਉਪਰ ਆਏ ਤਿੰਨ ਕਾਰਨਾਂ 'ਤੇ ਛੋਟੀ ਜਿਹੀ ਨਜ਼ਰ ਮਾਰਨੀ ਜ਼ਰੂਰੀ ਹੋਵੇਗੀ- ੧. ਜਿਵੇਂ ਆਮ ਅਨਜਾਣ ਪ੍ਰਚਾਰਕ ਗੁਰੂ ਸਾਹਿਬ ਦੀ ਸ਼ਹੀਦੀ ਦਾ ਕਾਰਨ ਚੰਦੂ ਦੀ ਧੀ ਦਾ ਰਿਸ਼ਤਾ ਨਾ ਮਨਜ਼ੂਰ ਮੰਨਣਾ ਕਰਦੇ ਹਨ, ਇਹ ਇਕ ਘਰੇਲੂ ਲੜਾਈ ਕਹੀ ਜਾ ਸਕਦੀ ਹੈ। ਕਿਸੇ ਦੀ ਧੀ ਦੇ ਛੱਡਣ ਤੋਂ ਦੋ ਘਰਾਣਿਆਂ 'ਚ ਲੜਾਈ ਹੋਣੀ ਇਹ ਤਾਂ ਆਮ ਗੱਲ ਹੈ। ਇਹ ਕੋਈ ਸ਼ਹੀਦੀ ਦਾ ਕਾਰਨ ਨਹੀਂ ਬਣਦਾ।

ਦੋ ਭਰਾਵਾਂ ਦੀ ਆਪਸ ਵਿਚ ਅਸਹਿਮਤੀ 'ਤੇ ਲੜਾਈ ਹੋ ਜਾਣੀ। ਇਕ ਭਰਾ ਦਾ ਸਰਕਾਰੇ ਦਰਬਾਰੇ ਰਸੂਖ਼ ਹੋਣਾ। ਆਮ ਸਮਾਜ 'ਚ ਇਹੋ ਜਿਹੀਆਂ ਲੜਾਈਆਂ ਦੇਖੀਆਂ ਜਾ ਰਹੀਆਂ ਹਨ। ਇਹ ਵੀ ਇਕ ਘਰੇਲੂ ਲੜਾਈ ਹੈ, ਸ਼ਹੀਦੀ ਦਾ ਕਾਰਨ ਨਹੀਂ, ਪਰ ਸ਼ਹੀਦੀ ਦੇ ਕਾਰਨ ਵਿਚ ਇਹ ਦੋਵੇਂ ਕਾਰਨ ਸਹਾਇਕ ਹਨ।

੩. ਤੀਸਰਾ ਕਾਰਨ 'ਅਹਿਮਦ ਸਰਹੰਦੀ' ਵਾਲਾ ਚੌਥੇ ਕਾਰਨ ਦੇ ਬਹੁਤ ਨੇੜੇ ਹੈ। ਕਿਉਂਕਿ ਅਹਿਮਦ ਸਰਹੰਦੀ ਵੀ ਇਸਲਾਮ ਦੀ ਉੱਨਤੀ ਅਤੇ ਗੁਰੂ ਘਰ ਨੂੰ ਢਾਹ ਲਾਉਣ ਵਾਲਾ ਸੀ। ਪਰ ਤੀਸਰਾ ਕਾਰਨ ਕੁਝ ਵੀ ਨਹੀਂ ਸੀ ਵਿਗਾੜ ਸਕਦਾ। ਨਾ ਪਹਿਲਾ ਤੇ ਨਾ ਹੀ ਦੂਜਾ ਜੇ ਵਕਤ ਦੀ ਹਕੂਮਤ ਗੁਰੂ ਸਾਹਿਬ ਨਾਲ ਬੇਇਨਸਾਫ਼ੀ ਨਾ ਕਰਦੀ।

ਸ਼ਹਿਜ਼ਾਦੇ ਸਲੀਮ ਨੇ ਪਿਤਾ ਨਾਲ ਸੁਲਾਹ ਕਰਕੇ ਅਹਿਮਦ ਸਰਹੱਦੀ ਦੀ ਸਾਜ਼ਿਸ਼ ਨਾਲ ਮਿਲਕੇ ਗੱਦੀ ਪ੍ਰਾਪਤ ਕੀਤੀ ਅਤੇ ਆਪਣਾ ਨਾਂ ਜਹਾਂਗੀਰ ਕਰ ਦਿੱਤਾ। ਇਸਦੇ ਰਾਜ ਗੱਦੀ 'ਤੇ ਬੈਠਣ ਤੋਂ ਅਮੀਰ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ। ਉਸਨੂੰ ਉਮੀਦ ਸੀ ਕਿ ਜਨ ਸਮੁਦਾਇ ਮੇਰੇ ਦਾਦੇ ਦੇ ਰੂਲ ਅਨੁਸਾਰ ਮੈਨੂੰ ਰਾਜ ਗੱਦੀ ਦਾ ਵਾਰਸ ਮਨ ਲਵੇਗਾ। ਜੇ ਤਾਂ ਐਸਾ ਅਕਬਰ ਮਰਨ ਤੋਂ ਪਹਿਲਾਂ ਕਰ ਜਾਂਦਾ ਤਾਂ ਸ਼ਾਇਦ ਇਹ ਗੱਲ ਖ਼ੁਸਰੋ ਵਾਲੀ ਨੇਪਰੇ ਚੜ੍ਹ ਜਾਂਦੀ ਪਰ ਜਹਾਂਗੀਰ ਦੀ ਕੁਟਲ ਨੀਤੀ ਅਨੁਸਾਰ ਪਿਤਾ ਨਾਲ ਉਪਰਲੇ ਦਿਲ ਤੋਂ ਸਹਿਮਤੀ ਪ੍ਰਗਟਾਉਣ ਨਾਲ ਖ਼ੁਸਰੋ ਵਾਲੀ ਬਾਤ ਧੁੰਧਲੀ ਹੋ ਗਈ। ਉਸਦੇ ਬਗ਼ਾਵਤ ਕਰਨ ਦਾ ਫਲ ਉਸਨੂੰ ਇਹ ਮਿਲਿਆ ਕਿ ਉਸਨੇ ਆਪਣੇ ਪੁੱਤਰ ਨੂੰ ਆਗਰੇ ਦੀ ਜੇਲ੍ਹ 'ਚ ਕੈਦ ਕਰ ਦਿੱਤਾ, ਜੋ ਪੰਜ ਮਹੀਨੇ ਜੇਲ੍ਹ ਦਾ ਸੰਤਾਪ ਭੋਗਦਾ ਰਿਹਾ। ਜੇਲ੍ਹ ਕਰਮਚਾਰੀਆਂ ਦੀ ਸਹਾਇਤਾ ਨਾਲ ਮੌਕਾ ਪਾ ਕੇ ਜੇਲ੍ਹ ਚੋਂ ਫਰਾਰ ਹੋ ਗਿਆ। ਕੁਝ ਸਾਥੀ ਨਾਲ ਜੇਲ੍ਹ ਵਿਚੋਂ ਫਰਾਰ ਹੋਏ, ਕੁਝ ਹੋਰ ਇਕੱਠੇ ਕੀਤੇ ਤੇ ਪੰਜਾਬ ਵਲ ਚਲ ਪਿਆ। ਇਸਦੇ ਮਗਰ ਮਗਰ ਹੀ ਬਾਦਸ਼ਾਹ ਵੀ ਸੂਹੀਆਂ ਦੇ ਦੱਸਣ ਮੁਤਾਬਕ ਪਿੱਛਾ ਕਰਦਾ ਜਾ ਰਿਹਾ ਸੀ। ਸੂਹੀਏ ਹਰ ਪੜਾਅ ਦੀ ਰਿਪੋਰਟ ਬਾਦਸ਼ਾਹ ਕੋਲ ਪਿੱਛੇ ਭੇਜੀ ਜਾਂਦੇ ਸਨ। ਜਿਸਨੇ ਵੀ ਖੁਸਰੋ ਨੂੰ ਪਨਾਅ ਦਿੱਤੀ, ਉਹਨਾਂ ਨੂੰ ਤੁਰੰਤ ਸਜ਼ਾਵਾਂ ਮਿਲਦੀਆਂ ਗਈਆਂ ਪਰ ਜਦੋਂ ਥਨੇਸਰੀ ਪੀਰ ਨੇ ਖ਼ੁਸਰੋ ਦੇ ਹੱਕ 'ਚ ਦੁਆ ਕੀਤੀ ਤਾਂ ਬਾਦਸ਼ਾਹ ਨੇ ਇਸਨੂੰ ਧਾਰਮਿਕ ਸਜ਼ਾ ਮੱਕੇ ਦੀ ਜ਼ਿਆਰਤ ਕਰਨ ਦੀ ਦਿੱਤੀ। ਮੱਕੇ ਜਾਣ ਲਈ ਜੋ ਆਉਣ-ਜਾਣ ਦਾ ਖ਼ਰਚਾ ਸੀ, ਉਹ ਸ਼ਾਹੀ ਖ਼ਜ਼ਾਨੇ 'ਚੋਂ ਦੇਣ ਦਾ ਹੁਕਮ ਦਿੱਤਾ। ਹੁਣ ਵੀਚਾਰੋ ਇਹ ਸਜ਼ਾ ਹੈ ਜਾਂ ਥਨੇਸਰੀ ਪੀਰ ਦੀ ਆਪਣੇ ਧਾਰਮਿਕ ਸਥਾਨ 'ਤੇ ਜਾਣ ਦੀ ਯਾਤਰਾ ਕਰਨ 'ਚ ਮਦਦ ਹੈ। ਤੇ ਖੁਸਰੋ ਸੋਧਰੇ ਦੇ ਪੱਤਣ 'ਤੇ ਫੜਿਆ ਗਿਆ। ੧ ਮਈ ੧੬੦੬ ਨੂੰ ਉਸਦੇ ਸਾਥੀ ਅਬਦੁਲ ਅਜ਼ੀਜ਼ ਖੋਤੇ ਦੇ ਚਮ ਵਿਚ ਅਤੇ ਹੁਸੈਨ ਬੇਗ ਗਾਂ ਦੇ ਚਮ ਵਿਚ ਮੜ੍ਹ ਕੇ ਮਾਰ ਦਿੱਤੇ। ੭੦੦ ਸਾਥੀ ਸੂਲੀ 'ਤੇ ਚੜ੍ਹਾ ਕੇ ਮਾਰ ਦਿੱਤੇ। ਹੁਣ ਇਥੇ ਇਕ ਵੀਚਾਰਨ ਵਾਲੀ ਗੱਲ ਹੈ ਕਿ ਜੋ ਇਤਿਹਾਸ ਦੇ ਪੰਨਿਆਂ 'ਤੇ ਖ਼ੁਸਰੋ ਅਤੇ ਗੁਰੂ ਅਰਜਨ ਦੇਵ ਜੀ ਦੇ ਮਿਲਣ ਦੀ ਗੱਲ ਲਿਖੀ ਹੈ ਤੇ ਤਰਨ ਤਾਰਨ ਗੁਰੂ ਅਰਜਨ ਦੇਵ ਜੀ ਦੇ ਕੋਲ ਖ਼ੁਸਰੋ ਪਹੁੰਚਿਆ। ਗੁਰੂ ਸਾਹਿਬ ਤੋਂ ਲੱਖ ਰੁਪਇਆ ਮਾਲੀ ਮਦਦ ਤੇ ਫ਼ੌਜ 'ਚ ਭਰਤੀ ਹੋਣ ਲਈ ਸਿੱਖਾਂ ਦੀ ਮੰਗ ਕੀਤੀ, ਜਿਸਤੋਂ ਗੁਰੂ ਜੀ ਨੇ ਇਨਕਾਰ ਕੀਤਾ। ਖ਼ੁਸਰੋ ਨੂੰ ਕਿਹਾ ਕਿ ਇੱਥੇ ਚਲਦੀ ਸਰਾਂ ਹੈ। ਇਥੇ ਜੋ ਵੀ ਆਉਂਦਾ ਹੈ ਉਹ ਨਾਲ ਦੀ ਨਾਲ ਲੰਗਰ ਅਤੇ ਇਮਾਰਤ 'ਤੇ ਲਾਇਆ ਜਾਂਦਾ ਹੈ। ਸੰਗਤਾਂ ਦੀ ਕਿਰਤ ਕਮਾਈ ਰਾਜਸੀ ਝਗੜੇ 'ਤੇ ਖ਼ਤਮ ਨਹੀਂ ਕੀਤੀ ਜਾ ਸਕਦੀ।

ਦੂਸਰਾ ਸੀ ਸਿੱਖਾਂ ਨੂੰ ਕਿਸੇ ਰਾਜਸੀ ਝਗੜੇ ਵਿਚ ਨਹੀਂ ਸੀ ਪਾਉਣਾ ਚਾਹੁੰਦੇ, ਪਰ ਡਾਕਟਰ ਭਾਈ ਵੀਰ ਸਿੰਘ ਦੀ ਖੋਜ ਮੁਤਾਬਕ ਖ਼ੁਸਰੋ ਗੁਰੂ ਜੀ ਨੂੰ ਨਹੀਂ ਮਿਲਿਆ। ਇਹ ਬਨਾਵਟੀ ਗੱਲ ਉਸ ਵੇਲੇ ਦੇ ਲੋਕਾਂ ਨੇ ਜੋ ਗੁਰੂ ਜੀ ਦੇ ਵਿਰੋਧੀ

ਸਨ, ਉਹਨਾਂ ਨੇ ਬਣਾਈ ਸੀ ਜੋ ਇਤਿਹਾਸ ਦੇ ਵਿਚ ਉਸੇ ਪ੍ਰਭਾਵ ਨੂੰ ਲੈ ਕੇ ਲਿਖੀ ਹੋਈ ਹੈ। ਇਤਿਹਾਸਕ ਤੱਤ ਸਾਹਮਣੇ ਹਨ ਕਿ ੧੯ ਅਪ੍ਰੈਲ ਨੂੰ ਪਾਤਸ਼ਾਹ ਜਹਾਂਗੀਰ ਸੁਲਤਾਨਪੁਰ ਗੋਇੰਦਵਾਲ ਤੋਂ ਲੰਘਦਾ ਹੈ। ਪਾਤਸ਼ਾਹ ਕੋਲ ਕੋਈ ਵੀ ਰਿਪੋਰਟ ਗੁਰੂ ਜੀ ਅਤੇ ਖ਼ੁਸਰੋ ਦੇ ਮਿਲਾਪ ਦੀ ਨਹੀਂ ਪਹੁੰਚਦੀ, ਜਦੋਂ ਕਿ ਸੂਹੀਏ ਹਰ ਪੜਾਅ ਦੀ ਖ਼ਬਰ ਦਿੰਦੇ ਜਾ ਰਹੇ ਹਨ। "ਹਿਸਟਰੀ ਆਫ਼ ਸਿੱਖ ਗੁਰੂਜ਼" ਕਰਤਾ 'ਹਰੀ ਰਾਮ ਗੁਪਤਾ' ਲਿਖਦਾ ਹੈ ਕਿ ਖ਼ੁਸਰੋ ਕੈਦ 'ਚ ਫੜੇ ਜਾਣ ਪਿੱਛੋਂ ੧੬ ਸਾਲ ਪਿੱਛੋਂ ੧੬੨੨ ਈ: ਵਿਚ ਮਰਿਆ ਅਤੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਉਸਦੀਆਂ ਅੱਖਾਂ ਜਾਣ ਕੇ ਖ਼ਰਾਬ ਕਰ ਦਿੱਤੀਆਂ ਤਾਂ ਕਿ ਕੈਦ ਵਿਚ ਅੰਨ੍ਹੇਪਣ ਦਾ ਦੁੱਖ ਮਹਿਸੂਸ ਕਰਦਾ ਹੋਇਆ ਦੁੱਖੀ ਹੋ ਕੇ ਮਰੇ। ੧੯ ਅਪ੍ਰੈਲ ਤੋਂ ੯ ਮਈ ਤੱਕ ਖ਼ੁਸਰੋ ਦਾ ਸਾਰਾ ਸਿਲਸਿਲਾ ਸਜ਼ਾਏ ਮੌਤ ਦੇ ਕੇ ਮੁੱਕ ਜਾਂਦਾ ਹੈ। ਉਸ ਤੋਂ ਠੀਕ ੧੩ ਦਿਨ ਬਾਅਦ ੨੦ ਮਈ ਨੂੰ ਬਾਦਸ਼ਾਹ ਕੋਲ ਖ਼ਬਰ ਪਹੁੰਚਦੀ ਹੈ ਕਿ ਖ਼ੁਸਰੋ ਗੁਰੂ ਜੀ ਨੂੰ ਮਿਲਿਆ। ਇਹ ਸਭ ਵਿਰੋਧੀ ਧੜੇ ਨਾਲ ਮਿਲ ਕੇ ਸਾਜ਼ਿਸ਼ ਰਚੀ ਗਈ ਸੀ ਕਿ ਇਸ ਤੋਂ ਚੰਗਾ ਮੌਕਾ ਗੁਰੂ ਜੀ ਨੂੰ ਸਜ਼ਾ ਦੇਣ ਦਾ ਹੋਰ ਕੋਈ ਨਹੀਂ ਹੋ ਸਕਦਾ। ਪਾਤਸ਼ਾਹ ਵਿਰੋਧੀਆਂ ਦੀ ਇਹ ਰਿਪੋਰਟ ਲੈ ਕੇ ਗੁਰੂ ਜੀ ਦੇ ਵਾਰੰਟ ਜਾਰੀ ਕਰਦਾ ਹੈ। ਗੁਰੂ ਅਰਜਨ ਸਾਹਿਬ ਜੀ ਆਪਣੇ ਸਾਹਿਬਜ਼ਾਦੇ ਗੁਰੂ ਹਰਿਗੋਬਿੰਦ ਜੀ ਦਾ ਵਿਆਹ ੧੬੬੧ ਬਿਕ੍ਰਮੀ ਸੰਮਤ ੨੨ ਭਾਦਰੋਂ ਨੂੰ ਕਰ ਚੁੱਕੇ ਸਨ। ਆਪਣਾ ਅੰਤ ਸਮਾਂ ਨਿਕਟ ਦੇਖ ਕੇ ੭ ਜੇਠ ੧੬੬੩ ਬਿਕ੍ਰਮੀ ਨੂੰ ਗੁਰਿਆਈ ਗੱਦੀ 'ਤੇ ਬਿਠਾ ਕੇ ਬਾਬੇ ਬੁੱਢੇ, ਭਾਈ ਗੁਰਦਾਸ, ਭਾਈ ਬਹਿਲੋ, ਭਾਈ ਸਾਲੋ, ਭਾਈ ਕਲਿਆਣੇ ਆਦਿਕ ਨਾਮੀ ਸਿੱਖਾਂ ਨੂੰ ਗੁਰੂ ਘਰ ਦਾ ਕਾਰੋਬਾਰ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਾਂਹ ਸੌਂਪ ਕੇ ਭਾਈ ਜੇਠਾ, ਪੈੜਾ, ਬਿਧੀਆ, ਲੰਗਾਹਾ, ਪਿਰਾਣਾ, ਇਨ੍ਹਾਂ ਪੰਜ ਸਿੱਖਾਂ ਨੂੰ ਨਾਲ ਲੈ ਕੇ ਲਾਹੌਰ ਪਹੁੰਚੇ। ਭਾਈ ਸੁਧੂ ਭਗਤ ਜੋ ਬਹੁਤ ਦਿਨਾਂ ਤੋਂ ਈਦ ਦੇ ਚੰਦ ਵਾਂਗ ਗੁਰੂ ਜੀ ਨੂੰ ਉਡੀਕ ਰਿਹਾ ਸੀ, ਉਸਦੇ ਘਰ ਪਹੁੰਚੇ। ਉਸਨੇ ਬਹੁਤ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ। ਲਾਹੌਰ ਦੀ ਸੰਗਤ ਸੁਣ ਕੇ ਦਰਸ਼ਨ ਨੂੰ ਆਈ। ਸਤਸੰਗ ਹੁੰਦਾ ਰਿਹਾ। ਦੂਜੇ ਦਿਨ ਸੰਝ ਸਮੇਂ ਗੁਰੂ ਜੀ ਨੇ ਬਚਨ ਕੀਤਾ, ਸਾਡਾ ਸਮਾਂ ਨੇੜੇ ਹੈ, ਹੁਣ ਸਭ ਚਲੇ ਜਾਉ। ਸਿੱਖ ਤਾਂ ਭਾਵੇਂ ਪਾਸੋਂ ਜਾਣਾ ਨਹੀਂ ਚਾਹੁੰਦੇ ਸਨ, ਪਰ ਹੁਕਮ ਮੰਨਣਾ ਪਿਆ। ਗੁਰੂ ਜੀ ਕੇਵਲ ਉਨ੍ਹਾਂ ਪੰਜਾਂ ਸਿੱਖਾਂ ਨੂੰ (ਜੋ ਅੰਮ੍ਰਿਤਸਰੋ ਲਿਆਏ ਸੀ) ਨਾਲ ਲੈ ਕੇ ਬਾਦਸ਼ਾਹ ਦੇ ਪਾਸ ਚਲੇ ਗਏ। ਵਜ਼ੀਰ ਖ਼ਾਂ ਨੂੰ ਭੀ ਖ਼ਬਰ ਨਾ ਕੀਤੀ। ਬਾਦਸ਼ਾਹ ਦੇ ਰੂਬਰੂ ਗਏ ਤਾਂ ਇਨ੍ਹਾਂ ਦੇ ਸਿਧੇ ਸਾਦੇ ਲਿਬਾਸ ਦੇਖ ਕੇ ਉਸ ਦਾ ਇਹ ਸ਼ੱਕ ਜਾਂਦਾ ਰਿਹਾ ਕਿ ਏਹ ਧਾੜਵੀਆਂ ਜਾਂ ਚੋਰਾਂ ਨੂੰ ਪਾਸ ਰੱਖਦੇ ਹੋਣਗੇ, ਸਗੋਂ ਗੁਰੂ ਜੀ ਤੋਂ ਸ਼ਬਦ ਸੁਣ ਕੇ ਖ਼ੁਸ਼ ਹੋ ਗਿਆ। ਪਰ ਫੇਰ ਵੀ ਸਿਖਾਏ ਹੋਏ ਨੇ ਕਹਿ ਦਿੱਤਾ ਕਿ ਤੁਸਾਂ ਮੇਰੇ ਵੈਰੀ ਖ਼ੁਸਰੋ ਨੂੰ ਇਕ ਲੱਖ ਰੁਪਇਆ ਦਿੱਤਾ ਹੈ, ਇਸ ਲਈ ਮੈਂ ਤੁਹਾਡੇ ਉਤੇ ਦੋ ਲੱਖ ਰੁਪਈਆ ਡੰਡ ਲਾਇਆ ਹੈ। ਗੁਰੂ ਜੀ ਬੋਲੇ : ਅਸਾਂ ਖ਼ੁਸਰੋ ਨੂੰ ਤੁਹਾਡਾ ਵੈਰੀ ਸਮਝ ਕੇ ਰੁਪਈਆ ਨਹੀਂ ਦਿੱਤਾ। ਇਹ ਕੇਵਲ ਕਿਸੇ ਚੁਗਲ ਖ਼ੋਰ ਨੇ ਝੂਠ ਹੀ ਆਖਿਆ ਹੈ। ਅਸਾਂ ਤਾਂ ਉਸ ਨੂੰ ਦੁੱਖੀ ਤੇ ਦੀਨ ਸਮਝ ਕੇ ਪੰਜ ਹਜ਼ਾਰ ਰੁਪਈਆ ਖ਼ਰਚ ਵਾਸਤੇ ਦਿੱਤਾ ਹੈ। ਅਸੀਂ ਕੋਈ ਜਾਗੀਰਦਾਰ ਜਾਂ ਰਾਜੇ ਤਾਂ ਨਹੀਂ ਜੋ ਹੁਣ ਤੁਹਾਨੂੰ ਦੋ ਲੱਖ ਰੁਪਏ ਦੇ ਦੇਈਏ। ਸਾਡੇ ਕੋਲ ਤਾਂ ਜੋ ਕੁਝ ਆਉਂਦਾ ਹੈ ਉਹ ਧਰਮ ਦੇ ਕੰਮਾਂ 'ਤੇ ਖ਼ਰਚ ਹੋ ਜਾਂਦਾ ਹੈ। ਅਸੀਂ ਰੁਪਈਆ ਨਹੀਂ ਦੇ ਸਕਦੇ। ਇਹ ਸੁਣ ਕੇ ਬਾਦਸ਼ਾਹ ਤਾਂ ਚੁੱਪ ਕਰ ਰਿਹਾ ਪਰ ਲਾਹੌਰ ਦੇ ਨਾਜ਼ਮ ਨੇ ਪਾਸੋਂ ਆਖਿਆ ਕਿ ਜਿਹੜੀ ਪੁਸਤਕ ਤੁਸਾਂ ਬਣਾਈ ਹੈ ਜੇ ਉਸ ਵਿਚ ਹਜ਼ਰਤ ਸਾਹਿਬ ਦੀ ਆਪ ਤਾਰੀਫ਼ ਦਿਉਗੇ ਤਾਂ ਬਾਦਸ਼ਾਹ ਤੁਹਾਡੇ ਉਪਰ ਮੇਹਰਬਾਨੀ ਕਰਨਗੇ ਤੇ ਜੁਰਮਾਨਾ ਵੀ ਮਾਫ਼ ਹੋ ਜਾਵੇਗਾ। ਗੁਰੂ ਸਾਹਿਬ ਜੀ ਨੇ ਜਵਾਬ ਦਿੱਤਾ ਕਿ ਇਹ ਕੰਮ ਸਾਡੇ ਵਸ ਵਿਚ ਨਹੀਂ, ਇਹ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੈ। ਜੋ ਕੁਝ ਸਾਨੂੰ ਹੁਕਮ ਹੋਇਆ ਹੈ ਉਹੀ ਅਸੀਂ ਲਿਖਿਆ ਹੈ। ਵੱਧ-ਘੱਟ ਕੁਝ ਨਹੀਂ ਲਿਖ ਸਕਦੇ। ਪਾਤਸ਼ਾਹ ਜਹਾਂਗੀਰ 'ਤੁਜ਼ਕੇ ਜਹਾਂਗੀਰੀ' ਦੇ ਪੰਨਾ ੩੫ 'ਤੇ ਲਿਖਦਾ ਹੈ ਕਿ ਮੈਂ ਆਪ ਹੁਕਮ ਦਿੱਤਾ ਕਿ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਕਤਲ ਕਰ ਦਿੱਤਾ ਜਾਵੇ ਅਤੇ ਉਹਨਾਂ ਦਾ ਘਰ ਘਾਟ ਮੁਰਤਜ਼ਾ ਖ਼ਾਂ ਜ਼ਬਤ ਕਰ ਲਵੇ। ਬਾਦਸ਼ਾਹ ਜਹਾਂਗੀਰ ਦਾ ਅਹਿਮਦ ਸਰਹੰਦੀ ਨਾਲ ਕੀਤਾ ਹੋਇਆ ਇਕਰਾਰ ਪੂਰਾ ਕਰਨ ਲਈ ਜਹਾਂਗੀਰ ਬਾਦਸ਼ਾਹ ਨੇ ਇਹ ਇਕ ਬਹਾਨਾ ਘੜਿਆ ਅਤੇ ਉਸਨੇ ਤੁਜ਼ਕੇ ਜਹਾਂਗੀਰੀ 'ਚ ਲਿਖਿਆ ਕਿ ਬਾਦਸ਼ਾਹ ਦੇ ਬਾਗ਼ੀ ਖ਼ੁਸਰੋ ਨੂੰ ਪਨਾਹ ਦਿੱਤੀ ਤੇ ਆਪਣੇ ਹੱਥ ਨਾਲ ਕੇਸਰ ਦਾ ਤਿਲਕ ਲਾਇਆ ਜਿਸਨੂੰ ਹਿੰਦੂ ਬਹੁਤ ਵੱਡਾ ਸ਼ਗਨ ਸਮਝਦੇ ਹਨ। ਝੂਠ ਦਾ ਪਰਦਾ ਇੱਥੋਂ ਹੀ ਫਾਸ਼ ਹੁੰਦਾ ਹੈ ਕਿ ਗੁਰੂ ਸਾਹਿਬ ਕੇਵਲ ਆਪਣੇ ਗੱਦੀ ਨਸ਼ੀਨ ਤੋਂ ਬਿਨਾਂ ਤਿਲਕ ਨਹੀਂ ਲਾਉਂਦੇ

ਹਨ। ਇਹ ਸਭ ਬਹਾਨਾ ਘੜਿਆ ਗਿਆ। ਬਾਦਸ਼ਾਹ ਆਪ ਲਿਖਦਾ ਹੈ ਕਿ ਉਸਦਾ ਘਰ ਬਾਰ ਜ਼ਬਤ ਕੀਤਾ ਜਾਵੇ। ਸ਼ਾਹੀ ਕਾਨੂੰਨ ਅਨੁਸਾਰ ਉਸ ਨੂੰ (ਯਾਸਾ) ਕਤਲ ਦੀ ਕਰੜੀ ਸਜ਼ਾ ਦਿੱਤੀ ਜਾਏ। ਹੁਣ ਬਾਦਸ਼ਾਹ ਇੱਥੇ ਬੜੀ ਭਾਰੀ ਨੀਤੀ ਖੇਡਦਾ ਹੈ। ਆਪਣੇ ਇਸ ਕਤਲ ਦੇ ਹੁਕਮ ਕਰਨ ਦੀ ਕਨਸੋਅ ਦਰਬਾਰੀਆਂ ਤੱਕ ਨਹੀਂ ਪੁੱਜਣ ਦਿੰਦਾ ਤਾਂਕਿ ਗੱਲ ਲੋਕਾਂ ਵਿਚ ਨਾ ਫੈਲ ਜਾਵੇ। ਲੋਕਾਂ ਦੀਆਂ ਨਜ਼ਰਾਂ ਤੋਂ ਬਚਣ ਵਾਸਤੇ ਚੰਦੂ ਦੇ ਕੰਨ ਵਿਚ ਸਾਰੀ ਗੱਲ ਸਮਝਾ ਕੇ ਗੁਰੂ ਜੀ ਨੂੰ ਕਿਸ ਪ੍ਰਕਾਰ ਤਸੀਹੇ ਦੇ ਕੇ ਮਾਰਨਾ ਹੈ ਤੇ ਆਪ ਦੂਜੇ ਦਿਨ ਸਵੇਰੇ ਹੀ ਸਿੰਧ ਵੱਲ ਤੁਰ ਗਿਆ। ਇਹ ਸਾਬਤ ਕਰਨ ਲਈ ਕਿ ਜੋ ਕੁਝ ਵੀ ਹੋਇਆ ਇਹ ਚੰਦੂ ਦਾ ਅਤੇ ਗੁਰੂ ਜੀ ਦਾ ਆਪਸੀ ਘਰੇਲੂ ਝਗੜਾ ਲੜਕੀ ਦਾ ਰਿਸ਼ਤਾ ਛੱਡਣ ਤੇ ਆਤਮ ਸਨਮਾਨ ਦਾ ਸੀ। ਬਾਦਸ਼ਾਹ ਨੂੰ ਇਹ ਨਹੀਂ ਸੀ ਪਤਾ ਕਿ ਸੱਚ ਸੌ ਪਰਦੇ ਪਾੜ ਕੇ ਵੀ ਨਿਕਲ ਆਉਂਦਾ ਹੈ। ਭਾਵੇਂ ਉਸ ਦੇ ਮਰਨ ਤੋਂ ਸਦੀਆਂ ਬਾਅਦ ਇਹ ਸਚ ਪ੍ਰਗਟ ਹੋਇਆ। ਇਹ ਨੁਕਸਾਨ ਜ਼ਰੂਰ ਹੋਇਆ ਕਿ ਇਤਿਹਾਸ ਲਿਖਣ ਵਾਲਿਆਂ ਨੂੰ ਵੀ ਵੱਡਾ ਭੁਲੇਖਾ ਲੱਗਾ। ਇਸੇ ਲਈ ਸਿੱਖ ਇਤਿਹਾਸ ਵਿਚ ਜਹਾਂਗੀਰ ਦੇ ਥਾਂ ਚੰਦੂ ਨੂੰ ਦੋਸ਼ੀ ਠਹਿਰਾਇਆ ਗਿਆ। ਇਹਦਾ ਪਰਦਾ ਉਦੋਂ ਫਾਸ਼ ਹੋਇਆ ਜਦੋਂ ਸਿੱਖ ਕੌਮ ਦੇ ਮਹਾਨ ਲਿਖਾਰੀ "ਸਰਦਾਰ ਕਰਮ ਸਿੰਘ ਹਿਸਟੋਰੀਅਨ" ਨੇ ਲਾਹੌਰ ਸ਼ਾਹੀ ਘਰਾਣੇ ਦੇ ਇਤਿਹਾਸ ਨੂੰ ਖੋਜਦਿਆਂ ਜਹਾਂਗੀਰ ਦੀ ਆਪਣੀ ਲਿਖ਼ਤ ਤੁਜ਼ਕੇ ਜਹਾਂਗੀਰੀ ਜੋ ਫ਼ਾਰਸੀ ਵਿਚ ਲਿਖੀ ਹੋਈ ਹੈ, ਉਸਦੇ ਸਾਫ ਹਵਾਲੇ ਹਨ ਕਿ ਮੈਂ ਹੁਕਮ ਦਿੱਤਾ ਗੁਰੂ ਅਰਜਨ ਦੇਵ ਜੀ ਨੂੰ ਕਤਲ ਕਰਨ ਦਾ। ਉਸਨੇ ਆਪਣੀ ਪੁਸਤਕ "ਤੁਜ਼ਕੇ ਜਹਾਂਗੀਰੀ" ਵਿਚ ਇਸ ਬਾਰੇ ਇਸ ਤਰ੍ਹਾਂ ਲਿਖਿਆ ਹੈ : "ਦਰ ਗੋਇੰਦਵਾਲ ਕਿ ਬਰ ਕਿਨਾਰੇ ਦਰਿਯਾਏ ਬਿਆਸ ਵਾਕਿਆ ਅਸਤ, ਹਿੰਦੂਏ ਬੂਦ ਅਰਜਨ ਨਾਮ ਦਰ ਲਿਬਾਸੇ ਪੀਰੀ-ਓ-ਸ਼ੈਖੀ, ਚੁਨਾਂਚਿ, ਬਿਸੀਆਰੇ ਅਜ਼ ਸਾਦਹ ਲੌਹਾਨੇ ਹਨੂਦ ਬਲਕਿ ਨਾਦਾਨ ਵ ਸਫੀ ਹਾਨੇ ਇਸਲਾਮ ਰਾ ਮੁੱਕਯਦੇ ਅਵਤਾਰੋ ਔਜਾਏ ਖੁਦ ਸਾਖ਼ਤਹ ਕੋਸੇ ਪੀਰੀ-ਓ-ਵਲਾਇਤ ਰਾ ਬਲੰਦ ਆਵਾਜ਼ਹ ਗਰਦਾਨੀਦਹ ਬੂਦ। ਓ ਰਾ ਗੁਰੂ ਮੈਂ ਗੁਫਤੰਦ। ਵ ਅਜ਼ ਅਤਰਾਫੋ ਜਵਾਨ ਬ ਗੋਲਾਨੋ ਗੋਲ ਪਪ੍ਰਸਤਾਨ ਬਦੋ ਰਜੂਅ ਆਵਰਦਹ ਇ ਅਤਕਾਦੇ ਤਮਾਮ ਬ-ਓ ਇਜ਼ਹਾਰ ਮੇ ਕਰਦੰਦ।

ਅਜ਼ ਸਿਹ ਚਹਾਰ ਪੁਸ਼ਤੇ ਓ ਈਂ ਦੁਕਾਨ ਰਾ ਗਰਮ ਦਾਸ਼ਤੰਦ। ਮੁਦਤਹਾ ਬ-ਖ਼ਾਤਿਰ ਮੇ ਗੁਜ਼ਸ਼ਤ ਕਿ ਈ ਦੁਕਾਨੇ ਬਾਤਿਲ ਰਾ ਬਰਤਰਫ ਬਾਇਦ ਸਾਖ਼ਤ ਯਾ ਓ ਰਾ ਦਰ ਜਿਰਗ ਹਏ। ਅਹਿਲੇ ਇਸਲਾਮ ਦਰ-ਬਾਰਿਦ ਆਵੁਰਦ।

ਅਰਥਾਤ "ਗੋਇੰਦਵਾਲ ਜੋ ਇਕ ਦਰਿਆ ਬਿਆਸ ਦੇ ਕੰਢੇ 'ਤੇ ਹੈ, ਵਿਚ ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੇਖ਼ੀ ਭੇਸ ਵਿਚ ਰਹਿੰਦਾ ਸੀ। ਚੁਨਾਂਚਿ ਸਿੱਧੇ ਸਾਦੇ ਹਿੰਦੂਆਂ ਵਿਚੋਂ ਬਹੁਤ ਸਾਰਿਆਂ ਨੂੰ ਬਲਕਿ ਮੂਰਖ ਤੇ ਬਿਅਕਲ ਮੁਸਲਮਾਨਾਂ ਨੂੰ ਵੀ ਆਪਣੀ ਬਣਾਈ ਰਹਿਤ-ਬਹਿਤ ਦਾ ਧਾਰਨੀ ਬਣਾ ਕੇ ਆਪਣੀ ਪੀਰੀ ਤੇ ਗੁਰੂਪੁਣੇ ਦਾ ਢੋਲ ਬੜੇ ਜ਼ੋਰ ਸ਼ੋਰ ਨਾਲ ਵਜਾਇਆ ਹੋਇਆ ਸੀ, ਉਸ ਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਵੱਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰੱਖਿਆ ਸੀ। ਚਿਰ ਤੋਂ ਮੇਰੇ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਖ਼ਤਮ ਕਰ ਦਿੱਤਾ ਜਾਵੇ ਜਾਂ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿਚ ਲੈ ਆਂਦਾ ਜਾਏ। ਇੱਥੋਂ ਬਾਦਸ਼ਾਹ ਦੀ ਬਦਨੀਤ ਸਾਫ਼ ਜ਼ਾਹਰ ਹੁੰਦੀ ਹੈ। ਉਸ ਵੇਲੇ ਰਾਜਨੀਤਿਕ ਘੱਟਾ ਲੋਕਾਂ ਦੀਆਂ ਅੱਖਾਂ ਵਿਚ ਪਾ ਕੇ ਬਾਦਸ਼ਾਹ ਸਿੰਧ ਵਲ ਤੁਰ ਗਿਆ ਤੇ ਦੁਸ਼ਟ ਚੰਦੂ ਗੁਰੂ ਜੀ ਨੂੰ ਆਪਣੇ ਘਰ ਲੈ ਆਇਆ। ਪੰਜ ਸਿੱਖ ਗੁਰੂ ਜੀ ਦੇ ਨਾਲ ਸਨ, ਉਹਨਾਂ ਨੂੰ ਡਿਉੜੀ 'ਚ ਕੈਦ ਕਰ ਦਿੱਤਾ ਅਤੇ ਗੁਰੂ ਜੀ ਨੂੰ ਅੰਦਰਲੀ ਹਵੇਲੀ ਵਿਚ ਲੈ ਗਿਆ। (ਜੋ ਖੂਹ ਵਾਲੀ ਹਵੇਲੀ ਰਾਜੇ ਲਾਲ ਸਿੰਘ ਦੇ ਮਹਿਲ ਪਾਸ ਹੈ) ਚੰਦੂ ਨੇ ਬਾਦਸ਼ਾਹ ਵੱਲੋਂ ਤਸੀਹੇ ਦੇ ਕੇ ਮਾਰਨ ਦੀ ਡਿਊਟੀ ਤਾਂ ਕਰਨੀ ਹੀ ਸੀ, ਨਾਲ-ਨਾਲ ਆਪਣੀ ਕਿੜ ਕੱਢਣ ਵਾਸਤੇ ਕਿ ਮੇਰੀ ਲੜਕੀ ਦਾ ਰਿਸ਼ਤਾ ਮੰਨ ਲਉ ਨਹੀਂ ਤਾਂ ਮੈਂ ਬੁਰਾ ਹਾਲ ਕਰਕੇ ਮਾਰਾਂਗਾ। ਚੰਦੂ ਦੀ ਕੀ ਤਾਕਤ ਸੀ। ਇਹ ਸਭ ਉਸ ਵਿਚ ਜਹਾਂਗੀਰ ਦਾ ਹੁਕਮ ਬੋਲ ਰਿਹਾ ਸੀ। ਕਹਿਣ ਲੱਗਾ ਚਾਰ ਅੱਖਰ ਗੁਰੂ ਗ੍ਰੰਥ ਸਾਹਿਬ 'ਚ ਮੁਹੰਮਦ ਸਾਹਿਬ ਦੀ ਤਾਰੀਫ਼ ਦੇ ਲਿਖ ਦਿਉਗੇ ਤਾਂ ਮੈਂ ਜੁਰਮਾਨਾ ਵੀ ਮਾਫ਼ ਕਰਵਾ ਦਿਆਂਗਾ। ਤੁਹਾਡੀ ਜਾਨ ਤਾਂ ਹੀ ਬਖ਼ਸ਼ੀ ਜਾ ਸਕਦੀ ਹੈ। ੧. ਜਾਂ ਤਾਂ ਇਸਲਾਮ ਕਬੂਲ ਕਰੋ, ੨. ਗੁਰੂ ਗ੍ਰੰਥ ਸਾਹਿਬ 'ਚ ਮੁਹੰਮਦ ਜੀ ਦੀ ਤਾਰੀਫ਼ ਦੀਆਂ ਦੋ ਲਾਇਨਾਂ, ੩. ਤੁਸੀਂ ਖ਼ੁਸਰੋ ਨੂੰ ੧ ਲੱਖ ਰੁਪਇਆ ਦਿੱਤਾ ਤੁਹਾਨੂੰ ੨ ਲੱਖ ਰੁਪਏ ਜੁਰਮਾਨਾ। ਮਹਾਰਾਜ ਨੇ ਕਿਹਾ ਕਿ ਜੁਰਮਾਨਾ ਉਸ ਨੂੰ ਦੇਣਾ

ਪੈਂਦਾ ਹੈ ਜਿਸਨੇ ਕੋਈ ਜੁਰਮ ਕੀਤਾ ਹੋਵੇ। ਮੈਂ ਕੋਈ ਜੁਰਮ ਨਹੀਂ ਕੀਤਾ। ਇਸ ਲਈ ਜੁਰਮਾਨੇ ਦੇ ੨ ਲੱਖ ਤਾਂ ਕੀ ਮੈਂ ਦੋ ਰੁਪਏ ਵੀ ਨਹੀਂ ਦੇ ਸਕਦਾ। ਰਹੀ ਗੱਲ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਪੈਗੰਬਰ ਦੀ ਤਾਰੀਫ਼ ਲਿਖਣ ਦੀ, ਇਹ ਰੱਬੀ ਹੁਕਮ ਵਿਚ ਅੱਖਰ ਲਿਖਿਆ ਗਿਆ ਹੈ। ਕਿਸੇ ਹੰਕਾਰੀ ਦੇ ਕਹਿਣ 'ਤੇ ਕੋਈ ਅੱਖਰ ਲਿਖਣਾ ਇਸ ਅਗੰਮੀ ਬਾਣੀ ਦੀ ਬਹੁਤ ਵੱਡੀ ਬੇ-ਅਦਬੀ ਤੇ ਅਪਮਾਨ ਹੈ ਜੋ ਕੋਈ ਵੀ ਕਰੇ ਤਾਂ ਬਹੁਤ ਵੱਡਾ ਅਨਰਥ ਹੋਵੇਗਾ। ਇਸ ਲਈ ਇਹ ਗੱਲਾਂ ਤਾਂ ਨਹੀਂ ਹੋ ਸਕਦੀਆਂ। ਤੀਸਰੀ ਗੱਲ ਜੋ ਤੂੰ ਧਰਮ ਦੇ ਇਸਲਾਮ ਦੀ ਕਰਦਾ ਹੈਂ ਹਰ ਇਕ ਨੂੰ ਆਪਣਾ ਧਰਮ ਅੰਤਮ ਸਵਾਸਾਂ ਤੱਕ ਨਿਭਾਉਣਾ ਚਾਹੀਦਾ ਹੈ। ਇੱਥੋਂ ਤੱਕ ਕਿ ਜਦੋਂ ਮੌਤ ਆਏ ਇਨਸਾਨ ਆਪਣੇ ਧਰਮ ਵਿਚ ਧਰਮ ਦੇ ਸਹਿਤ ਹੀ ਮੌਤ ਨੂੰ ਸਵੀਕਾਰ ਕਰੇ। ਤਾਂ ਹੀ ਉਸਦੀ ਪ੍ਰਲੋਕ ਵਿਚ ਜੈ-ਜੈ ਕਾਰ ਹੁੰਦੀ ਹੈ। ਮੌਤ ਦੇ ਭੈਅ ਵਿਚ ਆ ਕੇ ਜੇ ਕੋਈ ਧਰਮ ਬਦਲੇ ਕਿ ਉਸ ਨੂੰ ਮੁੜ ਕੇ ਜ਼ਿੰਦਗੀ ਵਿਚ ਮੌਤ ਨਹੀਂ ਆਵੇਗੀ। ਜੇ ਫੇਰ ਵੀ ਮੁੜ ਕੇ ਮਰਨਾ ਹੈ ਤਾਂ ਆਪਣੇ ਧਰਮ ਵਿਚ ਮਰਨਾ ਬਿਹਤਰ ਹੈ। ਰਹੀ ਗੱਲ ਤੇਰੀ ਲੜਕੀ ਦੇ ਨਾਤੇ ਨੂੰ ਕਬੂਲਣ ਦੀ, ਅਸੀਂ ਸਿੱਖਾਂ ਨੂੰ ਬਚਨ ਦੇ ਚੁੱਕੇ ਹਾਂ। ਉਹ ਬਚਨ ਕਦੀ ਨਹੀਂ ਤੋੜਾਂਗੇ। ਕਿਉਂਕਿ ਅਸੀਂ ਖ਼ੁਦ ਆਪ ਸਿੱਖਾਂ ਨੂੰ ਇਸ ਅਗੰਮੀ ਬਾਣੀ ਦੁਆਰਾ ਉਪਦੇਸ਼ ਦਿੱਤਾ ਹੈ।

*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*

ਨਿਸਿ=ਰਾਤ, ਬਾਸੁਰ=ਦਿਨ, ਨਖਿਅਤ੍ਰ=ਤਾਰੇ, ਸਭ ਬਿਨਾਸੀ=ਵਿਸ਼ੇਸ਼ ਕਰਕੇ ਨਾਸ਼ ਹੋ ਜਾਣ ਵਾਲੇ ਹਨ, ਰਵਿ=ਸੂਰਜ, ਸਸੀਅਰ=ਚੰਦ੍ਰਮਾ ਵੀ ਬੇਨਾਧਾ=ਵਿਸ਼ੇਸ਼ ਕਰਕੇ ਨਾਸ਼ ਹੋ ਜਾਵੇਗਾ।

*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥ ੧॥*

ਗਿਰਿ=ਪਹਾੜ, ਬਸੁਧਾ=ਧਰਤੀ, ਜਲ ਅਤੇ ਪਵਨ=ਹਵਾ ਆਦਿਕ ਸਾਰਿਆਂ ਨੇ ਹੀ ਜਾਇਗੋ=ਚਲੇ ਜਾਣਾ ਹੈ, ਕੇਵਲ ਇਕ ਸੰਤਾਂ ਦਾ ਬਚਨ ਹੀ ਅਟਲਾਧਾ=ਅਟੱਲ ਰਹਿਣਾ ਹੈ।

*ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥*

ਅੰਡ= ਅੰਡਿਆਂ ਤੋਂ ਪੈਦਾ ਹੋਣ ਵਾਲੇ ਬਿਨਾਸੀ=ਨਾਸ਼ ਹੋ ਜਾਣਗੇ। ਜੇਰ=ਰਕਤ ਬਿੰਦ ਤੋਂ ਪੈਦਾ ਹੋਣ ਵਾਲੇ ਵਿਨਾਸ ਹੋ ਜਾਣਗੇ। ਉਤਭੁਜ=ਖਾਣੀ-ਬ੍ਰਿਛ ਪਹਾੜ ਆਦਿਕ ਵੀ ਨਾਸ਼ ਹੋ ਜਾਣਗੇ। ਸੇਤ=ਪਸੀਨੇ ਤੋਂ ਪੈਦਾ ਹੋਣ ਵਾਲੇ ਵੀ ਬਿਨਾਧਾ=ਨਾਸ਼ ਹੋ ਜਾਣਗੇ।

*ਚਾਰਿ ਬਿਨਾਸੀ ਖਟਹਿ ਬਿਨਾਸੀ ਇਕ ਸਾਧ ਬਚਨ ਨਿਹਚਲਾਧਾ॥ ੨॥*

ਚਾਰ ਬੇਦ ਵੀ ਬਿਨਾਸੀ=ਨਾਸ਼ ਹੋ ਜਾਣਗੇ, ਖਟਹਿ=ਛੇ ਸ਼ਾਸਤਰ ਵੀ ਨਾਸ਼ ਹੋ ਜਾਣਗੇ, ਇਕ ਸਾਧ ਬਚਨ ਹੀ ਨਿਹਚਲਾਧਾ=ਅਚੱਲ ਰਹੇਗਾ।

*ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥*

ਰਾਜ=ਰਜੋ ਗੁਣ ਨਾਸ਼ ਹੋਵੇਗਾ, ਤਾਮ=ਤਮੋ ਗੁਣ ਨਾਸ਼ ਹੋਵੇਗਾ, ਸਾਤਕੁ=ਸਤੋ ਗੁਣ ਵੀ ਨਾਸ਼ ਹੋ ਜਾਵੇਗਾ।

*ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥ ੩॥*

(ਸਾਰਗ ਮਹਲਾ ੫, ਅੰਗ ੧੨੦੪)

ਦ੍ਰਿਸਟਿ ਮਾਨ=ਜੋ ਵੀ ਦ੍ਰਿਸਟੀ ਵਿਚ ਆਉਣ ਵਾਲਾ ਭਾਵ ਅੱਖਾਂ ਨਾਲ ਸੰਸਾਰ ਵਿਚ ਜੋ ਵੀ, ਜਿਤਨਾ ਵੀ ਪਦਾਰਥ ਦਿਸ ਰਿਹਾ ਹੈ, ਉਹ ਸਭ ਨਾਸ਼ ਹੋ ਜਾਵੇਗਾ। ਇਕ ਸੰਤਾਂ ਦਾ ਬਚਨ ਹੀ ਅਗਾਧ ਹੈ।

ਜਦੋਂ ਗੁਰੂ ਦੀ ਦ੍ਰਿੜ੍ਹਤਾ ਦੇ ਬਚਨ ਚੰਦੂ ਨੇ ਸੁਣੇ ਕਿ ਅਸੀਂ ਗੁਰਬਾਣੀ ਦੀ ਅਖੰਡਤਾ ਅਤੇ ਧਰਮ ਵਾਸਤੇ ਪ੍ਰਾਣ ਤਿਆਗ ਦੇਵਾਂਗੇ ਤਾਂ ਚੰਦੂ ਨੇ ਕਿਹਾ ਕਿ ਜ਼ਬਾਨੀ ਕਹਿਣਾ ਆਸਾਨ ਹੈ। ਜਦੋਂ ਪ੍ਰਾਣਾਂ 'ਤੇ ਬਣੇਗੀ, ਸਭ ਕੁਝ ਭੁੱਲ ਜਾਂਦਾ ਹੈ। ਦੇਖਾਂਗਾ ਕਿਹੋ ਜਿਹੇ ਧਰਮੀ ਹੋ। ਤਾਂ ਗੁਰੂ ਜੀ ਨੇ ਕਿਹਾ ਕਰਤਾਰ ਦੀ ਮਰਜ਼ੀ। ਭਾਵੇਂ ਗੁਰੂ ਜੀ ਨੇ ਤਾਂ ਸੱਚੀ ਬਾਤ ਕਹੀ ਸੀ ਪਰ ਚੰਦੂ ਉੱਤੇ "ਗਧੇ ਨੂੰ ਮਿਸ਼ਰੀ ਬਾਂਦਰ ਨੂੰ ਘਿਉ" ਵਾਲਾ ਕੰਮ ਕੀਤਾ। ਜਿਸ ਨਾਲ ਸੜ-ਬਲ ਕੇ ਕੋਲਾ ਹੋ ਗਿਆ।

ਹੰਕਾਰ ਦੇ ਭਰੇ ਹੋਏ ਨੇ ਪਹਿਰੇਦਾਰ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਗੁਰੂ ਅਰਜਨ ਦੇਵ ਜੀ ਨੂੰ ਨਾ ਕੁਝ ਖਾਣ ਪੀਣ ਦੇਣਾ ਹੈ ਨਾ ਹੀ ਸੌਣ ਦੇਣਾ ਹੈ, ਪਹਿਲੀ ਸਜ਼ਾ ਇਹ ਦਿੱਤੀ। ਇਹ ਹੁਕਮ ਦੇ ਕੇ ਚੰਦੂ-ਦੁਸ਼ਟ ਆਪ ਤਾਂ ਸੁੱਖ-ਅਰਾਮ ਨਾਲ ਸੁੰਦਰ ਸੇਜਾ 'ਤੇ ਜਾ ਸੁੱਤਾ। ਗੁਰੂ ਜੀ ਦੀ ਦੇਹ ਨੂੰ ਕਸ਼ਟਾਂ ਦੀ ਲੜੀ ਵਿਚ ਇਹ ਪਹਿਲਾ ਹੁਕਮ ਸੀ ਕਿ ਉਨੀਂਦਰੇ ਤੇ ਭੁੱਖਾ ਰੱਖਿਆ ਜਾਵੇ। ਸਤਿਗੁਰੂ ਜੀ ਨੇ ਆਪਣੇ ਪਿਤਾ ਗੁਰੂ ਜੀ ਦੇ ਬਚਨ ਚੇਤੇ ਕਰਕੇ ਨੀਂਦ ਭੁੱਖ ਨੂੰ ਸਹਾਰਨ ਦਾ ਬਚਨ ਅਮਲੀ ਰੂਪ ਵਿਚ ਲਿਆਂਦਾ। ਆਪ ਕਸ਼ਟ ਸਹਾਰ ਕੇ ਇਹ ਪਾਵਨ ਉਪਦੇਸ਼ ਕਿ-

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨॥*

ਜੇ ਕਰਮਾਂ ਅਨੁਸਾਰ ਆਪ ਜੀ ਸੁਖ ਦੇਵੋਗੇ ਤਾਂ ਵੀ ਆਪ ਜੀ ਨੂੰ ਅਰਾਧਣਾ ਕਰਾਂਗਾ। ਜੇ ਕਰਮਾਂ ਅਨੁਸਾਰ ਦੁੱਖ ਦੇਵੋਗੇ ਤਾਂ ਵੀ ਆਪ ਜੀ ਨੂੰ ਹੀ ਧਿਆਈਏ=ਧਿਆਉਣਾ ਕਰਾਂਗਾ।

*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥*

(ਅੰਗ ੭੫੭)

ਜੇ ਕਰਮਾਂ ਅਨੁਸਾਰ ਭੁੱਖ ਦੇਵੋਗੇ ਤਾਂ ਇਸੇ ਵਿਚ ਹੀ ਰਾਜਾ=ਰੱਜਿਆ ਰਹਾਂਗਾ ਅਤੇ ਦੁੱਖ ਵਿਚ ਹੀ ਸੁਖ ਨੂੰ ਮਨਾਉਣਾ ਕਰਾਂਗਾ।

ਦੁੱਖ-ਸੁੱਖ ਵਿਚ ਤਤੀਕਸ਼ਾ ਬਿਰਤੀ ਦਾ ਸਬੂਤ ਦਿੱਤਾ। ਗੁਰੂ ਜੀ ਭਾਵੇਂ ਸਰੀਰ ਕਰਕੇ ਕਸ਼ਟਾਂ ਵਿਚ ਸਨ ਪਰ ਮਨ ਵਿਚ ਪ੍ਰਭੂ ਦਾ ਭਰਪੂਰ ਪਿਆਰ ਸੀ, ਜਿਸ ਕਰਕੇ ਉਹਨਾਂ ਨੂੰ ਕੋਈ ਵੀ ਕਿਸੇ ਤੋਂ ਰੰਜਿਸ਼ ਨਹੀਂ ਸੀ। ਪ੍ਰਮਾਤਮਾ ਦਾ ਭਾਣਾ ਸਤ ਕਰਕੇ ਮੰਨਦੇ ਹੋਏ ਰਾਤ-ਗੁਜ਼ਾਰੀ। ਅਗਲੇ ਦਿਲ ਚੰਦੂ ਫੇਰ ਆਇਆ। ਗੁਰੂ ਜੀ ਦਾ ਹੌਂਸਲਾ ਬੁਲੰਦ ਵੇਖ ਕੇ ਚੰਦੂ ਆਪਣੀ ਹਾਰ ਹੁੰਦੀ ਨਜ਼ਰ ਆਉਣ 'ਤੇ ਘਬਰਾ ਕੇ ਬੋਲਿਆ। ਪਰ ਇਸਦੇ ਬੋਲਣ ਦੇ ਵਿਚ ਉਹੀ ਕੱਲ ਵਾਲੀ ਗੱਲ ਸੀ। ਗੁਰੂ ਜੀ ਨੇ ਕਿਹਾ ਵਾਰ-ਵਾਰ ਪੁੱਛਣ ਦੀ ਲੋੜ ਨਹੀਂ। ਅਸੀਂ ਇਕ ਵਾਰ ਜਵਾਬ ਦੇ ਦਿੱਤਾ ਕਿ ਕੁਝ ਨਹੀਂ ਹੋ ਸਕਦਾ। ਫਿਰ ਇਸ ਨੇ ਅੱਜ ਇਕ ਕਰੜਾ ਹੁਕਮ ਦੇ ਦਿੱਤਾ ਕਿ ਭੁੱਖ ਤੇ ਨੀਂਦ ਦੀ ਸਜ਼ਾ ਦੇ ਨਾਲ-ਨਾਲ ਗਰਮ ਰੇਤ ਕਰਕੇ ਇਹਨਾਂ ਦੇ ਪਿੰਡੇ 'ਤੇ ਪਾਈ ਜਾਵੇ। ਗਰਮ ਰੇਤ ਪਿੰਡੇ 'ਤੇ ਪਾਉਣ ਦੇ ਨਾਲ ਪਿੰਡੇ ਤੇ ਫਲੂਹੇ ਪੈ ਗਏ। ਸਾਰੀ ਦੇਹ ਤੱਤੀ ਰੇਤ ਨਾਲ ਮੱਛੀ ਵਾਂਗੂੰ ਹੋ ਗਈ। ਸੱਚ ਧਰਮ ਵਾਸਤੇ ਸਤਿਗੁਰੂ ਜੀ ਨੇ ਇਤਨੇ ਭਾਰੀ ਕਸ਼ਟ ਉਠਾਏ। ਅਗਲੀ ਸਵੇਰ ਫੇਰ ਚੰਦੂ ਆਇਆ ਤੇ ਗੁਰੂ ਜੀ ਨੂੰ ਫਿਰ ਅਡੋਲ ਤੇ ਸ਼ਾਂਤ ਵੇਖ ਕੇ ਫਿਰ ਅੱਜ ਜ਼ੁਲਮ ਦੀ ਅੱਤ ਕਰ ਦਿੱਤੀ। ਗੁਰੂ ਜੀ ਵਾਸਤੇ ਤੱਤੀ ਲੋਅ ਬੈਠਣ ਲਈ ਤੇ ਸਿਰ 'ਚ ਪਾਉਣ ਲਈ ਰੇਤ ਗਰਮ ਕਰ ਦਿੱਤੀ ਗਈ। ਅਜਿਹੀ ਰੇਤ ਗਰਮ ਕੀਤੀ ਜਿਸ ਵਿਚ ਦਾਣੇ ਵੀ ਭੁੱਜ ਸਕਣ। ਸਤਿਗੁਰੂ ਜੀ ਨੂੰ ਤੱਤੀ ਤਵੀ 'ਤੇ ਬਿਠਾ ਕੇ ਰੇਤਾ ਪਾਉਣਾ ਸ਼ੁਰੂ ਕਰ ਦਿੱਤਾ। ਜਦੋਂ ਇਹ ਖ਼ਬਰ ਪੀਰ ਮੀਆਂ ਮੀਰ ਨੂੰ ਪਤਾ ਲੱਗੀ ਤਾਂ ਬਿਹਬਲ ਹੋ ਕੇ ਕੁਰਬਾਨੀ ਵਾਲੀ ਥਾਂ 'ਤੇ ਪਹੁੰਚਿਆ। ਇਹ ਉਹ ਘੜੀਆਂ ਸਨ, ਜਿਸ ਦੀ ਚਰਚਾ ਲਾਹੌਰ ਦੇ ਹਰ ਗਲੀ-ਮੁਹੱਲੇ ਵਿਚ ਸੀ।

ਇਕ ਬੀਬੀ ਜੋ ਆਪਣੇ ਅੱਖੀਂ ਦੇਖ ਕੇ ਆਈ ਸੀ। ਅੱਖਾਂ ਚੋਂ ਹੰਝੂ ਵਹਾਉਂਦੀ ਤੇ ਕੰਠ ਰੁਕਿਆ ਜਦੋਂ ਆਪਣੇ ਮੁਹੱਲੇ ਵਿਚ ਆਈ ਤਾਂ ਇਸ ਨੂੰ ਵੇਖ ਕੇ ਗੁਆਂਢਣਾਂ ਨੇ ਪੁੱਛਿਆ ਭੈਣੇਂ ਕੀ ਹੋਇਆ ?

*'ਅੱਗੋਂ ਕਿਹਾ ਸਹੇਲੀ ਨੇ ਸੁਣੀ ਭੈਣੇ*
*ਮੈਥੋਂ ਦੁਖ ਦੀ ਬਾਤ ਨਾ ਕਹੀ ਜਾਵੇ।*
*ਤੱਤੀ ਤਵੀ 'ਤੇ ਬੈਠਾ ਗੁਰੂ ਅਰਜਨ*
*ਤੱਤੀ ਰੇਤ ਵਿਚ ਸੀਸ ਦੇ ਪਈ ਜਾਵੇ।'*

ਇਸ ਹਿਰਦਾ ਵੇਧਕ ਖ਼ਬਰ ਨੇ ਸਾਰਾ ਲਾਹੌਰ ਹਿਲਾ ਕੇ ਰੱਖ ਦਿੱਤਾ ਅਤੇ ਸਤਿਗੁਰੂ ਜੀ ਦੇ ਸੱਚੇ-ਸੁੱਚੇ ਕਰਨੀ ਵਾਲੇ ਆਤਮਕ ਮਿੱਤਰ ਪੀਰ ਮੀਆਂ ਮੀਰ ਜੀ ਆ ਪਹੁੰਚੇ। ਉਸ ਵੇਲੇ ਗੁਰੂ ਜੀ ਦੇ ਨੇਤਰ ਬੰਦ ਸਨ। ਆਪਣੇ ਆਤਮਕ ਅਨੰਦ

ਵਿਚ ਜੁੜੇ ਹੋਏ ਸਨ। ਸਤਿਗੁਰੂ ਜੀ ਦਾ ਇਹ ਹਾਲ ਵੇਖ ਕੇ ਪੀਰ ਮੀਆਂ ਮੀਰ ਬੇਵੱਸ ਹੋ ਕੇ ਉੱਚੀ-ਉੱਚੀ ਰੋਣ ਲੱਗ ਪਿਆ। ਜਿਸ ਸਤਿਗੁਰੂ ਜੀ ਨੇ ਸਾਰੀ ਜ਼ਿੰਦਗੀ ਦੁਖੀਆਂ ਦੀ ਅਵਾਜ਼ ਸੁਣ ਕੇ ਦੁਖੀਆਂ ਦੇ ਦਰਦ ਵੰਡਾਏ। ਆਪ ਜੀ ਦੇ ਕੰਨਾਂ ਨੂੰ ਦੁਖੀ ਅਵਾਜ਼ ਸੁਣਨ ਦਾ ਸੁਭਾਅ ਮੁੱਢ ਕਦੀਮਾਂ ਦਾ ਸੀ। ਇਹ ਦਰਦ ਭਰੀ ਰੋਣ ਸੁਣ ਕੇ ਨੇਤਰ ਖੁੱਲ੍ਹੇ। ਸਾਹਮਣੇ ਕੀ ਵੇਖਿਆ ਕਿ ਮੇਰਾ ਆਤਮਕ ਮਿੱਤਰ ਪੀਰ ਮੀਆਂ ਮੀਰ ਬੱਚਿਆਂ ਦੀ ਤਰ੍ਹਾਂ ਵਿਲ੍ਹਕ ਰਿਹਾ ਹੈ। ਇਸ ਸਮੇਂ ਦੀ ਦਰਦਨਾਕ ਘਟਨਾ ਨੂੰ ਇਕ ਮਹਾਂਪੁਰਸ਼ ਕਵੀ ਨੇ ਇਉਂ ਵਰਣਨ ਕੀਤਾ ਹੈ।

*'ਚਾਰੋਂ ਤਰਫ ਅੱਗ ਵਰਸੇ ਸੇਕ ਸੀ ਤਨ ਸਾੜਦਾ।*
*ਛਾਲੇ ਛਾਲੇ ਜੁੱਸਾ ਹੋ ਗਿਆ ਸੱਚੀ ਸਰਕਾਰ ਦਾ।*
*ਪੀਰ ਮੀਆਂ-ਮੀਰ ਡਿੱਠਾ ਹਾਲ ਅਜਬ ਯਾਰ ਦਾ।*
*ਹੋ ਵਿਆਕਲ ਰੋ ਪਿਆ ਚੀਖੇ ਤੇ ਧਾਂਹੀਂ ਮਾਰਦਾ।*
*ਤੱਕ ਕਿਹਾ ਸਤਿਗੁਰੂ ਪੀਰ ਮੀਆਂ ਮੀਰ! ਛੋਡੋ ਪ੍ਰੀਤੀ ਚਾਮ ਸੇ।*
*ਕਿਆ ਹੂਆ ਤਨ ਤਪ ਰਿਹਾ ਹਮ ਸ਼ਾਂਤ ਹੈਂ ਹਰਿਨਾਮ ਸੇ।'*

ਪੀਰ ਮੀਆਂ ਮੀਰ ਨੂੰ ਸਤਿਗੁਰੂ ਜੀ ਨੇ ਇਹ ਬਚਨ ਕਹੇ ਕਿ ਮਿੱਤਰ ਤੂੰ ਠੀਕ ਸਮੇਂ 'ਤੇ ਸਾਡੇ ਕੋਲ ਪਹੁੰਚਿਆ ਹੈਂ। ਕਿਸੇ ਸਮੇਂ ਪੀਰ ਮੀਆਂ ਮੀਰ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਸੁਖਮਨੀ ਸਾਹਿਬ ਦੀ ਅੱਠਵੀਂ ਤੇ ਨੌਵੀਂ ਅਸ਼ਟਪਦੀ ਦੇ ਸਿਧਾਂਤ ਬਾਰੇ ਪੁੱਛਿਆ ਸੀ ਕਿ ਜੈਸੇ ਲੱਛਣ ਬ੍ਰਹਮ ਗਿਆਨੀ ਜੀਵਨ-ਮੁਕਤਾਂ ਦੇ ਆਪ ਜੀ ਨੇ ਸੁਖਮਨੀ ਵਿਚ ਉਚਾਰਨ ਕੀਤੇ ਹਨ, ਇਹੋ ਜਿਹੇ ਲੱਛਣਾਂ ਵਾਲਾ ਜਿਸ ਦੀ ਇਤਨੀ ਉੱਚੀ ਅਵਸਥਾ ਹੋਵੇ ਮੈਨੂੰ ਹੁਣ ਤਕ ਵੀ ਜ਼ਿੰਦਗੀ 'ਚ ਕੋਈ ਨਜ਼ਰ ਨਹੀਂ ਆਇਆ। ਕੀ ਐਸੇ ਲੱਛਣ ਕਿਸੇ ਮਨੁੱਖ 'ਚ ਹੋ ਸਕਦੇ ਹਨ ? ਜੇ ਨਹੀਂ ਤਾਂ ਕੀ ਇਹ ਬਾਣੀ ਵਿਚ ਅਤਿ ਕਥਨੀ ਹੈ ? ਸਤਿਗੁਰੂ ਜੀ ਨੇ ਕਿਹਾ ਸੀ ਇਸਦੇ ਅਰਥ ਪ੍ਰਤੱਖ ਹੋਣ ਵਿਚ ਅਜੇ ਸਮਾਂ ਬਾਕੀ ਹੈ। ਜਿਸ ਦਿਨ ਅੱਠਵੀਂ ਅਤੇ ਨੌਵੀਂ ਅਸ਼ਟਪਦੀ ਦੇ ਸਿਧਾਂਤ ਦੀ ਵਿਆਖਿਆ ਹੁੰਦੀ ਹੋਵੇਗੀ ਤੁਸਾਂ ਨੂੰ ਖ਼ੁਦਾ ਸਾਡੇ ਕੋਲ ਲੈ ਆਵੇਗਾ। ਇਸ ਲਈ ਸਤਿਗੁਰੂ ਜੀ ਨੇ ਬੀਤੇ ਸਮੇਂ ਦੀ ਯਾਦ ਦਿਵਾਉਂਦਿਆਂ ਪੀਰ ਮੀਆਂ ਮੀਰ ਨੂੰ ਕਿਹਾ ਕਿ ਯਾਦ ਕਰੋ ਤੁਸੀਂ ਕਦੇ ਇਹਨਾਂ ਤੁਕਾਂ ਦੇ ਅਰਥ ਪੁੱਛੇ ਸਨ। ਪਰ ਨਾਲ ਕਿਹਾ ਸੀ ਕਿ ਇਹੋ ਜਿਹਾ ਵਿਅਕਤੀ ਕੋਈ ਨਜ਼ਰ ਨਹੀਂ ਆਇਆ। ਮੀਆਂ ਮੀਰ ਜੀ ਖ਼ੁਦਾ ਨੇ ਤੁਹਾਡੀ ਇੱਛਾ ਪੂਰੀ ਕਰ ਦਿੱਤੀ। ਐਸਾ ਵਿਅਕਤੀ ਵੇਖ ਵੀ ਰਹੇ ਹੋ ਅਤੇ ਉਹਨਾਂ ਤੁਕਾਂ ਦੇ ਅਰਥ ਪ੍ਰਤੱਖ ਰੂਪ ਵਿਚ ਪੜ੍ਹ ਲਵੋ ਕਿ ਕਿਸੇ ਅੱਖਰ ਵਿਚ ਕੋਈ ਫ਼ਰਕ ਤਾਂ ਨਹੀਂ, ਜਿਸਦੇ ਨਾਲ ਮੇਰੇ ਸਰੀਰ ਦੀ ਕੋਈ ਅਵਸਥਾ ਮੇਲ ਨਾ ਖਾਂਦੀ ਹੋਵੇ ਤੇ ਪੀਰ ਮੀਆਂ ਮੀਰ ਜੀ ਨੇ ਝੁਕ-ਝੁਕ ਕੇ ਸਲਾਮਾਂ ਕੀਤੀਆਂ ਅਤੇ ਨਾਲ ਹੀ ਦੁਖੀ ਹਿਰਦੇ ਨਾਲ ਕਿਹਾ ਕਿ ਐਸੇ ਹੁਕਮਰਾਨ ਇਸਲਾਮ ਦਾ ਬੇੜਾ ਗ਼ਰਕ ਕਰ ਰਹੇ ਹਨ, ਜਿਨ੍ਹਾਂ ਨੇ ਐਸੇ ਦਰਵੇਸ਼ ਗੁਰੂ ਨੂੰ ਜੋ ਪ੍ਰਤੱਖ ਖ਼ੁਦਾ ਦਾ ਰੂਪ ਹੈ, ਤੱਤੀ ਤਵੀ 'ਤੇ ਬਿਠਾਇਆ ਹੈ। ਬੇਵਸ ਹੋ ਕੇ ਸਤਿਗੁਰਾਂ ਨੂੰ ਕਿਹਾ ਕਿ ਮੈਨੂੰ ਆਗਿਆ ਬਖ਼ਸ਼ੋ ਮੈਂ ਹੁਕਮ ਦੇਣ ਵਾਲੇ ਅਤੇ ਕਸ਼ਟ ਦੇਣ ਵਾਲੇ ਵਿਅਕਤੀਆਂ ਨੂੰ ਹੁਣੇ ਹੀ ਆਪਣੀ ਆਤਮਿਕ ਸ਼ਕਤੀ ਨਾਲ ਭਸਮ ਕਰ ਦਿੰਦਾ ਹਾਂ ਤਾਂ ਸਤਿਗੁਰਾਂ ਨੇ ਕਿਹਾ ਅੱਖਾਂ ਬੰਦ ਕਰੋ। ਦੁਬਾਰਾ ਕਿਹਾ ਅੱਖਾਂ ਖੋਲ੍ਹੋ। ਜਦੋਂ ਨੇਤਰ ਖੋਲ੍ਹੇ ਤਾਂ ਅਕਾਸ਼ ਵਿਚ ੩੩ ਕਰੋੜ ਦੇਵੀ ਦੇਵਤੇ ਅਤੇ ਹੋਰ ਸ਼ਕਤੀਆਂ ਜੈਸਾ ਕਿ ੮੪ ਸਿੱਧ, ੯ ਨਾਥ ਖੜੇ ਦੇਖੇ। ਪੀਰ ਨੇ ਪੁੱਛਿਆ ਇਹ ਕਿਉਂ ਹੱਥ ਜੋੜ ਕੇ ਖੜੇ ਹਨ ? ਤਾਂ ਸਤਿਗੁਰਾਂ ਨੇ ਕਿਹਾ ਇਹ ਵੀ ਉਹੀ ਚਾਹੁੰਦੇ ਹਨ ਜੋ ਤੁਸੀਂ ਚਾਹੁੰਦੇ ਹੋ। ਜਦੋਂ ਇਨ੍ਹਾਂ ਨੂੰ ਇਜਾਜ਼ਤ ਨਹੀਂ ਮਿਲੀ ਤਾਂ ਤੁਹਾਨੂੰ ਵੀ ਨਹੀਂ ਮਿਲੇਗੀ। ਕਿਉਂਕਿ ਅਸੀਂ ਪ੍ਰਮਾਤਮਾ ਦੇ ਭਾਣੇ ਵਿਚ ਹੀ ਰਹਿਣਾ ਹੈ। ਜੇ ਤੁਹਾਨੂੰ ਸ਼ਕਤੀ ਦਿਖਾਉਣ ਦੀ ਆਗਿਆ ਦੇਣੀ ਹੁੰਦੀ ਤਾਂ ਇਨ੍ਹਾਂ ਅਨੰਤ ਸ਼ਕਤੀਆਂ ਨੂੰ ਜੋ ਅਕਾਸ਼ ਵਿਚ ਬੇਨਤੀ ਕਰ ਰਹੀਆਂ ਨੇ, ਇਹਨਾਂ ਨੂੰ ਵੀ ਮਿਲ ਸਕਦੀ ਸੀ ਅਤੇ ਮੈਂ ਖ਼ੁਦ ਵੀ ਸ਼ਕਤੀ ਨਾਲ ਆਪਣੇ ਸਰੀਰ ਦੀ ਰਕਸ਼ਾ ਕਰ ਸਕਦਾ ਸੀ। ਪਰ ਇਹ ਪਰਮੇਸ਼ਵਰ ਦੇ ਭਾਣੇ ਤੋਂ ਉਲਟ ਹੈ। ਅਸੀਂ ਤਾਂ ਆਪਣੇ ਸਿੱਖਾਂ ਨੂੰ ਵੀ ਇਹ ਉਪਦੇਸ਼ ਦਿੱਤਾ ਹੈ, ਜਿਸਨੂੰ ਪਹਿਲਾਂ ਆਪਣੇ ਖ਼ੁਦ 'ਤੇ ਅਮਲ ਵਿਚ ਲਿਆਂਦਾ ਹੈ।

*ਹਰਿ ਕਾ ਨਾਮੁ ਰਿਦੈ ਨਿਤ ਧਿਆਈ॥ ਸੰਗੀ ਸਾਥੀ ਸਗਲ ਤਰਾਂਈ॥ ੧॥*

ਹਰਿ=ਪਰਮੇਸ਼ਰ ਵਾਹਿਗੁਰੂ ਨੂੰ ਰਿਦੈ=ਅੰਤਸ਼ਕਰਨ ਵਿਚ ਨਿਤ=ਹਮੇਸ਼ਾ ਧਿਆਉਂਦਾ ਹਾਂ, ਅਤੇ ਉਸ ਨਾਮ ਦੇ ਪ੍ਰਤਾਪ ਕਰਕੇ ਸੰਗੀ=ਸੰਗਤ ਕਰਨ ਵਾਲੇ ਸਾਥੀ=ਗੁਰਸਿੱਖ ਸਾਥ ਦੇਣ ਵਾਲੇ ਸਗਲ=ਸਾਰੇ ਨਾਮ ਦੇ ਆਸਰੇ ਤਾਰ ਲੈਂਦਾ ਹਾਂ।

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥ ੧॥ ਰਹਾਉ॥*

ਗੁਰੁ=ਪੂਜਨੀਕ ਮੇਰੇ ਸੰਗਿ=ਨਾਲ ਸਦਾ=ਹਮੇਸ਼ਾ ਨਾਲੇ=ਨਾਲ ਹੈ। ਸਿਮਰਿ ਸਿਮਰਿ ਮਨ ਬਾਣੀ, ਸਰੀਰ ਕਰਕੇ, ਉਸ ਨੂੰ, ਯਾਦ ਕਰ ਕਰਕੇ ਸਮ੍ਾਲੇ=ਚਿੰਤਨ ਕਰਦਾ ਹਾਂ।

*ਤੇਰਾ ਕੀਆ ਮੀਠਾ ਲਾਗੈ। ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ੨॥ ੪੨॥ ੯੩॥*

(ਅੰਗ ੩੯੪)

ਇਸ ਤਰ੍ਹਾਂ ਦੀ ਬੇਨਤੀ ਕਰਦਾ ਹਾਂ ਤੇਰਾ ਕੀਆ=ਕੀਤਾ ਹੋਇਆ, ਭਾਵ ਜੋ ਤੂੰ ਕਰ ਰਿਹਾ ਹੈਂ, ਮੀਠਾ=ਪਿਆਰਾ ਲਾਗੈ=ਲੱਗਦਾ ਹੈ। ਕਦੇ ਵੀ ਤੇਰੇ ਕੀਤੇ, ਮੇਰੇ ਹਿਰਦੇ ਵਿਚ ਇਤਰਾਜ਼ ਰੂਪ ਕੁੜੱਤਣ ਪੈਦਾ ਨਹੀਂ ਹੁੰਦੀ। ਭਾਵ ਤੇਰਾ ਭਾਣਾ ਮਿੱਠਾ ਲੱਗਦਾ ਹੈ। ਪ੍ਰਮੇਸ਼ਰ, ਵਾਹਿਗੁਰੂ ਦੇ ਨਾਮ ਰੂਪੀ ਪਦਾਰਥ ਨੂੰ ਮੈਂ ਦਾਸ ਮੰਗਦਾ ਹਾਂ। ਨਾਨਕ ਗੱਦੀ ਵਾਚਕ ਸ਼ਬਦ ਹੈ, ਇਸ ਤੋਂ ਭਾਵ ਪੰਜਵੇਂ ਗੁਰੂ ਨਾਨਕ ਦੇਵ ਜੀ ਬਿਆਨ ਕਰਦੇ ਹਨ।

ਤੱਤੀ ਤਵੀ 'ਤੇ ਬਹਿ ਕੇ ਇਹੋ ਜਿਹਾ ਪਾਵਨ ਬਚਨ ਉਚਾਰਨ ਕਰਕੇ ਪੀਰ ਮੀਆਂ ਮੀਰ ਦਾ ਹਿਰਦਾ ਸ਼ਾਂਤ ਕਰ ਦਿੱਤਾ ਅਤੇ ਨਾਲ ਇਹ ਵੀ ਦਰਸਾ ਦਿੱਤਾ ਕਿ ਇਹੋ ਜਿਹੀ ਅਵਸਥਾ ਕਿਸੇ ਸੰਤ ਕਹਾਉਣ ਵਾਲੇ ਦੀ ਨਹੀਂ, ਤੁਰੀਆ ਅਵਸਥਾ ਵਿਚ ਵਿਚਰਨ ਵਾਲੇ ਗੁਰੂ ਜਾਂ ਗੁਰੂ ਦੇ ਸਿੱਖਾਂ ਦੀ, ਸੰਤਾਂ, ਭਗਤਾਂ ਦੀ ਹੋਇਆ ਕਰਦੀ ਹੈ।

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*

ਜੋ ਆਪਣੇ ਆਤਮ=ਮਨ ਵਿਚ ਪ੍ਰਭੂ ਦੀ ਆਗਿਆ ਨੂੰ ਪ੍ਰੇਮ ਨਾਲ ਹਿਤਾਵੈ=ਮੰਨਦਾ ਹੈ, ਉਹੀ ਪੁਰਸ਼ ਜੀਵਨ ਮੁਕਤ ਅਵਸਥਾ ਵਾਲਾ ਕਹਾਉਂਦਾ ਹੈ।

*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*

ਉਸ ਨੂੰ ਜੈਸੀ ਹਰਖ=ਖ਼ੁਸ਼ੀ ਹੁੰਦੀ ਹੈ, ਤੈਸਾ ਹੀ ਸੋਗੁ=ਦੁਖ ਹੁੰਦਾ ਹੈ। ਹਰਖ ਸੋਗ-ਭਾਵ ਹਰਖ ਸੋਗ ਦੀ ਅਵਸਥਾ ਤੋਂ ਉਪਰ ਜੋ ਅਨੰਦ ਹੈ, ਉਹ ਆਨੰਦ ਉਸ ਨੂੰ ਹਮੇਸ਼ਾ ਬਣਿਆ ਰਹਿੰਦਾ ਹੈ। ਉਸ ਨੂੰ ਵਿਯੋਗ ਦੁੱਖ ਨਹੀਂ ਹੁੰਦਾ।

*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*

ਫਿਰ ਉਸ ਦੀ ਬਿਰਤੀ ਇਕ ਸਮਾਨ ਹੋ ਜਾਂਦੀ ਹੈ। ਜਿਹੋ ਜਿਹਾ ਉਸਨੂੰ ਸੁਵਰਨੁ=ਸੋਨਾ ਪ੍ਰਤੀਤ ਹੁੰਦਾ ਹੈ, ਉਹੋ ਜਿਹੀ ਮਾਟੀ=ਮਿੱਟੀ, ਜਿਹੋ-ਜਿਹਾ ਉਸਨੂੰ ਅੰਮ੍ਰਿਤ ਮਿੱਠਾ ਲੱਗਦਾ ਹੈ, ਉਹੋ ਜਿਹੀ ਉਸਨੂੰ ਬਿਖੁ=ਜ਼ਹਿਰ ਲੱਗਦੀ ਹੈ। ਜਿਹੋ ਜਿਹੀ ਕੌੜੀ ਜ਼ਹਿਰ ਉਹੋ-ਜਿਹਾ ਅੰਮ੍ਰਿਤ ਦੋਨੋਂ ਇਕ ਰੂਪ ਖਾਟੀ=ਪ੍ਰਾਪਤ ਹੁੰਦੇ ਹਨ।

*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*

ਜੈਸਾ ਉਸਨੂੰ ਆਪਣਾ ਮਾਨੁ=ਆਦਰ ਲੱਗਦਾ ਹੈ, ਉਹੋ-ਜਿਹਾ ਹੀ ਆਪਣਾ ਅਭਿਮਾਨੁ=ਅਪਮਾਨ ਲੱਗਦਾ ਹੈ। ਅਰਥਾਤ ਮਾਨ ਅਪਮਾਨ ਵਿਚ ਕੋਈ ਭੇਦ ਨਹੀਂ ਸਮਝਦਾ, ਉਹ ਕਹਿੰਦਾ ਹੈ-

*ਯਥਾ- ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤਾਂ ਛੋਡਿ ਨ ਜਾਈ॥ ੯॥*

(ਸੂਹੀ ਮ: ੪, ਅੰਗ ੭੫੭)

ਰੰਕੁ=ਕੰਗਾਲ ਰਾਜਾਨੁ=ਰਾਜਾ ਗ਼ਰੀਬ ਅਤੇ ਅਮੀਰ, ਰਾਜਾ ਤੇ ਕੰਗਾਲ, ਦੋਵਾਂ ਨਾਲ ਇਕੋ ਜਿਹਾ ਵਰਤਾਵਾ

ਕਰਦਾ ਹੈ।

*ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥੭॥*

(ਗਉੜੀ ਸੁਖਮਨੀ ਮ: ੫, ਅੰਗ ੨੭੫)

ਪਰਮਾਤਮਾ ਜੋ ਵੀ ਵਰਤਾਉਂਦਾ ਹੈ, ਸਾਈ=ਉਸ ਨੂੰ ਉਹ ਜੀਵਨ ਮੁਕਤ ਵਾਲਾ ਪੁਰਸ਼ ਜੁਗਤੀ ਸਹਿਤ ਹੀ ਨਿਸਚੈ ਕਰਦਾ ਹੈ ਕਿ ਵਾਹਿਗੁਰੂ ਨੇ ਜੋ ਕੀਤਾ ਹੈ ਉਹ ਠੀਕ ਹੀ ਕੀਤਾ ਹੈ।

ਅਥਵਾ-ਇੰਦ੍ਰੀਆਂ ਨੂੰ ਜੋ ਵੀ ਵਰਤਾਉਂਦਾ ਹੈ ਸਾ=ਉਹ ਜੁਗਤ ਪੂਰਵਕ ਵਰਤਾਉਂਦਾ ਹੈ। ਗੁਰੂ ਜੀ ਆਖਦੇ ਹਨ, ਉਹ ਪੁਰਸ਼ ਜੀਵਨ ਮੁਕਤ ਅਵਸਥਾ ਵਾਲਾ ਕਹੀਦਾ ਹੈ।

*ਯਥਾ- ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥ ੯॥*

ਤੱਤੀ ਤਵੀ 'ਤੇ ਅਡੋਲ ਬੈਠ ਕੇ ਸਤਿਗੁਰਾਂ ਨੇ ਇਸ ਬਚਨ ਨੂੰ ਸਿੱਧ ਕਰ ਦਿੱਤਾ।

*ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥*

(ਮਾਰੂ ਮਹਲਾ ੩, ਘਰ ੧, ਅੰਗ ੯੯੩)

ਹੇ ਸੁਆਮੀ! ਪਰਮਾਤਮਾ ਜਿੱਥੇ ਤੂੰ ਬੈਸਾਲਹਿ=ਬਿਠਾਉਂਦਾ ਹੈ, ਉਥੇ ਹੀ ਬੈਠਦਾ ਹਾਂ ਅਤੇ ਜਿੱਥੇ ਭੇਜਹਿ=ਭੇਜਦਾ ਹੈ, ਉਥੇ ਹੀ ਜਾਂਦਾ ਹਾਂ।

ਬ੍ਰਹਮ ਗਿਆਨੀ ਵਿਚ ਧਰਤੀ ਵਰਗੀ ਧੀਰਜਤਾ ਦਾ ਗੁਣ ਜੋ ਆਪਣੀ ਬਾਣੀ ਵਿਚ ਨਿਰਧਾਰਤ ਕੀਤਾ ਹੈ, ਉਹ ਆਪਣੇ ਸਰੀਰ 'ਤੇ ਅਮਲੀ ਰੂਪ ਵਿਚ ਦਿਖਾ ਦਿੱਤਾ।

*ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥*

ਬ੍ਰਹਮ ਗਿਆਨੀ ਸੰਸਾਰਿਕ ਪਦਾਰਥਾਂ ਵਿਚ ਵਸਦਾ-ਰਸਦਾ ਫਿਰ ਵੀ ਮਾਇਆ ਤੋਂ ਸਦਾ ਨਿਰਲੇਪ=ਅਸੰਗ ਰਹਿੰਦਾ ਹੈ। ਜਿਵੇਂ ਪਾਣੀ ਵਿਚ ਖੜਾ ਕਮਲ ਦਾ ਫੁੱਲ ਪਾਣੀ ਤੋਂ ਅਲੇਪ-ਨਿਰਲੇਪ ਰਹਿੰਦਾ ਹੈ।

*ਯਥਾ-ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*

(ਅੰਗ ੯੩੮)

*ਬ੍ਰਹਮ ਗਿਆਨੀ ਸਦਾ ਨਿਰਦੋਖ। ਜੈਸੇ ਸੂਰੁ ਸਰਬ ਕਉ ਸੋਖ॥*

ਬ੍ਰਹਮ ਗਿਆਨੀ ਸਾਰੇ ਭੋਗਾਂ ਨੂੰ ਭੋਗਦਾ ਹੋਇਆ ਵੀ ਸਦਾ ਹੀ ਇਸ ਤਰ੍ਹਾਂ ਨਿਰਦੋਖ=ਦੋਸ਼ਾਂ ਤੋਂ ਰਹਿਤ ਹੈ ਜਿਵੇਂ ਸੂਰੁ=ਸੂਰਜ ਸਾਰੇ ਵਿਸ਼ਟਾ ਆਦਿ ਨੀਚ ਰਸਾਂ ਨੂੰ ਸੋਖ=ਸੁਕਾਉਂਦਾ ਹੋਇਆ ਕਲੰਕ ਤੋਂ ਰਹਿਤ ਹੈ।

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

ਬ੍ਰਹਮ ਗਿਆਨੀ ਕੈ=ਦੀ ਦ੍ਰਿਸਟਿ=ਨਿਗਾਹ ਵਿਚ ਸਾਰੇ ਹੀ ਜੀਵ ਸਮਾਨ ਹਨ, ਜਿਵੇਂ ਰਾਜ=ਰਾਜੇ ਅਤੇ ਰੰਕ=ਗ਼ਰੀਬ ਨੂੰ ਪਵਾਨ=ਪਉਣ (ਹਵਾ) ਇਕੋ ਜਿਹੀ ਹੀ ਲੱਗਦੀ ਹੈ।

*ਬ੍ਰਹਮ ਗਿਆਨੀ ਕੈ ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

ਬ੍ਰਹਮ ਗਿਆਨੀ ਕੈ=ਦੇ ਹਿਰਦੇ ਵਿਚ ਧੀਰਜੁ=ਏਕ=ਇਕ ਧੀਰਜ ਮੁਖ ਹੈ, ਭਾਵ ਧੀਰਜਤਾ ਦਾ ਗੁਣ ਸ਼ੁਭ ਗੁਣ ਹੈ, ਜਿਸ ਤਰ੍ਹਾਂ ਬਸੁਧਾ=ਧਰਤੀ ਨੂੰ ਕੋਊ=ਕੋਈ ਖੋਦੈ=ਪੁੱਟੇ ਤੇ ਭਾਵੇਂ ਕੋਈ ਚੰਦਨ ਦਾ ਲੇਪ ਪੋਚਾ ਫੇਰੇ ਧਰਤੀ ਦੋਹਾਂ ਨੂੰ ਕੁਝ ਨਹੀਂ ਕਹਿੰਦੀ। ਪੁੱਟਣ ਵਾਲੇ ਨੂੰ ਸਰਾਪ ਅਤੇ ਚੰਦਨ ਦਾ ਪੋਚਾ ਫੇਰਨ ਵਾਲੇ ਨੂੰ ਵਰ ਨਹੀਂ ਦਿੰਦੀ। ਇਸ ਤਰ੍ਹਾਂ ਬ੍ਰਹਮ

ਗਿਆਨੀ ਸੇਵਾ ਕਰਨ ਵਾਲੇ ਨੂੰ ਪ੍ਰਸੰਨ ਹੋ ਕੇ ਵਰ ਨਹੀਂ ਦੇਂਦਾ ਤੇ ਦੁੱਖ ਦੇਣ ਵਾਲੇ ਨੂੰ ਸਰਾਪ ਨਹੀਂ ਦੇਂਦਾ। ਜੇਕਰ ਵਰ ਸਰਾਪ ਦੇ ਵੀ ਦੇਵੇ ਤਾਂ ਉਹ ਦ੍ਵੈਤ ਭਾਵਨਾ ਨਾਲ ਨਹੀਂ ਦੇਂਦਾ। ਪੁਰਸ਼ਾਂ ਦੀ ਆਪੋ-ਆਪਣੀ ਭਾਵਨਾ ਹੀ ਵਰ ਜਾਂ ਸਰਾਪ ਰੂਪ ਹੁੰਦੀ ਹੈ।

*ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥ ੧॥*

(ਗਉੜੀ ਸੁਖਮਨੀ ਮ: ੫,ਅੰਗ ੨੭੨)

ਸਤਿਗੁਰੂ ਜੀ ਆਖਦੇ ਹਨ ਕਿ ਜਿਸ ਤਰ੍ਹਾਂ ਪਾਵਕ=ਅੱਗ ਦਾ ਸਹਿਜ=ਸੁੱਤੇ ਸਿੱਧ ਸੁਭਾਅ ਹੈ ਕਿ ਅੱਗ ਦੇ ਪਾਸ ਜਿਹੜਾ ਵੀ ਮਨੁੱਖ ਆਉਂਦਾ ਹੈ, ਉਹ ਉਸ ਦਾ ਹਨੇਰਾ, ਡਰ ਅਤੇ ਠੰਢ ਦੂਰ ਕਰ ਦਿੰਦੀ ਹੈ, ਇਸੇ ਤਰ੍ਹਾਂ ਬ੍ਰਹਮ ਗਿਆਨੀ ਵਿਚ ਵੀ ਇਹੋ ਗੁਣ ਹੈ। ਬ੍ਰਹਮ ਗਿਆਨੀ ਦੇ ਪਾਸ ਜੋ ਚੱਲ ਕੇ ਆਉਂਦਾ ਹੈ, ਉਹ ਉਸ ਦਾ ਅਗਿਆਨ ਰੂਪ ਹਨੇਰਾ, ਜਨਮ ਮਰਨ ਅਤੇ ਜਮਾਂ ਦਾ ਡਰ ਤੇ ਜੜਤਾ ਰੂਪ ਠੰਢ ਦੂਰ ਕਰ ਦੇਂਦੇ ਹਨ।

ਇਹ ਉਪਦੇਸ਼ ਸਾਈਂ ਮੀਆਂ ਮੀਰ ਨੂੰ ਸੁਣਾ ਕੇ ਕਿਹਾ ਕਿ ਤੁਸੀਂ ਖ਼ੁਦਾ ਅੱਗੇ ਪ੍ਰਾਰਥਨਾ ਕਰੋ ਕਿ ਅਖ਼ੀਰਲੇ ਸੁਆਸਾਂ ਤੱਕ ਸਾਡਾ ਇਹ ਪ੍ਰਣ ਨਿਭ ਜਾਏ। ਭਾਣੇ ਨੂੰ ਮਿੱਠਾ ਕਰਕੇ ਮੰਨੀਏ। ਇਹ ਬਚਨ ਗੁਰੂ ਜੀ ਤੋਂ ਸੁਣ ਕੇ ਧਰਤੀ ਵਰਗਾ ਧੀਰਜ ਦੇਖ ਕੇ ਪੀਰ ਮੀਆਂ ਮੀਰ ਸਲਾਮ ਕਰਕੇ ਚਲਾ ਗਿਆ। ਉਸੇ ਰਾਤ ਚੰਦੂ ਦੀ ਨੂੰਹ ਜੋ ਇਕ ਸਿੱਖ ਦੀ ਪੁੱਤਰੀ ਸੀ, ਗੁਰੂ ਘਰ ਦੀ ਅਤਿਅੰਤ ਪ੍ਰੇਮਣ ਸੀ, ਰਾਤ ਨੂੰ ਜੋ ਪਹਿਰੇਦਾਰ ਪਹਿਰੇ 'ਤੇ ਸਨ, ਉਨ੍ਹਾਂ ਨੂੰ ਆਪਣਿਆਂ ਗਹਿਣਿਆਂ ਦੀ ਵੱਢੀ ਦੇ ਕੇ ਗੁਰੂ ਜੀ ਪਾਸ ਆਈ। ਦੁੱਧ ਪਾਣੀ ਮਿੱਠਾ ਘੋਲ ਕੇ ਮਹਾਰਾਜ ਦੇ ਚਰਨਾਂ 'ਚ ਬੇਨਤੀ ਕਰਨ ਲੱਗੀ ਕਿ ਹੇ ਸਤਿਗੁਰੂ ਜੀ! ਕ੍ਰਿਪਾ ਕਰੋ ਹੁਣ ਤਾਂ ਆਪ ਜੀ ਦੇ ਦੁੱਖ ਹੱਦ ਤੋਂ ਵੀ ਲੰਘ ਗਏ ਹਨ। ਮੈਂ ਇਹਨਾਂ ਨੂੰ ਸਹਿਨ ਨਹੀਂ ਕਰ ਸਕਦੀ। ਮਿਹਰਵਾਨ ਪਿਤਾ ਗੁਰੂ ਜੀ, ਜੇ ਮੈਨੂੰ ਆਪਨੇ ਇਕ ਸਿੱਖ ਦੇ ਘਰ ਜਨਮ ਦੇਣਾ ਸੀ ਤਾਂ ਸੁਹਰੇ ਵੀ ਕੋਈ ਗੁਰੂ ਘਰ ਦੇ ਪ੍ਰੇਮੀ ਹੁੰਦੇ ਤਾਂ ਮੈਂ ਸਮਝਦੀ ਕਿ ਮੇਰੀ ਕਿਸਮਤ ਉੱਚੀ ਹੈ। ਸਤਿਗੁਰੂ ਜੀ ਮੈਂ ਇਕ ਦਰਵੇਸ਼ ਬਾਪ ਦੀ ਬੇਟੀ ਬੁੱਚੜਾਂ ਦੇ ਘਰ ਵਿਆਹੀ ਗਈ ਹਾਂ। ਜਦ ਤੋਂ ਆਪ ਨੂੰ ਇਹਨਾਂ ਨੇ ਅੰਨ-ਪਾਣੀ ਬੰਦ ਕੀਤਾ ਹੈ, ਮੈਂ ਵੀ ਉਦੋਂ ਦਾ ਕੁਝ ਨਹੀਂ ਖਾਧਾ। ਇਹ ਕੁਝ ਪਦਾਰਥ ਆਪ ਜੀ ਦੇ ਲਈ ਲੈ ਕੇ ਆਈ ਹਾਂ, ਇਸ ਨੂੰ ਚੰਦੂ ਦੀ ਨੂੰਹ ਸਮਝ ਕੇ ਇਨਕਾਰ ਨਾ ਕਰਨਾ ਬਲਕਿ ਇਕ ਸਿੱਖ ਦੀ ਧੀ ਸਮਝ ਕੇ ਸਵੀਕਾਰ ਕਰ ਲੈਣਾ। ਸਤਿਗੁਰੂ ਜੀ ਨੇ ਕਿਹਾ ਬੇਟਾ ਇਹ ਦੁੱਧ ਜਲ ਮਿਸ਼ਟਾਨ (ਮਿੱਠਾ) ਆਉਣ ਵਾਲੇ ਸਮੇਂ 'ਚ ਇਹ ਰੰਗ ਲਿਆਵੇਗਾ ਕਿ ਇਸ ਦਿਨ ਹਰ ਥਾਂ-ਥਾਂ 'ਤੇ ਛਬੀਲਾਂ ਲੱਗਣਗੀਆਂ! ਸਤਿਗੁਰੂ ਜੀ ਨੇ ਕਿਹਾ ਪੁੱਤਰੀ ਤੇਰੀ ਇਹ ਭੇਟਾ ਪ੍ਰਵਾਨ ਹੈ, ਪਰ ਅਸੀਂ ਇਸ ਦੁਸ਼ਟ ਦੇ ਘਰ ਦਾ ਅੰਨ-ਜਲ ਨਹੀਂ ਛੱਕਣਾ। ਇਹ ਅਸੀਂ ਪ੍ਰਣ ਕਰ ਚੁੱਕੇ ਹਾਂ। ਬੀਬੀ ਨੇ ਕਿਹਾ ਹੇ ਸਤਿਗੁਰੂ ਜੀ, ਮੇਰੇ ਕੋਲ ਇਹ ਦੁੱਖ ਸਹਾਰੇ ਨਹੀਂ ਜਾਂਦੇ। ਕਿੰਨੀ ਕੁ ਦੇਰ ਤੱਕ ਇਹ ਭਾਣਾ ਹੋਰ ਵਰਤਾਵੋਗੇ। ਇਹ ਕਹਿ ਕੇ ਰੋ ਪਈ। ਬਸ ਕਰੋ। ਮੈਨੂੰ ਹੁਣ ਹੋਰ ਦੁੱਖ ਨਾ ਦਿਖਾਉ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਦੁੱਖ ਦੇਖਣ ਵਾਸਤੇ ਹੁਣ ਕੱਲ ਦੇ ਸੂਰਜ ਤੋਂ ਬਾਅਦ ਹੋਰ ਸੂਰਜ ਨਹੀਂ ਚੜ੍ਹੇਗਾ। ਇਹ ਸੁਣ ਕੇ ਬੀਬੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਪਾਤਸ਼ਾਹ! ਮੈਂ ਵੀ ਪ੍ਰਣ ਕਰ ਚੁੱਕੀ ਹਾਂ ਕਿ ਅੰਨ ਜਲ ਕਰੇ ਤੋਂ ਬਿਨਾਂ ਹੀ ਪ੍ਰਾਣ ਤਿਆਗ ਦੇਣੇ ਹਨ। ਸਤਿਗੁਰੂ ਜੀ ਮੇਰਾ ਜ਼ੋਰ ਤਾਂ ਨਹੀਂ ਪਰ ਇਕ ਸਿੱਖ ਦੀ ਅੰਸ਼ ਹੋਣ ਦੇ ਨਾਤੇ ਮੈਂ ਆਪ ਜੀ 'ਤੇ ਮਾਣ ਕਰਦੀ ਹਾਂ ਕਿ ਮੇਰੀ ਬੇਨਤੀ ਨਹੀਂ ਠੁਕਰਾਵੋਗੇ। ਮੈਂ ਇਸ ਦੁਸ਼ਟ ਦੇ ਘਰ ਇਕ ਦਿਨ ਵੀ ਰਹਿਣਾ ਨਹੀਂ ਪਸੰਦੀ ਕਰਦੀ, ਪਰ ਧਰਮ ਦੀ ਮਰਯਾਦਾ ਉਲੰਘ ਕੇ ਜਿਸ ਘਰ 'ਚ ਡੋਲੀ ਆਈ ਹੈ, ਉਸ ਘਰ ਤੋਂ ਜਿਉਂਦੀ ਪਿਤਾ ਦੇ ਘਰ ਵੀ ਨਹੀਂ ਪਰਤ ਸਕਦੀ। ਪਰ ਹੁਣ ਮੈਂ ਇਸ ਘਰ 'ਚ ਜਿੱਥੇ ਮੇਰੇ ਗੁਰਦੇਵ ਦਾ ਘੋਰ-ਅਪਮਾਨ ਹੋਇਆ ਹੈ, ਇੱਥੇ ਨਹੀਂ ਰਹਿਣਾ ਚਾਹੁੰਦੀ। ਮੇਰੀ ਬੇਨਤੀ ਮੰਨੋ ਜਦੋਂ ਸੱਚਖੰਡ ਨੂੰ ਜ਼ਾਵੋਗੇ ਤਾਂ ਮੈਨੂੰ ਵੀ ਆਪਣੇ ਨਾਲ ਲੈ ਕੇ ਜਾਣਾ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਪੁੱਤਰੀ ਤੇਰੀ ਇਹ ਬੇਨਤੀ ਸਵੀਕਾਰ ਹੈ। ਤੈਨੂੰ ਗੁਰੂ ਨਾਨਕ ਸਾਹਿਬ ਜੀ ਇਹ ਸਮਰੱਥਾ ਬਖ਼ਸ਼ਿਸ਼ ਕਰਨਗੇ ਕਿ ਜਦੋਂ ਮੈਂ ਸੱਚਖੰਡ ਜਾਣ ਲਈ ਇਸ ਦੇਹ ਤੋਂ ਅਲੱਗ ਹੋਵਾਂਗਾ ਤਾਂ ਤੂੰ ਉਸੇ ਵੇਲੇ ਜਿਵੇਂ ਸੱਪ ਕੁੰਜ ਲਾ ਕੇ ਅੱਗੇ ਤੁਰ ਜਾਂਦਾ ਹੈ ਤੂੰ ਵੀ ਸਰੀਰ ਤਿਆਗ ਕੇ ਸੱਚਖੰਡ ਨੂੰ ਸਾਡੇ ਨਾਲ ਹੀ ਜਾਵੇਂਗੀ। ਉਸੇ ਵੇਲੇ ਨਮਸਕਾਰ ਕਰ ਕੇ ਵਾਪਸ ਪਰਤ ਗਈ। ਅਗਲੀ ਸਵੇਰ ਜਦੋਂ ਚੰਦੂ ਆਇਆ ਤਾਂ ਫਿਰ ਉਹੀ

ਗੱਲ ਕਹੀ। ਗੁਰੂ ਜੀ ਨੂੰ ਭੈ ਦੇਣ ਵਾਸਤੇ ਗਊ ਦਾ ਕੱਚਾ ਚਮੜਾ ਮੰਗਵਾ ਕੇ ਆਖਿਆ ਕਿ ਮੇਰੀ ਗੱਲ ਅਜੇ ਵੀ ਮੰਨ ਲਵੋ, ਨਹੀਂ ਤਾਂ ਕੱਚੇ ਚਮੜੇ ਵਿਚ ਸੀਤੇ ਜਾਵੋਗੇ। ਗੁਰੂ ਜੀ ਨੇ ਇਸਦਾ ਕੋਈ ਉੱਤਰ ਨਹੀਂ ਦਿੱਤਾ ਅਤੇ ਨਾ ਹੀ ਭੈ ਮੰਨਿਆ। ਜਦੋਂ ਸਤਿਗੁਰਾਂ ਨੂੰ ਅੰਤਿਮ ਇੱਛਾ ਪੁੱਛੀ ਤਾਂ ਸਤਿਗੁਰੂ ਜੀ ਨੇ ਆਖਿਆ ਕਿ ਸਾਨੂੰ ਇਸ਼ਨਾਨ ਕਰਨ ਦੀ ਇੱਛਾ ਹੈ। ਚੰਦੂ ਨੇ ਇਸ਼ਨਾਨ ਕਰਨ ਦੀ ਆਗਿਆ ਦੇ ਦਿੱਤੀ। ਰਾਵੀ 'ਤੇ ਇਸ਼ਨਾਨ ਕਰਾਉਣ ਵੇਲੇ ਤਕੜਾ ਪਹਿਰਾ ਲਾ ਦਿੱਤਾ। ਅੰਮ੍ਰਿਤ ਵੇਲੇ ਗੁਰੂ ਜੀ ਚੰਦੂ ਦੇ ਘਰੋਂ ਨਿਕਲੇ ਤਾਂ ਵਿਆਕੁਲ ਹੋਏ ਸਿੰਘ ਬਾਹਰ ਉਡੀਕ ਰਹੇ ਸਨ। ਹੋਰ ਸੰਗਤ ਵੀ ਇਕੱਠੀ ਹੋ ਗਈ। ਗੁਰੂ ਜੀ ਨੇ ਇਸ਼ਨਾਨ ਕੀਤਾ ਤੇ "ਜਪੁਜੀ ਸਾਹਿਬ" ਜੀ ਦਾ ਪਾਠ ਕੀਤਾ ਤੇ ਅੰਤ ਵੇਲੇ ਦੀ ਅਰਦਾਸ ਕੀਤੀ। ਰੇਤ ਅਤੇ ਤਵੀ ਨੇ ਸਾੜ ਕੇ ਦੇਹ ਇਤਨੀ ਕਮਜ਼ੋਰ ਕਰ ਦਿੱਤੀ ਸੀ ਕਿ ਹੋਰ ਸਮਾਂ ਰੱਖਣ ਦੇ ਯੋਗ ਨਹੀਂ ਸੀ। ਇਸ ਲਈ ਸਤਿਗੁਰਾਂ ਨੇ ਭਾਣਾ ਮੰਨਦੇ ਹੋਏ, ਆਪਣਾ ਪੰਜ ਭੌਤਿਕ ਸਰੀਰ ਤਿਆਗ ਦਿੱਤਾ।

*ਚੰਦੂ ਦੁਸ਼ਟ ਕੇ ਘਰ ਤੇ ਆਏ। ਇਹ ਤਟ ਐਰਾਵਤੀ ਨਹਾਏ।*
*ਜਪੁਜੀ ਪਾਠ ਕੀਨਿ ਇਕ ਮਨ ਤੇ। ਪੌਢਿ ਪਧਾਰੇ ਨਿਕਸੇ ਤਨ ਤੇ।*
*ਸੁਨਿ-ਸੁਨਿ ਲਵਪੁਰਿ ਕੀ ਬਡ ਸੰਗਤ। ਆਨਿ ਕਰਯੋ ਉਤਸਵ ਕਰਿ ਪੰਗਤਿ।*
*ਸ਼ਬਦ ਕੀਰਤਨ ਫੂਲ ਬਿਸਾਲੇ। ਕਰਿ ਸੰਸਕਾਰ ਭਲੀ ਬਿਧਿ ਨਾਲੇ।*

(ਰਾਸ ੫, ਅੰਸੂ ੧੦)

ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਇਸ ਤਰ੍ਹਾਂ ਵਖਿਆਨ ਕਰਦੇ ਹਨ ਕਿ ਸਤਿਗੁਰੂ ਜੀ ਨੇ ਕਿਸ ਤਰ੍ਹਾਂ ਅਡੋਲ ਅਵਸਥਾ ਵਿਚ ਰਹਿ ਕੇ ਸ਼ਾਂਤ ਮਈ ਢੰਗ ਨਾਲ ਸ਼ਹੀਦੀ ਦਿੱਤੀ।

*ਰਹਿੰਦੇ ਗੁਰ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ॥*

ਗੁਰੂ ਅਰਜਨ ਦੇਵ ਜੀ ਪਾਣੀ ਤੋਂ ਰਹਿਤ ਵਾਹਿਗੁਰੂ ਰੂਪ ਦਰੀਆਉ=ਦਰਿਆ ਵਿਚ ਪ੍ਰੇਮ ਕਰਕੇ ਮੀਨ ਕੁਲੀਨ=ਮੱਛੀ ਦੀ ਕੁਲ ਵਾਂਗ ਰਹਿੰਦੇ ਸਨ।

*ਦਰਸਨ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ॥*

ਉਸ ਦੇ ਦਰਸ਼ਨ ਕਰਕੇ ਪਤੰਗ ਵਾਂਗ ਅਕਾਲ-ਪੁਰਖ ਅੰਦਰ ਗੁਰੂ ਅਰਜਨ ਦੇਵ ਜੀ ਦੀ ਜੋਤਿ ਸਮਾਈ ਹੈ।

*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ॥*

ਜਿਵੇਂ ਮਿਰਗ=ਹਿਰਨ ਘੰਡੇ ਹੇੜੇ ਦੇ ਸਬਦ ਦੀ ਸੁਰਤ ਵਿਚ ਪ੍ਰੀਤਿ ਲਾ ਕੇ ਸਿਰ ਦਿੰਦਾ ਹੈ, ਇਸ ਤਰ੍ਹਾਂ ਹੀ ਗੁਰੂ ਜੀ ਨੇ ਤੱਤੀ ਤਵੀ ਰੂਪ ਭੀੜ ਪੈਣ ਵੇਲੇ ਵੀ ਚਿਤ ਵਿਚ ਹੋਰ ਕਿਸੇ ਨੂੰ ਨਹੀਂ ਲਿਆਂਦਾ। ਇਤਿਹਾਸ ਵਿਚ ਲਿਖਿਆ ਹੈ ਕਿ ਜੋਤੀ-ਜੋਤ ਸਮਾਉਣ ਤੋਂ ਪਹਿਲੀ ਰਾਤ ਬਹੁਤ ਹੀ ਦੁਖਦਾਈ ਸੀ, ਪਰ ਭਾਈ ਸਾਹਿਬ ਦੱਸਦੇ ਹਨ ਕਿ-

*ਚਰਨ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ॥*

ਜਿਵੇਂ ਭੌਰਾ ਕੰਵਲ ਵਿਚ ਮਿਲ ਕੇ ਦੁੱਖ ਨਹੀਂ ਮੰਨਦਾ, ਇਸੇ ਤਰ੍ਹਾਂ ਵਾਹਿਗੁਰੂ ਦੇ ਚਰਨ-ਕਵਲਾਂ ਰੂਪ ਸੁੱਖਾਂ ਦੇ ਡੱਬੇ ਵਿਚ ਰਾਤ ਬੀਤੀ ਸੀ।

*ਗੁਰੁ ਉਪਦੇਸੁ ਵਿਸਰੈ ਬਾਬੀਹੇ ਜਿਉ ਆਖ ਵਖਾਣੀ॥*

ਅਤੇ ਗੁਰਾਂ ਨੂੰ ਸਿੱਖਾਂ ਪ੍ਰਤੀ ਉਪਦੇਸ਼ ਦੇਣਾ ਨਹੀਂ ਵਿਸਰਿਆ ਸੀ, ਜੋਤੀ-ਜੋਤ ਸਮਾਉਣ ਵੇਲੇ ਤੱਕ ਪਪੀਹੇ ਵਾਂਗੂੰ ਵਖਿਆਨ ਸੁਣਾਉਂਦੇ ਰਹੇ ਸਨ।

*ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ॥*

ਗੁਰੂ ਅਰਜਨ ਦੇਵ ਜੀ ਰੂਪ ਗੁਰਮੁਖ ਨੇ ਪ੍ਰੇਮ ਰਸ ਸੁਖ ਫਲ ਦੇਣ ਵਾਲੀ ਸਾਧਸੰਗਤਿ ਹੀ ਜਾਣੀ ਸੀ।

*ਗੁਰ ਅਰਜਨੁ ਵਿਟਹੁ ਕੁਰਬਾਣੀ॥੨੩॥*

(ਵਾਰਾਂ ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੨੩)

ਇਸ ਲਈ ਮੈਂ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ। ਗੁਰੂ ਘਰ ਵਿਚ ਇਹ ਪਹਿਲੀ ਸ਼ਹੀਦੀ ਸੀ। ਇਸ ਲਈ ਸਤਿਗੁਰੂ ਜੀ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਜੀ ਦੇ ਸਸਕਾਰ ਦੀ ਗੱਲ ਬਾਰੇ ਵੀ ਲਿਖਿਆ ਹੈ ਕਿ ਚੰਦਨ ਦੀ ਚਿਖਾ ਤਿਆਰ ਕਰਕੇ ਸਤਿਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ ਗਿਆ।

*ਚੰਦਨ ਚਿਖਾ ਜਲਾਏ ਸਰੀਰ*

ਇਸੇ ਤਰ੍ਹਾਂ ਸੂਰਜ ਪ੍ਰਕਾਸ਼ ਤੋਂ ਵੀ ਪੁਰਾਣਾ ਗ੍ਰੰਥ ਮਹਿਮਾ ਪ੍ਰਕਾਸ਼ ਹੈ, ਉਸ ਵਿਚ ਵੀ ਇਉਂ ਲਿਖਿਆ ਹੈ-

*ਮਿਲ ਸੰਗਤ ਬੇਬਾਨ ਬਨਾਇਆ। ਅਖੰਡ ਭਜਨ ਸਤਿਗੁਰ ਗੁਨ ਗਾਇਆ।*
*ਇਸ਼ਨਾਨ ਕਰਾਇ ਨਿਰਮਲ ਤਨ ਦਿਆਲ। ਪਹਿਰਾਏ ਬਸਤ੍ਰ ਪਾਵਨ ਤਿਹ ਕਾਲ।*
*ਐਰਾਵਤੀ ਨਦੀ ਪਰ ਲਿਆਏ। ਚੰਦਨ ਚਿਤਾ ਪਰ ਆਨ ਰਖਾਏ।*
*ਪਾਵਨ ਦੇਹ ਕਰਾ ਸਿਸਕਾਰ। ਤੀਨ ਲੋਕ ਭਇਆ ਜੈ ਜੈ ਕਾਰ॥ ੪੩॥*

ਇਸ ਤੋਂ ਬਾਅਦ "ਮਹਿਮਾ ਪ੍ਰਕਾਸ਼ ਵਾਰਤਕ" ਜੋ ਉਸ ਤੋਂ ਵੀ ਪੁਰਾਣਾ ਗ੍ਰੰਥ ਹੈ, ਉਸ ਵਿਚ ਇਸ ਤਰ੍ਹਾਂ ਲਿਖਿਆ ਹੈ :

*ਦੀਨ ਦਇਆਲ ਪਰਮ ਗੁਰੁ ਜਗਤ ਉਧਾਰਣਿ ਅਪਨੀ ਇਛਾ ਸਿਉਂ ਆਪਣੇ ਅਬਿਨਾਸ ਪਦ ਮੈ ਲੀਨ ਪਏ, ਜੋਤੀ ਜੋਤਿ ਸਮਾਣੀ। ਸਰਬਤ ਸੰਗਤ ਨੇ ਸੁੰਦਰ ਬਿਬਾਣ ਬਨਾਇ ਕਰ ਪਰਮ ਪਵਿਤ੍ਰ ਸਰੀਰ ਕੋ ਲੇਕਰ ਸੰਸਕਾਰ ਕੀਤਾ, ਕੀਰਤਨ ਭਜਨ ਹੋਇਆ।*

(ਪੰਨਾ ੯੪)

ਸੰਸਕਾਰ ਹੋਣ ਤੋਂ ਬਾਅਦ ਦੇਹੁਰਾ ਬਣਾ ਦਿੱਤਾ, ਜੋ ਹੁਣ ਲਾਹੌਰ ਦੇ ਕਿਲ੍ਹੇ ਪਾਸ ਹੈ। ਇੱਥੇ ਹਰ ਸਾਲ ਜੇਠ ਸੁਦੀ ਚੌਥ ਦਾ ਮੇਲਾ ਭਰਦਾ ਹੈ। ਕਿਉਂਕਿ ਆਪ ਜੀ ੨੨ ਜੇਠ ੧੬੬੨ ਬਿਕ੍ਰਮੀ ਸੰਮਤ ਦਿਨ ਸ਼ੁੱਕਰਵਾਰ ਜੋਤੀ ਜੋਤ ਸਮਾਏ। ਈਸਵੀ ਸੰਨ ੨੫ ਮਈ ੧੬੦੫ ਈ: ਸਮਾਂ ਸਵੇਰ ਦਾ ਪਹਿਲਾ ਪਹਿਰ। ਇਤਿਹਾਸ ਵਿਚ ਜਿਥੇ ਗੁਰੂ ਜੀ ਦੇ ਜਲ ਪ੍ਰਵਾਹ ਦੀ ਬਾਤ ਆਉਂਦੀ ਹੈ ਉਹ ਭੀ ਇਕ ਪਖੋਂ ਠੀਕ ਜਾਪਦੀ ਹੈ, ਕਿਉਂਕਿ ਸਤਿਗੁਰੂ ਜੀ ਦਾ ਸਸਕਾਰ ਕਰਨ ਤੋਂ ਜੋ ਰਾਖ ਸੀ ਉਸ ਦਾ ਜਲ ਪ੍ਰਵਾਹ ਹੋਣਾ ਗੁਰਮਤ ਅਨੁਸਾਰ ਸਹੀ ਦਿਸਦਾ ਹੈ। ਰਾਖ ਜਲ ਪ੍ਰਵਾਹ ਨੂੰ ਹੀ ਕਈਆਂ ਨੇ ਸਰੀਰ ਜਲ ਪ੍ਰਵਾਹ ਮੰਨ ਲਿਆ ਕਿਉਂਕਿ ਸਭ ਤੋਂ ਪੁਰਾਣਾ ਹਵਾਲਾ ਮਹਿਮਾ ਪ੍ਰਕਾਸ਼ ਵਾਰਤਕ ਹੈ, ਉਸ ਅਨੁਸਾਰ ਹੀ ਸਸਕਾਰ ਹੋਇਆ। ਇਉਂ ਸਤਿਗੁਰੂ ਜੀ ਦੀ ਸ਼ਹੀਦੀ ਹੋਈ ਹੈ। ਐਸੀ ਕੁਰਬਾਨੀ ਕਿਸੇ ਰਹਿਬਰ ਨੇ ਨਹੀਂ ਕੀਤੀ, ਜਿਹੋ ਜਿਹੀ ਸਤਿਗੁਰ ਨੇ ਕੀਤੀ ਹੈ। ਸਤਿਗੁਰੂ ਜੀ ਦੀ ਕੁਲ ਉਮਰ ੪੨ ਵਰ੍ਹੇ ੧ ਮਹੀਨਾ ੨੭ ਦਿਨ ਸੀ। ਗੁਰਿਆਈ ੨੪ ਵਰ੍ਹੇ ੯ ਮਹੀਨੇ ੨ ਦਿਨ। ਗੁਰੂ ਜੀ ਦੇ ਸਰੀਰ ਕਾਲ ਵੇਲੇ ਹਕੂਮਤ ਅਕਬਰ ਤੇ ਜਹਾਂਗੀਰ ਦੀ ਸੀ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

★★★

# ਅਵਤਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਰੀਰ ਧਾਰਨ ਦੀ ਉਹ ਸੁੰਦਰ ਕਥਾ ਹੈ। ਇਸਦੀ ਅਰੰਭਤਾ ਜੋ ਇਤਿਹਾਸ ਦੇ ਪੰਨਿਆਂ 'ਤੇ ਬੜੇ ਸੁੰਦਰ ਤਰੀਕੇ ਨਾਲ ਲਿਖੀ ਹੈ। ਕਥਾ ਤਾਂ ਭਾਵੇਂ ਭਾਈ ਸੰਤੋਖ ਸਿੰਘ ਜੀ ਨੇ ਵੀ ਬੜੇ ਰਸਮਈ ਤਰੀਕੇ ਨਾਲ ਲਿਖੀ ਹੈ, ਪਰ ਗੁਰ ਬਿਲਾਸ ਪਾਤਸ਼ਾਹੀ ੬ ਵਿੱਚ ਹੋਰ ਵੀ ਗੂੜ੍ਹੇ ਅਨੰਦ ਨਾਲ ਲਿਖਿਆ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਧਾਰਨ ਦੀ ਮੁੱਢਲੀ ਕਥਾ ਕੁਝ ਇਸ ਪ੍ਰਕਾਰ ਹੈ :

ਜਦੋਂ ਗੁਰੂ ਅਰਜਨ ਦੇਵ ਜੀ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਗਏ, ਤਾਂ ਪ੍ਰਿਥੀ ਚੰਦ ਨੇ ਉਸ ਦਿਨ ਤੋਂ ਇਹ ਕਸਮ ਖਾ ਰੱਖੀ ਸੀ ਕਿ ਮੈਂ ਹੁਣ ਚੈਨ ਨਾਲ ਨਹੀਂ ਬੈਠਣ ਦਿਆਂਗਾ। ਤੇ ਗੁਰੂ ਰਾਮਦਾਸ ਜੀ ਜੋਤੀ-ਜੋਤ ਸਮਾਂ ਗਏ ਸਨ।

*ਗੁਰ ਅਰਜਨ ਗੁਰਿਆਈ ਪਾਏ। ਕਿਤਕ ਦਿਵਸ ਇਹ ਭਾਂਤਿ ਬਿਤਾਏ।*
*ਰਾਮਦਾਸ ਗੁਰ ਨਿਜ ਪਦੁ ਪਾਯੋ। ਸ੍ਰੀ ਅਰਜੁਨ ਤਬ ਗੁਰੂ ਕਹਾਯੋ।*

(ਗੁਰ ਬਿਲਾਸ ਪਾ: ੬, ਅਧਿਆਇ-੧)

ਪ੍ਰਿਥੀਆ ਹਰ ਵੇਲੇ ਉਪੱਦਰ ਕਰਨ ਲਈ ਸੋਚਦਾ ਰਹਿੰਦਾ ਤੇ ਗੁਰੂ ਅਰਜਨ ਦੇਵ ਜੀ ਹਰ ਵੇਲੇ ਸ਼ਾਂਤ ਰਹਿੰਦੇ। ਸਮਾਂ ਗੁਜ਼ਰਦਾ ਗਿਆ। ਜਿਉਂ-ਜਿਉਂ ਸਮਾਂ ਅੱਗੇ ਵਧਦਾ ਗਿਆ, ਤਿਉਂ-ਤਿਉਂ ਪ੍ਰਿਥੀ ਦਾ ਵਿਰੋਧ ਵੀ ਵਧਦਾ ਗਿਆ। ਸੰਮਤ ੧੬੪੬ ਬਿ: ਨੂੰ ਗੁਰੂ ਅਰਜਨ ਦੇਵ ਜੀ ਦੇ ਪਹਿਲੇ ਮਹਿਲ ਸ੍ਰੀ ਰਾਮ ਕੌਰ ਜੀ ਦੇ ਗੁਜ਼ਰ ਜਾਣ ਤੋਂ ਗੁਰੂ ਅਰਜਨ ਦੇਵ ਜੀ ਨੂੰ ਮਾਤਾ ਭਾਨੀ ਜੀ, ਭਾਈ ਗੁਰਦਾਸ ਜੀ, ਬਾਬਾ ਬੁੱਢਾ ਸਾਹਿਬ ਜੀ ਆਦਿ ਸਿੱਖਾਂ ਨੇ ਪ੍ਰੇਰਨਾ ਦਿੱਤੀ ਕਿ 'ਦੂਸਰੀ ਸ਼ਾਦੀ ਕਰ ਲਵੋ।' ੨੨ ਹਾੜ ੧੬੪੭ ਬਿ: ਨੂੰ ਪਰਗਣੇ ਫਿਲੌਰ ਮਾਉ ਪਿੰਡ ਸੰਗਤ ਰਾਏ ਸੇਖੜੀ ਖੱਤਰੀ ਦੀ ਪੁੱਤਰੀ ਗੰਗਾ ਦੇਵੀ ਨਾਲ ਵਿਵਾਹ ਹੋਇਆ। ਭਾਵੇਂ ਪ੍ਰਿਥੀ ਚੰਦ ਵਿਰੋਧ ਤਾਂ ਪਹਿਲਾਂ ਵੀ ਬਹੁਤ ਰੱਖਦਾ ਸੀ, ਪਰ ਦੂਸਰਾ ਵਿਆਹ ਹੋਣ ਤੋਂ ਵਿਰੋਧ ਅਤਿਅੰਤ ਹੋ ਗਿਆ। ਸੰਮਤ ੧੬੫੦ ਨੂੰ ਜਦੋਂ ਚੰਗੇ-ਚੰਗੇ ਕੀਮਤੀ ਵਸਤਰ ਜੋ ਕਮਖਾਬ, ਸਾਟਨ ਅਤਲਸ, ਤਾਸ, ਮਖਮਲ, ਪਸ਼ਮੀਨੇ ਦੇ ਗੁਰ ਸਿੱਖ ਸੰਗਤਾਂ ਦੇ ਘਰਾਂ ਤੋਂ ਆਏ ਹੋਏ, ਉਹਨਾਂ ਵਸਤਰਾਂ ਦੀ ਸੰਭਾਲ ਹੇਤ ਮਾਤਾ ਗੰਗਾ ਜੀ ਨੇ ਇਹ ਸੋਚ ਕੇ ਕਿ ਵਰਖਾ ਰੁੱਤ ਆ ਰਹੀ ਹੈ, ਉਸ ਤੋਂ ਪਹਿਲਾਂ ਇਕ ਖ਼ਾਸ ਕਿਸਮ ਦੀ ਧੂਫ ਦੀ ਸੁਗੰਧੀ ਦਿੱਤੀ ਜਾਂਦੀ, ਜਿਸਦੇ ਨਾਲ ਵਸਤਰਾਂ ਨੂੰ ਕੀੜਾ ਨਹੀਂ ਸੀ ਲੱਗਦਾ। ਇਹ ਸੋਚ ਕੇ ਵਸਤਰਾਂ ਨੂੰ ਧੁੱਪੇ ਸੁੱਕਣੇ ਪਾਇਆ ਜਿਨ੍ਹਾਂ ਵਸਤਰਾਂ ਨੂੰ ਵੇਖ ਕੇ ਇੰਦਰ ਦੇਵਤੇ ਦੀ ਇੰਦਰਾਣੀ ਸੱਚੀ ਵੀ ਲੁਭਾਏਮਾਨ ਹੁੰਦੀ ਸੀ।

*ਮਾਤਾ ਗੰਗ ਵੀਚਾਰਯੋ ਬਸਤ੍ਰ ਸ ਬਹੁਤੁ ਸਿਲਾਬ।*
*ਇਨ ਕੋ ਧੂਪ ਲਗਾਇ ਕਰਿ ਬਹੁਰ ਲੀਜੈ ਸਾਂਭ।*
*ਦਾਸਨ ਧੂਪ ਨਿਹਾਰਿ ਕੈ ਬਸਤ੍ਰ ਦੀਨ ਡਸਾਇ।*
*ਇੰਦ੍ਰਾਨੀ ਦਿਖਿ ਝਲਕ ਕੌ ਮੋਹੀ ਸੁਧ ਨਹੀਂ ਕਾਇ।* (ਗੁਰ ਬਿਲਾਸ ਪਾ: ੬)

ਇਹ ਵਸਤ੍ਰ ਪ੍ਰਿਥੀ ਚੰਦ ਦੀ ਘਰਵਾਲੀ ਕਰਮੋ ਨੇ ਦੇਖ ਲਏ। ਈਰਖਾ 'ਚ ਆ ਕੇ ਸੜ-ਬਲ ਕੇ ਕੋਲੇ ਹੋ ਗਈ। ਜਰਿਆ ਨਾ ਗਿਆ। ਜਦੋਂ ਪ੍ਰਿਥੀ ਚੰਦ ਘਰ ਆਇਆ ਤਾਂ ਕ੍ਰੋਧ 'ਚ ਆ ਕੇ ਉਸ ਨਾਲ ਲੜਨ ਲੱਗ ਪਈ ਅਤੇ ਕਹਿਣ ਲੱਗੀ ਕਿ ਤੇਰੀ ਨਲਾਇਕੀ ਦੇ ਕਾਰਨ ਅੱਜ ਮੈਂ ਝੁਰ-ਝੁਰ ਕੇ ਮਰ ਰਹੀ ਹਾਂ। ਪ੍ਰਿਥੀ ਨੇ ਪੁੱਛਿਆ-ਕੀ ਕਾਰਨ ਹੈ? ਕਿਉਂ ਇਤਨਾ ਕ੍ਰੋਧ

ਵਿਚ ਬੋਲ ਰਹੀ ਹੈਂ ? ਅੱਗੋਂ ਕਰਮੋ ਨੇ ਆਪਣੇ ਮਨ ਦੀ ਭੜਾਸ ਕੱਢਦਿਆਂ ਕਿਹਾ ਕਿ ਸ਼ਰੀਕਾਂ ਦੇ ਘਰ ਇੰਨੇ ਕੀਮਤੀ ਪਦਾਰਥ ਵੇਖ ਕੇ ਮੈਥੋਂ ਜਰ ਨਹੀਂ ਹੁੰਦੇ। ਇਹ ਸਭ ਤੇਰੀ ਨਲਾਇਕੀ ਦੇ ਕਾਰਨ ਹੋ ਰਿਹਾ ਹੈ। ਜੇ ਤੂੰ ਲਾਇਕ ਹੁੰਦਾ, ਆਪਣੇ ਪਿਤਾ ਦੀ ਆਗਿਆ ਮੰਨ ਕੇ ਉਹਨਾਂ ਨੂੰ ਪ੍ਰਸੰਨ ਕਰਕੇ ਜੋ ਦਾਤ ਤੇਰੇ ਛੋਟੇ ਭ੍ਰਾਤਾ ਅਰਜਨ ਦੇਵ ਨੇ ਪ੍ਰਾਪਤ ਕੀਤੀ ਹੈ, ਇਹ ਤੈਨੂੰ ਮਿਲਦੀ। ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ –

*ਕਰ ਕੇ ਪਿਤਾ ਕੀ ਸੇਵ ਪਾਵਤੇ ਸੁ ਪਦ ਏਵ,*
*ਗੁਰਤਾ ਕੋ ਲੇਵ ਗੁਰੁਦੇਵ ਜਗ ਹੋਵਤੇ।*
*ਛੂਛੇ ਰਹੇ ਜੇਠੇ ਤੁਮ, ਘੈਠੇ ਘਰ ਬੈਠੇ ਰਹੋ।*
*ਲੇ ਗਯੋ ਅਨੁਜ, ਸੋਈ ਕਾਟੈ ਜੋਈ ਬੋਵਤੇ।*

ਅੱਜ ਤੂੰ ਹੀ ਜਗਤ ਗੁਰੂ ਹੁੰਦਾ ਤੇ ਜਿਹੜੇ ਪਦਾਰਥ ਗੰਗਾ ਦੇ ਘਰ ਮੈਂ ਵੇਖ ਰਹੀ ਹਾਂ ਇਹਨਾਂ ਦੀ ਮਾਲਕ ਮੈਂ ਹੁੰਦੀ। ਇਹ ਸੁਣ ਕੇ ਪ੍ਰਿਥੀ ਚੰਦ ਨੇ ਉੱਤਰ ਦਿੱਤਾ ਕਿ ਤੂੰ ਕੋਈ ਵੀ ਚਿੰਤਾ ਨਾ ਕਰ, ਮੇਰੇ ਭਰਾ ਅਰਜਨ ਦੇਵ ਦੇ ਘਰ ਔਲਾਦ ਨਹੀਂ ਹੈ ਅਤੇ ਨਾ ਹੀ ਕੋਈ ਹੋਣ ਦੀ ਉਮੀਦ ਹੈ। ਉਹਨਾਂ ਦੇ ਸਾਰੇ ਧਨ ਪਦਾਰਥਾਂ ਸਮੇਤ ਗੁਰਤਾ-ਗੱਦੀ ਤੇਰਾ ਹੀ ਪੁੱਤਰ ਮੇਹਰਵਾਨ ਮਾਲਕ ਹੋਵੇਗਾ ਅਤੇ ਤੂੰ ਦੇਖਦੀ ਵੀ ਹੈਂ ਕਿ ਤੇਰੇ ਪੁੱਤਰ ਨੂੰ ਆਪਣੇ ਪੁੱਤਰਾਂ ਵਾਂਗ ਕੋਲ ਬਿਠਾ ਕੇ ਪਿਆਰ ਦਿੰਦੇ ਹਨ। ਇਤਿਆਦਿਕ ਜਿਹੜੇ ਬਚਨ ਕਹੇ ਉਹ ਇਤਿਹਾਸ 'ਚ ਇਉਂ ਦਰਜ ਹਨ –

*ਕਿਉ ਚਿੰਤਾ ਮਨ ਮੈਂ ਧਰੈਂ ਸਭੀ ਬਸਤ ਹੈਂ ਤੋਰ।*
*ਤਿਹ ਗ੍ਰਿਹਿ ਸੁਤ ਪ੍ਰਗਟਿਓ ਨਹੀਂ ਸੁਤ ਪ੍ਰਗਟਿਓ ਗ੍ਰਿਹਿ ਮੋਰ।*
*ਸੁਤ ਬਿਨ ਦਰਬ ਸੁ ਨਿਫਲ ਹੈ ਅਰਜਨ ਗੁਰ ਪਹਚਾਨ।*
*ਜਬ ਅਰਜਨ ਪਯਾਨਾ ਕਰੈ ਸਭੀ ਵਸਤੁ ਨਿਜ ਮਾਨ।*

(ਗੁਰ ਬਿਲਾਸ ਪਾ: ੬, ਅਧਿਆਇ ੧)

ਮਾਤਾ ਗੰਗਾ ਜੀ ਦੀ ਇਕ ਨਵੀਂ ਦਾਸੀ ਜੋ ਥੋੜ੍ਹਾ ਸਮਾਂ ਪਹਿਲਾਂ ਹੀ ਸੇਵਾ 'ਚ ਆਈ ਸੀ ਤੇ ਇਸੇ ਤਰ੍ਹਾਂ ਇਕ ਪ੍ਰਿਥੀਏ ਦੀ ਦਾਸੀ ਸੀ। ਉਸ ਦਾਸੀ ਨੇ ਸਭ ਪ੍ਰਿਥੀਏ ਤੇ ਕਰਮੋ ਦੀ ਗੱਲ ਸੁਣ ਕੇ ਮਾਤਾ ਗੰਗਾ ਜੀ ਦੀ ਦਾਸੀ ਨੂੰ ਦੱਸੀ ਕਿ ਪ੍ਰਿਥੀ ਚੰਦ ਤੇ ਉਸਦੀ ਘਰਵਾਲੀ ਜੋ ਮੇਰੇ ਮਾਲਕ ਹਨ, ਮੈਂ ਉਹਨਾਂ ਦੀ ਸਾਰੀ ਗੱਲ ਸੁਣੀ ਹੈ। ਪ੍ਰਿਥੀ ਚੰਦ ਨੇ ਗੁਰੂ ਅਰਜਨ ਦੇਵ ਜੀ ਨੂੰ ਸਰਾਪ ਦੇ ਦਿੱਤਾ ਹੈ ਕਿ ਇਹਨਾਂ ਦੇ ਪੁੱਤਰ ਨਹੀਂ ਹੋਣਾ। ਇਹ ਬੇਔਲਾਦ ਹੀ ਮਰਨਗੇ।

*ਪ੍ਰਿਥੀਏ ਨਿਜ ਤਿਯ ਨਿਕਟ ਹੁਇ ਗੁਰ ਅਰਜਨ ਪਰ ਕੋਪ।*
*ਦਿਯੋ ਸ੍ਰਾਪ - ਸੁਤ ਹੋਹਿ ਨਹਿਂ - ਇਹ ਰਾਖਹੁ ਉਰ ਗੋਪ॥ ੩॥*
*ਸਕਲ ਪਦਾਰਥ ਹਮ ਲਹੈਂ ਜਬ ਗੁਰ ਮ੍ਰਿਤੁ ਕੋ ਪਾਇਂ॥*
*ਗੁਰਿਆਈ ਕੋ ਲੇਹਿਂ ਤਬ ਚਿੰਤਾ ਕਰਹੁ ਨ ਕਾਇ॥ ੪॥*
*ਹੋਨਹਾਰ ਨਿਸਚੈ ਇਹਿ ਜਾਨੀ ਜਾਤਿ ਸੁ ਬਾਤ।*
*ਬੀਤੇ ਸੰਮਤ ਬਹੁਤ ਹੀ ਨਹਿਂ ਜਨਮਯੋ ਗ੍ਰਿਹਿ ਭ੍ਰਾਤ॥ ੫॥*
*ਯਾਂ ਤੇ ਮਾਲਕ ਇਹਿਂ ਹੈ ਗੁਰਤਾ ਜੁਤ ਘਰ ਬਾਰ।*
*ਨਹਿਂ ਆਪਰਨ ਕੋ ਪ੍ਰਾਪਤੀ ਦੇਖਹੁ ਰਿਦੈ ਬਿਚਾਰ॥ ੬॥*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੨)

ਗੁਰੂ ਘਰ ਦੀ ਦਾਸੀ ਨੇ ਨੇਤਰਾਂ ਚੋਂ ਜਲ ਭਰ ਕੇ ਹੌਕਾ ਲੈ ਕੇ ਕਿਹਾ-ਹੇ ਵਾਹਿਗੁਰੂ ! ਗੁਰੂ ਘਰ 'ਚ ਪੁੱਤਰ ਕਿਉਂ ਨਹੀਂ ਹੋਏਗਾ ? ਹੋਏਗਾ। ਅਜੇ ਤਾਂ ਗੁਰੂ ਤੇ ਗੁਰੂ ਦੇ ਮਹਿਲ ਜਵਾਨ ਉਮਰ 'ਚ ਹਨ। ਕੋਈ ਬੁਢਾਪਾ ਤਾਂ ਨਹੀਂ ਆ ਗਿਆ ਕਿ ਇਹਨਾਂ ਦੇ ਪੁੱਤਰ ਨਹੀਂ ਹੋਣਾ। ਜੋ ਈਰਖਾ 'ਚ ਆ ਕੇ ਬਚਨ ਕਹੇ ਹਨ ਕਿ 'ਪੁੱਤਰ ਬਿਹੀਨ' ਮਰ ਜਾਣਗੇ ਤੇ ਸਭ ਕੁਝ ਸਾਡਾ ਹੋ ਜਾਵੇਗਾ। ਇਹ ਤਾਂ ਈਰਖਾ ਦੇ ਬਚਨ ਕਹੇ ਨੇ ਤੇਰੇ ਮਾਲਕ ਨੇ। ਗੁਰੂ ਘਰ ਸਦਾ ਵਸਦਾ ਰਹੇਗਾ ਤੇ ਇਹੀ ਉਜੜਨਗੇ। ਗੁਰੂ ਦੇ ਘਰ ਅਜਿਹਾ ਪੁੱਤਰ ਪੈਦਾ ਹੋਵੇਗਾ ਜਿਸ ਤੋਂ ਦੁਸ਼ਮਣ ਵੀ ਡਰਨਗੇ।

*ਬਸਹਿ ਗੁਰੂ ਕੋ ਧਾਮ ਇਹ ਉਜਰੇ ਜਗ ਫਿਰਹਿੰਗੇ।*
*ਸੁਤ ਜਨਮਹਿ ਅਭਿਰਾਮ ਜਿਸੁ ਹੇਰਤਿ ਰਿਪੁ ਡਰਹਿੰਗੇ।*

ਇਉਂ ਦਾਸੀਆਂ ਨੇ ਆਪਣੇ-ਆਪਣੇ ਪੱਖ ਦੀ ਬਾਤ ਕਹੀ ਤੇ ਘਰ ਨੂੰ ਚਲੀਆਂ ਗਈਆਂ। ਪੁੱਤਰ ਪ੍ਰਾਪਤੀ ਦੀ ਭਾਵਨਾ ਇਤਨੀ ਪ੍ਰਬਲ ਹੋ ਰਹੀ ਕਿ ਅੱਖਾਂ ਚੋਂ ਜਲ ਜਾ ਰਿਹਾ ਹੈ ਕਿ ਸਾਡੀ ਮੌਤ ਦੀ ਉਡੀਕ ਸਾਡੇ ਸ਼ਰੀਕ ਰੱਖਣ ਲੱਗ ਪਏ ਹਨ। ਖਾਣ-ਪੀਣ ਤੇ ਪਹਿਨਣ ਚੋਂ ਰੁਚੀ ਖ਼ਤਮ ਹੋ ਗਈ। ਇਕੋ ਹੀ ਧੁਨ ਪੁੱਤਰ ਦੀ ਉਠ ਰਹੀ ਹੈ। ਜਦੋਂ ਸਤਿਗੁਰੂ ਜੀ ਆਪਣੇ ਨਿਵਾਸ ਵਿਚ ਆਏ ਤਾਂ ਮਾਤਾ ਗੰਗਾ ਜੀ ਨੇ ਚਰਨਾਂ 'ਤੇ ਨਮਸ਼ਕਾਰ ਕੀਤੀ ਤੇ ਫਿਰ ਹੱਥ ਜੋੜ ਕੇ ਸਜਲ ਅੱਖਾਂ ਨਾਲ ਬੇਨਤੀ ਕੀਤੀ ਕਿ ਮਹਾਰਾਜ ! ਗ੍ਰਿਸਤੀ ਜੀਵਨ ਸਫਲਾ ਕਰ ਦਿਉ। ਇਕ ਪੁੱਤਰ ਦੀ ਦਾਤ ਬਖ਼ਸ਼ਿਸ਼ ਕਰੋ, ਜੋ ਕੁਲ ਦਾ ਉਜਾਲਾ ਹੋਵੇ। ਦੀਪਕ ਦੀ ਤਰ੍ਹਾਂ ਆਪਣੇ ਗੁਣਾਂ ਦਾ ਚਾਨਣਾ ਦੇ ਕੇ ਸੁਖ ਦੇਵੇ। ਜਿਹੜਾ ਪੁੱਤਰ ਤੋਂ ਬਿਨਾਂ ਦੁੱਖ ਪੈਦਾ ਹੋ ਰਿਹਾ ਹੈ, ਇਹ ਸੁਖ ਵਿਚ ਬਦਲ ਜਾਵੇਗਾ।

*ਕਰਬੋ ਗ੍ਰਿਹਸਤ ਸੂਨ ਸਦਨ ਸਮਾਨ ਜਾਨੋ, ਉਪਜੈ ਸਪੂਤ ਇਹ ਦੀਪਕ ਕੀ ਭਾਂਤ ਹੈ।*
*ਨਾਹਿ ਤ ਅੰਧੇਰ ਹੋਤਿ, ਦੁਖ ਕੋ ਉਦੋਤ ਨਿਤ, ਲੋਕ ਪਰਲੋਕ ਮੈ ਨ ਸੋਭਾ ਉਪਜਾਤਿ ਹੈ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੨, ਅੰਸੂ ੨੭)

ਆਪ ਸਮ੍ਰਥ ਹੋ। ਹਜ਼ਾਰਾਂ ਸਿੱਖਾਂ ਦੀ ਕਾਮਨਾ ਪੂਰੀ ਕਰਦੇ ਹੋ। ਮਾਤਾ ਗੰਗਾ ਜੀ ਨੇ ਕਿਹਾ ਕਿ ਜੋ ਸ਼ਰੀਕ ਹਾਸੀ ਕਰਦੇ ਹਨ, ਮੇਹਣੇ ਮਾਰਦੇ ਹਨ, ਇਹਨਾਂ ਦੀ ਜ਼ੁਬਾਨ ਨੂੰ ਤਾਲਾ ਲੱਗ ਜਾਵੇ।

*ਹਾਸੀ ਨ ਸ਼ਰੀਕ ਕਰੈਂ ਹੇਰਨਿ ਅਨੰਦ ਧਰੈਂ।*
*ਤੈਸੇ ਬਿਧਿ ਕਰੋ ਅਬਿ ਤੁਮ ਸਭਿ ਲਾਯਕੋ।*

ਇਸੇ ਵਾਰਤਾ ਨੂੰ ਗੁਰ ਬਿਲਾਸ ਪਾਤਸ਼ਾਹੀ ੬ ਵਿੱਚ ਇਉਂ ਲਿਖਿਆ ਹੈ -

ਗੁਰੂ ਜੀ ਨੇ ਬਚਨ ਕੀਤਾ ਕਿ ਇਹ ਸਭ ਕੁਝ ਵਾਹਿਗੁਰੂ ਦੇ ਹੱਥ ਹੈ। ਮਾਤਾ ਜੀ ਨੇ ਕਿਹਾ ਕਿ ਹੋਰ ਸਿੱਖਾਂ ਨੂੰ ਵੀ ਤਾਂ ਦਾਤਾਂ ਦਿੰਦੇ ਹੋ ਤਾਂ ਸਤਿਗੁਰੂ ਜੀ ਨੇ ਕਿਹਾ, ਗੰਗਾ, ਸ਼ਕਤੀਆਂ ਪਰਿਵਾਰ ਲਈ ਨਹੀਂ ਵਰਤੀਆਂ ਜਾ ਸਕਦੀਆਂ, ਇਹ ਗੁਰ ਸਿੱਖ ਸੰਗਤਾਂ ਦੀ ਅਮਾਨਤ ਹੈ, ਤੂੰ ਜੇ ਦਾਤ ਲੈਣੀ ਹੈ ਤਾਂ ਗੁਰ ਸਿੱਖਾਂ ਦੀ ਸੇਵਾ ਕਰੋ ਜਿਸ 'ਚ ਗੁਰੂ ਆਪ ਵਸ ਰਿਹਾ ਹੈ, ਤਾਂ ਮਾਤਾ ਜੀ ਨੂੰ ਕਿਹਾ ਕਿ ਬਾਸਰਕੇ ਬੀੜ ਵਿਚ ਬਾਬਾ ਬੁੱਢਾ ਸਾਹਿਬ ਜੀ ਦੀ ਸੇਵਾ ਕਰੋ, ਉਹਨਾਂ ਦੀ ਕ੍ਰਿਪਾ ਵੀ ਪਰਮੇਸ਼ਰ ਦੀ ਕ੍ਰਿਪਾ ਹੈ।

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ -

*ਸਤਿਗੁਰ ਹੇਰੀ ਕ੍ਰਿਪਾ ਠਾਨਿ ਕੈ ਘਨੇਰੀ ਤਬਿ, ਲਾਲਸ ਬਡੇਰੀ ਜੋ ਪੈ ਕੀਨੀ ਸੁਤਿ ਲੇਨਿ ਕੀ॥*
*ਰਾਖਾ ਰਹਿ ਘਾਸ ਕੋ ਨ ਗਮਨੈ ਅਵਾਸ ਕੋ, ਦਰਸੁ ਕਰਿ ਤਾਸ ਕੋ ਸ਼ਕਤਿ ਬਰ ਦੇਨਿ ਕੀ॥*

*ਸਾਹਿਬ ਸੁ ਬੁੱਢਾ ਨਾਮ, ਮਹਾਂਗੁਨ ਬ੍ਰਿੰਦ ਧਾਮ, ਗਯਾਨ ਅਭਿਰਾਮ ਸ਼ੇਰ ਮੋਹ ਸਮ ਐਨ ਕੀ॥*

*ਕੀਜੀਏ ਪ੍ਰਸੰਨ ਬਰ ਲੀਜੀਏ ਸੁ ਧੰਨਿ ਬਨਿ, ਬਿਨਤੀ ਭਨੀਜੀਏ ਬਡਾਈ ਤਜਿ ਬੈਨ ਕੀ॥*

(ਸ੍ਰੀ ਗੁ:ਪ੍ਰ:ਸੂ: ਗ੍ਰੰਥ, ਰਾਸਿ ੩, ਅੰਸ਼ੂ ੨)

ਬਾਬਾ ਬੁੱਢਾ ਸਾਹਿਬ ਜੀ ਅਜਿਹੇ ਪੂਰਨ ਗੁਰਸਿੱਖ ਹਨ ਜੋ ਪਿੱਛੇ ਚਹੁੰ ਗੁਰੂਆਂ ਦੀ ਸੇਵਾ ਕਰਦੇ ਰਹੇ ਹਨ ਤੇ ਅਸੀਸਾਂ ਪ੍ਰਾਪਤ ਕਰਦੇ ਰਹੇ ਹਨ।

*ਚਾਰ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥*

(ਗਉੜੀ ਸੁਖਮਨੀ ਮ: ੫, ਅੰਗ ੨੬੬)

ਜਿਹੜਾ ਕੋਈ ਪੁਰਸ਼ (ਧਰਮ, ਅਰਥ, ਕਾਮ, ਮੋਖ) ਚਾਰੇ ਪਦਾਰਥ ਮੰਗਦਾ ਹੈ, ਉਹ ਸਾਧ ਜਨਾਂ-ਸੰਤ ਜਨਾਂ ਦੀ ਸੇਵਾ ਵਿਚ ਲਾਗੈ=ਲੱਗ ਜਾਵੇ।

ਇਹ ਬਚਨ ਗੁਰੂ ਜੀ ਦੇ ਸੁਣ ਕੇ ਮਾਤਾ ਜੀ ਨੇ ਤਿਆਰੀ ਅਰੰਭ ਦਿੱਤੀ। ਅਗਲੇ ਦਿਨ ਹੀ ਮਾਤਾ ਜੀ ਨੇ ਰੱਥ ਤਿਆਰ ਕਰਵਾ ਕੇ ਰੱਥ ਨੂੰ ਘੋੜੇ ਜੋੜ ਕੇ ਇਕ ਰੱਥ 'ਚ ਦਾਸ ਤੇ ਇਕ 'ਚ ਆਪ ਤੇ ਦਾਸੀਆਂ ਨਾਲ ਲੈ ਕੇ ਮਾਤਾ ਜੀ ਚੱਲ ਪਏ। ਇਉਂ ਦਾਸ-ਦਾਸੀਆਂ ਨੂੰ ਨਾਲ ਲੈ ਕੇ ਸੋਹਣੇ-ਸੋਹਣੇ ਨਾਨਾ ਪ੍ਰਕਾਰ ਦੇ ਮਿਸ਼ਟਾਨ ਪਕਵਾਨ ਲੈ ਕੇ ਮਾਤਾ ਜੀ ਬਾਬਾ ਬੁੱਢਾ ਜੀ ਪਾਸ ਚੱਲ ਪਏ, ਜੋ ਗੁਰੂ ਕੇ ਬੀੜ ਬਾਸਰਕੇ ਪਿੰਡ ਅਨੇਕਾਂ ਸੰਤਾਂ ਸਮੇਤ ਰਿਹਾ ਕਰਦੇ ਸੀ। ਰਥਾਂ ਦੀ ਧੂੜ ਉੱਡਦੀ ਤੇ ਘੋੜਿਆਂ ਦੇ ਘੁੰਗਰੂ ਵੱਜਦੇ ਸੁਣ ਰਹੇ ਹਨ। ਜਿਸ ਖੜਾਕ ਨਾਲ ਪੰਛੀ ਉਡੇ। ਮਿਰਗ ਵੀ ਡਰ ਪਾ ਕੇ ਦੌੜਨ ਲੱਗੇ। ਇਉਂ ਪੰਛੀ ਤੇ ਮਿਰਗ ਦੌੜਦਿਆਂ ਨੂੰ ਦੇਖ ਕੇ ਤੇ ਧੂੜ ਉੱਡਦੀ ਵੇਖ ਕੇ ਰਥਾਂ ਦੇ ਖੜਾਕ ਨੂੰ ਸੁਣ ਕੇ ਬਾਬਾ ਬੁੱਢਾ ਜੀ ਬੋਲੇ-ਇਹ ਕੌਣੰ ਆ ਰਿਹਾ ਹੈ ਜਿਸਦੇ ਕਾਰਨ ਜੀਵ ਇਤਨੇ ਵਿਆਕੁਲ ਹੋ ਗਏ। ਉਸ ਸਿੱਖ ਨੇ ਪਛਾਣ ਕਰਕੇ ਕਿਹਾ ਕਿ ਗੁਰੂ ਦੇ ਮਹਿਲ ਆ ਰਹੇ ਹਨ।

*ਘੁੰਘਰਲਾ ਰਥ ਸਬਦ ਸੁਨਾਏ। ਸਾਹਿਬ ਬੁੱਢਾ ਐਸ ਅਲਾਏ।*

*ਰਾਮਦਾਸ ਪੁਰਿ ਭਾਜੜ ਕਿਨਿ ਪਾਈ। ਸਭੈ ਲੋਕ ਕਿਹ ਓਰ ਸਿਧਾਈ।*

(ਗੁਰ ਬਿਲਾਸ ਪਾ: ੬)

ਬਾਬਾ ਬੁੱਢਾ ਸਾਹਿਬ ਜੀ ਦਾ ਪ੍ਰਤਾਪ ਮਾਤਾ ਜੀ ਨੇ ਆਪਣੀ ਅੱਖੀਂ ਵੇਖ ਲਿਆ। ਪ੍ਰਸ਼ਾਦ ਭੇਟ ਅੱਗੇ ਰਖਿਆ, ਚਰਨਾਂ 'ਤੇ ਨਮਸਕਾਰ ਕੀਤੀ ਤੇ ਆਪਣੀ ਇੱਛਾ ਪੂਰਤੀ ਦੀ ਬੇਨਤੀ ਕੀਤੀ। ਬਾਬਾ ਬੁੱਢਾ ਸਾਹਿਬ ਜੀ ਨੇ ਇਤਰਾਜ਼ ਕੀਤਾ ਕਿ ਇਤਨੇ ਸਿੱਖ-ਸਿੱਖਣੀਆਂ ਦੀ ਭੀੜ ਕਿਉਂ ਨਾਲ ਲਿਆਏ ਹੋ?

*ਭਾਜੜ ਰੂਪ ਬਨਾਇ ਕੈ ਕਿਉ ਆਈ ਇਹ ਠਾਇ।*

*ਹਮ ਸੇਵਕ ਘਾਹੀ ਬਸੋਂ ਬੀੜ ਰਾਖ ਚਿਤ ਲਾਇ।*

*ਪੁਤ੍ਰ ਪਾਸਿ ਹਮਰੇ ਨਹੀਂ ਸਤਿਗੁਰ ਚਰਨ ਮਝਾਰਿ।*

*ਜਾਹ ਤਹਾਂ ਪੂਰੀ ਕਰੈ ਸ੍ਰੀ ਗੁਰ ਇੱਛ ਮੁਰਾਰਿ।*

(ਗੁਰ ਬਿਲਾਸ ਪਾਤਸ਼ਾਹੀ ੬)

ਵਰ ਦੇ ਥਾਂ ਤੇ ਬਲਕਿ ਭਾਜੜ ਪੈਣ ਦਾ ਬਚਨ ਬਾਬਾ ਬੁੱਢਾ ਸਾਹਿਬ ਜੀ ਦੇ ਮੁੱਖ ਤੋਂ ਨਿਕਲਿਆ ਤੇ ਮਾਤਾ ਨਿਰਾਸ਼ ਹੋ ਕੇ ਆਈ ਸੀ। ਗੁਰੂ ਅਰਜਨ ਦੇਵ ਜੀ ਨੇ ਪੁੱਛਿਆ ਕਿ ਪੁੱਤਰ ਦਾ ਵਰ ਲੈ ਆਈ ਤਾਂ ਅੱਗੋਂ ਮਾਤਾ ਜੀ ਨੇ ਕਿਹਾ :

*ਕਹੋ ਬਾਤ ਸੁਤ ਇੱਛਾ ਪਾਈ। ਮਾਤ ਗੰਗ ਤਬ ਬਚਨ ਅਲਾਈ।*

*ਮਹਾਰਾਜ, ਤੁਮ ਪ੍ਰੇਰੇ ਗਏ। ਸੁਤ ਤੋ ਰਹਾ, ਸ੍ਰਾਪ ਤਿਨ ਦਏ।*

ਕਿ ਭਾਜੜ ਪੈਣ ਦਾ ਬਚਨ ਕਰ ਦਿੱਤਾ। ਮਹਾਰਾਜ ਨੇ ਪੁੱਛਿਆ ਕਿ ਜੇ ਬਚਨ ਕੀਤਾ ਹੈ ਤਾਂ ਤੁਹਾਡੇ ਜਾਣ 'ਚ ਕੋਈ ਗ਼ਲਤੀ ਹੋਵੇਗੀ। ਇਹ ਸੁਣ ਕੇ ਗੁਰੂ ਅਰਜਨ ਸਾਹਿਬ ਜੀ ਨੇ ਸਮਝਾਉਣਾ ਕੀਤਾ ਕਿ ਸਤ ਪੁਰਸ਼ਾਂ ਕੋਲ ਸਰਲ ਭਾਵ ਨਾਲ ਜਾਣਾ ਚਾਹੀਦਾ ਹੈ। ਦਿਖਾਵੇ ਵਾਲੇ ਭਾਵ ਨਾਲ ਨਹੀਂ ਜਾਣਾ ਚਾਹੀਦਾ।

*ਸ੍ਰੀ ਗੁਰੂ ਅਰਜਨ ਸੁਨਿ ਕਰਿ ਪੁਨ ਕਹਿ, ਸਿੱਛਾ ਦਈ ਸੁਮਤ ਬਿਸਤਾਰਿ॥*
*ਪੂਰਨ ਪੁਰਖਨ ਕੇ ਢਿਗ ਜਾਨੋ ਡਿੰਭ ਨ ਕੀਜੈ ਕਛੂ ਬਿਚਾਰ॥*
*ਹੋਇ ਦੀਨ ਹੰਕਾਰ ਨਿਵਾਰਹੁ, ਬਿਨਤੀ ਕੀਜਹਿ ਆਪ ਉਚਾਰ॥*
*ਨਹੀਂ ਜਨਾਵਨ ਆਪਾ ਕਰੀਅਹਿ, ਬਚਨ ਧੂਰਿ ਕੇ ਬਨ ਅਨੁਹਾਰ॥*
*ਇੱਤਯਾਦਿਕ ਸ਼ੁਭ ਮਹਿਤਾਰੀ ਸੁਨਿ ਗੰਗਾ ਪਛੁਤਾਇ॥*
*ਬਿਨਾ ਬਿਚਾਰੇ ਮੈ ਕਰਯੋ ਤਿਸਕੋ ਫਲ ਦੁਖ ਪਾਇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੨)

ਫੇਰ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਐਸੀ ਸੁਮੱਤ ਬਖ਼ਸ਼ੋ ਜਿਸ ਦੇ ਨਾਲ ਮੈਂ ਪੁੱਤਰ ਪ੍ਰਾਪਤੀ ਕਾਮਨਾ 'ਚ ਸਫਲ ਹੋਵਾਂ। ਮੇਰੀ ਭੁੱਲ ਬਖ਼ਸ਼ੋ। ਫਿਰ ਸਤਿਗੁਰੂ ਜੀ ਪ੍ਰਸੰਨ ਹੋ ਕੇ ਕਹਿਣ ਲੱਗੇ-ਬਾਬਾ ਬੁੱਢਾ ਜੀ ਸਿੱਧੇ-ਸਾਧੇ ਲਿਬਾਸ ਤੇ ਸਿੱਧੇ-ਸਾਧੇ ਭੋਜਨ 'ਤੇ ਪ੍ਰਸੰਨ ਹੋਣ ਵਾਲਾ ਜੱਟ ਸਿੱਖ ਹੈ। ਸੇਵਾ ਕਰਨਾ, ਆਪਾ ਨਹੀਂ ਜਣਾਈਦਾ। ਪਹਿਲਾਂ ਉੱਠ ਕੇ ਇਸ਼ਨਾਨ ਕਰੋ ਫੇਰ ਅੰਨ ਸੁਧਾਰੋ। ਸਿਮਰਨ ਕਰਦੇ ਹੋਏ ਗੱਫਾ ਤਿਆਰ ਕਰਨਾ। ਅੱਧੀ ਕਣਕ, ਅੱਧੇ ਚਣੇ, ਮਿਲਾ ਕੇ ਪੀਸ ਕੇ ਆਟਾ ਤਿਆਰ ਕਰਨਾ। ਰੋਟੀ ਮੋਟੀ ਰੱਖਣੀ, ਨਾਲ ਥੋੜਾ ਜਿਹਾ ਲੋੜ ਅਨੁਸਾਰ ਲੂਣ ਪਾਉਣਾ ਉਹਦੇ ਤੇ ਘਿਉ ਪਾਉਣਾ, ਦਹੀਂ ਰਿੜਕਣਾ ਥੋੜ੍ਹਾ ਜਲ ਪਾ ਕੇ ਤਾਂ ਕਿ ਲੱਸੀ ਸੰਘਣੀ ਰਹੇ ਤੇ ਥੋੜ੍ਹੀ ਜਿਹੀ ਖੱਟੀ ਹੋਵੇ। ਦਹੀਂ ਜਮਾਉਣ ਵੇਲੇ ਭਾਂਡੇ ਨੂੰ ਧੂਫ ਦੇ ਦੇਣੀ। ਧੂਫ ਦੇ ਕੇ ਦਹੀਂ ਜਮਾਣਾ ਤਾਂ ਕਿ ਲੱਸੀ ਤੇ ਦਹੀਂ ਚੋਂ ਸੁਗੰਧੀ ਆਵੇ। ਦੋ-ਤਿੰਨ ਮੋਟੇ-ਮੋਟੇ ਗੰਢੇ ਨਾਲ ਲੈ ਕੇ ਜਾਣਾ।

*ਅਰਧ ਚਣਕ ਗੋਧੂਮ ਮਿਲਾਵਹੁ, ਪੀਸਹੁ ਆਪੇ ਲੇਹੁ ਪਕਾਇ।*
*ਮੋਟ ਰੋਟਕਾ ਲਵਣ ਅਮੇਜ਼ੀ, ਤਿਹ ਊਪਰ ਬਹੁ ਘ੍ਰਿਤ ਕੋ ਪਾਇ।*
*ਦਧਿ ਮਥੀਅਹਿ ਥੋਰਾ ਜਲ ਪਾਵਹੁ, ਸੰਘਨੀ ਛਾਛ, ਤਨਕ ਤੁਰਸਾਇ।*
*ਧੂਪ ਦੇਹੁ ਲਿਹੁ ਬਾਸਨ ਪਾਈ, ਦੁਇ, ਤ੍ਰੈ ਗਠੈ ਸਥੂਲ ਮੰਗਾਇ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ)

ਇਸੇ ਪ੍ਰਸੰਗ ਨੂੰ ਗੁਰ ਬਿਲਾਸ ਪਾ: ੬ਵੀਂ ਵਿਚ ਵੀ ਇਉਂ ਲਿਖਿਆ ਹੈ-

*ਪ੍ਰਾਤ ਸਮੈ ਇਸਨਾਨ ਕਰਿ ਛੋਲੇ ਕਣਕ ਰਲਾਇ।*
*ਨਿਜ ਕਰ ਸੋਂ ਪੀਸਨ ਕਰੋ ਪੁਨਾ ਪ੍ਰਸਾਦੁ ਪਕਾਇ।* (ਗੁਰ ਬਿਲਾਸ ਪਾ: ੬)

ਸੋ ਮਾਤਾ ਜੀ ਨੇ ਗੁਰੂ ਜੀ ਦੀ ਦਿੱਤੀ ਸਿੱਖਿਆ ਅਨੁਸਾਰ ਆਮ ਸਧਾਰਨ ਪੇਂਡੂ ਔਰਤਾਂ ਦੀ ਨਿਆਈਂ ਸਾਦਾ ਭੇਸ ਤੇ ਸਾਦਾ ਭੋਜਨ, ਮਿੱਸੀਆਂ ਰੋਟੀਆਂ, ਦਹੀਂ, ਲੱਸੀ, ਗੰਢੇ ਤੇ ਇਕ-ਦੋ ਦਾਸੀਆਂ ਨਾਲ ਲੈ ਕੇ ਜਦੋਂ ਬਾਬਾ ਬੁੱਢਾ ਸਾਹਿਬ ਜੀ ਦੇ ਕੋਲ ਪਹੁੰਚੇ ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਇਸ ਪ੍ਰਕਾਰ ਕਿਹਾ :

*ਸਾਹਿਬ ਬੁੱਢੇ ਅਸ ਕਹਾ ਪ੍ਰਿਥਮ ਭੋਜ ਮਮ ਦੇਹੁ।*
*ਮਮ ਖੁਧਿਆ ਵਿਆਪੀ ਅਧਿਕ ਪੁਨਿ ਮਨ ਬਾਂਛਤ ਲੇਹੁ।* (ਗੁਰ ਬਿਲਾਸ ਪਾ: ੬)

ਸੋ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜਦੋਂ ਬਾਬਾ ਬੁੱਢਾ ਸਾਹਿਬ ਜੀ ਨੇ ਮਾਤਾ ਜੀ ਨੂੰ ਐਨੀ ਨਿਮਰਤਾ ਨਾਲ ਤੱਕਿਆ ਕਿ ਭੋਜਨ ਮਾਤਾ ਜੀ ਦੇ ਸਿਰ ਤੋਂ ਆਪ ਉਤਾਰ ਕੇ ਆਪ ਨਮਸ਼ਕਾਰ ਕੀਤੀ। ਕਿਹਾ ਮਾਤਾ ਅੱਜ ਭੁੱਖ ਬਹੁਤ ਲੱਗੀ ਹੈ।

*ਇਮ ਕਹਿ ਮਿਲਯੋ, ਉਤਾਰਯੋ ਸਿਰ ਤੇ, ਮਾਤ ਜੋਰਿ ਕਰ ਨਮੋ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ)

ਸਿਰ ਤੋਂ ਰੋਟੀਆਂ ਉਤਾਰ ਕੇ ਬਹੁਤ ਪ੍ਰਸੰਨ ਹੋ ਕੇ ਮਿੱਸੇ ਪ੍ਰਸ਼ਾਦੇ ਛਕਣ ਲੱਗੇ। ਇਉਂ ਛਕਦੇ ਹੋਏ ਗੰਢੇ ਦਾ ਸਿਰ ਭੰਨ ਕੇ ਵਰ ਦਿੱਤਾ। ਪਹਿਲਾ ਬਚਨ ਇਹ ਕਿਹਾ ਕਿ ਮਾਤਾ ਜੀ ਜਿਵੇਂ ਤੂੰ ਮੈਨੂੰ ਭੁੱਖੇ ਨੂੰ ਤ੍ਰਿਪਤ ਕੀਤਾ ਹੈ, ਇਵੇਂ ਹੁਣ ਮਾਤਾ ਮਨ ਇੱਛਤ ਵਰ ਲੈ ਕੇ ਤੂੰ ਵੀ ਆਪਣੀ ਭੁੱਖ ਦੂਰ ਕਰ ਲੈ। ਮਾਤਾ ਗੰਗਾ ਜੀ ਸੁਣ ਕੇ ਕਹਿਣ ਲੱਗੇ –

*ਗੰਗਾ ਸੁਨਿ ਕਰਿ ਬਿਨੈ ਬਿਖਾਨੀ ਸੁਕਚਤਿ ਦੀਨ ਮਨਾ ਕਰ ਜੋਰਿ।*
*ਗਾਦੀ ਕੋ ਮਾਲਿਕ ਸ਼ੁਭ ਬਖ਼ਸ਼ਹੁ ਸ਼ਰਨਿ ਪਈ ਦਾਸੀ ਮੈਂ ਤੋਰ।*
*ਸ੍ਰੀ ਨਾਨਕ ਕੇ ਦਰਸ਼ਨ ਕਰਤਾ ਸੇਵਤਿ ਭੇ ਗੁਰ ਚਰਨ ਨਿਹੋਰਿ।*
*ਤੁਮਰੇ ਸਮਸਰ ਅਪਰ ਨ ਲਖੀ ਅਤਿ ਸੰਕਟ ਅੰਧਕਾਰ ਕੇ ਭੋਰ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ)

ਅਤੇ ਨਾਲ ਮਾਤਾ ਜੀ ਨੇ ਇਹ ਵੀ ਕਿਹਾ ਕਿ ਮੇਰੀ ਅਵੱਗਯਾ ਛਿਮਾ ਕਰੋ, ਮੈਂ ਸੇਵਾ ਕਰਨ ਵਿਚ ਅਨਜਾਣ ਹਾਂ। ਵੱਡੇ ਕੇਵਲ ਪ੍ਰੇਮ ਦੇਖਿਆ ਕਰਦੇ ਹਨ। ਖਾਣ-ਪੀਣ ਦੇ ਭੁੱਖੇ ਨਹੀਂ ਹੁੰਦੇ। ਉਸ ਵੇਲੇ ਬਹੁਤ ਸਾਰੇ ਹਵਾ ਦੇ ਵੇਗ ਨਾਲ ਬੱਦਲ ਗਰਜੇ, ਬਿਜਲੀ ਲਿਸ਼ਕੀ ਮਾਨੋ ਇਹ ਕੁਦਰਤੀ ਮਾਹੌਲ ਨੇ ਬਾਬਾ ਬੁੱਢਾ ਸਾਹਿਬ ਜੀ ਦੇ ਮਨ ਨੂੰ ਵਰ ਦੇਣ ਲਈ ਪ੍ਰੇਰਿਆ। ਤੇ ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ-ਮਾਤਾ ਤੂੰ ਧੰਨ ਹੈਂ। ਤੇਰਾ ਆਉਣਾ ਸਫਲਾ ਹੋ ਗਿਆ ਹੈ। ਮਾਤਾ ਜੀ ਤੁਸੀਂ ਗੱਦੀ ਦਾ ਵਾਰਸ ਮੰਗਿਆ। ਇਹ ਤਾਂ ਤਖ਼ਤਾਂ ਦਾ ਮਾਲਕ ਹੋਵੇਗਾ। ਇਹ ਤਾਂ ਗੱਦੀ ਛੱਡ ਕੇ ਤਖ਼ਤ ਮੱਲੇਗਾ। ਜਿਵੇਂ ਮੈਂ ਗੰਢੇ ਦਾ ਸਿਰ ਭੰਨਿਆ ਹੈ ਇਸ ਤਰ੍ਹਾਂ ਜ਼ਾਲਮਾਂ ਦੇ ਸਿਰ ਭੰਨਣ ਵਾਲਾ ਵੱਡਾ ਜੋਧਾ ਪੈਦਾ ਹੋਵੇਗਾ। ਇਹ ਮੀਰੀ-ਪੀਰੀ ਦੋਨਾਂ ਦਾ ਮਾਲਕ ਹੋਵੇਗਾ। ਇਸ ਜਗਤ ਦੇ ਮਾਲਕ ਦਾ ਨਾਮ ਹਰਿਗੋਬਿੰਦ ਹੋਵੇਗਾ। ਐਸਾ ਯੋਧਾ ਤੁਹਾਡੇ ਘਰ ਵਿਚ ਪ੍ਰਗਟ ਹੋਵੇਗਾ। ਇਤਨੇ ਚਿਰ ਨੂੰ ਆਕਾਸ਼ ਵਿਚੋਂ ਬੂੰਦਾ-ਬਾਂਦੀ ਸ਼ੁਰੂ ਹੋ ਗਈ। ਬਾਬਾ ਬੁੱਢਾ ਜੀ ਕਹਿਣ ਲੱਗੇ ਕਿ ਜਿਵੇਂ ਆਕਾਸ਼ ਤੋਂ ਮਿੱਠੀਆਂ-ਮਿੱਠੀਆਂ ਮੀਂਹ ਦੀਆਂ ਬੂੰਦਾਂ ਵਰਸ ਰਹੀਆਂ ਹਨ, ਇਸ ਤਰ੍ਹਾਂ ਉਹਨਾਂ ਦੀ ਰਸਨਾ ਤੋਂ ਅੰਮ੍ਰਿਤਮਈ ਉਪਦੇਸ਼ ਦਾ ਮੀਂਹ ਵਰ੍ਹਿਆ ਕਰੇਗਾ। ਜਿਵੇਂ ਆਕਾਸ਼ ਵਿਚ ਬਿਜਲੀ ਚਮਕ ਰਹੀ ਹੈ, ਇਸ ਤਰ੍ਹਾਂ ਯੁੱਧ ਵਿਚ ਉਹਨਾਂ ਦੀਆਂ ਤਲਵਾਰਾਂ ਅਤੇ ਤੇਗਾਂ ਲਿਸ਼ਕਣਗੀਆਂ। ਜਿਵੇਂ ਬੱਦਲ ਗਰਜ ਰਿਹਾ ਹੈ, ਇਸ ਤਰ੍ਹਾਂ ਨਗਾਰੇ ਗਰਜਣਗੇ। ਜਿਵੇਂ ਠੰਢੀ-ਠੰਢੀ ਪੌਣ ਸੁਖ ਦੇ ਰਹੀ ਹੈ, ਇਸ ਤਰ੍ਹਾਂ ਗ਼ਰੀਬਾਂ, ਮਜ਼ਲੂਮਾਂ ਨੂੰ ਸੁਖ ਦੇਣ ਵਾਲੇ ਹੋਣਗੇ। ਮਾਤਾ ਜੀ, ਇਹ ਤਾਂ ਤੁਹਾਡੀ ਜਨਮਾਂ-ਜਨਮਾਂ ਦੀ ਤਪੱਸਿਆ ਦਾ ਫਲ ਹੈ। ਤੁਹਾਡੇ ਘਰ ਜਗਤ ਦਾ ਮਾਲਕ ਪੈਦਾ ਹੋਵੇਗਾ। ਜਿਵੇਂ ਤ੍ਰੇਤੇ ਯੁਗ ਵਿਚ ਮਾਤਾ ਕੌਸ਼ੱਲਿਆ ਨੂੰ, ਦੁਆਪਰਿ ਵਿਚ ਮਾਤਾ ਦੇਵਕੀ ਨੂੰ ਮਾਣ ਦਿੱਤਾ, ਇਸ ਤਰ੍ਹਾਂ ਤੁਹਾਡੀ ਕੁੱਖ ਨੂੰ ਭਾਗ ਲੱਗਣ ਵਾਲਾ ਹੈ। ਪਰਮੇਸ਼ਰ ਆਪ ਤੁਹਾਡੇ ਘਰ ਪੁੱਤਰ ਰੂਪ ਵਿਚ ਪੈਦਾ ਹੋਵੇਗਾ। ਉਨ੍ਹਾਂ ਦੇ ਬੱਲ ਦੀ ਬਰਾਬਰਤਾ ਕਰਨ ਵਾਲਾ ਕੋਈ ਨਹੀਂ ਹੋਵੇਗਾ।

*ਸੁਨਹੁ ਮਾਤ ਤੈਂ ਸੁਜਸ ਲਿਯੋ ਬਹੁ ਜਨ ਮਯੋ ਰਾਮ ਕੋਸ਼ੱਲਯਾ ਜੈਸ।*
*ਸ੍ਰੀ ਘਨ ਸੁਯਾਮ ਦੇਵਕੀ ਜਾਏ ਤੇਰੇ ਭਾਗ ਭਏ ਅਬਿ ਤੈਸ।*
*ਅਤਿਸੈ ਪੁੰਨਨਿ ਕੋ ਫਲ ਪ੍ਰਗਟਹਿ ਸੁੰਦਰ ਰੂਪ ਸਰਬ ਹੀ ਬੈਸ।*
*ਅੰਗ ਬਿਲੰਦ ਸਭਿਨਿ ਤੇ ਹੋਵਹਿ, ਬਲ ਕੀ ਸਮਤਾ ਹੋਇ ਨ ਹੈਸੁ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ)

ਜਦੋਂ ਬਾਬਾ ਬੁੱਢਾ ਸਾਹਿਬ ਜੀ ਨੇ ਬਚਨ ਕੀਤਾ ਉਦੋਂ ੨੧ ਅੱਸੂ ਸੰਮਤ ੧੬੫੧ ਸੀ।

*ਸੰਮਤ ਸੋਰਹ ਸੈ ਭਏ ਇਕਵੰਜਾ ਉਪ੍ਰਿ ਜਾਨੁ।*
*ਅੱਸੂ ਦਿਨ ਇਕੱਸਵੀ, ਬੁੱਢੇ ਬਚਨ ਬਖਾਨੁ।*

(ਗੁਰ ਬਿਲਾਸ ਪਾਤਸ਼ਾਹੀ ੬ਵੀ)

ਜਿਸ ਦਿਨ ਬਾਬਾ ਬੁੱਢਾ ਸਾਹਿਬ ਜੀ ਨੇ ਮਾਤਾ ਗੰਗਾ ਜੀ ਨੂੰ ਵਰ ਦਿੱਤਾ, ਉਦੋਂ ਤੋਂ ਲੈ ਕੇ ਅੱਜ ਤੱਕ ਉਹ ਪਵਿੱਤਰ ਜਗ੍ਹਾ ਪੁੱਤਰ ਵਰਦਾਨ ਲਈ ਅਦੁੱਤੀ ਜਗ੍ਹਾ ਹੈ। ਪੁਰਾਤਨ ਸਮੇਂ ਦੇ ਲੇਖਕਾਂ, ਵਿਦਵਾਨਾਂ ਜੈਸਾ ਕਿ ਭਾਈ ਸੰਤੋਖ ਸਿੰਘ ਜੀ ਕਰਤਾ ਸੂਰਜ ਗ੍ਰੰਥ ਤੇ ਗੁਰ-ਬਿਲਾਸ ਪਾ: ੬ ਵਿਚ ਉਸ ਜਗ੍ਹਾ ਨੂੰ ਪੁੱਤਰ-ਪ੍ਰਾਪਤੀ ਦਾ ਪਵਿੱਤਰ ਧਾਮ ਮੰਨਿਆ ਹੈ। ਪ੍ਰਸਿੱਧ ਲੇਖਕ ਲਿਖਦੇ ਹਨ ਕਿ ਅੱਜ ਵੀ ਕੋਈ ਪੁੱਤਰ-ਪ੍ਰਾਪਤੀ ਵਾਲੀ ਬੀਬੀ ਨੰਗੇ ਪੈਰੀਂ ਮਿੱਸੀਆਂ ਰੋਟੀਆਂ ਘਰੋਂ ਪਕਾ ਕੇ ਗੰਢੇ ਨਾਲ ਸਿੱਖ ਸੰਗਤਾਂ ਨੂੰ ਵਰਤਾਵੇ ਤੇ ਬਾਬੇ ਬੁੱਢੇ ਸਾਹਿਬ ਜੀ ਦਾ ਅਰਦਾਸ ਕਰ ਕੇ ਧਿਆਨ ਕਰੇ ਤਾਂ ਗੁਰੂ ਨਾਨਕ ਉਸ ਭਾਵਨਾ ਵਾਲੀ ਬੀਬੀ ਦੀ ਕੁੱਖ ਨੂੰ ਭਾਗ ਲਾ ਦਿੰਦੇ ਹਨ। ਨਾਲ ਸ਼ਰਤ ਇਹ ਹੈ ਕਿ ਸਾਲ ਵਿਚ ਇਕੋ ਹੀ ਦਿਨ ੨੧ ਅੱਸੂ ਹੈ।

*ਮਨੀ ਸਿੰਘ ਤਬ ਬਚਨ ਉਚਾਰੇ॥ ਇਹ ਦਿਨੁ ਜੁ ਆਇ ਬੀੜ ਨਿਹਾਰੇ।*
*ਉਸ ਅਸਥਾਲ ਕਾ ਦਰਸਨ ਕਰੈ॥ ਸੁਤ ਇੱਛਾ ਤਿਹ ਪੂਰੀ ਪਰੈ।*
*ਅੱਸੂ ਦਿਨ ਇਕਸਵੀ ਆਵੈ॥ ਜੋ ਇੱਛੈ ਸੋਈ ਬਰੁ ਪਾਵੈ।*
*ਔ ਧਨ ਧਾਮ ਕੀ ਕਮੀ ਨ ਹੋਈ॥ ਊਚ ਨੀਚ ਆਵੈ ਨਰੁ ਕੋਈ।*

(ਗੁਰ ਬਿਲਾਸ ਪਾ: ੬, ਅਧਿਆਇ ੧)

ਮਹਾਂਕਵੀ ਭਾਈ ਸੰਤੋਖ ਸਿੰਘ ਜੀ ਉਸ ਜਗ੍ਹਾ ਦੇ ਮਹਾਤਮ ਬਾਰੇ ਐਸਾ ਲਿਖੰਦੇ ਹਨ ਕਿ ਕੋਈ ਵੀ ਪੁੱਤਰ, ਪ੍ਰਾਪਤੀ ਵਾਲੀ ਬੀਬੀ ਅੱਜ ਵੀ ਉਥੇ ਜਾਵੇ, ਐਸੇ ਤਰੀਕੇ ਨਾਲ ਲੰਗਰ ਛਕਾ ਕੇ ਅਰਦਾਸ ਕਰੇ ਤੇ ਉਸਦੀ ਪੁੱਤਰ-ਪ੍ਰਾਪਤੀ ਦੀ ਇੱਛਾ ਪੂਰੀ ਹੁੰਦੀ ਹੈ।

*ਜਿਸ ਦਿਨ ਮਾਤ ਗੰਗ ਬਰ ਲੀਨਸਿ ਤਿਸ ਦਿਨ ਸੁਤ ਚਾਹਤਿ ਸੋ ਜਾਇ।*
*ਤਸ ਪ੍ਰਸਾਦਿ ਕਰ ਤਿਹ ਥਲ ਪਹੁਚਹਿ ਉਰ ਮੈਂ ਬ੍ਰਿਧ ਕੋ ਧਯਾਨ ਧਰਾਇ।*
*ਕਰ ਅਰਦਾਸ ਅਹਾਰੁ ਸੁ ਬੰਟਹਿ, ਨਿਜ ਕਰ ਤੇ ਸਭ ਸੇਵ ਕਰਾਇ।*
*ਨੰਦਨ ਬਾਂਛਤਿ ਨੰਦਨ ਪਾਵਹਿ, ਅਬ ਲੌ ਫਲਦਾਇਕ ਵਹਿ ਥਾਇ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੩)

ਮਾਤਾ ਗੰਗਾ ਜੀ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਜੀ ਤੋਂ ਮਹਾਂਬਲੀ ਗੁਰੂ ਦੇ ਪ੍ਰਗਟ ਹੋਣ ਦਾ ਵਰ ਲੈ ਕੇ ਵਾਪਸ ਅੰਮ੍ਰਿਤਸਰ ਸਾਹਿਬ ਨੂੰ ਪਰਤੇ। ਨੰਗੇ ਪੈਰੀਂ ਗਏ ਸਨ ਤੇ ਨੰਗੇ ਪੈਰੀਂ ਹੀ ਵਾਪਸ ਆਏ। ਜਿੱਥੇ ਮਾਤਾ ਜੀ ਦਾ ਅਤਿ ਕੋਮਲ ਸੁਭਾਅ ਸੀ, ਜਿਸ ਸੁਭਾਅ 'ਚ ਨਿਮਰਤਾ ਤੇ ਪਿਆਰ ਤੋਂ ਬਿਨਾਂ ਹੋਰ ਕੁਝ ਵੀ ਕਠੋਰਤਾ ਵਾਲਾ ਔਗੁਣੀ ਸੁਭਾਅ ਇਕ ਵੀ ਨਹੀਂ ਸੀ। ਇਕ ਤਾਂ ਕਦੇ ਪੈਦਲ ਚੱਲ ਕੇ ਸਫ਼ਰ ਨਹੀਂ ਸੀ ਕੀਤਾ। ਦੂਜਾ ਕਦੇ ਨੰਗੇ ਪੈਰੀਂ ਤੁਰੇ ਨਹੀਂ ਸਨ। ਸਫ਼ਰ ਆਉਣ ਤੇ ਜਾਣ ਦਾ ਨੰਗੇ ਪੈਰੀਂ ਕਰਨ ਕਰਕੇ ਰੋੜ, ਕੰਕਰ, ਪੈਰਾਂ 'ਚ ਖੁੱਭ ਕੇ ਕੁਝ ਖੂਨ ਵੀ ਵਗਣ ਲੱਗ ਪਿਆ ਅਤੇ ਜਿਸਮ 'ਤੇ ਕੁਝ ਧੂੜ ਨਾਲ ਮਾਤਾ ਦੇ ਅੰਗਾਂ ਨੂੰ ਤੇ ਵਸਤਰਾਂ ਨੂੰ ਧੂੜ ਲੱਗ ਗਈ। ਇਕ ਆਉਣ-ਜਾਣ ਦੀ ਥਕਾਨ, ਦੂਜਾ ਭੁੱਖ ਤੇ ਪਿਆਸ ਨੇ ਮਾਤਾ ਜੀ ਨੂੰ ਬਹੁਤ ਵਿਆਕੁਲ ਕੀਤਾ, ਪਰ ਫਿਰ ਵੀ ਹਿਰਦੇ 'ਚ ਇਤਨਾ ਹੈ ਕਿ ਧੀਰਜ ਨਹੀਂ ਛੱਡੀ। ਹੁਣ ਤਕ ਦੀ ਉਮਰ ਬੜੇ ਸੁਖ ਨਾਲ ਬਤੀਤ ਹੋਈ ਸੀ, ਕਦੇ ਕੋਈ ਅਜਿਹੀ ਖੇਚਲ ਨਹੀਂ ਸੀ ਝੱਲੀ। ਹੌਲੀ-ਹੌਲੀ ਘਰ ਪਹੁੰਚੇ ਪਰ ਮਨ ਪ੍ਰਸੰਨਤਾ ਦੇ ਨਾਲ ਖਿੜਿਆ ਹੈ, ਭਾਵੇਂ ਮੁਖੜਾ ਭੁੱਖ-ਪਿਆਸ ਨਾਲ ਕੁਮਲਾਇਆ ਹੋਇਆ ਹੈ। ਦਾਸੀ ਨੇ ਪਾਣੀ

ਗਰਮ ਕਰਕੇ ਮਾਤਾ ਜੀ ਦੇ ਚਰਨ ਧੋਤੇ। ਉਦੋਂ ਤਕ ਸੰਧਿਆ ਹੋ ਗਈ। ਸੂਰਜ-ਛਿਪ ਗਿਆ। ਦਾਸੀਆਂ ਨੇ ਕਿਹਾ ਕਿ ਮਾਤਾ ਜੀ ਪਰਸ਼ਾਦਾ ਛਕ ਲਵੋ ਪਰ ਆਪਣਾ ਪਤੀ-ਵ੍ਰਤਾ ਧਰਮ ਨਿਭਾਉਂਦਿਆਂ ਹੋਇਆਂ ਕਿ ਆਪਣੇ ਪਤੀ ਮਹਾਰਾਜ ਨੂੰ ਭੋਜਨ ਛਕਾ ਕੇ ਹੀ ਭੋਜਨ ਛਕਾਂਗੀ। ਇਹ ਬਚਨ ਮਾਤਾ ਜੀ ਨੇ ਦਾਸੀਆਂ ਨੂੰ ਕਹੇ –

*ਉਸ਼ਨ ਉਦਕ ਕਰ ਚਰਨ ਪਖਾਰੇ ਦਾਸੀ ਬ੍ਰਿੰਦ ਕਰਹਿਂ ਸਭਿ ਸੇਵ।*
*ਤਬਿ ਲੌ ਸੰਧਯਾ ਭੀ 'ਰਵਿ ਅਸਤਯੋ' ਕਹਿਤ ਭਈ 'ਭੋਜਨ ਲਿਹੁ ਜੇਵ'।*
*'ਪਤਿ ਦਰਸ਼ਨ ਕਰਿ ਅਸਨ ਅਚੋਂਗੀ ਕਰਤਿ ਉਡੀਕਨ ਬੈਠੀ ਏਵ'।*
*ਸੁਨਿ-ਸੁਨਿ ਸਦਨ ਅਨੰਦ ਮਹਿ ਠਾਨਹਿ, ਇਤਨੇ ਮਹਿਂ ਆਇ ਗੁਰਦੇਵ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ)

ਮਾਤਾ ਗੰਗਾ ਜੀ ਭਾਵੇਂ ਭੁੱਖ-ਪਿਆਸ ਨਾਲ ਵਿਆਕੁਲ ਸਨ, ਪਰ-ਪੁਰਾਤਨ ਸਮੇਂ ਤੋਂ ਪਤੀ-ਵਰਤਾ ਸਤਵੰਤੀਆ ਔਰਤਾਂ ਵਿਚ ਚਲਿਆ ਆ ਰਿਹਾ ਧਰਮ ਕਿ ਪਤੀ ਨੂੰ ਪਹਿਲਾਂ ਭੋਜਨ ਛਕਾ ਕੇ ਫਿਰ ਆਪ ਛਕਣਾ। ਮਾਤਾ ਜੀ ਨੇ ਇਸ ਪਰਖਣਾ ਦੀ ਘੜੀ ਵਿਚ ਵੀ ਉਹ ਪੂਰਾ ਨਿਭਾਇਆ। ਗੁਰੂ ਅਰਜਨ ਦੇਵ ਜੀ ਨੇ ਜਦੋਂ ਪੁੱਛਿਆ ਤਾਂ ਮਾਤਾ ਗੰਗਾ ਜੀ ਨੇ ਵਰ ਦੀ ਸਾਰੀ ਗੱਲ ਕਹਿ ਸੁਣਾਈ ਕਿ ਮੀਰੀ-ਪੀਰੀ ਦਾ ਵਰਤਾਵਾ ਵਰਤੇਗਾ। ਇਹ ਵਰਦਾਨ ਦਿੱਤੇ ਹਨ। ਸੁਣ ਕੇ ਗੁਰੂ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਦੇ ਗੁਣਾਂ ਦਾ ਵਰਣਨ ਕੀਤਾ।

ਪਤੀ ਨੂੰ ਪਰਸ਼ਾਦਾ ਛਕਾ ਕੇ ਫਿਰ ਆਪ ਮੂੰਹ 'ਚ ਪਾਇਆ। ਉਸ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਆਪਣੇ ਪੂਰਨ ਗੁਰਸਿੱਖ ਬਾਬਾ ਬੁੱਢਾ ਸਾਹਿਬ ਜੀ ਦਾ ਬਚਨ ਜੋ ਉਹਨਾਂ ਨੇ ਹੋਣਹਾਰ ਕਹਿ ਸੁਣਾਈ ਸੀ, ਉਸ ਨੂੰ ਪੂਰਾ ਕਰਨ ਵਾਸਤੇ ਸ੍ਰੀ ਅੰਮ੍ਰਿਤਸਰ ਤੋਂ ਵਡਾਲੀ ਪਿੰਡ ਵਿਚ ਆ ਨਿਵਾਸ ਕੀਤਾ। ਗੁਰੂ ਰਾਮਦਾਸ ਜੀ ਦੀ ਇਸ ਨਗਰੀ ਨੂੰ ਛੱਡ ਕੇ ਬਹੁਤ ਸਾਰੇ ਸਿੱਖ ਵੀ ਗੁਰੂ ਅਰਜਨ ਦੇਵ ਜੀ ਦੇ ਕੋਲ ਆ ਗਏ।

*ਸ੍ਰੀ ਗੁਰ ਅਰਜਨ ਦੇਵ ਸੁਆਮੀ। ਸਗਲ ਘਟਾ ਕੇ ਅੰਤਰਜਾਮੀ।*
*ਸਾਹਿਬ ਬੁੱਢੇ ਬਚਨ ਬਖਾਨੀ। ਭਾਜੜ ਸਤਿ ਕਰੋਂ ਸੋ ਬਾਨੀ।*
*ਅਸ ਵਿਚਾਰ ਤਬ ਕੀਨ ਪਯਾਨਾ। ਵਡਾਲੀ ਓਰ ਹਰਖ ਸੋਗ ਹਰਖ ਧਰਿ ਨਾਨਾ।*
*ਨਗਰ ਲੋਕ ਸਭਿ ਹੀ ਸੰਗਿ ਭਏ। ਰਾਮਦਾਸ ਪੁਰਿ ਛਡਿ ਗੁਰ ਸੰਗਿ ਗਏ।*

(ਗੁਰ ਬਿਲਾਸ ਪਾ: ੬, ਅਧਿਆਇ ੧, ਚੌਪਈ ੧੫੦)

ਪ੍ਰਿਥੀ ਚੰਦ ਉੱਥੇ ਪਰਿਵਾਰ ਸਮੇਤ ਅੰਮ੍ਰਿਤਸਰ ਰਿਹਾ ਜਿਸਦੇ ਮਨ 'ਚ ਗੁਰਦੇਵ ਵਾਸਤੇ ਬਹੁਤ ਵੈਰ ਭਾਵਨਾ ਸੀ। ਉਸਦਾ ਇਕ ਮਿੱਤਰ ਸੁਲਹੀ ਖ਼ਾਂ ਜਿਹੜਾ ਜਹਾਂਗੀਰ ਨੇ ਦਿੱਲੀ ਤੋਂ ਭੇਜਿਆ ਸੀ, ਉਸਦਾ ਹਿਤ ਧਾਰ ਕੇ ਆ ਰਿਹਾ ਸੀ ਅਤੇ ਮਨ ਵਿਚ ਇਹ ਖੋਟ ਸੀ ਕਿ ਗੁਰੂ ਜੀ ਨੂੰ ਬੰਨ੍ਹ ਕੇ ਉਸਦਾ ਨਗਰ ਲੁੱਟ ਲਵਾਂਗਾ। ਜਦੋਂ ਅੰਮ੍ਰਿਤਸਰ ਸਾਹਿਬ ਆਇਆ ਤਾਂ ਉਸਨੂੰ ਪ੍ਰਿਥੀਆ ਮਿਲਿਆ। ਅੱਗੋਂ ਬੜਾ ਖ਼ੁਸ਼ ਹੋ ਕੇ ਪ੍ਰਿਥੀ ਚੰਦ ਸੁਲਹੀ ਖ਼ਾਂ ਨੂੰ ਆਪਣੇ ਭਰਾ ਗੁਰੂ ਅਰਜਨ ਦੇਵ ਜੀ ਬਾਰੇ ਦੱਸਦਾ ਹੈ ਕਿ ਹੇ ਮਿੱਤਰ ! ਮੇਰਾ ਭਰਾ ਅਰਜਨ ਦੇਵ ਤੇਰੇ ਡਰ ਕਰਕੇ ਨਗਰ ਛੱਡ ਕੇ ਦੌੜ ਗਿਆ ਹੈ ਅਤੇ ਸੁਲਹੀ ਖ਼ਾਂ ਨੇ ਕਿਹਾ ਕਿ ਤੂੰ ਫ਼ਿਕਰ ਨਾ ਕਰ, ਉਹ ਜਦੋਂ ਵੀ ਇਥੇ ਆਇਆ ਮੈਂ ਉਸਨੂੰ ਮਾਰ ਸੁੱਟਾਂਗਾ। ਤੂੰ ਸੁਤੰਤਰ ਗੁਰੂ ਬਣ ਜਾਵੇਂਗਾ।

*ਪ੍ਰਿਥੀਏ ਕੌ ਧੀਰਜ ਦੀਯੋ ਸੁਲਹੀ ਕੀਨ ਪਯਾਨ॥*
*ਜਬ ਆਯੋ ਤਬ ਹੀ ਹਨੋ। ਸਤਿ ਬਾਤ ਮਮ ਜਾਨੁ॥*

(ਗੁਰ ਬਿਲਾਸ ਪਾ: ੬)

ਮਾਤਾ ਗੰਗਾ ਜੀ ਦੀ ਕੁੱਖ ਨੂੰ ਭਾਗ ਲੱਗ ਗਏ। ਬਾਬਾ ਬੁੱਢਾ ਸਾਹਿਬ ਜੀ ਦਾ ਬਚਨ ਸਫਲਾ ਹੋਇਆ। ਇਹ ਗੱਲ

ਜਦੋਂ ਪਰਵਾਰ ਵਿਚ ਪ੍ਰਗਟ ਹੋਈ। ਦਾਸ-ਦਾਸੀਆਂ ਨੂੰ ਪਤਾ ਚਲ ਗਿਆ। ਪ੍ਰਸੰਨਤਾ ਤਾਂ ਭਾਵੇਂ ਸਾਰਿਆਂ ਨੂੰ ਬਹੁਤ ਹੋਈ ਪਰ ਇਹਨਾਂ ਸਾਰਿਆਂ ਵਿਚ ਇਕ ਸਰੀਰ ਐਸਾ ਹੈ ਜਿਸਨੂੰ ਸਭ ਤੋਂ ਵੱਧ ਪ੍ਰਸੰਨਤਾ ਹੋਈ। ਉਹ ਕੌਣ ਹੈ ? ਇਹ ਲਿਖਣਾ ਜ਼ਰੂਰੀ ਹੈ। ਇਹ ਹੈ ਉਹ ਦਾਸੀ ਮਾਤਾ ਗੰਗਾ ਦੀ ਸੇਵਾ ਵਿਚ ਹਰ ਵੇਲੇ ਹਜ਼ੂਰੀ ਦੀ ਸੇਵਾ ਨਿਭਾਉਣ ਵਾਲੀ ਜਿਸਦਾ ਮਾਤਾ ਗੰਗਾ ਜੀ ਨਾਲ ਸਭ ਤੋਂ ਅਧਿਕ ਸਨੇਹ ਸੀ। ਉਸ 'ਚ ਵਫਾਦਾਰੀ ਦੇ ਉਹ ਸਾਰੇ ਗੁਣ ਸਨ, ਜੋ ਇਕ ਸ੍ਰੇਸ਼ਟ ਦਾਸੀ 'ਚ ਹੋਣੇ ਚਾਹੀਦੇ ਹਨ। ਇਸੇ ਦਾਸੀ ਨੂੰ ਕਰਮੋ ਦੀ ਦਾਸੀ ਨੇ ਚਿੜ੍ਹਾ ਕੇ ਰੜਕਣੀਆਂ ਗੱਲਾਂ ਕਹੀਆਂ ਸਨ। ਕਰਮੋ ਤੇ ਪ੍ਰਿਥੀ ਚੰਦ ਦੀ ਵਾਰਤਾ ਕਹਿੰਦੀ ਹੋਈ ਕਰਮੋ ਦੀ ਭਾਵਨਾ ਦਾਸੀ ਨੇ ਕਿਹਾ ਸੀ ਕਿ ਮੇਰੇ ਮਾਲਕ ਨੇ ਸ਼ਰਾਪ ਦੇ ਦਿੱਤਾ ਹੈ ਕਿ ਤੇਰੇ ਮਾਲਕ ਦੇ ਘਰ ਕਦੀ ਵੀ ਪੁੱਤਰ ਨਹੀਂ ਹੋਵੇਗਾ। ਇਹ ਔਂਤਰੇ ਹੀ ਮਰ ਜਾਣਗੇ। ਇਹਨਾਂ ਦੀਆਂ ਸਾਰੀਆਂ ਵਸਤੂਆਂ ਦਾ ਮਾਲਕ ਸਮੇਤ ਗੁਰਤਾ ਗੱਦੀ ਦੇ ਉਹਨਾਂ ਦਾ ਪੁੱਤਰ ਮਿਹਰਵਾਨ ਹੋਵੇਗਾ।

ਮਾਤਾ ਗੰਗਾ ਜੀ ਦੀ ਇਸ ਦਾਸੀ ਤੋਂ ਸਹਿਨ ਨਹੀਂ ਸੀ ਹੋਇਆ। ਇਸ ਲਈ ਉਸਦੀਆਂ ਅੱਖਾਂ 'ਚ ਪਾਣੀ ਭਰ ਆਇਆ ਤੇ ਉਸਨੇ ਰੋ ਕੇ ਉੱਤਰ ਦਿੱਤਾ ਸੀ ਕਿ ਮੇਰਾ ਮਾਲਕ ਅਤੇ ਮਾਲਕਣ ਦੋਵੇਂ ਹੀ ਜਵਾਨ ਉਮਰ ਵਿਚ ਹਨ। ਉਹਨਾਂ ਦੇ ਘਰ ਕਿਉਂ ਨਹੀਂ ਪੁੱਤਰ ਹੋਵੇਗਾ। ਦਾਸੀ ਨੇ ਦੁਖੀ ਹੋ ਕੇ ਕਰਮੋ ਦੀ ਦਾਸੀ ਨੂੰ ਕਿਹਾ ਸੀ, ਉਜੜੇਗਾ ਤੇਰਾ ਮਾਲਕ, ਉਹ ਵੀ ਦੁਖੀ ਹੋ ਕੇ। ਮੇਰੇ ਮਾਲਕ ਦੇ ਘਰ ਖ਼ੁਸ਼ੀਆਂ-ਖੇੜੇ ਹੋਣਗੇ। ਉਹਨਾਂ ਦੇ ਆਂਗਨ 'ਚ ਪੁੱਤਰ-ਪੋਤਰੇ ਖੇਡਣਗੇ। ਇਹ ਕਹਿ ਕੇ ਮਾਤਾ ਜੀ ਦੇ ਕੋਲ ਆਈ ਤੇ ਰੋ ਕੇ ਸਾਰੀ ਵਿਥਿਆ ਸੁਣਾਈ ਸੀ। ਅੱਖਾਂ ਵਿਚ ਹੰਝੂ ਡਿੱਗਦੇ ਸਨ। ਰੁਕੇ ਹੋਏ ਕੰਠ ਨਾਲ ਲਿੜਖੜਾਉਂਦੀ ਆਵਾਜ਼ ਵਿਚ ਕਿਹਾ ਸੀ ਕਿ ਹੇ ਗੁਰੂ ਨਾਨਕ ! ਮੇਰੇ ਮਾਲਕ ਨੂੰ ਪੁੱਤਰ ਜ਼ਰੂਰ ਬਖ਼ਸ਼ ਤਾਂ ਜੋ ਅਜਿਹੇ ਮੇਹਣੇ ਸਾਨੂੰ ਦਾਸਾਂ ਨੂੰ ਵੀ ਨਾ ਸੁਣਨੇ ਪੈਣ। ਇਸ ਲਈ ਅੱਜ ਇਸ ਦੀ ਖ਼ੁਸ਼ੀ ਦੀ ਹੱਦ ਨਾ ਰਹੀ ਜਦੋਂ ਮਾਤਾ ਗੰਗਾ ਨੇ ਕਿਹਾ ਕਿ ਬਾਬੇ ਬੁੱਢੇ ਸਾਹਿਬ ਜੀ ਦਾ ਵਰ ਸਫਲਾ ਹੋ ਗਿਆ ਤੇ ਮੇਰੀ ਕੁੱਖ ਹਰੀ-ਭਰੀ ਹੋ ਗਈ ਹੈ। ਗੁਰੂ ਕੇ ਪਰਵਿਾਰ ਨਿਕਟਵਰਤੀ ਸਿੱਖ-ਸਿੱਖਣੀਆਂ 'ਚ ਖ਼ੁਸ਼ੀ ਦੀ ਅਜਿਹੀ ਲਹਿਰ ਦੌੜ ਗਈ ਜਿਸ ਦਾ ਬਿਆਨ ਕਰਨਾ ਮੁਸ਼ਕਿਲ ਹੈ। ਮਹਾਂਕਵੀ ਸੰਤੋਖ ਸਿੰਘ ਜੀ ਲਿਖਦੇ ਹਨ-

*ਬ੍ਰਿਧ ਬਰ ਪਾਇ ਗੰਗ, ਗਰਭ ਧਰਯੋ ਹੈ ਤਬਿ, ਦੰਪਤਿ ਅਨੰਦ ਭਏ, ਦਾਸੀ ਅਰ ਦਾਸ ਗਨ।*
*ਔਰ ਹਿਤਕਾਰੀ, ਸੁ ਪ੍ਰਸੰਨ ਭਏ ਭਾਰੀ ਸੁਨਿ-ਸੁਨਿ ਗੁਰੁ ਅਵਤਾਰੀ ਪ੍ਰਗਟੈਗੋ ਜਿਸ ਜਾਸ ਗਨ।*
*ਹੋਇਗੀ ਬਧਾਈ, ਹਮ ਬਾਂਛਤਿ ਕੋ ਪਾਈ, ਤਬਿ ਲਹੈਂਗੇ ਦਰਸੁ, ਕਰੈ ਪੂਰਨ ਕੀ ਆਸ ਗਨ॥*
*ਬਢੈਗੋ ਬਿਲਾਸੁ ਗਨ, ਹੇਰੈਗੋ ਪ੍ਰਕਾਸ਼ ਗਨ, ਸੱਤ੍ਰ ਹ੍ਵੈ ਉਦਾਸ ਗਨ, ਲਹੈਗੇ ਬਿਨਾਸੁ ਗਨ॥*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸ਼ੂ ੪)

ਤੇ ਇਹ ਸਮਾਂ ਜਦੋਂ ਆ ਗਿਆ ਤਾਂ ਸਭ ਤੋਂ ਵੱਧ ਫ਼ਿਕਰ ਕਰਨ ਵਾਲੀ ਇਸ ਦਾਸੀ ਨੂੰ ਜਦੋਂ ਮਾਤਾ ਗੰਗਾ ਜੀ ਨੇ ਦੱਸਿਆ ਤਾਂ ਇਸਨੂੰ ਸਭ ਤੋਂ ਵੱਧ ਖ਼ੁਸ਼ੀ ਹੋਈ ਸੀ। ਇਉਂ ਦਾਸ ਦਾਸੀਆਂ ਵਿਚ 'ਤੇ ਪਰਿਵਾਰ ਦੇ ਜੀਆਂ ਵਿਚ ਤੇ ਸੰਗਤ ਵਿਚ ਖ਼ੁਸ਼ੀ ਦਾ ਮਾਹੌਲ ਬਣਿਆ ਸੀ ਤੇ ਆਪ ਜੀ ਨੇ ਜਾ ਵਡਾਲੀ ਪਿੰਡ ਵਿਚ ਨਿਵਾਸ ਕੀਤਾ, ਜਿੱਥੇ ਭਾਗੂ ਚੌਧਰੀ ਨੇ ਗੁਰੂ ਜੀ ਨੂੰ ਆਪਣੇ ਘਰ ਲਿਜਾ ਕੇ ਹਵੇਲੀ ਦੇ ਦਿੱਤੀ। ਹੋਰ ਵੀ ਸਾਰਾ ਪਿੰਡ ਮਾਤਾ ਜੀ ਦੀ ਟਹਿਲ ਵਿਚ ਹਾਜ਼ਰ ਰਹਿਣ ਲੱਗਾ। ਉਥੇ ਦੀਆਂ ਮਾਈਆਂ ਬੀਬੀਆਂ ਹਰ ਵਲੇ ਸ਼ਬਦਾਂ ਦੀ ਗੂੰਜ ਪਾਈ ਰੱਖਦੀਆਂ ਤੇ ਸੰਗਤਾਂ ਵੀ ਉਥੇ ਬਹੁਤ ਜਾਣ ਲੱਗੀਆਂ।

*ਗ੍ਰਾਮ ਵਡਾਲੀ ਬਸੇ ਸੁਖ ਸੋ ਨਵ ਮਾਸ ਤਹਾਂ ਇਸਿ ਭਾਂਤਿ ਬਿਤਾਏ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ)

ਬ੍ਰਹਮਾ ਜੀ ਦੀ ਬੇਨਤੀ ਸੁਣ ਕੇ ਜੋ ਧਰਤੀ ਦੇ ਭਾਰ ਹਰਨ ਲਈ ਕੀਤੀ ਸੀ, ਤਾਂ ਉਸ ਵੇਲੇ ਉੱਤਰ ਵਿਚ ਅਕਾਲ-ਪੁਰਖ ਨੇ ਕਿਹਾ ਸੀ :

*ਮਾਤ ਗੰਗ ਮਮ ਜਾਚਨ ਕੀਨੋ। ਹੋਇ ਪ੍ਰਸੰਨ ਬੁੱਢੇ ਬਰ ਦੀਨੋ।*
*ਸੰਤ ਬਚਨ ਸਦ ਅਟਲ ਪਛਾਨੋ। ਚਲੇ ਸੁਮੇਰ ਨ ਬਚਨ ਟਲਾਨੋਂ।*
*ਸੁਧਾ ਸਰੋਵਰ ਨਿਕਿਟ ਵਡਾਲੀ। ਧਰੋ ਸਰੂਪ ਤਿਹ ਠਾਂ ਅਰਿ ਟਾਲੀ।*
*ਗੁਰ ਅਰਜਨ ਕੇ ਧਾਮ ਮਝਾਰੇ। ਧਰੋਂ ਸਰੂਪ ਤੁਮ ਚਿੰਤ ਨਿਵਾਰੇ।*

(ਗੁਰ ਬਿਲਾਸ ਪਾ: ੬, ਅਧਿਆਇ ੧, ਪਉੜੀ ੧੭੦-੭੨)

ਜੱਦੋਂ ਮਾਤਾ ਜੀ ਨੇ ਦੇਖਿਆ ਕਿ ਬਾਬਾ ਬੁੱਢਾ ਜੀ ਦੇ ਬਚਨ ਸਫਲਾ ਹੋਣ ਦਾ ਸਮਾਂ ਆ ਗਿਆ ਹੈ ਤਾਂ ਮਨ ਵਿਚ ਮਾਤਾ ਜੀ ਬੜੇ ਪ੍ਰਸੰਨ ਹੋਏ।

*ਇਹ ਬਿਧਿ ਸੋ ਗਾਥਾ ਭਈ ਸੁਨੋ ਜਨਮ ਕੀ ਬਾਤ।*
*ਮਾਤ ਗੰਗ ਮਨਿ ਸੁਖੁ ਲਯੋ ਜਾਨਿ ਸਮਾਂ ਬਿਖਯਾਤ।*
*ਦਸਮ ਮਾਸ ਬੀਤਯੋ ਜਬੈ ਸੁਭ ਗ੍ਰਹ ਅਵਸਰ ਪਾਇ।*
*ਚਤੁਰ ਭੁਜ ਰੂਪ ਬਨਾਇ ਪ੍ਰਭ ਬੈਠ ਮਾਤ ਨਿਕਟਾਇ।*

(ਗੁਰ ਬਿਲਾਸ ਪਾ: ੬, ਅਧਿਆਇ ੧)

ਇਸ ਤਰ੍ਹਾਂ ਨੌਂ ਮਹੀਨੇ ਬਤੀਤ ਹੋ ਗਏ। ਜੋ ਦਸਵਾਂ ਮਹੀਨਾ ਚੜ੍ਹਿਆ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ -

*ਮਾਸ ਚਢਯੋ ਦਸਮੋਂ ਗ੍ਰਭ ਕੋ ਜਬ ਹੋਤਿ ਭਯੋ ਸੁ ਪ੍ਰਸੂਤ ਸਮੋ।*
*ਧਾਇ ਜਿ ਸਯਾਨੀ ਬੁਲਾਇ ਲਈ ਤਬਿ, ਆਨਿ ਅਸੀਸ ਦੀ ਨੰਦ ਜਮੋ।*
*ਕੋਸ਼ਠ ਅੰਤਰਿ ਦੀਪਕ ਆਠ ਦਿਪਾਇ ਧਰੇ ਕਰਿ ਦੂਰਿ ਤਮੋ।*
*ਸੋਨ ਸਭੈ ਸੁਭ, ਵਾਰ ਨਿਛੱਤ੍ਰਨਿ ਨੋ ਗ੍ਰਿਹ ਆਨਿ ਕੈ ਕੀਨ ਨਮੋ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੨, ਅੰਸੂ ੪)

ਜਦੋਂ ਚਤੁਰਭੁਜ ਰੂਪ ਹੋ ਕੇ ਗੁਰੂ ਜੀ ਨੇ ਆਪਣੀ ਮਾਤਾ ਜੀ ਨੂੰ ਦਰਸ਼ਨ ਦਿੱਤੇ ਤਾਂ ਮਾਤਾ ਜੀ ਨੇ ਪੁੱਛਿਆ ਸੀ ਕਿ ਹੇ ਪ੍ਰਭੂ ! ਤੁਹਾਡੇ ਤਾਂ ਸਾਰਾ ਸੰਸਾਰ ਅਧੀਨ ਹੈ, ਬ੍ਰਹਮਾ ਤੇ ਹੋਰ ਰਿਸ਼ੀ ਤੁਹਾਡਾ ਧਿਆਨ ਧਰਦੇ ਹਨ। ਤੁਹਾਡਾ ਧਿਆਨ ਧਰਕੇ ਤੁਹਾਡਾ ਦਰਸ਼ਨ ਨਹੀਂ ਪਾ ਸਕਦੇ। ਮੇਰੇ ਪੇਟ ਵਿਚ ਤੁਸੀਂ ਕਿਸ ਤਰ੍ਹਾਂ ਆ ਗਏ? ਤਾਂ ਆਪ ਜੀ ਨੇ ਅੱਗੋਂ ਮਾਤਾ ਜੀ ਨੂੰ ਕਿਹਾ -

*ਮਾਤਾ ਕੀ ਬਿਨਤੀ ਸੁਨੀ ਬੋਲੇ ਦੀਨਾ ਨਾਥ।*
*ਛੀਰ ਸਿੰਧੁ ਜਾਵਤ ਭਯੋ ਚਤੁਰਾਨਨ ਦਿਵ ਸਾਥਿ।*
*ਬ੍ਰਹਮਾ ਥੀ ਬਿਨਤੀ ਕਰੀ ਬੁੱਢੇ ਬਚਨ ਜੋ ਕੀਨੁ।*
*ਮਲੇਛ ਨਾਮ ਹਿਤਿ ਬਪੁ ਧਰਯੋ ਇੱਛਾ ਪੂਰ ਤੁਮ ਕੀਨ।*

(ਗੁਰ ਬਿਲਾਸ ਪਾ: ੬)

ਆਪ ਜੀ ਨੇ ਵਡਾਲੀ ਪਿੰਡ ਵਿਚ ਹਾੜ ਵਦੀ ਏਕਮ ਸੰਮਤ ੧੬੫੨ ਦਿਨ ਐਤਵਾਰ ਪੂਰਨਮਾਸੀ ਦੀ ਰਾਤ ੬ ਜੂਨ ੧੫੯੬ ਈ: ਨਛੱਤਰ ਪੁੱਖਯ ੨੧ ਹਾੜ ਨੂੰ ਅਵਤਾਰ ਧਾਰਿਆ। ਆਪ ਜੀ ਦੇ ਨਾਨਾ ਕ੍ਰਿਸ਼ਨ ਚੰਦ ਜੀ ਤੇ ਨਾਨੀ ਧਨਵੰਤੀ ਜੀ ਸਨ। ਆਪ ਜੀ ਦੇ ਅਵਤਾਰ ਧਾਰਨ ਦੀ ਗੱਲ ਗੁਰ-ਬਿਲਾਸ ਪਾਤਸ਼ਾਹੀ ੬ ਵਿਚ ਇਉਂ ਦਰਜ ਹੈ :

*ਸੰਮਤ ਸੋਰਹ ਸੈ ਸੁ ਬਵੰਜਾ। ਹਾੜ ਇੱਕੀ ਨਿਸਿ ਆਧੀ ਮੰਝਾ।*

*ਪੱਖ ਨਿਛੱਤ੍ਰ ਸੁਭ ਗ੍ਰਹ ਸੁਖਦਾਈ। ਕ੍ਰਿਸ਼ਨ ਪੱਖ ਪ੍ਰਗਟੇ ਪ੍ਰਭ ਆਈ।*

(ਗੁਰ ਬਿਲਾਸ ਪਾ: ੬)

ਆਪ ਜੀ ਦੇ ਅਵਤਾਰ ਧਾਰਨ ਦੀ ਗੱਲ ਨੂੰ ਸੂਰਜ ਪ੍ਰਕਾਸ਼ 'ਚ ਭਾਈ ਸੰਤੋਖ ਸਿੰਘ ਜੀ ਨੇ ਅਵਤਾਰ ਦਾ ਦਿਨ ਤਾਂ ਐਤਵਾਰ ਹੀ ਲਿਖਿਆ ਹੈ, ਪ੍ਰੰਤੂ ਥਿਤ ਇਕਾਦਸ਼ੀ ਦਿੱਤੀ ਹੈ।

*ਆਦਿਤਵਾਰ ਸੁ ਦਿਨ ਮਹਾਂ ਥਿਤਿ ਇਕਾਦਸ਼ੀ ਜਾਨਿ।*

*ਸੁਕਲ ਪੱਖਯ ਆਖਾੜ ਕੋ ਪ੍ਰਗਟੇ ਗੁਰੂ ਮਹਾਂਨ।*

(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪)

ਜਦੋਂ ਆਪ ਜੀ ਨੇ ਅਵਤਾਰ ਧਾਰਿਆ ਤਾਂ ਘਰ 'ਚ ਦੀਵਿਆਂ ਦੀ ਰੌਸ਼ਨੀ ਮੱਧਮ ਪੈ ਗਈ। ਦਾਈ ਨੇ ਖ਼ੁਸ਼ ਹੋ ਕੇ ਕਿਹਾ ਕਿ ਅਨੇਕਾਂ ਬਾਲਕ ਮੇਰਿਆਂ ਹੱਥਾਂ ਵਿਚ ਜੰਮੇ ਪਰ ਐਸਾ ਬਾਲਕ ਮੈਨੂੰ ਕਦੀ ਵੇਖਣ ਨੂੰ ਨਹੀਂ ਮਿਲਿਆ। ਨਾ ਆਪ ਨੂੰ ਪੀੜਾ ਹੋਈ, ਨਾ ਮਾਤਾ ਨੂੰ ਪੀੜਾ ਹੋਈ।

*ਦੀਪਕ ਮੰਦ ਬਿਲੰਦ ਪ੍ਰਕਾਸ਼ ਤੈ, ਧਾਇ ਭਈ ਬਿਸਮੈ ਹਰਖਾਵਤਿ।*

*ਬਾਲ ਅਨੇਕ ਭਏ ਮਮ ਹਾਥ, ਨਹੀਂ ਇਸ ਕੇ ਸਮ ਕੋ ਦੁਤਿ ਪਾਵਤਿ।*

*ਸੁੰਦਰ ਸੂਰਤਿ ਸ਼ੋਭ ਤੇ ਪੂਰਤਿ ਸ੍ਰੀ ਮੁਖ ਮੰਦ ਮਨੋ ਮੁਸਕਾਵਤਿ।*

*ਆਪ ਕੋ ਪੀਰ ਨ ਮਾਤ ਕੋ ਪੀਰ, ਸਧੀਰ ਪ੍ਰਸੰਨਤਾ ਭੂਰ ਉਪਾਵਤਿ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸ ੩, ਅੰਸੂ ੪)

ਜਦੋਂ ਸ੍ਰੀ ਹਰਿਗੋਬਿੰਦ ਸਿੰਘ ਜੀ ਨੇ ਅਵਤਾਰ ਧਾਰਨ ਕੀਤਾ ਤਾਂ ਇਹ ਖ਼ੁਸ਼ੀ ਭਰ ਮਾਹੌਲ 'ਚ ਉਹ ਦਾਸੀ ਜਿਸਨੂੰ ਕਦੇ ਕਰਮੋਂ ਦੀ ਦਾਸੀ ਨੇ ਮਿਹਣਾ ਮਾਰਿਆ ਸੀ ਗੁਰੂ ਜੀ ਨੂੰ ਦੱਸਣ ਵਾਸਤੇ ਦੌੜ ਕੇ ਗਈ ਤੇ ਖ਼ੁਸ਼ੀ ਦੀ ਖ਼ਬਰ ਗੁਰੂ ਅਰਜਨ ਸਾਹਿਬ ਜੀ ਨੂੰ ਜਾ ਸੁਣਾਈ।

*ਇਕ ਦਾਸੀ ਦੌਰਤਿ ਗਈ ਗੁਰ ਅਰਜਨ ਜਿਸ ਥਾਨ।*

*ਕਰਤਿ ਉਡੀਕਨਿ ਸੁਤ ਜਨਮ ਜਾਗਤਿ ਕ੍ਰਿਪਾ ਨਿਧਾਨ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਆਪਣੇ ਕੰਨਾਂ ਨਾਲ ਸਾਹਿਬਜ਼ਾਦੇ ਦਾ ਪ੍ਰਗਟ ਹੋਣਾ ਸੁਣਿਆ ਤਾਂ ਪਰਮੇਸ਼ਰ ਦਾ ਧੰਨਵਾਦ ਕਰਨ ਵਾਸਤੇ ਮਰਯਾਦਾ ਪੁਰਸ਼ੋਤਮ ਸਤਿਗੁਰੂ ਇਹ ਮਰਯਾਦਾ ਸਥਾਪਨ ਕਰਨ ਵਾਸਤੇ ਕਿ ਜਦੋਂ ਦਾਤ ਪ੍ਰਾਪਤ ਹੋਵੇ, ਵਾਹਿਗੁਰੂ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ। ਇਸ ਲਈ ਆਪ ਜੀ ਪਲੰਘੇ ਤੋਂ ਉਠੇ ਜਿੱਥੇ ਸਤਿਗੁਰੂ ਜੀ ਉਡੀਕ ਕਰ ਰਹੇ ਸਨ ਕਿ ਸੁਨੇਹਾ ਆਵੇ। ਹੁਣ ਪੁੱਤਰ ਪ੍ਰਾਪਤੀ ਦਾ ਸੁਨੇਹਾ ਮਿਲਣ 'ਤੇ ਉੱਠੇ ਸਵਾ ਪਹਿਰ ਰਾਤ ਰਹਿੰਦੀ ਤੇ ਇਸ਼ਨਾਨ ਕੀਤਾ ਫਿਰ ਆਪਣੇ ਆਸਣ 'ਤੇ ਸਥਿਤ ਹੋ ਕੇ ਪਰਮੇਸ਼ਰ ਦਾ ਧੰਨਵਾਦ ਕੀਤਾ। ਫਿਰ ਪੁੱਤਰ ਦੇ ਪਰਥਾਇ ਪਰਮੇਸ਼ਰ ਦੇ ਸ਼ੁਕਰਾਨੇ ਵਜੋਂ ਸ਼ਬਦ ਉਚਾਰਨ ਕਰਦੇ ਹਨ।

*ਸੁਤ ਪਰਥਾਇ ਸਬਦ ਸ਼ੁਭ ਕੀਨਹੁ, ਮਹਾਂਪੁਰਖ ਅਵਾਤਰ ਸੁਜਾਨ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ ਰਾਸਿ ੩, ਅੰਸੂ ੫)

ਸਤਿਗੁਰੂ ਜੀ ਨੇ ਧਿਆਨ ਨਾਲ ਦੇਖਿਆ ਕਿ ਸ਼ਸਤ੍ਰ-ਬਸਤ੍ਰ ਪਹਿਨ ਕੇ ਤਖ਼ਤ 'ਤੇ ਬਿਰਾਜੇਗਾ।

*ਗੁਰ ਪੀੜੀ ਚਾਲੀ ਤਬੈ ਵਧੀ ਵੇਲਿ ਸੁਖਖਾਨ।*
*ਧਰਮ ਕਲਾ ਅਬ ਹੀ ਧਰੈ ਹਰਿ ਗੁਵਿੰਦ ਬਲਵਾਨ।*

(ਗੁਰ ਬਿਲਾਸ ਪਾ: ੬, ਅਧਿਆਇ ੧)

ਜਦੋਂ ਸ੍ਰੀ ਹਰਿਗੋਬਿੰਦ ਜੀ ਨੇ ਅਵਤਾਰ ਧਾਰਨ ਕੀਤਾ, ਉਸ ਵੇਲੇ ਜੋ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤੇ, ਉਹਨਾਂ ਬਾਰੇ ਗੁਰ ਬਿਲਾਸ ਪਾ: ੬ ਵਿਚ ਇਉਂ ਲਿਖਿਆ ਹੈ :

*ਬਹੁਰੋ ਤਬ ਅਰਜਨ ਗੁਰੂ ਮੁਖ ਸੋਂ ਸਬਦੁ ਉਚਾਰ।*
*ਆਸਾ ਰਾਗ ਮੈਂ ਤਬ ਕਹਾ ਸੁਤ ਪਰਥਾਇ ਬਿਚਾਰਿ॥ ੧੯੨॥*

(ਗੁਰ ਬਿਲਾਸ ਪਾ: ੬, ਅਧਿਆਇ ੧, ਦੋਹੜ ੧੯੨-੯੩)

*ਸੋਰਠਿ ਮਹਲਾ ੫॥*

*ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥*

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ ਕਿ ਪਰਮ ਈਸ਼ਵਰ ਨੇ ਪ੍ਰਤੱਖ ਬੰਨਾ=ਪੁੱਤਰ ਬਖ਼ਸ਼ਿਆ ਹੈ, ਜਿਸ ਦੇ ਪੈਦਾ ਹੋਣ ਦੇ ਨਾਲ ਮੇਰੇ ਪਰਿਵਾਰ ਨੂੰ ਪੁੱਤਰ ਨਾ ਪ੍ਰਾਪਤ ਹੋਣ ਦਾ ਦੁੱਖ ਸੀ, ਉਹ ਦੁੱਖਾਂ ਦਾ ਡੇਰਾ=ਨਿਵਾਸ ਭੰਨਾ = ਭੰਨ ਦਿੱਤਾ ਹੈ। ਇਹ ਸਾਰਾ ਪ੍ਰਤਾਪ ਉਸ ਦਾ ਹੈ ਜੋ ਬਾਬਾ ਬੁੱਢਾ ਸਾਹਿਬ ਦੀ ਰਸਨਾ ਨੇ ਉਨ੍ਹਾਂ ਤਾਈਂ ਬਚਨ ਕੀਤਾ ਸੀ।

*ਅਨਦ ਕਰਹਿ ਨਰ ਨਾਰੀ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥ ੧॥*

ਅਨਦ - ਆਨੰਦ ਵਾ ਖ਼ੁਸ਼ੀ, ਸੁਖ, ਨਰ=ਸਿੱਖ, ਨਾਰੀ=ਸਿੱਖਣੀਆਂ ਕਰਹਿ=ਕਰ ਰਹੀਆਂ ਹਨ। ਹਰ ਪਾਸੇ ਖ਼ੁਸ਼ੀਆਂ ਅਤੇ ਖੇੜੇ ਦੀ ਆਵਾਜ਼ ਆ ਰਹੀ ਹੈ, ਕਿਉਂਕਿ ਹਰਿ=ਪ੍ਰਮੇਸ਼ਰ ਹਰਿ=ਜੋ ਹਰ ਇਕ ਦੇ ਅੰਦਰ ਹੈ। ਉਸ ਵਾਹਿਗੁਰੂ ਨੇ ਕਿਰਪਾ ਧਾਰੀ=ਕੀਤੀ ਹੈ।

*ਸੰਤਹੁ ਸੁਖੁ ਹੋਆ ਸਭ ਥਾਈ॥*

ਹੇ ਗੁਰਸਿੱਖੋ ! ਅੱਜ ਸਾਰਿਆਂ ਥਾਵਾਂ 'ਤੇ ਜਿਥੇ ਵੀ ਸੰਗਤਾਂ ਰਹਿ ਰਹੀਆਂ ਹਨ, ਸੁਖ ਅਨੁਭਵ ਕੀਤਾ ਜਾ ਰਿਹਾ ਹੈ। ਇਹ ਸਭ ਉਸ ਪਰਮੇਸ਼ਰ ਦੀ ਕਿਰਪਾ ਹੈ।

*ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ ਰਹਾਉ॥*

ਪਾਰਬ੍ਰਹਮੁ=ਜਿਸ ਵਿਆਪਕ ਪ੍ਰਮੇਸ਼ਰ ਦਾ ਪਾਰ ਉਰਾਰ ਨਹੀਂ, ਜੋ ਸਭਨੀ ਜਾਈ=ਸਾਰੀ ਜਗ੍ਹਾ ਪੂਰਨ=ਪਰੀਪੂਰਨ ਹੋ ਕੇ ਇਕ ਰਸ ਰਵਿ ਰਹਿਆ=ਮਿਲਿ ਰਿਹਾ ਹੈ।

*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*

ਧੁਰਾ ਰੂਪ ਪਰਮੇਸ਼ਰ ਵੱਲੋਂ ਬਾਬੇ ਬੁੱਢੇ ਸਾਹਿਬ ਦੀ ਰਸਨਾ ਦੁਆਰਾ ਪੁੱਤਰ-ਪ੍ਰਾਪਤੀ ਦੀ ਬਾਣੀ, ਜਿਸ ਨੇ ਪੁੱਤਰ ਪ੍ਰਾਪਤੀ ਦੀ ਚਿੰਤਾ ਜੋ ਮਾਤਾ ਗੰਗਾ ਜੀ ਨੂੰ ਲੱਗ ਰਹੀ ਸੀ, ਉਹ ਸਗਲੀ=ਸਾਰੀ ਮਿਟਾਈ=ਮਿਟਾ ਦਿੱਤੀ।

*ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥ ੨॥ ੧੩॥ ੭੭॥*

(ਅੰਗ ੬੨੭-੨੮)

ਗੁਰੂ ਅਰਜਨ ਸਾਹਿਬ ਜੀ ਫ਼ੁਰਮਾਣ ਕਰਦੇ ਹਨ ਜੋ ਦਇਆਲ=ਦਇਆ ਦਾ ਘਰ ਪੁਰਖ=ਵਿਆਪਕ ਮੇਹਰ ਕਰਨ ਵਾਲਾ ਪ੍ਰਮੇਸ਼ਰ ਹੈ, ਉਸ ਸੱਚੇ ਹਰਿ=ਵਾਹਿਗੁਰੂ ਦੀ ਦਿੱਤੀ ਹੋਈ ਦਾਤ ਦਾ ਸੱਚਾ ਵਖਿਆਨ ਕੀਤਾ ਹੈ।

ਆਸਾ ਮਹਲਾ ੫

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ ਕਿ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਦੀਆ ਭੇਜਿ=ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਜ ਦਿੱਤਾ ਹੈ। ਬਾਬਾ ਬੁੱਢਾ ਜੀ ਦੇ ਵਰਦਾਨ ਦੇ ਸੰਯੋਗ ਕਰਕੇ, ਚਿਰੁ ਜੀਵਨੁ=ਬਹੁਤਾ ਚਿਰ ਜੀਵਣੇ ਦਾ ਸੰਜੋਗ ਪੈਦਾ ਹੋਇਆ ਹੈ, ਕਿਉਂਕਿ ਇਕ ਪਹਿਲੇ ਪਾਤਿਸ਼ਾਹ ਤੋਂ ਬਿਨਾਂ ਹੋਰ ਸਭ ਪਾਤਿਸ਼ਾਹੀਆਂ ਨਾਲੋਂ ਇਨ੍ਹਾਂ ਨੇ ਗੁਰਿਆਈ ਗੱਦੀ ਬਹੁਤਾ ਚਿਰ ਮਾਣੀ ਹੈ।

*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*

ਜਦੋਂ ਤੋਂ ਮਾਤਾ ਗੰਗਾ ਜੀ ਦੇ ਉਦਰ ਵਿਚ ਆ ਕੇ ਨਿਵਾਸ ਕੀਤਾ ਹੈ, ਉਦੋਂ ਤੋਂ ਹੀ ਮਾਤਾ ਗੰਗਾ ਜੀ ਦੇ ਮਨ ਵਿਚ ਬਹੁਤ ਆਨੰਦ ਹੋਇਆ।

*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥*

ਇਹ ਪੂਤੁ=ਪੁੱਤਰ ਗੋਵਿੰਦ=ਗੋ+ਵਿੰਦ=ਗੋ=ਵੇਦਾਂ ਕਰਕੇ ਜੋ ਵਿੰਦ=ਜਾਨਣੇ ਯੋਗ ਹੈ। ਉਸ ਪਰਮੇਸ਼ਰ ਦਾ ਸਰੂਪ ਜੰਮਿਆ=ਪੈਦਾ ਹੋਇਆ ਹੈ। ਅਥਵਾ - ਸਿੱਖਾਂ ਨੂੰ ਗੋ=ਪ੍ਰਿਥਵੀ ਵਿੰਦ=ਰੱਖਿਆ ਕਰਨ ਵਾਲਾ ਜੋ ਪਰਮੇਸ਼ਰ ਹੈ। ਐਸੇ ਪਰਮੇਸ਼ਰ ਦੀ ਭਗਤੀ ਕਰਾਉਣ ਵਾਲਾ ਸਪੁੱਤਰ ਪੈਦਾ ਹੋਇਆ ਹੈ। ਗੁਰਮੁਖਾਂ ਦੇ ਪੁੰਨ-ਕਰਮਾਂ ਅਤੇ ਦੁਸ਼ਟਾਂ ਦੇ ਪਾਪ ਕਰਮਾਂ ਕਰਕੇ ਅਵਤਾਰਾਂ ਦਾ ਸਰੀਰ ਹੁੰਦਾ ਹੈ। ਅਵਤਾਰਾਂ ਦੇ ਆਪਣੇ ਪਾਪ ਪੁੰਨ ਕੋਈ ਨਹੀਂ ਹੁੰਦੇ। ਇਸ ਕਰਕੇ ਗੁਰਮੁਖਾਂ ਅਤੇ ਮਨਮੁੱਖਾਂ ਦੇ ਧੁਰੋਂ ਲਿਖੇ ਲੇਖਾਂ ਅਨੁਸਾਰ ਇਹ ਸਪੁੱਤਰ ਪੈਦਾ ਹੋਇਆ ਹੈ।

*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥*

ਦਸੀ ਮਾਸੀ=ਦਸਮੇਂ ਮਹੀਨੇ ਵਾਹਿਗੁਰੂ ਦੇ ਹੁਕਮ ਵਿਚ ਬਾਲਕ ਨੇ ਜਨਮ ਲੀਆ=ਲੀਤਾ ਹੈ। ਪੁੱਤਰ ਦੇ ਨਾ ਹੋਣ ਦਾ ਜਿਹੜਾ ਸੋਗ=ਸ਼ੋਕ ਭਾਵ ਦੁੱਖ ਸੀ, ਉਹ ਮਿਟਿਆ=ਮਿਟ ਗਿਆ ਹੈ ਭਾਵ ਦੂਰ ਹੋ ਗਿਆ ਹੈ ਅਤੇ ਵੱਡਾ ਅਨੰਦ ਆ ਕੇ ਪ੍ਰਾਪਤ ਥੀਆ=ਹੋਇਆ।

*ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨॥*

ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀ ਖ਼ੁਸ਼ੀ ਵਿਚ ਸਖੀ=ਸਖੀਆਂ ਮਿਲ ਕੇ ਅਨੰਦੁ ਪੂਰਬਕ ਗੁਰਬਾਣੀ ਨੂੰ ਗਾਉਂਦੀਆਂ ਹਨ। ਜੋ ਗੁਰਬਾਣੀ ਸੱਚੇ ਸਾਹਿਬ ਅਕਾਲ ਪੁਰਖ ਦੇ ਮਨ ਵਿਚ ਭਾਵੈ=ਭਾਂਵਦੀ ਹੈ।

*ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥*

ਹੇ ਭਾਈ ਸੋਢੀ ਬੰਸ ਰੂਪੀ ਵੇਲ ਬਹੁ=ਬਹੁਤ ਸਾਰੀ ਵਧੀ ਹੈ ਅਤੇ ਗੁਰਿਆਈ ਰੂਪੀ ਪੀੜ੍ਹੀ ਚਲ ਪਈ ਹੈ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਜੋ ਮੂਰਤੀ ਹੈ, ਇਹੋ ਇਕ ਧਰਮ ਦੀ ਕਲਾ = ਸ਼ਕਤੀ ਹਰੀ ਨੇ ਬੰਧਿ=ਬੰਨ੍ਹ ਕੇ ਬਹਾਲੀ=ਬਿਠਾਉਣਾ ਕੀਤੀ ਹੈ।

*ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥ ੩॥*

ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਮਨ ਚਿੰਦਿਆ=ਮਨ ਇੱਛਤ ਭਾਵ ਪੁੱਤਰ ਰੂਪ ਫਲ ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰੂ ਜੀ ਨੇ ਬਾਬਾ ਬੁੱਢਾ ਜੀ ਦੀ ਰਸਨਾ ਦੁਆਰਾ ਦਿਵਾਇਆ ਹੈ। ਹੁਣ ਅਚਿੰਤ=ਚਿੰਤਾ ਤੋਂ ਰਹਿਤ ਹੋ ਕੇ ਇਕ ਪਰਮਾਤਮਾ ਦੇ ਵਿਚ ਲਿਵ=ਬਿਰਤੀ ਨੂੰ ਲਾਉਣਾ ਕੀਤਾ ਹੈ।

*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥*

ਜਿਵੇਂ ਬਾਲਕੁ=ਬੱਚਾ ਆਪਣੇ ਪਿਤਾ ਉਪਰ ਬਹੁਤ ਮਾਣ ਕਰਦਾ ਹੈ, ਉਸੇ ਤਰ੍ਹਾਂ ਮੈਂ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ

ਦੇ ਉਪਰ ਬਹੁਤ ਮਾਣ ਰੱਖਦਾ ਹਾਂ। ਗੁਰੂ ਜੀ ਦੇ ਭਾਣੇ ਅਨੁਸਾਰ ਓਹਨਾਂ ਦਾ ਬੋਲਾਇਆ ਹੋਇਆ ਹੀ ਬੋਲਦਾ ਹਾਂ।

*ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ ੪॥ ੭॥ ੧੦੧॥*

(ਅੰਗ ੩੯੬)

ਇਹ ਗੱਲ ਕੋਈ ਗੁਝੀ=ਲੁਕੀ ਛੰਨੀ=ਛਿਪੀ ਨਹੀਂ ਹੈ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਤੁਠਾ=ਪ੍ਰਸੰਨ ਹੋ ਕੇ ਇਹ ਪੁੱਤਰ ਦੀ ਦਾਤ ਕੀਨੀ=ਦੇਣਾ ਕੀਤੀ ਹੈ।

ਜਿੰਨੇ ਜਾਚਿਕ ਗ਼ਰੀਬ, ਦੁਆਰੇ 'ਤੇ ਵਧਾਈਆਂ ਦੇਣ ਆਏ, ਗੁਰੂ ਜੀ ਨੇ ਸਭ ਨੂੰ ਤ੍ਰਿਪਤਿ ਕੀਤਾ। ਧਨ, ਵਸਤ੍ਰ ਆਦਿ ਦਿੱਤੇ।

*ਦਰਬ ਦੀਨਿ ਲੇਆ ਸਿਖ ਉਚਰਤਿ 'ਜੀਵਹੁ ਜੁਗ ਜੁਗ ਪੁਤ੍ਰ ਤੁਮਾਰੇ'।*
*ਬਸਤ੍ਰ ਅੰਨ ਭੂਖਨ ਤੇ ਆਦਿਕ ਬਖ਼ਸ਼ਿਹਿ ਗੁਰੂ ਨ ਲਾਵੈ ਬਾਰ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫)

ਜਿੱਥੇ-ਜਿੱਥੇ ਵੀ ਖ਼ੁਸ਼ੀ ਦੀ ਖ਼ਬਰ ਪਹੁੰਚੀ, ਉਥੇ-ਉਥੇ ਸਿੱਖ ਸੰਗਤਾਂ ਗੁਰੂ ਜੀ ਨੂੰ ਵਧਾਈ ਦੇਣ ਲਈ ਤੁਰ ਪਈਆਂ ਤੇ ਨਗਰ 'ਚ ਤਾਂ ਘਰ-ਘਰ ਹੀ ਮੰਗਲ ਹੋਇਆ। ਜਦੋਂ ਇਕ ਪਹਿਰ ਦਿਨ ਚੜ੍ਹ ਗਿਆ ਤਾਂ ਬਾਬਾ ਬੁੱਢਾ ਸਾਹਿਬ ਜੀ ਬੜੇ ਅਨੰਦ ਦੇ ਸਹਿਤ ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਗੁਰੂ ਦਰ ਆਏ। ਹੱਥ ਜੋੜ ਕੇ ਗੁਰੂ ਅਰਜਨ ਸਾਹਿਬ ਜੀ ਦੇ ਚਰਨਾ 'ਤੇ ਮੱਥਾ ਟੇਕ ਕੇ ਫੇਰ ਵਧਾਈ ਦਿੱਤੀ। ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਦਾ ਬਹੁਤ ਆਦਰ-ਸਤਿਕਾਰ ਕੀਤਾ। ਬੜੇ ਮਿੱਠੇ ਬਚਨਾਂ ਨਾਲ ਕਿਹਾ ਕਿ ਬਾਬਾ ਬੁੱਢਾ ਸਾਹਿਬ ਜੀ, ਵਧਾਈ ਤਾਂ ਤੁਸਾਂ ਨੂੰ ਹੈ ਜਿਨ੍ਹਾਂ ਦੇ ਪਵਿੱਤ੍ਰ ਬਚਨਾਂ ਦੇ ਨਾਲ ਮੇਰੇ ਘਰ ਪੁੱਤਰ ਪੈਦਾ ਹੋਇਆ ਹੈ। ਤੁਸੀਂ ਗੁਰੂ ਨਾਨਕ ਦੇ ਸਿੱਖ ਹੋ। ਤੁਹਾਡੇ 'ਤੇ ਗੁਰੂ ਨਾਨਕ ਦੀ ਮਹਾਨ ਕ੍ਰਿਪਾ ਹੈ।

*ਰਾਵਰਿ ਬਰ ਪ੍ਰਤਾਪ ਇਹ ਹੋਵਾ, ਦੀਨਸਿ ਦਾਸੀ ਕੌ ਸੁਖਦਾਨ।*
*ਜਿਸ ਪਰ ਕ੍ਰਿਪਾ ਕਰਹੁ ਹਿਤ ਠਾਨਹੁ, ਤਿਸ ਕੇ ਚਾਰ ਪਦਾਰਥ ਪਾਨ।*
*ਤਪ ਮਹਿਂ ਪ੍ਰੀਤਿ ਤਪਹੁ ਤਪ ਦੀਰਘ, ਗੁਰ ਸਿਖਯਨ ਮਹਿਂ ਮੁਖ ਮਹਾਨ॥*
*ਤੁਮਰੀ ਮਹਿਮਾ ਕੌਨ ਸਕਹਿ ਕਹਿ ਸੰਤ ਰੂਪ ਪਰਮੇਸੁਰ ਮਾਨ॥ ੨੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫)

ਕੋਲੋਂ ਭਾਈ ਗੁਰਦਾਸ ਜੀ ਨੇ ਵੀ ਬਾਬਾ ਬੁੱਢਾ ਜੀ ਦੀ ਬਹੁਤ ਮਹਿਮਾ ਕੀਤੀ ਤੇ ਕਿਹਾ ਸਤਿਗੁਰੂ ਜੀ, ਤੁਸੀਂ ਠੀਕ ਹੀ ਕਹਿ ਰਹੇ ਹੋ ਕਿਉਂਕਿ ਇਹਨਾਂ ਨੇ ਪੰਜ ਗੁਰੂਆਂ ਦੀ ਸੰਗਤ ਕੀਤੀ ਹੈ। ਇਉਂ ਇਹ ਖ਼ਬਰ ਰਾਮਦਾਸ ਪੁਰ (ਅੰਮ੍ਰਿਤਸਰ) 'ਚ ਪਹੁੰਚੀ ਕਿ ਗੁਰੂ ਅਰਜਨ ਸਾਹਿਬ ਜੀ ਦੇ ਘਰ ਸਾਹਿਬਜ਼ਾਦਾ ਪ੍ਰਗਟ ਹੋਇਆ।

*ਰਾਮਦਾਸ ਪੁਰਿ ਮਹਿ ਸੁਧਿ ਪਹੁਚੀ 'ਗੁਰ ਅਰਜਨ ਕੇ ਪੁਤ੍ਰ ਪ੍ਰਕਾਸ਼'।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫)

ਰਾਮਦਾਸ ਪੁਰ ਦੀਆਂ ਬੀਬੀਆਂ ਚੰਗੇ-ਚੰਗੇ ਵਸਤ੍ਰ ਪਹਿਨ ਕੇ ਵਡਾਲੀ ਪਿੰਡ ਨੂੰ ਬੜੇ ਉਤਸ਼ਾਹ ਦੇ ਨਾਲ ਪਹੁੰਚੀਆਂ। ਭੇਟਾਵਾਂ ਅਰਪ ਕੇ ਵਧਾਈਆਂ ਦੇ ਕੇ ਪਿੰਡ ਨੂੰ ਬੜੇ ਉਤਸ਼ਾਹ ਨਾਲ ਵਾਪਸ ਹੁੰਦੀਆਂ ਹਨ। ਬੜੇ ਯਤਨਾਂ ਦੇ ਨਾਲ ਮਾਤਾ ਗੰਗਾ ਜੀ ਨੂੰ ਇਹ ਪੁੱਤਰ ਪ੍ਰਾਪਤ ਹੋਇਆ ਹੈ। ਇਸ ਤਰ੍ਹਾਂ ਸਤਿਗੁਰੂ ਜੀ ਦੂਸਰਾ ਸ਼ਬਦ ਉਚਾਰਨ ਕਰਦੇ ਹਨ:

*ਬਿਲਾਵਲੁ ਮਹਲਾ ੫॥*

*ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ॥*

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ, ਕਿ ਪਰਮੇਸ਼ਰ ਨੇ ਸਭ

ਤਰ੍ਹਾਂ ਕਰਕੇ ਆਨੰਦ ਬਣਾਉਣਾ ਕੀਤਾ ਹੈ ਅਤੇ ਆਪਣਾ ਬਿਰਦੁ=ਧਰਮ ਸਮ੍ਹਾਰਿਆ=ਪਾਲਣਾ ਕੀਤਾ ਹੈ।

*ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥ ੧॥*

ਸਾਰੇ ਸਾਧ ਜਨਾ = ਜੋ ਕਿ ਬਾਬਾ ਬੁੱਢਾ ਸਾਹਿਬ ਜੀ ਆਦਿ ਸੰਤ ਜਨ ਹਨ, ਸਾਰੇ ਹੀ ਦਇਆਲ ਹੋਏ ਹਨ, ਅਤੇ ਸਾਰਾ ਹੀ ਪਰਿਵਾਰ ਬਿਗਸੇ=ਪ੍ਰਸੰਨ ਹੋਇਆ ਹੈ ਕਿਉਂਕਿ ਸਾਹਿਬਜ਼ਾਦੇ ਦੀ ਪ੍ਰਾਪਤੀ ਹੋਈ ਹੈ।

*ਕਾਰਜੁ ਸਤਿਗੁਰਿ ਆਪਿ ਸਵਾਰਿਆ॥*

ਸਾਹਿਬਜ਼ਾਦੇ ਦੀ ਪ੍ਰਾਪਤੀ ਰੂਪੀ ਕਾਰਜ ਸਤਿਗੁਰਾਂ ਨੇ ਆਪ ਹੀ ਸਵਾਰਨਾ ਕੀਤਾ ਹੈ।

*ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥ ੧॥ ਰਹਾਉ॥*

ਜਿਨ੍ਹਾਂ ਸਤਿਗੁਰਾਂ ਨੇ ਕਿਰਪਾ ਕਰਕੇ ਹਰਗੋਬਿੰਦ ਜੀ ਦੀ ਉਮਰ ਵੱਡੀ ਕੀਤੀ ਹੈ। ਮੰਗਲ ਰੂਪ ਜੋ ਪਰਮੇਸ਼ਰ ਹੈ ਕਲਿਆਣ ਕਰਨ ਵਾਲਾ ਜਦੋਂ ਉਸਨੂੰ ਬੀਚਾਰਿਆ ਤਾਂ ਸੁਖਾਂ ਦੀ ਪ੍ਰਾਪਤੀ ਹੋਈ। ਸਾਹਿਬਜ਼ਾਦੇ ਹਰਿਗੋਬਿੰਦ ਤੋਂ ਸਿੱਖ ਸੰਗਤਾਂ ਨੂੰ ਸੁਖ ਸ਼ਾਂਤੀ ਪ੍ਰਾਪਤ ਹੋਵੇਗੀ।

*ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ॥*

ਪ੍ਰਤੱਖ ਵਣ, ਤ੍ਰਿਣ ਤੇ ਤਿੰਨੇ ਭਵਨ ਭਾਵ ਤਿੰਨੇ ਲੋਕ ਹਰੇ-ਭਰੇ ਹੋ ਗਏ। ਅਥਵਾ - ਮੈਂ, ਸਿੱਖ ਸੇਵਕ ਵੱਡੇ-ਛੋਟੇ ਸਾਰੇ ਜੀਵ ਪ੍ਰਫੁੱਲਿਤ ਭਾਵ ਆਨੰਦ ਦੇ ਸਹਿਤ ਹੋਏ ਹਨ, ਅਤੇ ਸਾਰਿਆਂ ਦੇ ਮਨ ਸਾਧਾਰਿਆ=ਆਸਰਾ ਸਹਿਤ ਹੋਏ ਹਨ।

*ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ॥ ੨॥ ੫॥ ੨੩॥* (ਅੰਗ ੮੦੬-੭)

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ, ਉਸ ਪ੍ਰਭੂ ਤੋਂ ਮਨ ਇੱਛਤ ਫਲ ਪ੍ਰਾਪਤ ਕਰ ਲਿਆ ਹੈ, ਪਰਮੇਸ਼ਰ ਨੇ ਹੀ ਸਾਡੀ ਇੱਛਾ ਪੂਰਨ=ਪੂਰੀ ਕੀਤੀ ਹੈ। ਪੁਜਾਰਿਆ=ਜੋ ਸਾਰਿਆਂ ਦੀ ਇੱਛਾ ਪੂਰੀ ਕਰਨ ਵਾਲਾ ਹੈ।

ਜਿਹੜੇ ਚਿਰੰਜੀਵੀ ਹੋਣ, ਗੁਰੂ ਜੋਤ ਪ੍ਰਗਟ ਹੋਈ ਹੈ। ਐਸੀਆਂ ਗੱਲਾਂ ਬੀਬੀਆਂ ਕਰਦੀਆਂ ਹਨ। ਫੇਰ ਸਾਰੀਆਂ ਨੇ ਇਕੱਠੀਆਂ ਹੋ ਕੇ ਬੇਨਤੀ ਕੀਤੀ ਕਿ ਅਸੀਂ ਸਾਹਿਬਜ਼ਾਦੇ ਦੇ ਦਰਸ਼ਨ ਕਰਨੇ ਹਨ। ਸਾਹਿਬਜ਼ਾਦੇ ਨੂੰ ਆਪਣੇ ਹੱਥਾਂ 'ਚ ਲੈ ਕੇ ਸ਼ੁਭ ਅਸੀਸਾਂ ਦੇ ਰਹੀਆਂ ਹਨ। ਇਹਨਾਂ ਬੀਬੀਆਂ ਦੀ ਰਸਨਾ ਤੋਂ ਸੁਣ ਕੇ ਮਾਤਾ ਗੰਗਾ ਜੀ ਬੋਲੇ ਕਿ ਗੁਰੂ ਘਰ ਦੇ ਮਹਾਨ ਸੰਤ ਬਾਬਾ ਬੁੱਢਾ ਸਾਹਿਬ ਜੀ ਦੀ ਕ੍ਰਿਪਾ ਹੋਈ ਹੈ।

*ਸਭਿ ਨਾਰਿਨਿ ਸੋਂ ਗੰਗ ਉਚਾਰਤਿ 'ਹੇ ਪ੍ਰਿਯ ਸਖੀ ਸੁਨਹੁ ਮਨ ਲਾਇ॥*
*ਬੁੱਢੇ ਸਾਹਿਬ ਦੇ ਹਮ ਕੋ ਬਰ ਕਰਯੋ ਨਿਹਾਲ ਭਯੋ ਸੁਖਦਾਇ॥*
*ਕੁਲਭੂਖਨ ਸਭਿ ਘਰ ਕੋ ਦੀਪਕ ਸੁੰਦਰ ਸੁਤ ਐਸੋ ਅਬਿ ਪਾਇ॥*
*ਹੇ ਸਜਨੀ! ਇਸ ਰਜਨੀ ਊਪਰ ਉਮਗ-ਉਮਗ ਮਨ ਬਲਿ-ਬਲਿ ਜਾਇ'॥ ੨੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫)

ਇਉਂ ਦਰਸ਼ਨ ਕਰਕੇ ਇਹ ਬਚਨ ਕਹਿ ਕੇ ਕਿ ਬਾਬੇ ਬੁੱਢੇ ਸਾਹਿਬ ਦੇ ਘਰ ਤੋਂ ਵੱਡਾ ਯੋਧਾ ਪਰਉਪਕਾਰੀ ਗੁਰੂ ਆਇਆ ਹੈ। ਗੁਰੂ ਸੰਗਤਾਂ ਵਧਾਈ ਦੇ ਕੇ ਪਰਸ਼ਾਦਾ ਛਕ ਕੇ ਵਾਪਸ ਅੰਮ੍ਰਿਤਸਰ ਨੂੰ ਮੁੜੀਆਂ। ਤੇ ਫੇਰ ਬਾਬਾ ਬੁੱਢਾ ਸਾਹਿਬ ਜੀ ਨੇ ਬੇਨਤੀ ਕੀਤੀ ਗੁਰੂ ਅਰਜਨ ਦੇਵ ਜੀ ਨੂੰ ਕਿ ਸਾਹਿਬਜ਼ਾਦੇ ਦੇ ਦਰਸ਼ਨ ਕਰਾਵੋ, ਜਿਨ੍ਹਾਂ ਦੇ ਵਰ ਦੇਣ ਸਮੇਂ ਸ਼ੁਭ ਸਗੁਨ ਮੈਂ ਦੇਖੇ ਸਨ, ਜਿਨ੍ਹਾਂ ਦੇ ਕਾਰਨ ਜਨਨੀ ਨੰਗੇ ਪੈਰੀਂ ਚਲਕੇ ਮੈਨੂੰ ਪਰਸ਼ਾਦਾ ਛਕਾਉਣ ਗਏ। ਮੈਂ ਉਸ ਮਹਾਂਬਲੀ ਦੇ ਅਵਾਤਰ ਦੀ ਉਦੋਂ ਤੋਂ ਹੀ ਉਡੀਕ ਕਰ ਰਿਹਾ ਸੀ, ਕਿ ਕਦੋਂ ਆਉਣ। ਸਤਿਗੁਰੂ ਜੀ, ਉਹ ਸਮਾਂ ਆ ਗਿਆ ਹੈ। ਮੈਨੂੰ ਦਰਸ਼ਨ ਕਰਵਾ ਦੇਵੋ। ਤੇ ਗੁਰੂ ਜੀ ਨੇ ਸੁਨੇਹਾ ਦੇ ਕੇ ਦਾਈ ਨੂੰ ਬੁਲਾਇਆ ਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਨਾਲ ਤੋਰ ਕੇ ਹੁਕਮ ਦਿੱਤਾ ਕਿ ਸਾਹਿਬਜ਼ਾਦੇ ਦੇ ਤੁਰੰਤ ਦਰਸ਼ਨ ਕਰਵਾਏ ਜਾਣ। ਦਾਈ ਦੇ ਨਾਲ ਬਾਬਾ ਬੁੱਢਾ ਸਾਹਿਬ ਜੀ ਜਨਮ ਅਸਥਾਨ

'ਤੇ ਪਹੁੰਚੇ। ਗੁਰੂ ਜੀ ਦਾ ਹੁਕਮ ਦਾਈ ਨੇ ਮਾਤਾ ਗੰਗਾ ਜੀ ਨੂੰ ਸੁਣਾਇਆ। ਮਾਤਾ ਗੰਗਾ ਜੀ ਨੇ ਸੁਣਦਿਆਂ ਸਾਰ ਹੀ ਇਹ ਬਚਨ ਕੀਤਾ ਕਿ ਜਿਨ੍ਹਾਂ ਦੇ ਵਰ ਨਾਲ ਇਹ ਸਾਹਿਬਜ਼ਾਦਾ ਪ੍ਰਗਟਿਆ ਹੈ, ਉਹਨਾਂ ਨੂੰ ਤਾਂ ਸਾਡੇ ਤੋਂ ਵੀ ਜ਼ਿਆਦਾ ਪਿਆਰਾ ਹੈ। ਮੈਂ ਤਾਂ 'ਦਾਸ ਭਾਵਨਾ 'ਚ ਇਹਨਾਂ ਤੋਂ ਹੀ ਜਾਚਨਾ ਕਰਕੇ ਲਿਆ ਹੈ।

*'ਬਾਲਕ ਤਿਨ ਕੋ ਮੈਂ ਨਿਤ ਦਾਸੀ ਕਹੈਂ ਸੁ ਕਰਹੁ ਬਿਹੀਨ ਬਿਚਾਰ।*
*ਬੁੱਢੇ ਸਾਹਿਬ ਕੋ ਹਮ ਤੇ ਪ੍ਰਿਯ ਦਰਸਹਿਂ ਨਿਜ ਕਰੁ ਨਾ ਫਲ ਚਾਰ॥ ੩੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫)

ਫੇਰ ਬਾਬਾ ਬੁੱਢਾ ਸਾਹਿਬ ਜੀ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਸਾਹਿਬਜ਼ਾਦੇ ਦਾ ਨਾਂ ਰੱਖਿਆ ਅਤੇ ਪਰਮੇਸ਼ਵਰ ਦਾ ਛੇਵਾਂ ਜਾਮਾ ਜਾਣ ਛੋਟੇ-ਛੋਟੇ ਚਰਨ ਕਮਲਾਂ 'ਤੇ ਨਮਸ਼ਕਾਰ ਕੀਤੀ।

*ਬੰਦਨ ਕਰਿ ਦਰਸੇ ਗੁਰੂ, ਬ੍ਰਿਧ ਕੋ ਬਧਯੋ ਅਨੰਦ।*
*ਸਭਿਨਿ ਸੁਨਾਵਤਿ ਨਾਮ ਕਹਿ ਸ਼ੁਭ-ਸ੍ਰੀ ਹਰਗੋਬਿੰਦ॥ ੩੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫)

ਅਤੇ ਨਾਮ ਸ੍ਰੀ ਹਰਗੋਬਿੰਦ ਰੱਖ ਕੇ ਗੁਰੂ ਜੀ ਤੋਂ ਆਗਿਆ ਲੈ ਕੇ ਬਾਬਾ ਬੁੱਢਾ ਸਾਹਿਬ ਜੀ ਆਪਣੇ ਸਥਾਨ ਗੁਰੂ ਕੇ ਬੀੜ ਵਾਪਸ ਆ ਗਏ।

ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ ਦੀ ਅਵਤਾਰ ਧਾਰਨ ਦੀ ਖ਼ੁਸ਼ੀ ਵਿਚ ਪਿੰਡ ਵਡਾਲੀ ਵਿਚ ਇਕ ਖੂਹ ਲਗਵਾਇਆ ਜਿਸ 'ਤੇ ਇਕੋ ਸਮੇਂ ਛੇ ਹਰਟ ਚਲਦੇ ਸਨ, ਜਿਸ ਕਰਕੇ ਉਹਦਾ ਨਾਮ ਛਿਹਰਟਾ ਰੱਖਿਆ ਗਿਆ। ਅੱਜ ਤੱਕ ਵੀ ਉਸ ਖੂਹ 'ਤੇ ਛੇ ਹਰਟਾਂ ਦੇ ਚਿੰਨ੍ਹ ਦੇਖੇ ਜਾਂਦੇ ਹਨ ਤੇ ਨਾਲ ਹੀ ਗੁਰੂ ਜੀ ਨੇ ਵਰ ਦਿੱਤੇ ਕਿ ਜਿਹੜਾ ਇੱਥੇ ਇਸ਼ਨਾਨ ਕਰੇ, ਉਸ ਨੂੰ ਸਵਰਗ ਦੀ ਪ੍ਰਾਪਤੀ ਹੋਵੇਗੀ।

*ਰਚਯੋ ਛਿਹਰਟਾ ਅਤਿ ਸੁਖਦਾਈ॥ ਤਿਸ ਕੀ ਮਹਿਮਾ ਅਧਿਕ ਬਧਾਈ॥*
*ਸ੍ਰੀ ਮੁਖ ਸੋਂ ਅਸ ਬਚਨ ਉਚਾਰੇ॥ ਇਹ ਠਾਂ ਨ੍ਹਾਇ ਸੁਰਗ ਸਿਧਾਰੇ॥*

(ਗੁਰ ਬਿਲਾਸ ਪਾ: ੬)

ਗੁਰੂ ਜੀ ਨੇ ਇਹ ਵੀ ਵਰ ਦਿੱਤਾ ਕਿ ਇਸ ਖੂਹ 'ਤੇ ਪੁੱਤਰ ਦੀ ਪ੍ਰਾਪਤੀ ਵਾਲੀ ਬੀਬੀ ੧ ਸਾਲ ਹਰੇਕ ਮਹੀਨੇ ਮੱਸਿਆ ਜਾਂ ਸੰਗਰਾਂਦ ਤੇ ਇਸ਼ਨਾਨ ਕਰੇ ਤਾਂ ਪੁੱਤਰ ਪ੍ਰਾਪਤ ਹੋ ਜਾਵੇਗਾ।

*ਪੁੱਤ੍ਰ ਹੇਤਿ ਨਾਰੀ ਇਹਾ ਮਾਸ ਮਾਸ ਜੋ ਨ੍ਹਾਇ।*
*ਏਕ ਬਰਸ ਸੁਤਸੋ ਲਹੈ ਸ੍ਰੀ ਮੁਖਿ ਅਸ ਫੁਰਮਾਇ॥*

(ਗੁਰ ਬਿਲਾਸ ਪਾ: ੬)

ਖੂਹ ਲਗਾ ਕੇ ਸਤਿਗੁਰਾਂ ਨੇ ਵਰ ਦਿੱਤਾ ਕਿ ਜਿਸ ਦੀ ਸੰਤਾਨ ਅਠਰਾਹੇ ਜਾਂ ਕਿਸੇ ਬਿਮਾਰੀ ਦੇ ਕਾਰਨ ਮਰ ਜਾਂਦੀ ਹੋਵੇ, ਉਹ ਮੱਸਿਆ ਜਾਂ ਸੰਗਰਾਂਦ 'ਤੇ ਇਸ਼ਨਾਨ ਕਰੇ ਤੇ ਰੋਜ਼ ੪੧ ਪਾਠ ਇਹਨਾਂ ਸ਼ਬਦਾਂ ਦਾ ਕਰੇ। ਉਸ ਦੇ ਸੰਤਾਨ ਹੋਵੇਗੀ ਜੋ ਅੱਜ ਤੱਕ ਇਹ ਵਰ ਪ੍ਰਾਪਤ ਧਰਤੀ ਸ਼ਰਧਾ ਵਾਲਿਆਂ ਨੂੰ ਪੁੱਤਰਾਂ ਦੀ ਦਾਤ ਦੇਣ ਵਾਲੀ ਪ੍ਰਸਿੱਧ ਹੈ। ਤੇ ਉਧਰ ਵਜ਼ੀਰ ਖ਼ਾਨ ਨੇ ਸੁਲਹੀ ਖ਼ਾਂ ਨੂੰ ਕਹਿ ਭੇਜਿਆ ਕਿ ਜਿਸਨੂੰ ਗੁਰੂ ਗੱਦੀ ਨਸ਼ੀਨ ਕਰ ਗਿਆ ਹੈ ਉਹੀ ਮਾਲਕ ਰਹੇਗਾ। ਇਹ ਸੁਣ ਕੇ ਸੁਲਹੀ ਖ਼ਾਂ ਪ੍ਰਿਥੀ ਚੰਦ ਨੂੰ ਟਾਲ ਕੇ ਪੱਟੀ ਵੱਲ ਤੁਰ ਗਿਆ ਤੇ ਪ੍ਰਿਥੀ ਚੰਦ ਹਾਰ ਖਾ ਕੇ ਘਰ ਆ ਬੈਠਾ। ਪ੍ਰਿਥੀਏ ਦੀ ਇਕ ਦਾਸੀ ਨੇ ਗੁਰੂ ਅਰਜਨ ਦੇਵ ਜੀ ਦੇ ਜੋ ਸਾਹਿਬਜ਼ਾਦੇ ਦਾ ਦਰਸ਼ਨ ਕਰਕੇ ਆਈ ਸੀ।

*ਗੁਰ ਅਰਜਨ ਕੇ ਜਨਮਯੋ ਨੰਦਨ ਜਹਿਂ ਕਹਿਂ ਹੋਇ ਰਹਯੋ ਜੈਕਾਰ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੬)

ਇਹ ਗੱਲ ਪ੍ਰਿਥੀਏ ਦੀ ਘਰ ਵਾਲੀ ਕਰਮੋਂ ਨੂੰ ਜਾ ਕੇ ਦੱਸੀ ਕਿ ਉਹਨਾਂ ਦੇ ਘਰ ਬੜਾ ਸੋਹਣਾ ਪੁੱਤਰ ਪੈਦਾ ਹੋਇਆ ਹੈ। ਦੁਨੀਆਂ ਸਾਵਣ-ਭਾਦਰੋਂ ਦੇ ਬੱਦਲਾਂ ਦੀ ਤਰ੍ਹਾਂ ਉਮੜ-ਉਮੜ ਕੇ ਵਧਾਈ ਦੇਣ ਜਾ ਰਹੀਆਂ ਹਨ। ਤੇ ਜਦ ਤੋਂ ਗੁਰੂ ਰਾਮਦਾਸ ਜੀ ਨਗਰੀ ਤੋਂ ਗਏ ਹਨ, ਕੋਈ ਪਦਾਰਥ ਦੀ ਘਾਟ ਨਹੀਂ। ਪਦਾਰਥ ਇਸਤੋਂ ਭੀ ਜ਼ਿਆਦਾ ਆਉਣ ਲੱਗ ਗਿਆ। ਤੁਹਾਡੇ ਕੋਲ ਇੰਨਾ ਨਹੀਂ ਆਉਂਦਾ ਜਿੰਨਾ ਉਥੇ ਆ ਰਿਹਾ ਹੈ।

*ਨਿਕਸੇ ਰਾਮਦਾਸ ਪੁਰਿ ਜਬਿ ਤੇ ਭਏ ਨ ਘਟ, ਅਸ਼੍ਚੈਰਜ ਬਧਾਇ॥*
*ਤੁਮਰੇ ਨਰ ਕੁਛ ਥੋਰੇ ਆਵਹਿ ਤਹਾਂ ਉਪਾਇਨ ਬਹੁਤੀ ਆਇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੬)

ਤੇ ਕਰਮੋ ਦਾ ਮਾਨੋਂ ਦਿਲ ਹੀ ਫਟ ਗਿਆ ਇਹ ਸੁਣ ਕੇ। ਉਸਨੂੰ ਸਮਝ ਕਰਕੇ ਇਤਨੀ ਤਕਲੀਫ਼ ਪਹੁੰਚੀ ਮਾਨੋਂ ਸੱਪ ਨੇ ਹੀ ਡੱਸ ਲਿਆ।

*ਦਲਕਯੋ ਰਿਦ ਦਾਸੀ ਤੇ ਸੁਨਿ ਕਰਿ ਮਨਹੁੰ ਸਰਪ ਨੇ ਡਸੀ ਦੁਖੰਤਿ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੬)

ਸ਼ਰੀਕਾ ਕੀਤਾ ਕਿ ਇਹਨਾਂ ਦੇ ਪੁੱਤਰ ਕਿਉਂ ਹੋ ਗਿਆ। ਖਾਣਾ ਪੀਣਾ ਛੱਡ ਕੇ ਹਉਕੇ ਲੈਣ ਲੱਗੀ। ਜਦੋਂ ਰਾਤ ਨੂੰ ਪ੍ਰਿਥੀਆ ਆਇਆ ਤਾਂ ਉਹਦੇ ਨਾਲ ਝਗੜਾ ਕੀਤਾ ਕਿ ਤੂੰ ਕਿਹਾ ਸੀ ਕਿ ਉਹਨਾਂ ਦੇ ਪੁੱਤਰ ਨਹੀਂ ਹੋਵੇਗਾ। ਪਰ ਉਹਨਾਂ ਦੇ ਪੁੱਤਰ ਵੀ ਹੋ ਗਿਆ ਤੇ ਪਦਾਰਥ ਵੀ ਵੱਧ ਇਕੱਠਾ ਹੋ ਰਿਹਾ ਹੈ। ਤੂੰ ਭਾਵੇਂ ਪਿਤਾ ਦੀ ਨਗਰੀ 'ਚ ਵੀ ਵਸਿਆ ਪਰ ਤੇਰਾ ਤਾਂ ਵੀ ਪਰਤਾਪ ਨਹੀਂ ਵੇਖਿਆ।

ਤੇਰੇ ਬਚਨ ਝੂਠੇ ਹੋ ਗਏ। ਹੁਣ ਮੈਂ ਰਾਤ ਦਿਨ ਝੂਰਦੀ ਹਾਂ, ਤੇਰੀ ਨਲਾਇਕੀ 'ਤੇ। ਅੱਗੋ ਪ੍ਰਿਥੀ ਚੰਦ ਨੇ ਜਵਾਬ ਦਿੱਤਾ ਕਿ ਮੈਂ ਕੀ ਕਰਾਂ, ਗੁਰੂ ਨਾਨਕ ਦੇ ਪਹਿਲੇ ਸੇਵਕਾਂ ਚੋਂ ਬਾਬਾ ਬੁੱਢਾ ਜੀ ਹੈ, ਉਸਨੂੰ ਪ੍ਰਸੰਨ ਕਰਕੇ ਸੇਵਾ ਕਰਕੇ ਉਸ ਤੋਂ ਵਰ ਲੈ ਲਿਆ ਹੈ। ਹੋਰ ਕਿਸੇ ਯਤਨ ਨਾਲ ਪੁੱਤਰ ਨਹੀਂ ਹੋ ਸਕਦਾ। ਮੇਰਾ ਬਚਨ ਝੂਠਾ ਨਹੀਂ ਸੀ ਹੋਣਾ ਪਰ ਇਸਦੇ ਅੱਗੇ ਮੇਰੀ ਪੇਸ਼ ਨਹੀਂ ਗਈ। ਕੀ ਹੋ ਗਿਆ ਜੇ ਮੇਰੇ ਭਰਾ ਦੇ ਘਰ ਪੁੱਤਰ ਹੋ ਗਿਆ ਹੈ ਪਰ ਇਹ ਜਵਾਨੀਆਂ ਨਹੀ ਮਾਣੇਗਾ। ਇਹ ਮੇਰੇ ਭਰਾ ਦੇ ਘਰ ਪੁੱਤਰ ਨਹੀਂ ਜੰਮਿਆ, ਸਗੋਂ ਮੇਰੇ ਹਿਰਦੇ ਵਿਚ ਨੇਜ਼ਾ ਗੱਡਿਆ ਹੈ। ਜਿੰਨੀ ਦੇਰ ਤੱਕ ਮੈਂ ਇਸਨੂੰ ਨਾ ਉਖਾੜ ਦਿਆਂ, ਉਨੀ ਦੇਰ ਤੱਕ ਇਹ ਪੀੜਾਂ ਹੁੰਦੀਆਂ ਰਹਿਣੀਆਂ ਹਨ, ਭਾਵ ਕਿ ਮੈਂ ਇਸਨੂੰ ਬਚਪਨ 'ਚ ਹੀ ਖ਼ਤਮ ਕਰ ਦਿਆਂਗਾ। ਕਰਮੋ ਨੇ ਪੁੱਛਿਆ। ਇਹ ਕਿਵੇਂ ਹੋ ਸਕਦਾ ਹੈ ਜਦੋਂ ਤੂੰ ਇਹ ਪਾਪ ਕਰੇਂਗਾ ਲੋਕਾਂ ਵਿਚ ਬਦਨਾਮੀ ਹੋਵੇਗੀ ਤੇ ਪ੍ਰਿਥੀਏ ਨੇ ਕਿਹਾ ਕਿ ਅਜਿਹੇ ਤਰੀਕੇ ਨਾਲ ਇਹ ਕਾਰਜ ਕੀਤਾ ਜਾਵੇਗਾ ਕਿਸੇ ਦੇ ਕੰਨ ਭਿਣਕ ਨਹੀਂ ਪਏਗੀ ਕਿ ਕਿਸਨੇ ਕਿਸ ਤਰੀਕੇ ਨਾਲ ਮਾਰਿਆ ਹੈ। ਜਿੰਨੀ ਦੇਰ ਤਕ ਬਾਲਕ ਗੋਦ 'ਚ ਹੈ ਉਨੀ ਦੇਰ ਤੱਕ ਮਾਰਨ ਦਾ ਤਰੀਕਾ ਸੌਖਾ ਉਪਾਏ ਇਹ ਹੈ ਕਿ ਕੋਈ ਔਰਤ ਮੇਰੇ ਭਰਾ ਦੇ ਘਰ ਭੇਜੀ ਜਾਵੇ ਜੋ ਬੜੀ ਹੁਸ਼ਿਆਰ ਚਲਾਕ ਹੋਵੇ ਉਸਨੂੰ ਮੂੰਹ ਮੰਗੇ ਪੈਸੇ ਦਿੱਤੇ ਜਾਣ ਉਹ ਆਪਣੇ ਅਸਥਨਾਂ ਨੂੰ ਵਿਹੁ ਲਾ ਕੇ ਬੱਚੇ ਦੇ ਮੂੰਹ 'ਚ ਵਿਹੁ ਵਾਲਾ ਅਸਥਨ ਦੇ ਦੇਵੇ ਇਸ ਨਾਲ ਸਹਿਜੇ ਹੀ ਦੁਸ਼ਮਣ ਦੇ ਘਰ ਸੋਗ ਪੈ ਜਾਏਗਾ।

ਬਿਲਾਵਲੁ ਰਾਗ ਵਿਚ ਸ਼ਬਦ ਦਾ ਗਾਇਨ ਹੋਇਆ ਭਾਵ ਕੀਰਤਨ ਹੋਇਆ। ਕੀਰਤਨ ਦੁਆਰਾ ਸਾਹਿਬਜ਼ਾਦੇ ਦੇ ਉਤਸਵ ਮਨਾਉਂਦਿਆਂ ਰਬਾਬੀਆਂ ਨੇ ਕੀਰਤਨ ਕੀਤਾ ਤੇ ਸੰਗਤਾਂ ਨੇ ਸੁਣ ਕੇ ਅਨੰਦ ਮਾਣਿਆ। ਸਰੀਰ ਦੂਜ ਦੇ ਚੰਦ ਵਾਂਗੂੰ ਦਿਨ ਪ੍ਰਤੀ ਦਿਨ ਵਧਦਾ ਜਾ ਰਿਹਾ ਹੈ। ਇਕ ਮਹੀਨਾ ਇਸੇ ਤਰ੍ਹਾਂ ਸਾਹਿਬਜ਼ਾਦੇ ਨੂੰ ਪਿਆਰ-ਦੁਲਾਰ ਦਿੰਦਿਆ ਬਤੀਤ ਹੋਇਆ। ਮਾਤਾ ਗੰਗਾ ਜੀ ਰਾਤ ਦਿਨ ਆਪਣੇ ਪੁੱਤਰ ਦਾ ਮੁਖ ਵੇਖਦੀ ਰਹਿੰਦੀ ਹੈ। ਛੋਟਾ ਜਿਹਾ ਚੋਲਾ ਬੜੇ ਬਰੀਕ ਵਸਤਰ ਦਾ ਸਿਉਂ ਕੇ ਗਲ ਵਿਚ ਪਾਇਆ। ਉਧਰ ਪ੍ਰਿਥੀਏ ਦੀ ਦਾਸੀ ਅਜਿਹੀ ਪਾਪਣ ਦੀ ਖੋਜ 'ਚ ਲੱਗੀ ਸੀ ਤਾਂ ਉਸਨੂੰ ਐਸੀ ਇਕ ਪਾਪ ਆਤਮਾ ਉਹ ਔਰਤ ਮਿਲ ਗਈ ਤੇ ਉਸਨੇ ਕਿਹਾ ਕਿ ਇਹ ਕੰਮ ਮੈਂ ਕਰਾਂਗੀ। ਇਹ ਅੰਮ੍ਰਿਤਸਰ 'ਚ ਹੀ

ਰਹਿਣ ਵਾਲੀ ਇਕ ਦਾਈ ਸੀ, ਜੋ ਲੋਕਾਂ ਦੀ ਜਾਣੀ-ਪਹਿਚਾਣੀ ਸੀ। ਮਾਤਾ ਗੰਗਾ ਜੀ ਵੀ ਇਸਨੂੰ ਜਾਣਦੇ ਸਨ। ਇਸ ਦੀ ਪਹਿਚਾਣ ਇਕ ਸਿਆਣੀ ਦਾਈ ਕਰਕੇ ਸੀ। ਕਿਉਂਕਿ ਇਸਦਾ ਪਾਪ ਕਰਮ ਕਦੇ ਕੋਈ ਪਹਿਲਾਂ ਨੰਗਾ ਨਹੀਂ ਸੀ ਹੋਇਆ ਤੇ ਇਸਦਾ ਗੁਜ਼ਾਰਾ ਵੀ ਦਾਈ-ਪੁਣੇ ਨਾਲ ਚਲਦਾ ਸੀ। ਦਾਸੀ ਨੇ ਇਹ ਦਾਈ ਪ੍ਰਿਥੀ ਚੰਦ ਕੋਲ ਬੁਲਾ ਕੇ ਲਿਆਂਦੀ ਜਿਸ ਦਾ ਤਵਾਰੀਖ਼ ਵਿਚ ਨਾ ਸ਼ੋਭੀ ਲਿਖਿਆ ਹੈ। ਉਸਨੇ ਕੋਲ ਬਿਠਾ ਕੇ ਸਾਰੀ ਗੱਲ ਸਮਝਾਈ ਕਿ ਮੈਨੂੰ ਇਹ ਬੜਾ ਭਾਰੀ ਦੁੱਖ ਹੈ ਕਿ ਵੱਡਾ ਹੋਣ ਦੇ ਨਾਤੇ ਗੱਦੀ ਦਾ ਮੇਰਾ ਹੱਕ ਸੀ ਪਰ ਮੇਰਾ ਛੋਟਾ ਭਰਾ ਗੁਰਤਾ ਦਾ ਮਾਲਕ ਬਣ ਗਿਆ ਉਹ ਵੀ ਗੱਲ ਨਾ ਜਰਨ ਵਾਲੀ ਮੈਂ ਜਰ ਲਈ ਸੀ ਕਿ ਦੂਜੀ ਦੁੱਖ ਦੀ ਵੱਡੀ ਗੱਲ ਇਹ ਆ ਬਣੀ ਕਿ ਉਹਨਾਂ ਦੇ ਘਰ ਪੁੱਤਰ ਪੈਦਾ ਹੋਇਆ। ਪਹਿਲਾ ਦੁੱਖ ਤਾਂ ਮੈਂ ਇਹ ਸੋਚ ਕੇ ਜਰ ਲਿਆ ਸੀ ਕਿ ਮੇਰਾ ਭਰਾ ਸ੍ਰੀ ਅਰਜਨ ਦੇਵ ਬੇਔਲਾਦ ਮਰ ਜਾਵੇਗਾ। ਇਹਦੇ ਸਭ ਕੁਝ ਦਾ ਮਾਲਕ ਮੇਰਾ ਪੁੱਤਰ ਬਣੇਗਾ, ਪਰ ਹੁਣ ਜਦੋਂ ਉਹਨਾਂ ਦੇ ਯਤਨ ਕਰਨ ਨਾਲ ਪੁੱਤਰ ਪੈਦਾ ਹੋ ਗਿਆ। ਮੇਰੀਆਂ ਸਭ ਆਸਾਂ 'ਤੇ ਪਾਣੀ ਫਿਰ ਗਿਆ। ਹੁਣ ਜਿਤਨੀ ਦੇਰ ਤੱਕ ਮੈਂ ਆਪਣੇ ਭਰਾ ਦੀ ਵੰਸ਼ ਨਸ਼ਟ ਨਹੀਂ ਕਰ ਦਿੰਦਾ ਉਨੀ ਦੇਰ ਤਕ ਮੇਰੇ ਪੁੱਤਰ ਦਾ ਕੁਝ ਵੀ ਨਹੀਂ ਬਣਦਾ-ਲੱਗਦਾ। ਇਸ ਕੰਮ ਲਈ ਤੈਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ। ਇਸ ਲਈ ਇਹ ਕਾਰਜ ਮੇਰੇ ਲਈ ਤੂੰ ਕਰਨਾ ਹੋਵੇਗਾ। ਇਹ ਸੁਣ ਕੇ ਸ਼ੋਭੀ ਨਾਮ ਦੀ ਦਾਈ ਨੇ ਵਧੀਆ ਕਿਸਮ ਦੀ ਜ਼ਹਿਰ ਪ੍ਰਿਥੀਏ ਤੋਂ ਮੰਗਵਾ ਕੇ ਬਰੀਕ ਪੀਸ ਕੇ ਆਪਣੇ ਅਸਥਨਾਂ ਨੂੰ ਲਾ ਲਈ। ਜ਼ਹਿਰ ਲਾਕੇ ਆਪਣੇ ਅੰਗ ਲਕੋ ਲਏ ਜਿਹਨਾਂ 'ਤੇ ਜ਼ਹਿਰ ਦਾ ਲੇਪ ਕੀਤਾ ਹੋਇਆ ਹੈ। ਦਾਈ ਦੇ ਮਨ 'ਚ ਇਹ ਉਤਸ਼ਾਹ ਹੈ ਕਿ ਮੂੰਹ ਮੰਗਿਆ ਇਨਾਮ ਮਿਲੇਗਾ। ਇਸ ਲਈ ਆਪਣੀ ਛਾਤੀ 'ਤੇ ਲੇਪ ਕਰਕੇ ਵਡਾਲੀ ਪਿੰਡ ਨੂੰ ਤੁਰ ਪਈ। ਇਹਨਾਂ ਪੈਸਿਆਂ ਨਾਲ ਮੇਰੀ ਗੁਜ਼ਰਾਨ ਬੜੀ ਸੌਖੀ ਹੋ ਜਾਵੇਗੀ।

ਉਧਰ ਮਾਤਾ ਗੰਗਾ ਜੀ ਨੇ ਸਾਹਿਬਜ਼ਾਦੇ ਦੇ ਜਨਮ ਤੋਂ ੪੦ ਦਿਨ ਪੂਰੇ ਕਰ ਲਏ। ਨਿਤ ਨਵੇਂ ਤੋਂ ਨਵੇਂ ਉਤਸਵ ਹੋ ਰਹੇ ਹਨ। ਉਧਰ ਉਹਨਾਂ ਖ਼ੁਸ਼ੀਆਂ ਦੇ ਮਾਹੌਲ ਵਿਚ ਇਹ ਵੀ ਸੰਗਤਾਂ ਦੇ ਨਾਲ ਮਾਤਾ ਜੀ ਦੇ ਘਰ ਪ੍ਰਵੇਸ਼ ਹੋ ਗਈ। ੪੦ ਦਿਨ ਦੇ ਹੋਏ ਹਰਗੋਬਿੰਦ ਸਾਹਿਬ ਦੇ ਸੰਗਤਾਂ ਦਰਸ਼ਨ ਕਰਦੀਆਂ ਹਨ। ਕਈ ਗੋਦੀ 'ਚ ਲੈ ਕੇ ਲਾਡ ਲਡਾਉਂਦੇ ਹਨ, ਅਤੇ ਮਾਤਾ ਗੰਗਾ ਜੀ ਨੇ ਸੰਗਤ ਦੀਆਂ ਸਿਆਣੀਆਂ ਬੀਬੀਆਂ 'ਚ ਇਕ ਚਿੰਤਾ ਜ਼ਾਹਰ ਕੀਤੀ ਕਿ ਦੋ ਦਿਨ ਤੋਂ ਮੇਰਾ ਪੁੱਤਰ ਦੁੱਧ ਨਹੀਂ ਚੁੰਘ ਰਿਹਾ ਹੈ ਤੇ ਮੈਨੂੰ ਇਹ ਭਾਰੀ ਚਿੰਤਾ ਹੈ ਕਿ ਮੇਰਾ ਪੁੱਤਰ ਦੋ ਦਿਨ ਤੋਂ ਰੁਚੀ ਨਾਲ ਦੁੱਧ ਕਿਉਂ ਨਹੀ ਲੈ ਰਿਹਾ। ਹੁਣ ਅਚੁੱਕ ਸਮਾਂ ਜਾਣ ਕੇ ਇਹ ਦੁਸ਼ਟ ਆਤਮਾ ਦਾਈ ਬੋਲੀ ਕਿ ਹੇ ਮਾਤਾ ! ਮੈਨੂੰ ਇਹ ਪ੍ਰਮਾਤਮਾ ਨੇ ਬੜਾ ਭਾਰੀ ਗੁਣ ਦਿੱਤਾ ਹੈ, ਜਿਹੜਾ ਮੈਂ ਬਹੁਤ ਬੱਚਿਆਂ 'ਤੇ ਅਜ਼ਮਾਇਸ਼ ਕਰ ਚੁੱਕੀ ਹਾਂ। ਜਿਹੜਾ ਬੱਚਾ ਇਕ ਵਾਰ ਮੇਰਾ ਅਸਥਨ ਮੁੱਖ 'ਚ ਲਾ ਲਵੇ, ਜ਼ਿੰਦਗੀ ਭਰ ਉਸਨੂੰ ਕੋਈ ਬੀਮਾਰੀ ਨਹੀਂ ਲੱਗੇਗੀ। ਜਿਹੜੇ ਬੱਚੇ ਨੂੰ ਭੁੱਖ ਨਾ ਲੱਗਦੀ ਹੋਵੇ, ਉਸਨੂੰ ਭੁੱਖ ਵੀ ਲੱਗਣ ਲੱਗ ਜਾਂਦੀ ਹੈ ਅਤੇ ਉਸਦੀ ਉਮਰ ਲੰਬੀ ਹੋ ਜਾਂਦੀ ਹੈ। ਉਸਨੂੰ ਜ਼ਿੰਦਗੀ ਭਰ ਦਵਾਈ ਦੀ ਲੋੜ ਨਹੀਂ ਪੈਂਦੀ। ਮੈਂ ਰਾਮਦਾਸ ਪੁਰ ਦੇ ਵਿਚ ਰਹਿ ਰਹੀ ਹਾਂ ਜਦੋਂ ਤੋਂ ਤੁਸੀਂ ਇਧਰ ਆ ਕੇ ਵਸੇ ਹੋ। ਮੇਰੇ ਗੁਣ ਸੁਣ ਕੇ ਪ੍ਰਿਥੀਏ ਨੇ ਮੈਨੂੰ ਲਿਆਂਦਾ। ਪੁੱਤਰ-ਵੰਤੀਆਂ ਇਸਤਰੀਆਂ ਮੇਰੇ ਕੋਲ ਆਉਂਦੀਆਂ ਹਨ। ਜਦੋਂ ਮੈਂ ਇਕ ਵਾਰੀ ਦੁੱਧ ਚੁੰਘਾਉਂਦੀ ਹਾਂ ਤਾਂ ਬੱਚਾ ਤੰਦਰੁਸਤ ਹੋ ਕੇ ਚਲਿਆ ਜਾਂਦਾ ਹੈ। ਮੈਂ ਹਮੇਸ਼ਾਂ ਲੋਕਾਂ ਦੇ ਸੁਖ ਮੰਗਦੀ ਹਾਂ ਕਿ ਜਿਨ੍ਹਾਂ ਦੇ ਪੁੱਤਰ ਨਹੀਂ, ਉਹ ਪੁੱਤਰਵੰਤੀਆਂ ਹੋਣ। ਇਹ ਬੜੇ ਸ਼ੁਭ ਗੁਣਾਂ ਵਾਲਾ ਪੁੱਤਰ ਦਿਸਦਾ ਹੈ ਤੇਰਾ ਮਾਤਾ ਗੰਗਾ ਜੀ, ਸਾਰੀਆਂ ਇਸਤ੍ਰੀਆਂ ਕਹਿੰਦੀਆਂ ਹਨ। ਬਿਨਾਂ ਦਵਾਈ ਤੋਂ ਤੂੰ ਰੋਗ ਠੀਕ ਕਰਨ ਵਾਲੀ ਧੰਨ ਹੈਂ-

*ਬਿਨ ਔਸ਼ਧਿ ਰੁਜ ਕੀ ਇਹ ਹਰਤਾ ਧੰਨ ਤ੍ਰੋਹਿ ਗੁਨ ਲਹਯੋ ਬਡੇਰ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੧)

ਮਾਤਾ ਗੰਗਾ ਜੀ ਨੂੰ ਹੋਰ ਬੀਬੀਆਂ ਨੇ ਵੀ ਕਿਹਾ ਕਿ ਇਸ ਤੋਂ ਚੰਗੀ ਗੱਲ ਹੋਰ ਕੀ ਹੋ ਸਕਦੀ ਹੈ। ਸ੍ਰੀ ਹਰਿਗੋਬਿੰਦ ਸਾਹਿਬ ਜੀ ਅੰਤਰਜਾਮੀ ਸਤਿਗੁਰੂ ਮਾਤਾ ਦੀ ਇਸ ਅਨਜਾਣਪੁਣੇ ਦੀ ਗੱਲ ਜੋ ਉਹਨਾਂ ਦੇ ਹੱਥੋਂ ਹੋਣ ਵਾਲੀ ਸੀ, ਨਾਰਾਜ਼ਗੀ ਨਾਲ ਚਾਰ ਦਿਨ ਪਹਿਲਾਂ ਹੀ ਦੁੱਧ ਛੱਡ ਦਿੱਤਾ, ਅਤੇ ਇਸ ਦਾ ਦੂਸਰਾ ਕਾਰਨ ਇਹ ਸੀ ਕਿ ਮੇਰੀ ਅਜੇ ਉਮਰ ਮਹੀਨਿਆਂ

ਤੱਕ ਪਹੁੰਚੀ ਹੈ, ਮੇਰੇ ਦੁਸ਼ਮਣ ਮੈਨੂੰ ਮਾਰਨ ਲਈ ਵਿਉਂਤਾਂ ਵੀ ਬਣਾਉਣ ਲੱਗ ਪਏ ਹਨ। ਇਹ ਸੋਚ ਕੇ ਕਿ ਸੰਸਾਰ ਕੈਸਾ ਹੋ ਗਿਆ ? ਜਿਸ ਤਰ੍ਹਾਂ ਸਤਿਗੁਰੂ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ :-

*ਨਾਨਕ ਦੁਨੀਆ ਕੈਸੀ ਹੋਇ॥ ਸਾਲਕੁ ਮਿਤੁ ਨ ਰਹਿਓ ਕੋਈ॥*

(ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਅੰਗ ੧੪੧੦)

ਇਹ ਦੁਨੀਆ=ਸੰਸਾਰ ਕੈਸੀ - ਕਿਸ ਤਰ੍ਹਾਂ ਮਤਲਬ ਪ੍ਰਸਤ ਹੋਈ= ਹੋ ਰਿਹਾ ਹੈ। ਭਾਵ ਇਸ ਸੰਸਾਰ ਵਿਚ ਸਾਲਕ=ਗਿਆਨਵਾਨ ਮਿਤੁ=ਮਿੱਤਰ ਤਾਂ ਦੁਨੀਆਂ ਵਿਚ ਕੋਈ ਰਿਹਾ ਹੀ ਨਹੀਂ ਹੈ। ਤੇ ਜਦੋਂ ਮਾਤਾ ਆਪਣੇ ਹੱਥੀ ਦਾਈ ਨੂੰ ਪਕੜਾਉਣ ਲੱਗੀ ਤਾਂ ਥੋੜ੍ਹੀ ਜਿਹੀ ਚੰਚਲਤਾ ਵਾਲੀ ਕਿਰਿਆ ਜਿਵੇਂ ਬੱਚੇ ਜਿਸਦੇ ਕੋਲ ਨਾ ਜਾਣਾ ਚਾਹੁਣ ਰੁਖ਼ ਮੋੜ ਲੈਂਦੇ ਹਨ। ਸ੍ਰੀ ਹਰਿਗੋਬਿੰਦ ਜੀ ਨੂੰ ਪਤਾ ਸੀ ਕਿ ਇਹ ਮੈਨੂੰ ਮਾਰਨ ਲਈ ਆਈ ਹੈ, ਪਰ ਫਿਰ ਸੋਚਿਆ ਕਿ ਮੈਨੂੰ ਨਿਰੰਕਾਰ ਦੇ ਦੁਸ਼ਟਾਂ ਨੂੰ ਸੋਧਣ ਲਈ ਭੇਜਿਆ ਹੈ ਤੇ ਹੁਣ ਇਹ ਕਾਰਜ ਬਚਪਨ ਤੋਂ ਹੀ ਆਰੰਭ ਕਰਨਾ ਪੈਣਾ ਹੈ, ਕਿਉਂਕਿ ਦੁਸ਼ਮਣ ਮਾਂ ਦੇ ਵਿਹੜੇ 'ਚ ਆਪ ਪਹੁੰਚਿਆ ਹੈ। ਜਿਹੜੇ ਕਈ ਦਿਨਾਂ ਤੋਂ ਅੱਖ ਨਹੀਂ ਸਨ ਪੁੱਟ ਰਹੇ ਤੇ ਨੇਤਰ ਖੋਲ੍ਹ ਕੇ ਆਪਣੇ-ਆਪ ਨੂੰ ਪੂਰਾ ਸੁਚੇਤ ਕੀਤਾ ਤੇ ਮਾਤਾ ਨੂੰ ਰੋਣ ਦੀ ਆਵਾਜ਼ 'ਚ ਦੱਸਿਆ ਕਿ ਮਾਤਾ ਨੇ ਆਪਣੇ ਪੁੱਤਰ ਨੂੰ ਦੁਸ਼ਮਣ ਦੇ ਹੱਥ ਵਿਚ ਦੇ ਦਿੱਤਾ। ਫੇਰ ਉਹ ਦਾਈ ਆਪਣੀ ਛਾਤੀ ਚੋਂ ਦੁੱਧ ਪਿਆਉਣ ਦੀ ਕਿਰਿਆ ਦੇ ਬਹਾਨੇ ਜ਼ਹਿਰ ਵਾਲਾ ਅਸਥਨ ਮੂੰਹ ਵਿਚ ਦੇਣ ਲੱਗੀ ਤੇ ਉੱਤੇ ਆਪਣਾ ਵਸਤਰ ਦੇ ਕੇ ਸ੍ਰੀ ਹਰਗੋਬਿੰਦ ਸਾਹਿਬ ਜੀ ਦਾ ਮੂੰਹ ਢੱਕ ਲਿਆ। ਤੇ ਦੂਸਰਾ ਹੱਥ ਜਿਹੜਾ ਕੁਛੜ ਦੇ ਪਿਛੇ ਲਟਕ ਰਿਹਾ ਸੀ, ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਉਸ ਨਾਲ ਗੁੱਤ ਨੂੰ ਵਲ ਦੇ ਲਿਆ ਤੇ ਦੂਜੇ ਹੱਥ ਨਾਲ ਉਸਦੇ ਅਸਥਨ ਨੂੰ ਪਕੜ ਲਿਆ ਇਸ ਤਰ੍ਹਾਂ ਜ਼ੋਰ ਨਾਲ ਫੜਿਆ ਤੇ ਉਨੀ ਦੇਰ ਤੱਕ ਨਹੀਂ ਛੱਡਿਆ ਜਿੰਨੀ ਦੇਰ ਤਕ ਉਸਦੇ ਪ੍ਰਾਣ ਨਹੀਂ ਨਿਕਲ ਗਏ। ਦੁਆਪਰ ਦਾ ਇਤਿਹਾਸ ਕਲਯੁਗ 'ਚ ਦੁਹਰਾ ਦਿੱਤਾ। ਜਿਵੇਂ ਕੰਸ ਦੀ ਭੇਜੀ ਹੋਈ ਪੂਤਨਾ ਭਗਵਾਨ ਕ੍ਰਿਸ਼ਨ ਨੂੰ ਮਾਰਨ ਆਈ ਸੀ। ਜਿਵੇਂ ਭਗਵਾਨ ਜੀ ਨੇ ਪੂਤਨਾ ਨੂੰ ਮਾਰਿਆ ਸੀ, ਉਸੇ ਤਰ੍ਹਾਂ ਸ੍ਰੀ ਹਰਗੋਬਿੰਦ ਜੀ ਨੇ ਸੋਭੀ ਨਾਮ ਦੀ ਦਾਈ ਨੂੰ ਮਾਰ ਦਿੱਤਾ। ਹਾਏ-ਹਾਏ ਪੁਕਾਰਦੀ ਹੋਈ ਬੇਹਾਲ ਹੋ ਕੇ ਧਰਤੀ 'ਤੇ ਡਿੱਗ ਪਈ- ਅੱਖਾਂ ਵਿਚ ਨੀਰ ਭਰ ਕੇ ਮਰਦੀ ਹੋਈ ਹਾਏ-ਹਾਏ ਕਰਦੀ ਕਿ ਹਰਗੋਬਿੰਦ ਮੈਨੂੰ ਛੋੜ ਦੇ, ਹਰਗੋਬਿੰਦ ਮੈਨੂੰ ਛੱਡ ਦੇ ਕਹਿੰਦੀ ਹੋਈ ਦੇ ਪ੍ਰਾਣ ਨਿਕਲ ਗਏ। ਮੁੱਖ ਚੋਂ ਝੱਗ ਜਾ ਰਹੀ ਹੈ ਤੇ ਰੰਗ ਪੀਲਾ ਪੈ ਗਿਆ। ਇਹ ਬੜਾ ਉਪੱਦਰ ਵੇਖ ਕੇ ਸਾਰੇ ਹਾ-ਹਾ ਕਾਰ ਮਚ ਗਈ। ਜਦੋਂ ਡਿੱਗੀ ਤਾਂ ਸ੍ਰੀ ਹਰਿਗੋਬਿੰਦ ਜੀ ਉਸਦੀ ਛਾਤੀ 'ਤੇ ਡਿੱਗੇ। ਇਹਨਾਂ ਨੂੰ ਤਾਂ ਚੋਟ ਕੀ ਲੱਗਣੀ ਸੀ ਪਰ ਮਾਤਾ ਨੇ ਭੈਅਭੀਤ ਹੋ ਕਿਹਾ ਕਿ ਸ਼ੁਕਰ ਹੈ ਕਿ ਬੱਚੇ ਦੇ ਉੱਤੇ ਨਾ ਡਿਗ ਪਈ। ਮਾਤਾ ਜੀ ਦੌੜ ਕੇ ਜਦੋਂ ਆਪਣੇ ਪੁੱਤਰ ਨੂੰ ਉਠਾਉਣ ਲੱਗੀ ਤਾਂ ਮਾਤਾ ਜੀ ਇਤਨਾ ਹੈਰਾਨ ਹੋ ਗਏ ਕਿ ਬੱਚੇ ਦੇ ਵਿਚ ਇਤਨਾ ਬਲ ਕਿਥੋਂ ਆ ਗਿਆ।

ਮਾਤਾ ਜੀ ਨੇ ਉਠਾਇਆ ਤਾਂ ਉਸਦੀ ਮ੍ਰਿਤਕ ਦੇਹ ਨੂੰ ਛੱਡਣ ਲਈ ਹਾਲੇ ਵੀ ਤਿਆਰ ਨਹੀਂ। ਸੰਸਾਰ ਦੇ ਅਗਿਆਨੀ ਲੋਕਾਂ ਨੂੰ ਇਹ ਦੱਸਣ ਵਾਸਤੇ ਕਿ ਰੱਬੀ ਅਵਤਾਰ ਦੀ ਦੇਹ ਛੋਟੀ ਹੋਣ ਦੇ ਨਾਲ ਉਸਦੀ ਰੱਬੀ ਸ਼ਕਤੀ ਛੋਟੀ ਨਹੀਂ ਹੋਇਆ ਕਰਦੀ। ਦਿਖਾਉਣਾ ਨਾ ਦਿਖਾਉਣਾ ਉਸਦੀ ਆਪਣੀ ਮਰਜ਼ੀ ਹੋਇਆ ਕਰਦੀ ਹੈ। ਮਾਤਾ ਨੇ ਘਬਰਾ ਕੇ ਦਾਸੀਆਂ ਨੂੰ ਆਵਾਜ਼ ਮਾਰੀ ਅਤੇ ਘੂਰ ਕੇ ਕਿਹਾ ਕਿ ਕਿਉਂ ਨਹੀਂ ਮੇਰੇ ਪਾਸ ਆ ਰਹੀਆਂ। ਮਾਤਾ ਜੀ ਦਾ ਸਰੀਰ ਭੈਅਭੀਤ ਹੋ ਕੇ ਕੰਬਣ ਲੱਗ ਪਿਆ ਕਿ ਇਹ ਕੀ ਹੋ ਗਿਆ। ਕਿਸੇ ਦਾਸ ਨੂੰ ਗੁਰੂ ਜੀ ਦੇ ਕੋਲ ਭੇਜਿਆ ਕਿ ਜਲਦੀ ਆਉ। ਵਿਹੜੇ ਵਿਚ ਇਤਨੀ ਭੀੜ ਸੀ ਕਿ ਸਾਰੀਆਂ ਔਰਤਾਂ ਡਰ ਦੇ ਕਾਰਨ ਉਸ ਵਲ ਵੇਖ ਵੀ ਨਹੀਂ ਰਹੀਆਂ ਸਨ। ਜਿੱਥੇ ਉਹ ਦੁਰਾਚਾਰਨੀ ਮਰੀ ਹੋਈ ਸੀ ਉਥੇ ਇਕ ਬਿਜਲੀ ਦੀ ਤਰ੍ਹਾਂ ਪ੍ਰਕਾਸ਼ ਵੇਹੜੇ ਵਿਚ ਫੈਲਿਆ ਤੇ ਸਾਰਿਆਂ ਦੀਆਂ ਅੱਖਾਂ ਇਕ ਵਾਰੀ ਧੁੰਦਲਾ ਗਈਆਂ। ਤੇ ਉਧਰ ਫੇਰ ਮਾਤਾ ਅੱਗੇ ਬਹੁਤੀ ਜ਼ਿਦ ਠੀਕ ਨਾ ਸਮਝ ਕੇ ਆਪਣੇ ਹੱਥ ਢਿੱਲੇ ਪਾ ਦਿੱਤੇ, ਗੁੱਤ ਵੀ ਛੱਡ ਦਿੱਤੀ ਤੇ ਅਸਥਨ ਵੀ ਛੱਡ ਦਿੱਤਾ। ਤੇ ਫੇਰ ਸਾਰਿਆਂ ਦਾ ਧਿਆਨ ਉਸ ਬਿਜਲੀ ਵੱਲ ਹੋ ਗਿਆ ਕਿ ਇਹ ਕੀ ਹੋ ਰਿਹਾ ਹੈ ? ਫਿਰ ਉਸ ਪ੍ਰਕਾਸ਼ ਦੇ ਵਿਚੋਂ ਪ੍ਰਕਾਸ਼ਮਈ ਦੇਹ ਪੈਦਾ ਹੋ ਗਈ। ਅਕਾਸ਼ ਦੇ ਵਿਚ ਛਪਦੀ ਹੋਈ ਆਪਣਾ ਭੇਤ ਪ੍ਰਗਟ ਕਰਨ ਲੱਗੀ। ਮੁੱਖੋਂ ਇਹ ਬਚਨ ਕਿਹਾ ਕਿ ਮੇਰੇ ਕੋਲ ਮਤ ਡਰੋ। ਸਾਰੀਆਂ ਔਰਤਾਂ ਨੂੰ ਸੁਣਾਕੇ ਕਿਹਾ ਕਿ ਮੇਰੇ ਕੋਲੋਂ ਹੈਰਾਨ ਕਿਉਂ ਹੁੰਦੀਆਂ ਹੋ। ਮੈਂ

ਤੁਹਾਨੂੰ ਦੱਸਦੀ ਹਾਂ ਕਿ ਮੈਂ ਕੌਣ ਹਾਂ? ਮੈਂ ਪਿਛਲੇ ਜਨਮ ਵਿਚ ਸਵਰਗ ਦੇ ਗਾਉਣ ਵਾਲੀ ਗੰਧਰਬੀ ਸੀ। ਭਾਵ ਅਪੱਛਰਾ ਸੀ। ਮੇਰੇ 'ਚ ਗਾਉਣ ਵਜਾਉਣ ਦੀ ਕਲਾ ਅਤੇ ਸੁੰਦਰ ਸਰੂਪ ਦਾ ਮੈਨੂੰ ਬੜਾ ਮਾਣ ਸੀ। ਇਕ ਦਿਨ ਦੇਵਤਿਆਂ ਦੀ ਸਭਾ ਹੋਈ। ਦੇਵਤਿਆਂ ਦਾ ਗਾਉਣ ਵਜਾਉਣ ਹੋ ਰਿਹਾ ਸੀ ਤਾਂ ਉਸ ਵੇਲੇ ਦੇਵਤਿਆਂ ਦਾ ਗੁਰੂ ਬ੍ਰਹਸਪਤਿ ਆ ਗਿਆ। ਸਾਰਿਆਂ ਦੇਵਤਿਆਂ ਨੇ ਉੱਠ ਸਤਿਕਾਰ ਕੀਤਾ ਪਰ ਇਕ ਮੈਂ ਹੰਕਾਰ 'ਚ ਨਾ ਉੱਠ ਕੇ ਗੁਰੂ ਬ੍ਰਹਸਪਤਿ ਦਾ ਸਤਿਕਾਰ ਨਾ ਕੀਤਾ ਤਾਂ ਬ੍ਰਹਸਪਤਿ ਨੇ ਇਹ ਕਹਿ ਕੇ ਸ਼ਰਾਪ ਦੇ ਦਿੱਤਾ ਕਿ ਹੇ ਸੁੰਦਰ ਸਰੂਪ ਤੇ ਸੰਗੀਤ ਕਲਾ ਦਾ ਹੰਕਾਰ ਕਰਨ ਵਾਲੀ ਦੁਸ਼ਟ ਆਤਮਾ ਤੂੰ ਹੁਣ ਦੇਵਤਿਆਂ ਦੀ ਸਭਾ 'ਚ ਰਹਿਣ ਦੇ ਲਾਇਕ ਨਹੀਂ। ਜੋ ਆਪ ਤੋਂ ਵੱਡਿਆਂ ਦਾ ਸਤਿਕਾਰ ਨਾ ਕਰੇ, ਨਿਰਾਦਰ ਕਰੇ, ਉਸਦਾ ਕਦੀ ਸਤਿਕਾਰ ਨਹੀਂ ਹੋਇਆ ਕਰਦਾ। ਸਵਰਗ ਦਾ ਰਾਜਾ ਤਾਂ ਮੇਰੇ ਪੈਰ ਪੂਜਦਾ ਹੈ, ਤੇ ਤੂੰ ਨਾ ਉਠਣ ਦੀ ਕਿਰਿਆ ਕਰਕੇ ਮਰਯਾਦਾ ਭੰਗ ਕੀਤੀ ਹੈ ਤੇ ਮੇਰਾ ਅਪਮਾਨ ਕੀਤਾ ਹੈ। ਇਹ ਕਹਿ ਕੇ ਸਰਾਪ ਦਿੱਤਾ ਕਿ ਮਾਤ ਲੋਕ 'ਚ ਜਾ ਕੇ ਦਾਈ ਬਣ ਕੇ ਆਪਣੇ ਹੱਥ ਗੰਦੇ ਕਰਕੇ ਉਪਜੀਵਕਾ ਕਰਦੀ ਰਹਿ। ਮਦਰ ਦੇਸ਼ 'ਚ ਜਾ ਕੇ ਜਨਮ ਧਾਰ ! ਇਹ ਸਰਾਪ ਸੁਣ ਕੇ ਮੈਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ, ਮੇਰੇ ਕੋਲੋਂ ਗ਼ਲਤੀ ਹੋ ਗਈ, ਮੈਂ ਤੁਹਾਡੀ ਸਰਣਾਗਤ ਹਾਂ। ਮੈਂ ਬਾਰ-ਬਾਰ ਕਿਹਾ ਗੁਰਦੇਵ ਛਮਾ ਕਰੋ, ਛਮਾ ਕਰੋ। ਦੇਵਤਿਆਂ ਨੇ ਵੀ ਮੇਰੀ ਸਿਫਾਰਸ਼ ਕੀਤੀ। ਫਿਰ ਗੁਰੂ ਨੇ ਪ੍ਰਸੰਨ ਹੋ ਕੇ ਕਿਹਾ ਕਿ ਸ਼ਰਣਾਗਤ ਹੋਈ ਹੈ, ਇਸ ਲਈ ਫਿਰ ਪ੍ਰਸੰਨ ਹੋ ਕੇ ਬ੍ਰਹਸਪਤਿ ਨੇ ਮੈਨੂੰ ਬਚਨ ਦਿੱਤਾ ਕਿ ਕਲਯੁਗ ਦੇ ਵਿੱਚ ਗੁਰੂ ਨਾਨਕ ਦੀ ਗੱਦੀ 'ਤੇ ਗੁਰੂ ਅਰਜਨ ਦੇਵ ਜੀ ਪੰਜਵੇਂ ਥਾਂ 'ਤੇ ਗੁਰੂ ਹੋਣਗੇ। ਉਹਨਾਂ ਦੇ ਘਰ ਪੁੱਤਰ ਪੈਦਾ ਹੋਏਗਾ। ਉਸ ਦੇ ਨਾਲ ਤੇਰਾ ਮੇਲ ਹੋਏਗਾ। ਉਹ ਤੇਰਾ ਉਧਾਰ ਕਰਨਗੇ। ਆਪਣੇ ਬਲ ਨਾਲ ਤੇਰੇ ਪ੍ਰਾਣ ਖ਼ਤਮ ਕਰਨਗੇ। ਉਹਨਾਂ ਦੇ ਹੱਥੋਂ ਮਰਨ ਕਰਕੇ ਫੇਰ ਤੂੰ ਸਵਰਗ 'ਚ ਆ ਕੇ ਗੰਧਰਬੀ ਬਣ ਜਾਵੇਂਗੀ। ਮੈਨੂੰ ਪ੍ਰਿਥੀਏ ਦੀ ਦਾਸੀ ਨੇ ਕਰਮੋਂ ਤਕ ਪਹੁੰਚਾਇਆ। ਇਕ ਸੌ ਰੁਪਈਆ ਸਾਹਿਬਜ਼ਾਦੇ ਨੂੰ ਮਾਰਨ ਦਾ ਇਨਾਮ ਦਿੱਤਾ। ਫੇਰ ਮੈਂ ਲੋਭ ਦੇ ਵਸ ਹੋ ਕੇ ਸਾਹਿਬਜ਼ਾਦੇ ਨੂੰ ਮਾਰਨ ਵਾਸਤੇ ਅਸਥਨਾਂ ਨੂੰ ਵਿਹੁ ਲਾ ਕੇ ਆਈ ਸੀ ਤੇ ਫਿਰ ਕਿਹਾ ਮਾਤਾ ਗੰਗਾ ਜੀ, ਇਹ ਤੇਰਾ ਪੁੱਤਰ ਆਮ ਸਧਾਰਣ ਨਹੀਂ, ਇਹ ਤਾਂ ਅਵਤਾਰ ਹੈ।

*ਪ੍ਰਭੁ ਅਵਤਾਰ ਪੁੱਤ੍ਰ ਹੈ ਤੇਰੋ, ਪਕਰਿ ਪਯੋਧਰ ਕੋ ਮੁਝਿ ਮਾਹਿ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੯)

ਮਾਤਾ ! ਹੁਣ ਭਾਵੇਂ ਮੈਂ ਸਵਰਗ ਨੂੰ ਜਾ ਰਹੀ ਹਾਂ ਤੇ ਤੁਹਾਨੂੰ, ਤੁਹਾਡੇ ਪੁੱਤਰ ਨੂੰ ਤੇ ਗੁਰੂ ਜੀ ਨੂੰ ਮੇਰੀ ਨਮਸਕਾਰ। ਤੁਹਾਡਾ ਵੈਰੀ ਪ੍ਰਿਥੀਆ ਹੈ, ਜਿਸ ਦਾ ਸਾਰਾ ਪਰਿਵਾਰ ਤੁਹਾਡੇ ਨਾਲ ਵੈਰ ਕਰ ਰਿਹਾ ਹੈ। ਸੁਚੇਤ ਰਹੋ। ਉਸਦਾ ਕਦੇ ਭਰੋਸਾ ਨਹੀਂ ਕਰਨਾ। ਗੁਰੂ ਦੇ ਵਿਹੜੇ ਵਿਚ ਜਿੰਨੀਆਂ ਬੀਬੀਆਂ ਇਕੱਠੀਆਂ ਹੋਈਆਂ ਸਨ, ਸਭ ਕਰਮੋ ਨੂੰ ਧ੍ਰਿਕਾਰ ਪਾਉਣ ਲੱਗੀਆਂ ਕਿ ਐਡਾ ਜ਼ੁਲਮ ਬੱਚੇ ਨੂੰ ਮਾਰਨ ਨਾਲ ਹੱਥ ਕੀ ਆਉਣਾ ਸੀ ? ਕੁਝ ਸਿਆਣੀਆਂ ਬੀਬੀਆਂ ਕਹਿੰਦੀਆਂ ਜਿਨ੍ਹਾਂ ਨੂੰ ਪ੍ਰਮਾਤਮਾ ਰੱਖੇ ਉਨ੍ਹਾਂ ਦਾ ਵਾਲ ਵੀ ਵਿੰਗਾ ਨਹੀਂ ਹੋ ਸਕਦਾ।

*ਵਿਚਿ ਕਰਤਾ ਪੁਰਖੁ ਖਲੋਆ॥ ਵਾਲੁ ਨ ਵਿੰਗਾ ਹੋਆ॥*

(ਸੋਰਠਿ ਮਹਲਾ ੫, ਅੰਗ ੬੨੩)

ਬੀਬੀਆਂ ਆਪਸ ਵਿਚ ਸ਼ਲਾਘਾ ਕਰਦੀਆਂ ਕਹਿੰਦੀਆਂ ਹਨ ਕਿ ਗੁਰੂ ਅਰਜਨ ਦੇਵ ਜੀ ਦਾ ਪੁੱਤਰ ਰੱਬੀ ਅਵਤਾਰ ਹੈ, ਇਹ ਅੱਜ ਨਿਸ਼ਚਾ ਹੋ ਗਿਆ ਹੈ, ਕਿਉਂਕਿ ਇਸ ਦਾਈ ਦੀ ਰੂਹ ਨੇ ਸਭ ਨੂੰ ਕਹਿ ਸੁਣਾਇਆ ਹੈ।

*ਪ੍ਰਭੁ ਅਵਤਾਰ ਪੁੱਤ੍ਰ ਇਨ ਕੇਰਾ, ਮਹਿਮਾ ਸਭਿ ਮਹਿਂ ਕਹੀ ਸੁਨਾਇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩)

ਸੋ ਇਤਿਆਦਿਕ ਪ੍ਰਿਥੀਏ ਦੀ ਨਿੰਦਾ ਤੇ ਗੁਰੂ ਜੀ ਦੀ ਉਸਤਤ ਹੋ ਰਹੀ ਹੈ। ਹੁਣ ਮਾਤਾ ਗੰਗਾ ਜੀ ਦੀ ਅਵਸਥਾ ਇਤਨੀ ਵੈਰਾਗ ਮਈ ਹੋ ਗਈ ਕਿ ਅੱਖਾਂ ਚੋਂ ਨੀਰ ਵਗ ਰਿਹਾ ਹੈ ਕਿ ਮੈਂ ਆਪ ਹੀ ਆਪਣੇ ਪੁੱਤਰ ਨੂੰ ਦੁਸ਼ਮਣ ਦੇ ਹੱਥਾਂ 'ਚ

ਕਿਉਂ ਦੇ ਦਿੱਤਾ। ਆਪਣੀ ਕੀਤੀ 'ਤੇ ਪਛਤਾ ਰਹੀ ਹੈ। ਜੋ ਦਾਸ ਗੁਰੂ ਨੂੰ ਬੁਲਾਉਣ ਵਾਸਤੇ ਗਿਆ ਸੀ, ਉਹ ਗੁਰੂ ਜੀ ਨੂੰ ਬੁਲਾ ਕੇ ਲੈ ਆਇਆ ਤੇ ਗੁਰੂ ਜੀ ਨੂੰ ਮਾਤਾ ਨੇ ਕਿਹਾ ਕਿ ਪਹਿਲਾਂ ਤਾਂ ਸਾਨੂੰ ਨਗਰ ਚੋਂ ਉਜਾੜਿਆ ਤੇ ਹੁਣ ਇੱਥੇ ਵੀ ਚੱਜ ਨਾਲ ਨਹੀਂ ਰਹਿਣ ਦਿੰਦਾ। ਅਸੀਂ ਉਸਦਾ ਕਦੇ ਬੁਰਾ ਨਹੀਂ ਕਰਦੇ। ਉਹ ਹਰ ਵੇਲੇ ਸਾਡਾ ਬੁਰਾ ਸੋਚਦਾ ਹੈ। ਤੇ ਮਾਤਾ ਜੀ ਨੇ ਸਾਰੀ ਅਕਾਸ਼ਮਈ ਗੱਲ ਗੁਰੂ ਜੀ ਨੂੰ ਸੁਣਾ ਦਿੱਤੀ। ਅੱਗੋਂ ਗੁਰੂ ਜੀ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ ਕਿ ਗੁਰੂ ਨਾਨਕ ਰੱਛਕ ਹੈ। ਤੇਰੇ ਪੁੱਤਰ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ। ਸਾਰੇ ਗੁਰੂਆਂ ਦਾ ਧਿਆਨ ਧਰਕੇ ਗੁਰੂ ਸਾਹਿਬ ਨੇ ਅਰਦਾਸ ਕੀਤੀ। ਇਉਂ ਗੁਰੂ ਹਰਿਗੋਬਿੰਦ ਸਾਹਿਬ ਜੀ ਦਿਨ ਪ੍ਰਤੀ ਦਿਨ ਵੱਡੇ ਹੁੰਦੇ ਗਏ ਤੇ ਦੁਸ਼ਮਣਾਂ ਦੀਆਂ ਵਿਉਂਤਾਂ ਵੀ ਵੱਡੀਆਂ ਹੁੰਦੀਆਂ ਗਈਆਂ। ਜਦੋਂ ਪੁੱਤਰ ਦੀ ਰੱਖਿਆ ਪਰਮੇਸ਼ਰ ਨੇ ਰੱਖੀ ਤਾਂ ਗੁਰੂ ਜੀ ਨੇ ਸ਼ੁਕਰਾਨੇ ਵਜੋਂ ਆਸਾ ਰਾਗ 'ਚ ਇਹ ਸ਼ਬਦ ਉਚਾਰਨ ਕੀਤਾ :

*ਆਸਾ ਮਹਲਾ ੫॥*

*ਗੁਰ ਪੂਰੇ ਰਾਖਿਆ ਦੇ ਹਾਥ॥ ਪ੍ਰਗਟੁ ਭਇਆ ਜਨ ਕਾ ਪਰਤਾਪੁ॥ ੧॥*

ਜਿਸ ਵੇਲੇ ਪੂਰੇ ਗੁਰਾਂ ਨੇ ਕ੍ਰਿਪਾ ਰੂਪੀ ਹੱਥ ਦੇ ਕੇ ਰੱਖਣਾ ਕੀਤਾ। ਅਥਵਾ ਗੁਰਾਂ ਨੇ ਦੋਹਾਂ ਤਰ੍ਹਾਂ ਦੇ ਪੁੱਤਰਾਂ, ਛੇਵੇਂ ਪਾਤਸ਼ਾਹ ਅਤੇ ਜਗਿਆਸੂ ਦੇ ਹਿਰਦੇ ਵਿਚ ਗਿਆਨ ਰੂਪ ਪੁੱਤਰ ਨੂੰ ਰੱਖਿਆ ਤਾਂ ਜਨ-ਪੁਰਸ਼ ਦਾ ਪ੍ਰਤਾਪ ਸਾਰੇ ਸੰਸਾਰ ਵਿਚ ਪ੍ਰਗਟ ਹੋ ਗਿਆ।

*ਗੁਰੁ ਗੁਰੁ ਜਪੀ ਗੁਰੂ ਗੁਰ ਧਿਆਈ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ॥ ਰਹਾਉ॥*

ਗੁਰੁ ਗੁਰੁ = ਧੰਨ ਗੁਰੂ, ਧੰਨ ਗੁਰੂ ਜਪੀ = ਜਪੀਏ, ਗੁਰੂ ਗੁਰ = ਧੰਨ ਗੁਰੂ ਕਰਕੇ ਧਿਆਈ = ਧਿਆਉਣਾ ਕਰੀਏ। ਜੀਅ = ਜੀਵ ਦੀ ਅਰਦਾਸ ਗੁਰੂ ਜੀ ਦੇ ਪਾਸ ਕਰੀਏ। ਭਾਵ ਆਪਣੇ ਸੁਖ ਦੁਖ ਦੀ ਬੇਨਤੀ ਜੋ ਵੀ ਕਰਨੀ ਹੋਵੇ, ਉਹ ਗੁਰੂ ਜੀ ਦੇ ਪਾਸ ਕਰੀਏ।

*ਸਰਨਿ ਪਰੇ ਸਾਚੇ ਗੁਰਦੇਵ॥ ਪੂਰਨ ਹੋਈ ਸੇਵਕ ਸੇਵ॥ ੨॥*

ਜੋ ਪੁਰਸ਼ ਸੱਚੇ ਗੁਰਦੇਵ = ਸਤਿਗੁਰ ਦੀ ਸ਼ਰਨ ਪਏ ਹਨ, ਉਹਨਾਂ ਸੇਵਕਾਂ ਦੀ ਕੀਤੀ ਹੋਈ ਸੇਵਾ ਪੂਰਨ ਹੋਈ ਹੈ।

*ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ॥ ਕਹੁ ਨਾਨਕ ਗੁਰ ਕਉ ਕੁਰਬਾਨ॥ ੩॥ ੮॥ ੧੦੨॥*

(ਅੰਗ ੩੯੬)

ਜਿਸ ਗੁਰੂ ਨੇ ਜੀਵ ਦੇ ਪਿੰਡੁ = ਸਰੀਰ ਵਿਚ ਪ੍ਰਾਣ ਅਤੇ ਜੋਬਨ ਨੂੰ ਆਉਣਾ ਕੀਤਾ ਹੈ। ਸਤਿਗੁਰੂ ਜੀ ਆਖਦੇ ਹਨ ਕਿ ਐਸੇ ਗੁਰੂ ਤੋਂ ਬਲਿਹਾਰ ਜਾਣਾ ਕਰੀਏ।

ਉਧਰ ਗੁਰੂ ਸਾਹਿਬ ਜੀ ਪਰਮੇਸ਼ਰ ਦੇ ਸ਼ੁਕਰਾਨੇ ਦੇ ਭਾਵ ਵਿਚ ਬਾਣੀ ਦੇ ਸ਼ਬਦ ਉਚਾਰਨ ਕਰ ਰਹੇ ਹਨ। ਇਸ ਘਟਨਾ ਦੀ ਚਰਚਾ ਘਰ-ਘਰ ਚੱਲ ਪਈ। ਜਿਹੜਾ ਵੀ ਸੁਣਦਾ ਪ੍ਰਿਥੀਏ ਤੇ ਪ੍ਰਿਥੀਏ ਦੀ ਘਰ ਵਾਲੀ ਨੂੰ ਬੁਰਾ ਤੇ ਗੁਰੂ ਦਾ ਜਸ ਉਚਾਰਨ ਕਰਦਾ ਤੇ ਸਾਹਿਬਜ਼ਾਦੇ ਨੂੰ ਸਰਬ-ਸ਼ਕਤੀਮਾਨ ਮੰਨ ਕੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਲਈ ਸੰਗਤਾਂ 'ਚ ਬੇਅੰਤ ਸ਼ਰਧਾ ਪੈਦਾ ਹੋ ਗਈ। ਉਧਰ ਪ੍ਰਿਥੀਆ ਹੋਰ ਉਪੱਦਰ ਖੜੇ ਕਰਨ ਵਾਸਤੇ ਸੋਚਣ ਲੱਗਾ। ਅਜੇ ਹੋਰ ਤਾਂ ਕੋਈ ਵੱਸ ਨ ਚੱਲਿਆ 'ਤੇ ਉਸ ਦਾਈ ਦੇ ਵਾਰਸਾਂ ਨੂੰ ਕਹਿ ਕੇ ਗੁਰੂ ਜੀ 'ਤੇ ਮੁਕੱਦਮਾ ਦਰਜ ਕਰਵਾ ਦਿੱਤਾ। ਮੁਕੱਦਮਾ ਵੀ ਉਸ ਸੁਲਹੀ ਖ਼ਾਂ ਦੇ ਕੋਲ ਲੈ ਗਿਆ, ਜਿਸ ਨੂੰ ਬਹੁਤ ਸਾਰੀ ਵੱਢੀ ਦੇ ਰੱਖੀ ਸੀ ਤੇ ਆਪਣਾ ਪੱਖੀ ਬਣਾਇਆ ਹੋਇਆ ਸੀ। ਪ੍ਰਿਥੀਏ ਦਾ ਕੀਤਾ ਹੋਇਆ ਮੁਕੱਦਮਾ ਕੋਈ ਬਹੁਤ ਅਸਰਦਾਰ ਨਾ ਹੋਇਆ। ਸੁਲਹੀ ਖ਼ਾਂ ਨੂੰ ਇਹ ਮੁਕੱਦਮਾ ਵਜ਼ੀਜ਼ ਖ਼ਾਨ ਦੇ ਵਿਚ ਹੋਣ ਕਰਕੇ ਖ਼ਾਰਜ ਕਰਨਾ ਪਿਆ। ਇਸ ਪ੍ਰਕਾਰ ਸਤਿਗੁਰੂ ਜੀ ਨੇ ੪੦ ਦਿਨ ਦੀ ਉਮਰ ਵਿਚ ਉਸ ਪਾਪਣ ਪੂਤਨਾ ਜੈਸੀ ਦਾਈ ਦਾ ਉਧਾਰ ਕੀਤਾ। ਫਿਰ ਦੋ ਸਾਲ ਤੱਕ ਪ੍ਰਿਥੀਏ ਦੀ ਕੋਈ ਕੋਸ਼ਿਸ਼ ਕਾਮਯਾਬ ਨਾ ਹੋਈ। ਜਦੋਂ ਸ੍ਰੀ ਹਰਿਗੋਬਿੰਦ ਜੀ ਦੋ ਸਾਲ ਦੇ ਹੋਏ ਤਾਂ ਇਕ ਸਪੇਰਾ ਸੱਪ ਵਿਦਿਆ ਵਿਚ ਮਾਹਿਰ ਸੱਪ ਪਾਲਣ ਵਾਲਾ ਜੋਗੀ ਪ੍ਰਿਥੀਏ ਨੂੰ ਮਿਲਿਆ ਤੇ

ਸਾਹਿਬਜ਼ਾਦੇ ਨੂੰ ਡੰਗਣ ਵਾਸਤੇ ਉਸਨੂੰ ਵੀ ਪੈਸਿਆਂ ਦਾ ਲਾਲਚ ਦੇਣਾ ਕੀਤਾ। ਉਸ ਸਪੇਰੇ ਨੇ ਵਡਾਲੀ ਗ੍ਰਾਮ ਵਿਚ ਜਾ ਕੇ ਇਕ ਬੜਾ ਜ਼ਹਿਰੀਲਾ ਨਾਗ ਜਿੱਥੇ ਸਾਹਿਬਜ਼ਾਦਾ ਖੇਡਦਾ ਸੀ, ਉਥੇ ਛੱਡ ਦਿੱਤਾ। ਉਧਰ ਸ੍ਰੀ ਹਰਿਗੋਬਿੰਦ ਜੀ ਮਾਤਾ ਜੀ ਦੀ ਗੋਦ ਵਿਚੋਂ ਉੱਛਲ-ਉੱਛਲ ਕੇ ਜ਼ਮੀਨ ਵੱਲ ਜਾਣ। ਮਾਤਾ ਜੀ ਨੇ ਆਪਣੇ ਪੁੱਤਰ ਦਾ ਜ਼ਮੀਨ 'ਤੇ ਖੇਡਣ ਵਾਲਾ ਰੁਖ਼ ਸਮਝ ਕੇ ਗੋਦ ਵਿਚੋਂ ਛੱਡ ਕੇ ਜ਼ਮੀਨ 'ਤੇ ਛੱਡ ਦਿੱਤਾ ਤੇ ਗੋਡਣੀਆਂ ਭਾਰ-ਰਿੜਦੇ-ਰਿੜਦੇ ਜਦੋਂ ਇੱਧਰ ਉਧਰ ਕਾਲੇ ਰੰਗ ਦਾ ਸੱਪ ਲੁਕਣ ਦੇ ਲਈ ਖੁੱਡ ਲੱਭ ਰਿਹਾ ਸੀ, ਪਰ ਅਜੇ ਖੁੱਡ ਲੱਭ ਨਹੀਂ ਸੀ ਰਹੀ ਜਿਥੇ ਲੁਕ ਜਾਏ। ਮਾਤਾ ਜੀ ਦੀ ਨਿਗਾਹ ਕਿਸੇ ਹੋਰ ਪਾਸੇ ਹੋ ਗਈ। ਮਾਤਾ ਜੀ ਦਾਸੀਆਂ ਨੂੰ ਘਰ ਦਾ ਕੰਮ ਸਮਝਾ ਰਹੇ ਸਨ। ਸ੍ਰੀ ਹਰਿਗੋਬਿੰਦ ਜੀ ਬੜੀ ਤੇਜ਼ੀ ਨਾਲ ਜਾ ਕੇ ਆਪਣੇ ਹੱਥਾਂ ਨਾਲ ਉਸ ਸੱਪ ਨੂੰ ਫੜ ਲਿਆ। ਸੱਪ ਫੁੰਕਾਰੇ ਮਾਰ ਰਿਹਾ ਹੈ ਜਿਸ ਦੇ ਦੋ ਕਾਰਨ ਸਨ - ਜਾਂ ਤਾਂ ਮੈਂ ਫੜਨ ਵਾਲੇ ਨੂੰ ਡੰਗ ਦਿਆਂ ਜਾਂ ਫਿਰ ਆਪਣੀ ਜਾਨ ਬਚਾ ਕੇ ਭੱਜ ਜਾਵਾਂ। ਇਸ ਲਈ ਸੱਪ ਗੁੱਸੇ ਵਿਚ ਆ ਕੇ ਆਪਣਾ ਤਾਣ ਲਾ ਰਿਹਾ ਸੀ ਕਿ ਮੈਂ ਫੜਨ ਵਾਲੇ ਦੇ ਹੱਥੋਂ ਛੁਟ ਜਾਵਾਂ।

ਸ੍ਰੀ ਹਰਿਗੋਬਿੰਦ ਜੀ ਨੇ ਇਤਨੇ ਮਜ਼ਬੂਤ ਹੱਥ ਪਾਏ ਸਨ ਤੇ ਉਤਨੀ ਦੇਰ ਤੱਕ ਨਹੀਂ ਛੱਡਿਆ ਜਿੰਨੀ ਦੇਰ ਤੱਕ ਉਸ ਦਾ ਸਿਰ ਫੇਹ ਨਹੀਂ ਦਿੱਤਾ। ਸੱਪ ਮਰਨ ਵੇਲੇ ਆਪਣੇ ਬਲ ਨਾਲ ਪੁੱਠਾ ਹੋ ਕੇ ਧਰਤੀ 'ਤੇ ਡਿੱਗਿਆ ਤੇ ਪੂਛ ਨੂੰ ਪਟਕਾ ਕੇ ਮਰ ਗਿਆ। ਉਸ ਵੇਲੇ ਮਾਤਾ ਜੀ ਦੀ ਦ੍ਰਿਸ਼ਟੀ ਪਈ। ਫਿਰ ਭੈ ਭੀਤ ਹੋ ਕੇ ਮਾਤਾ ਜੀ ਕੋਲ ਆਈ ਤੇ ਸ੍ਰੀ ਹਰਿਗੋਬਿੰਦ ਜੀ ਨੇ ਆਪਣੇ ਹੱਥੋਂ ਮ੍ਰਿਤਕ ਸੱਪ ਛੱਡ ਦਿੱਤਾ। ਮਾਤਾ ਜੀ ਨੇ ਦੌੜ ਕੇ ਆਪਣੇ ਪੁੱਤਰ ਨੂੰ ਗਲ ਨਾਲ ਲਾ ਲਿਆ। ਜਲਦੀ-ਜਲਦੀ ਆਪਣੇ ਪੁੱਤਰ ਦੇ ਸਾਰੇ ਅੰਗਾਂ ਨੂੰ ਵੇਖਿਆ ਕਿ ਕਿਤੇ ਸੱਪ ਨੇ ਡਸ ਤਾਂ ਨਹੀਂ ਦਿੱਤਾ। ਫੇਰ ਅੰਗਾਂ ਤੋਂ ਮਿੱਟੀ ਝਾੜਦੀ ਹੈ ਤੇ ਗੁਰੂ ਨਾਨਕ ਦੇਵ ਜੀ ਦਾ ਸ਼ੁਕਰਾਨਾ ਕਰਦੀ ਹੈ। ਫਿਰ ਇਕ ਦਾਸ ਨੂੰ ਗੁਰੂ ਜੀ ਦੇ ਕੋਲ ਬੁਲਾਉਣ ਲਈ ਭੇਜਿਆ। ਲੋਕਾਂ ਦੀ ਭੀੜ ਮਰੇ ਹੋਏ ਸੱਪ ਦੇ ਦੁਆਲੇ ਵੇਖ ਕੇ ਸਤਿਗੁਰੂ ਜੀ ਬੋਲੇ ਕਿ ਭਾਈ ਅਸ਼ਚਰਜ ਹੋਣ ਦੀ ਕੀ ਲੋੜ ਹੈ। ਦਾਈ ਦੀ ਤਰ੍ਹਾਂ ਹੀ ਇਹ ਵੀ ਆਪਣਾ ਉਧਾਰ ਕਰਵਾਉਣ ਆਇਆ ਹੈ। ਜਦੋਂ ਸਤਿਗੁਰੂ ਜੀ ਦੀ ਦ੍ਰਿਸ਼ਟੀ ਸੱਪ 'ਤੇ ਪਈ ਤਾਂ ਸੱਪ ਦੇਹ ਬਦਲ ਕੇ ਆਪਣਾ ਪਿਛਲਾ ਜਨਮ ਕਹਿਣ ਲੱਗਾ :

*ਸ੍ਰੀ ਅਰਜਨ ਜੀ ਜਬਿ ਗਏ ਮ੍ਰਿਤਕ ਸਰਪ ਭਾ ਜੋਇ।*
*ਅਪਰ ਦੇਹਿ ਸੁੰਦਰ ਘਰੀ ਕਰੀ ਦਿਖਾਵਨਿ ਸੋਇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੨, ਅੰਸੂ ੯)

ਮਹਾਰਾਜ ਜੀ ਨੇ ਪੁੱਛਿਆ ਕਿ ਤੂੰ ਕੌਣ ਹੈਂ ਤੇ ਕਿਥੋਂ ਆਇਆ ਹੈਂ? ਸੱਪ ਨੇ ਫੇਰ ਆਪਣਾ ਪੂਰਬਲਾ ਜਨਮ ਕਹਿ ਸੁਣਾਇਆ :

*ਹਾਥ ਜੋਰਿ ਕੇ ਪ੍ਰਸੰਗ ਸੁਨਾਯਹੁ! 'ਪੂਰਬ ਦੇਹ ਮੁਨੀ ਤਪ ਤਾਯੋ।*
*ਹੁਯੋ ਹੰਕਾਰ ਉਦਾਰ ਮੁਝੈ-ਨਹਿਂ ਮੋ ਸਮ ਬੇਦ ਕਿਨੂੰ ਨਰ ਗਾਯੋ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੯)

ਉਸ ਸਮੇਂ ਵਿਚਰਦੇ ਹੋਏ ਨਾਰਦ ਜੀ ਆ ਗਏ, ਜਿੰਨ੍ਹਾਂ ਨੇ ਬਹੁਤ ਗਿਆਨ ਦੇ ਬਚਨ ਕਹੇ। ਭਗਤੀ ਨੂੰ ਸਭ ਤੋਂ ਸ੍ਰੇਸ਼ਟ ਸੰਸਾਰ ਤੋਂ ਤਰਨ ਦਾ ਉਪਾਏ ਦੱਸਿਆ। ਮੈਂ ਬੜੇ ਪ੍ਰਸ਼ਨ ਉੱਤਰ ਕੀਤੇ। ਮੈਂ ਨਾਰਦ ਜੀ ਦੀ ਗੱਲ ਦਾ ਖੰਡਨ ਕੀਤਾ ਤੇ ਹੰਕਾਰ ਵਿਚ ਆ ਕੇ ਉਹਨਾਂ ਦੇ ਬਚਨਾਂ ਦਾ ਨਿਰਾਦਰ ਕੀਤਾ, ਤਾਂ ਨਾਰਦ ਜੀ ਨੇ ਸਰਾਪ ਦਿੱਤਾ ਕਿ ਮੇਰੇ ਨਿਰਾਦਰ ਦਾ ਤੈਨੂੰ ਤੁਰੰਤ ਫਲ ਇਹ ਮਿਲੇਗਾ ਕਿ ਜਾ ਤੈਨੂੰ ਸੱਪ ਦੀ ਜੂਨ ਮਿਲੇਗੀ। ਹੇ ਮੂਰਖ ਤਪੱਸਵੀ ! ਤੂੰ ਬੇਦ ਦਾ ਰਹੱਸਯ ਨਹੀਂ ਜਾਣਿਆ। ਤੂੰ ਹੰਕਾਰ ਵਿਚ ਆ ਕੇ ਜਿਵੇਂ ਫਰਾਟੇ ਮਾਰਦਾ ਹੈਂ, ਇਵੇਂ ਹੁਣ ਸੱਪ ਬਣ ਕੇ ਮਾਰਿਆ ਕਰ। ਜਿਵੇਂ ਟੇਡਤਾਈ ਨਾਲ ਬਚਨ ਬੋਲਦੈਂ, ਇਉਂ ਹੁਣ ਜੀਵਨ ਭਰ ਟੇਡਤਾਈ ਨਾਲ ਤੁਰਿਆ ਕਰੇਂਗਾ। ਫੇਰ ਜਦੋਂ ਨਾਰਦ ਜੀ ਦੀ ਸਰਾਗਤ ਹੋਇਆ ਕਿ ਮੇਰੇ ਕੋਲੋਂ ਗ਼ਲਤੀ ਹੋ ਗਈ ਤਾਂ ਉਹਨਾਂ ਨੇ ਖ਼ੁਸ਼ ਹੋ ਕੇ ਇਹ ਕਿਹਾ ਕਿ ਬੇਦ ਪੜ੍ਹੇ ਦਾ ਫਲ ਸਰਾਪ ਦੇ ਅੰਤ ਵੇਲੇ ਤੈਨੂੰ ਇਹ

ਮਿਲੇਗਾ, ਜਦੋਂ ਜੀਵਾਂ ਦੀ ਕਲਿਆਣ ਵਾਸਤੇ ਪ੍ਰਭੂ ਆਪ ਅਵਤਾਰ ਧਾਰਨ ਕਰੇਗਾ। ਤੇਰੇ ਸਰੀਰ ਨੂੰ ਸਪਰਸ਼ ਕਰੇਗਾ। ਉਹਨਾਂ ਦੇ ਹੱਥ ਸਪਰਸ਼ ਹੁੰਦਿਆਂ ਹੀ ਤੇਰਾ ਉਧਾਰ ਹੋਵੇਗਾ। ਹੇ ਗੁਰੂ ਜੀ ! ਉਹ ਸਮਾਂ ਹੁਣ ਆ ਗਿਆ ਹੈ। ਮੈਨੂੰ ਸਪੇਰੇ ਨੇ ਫੜ ਕੇ ਤੁਹਾਡੇ ਘਰ ਛੱਡਿਆ, ਤੁਹਾਡੇ ਭਰਾ ਪ੍ਰਿਥੀ ਚੰਦ ਨੇ ਸਪੇਰੇ ਨੂੰ ਪ੍ਰੇਰ ਕੇ ਤੁਹਾਡੇ ਸਾਹਿਬਜ਼ਾਦੇ ਨੂੰ ਮਾਰਨ ਲਈ ਇਥੇ ਛੱਡਿਆ ਸੀ। ਜਿਤਨੇ ਇਸਤਰੀ-ਪੁਰਸ਼ ਸੁਣ ਰਹੇ ਸਨ ਸਭ ਹੈਰਾਨ ਹੋਏ। ਇਕ ਵਾਰ ਫਿਰ ਦਾਈ ਦੇ ਮਾਰਨ ਵਾਲਾ ਨਕਸ਼ਾ ਲੋਕਾਂ ਦੇ ਸਾਹਮਣੇ ਆ ਗਿਆ। ਇਸੇ ਵਾਰਤਾ ਨੂੰ ਗੁਰ ਬਿਲਾਸ ਪਾ: ੬ ਵਿਚ ਇਸ ਤਰ੍ਹਾਂ ਲਿਖਿਆ ਹੈ -

*ਸ੍ਰਾਪ ਅਮੋਘ ਜਾਨ ਤੁਮ ਭਾਈ। ਧਰੋ ਸਰਪ ਬਪੁ ਅਤਿ ਦੁਖਦਾਈ।*
*ਅਜ ਅਬਿਨਾਸੀ ਪ੍ਰਭ ਨਿਰੰਕਾਰ। ਗੁਰ ਅਰਜਨ ਗ੍ਰਿਹਿ ਹੋਇ ਅਵਤਾਰ॥*
*ਗੌ ਦਿਜ ਕੀ ਰੱਛਾ ਨਿਮਿੱਤ ਧਰਿ ਹੈ ਮਾਨੁਖ ਦੇਹ।*
*ਹਰਿ ਗੁਬਿੰਦ ਗੁਰ ਨਾਮ ਹ੍ਵੈ ਸੋ ਤੁਮ ਜੂਨ ਕਟੇਹ॥*

(ਗੁਰ ਬਿਲਾਸ, ਅਧਿਆਇ ੨)

ਫਿਰ ਗੁਰੂ ਅਰਜਨ ਦੇਵ ਜੀ ਨੇ ਮਰੇ ਸੱਪ ਨੂੰ ਬਾਹਰ ਦਬਾ ਦਿੱਤਾ। ਜਿੰਨੇ ਗ਼ਰੀਬ ਆਏ ਉਹਨਾਂ ਨੂੰ ਧਨ ਪਦਾਰਥ ਦਿੱਤਾ। ਕੜਾਹ ਪ੍ਰਸ਼ਾਦਿ ਕਰਕੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਸ਼ੁਕਰਾਨੇ ਦੀ ਅਰਦਾਸ ਕੀਤੀ। ਉਧਰ ਪ੍ਰਿਥੀਏ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਿਆ ਤਾਂ ਬਹੁਤ ਕ੍ਰੋਧ ਵਿਚ ਆ ਕੇ ਬੋਲਿਆ ਕਿ ਮੇਰਾ ਭਰਾ ਹਰ ਰੋਜ਼ ਛਲ-ਫਰੇਬ ਕਰਨ ਲੱਗ ਪਿਆ ਹੈ। ਆਪਣੀ ਵਡਿਆਈ ਵਾਸਤੇ ਪੁੱਤਰ ਦੀਆਂ ਅਣਹੋਣੀਆਂ ਗੱਲਾਂ ਸਿੱਧ ਕਰ ਰਿਹਾ ਹੈ। ਕਿੱਥੇ ਛੋਟਾ ਜਿਹਾ ਬਾਲਕ ਜਿਸਨੂੰ ਅਜੇ ਸੋਝੀ ਵੀ ਨਹੀਂ, ਉਸਦੀਆਂ ਝੂਠ-ਮੂਠ ਕਹਾਣੀਆਂ ਬਣਾ ਕੇ ਮੇਰੀ ਬਦਨਾਮੀ ਕਰਾਉਣ ਲਈ ਤੇ ਆਪਣਾ ਮਾਣ ਵਧਾਉਣ ਲਈ ਇਹੋ ਜਿਹੀਆਂ ਕਹਾਣੀਆਂ ਬੇਲੋੜੀਆਂ ਬਣਾ ਰਿਹਾ ਹੈ। ਆਪਣੇ ਸੇਵਕਾਂ ਵਿਚ ਆਪਣੇ ਸੱਚੇ ਹੋਣ ਦਾ ਪ੍ਰਭਾਵ ਪਾਉਣ ਵਾਸਤੇ ਗੁਰੂ ਸਾਹਿਬ ਜੀ ਦੀ ਨਿੰਦਾ ਤੇ ਆਪਣਾ ਜਸ ਉਚਾਰਨ ਕਰਦਾ ਰਹਿੰਦਾ ਹੈ, ਤੇ ਅੰਦਰੋਂ ਸ੍ਰੀ ਹਰਿਗੋਬਿੰਦ ਸਾਹਿਬ ਦੇ ਵਧ ਕਰਨ ਲਈ ਇਕ ਨਵਾਂ ਤਰੀਕਾ ਸੋਚਣ ਲੱਗਾ। ਉਹ ਤਰੀਕਾ ਇਹ ਸੀ ਕਿ ਦਾਈ ਦੁਆਰਾ ਜ਼ਹਿਰ ਦੇਣ ਦੀ ਗੱਲ ਵੀ ਅਸਫਲ ਹੋ ਗਈ। ਸਪੇਰੇ ਦੁਆਰਾ ਸੱਪ ਛੱਡ ਕੇ ਮਾਰਨ ਦੀ ਵਿਉਂਤ ਵੀ ਸਫਲ ਨਾ ਹੋ ਸਕੀ। ਇਹ ਗੱਲਾਂ ਇਸ ਲਈ ਸਫਲ ਨਾ ਹੋ ਸਕੀਆਂ ਕਿ ਦੂਸਰੇ ਦੇ ਘਰ ਜਾ ਕੇ ਮਾਰਨਾ ਬਹੁਤ ਔਖਾ ਹੈ। ਹੁਣ ਨਵੀਂ ਵਿਉਂਤ ਇਹ ਬਣਾਈ ਕਿ ਪਰਿਵਾਰ ਦੇ ਨਿਕਟਵਰਤੀ ਦਾਸ, ਦਾਸਾਂ ਚੋਂ ਕਿਸੇ ਨੂੰ ਪੈਸੇ ਦੇ ਕੇ ਸਾਹਿਬਜ਼ਾਦੇ ਨੂੰ ਇਸ ਤਰੀਕੇ ਨਾਲ ਮਾਰਿਆ ਜਾਵੇ ਕਿ ਕਿਸੇ ਨੂੰ ਭਿਣਕ ਨਾ ਪਵੇ। ਇਸ ਲਈ ਬੜੇ ਤਰੀਕੇ ਨਾਲ ਨਿਕਟਵਰਤੀ ਸੇਵਕਾਂ ਚੋਂ ਜਾਤੀ ਦੇ ਇਕ ਬ੍ਰਾਹਮਣ ਤੇ ਸਾਹਿਬਜ਼ਾਦੇ ਦੇ ਖਿਡਾਵੇ ਨੂੰ ਗੁਪਤ ਰੀਤ ਨਾਲ ਲਾਲਚ ਦੇ ਕੇ ਸਾਹਿਬਜ਼ਾਦੇ ਨੂੰ ਜ਼ਹਿਰ ਦੇਣ ਲਈ ਸਹਿਮਤ ਕਰ ਲਿਆ। ਬ੍ਰਾਹਮਣ ਨੂੰ ਪੰਜ ਸੌ ਰੁਪਏ ਦੇਣ ਦਾ ਲੋਭ ਦਿੱਤਾ, ਕਿ ਜਦੋਂ ਕਾਰਜ ਹੋ ਜਾਏ, ਮੇਰੇ ਕੋਲੋਂ ਪੰਜ ਸੌ ਰੁਪਏ ਲੈ ਜਾਣਾ ਅਤੇ ਮੈਨੂੰ ਕਸਮ ਜੇ ਤੇਰਾ ਇਕਰਾਰ ਕੀਤਾ ਧਨ ਰੱਖਾਂ। ਇਸ ਤਰ੍ਹਾਂ ਦੇ ਤਰੀਕੇ ਨਾਲ ਸਾਹਿਬਜ਼ਾਦੇ ਨੂੰ ਵਿਸ਼ ਦੇਣੀ ਕਿ ਸਾਹਿਬਜ਼ਾਦੇ ਦੀ ਮਾਤਾ ਜੀ ਨੂੰ ਪਤਾ ਨਾ ਲੱਗੇ। ਕਿਸੇ ਨੂੰ ਕੀ ਪਤਾ ਲੱਗੇਗਾ ਕਿ ਵਿਸ਼ ਦੇ ਕੇ ਮਾਰਿਆ, ਤੈਨੂੰ ਕਿਸੇ ਤਰ੍ਹਾਂ ਦਾ ਡਰ ਨਹੀਂ। ਇਹ ਕਾਰਜ ਕਰਕੇ ਮੇਰੇ ਕੋਲ ਆ ਜਾਵੀਂ, ਫਿਰ ਤੈਨੂੰ ਕਿਸੇ ਦਾ ਡਰ ਨਹੀਂ। ਧਨ ਦੇ ਲਾਲਚ ਨੇ ਬ੍ਰਾਹਮਣ ਦਾ ਮਨ ਫੇਰ ਦਿੱਤਾ। ਬ੍ਰਾਹਮਣ ਦੇ ਸਾਹਮਣੇ ਇਹ ਮੁਸ਼ਕਿਲ ਸੀ ਕਿ ਪਹਿਲੀਆਂ ਦੋ ਘਟਨਾਵਾਂ ਨੇ ਮਾਤਾ ਜੀ ਦਾ ਮਨ ਸੁਚੇਤ ਕਰ ਦਿੱਤਾ ਸੀ। ਮਾਤਾ ਜੀ ਹਰ ਵੇਲੇ ਚੌਕਸੀ ਰੱਖਦੇ ਸਨ ਅਤੇ ਪ੍ਰਿਥੀਏ ਨੇ ਬ੍ਰਾਹਮਣ ਨੂੰ ਜੋ ਵਿਸ਼ ਪਕੜਾਈ ਉਹ ਬ੍ਰਾਹਮਣ ਨੇ ਪੱਗ ਦੇ ਲੜ ਵਿਚ ਬੰਨ੍ਹ ਕੇ ਲੈ ਆਇਆ। ਇਹ ਵਿਸ਼ ਚੰਗੀ ਤਰ੍ਹਾਂ ਪੀਸ ਕੇ ਬਰੀਕ ਕੀਤੀ ਹੋਈ ਸੀ। ਸਵੇਰ ਹੋਈ ਤਾਂ ਬ੍ਰਾਹਮਣ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਇਧਰ-ਉਧਰ ਖਿਡਾਉਣ ਲੱਗਾ। ਦਾਸੀ ਤੋਂ ਮਿੱਠੀ-ਮਿਠਾਈ ਵਾਲਾ ਦਹੀਂ ਸਾਹਿਬਜ਼ਾਦੇ ਦੇ ਖਾਣ ਲਈ ਮੰਗਵਾਇਆ। ਇਹ ਦਹੀਂ ਚਾਂਦੀ ਦੇ ਕਟੋਰੇ ਵਿਚ ਲਿਆਂਦਾ ਸੀ। ਅੱਖ ਬਚਾ ਕੇ ਕੋਠੇ ਦੇ ਉਪਰ ਚੁਬਾਰੇ ਵਿਚ ਚੜ੍ਹਿਆ। ਕਟੋਰਾ ਹੇਠਾਂ ਰੱਖ ਕੇ ਪੱਗ ਵਿਚੋਂ ਜ਼ਹਿਰ ਦੀ ਪੁੜੀ ਕੱਢੀ, ਭਾਵੇਂ ਪਾਪਾਂ ਕਰਕੇ

ਹੱਥ ਕੰਬ ਰਹੇ ਸਨ, ਇਧਰ-ਉਧਰ ਵੀ ਵੇਖ ਰਿਹਾ ਸੀ। ਪਰ ਪ੍ਰਿਥੀ ਚੰਦ ਤੋਂ ਮਿਲਣ ਵਾਲੇ ਪੰਜ ਸੌ ਰੁਪਏ ਨੇ ਮੱਤ ਮਾਰ ਦਿੱਤੀ। ਸ੍ਰੀ ਹਰਿਗੋਬਿੰਦ ਜੀ ਨੂੰ ਜਦੋਂ ਜ਼ਹਿਰ ਮਿਲਾ ਕੇ ਦਹੀਂ ਖਵਾਉਣ ਲੱਗਾ ਤਾਂ ਸ੍ਰੀ ਹਰਿਗੋਬਿੰਦ ਜੀ ਨੇ ਨੱਕ ਚੜ੍ਹਾ ਕੇ ਮੂੰਹ ਇਕ ਪਾਸੇ ਕਰ ਲਿਆ ਤੇ ਬ੍ਰਾਹਮਣ ਨੇ ਜ਼ਬਰਦਸਤੀ ਦਹੀਂ ਖਵਾਉਣਾ ਚਾਹਿਆ ਤੇ ਥੋੜੇ ਜਿਹੇ ਕਰੜੇ ਸ਼ਬਦਾਂ ਨਾਲ ਡਰਾਉਣਾ ਕੀਤਾ। ਤੇ ਫਿਰ ਵਡਿਆ ਕੇ ਕਹਿੰਦਾ ਹੈ ਕਿ ਦਹੀਂ ਬੜਾ ਮਿੱਠਾ ਹੈ ਖਾ ਲੈ। ਸ੍ਰੀ ਹਰਿਗੋਬਿੰਦ ਜੀ ਜਾਣਦੇ ਸਨ ਕਿ ਜ਼ਹਿਰ ਖਵਾਉਣਾ ਚਾਹੁੰਦਾ ਹੈ। ਆਪਣੇ ਹੱਥਾਂ ਨਾਲ ਕਟੋਰਾ ਇਕ ਪਾਸੇ ਕਰ ਦਿੱਤਾ ਤੇ ਬ੍ਰਾਹਮਣ ਨੇ ਕ੍ਰੋਧ ਦੇ ਨਾਲ ਫਿਰ ਤਾੜਨਾ ਕੀਤੀ ਤੇ ਦੋਵੇਂ ਹੱਥ ਇਕ ਹੱਥ ਵਿਚ ਫੜ ਕੇ ਧੱਕੇ ਨਾਲ ਦਹੀਂ ਖਵਾਉਣ ਲੱਗਾ ਤੇ ਅੱਖਾਂ ਲਾਲ ਕਰਕੇ ਡਰਾਉਣ ਲੱਗਾ। ਸ੍ਰੀ ਹਰਿਗੋਬਿੰਦ ਜੀ ਨੇ ਸੋਚਿਆ ਕਿ ਹਰ ਵੇਲੇ ਸ਼ਕਤੀ ਦਿਖਾਉਣ ਨਾਲੋਂ ਜਿਵੇਂ ਬੱਚੇ ਦੁੱਖ ਦੇ ਸਮੇਂ ਮਾਤਾ-ਪਿਤਾ ਨੂੰ ਪੁਕਾਰਦੇ ਹਨ ਉਹਨਾਂ ਨੂੰ ਆਵਾਜ਼ ਮਾਰਨੀ ਚਾਹੀਦੀ ਹੈ। ਇਹ ਸੋਚ ਕੇ ਉੱਚੀ ਚੀਕ ਮਾਰੀ। ਉੱਚੀ-ਉੱਚੀ ਸ਼ੋਰ ਕੀਤਾ। ਭਾਰੀ ਆਵਾਜ਼ ਨਾਲ ਰੋਣਾ ਕੀਤਾ। ਬ੍ਰਾਹਮਣ ਨੇ ਧੱਕੇ ਨਾਲ ਦਹੀਂ ਬੁੱਲ੍ਹਾਂ ਨੂੰ ਲਗਾਈ ਸੀ, ਤਾਂ ਬ੍ਰਾਹਮਣ ਕਹਿ ਰਿਹਾ ਹੈ ਕਿ ਤੂੰ ਕਿਉਂ ਨਹੀਂ ਦਹੀਂ ਖਾਂਦਾ।

ਹੁਣ ਚਾਹੁੰਦਾ ਹੈ ਕਿ ਜੇ ਸਾਹਿਬਜ਼ਾਦਾ ਇਕ ਵਾਰੀ ਦਹੀਂ ਖਾ ਲਵੇ ਤਾਂ ਮੈਂ ਆਪਣੇ ਕੰਮ ਵਿਚ ਸਫਲ ਹੋ ਜਾਵਾਂ। ਧੀਰਜ ਖ਼ਤਮ ਹੋ ਗਿਆ ਤੇ ਡਰਦੇ ਦੇ ਹੱਥ ਕੰਬ ਰਹੇ ਹਨ ਤੇ ਸੋਚਦਾ ਹੈ ਕਿ ਰੋਂਦੇ ਦੇ ਮੂੰਹ ਵਿਚ ਦਹੀਂ ਪਾ ਦਿਆਂ। ਇਕ ਵਾਰੀ ਇਹ ਜ਼ਹਿਰ ਵਾਲਾ ਦਹੀਂ ਮੂੰਹ ਵਿਚ ਲੰਘ ਜਾਵੇ ਤਾਂ ਮੇਰੀ ਚੋਰੀ ਛੁਪ ਜਾਵੇਗੀ। ਨਹੀਂ ਤਾਂ ਕਿਤੇ ਜ਼ਹਿਰ ਵਾਲੇ ਦਹੀਂ ਦੀ ਗੱਲ ਪ੍ਰਗਟ ਨਾ ਹੋ ਜਾਵੇ। ਰੋਣ ਦੀ ਧੁਨੀ ਮਾਤਾ ਗੰਗਾ ਜੀ ਦੇ ਕੰਨਾਂ ਵਿਚ ਪਈ। ਇਸ ਚੀਕ ਨੇ ਮਾਤਾ ਜੀ ਦਾ ਦਿਲ ਹਿਲਾ ਦਿੱਤਾ। ਮਾਤਾ ਦੌੜ ਕੇ ਗੁਰੂ ਅਰਜਨ ਦੇਵ ਜੀ ਕੋਲ ਆਈ। ਆ ਕੇ ਕਿਹਾ ਕਿ ਸਾਹਿਬਜ਼ਾਦਾ ਬਹੁਤ ਵਿਆਕੁਲ ਆਵਾਜ਼ ਵਿਚ ਰੋ ਰਿਹਾ ਹੈ। ਜਾ ਕੇ ਪਤਾ ਕਰੋ। ਤਾਂ ਗੁਰੂ ਜੀ ਨੇ ਕਿਹਾ ਕਿ ਕੋਠੇ ਤੋਂ ਆਵਾਜ਼ ਆ ਰਹੀ ਹੈ। ਗੁਰੂ ਜੀ ਦਾ ਇਕ ਸਿੱਖ ਦੌੜ ਕੇ ਉੱਤੇ ਪਹੁੰਚਿਆ ਤੇ ਦੇਖਿਆ ਸ੍ਰੀ ਹਰਿਗੋਬਿੰਦ ਜੀ ਦੇ ਦੋਵੇਂ ਹੱਥ ਬ੍ਰਾਹਮਣ ਨੇ ਫੜੇ ਹਨ ਤੇ ਧੱਕੇ ਨਾਲ ਦਹੀਂ ਖਵਾ ਰਿਹਾ ਹੈ ਤੇ ਆਉਂਦੇ ਹੀ ਸਿੱਖ ਨੇ ਪੁੱਛਿਆ ਕਿ ਸਾਹਿਬਜ਼ਾਦਾ ਕਿਉਂ ਰੋ ਰਿਹਾ ਹੈ ? ਗੁਰੂ ਜੀ ਨੇ ਇਸਦਾ ਉੱਤਰ ਪੁਛਿਆ ਹੈ ਤਾਂ ਬ੍ਰਾਹਮਣ ਨੇ ਡਰਦੇ ਹੋਏ ਕਿਹਾ ਕਿ ਮੈਂ ਦਹੀਂ ਖਵਾ ਰਿਹਾ ਹਾਂ ਇਹ ਖਾ ਨਹੀਂ ਰਿਹਾ। ਇੰਨੇ ਨੂੰ ਇਕੋ ਹੋਰ ਸਿੱਖ ਨੂੰ ਮਾਤਾ ਨੇ ਭੇਜਿਆ ਤਾਂ ਪਹਿਲੇ ਸਿੱਖ ਨੇ ਕਿਹਾ ਮਹਾਰਾਜ ਜੀ ਬ੍ਰਾਹਮਣ ਦਹੀਂ ਖਵਾ ਰਿਹਾ ਸੀ ਪਰ ਇਹ ਖਾ ਨਹੀਂ ਰਹੇ ਸਨ ਇਸ ਕਰਕੇ ਰੋ ਰਹੇ ਸਨ। ਤਾਂ ਮਾਤਾ ਜੀ ਨੇ ਕਿਹਾ ਕਿ ਬੱਚੇ ਨੂੰ ਦਹੀਂ ਸਮੇਤ ਮੇਰੇ ਕੋਲ ਲੈ ਆਵੋ। ਬ੍ਰਾਹਮਣ ਸਾਹਿਬਜ਼ਾਦੇ ਸਮੇਤ ਗੁਰੂ ਜੀ ਦੀ ਹਜ਼ੂਰੀ ਵਿਚ ਆਇਆ ਤੇ ਮਾਤਾ ਗੰਗਾ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਸਾਹਿਬਜ਼ਾਦੇ ਨੂੰ ਵੇਖਿਆ ਜਿਨ੍ਹਾਂ ਦੇ ਦੋਵੇਂ ਨੇਤਰ ਪਾਣੀ ਦੇ ਨਾਲ ਭਰੇ ਹਨ। ਪਿਤਾ ਜੀ ਵੱਲ ਵੇਖਕੇ ਮਾਨੋਂ ਅਜ਼ਮਤ ਨਾਲ ਸਮਝਾ ਰਹੇ ਹਨ ਕਿ ਦਹੀਂ 'ਚ ਖੋਟ ਹੈ। ਮਾਤਾ ਗੰਗਾ ਜੀ ਨੇ ਕਿਹਾ ਕਿ ਜਿਵੇਂ ਸਾਹਿਬਜ਼ਾਦਾ ਅੱਜ ਰੋਇਆ ਹੈ, ਅੱਗੇ ਕਦੀ ਵੀ ਨਹੀਂ ਰੋਇਆ। ਬ੍ਰਾਹਮਣ ਨੇ ਕਿਹਾ ਕਿ ਮੈਂ ਜਿਵੇਂ ਅੱਗੇ ਦਹੀਂ ਖਵਾਉਂਦਾ ਸੀ ਉਵੇਂ ਦਹੀਂ ਖਵਾ ਰਿਹਾ ਸੀ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੁਣ ਮੇਰੇ ਸਾਹਮਣੇ ਦਹੀਂ ਖਵਾ, ਮੈਂ ਦੇਖਣਾ ਚਾਹੁੰਦਾ ਹਾਂ ਕਿ ਕਿਉਂ ਨਹੀਂ ਖਾ ਰਿਹਾ। ਬ੍ਰਾਹਮਣ ਇਹ ਬਚਨ ਗੁਰੂ ਜੀ ਦੇ ਸੁਣ ਕੇ ਅੰਦਰ ਤੋਂ ਬੜਾ ਖ਼ੁਸ਼ ਹੋਇਆ ਕਿ ਹੁਣ ਬੱਚੇ ਦਾ ਮਰਨਾ ਮੇਰੇ ਜ਼ੁੰਮੇ ਨਹੀਂ ਲੱਗੇਗਾ। ਕਾਰਜ ਹੋਰ ਵੀ ਸੌਖਾ ਹੋ ਗਿਆ ਹੈ। ਜਦੋਂ ਬ੍ਰਾਹਮਣ ਦਹੀਂ ਖਵਾਉਣ ਲੱਗਾ ਤਾਂ ਗੁਰੂ ਜੀ ਨੇ ਫੇਰ ਨੱਕ ਚੜ੍ਹਾਇਆ ਤੇ ਮੂੰਹ ਇਕ ਪਾਸੇ ਕਰ ਲਿਆ। ਤਾਂ ਗੁਰੂ ਜੀ ਨੇ ਕਿਹਾ ਕਿ ਦਹੀਂ ਵਿਚ ਕੁਝ ਖੋਟ ਹੈ।

ਇਕ ਛੋਟੇ ਕੱਦ ਵਾਲਾ ਕੁੱਤਾ ਗੁਰੂ ਸਾਹਿਬ ਜੀ ਦੇ ਘਲਘੇ ਦੇ ਹੇਠ ਬੈਠਾ ਹੁੰਦਾ ਸੀ। ਜਿਸ ਦਾ ਨਾਮ ਇਤਿਹਾਸ ਵਿਚ ਪਿਸਤਾ ਕਰਕੇ ਆਉਂਦਾ ਹੈ।

*ਅਲਪ ਜਾਤਿ ਕੂਕਰ ਹੁਤੋ ਪਿਸਤਾ ਕਹਿੰ ਜਾਹੀ॥*
*ਜਿਸ ਪ੍ਰਯੰਕ ਪਰ ਗੁਰ ਖਿਰਹਿੰ ਤਿਸ ਤਰੈ ਰਹਾਹੀ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੧੯)

ਪਿਛਲੇ ਜਨਮ ਦਾ ਕੁੱਤੇ ਦਾ ਕੋਈ ਇਹ ਕਰਮ ਜਾਗਿਆ ਜੋ ਗੁਰੂ ਜੀ ਦੀ ਸੇਵਾ ਪਹਿਰਾ ਦੇਣ ਦੀ ਮਿਲੀ ਹੋਈ ਸੀ। ਮਹਾਰਾਜ ਜੀ ਨੇ ਉਸਨੂੰ ਕੋਲ ਬੁਲਾਇਆ। ਸਤਿਗੁਰਾਂ ਦੇ ਬੁਲਾਉਣ 'ਤੇ ਪੂਛ ਹਿਲਾਉਂਦਾ ਸਾਹਮਣੇ ਆਇਆ। ਕੁੱਤੇ ਦੇ ਭਾਂਡੇ ਵਿੱਚ ਸਤਿਗੁਰਾਂ ਨੇ ਦਹੀਂ ਪਾ ਦਿੱਤੀ ਪਰ ਕੁੱਤੇ ਨੇ ਸੁੰਘ ਕੇ ਸਿਰ ਮਾਰ ਦਿੱਤਾ। ਮਾਨੋ ਜਣਾਇਆ ਹੈ ਕਿ ਦਹੀਂ ਖਾਣਯੋਗ ਨਹੀਂ।

*ਅਜ਼ਮਤ ਗੁਰ ਕੇ ਸ੍ਵਾਨ ਮਹਿ ਜੂਠੋ ਨਿਤ ਖੈਹੈ॥*
*ਬਿਖ ਜਾਨੀ ਅਰਣੀ ਨਹੀਂ ਗੁਰ ਕੌ ਸਮਝੈ ਹੈ॥*
*ਸਿਰ ਹਿਲਾਇ ਪਕਰਾਇ ਕੈ ਅਪਨੇ ਜੁਗ ਕਾਨਾ॥*
*ਬਿਖ ਸਮੇਤ ਦਿਹੁ ਦੁਧੀ ਹੈ ਮੈਂ ਕਰੌ ਨ ਖਾਨਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੧੯)

ਕੁੱਤੇ ਨੇ ਅਬੋਲ ਅਵਸਥਾ ਦੀ ਭਾਵਨਾ ਵਿਚ ਬੋਲ ਕੇ ਕਿਹਾ ਮਹਾਰਾਜ ਮੈਂ ਜੇ ਇਹ ਦਹੀਂ ਖਾ ਲਿਆ ਤਾਂ ਮੈਂ ਅਵਗਤ ਮਰ ਜਾਵਾਂਗਾ। ਮਹਾਰਾਜ ਜੀ ਨੇ ਕਿਹਾ ਕੂਕਰ ਤੂੰ ਦਹੀਂ ਖਾ, ਬਚਨ ਮੰਨ ਕੇ ਤੇਰੀ ਗਤੀ ਹੋ ਜਾਵੇਗੀ, ਤਾਂ ਗੁਰੂ ਜੀ ਦਾ ਬਚਨ ਮੰਨ ਕੇ ਮੌਤ ਦਾ ਭੈਅ ਛੱਡ ਕੇ ਕੁੱਤੇ ਨੇ ਦਹੀਂ ਖਾਣਾ ਸ਼ੁਰੂ ਕਰ ਦਿੱਤਾ। ਦਾਸ ਦਾਸੀਆਂ ਤੇ ਮਾਤਾ ਜੀ ਕੋਲ ਬੈਠੇ ਵੇਖ ਰਹੇ ਹਨ ਕਿ ਕੀ ਖੇਡ ਵਰਤਦੀ ਹੈ। ਕੀ ਦਹੀਂ ਵਿਚ ਸੱਚੀ ਕੋਈ ਦੋਸ਼ ਹੈ? ਬ੍ਰਾਹਮਣ ਦਾ ਰੰਗ ਪੀਲਾ ਪੈਂਦਾ ਜਾਂਦਾ ਹੈ ਕਿ ਮੇਰਾ ਪਾਪ ਨੰਗਾ ਹੋ ਜਾਵੇਗਾ, ਪਰ ਗੁਰੂ ਜੀ ਨੂੰ ਅੰਤਰਯਾਮਤਾ ਕਰਕੇ ਸਾਰਾ ਪਤਾ ਸੀ, ਪਰ ਸੰਸਾਰੀ ਤਰੀਕੇ ਨਾਲ ਪਤਾ ਲਗਾਉਣਾ ਚਾਹੁੰਦੇ ਹਨ। ਕੁੱਤੇ ਵਲ ਸਾਰੇ ਵੇਖਦੇ ਰਹੇ। ਇਕ ਘੜੀ ਵਿਚ ਜ਼ਹਿਰ ਦਾ ਅਸਰ ਹੋ ਕੇ ਕੁੱਤਾ ਤੜਫ-ਤੜਫ ਕੇ ਮਰ ਗਿਆ। ਇਉਂ ਕੁੱਤੇ ਨੇ ਤੜਫ-ਤੜਫ ਕੇ ਗੁਰੂ ਜੀ ਦੇ ਅੱਗੇ ਆਪਣੀ ਜਾਨ ਦੇ ਦਿੱਤੀ ਤਾਂ ਸਤਿਗੁਰਾਂ ਨੇ ਆਪਣਾ ਚਰਨ ਕੁੱਤੇ ਦੇ ਸੀਸ ਨੂੰ ਲਗਾਇਆ ਕਿ ਤੂੰ ਮੇਰਾ ਬਚਨ ਮੰਨ ਕੇ ਸ਼ੁਭ ਗਤੀ ਪਾਈ ਹੈ। ਬੈਕੁੰਠ ਧਾਮ ਤੋਂ ਬਿਬਾਨ ਆਇਆ ਤੇ ਕੁੱਤੇ ਦੀ ਜੀਵ ਆਤਮਾ ਨੂੰ ਬਿਬਾਨ ਵਿਚ ਬਿਠਾ ਕੇ ਦੇਵਤੇ ਲੈ ਗਏ। ਬ੍ਰਾਹਮਣ ਦਾ ਪਾਪ ਨੰਗਾ ਹੋਣ 'ਤੇ ਗੁਰੂ ਜੀ ਨੇ ਉਸ ਨੂੰ ਧ੍ਰਿਕਾਰਾਂ ਪਾਈਆਂ ਕਿ ਜਿਵੇਂ ਮੇਰੇ ਕੁੱਤੇ ਨੇ ਤੜਫ-ਤੜਫ ਕੇ ਪ੍ਰਾਣ ਦਿੱਤੇ ਹਨ, ਇਸੇ ਤਰ੍ਹਾਂ ਹੁਣ ਤੂੰ ਵੀ ਤੜਫ-ਤੜਫ ਕੇ ਮਰੇਂਗਾ। ਇਹ ਬਚਨ ਸੁਣਦਿਆਂ ਹੀ ਬ੍ਰਾਹਮਣ ਨੂੰ ਸੂਲ ਉਠਿਆ, ਜਿਵੇਂ ਕੁੱਤਾ ਤੜਫ-ਤੜਫ ਕੇ ਮਰਿਆ ਸੀ, ਉਸੇ ਤਰ੍ਹਾਂ ਬ੍ਰਾਹਮਣ ਤੜਫ-ਤੜਫ ਕੇ ਮਰ ਗਿਆ। ਪੱਗ ਉਸਦੀ ਕਿਤੇ ਡਿੱਗੀ ਹੈ, ਜ਼ਮੀਨ ਤੇ ਲਿਟਦਿਆਂ ਮਿੱਟੀ ਘੱਟੇ ਨਾਲ ਦੇਹ ਲਿਬੜੀ ਹੋਈ ਹੈ। ਇਸ ਦੇ ਪ੍ਰਥਾਏ ਸਤਿਗੁਰੂ ਜੀ ਨੇ ਭੈਰਉ ਰਾਗੁ ਵਿਚ ਇਕ ਸ਼ਬਦ ਉਚਾਰਨ ਕੀਤਾ -

*ਭੈਰਉ ਮਹਲਾ ੫ ॥*

*ਲੇਪੁ ਨ ਲਾਗੋ ਤਿਲ ਕਾ ਮੂਲਿ॥*

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਮਹਾਰਾਜ ਨੂੰ ਉਸ ਜ਼ਹਿਰ ਦਾ ਲੇਪੁ=ਅਸਰ ਮੂਲਿ=ਮੁੱਢ ਤੋਂ ਅਰਥਾਤ ਤਿਲ ਮਾਤਰ ਭੀ ਨਾ ਹੋਇਆ।

*ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥ ੧॥*

ਉਹ ਦੁਸਟ ਬ੍ਰਾਹਮਣ ਸੂਲ (ਪੇਟ ਦਾ ਭਿਆਨਕ ਦਰਦ) ਹੋ ਕੇ ਮ੍ਰਿਤੂ ਨੂੰ ਪ੍ਰਾਪਤ ਹੋਇਆ।

*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥*

ਹਰੀ ਪ੍ਰਮੇਸਰ ਪਾਰਬ੍ਰਹਮ ਆਪਣੇ ਜਨ=ਪਿਆਰਿਆਂ ਦੀ ਆਪ ਰਾਖੇ=ਰੱਖਿਆ ਕਰਦਾ ਹੈ।

*ਪਾਪੀ ਮੂਆ ਗੁਰ ਪਰਤਾਪਿ॥ ੧॥ ਰਹਾਉ॥*

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪ੍ਰਤਾਪ ਨਾਲ ਪਾਪੀ ਬ੍ਰਾਹਮਣ ਮਾਰਿਆ ਗਿਆ।

*ਅਪਣਾ ਖਸਮੁ ਜਨਿ ਆਪਿ ਧਿਆਇਆ॥*

ਆਪਣੇ ਖਸਮ ਵਾਹਿਗੁਰੂ ਪਰਮੇਸਰ ਨੂੰ ਦਾਸਾਂ ਨੇ ਆਪ ਧਿਆਉਣਾ ਕੀਤਾ।

*ਇਆਣਾ ਪਾਪੀ ਓਹੁ ਆਪਿ ਪਚਾਇਆ॥ ੨॥*

ਉਹ ਇਆਣਾ=ਬੱਚਿਆਂ ਨੂੰ ਮਾਰਨ ਵਾਲਾ ਮੂਰਖ ਪਾਪੀ ਬ੍ਰਾਹਮਣ ਵਾਹਿਗੁਰੂ ਨੇ ਆਪ ਦੁਖੀ ਕਰਕੇ ਪਚਾਇਆ=ਜਲਾ ਦਿੱਤਾ ਹੈ।

*ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ॥*

ਪ੍ਰਭ=ਪਰਮੇਸਰ ਮਾਤਾ ਪਿਤਾ ਦੀ ਨਿਆਂਈਂ ਆਪਣੇ ਸੇਵਕਾਂ ਦੀ ਸਦਾ ਹੀ ਰੱਖਿਆ ਕਰਦਾ ਹੈ।

*ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥ ੩॥*

ਨਿੰਦਕ ਦਾ ਮੁੱਖ ਲੋਕ ਅਤੇ ਪ੍ਰਲੋਕ ਵਿੱਚ ਕਾਲਾ ਹੁੰਦਾ ਹੈ।

*ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮੇਰੀ ਦਾਸ ਦੀ ਪਰਮੇਸ਼ਰ ਨੇ ਅਰਦਾਸਿ=ਬੇਨਤੀ ਸੁਣ ਲਈ ਹੈ।

*ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥ ੪॥ ੯॥*

(ਭੈਰਉ ਮਹਲਾ ੫, ਅੰਗ ੧੧੩੭)

ਉਹੋ ਮਲੇਛੁ=ਪਾਪਾਂ ਦੀ ਇੱਛਾ ਰੱਖਣ ਵਾਲਾ ਬ੍ਰਾਹਮਣ, ਆਪਣੇ ਲਾਭ ਤੋਂ ਨਿਰਾਸ ਹੋ ਕੇ ਸੂਲ (ਜੋ ਪੇਟ ਦੀ ਭਿਆਨਕ ਪੀੜ ਹੈ) ਦੇ ਦੁੱਖ ਨਾਲ ਮਰਿਆ। ਇਹ ਭਿਆਨਕ ਦ੍ਰਿਸ਼ ਦੇਖ ਕੇ ਸਿੱਖ ਸੰਗਤਾਂ ਬਹੁਤ ਹੈਰਾਨ ਹੋ ਰਹੀਆਂ ਹਨ। ਇਕ ਪਾਸੇ ਵਫ਼ਾਦਾਰ ਕੁੱਤਾ ਮਰਿਆ ਪਇਆ ਹੈ, ਇੱਕ ਪਾਸੇ ਕੁੱਤੇ ਦੀ ਮੌਤ, ਬ੍ਰਾਹਮਣ ਮਰਿਆ ਪਇਆ ਹੈ। ਲੋਕੀ ਕੁੱਤੇ ਦਾ ਅਫ਼ਸੋਸ ਤਾਂ ਕਰ ਰਹੇ ਹਨ, ਕਿਉਂਕਿ ਉਹ ਵਫ਼ਾਦਾਰ ਸੀ ਪਰ ਬ੍ਰਾਹਮਣ ਮਰੇ ਨੂੰ ਲਾਹਨਤਾਂ ਪੈ ਰਹੀਆਂ ਹਨ। ਅਜਿਹੇ ਸਾਕਤ ਪੁਰਸ਼ ਨਾਲੋਂ ਕਬੀਰ ਸਾਹਿਬ ਜੀ ਨੇ ਸੂਕਰ ਨੂੰ ਚੰਗਾ ਦੱਸਿਆ ਹੈ। ਸਾਕਤ ਦੇ ਮਰੇ ਤੋਂ ਕੋਈ ਉਹਦਾ ਨਾਮ ਲੈਣ ਨੂੰ ਤਿਆਰ ਨਹੀਂ। ਲੋਕਾਂ ਦੇ ਵਿੱਚ ਇਤਨੀ ਨਫ਼ਰਤ ਹੈ-

*ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥*
*ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥ ੧੪੩॥*

*(ਅੰਗ 1372)*

ਮਾਤਾ ਗੰਗਾ ਜੀ ਨੇ ਇਸ ਅਸਚਰਜਤਾਈ ਵਾਲੀ ਚੁੱਪ ਜੋ ਸਾਰਿਆਂ 'ਤੇ ਛਾਈ ਸੀ, ਉਸ ਚੁੱਪ ਨੂੰ ਤੋੜਦਿਆਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਜੀ ਇਸ ਬ੍ਰਾਹਮਣ ਦੇ ਮਰਨ ਨਾਲ ਦੋ ਗੱਲਾਂ ਦਾ ਨੁਕਸਾਨ ਨਜ਼ਰ ਆ ਰਿਹਾ ਹੈ। ਇਕ ਤਾਂ ਇਹ ਪਤਾ ਨਹੀਂ ਚੱਲਿਆ ਕਿ ਸਾਹਿਬਜ਼ਾਦੇ ਨੂੰ ਦਹੀਂ ਵਿਚ ਜ਼ਹਿਰ ਪਾ ਕੇ ਦੇਣ ਲਈ ਕਿਸ ਨੇ ਪ੍ਰੇਰਿਆ ਹੈ ? ਦੂਸਰਾ ਆਪ ਜੀ ਦਾ ਅਵਤਾਰ ਲੋਕਾਂ ਦੇ ਭਲੇ ਵਾਸਤੇ ਹੈ। ਲੋਕਾਂ ਵਿਚ ਗੱਲ ਫੈਲ ਜਾਵੇਗੀ ਕਿ ਬ੍ਰਾਹਮਣ ਮਾਰ ਦਿੱਤਾ ਇਸ ਕਰਕੇ ਇਸਨੂੰ ਜਿਉਂਦਾ ਕਰੋ, ਜਿਸ ਤੋਂ ਇਹਨਾਂ ਦੋਨਾਂ ਗੱਲਾਂ ਦਾ ਬਚਾਅ ਹੋ ਸਕੇ। ਗੁਰੂ ਜੀ ਨੇ ਆਪਣੇ ਮਹਿਲਾਂ ਦਾ ਬਚਨ ਮੰਨ ਕੇ ਜਲ ਮੰਗਵਾਇਆ। ਸਤਿਨਾਮ ਕਹਿ ਕੇ ਬ੍ਰਾਹਮਣ ਦੇ ਮੂੰਹ 'ਤੇ ਜਲ ਦਾ ਛਿੱਟਾ ਮਾਰ ਦਿੱਤਾ। ਮਰਿਆ ਹੋਇਆ ਬ੍ਰਾਹਮਣ ਇਸ ਤਰ੍ਹਾਂ ਜਿਊਂਦਾ ਹੋ ਗਿਆ ਜਿਵੇਂ ਕੋਈ ਗੂੜੀ ਨੀਂਦ ਤੋਂ ਜਾਗਿਆ ਹੋਵੇ। ਇਸ ਤਰ੍ਹਾਂ ਦੀ ਭਿਆਨਕ ਸ਼ਕਲ ਹੈ, ਜਿਵੇਂ ਕੋਈ ਨਰਕੀ ਜੀਵ ਨਰਕ ਤੋਂ ਨਿਕਲ ਕੇ ਆਇਆ ਹੋਵੇ। ਪੱਗ ਡਿੱਗੀ, ਸਿਰ ਤੋਂ ਨੰਗਾ ਹੈ। ਮਿੱਟੀ ਘੱਟੇ ਨਾਲ ਤਨ ਲਿਬੜਿਆ ਹੈ। ਗੁਰੂ ਜੀ ਦੇ ਦੋਵੇਂ ਚਰਨ ਫੜ ਕੇ ਕਹਿੰਦਾ ਹੈ-ਸਤਿਗੁਰੂ ਜੀ ! ਮੈਂ ਬਹੁਤ ਵੱਡਾ ਗੁਨਾਹ ਕੀਤਾ ਹੈ। ਸਤਿਗੁਰੂ ਜੀ ਮੈਨੂੰ ਬਖ਼ਸ਼ ਲਵੋ। ਮਹਾਰਾਜ ਜੀ ਨੇ ਪੁੱਛਿਆ। ਇਸ ਪਾਪ ਕਰਮ ਲਈ ਤੈਨੂੰ ਕਿਸ ਨੇ ਪ੍ਰੇਰਿਆ ਹੈ ਤੇ ਇਹ ਪਾਪ ਕਰਮ ਤੂੰ ਕਿਉਂ ਕੀਤਾ ? ਤਾਂ ਬ੍ਰਾਹਮਣ ਨੇ ਉੱਤਰ ਦਿੱਤਾ ਕਿ ਮੈਨੂੰ ਇਹ ਕੰਮ ਕਰਨ ਲਈ ਤੁਹਾਡੇ ਭ੍ਰਾਤਾ ਪ੍ਰਿਥੀ ਚੰਦ ਨੇ ਪ੍ਰੇਰਿਆ ਹੈ। ਪੰਜ ਸੌ ਰੁਪਏ ਦਾ ਲਾਲਚ ਦੇ ਕੇ ਮੇਰਾ ਮਨ ਭੁਆ ਦਿੱਤਾ ਤੇ ਮੈਂ ਲਾਲਚ ਵੱਸ ਹੋ ਕੇ ਇਹ ਪਾਪ ਕਰਨ ਲਈ ਤਿਆਰ ਹੋ ਗਿਆ।

ਪਰ ਹੇ ਬਖ਼ਸ਼ੰਦ ਸਤਿਗੁਰੂ ਜੀ, ਮੇਰਾ ਗੁਨਾਹ ਬਖ਼ਸ਼ ਕੇ ਮੈਨੂੰ ਮੁਆਫ਼ ਕਰ ਦਿਉ। ਗੁਰੂ ਜੀ ਨੇ ਕਿਹਾ ਜਿਸ ਧਨ ਦੀ ਪ੍ਰਾਪਤੀ ਲਈ ਤੂੰ ਪਾਪ ਕਰਨ ਲਈ ਤਿਆਰ ਹੋਇਆ ਹੈਂ। ਅੱਜ ਤੋਂ ਪ੍ਰਣ ਕਰ ਕਿ ਜ਼ਿੰਦਗੀ ਵਿਚ ਕਦੇ ਧਨ ਲਈ ਪਾਪ ਨਹੀਂ ਕਰਨਾ। ਜਿੰਨੇ ਧਨ ਦੀ ਲੋੜ ਹੈ, ਮੇਰੇ ਕੋਲੋਂ ਲੈ ਕੇ ਆਪਣਾ ਘਰ ਪੂਰਾ ਕਰ ਲੈ।

*ਐਸੋ ਬਡੋ ਅਪਰਾਧ ਕਰਯੋ ਜਿਨ ਪ੍ਰਾਨ ਕੇ ਹਾਨ ਲੌ ਕੀਨਿ ਉਪਾਈ॥*
*ਪਾਤਕ ਬਾਲਕ ਘਾਤਕ ਕੋ ਪੁਨਿ ਅੰਨ ਤੇ ਲੌਨ ਗੁਰੂ ਘਰ ਖਾਈ॥*
*ਸੋ ਤਤਕਾਲ ਬਿਨੈ ਸੁਨਿਕੈ ਕਰਿ ਦੀਨੌ ਨਿਹਾਲ ਪਿਖੈਂ ਸਮੁਦਾਈ॥*
*ਏਕ ਗ਼ਰੀਬ ਨਿਵਾਜ ਗੁਰੂ ਬਿਨ ਆਨ ਕੇ ਬੀਚ ਕਹਾਂ ਬਡਿਆਈ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ 3, ਅੰਸੂ ੧੮)

ਅਤੇ ਬ੍ਰਾਹਮਣ ਨੂੰ ਕਿਹਾ ਕਿ ਤੈਨੂੰ ਮੇਰੇ ਭਰਾ ਪ੍ਰਿਥੀ ਚੰਦ ਦੇ ਸਾਹਮਣੇ ਇਹ ਗੱਲ ਕਹਿਣੀ ਹੋਵੇਗੀ। ਉਸ ਮੂਰਖ ਬ੍ਰਾਹਮਣ ਨੂੰ ਕਿਹਾ ਕਿ ਤੂੰ ਸਾਹਿਬਜ਼ਾਦੇ ਦਾ ਮੁੱਲ ੫੦੦ ਰੁਪਏ ਪਾਇਆ ਤਾਂ ਬ੍ਰਾਹਮਣ ਨੇ ਕਿਹਾ ਮਹਾਰਾਜ ਜੀ ਮੇਰੇ ਕੋਈ ਪਿਛਲੇ ਜਨਮਾਂ ਦੇ ਪਾਪ ਨੇ ਇਹ ਕਲੰਕ ਲੈਣਾ ਸੀ। ਫਿਰ ਇਕ ਦਾਸ ਭੇਜ ਕੇ ਪ੍ਰਿਥੀ ਚੰਦ ਨੂੰ ਕੋਲ ਬੁਲਾਇਆ ਤੇ ਉਸਦੇ ਮੂੰਹ 'ਤੇ ਬ੍ਰਾਹਮਣ ਦੀ ਸਾਰੀ ਵਾਰਤਾ ਬ੍ਰਾਹਮਣ ਦੇ ਜ਼ੁਬਾਨੀ ਕਰ ਦਿੱਤੀ। ਗੁਰੂ ਜੀ ਨੇ ਕਿਹਾ ਭ੍ਰਾਤਾ ਜੀ, ਤੁਹਾਡਾ ਵੈਰ ਮੇਰੇ ਨਾਲ ਸੀ। ਇਸ ਬੱਚੇ ਨੇ ਤੁਹਾਡਾ ਕੀ ਵਿਗਾੜਿਆ ਹੈ, ਜਿਸਦੀ ਮਾਰਨ ਦੀ ਕੀਮਤ ਤੁਸੀਂ ਪੰਜ ਸੌ ਰੁਪਇਆ ਪਾਈ। ਇਹ ਸੁਣ ਕੇ ਪ੍ਰਿਥੀਆ ਬਹੁਤ ਸ਼ਰਮਿੰਦਾ ਹੋਇਆ। ਫਿਰ ਜਦੋਂ ਵਡਾਲੀ ਗੁਰੂ ਜੀ ਤਿੰਨ ਸਾਲ ਰਹਿ ਕੇ ਅੰਮ੍ਰਿਤਸਰ ਆਏ, ਦਰਬਾਰ ਸਾਹਿਬ ਮੱਥਾ ਟੇਕਿਆ। ਉਪਰੰਤ ਪ੍ਰਿਥੀ ਚੰਦ ਦੇ ਘਰ ਆਏ। ਪ੍ਰਿਥੀ ਚੰਦ ਦੇ ਘਰ ਆ ਕੇ ਆਪਣੇ ਪੁੱਤਰ ਸ੍ਰੀ ਹਰਿਗੋਬਿੰਦ ਜੀ ਪਾਸੋਂ ਪ੍ਰਿਥੀ ਚੰਦ ਦੇ ਚਰਨਾਂ 'ਤੇ ਮੱਥਾ ਟਿਕਾਇਆ ਅਤੇ ਕਿਹਾ, ਭ੍ਰਾਤਾ ਜੀ ਤੁਹਾਡੀ ਕ੍ਰਿਪਾ ਨਾਲ ਹੀ ਮੈਨੂੰ ਇਹ ਪੁੱਤਰ ਪ੍ਰਾਪਤ ਹੋਇਆ ਹੈ। ਪ੍ਰਿਥੀ ਚੰਦ ਨੇ ਮੁਖੋਂ ਤਾਂ ਸਾਹਿਬਜ਼ਾਦੇ ਨੂੰ ਅਸੀਸ ਦਿੱਤੀ। ਜਿਵੇਂ ਮਟਕੀ ਜ਼ਹਿਰ ਦੀ ਭਰੀ ਦੇ ਮੂੰਹ 'ਤੇ ਘਿਰਤ ਲਾਇਆ ਹੋਵੇ, ਉਵੇਂ ਅੰਦਰ ਦ੍ਵੈਸ਼ ਦੀ ਜ਼ਹਿਰ ਹੈ। ਇਸੇ ਤਰ੍ਹਾਂ ਮਾਤਾ ਗੰਗਾ ਜੀ ਨੇ ਕਰਮੋਂ ਦਾ ਧੰਨਵਾਦ ਕੀਤਾ।

*ਸਾਂਤਿ ਰਿਦੈ ਗੁਰ ਅਰਜਨ ਜੀ, ਤਬ ਕੀਨ ਪਰਨਾਮ ਰਿਦੈ ਹਰਖਾਏ।*
*ਮਾਥ ਟਿਕਾਇ ਤਬੈ ਨਿਜ ਪੁਤ੍ਰਹਿ, ਤੋਰਿ ਕ੍ਰਿਪਾ ਪ੍ਰਭ ਬਾਲਿਕ ਪਾਏ।*
*ਪ੍ਰਿਥੀਆ ਰਿਦਿ ਤੁਰਕ ਦੁ ਟੂਕ ਭਯੋ, ਪਿਖਿ ਤਾਸ ਕੋ ਪੁਤ੍ਰ ਮਨੈ ਖੁਨਸਾਏ।*
*ਚਿਰੰਜੀਵ ਰਹੇ ਮੁਖਿ ਬੈਨ ਕਹੇ, ਮਟਕੀ ਵਿਸੁ ਕੀ ਮੁਖਿ ਘ੍ਰਿਤ ਸੁਹਾਏ।*
*ਚੌਪਈ॥ ਮਾਤ ਗੰਗ ਧੁੰਨ ਆਈ ਤਹਾਂ। ਕਰਮੋ ਬਡੀ ਜਿਠਾਣੀ ਜਹਾਂ।*
*ਆਇ ਮਾਤ ਤਬ ਚਰਨਨ ਲਾਗੀ। ਹਰਿ ਗੁਵਿਦ ਗੋਦੀ ਵਡਭਾਗੀ।*
*ਹਰ ਗੁਵਿੰਦ ਕੋ ਮਾਥ ਟਿਕਾਯੋ। ਕਹਯੋ ਕ੍ਰਿਪਾ ਤੁਮਰੀ ਸੁਤ ਪਾਯੋ।*
*ਮੁਖ ਸੋ ਕਰਮੋ ਦਈ ਬਧਾਈ। ਮਨ ਮੈਂ ਤਪੀ ਬਹੁਤੁ ਦੁਖ ਪਾਈ॥* (ਗੁਰ ਬਿਲਾਸ ਪਾ: 6)

ਜਿਵੇਂ ਫ਼ਰੀਦ ਜੀ ਨੇ ਕਿਹਾ ਕਿ ਬੁਰਾ ਕਰਨ ਵਾਲੇ ਦਾ ਵੀ ਭਲਾ ਕਰ, ਗੁੱਸਾ ਨਾ ਕਰ, ਤੇਰੇ ਪੱਲੇ ਸਭ ਕੁਝ ਪੈ ਜਾਵੇਗਾ। ਇਹ ਸੁਭਾਅ ਸਤਿਗੁਰੂ ਜੀ ਦਾ ਹੈ।

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ ੭੮॥* (ਅੰਗ ੧੩੮੨)

ਇਸ ਪ੍ਰਕਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਅਤੇ ਬਾਲ ਚੋਜ ਵਰਨਣ ਕਰਕੇ ਇਸ ਪ੍ਰਕਰਣ ਦੀ ਸਮਾਪਤੀ ਕੀਤੀ ਜਾਂਦੀ ਹੈ।

**॥ ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**

# ਗੁਰਤਾ ਗੱਦੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ

ਗੁਰੂ ਹਰਗੋਬਿੰਦ ਸਾਹਿਬ ਜੀ ਦੀ ਗੁਰਤਾ ਗੱਦੀ ਦਾ ਪ੍ਰਕਰਣ ਲਿਖਣ ਤੋਂ ਪਹਿਲਾਂ ਗੁਰਤਾ-ਗੱਦੀ ਦੇ ਨੇੜਲਾ ਕੁਝ ਇਤਿਹਾਸ ਲਿਖਣਾ ਜ਼ਰੂਰੀ ਹੈ ਤਾਂ ਕਿ ਇਸ ਪ੍ਰਕਰਣ ਦੀ ਲੜੀ ਪੂਰੀ-ਪੂਰੀ ਜੁੜ ਜਾਏ। ਪਿਛਲਿਆਂ ਪ੍ਰਸੰਗਾਂ ਤੋਂ ਇਹ ਤਾਂ ਸਾਫ਼ ਹੀ ਸਿਧ ਹੋ ਗਿਆ ਹੈ ਕਿ ਪ੍ਰਿਥੀ ਚੰਦ ਕਿਤਨੀ ਈਰਖਾ ਦ੍ਵੈਸ਼ ਕਰਦਾ ਸੀ। ਇਕ ਆਪਣੀ ਕੁਲ ਦੇ ਬੱਚੇ ਨੂੰ ਮਾਰਨ ਬਾਰੇ ਸੋਚਣਾ, ਉਪਾਅ ਭਾਵੇਂ ਸਾਰੇ ਹੀ ਕਰ ਲਏ ਪਰ ਫੇਲ ਹੋ ਗਏ। ਦਾਈ, ਸਪੇਰਾ, ਬ੍ਰਾਹਮਣ ਇਹ ਤਿੰਨ ਜਾਨ ਲੇਵਾ ਹਮਲੇ ਸਨ, ਪਰ ਸ੍ਰੀ ਹਰਗੋਬਿੰਦ ਸਾਹਿਬ ਜੀ ਦਾ ਵਾਲ ਵਿੰਗਾ ਨਾ ਹੋਇਆ। ਇਸ ਤੋਂ ਬਾਅਦ ਜਿਸ ਸਰੂਪ ਵਿਚ ਦਰਗਾਹੀ ਜੋਤ ਗੁਰਤਾ ਗੱਦੀ ਦੀ ਜਗਾਉਣੀ ਸੀ, ਇਹ ਸਰੀਰ ਦਿਨ ਪ੍ਰਤੀ ਦਿਨ ਵੱਡਾ ਹੁੰਦਾ ਗਿਆ। ਕੁਝ ਸੰਸਾਰ ਵਿਚ ਵਹਿਮ ਤੇ ਭ੍ਰਮ ਜੋ ਚਲ ਰਹੇ ਸਨ, ਉਹਨਾਂ ਵਹਿਮਾਂ ਨੂੰ ਕੱਢਣ ਵਾਸਤੇ ਗੁਰੂ ਜੀ ਨੇ ਆਪਣੇ ਘਰ ਹੀ ਇਕ ਐਸਾ ਕਾਰਨ ਵਰਤਾ ਦਿੱਤਾ ਕਿ ਸਾਹਿਬਜ਼ਾਦੇ ਦੇ ਸ਼ੀਤਲਾ ਨਿਕਲ ਆਈ। ਪੁਰਾਤਨ ਸਮੇਂ ਤੋਂ ਸਮਾਜ ਵਿਚ ਇਸ ਬੀਮਾਰੀ ਨੂੰ ਇਕ ਦੇਵੀ ਦਾ ਕੋਪ ਮੰਨਿਆ ਜਾਂਦਾ ਸੀ। ਇਸ ਲਈ ਇਸ ਬੀਮਾਰੀ ਦਾ ਨਾਮ ਸਤਿਕਾਰ ਨਾਲ ਲੋਕੀਂ ਲੈਂਦੇ ਸਨ ਜਿਸ ਨੂੰ ਮਾਤਾ ਸ਼ੀਤਲਾ ਕਿਹਾ ਜਾਂਦਾ ਸੀ। ਇਸ ਕਲਪਤਿ ਦੇਵੀ ਦੀ ਪੂਜਾ ਹਰ ਵਰ੍ਹੇ ਪਿਛੋਂ ਇਕ ਦਿਨ ਨਿਸ਼ਚਿਤ ਕਰਕੇ ਇਸਨੂੰ ਸ਼ੀਤਲਾ ਪੂਜਨ ਦਿਨ ਕਿਹਾ ਜਾਂਦਾ ਹੈ। ਜਿਸ ਦਿਨ ਇਸ ਦੇਵੀ ਦੀ ਪੂਜਾ ਤੋਂ ਇਲਾਵਾ ਦੇਵੀ ਦਾ ਵਾਹਨ ਜੋ ਖੋਤਾ ਕਲਪ ਰੱਖਿਆ ਹੈ, ਉਸਨੂੰ ਵੀ ਖ਼ੁਸ਼ ਕਰਨ ਲਈ ਦਾਣੇ ਚਾਰੇ ਜਾਂਦੇ। ਇਸ ਨੂੰ ਠੰਡੇ ਝੋਲਿਆਂ ਵਾਲੀ ਦੇਵੀ ਦੇ ਨਾਮ ਨਾਲ ਵੀ ਸਤਿਕਾਰਿਆ ਜਾਂਦਾ। ਇਸ ਦੀ ਪੂਜਾ ਦੀ ਭਾਵਨਾ ਘਰ ਘਰ ਆਪਣਾ ਨਿਵਾਸ ਕਰੀ ਬੈਠੀ ਸੀ ਅਤੇ ਹਰ ਨਗਰ ਵਿਚ ਇਸ ਦੇਵੀ ਦੀ ਪੂਜਾ ਲਈ ਕੁਝ ਇੱਟਾਂ ਰੱਖ ਕੇ ਜਾਂ ਇੱਟਾਂ ਚੂਨੇ ਦੀ ਇਕ ਸਮਾਧ ਜਿਹੀ ਬਣਾ ਕੇ ਉਸਦੀ ਪੂਜਾ ਕੀਤੀ ਜਾਂਦੀ, ਜਿੱਥੇ ਪੂਜਾ ਲੈਣ ਲਈ ਇਕ ਮਜ਼ਬੀ ਕੁੱਕੜ ਲੈ ਕੇ ਬੈਠਦਾ, ਜਿਸ ਦੀਆਂ ਲੱਤਾਂ ਰੱਸੀ ਨਾਲ ਬੰਨ੍ਹੀਆਂ ਹੁੰਦੀਆਂ। ਫਿਰ ਇਸ ਕਲਪਤਿ ਮਾਤਾ ਵਲੋਂ ਅਸੀਸ ਦੇਣ ਲਈ ਬੱਚਿਆਂ ਦੇ ਸਿਰਾਂ 'ਤੇ ਕੁੱਕੜ ਦਾ ਸਿਰ ਵਾਰਨਾ ਕਰਵਾਇਆ ਜਾਂਦਾ ਹੈ ਤੇ ਪੈਰ ਬੰਨ੍ਹੇ ਹੋਣ ਕਰਕੇ ਕੁੱਕੜ ਖੰਭ ਹਿਲਾ ਕੇ ਆਪਣੇ ਬੰਧਨ ਦੀ ਬੇਵੱਸੀ ਜ਼ਾਹਰ ਕਰਦਾ। ਉਹ ਖੰਭ ਜਦੋਂ ਬੱਚੇ ਦੇ ਸ਼ੀਸ਼ ਨੂੰ ਲੱਗਦੇ ਇਹੀ ਸ਼ੀਤਲਾ ਦੀ ਅਸ਼ੀਰਵਾਦ ਮੰਨ ਕੇ ਲੋਕੀਂ ਖ਼ੁਸ਼ ਹੁੰਦੇ ਸਨ। ਇਹ ਭਰਮ ਸਦੀਆਂ ਤੋਂ ਨਹੀਂ, ਯੁੱਗਾਂ ਤੋਂ ਚਲਿਆ ਆ ਰਿਹਾ ਸੀ। ਭਾਵੇਂ ਅੱਜ ਤਾਂ ਇਹ ਭਰਮ ਮੈਡੀਕਲ ਸਾਇੰਸ ਨੇ ਆਪਣੀ ਸਿਹਤ ਵਿਗਿਆਨ ਦੁਆਰਾ ਸਿੱਧ ਕੀਤਾ ਹੈ ਕਿ ਇਸ ਭਿਆਨਕ ਬੀਮਾਰੀ ਨੂੰ ਲੋਕਾਂ ਨੇ ਅਗਿਆਨ ਵੱਸ ਹੋ ਕੇ ਮਾਤਾ ਨਾਮ ਨਾਲ ਸਤਿਕਾਰ ਦਿੱਤਾ ਹੈ। ਅੰਧ ਵਿਸ਼ਵਾਸੀ ਤਾਂ ਹਿੰਦੁਸਤਾਨ ਤੋਂ ਬਾਹਰ ਭਾਵੇਂ ਹੋਰ ਵੀ ਸਾਰੇ ਮੁਲਕਾਂ ਵਿਚ ਹੈ, ਪਰ ਅੰਧ ਵਿਸ਼ਵਾਸੀ ਵਿਚ ਸਾਡੇ ਦੇਸ਼ ਦਾ ਮੁਕਾਬਲਾ ਕਰਨ ਵਾਲਾ ਸੰਸਾਰ ਵਿਚ ਕੋਈ ਵੀ ਦੇਸ਼ ਨਹੀਂ। ਕਿਤਨੀ ਹੈਰਾਨੀ ਦੀ ਗੱਲ ਹੈ ਕਿ ਇਕ ਇਕ ਭਿਆਨਕ ਬੀਮਾਰੀ ਨੂੰ ਮਾਂ ਦਾ ਦਰਜਾ ਦੇ ਦਿੱਤਾ। ਦੁਨੀਆਂ ਦੀ ਕਿਹੜੀ ਮਾਂ ਹੈ ਜੋ ਆਪਣੇ ਬੱਚਿਆਂ ਨੂੰ ਖਾਵੇ। ਕਿਉਂਕਿ ਪੁੱਤ ਤਾਂ ਡਾਇਣ ਵੀ ਨਹੀਂ ਖਾਂਦੀ। ੮੪ ਲੱਖ ਜੂਨਾਂ ਵਿਚ ਇਕ ਸੱਪਣੀ ਹੈ ਜੋ ਆਪਣੇ ਬੱਚੇ ਖਾ ਜਾਂਦੀ ਹੈ ਜਾਂ ਫੇਰ ਅਗਿਆਨੀਆਂ ਦੀ ਕਲਪੀ ਹੋਈ ਇਹ ਮਾਂ ਹੈ ਜੋ ਪੁੱਤਰ ਕਹਾਉਣ ਵਾਲਿਆਂ ਨੂੰ ਛੱਡਦੀ ਨਹੀਂ। ਜਿਸ ਬੱਚੇ ਦੇ ਸ਼ੀਤਲਾ ਨਿਕਲ ਆਉਂਦੀ ਉਸਨੂੰ ਇਹ ਮੰਨਦੇ ਸਨ ਕਿ ਮਾਤਾ ਦੀ ਮੇਹਰ ਹੋਈ ਹੈ। ਇਸ ਅੰਧ-ਵਿਸ਼ਵਾਸ ਨੂੰ ਕੱਢਣ ਵਾਸਤੇ ਮੈਡੀਕਲ ਨੇ ਤਾਂ ਅੱਜ ਮੱਲਾਂ ਮਾਰੀਆਂ ਹਨ ਕਿ ਜਦੋਂ ਇਨਾਮ ਹੀ ਰੱਖ ਦਿੱਤਾ ਕਿ ਜੇ ਕੋਈ ਚੇਚਕ ਦੇ ਮਰੀਜ਼ ਦੀ ਦੱਸ ਪਾਏ ਤਾਂ ਇਕ ਹਜ਼ਾਰ ਰੁਪਇਆ ਇਨਾਮ ਦਿੱਤਾ ਜਾਵੇਗਾ। ਐਸਾ ਸਰਕਾਰ ਵੱਲੋਂ ਬੀਤੇ ਸਮੇਂ ਵਿਚ ਐਲਾਨ ਕੀਤਾ ਗਿਆ ਸੀ। ਅੱਜ ਭਾਵੇਂ ਵਿਦਿਆ ਨੇ ਭਰਮ ਲੋਕਾਂ ਵਿਚੋਂ ਕੱਢ ਦਿੱਤਾ ਹੈ। ਇਸ ਅਗਿਆਨ ਨੂੰ ਦੂਰ ਕਰਨ ਵਾਸਤੇ ਜਦੋਂ ਅਜੇ ਮੈਡੀਕਲ ਦੀ ਸਹਾਇਤਾ ਨਾਲ ਇਸਨੂੰ ਬੀਮਾਰੀ ਨਹੀਂ ਪਰਖਿਆ ਗਿਆ

ਸੀ। ਉਸ ਵੇਲੇ ਗੁਰੂ ਜੀ ਨੇ ਲੋਕਾਂ ਦਾ ਭਰਮ ਕੱਢਣ ਵਾਸਤੇ ਅਜਿਹਾ ਕੌਤਕ ਕੀਤਾ ਕਿ ਆਪਣੇ ਹੀ ਇਕ ਇਕਲੌਤੇ ਬੇਟੇ ਸ੍ਰੀ ਹਰਿਗੋਬਿੰਦ ਜੀ ਦੇ ਸਰੀਰ ਨੂੰ ਇਸ ਬੀਮਾਰੀ ਦੇ ਪ੍ਰਭਾਵ ਨਾਲ ਰੋਗ ਗ੍ਰਸਤ ਦਿਖਾ ਕੇ ਸਿਰਫ ਲੋਕਾਂ ਦਾ ਭਰਮ ਕੱਢਣਾ ਸੀ ਕਿ ਐਵੇਂ ਕਲਪਤਿ ਦੇਵੀ ਦੀ ਪੂਜਾ ਨਾ ਕਰੋ, ਸੁੱਖ-ਦੁੱਖ ਤਾਂ ਰੱਬੀ ਭਾਣੇ ਵਿਚ ਹਨ। ਇਸ ਲਈ ਇਤਿਹਾਸ ਵਿਚ ਸਾਹਿਬਜ਼ਾਦੇ ਦੇ ਸ਼ੀਤਲਾ ਨਿਕਲਣ ਦੇ ਪ੍ਰਸੰਗ ਨੂੰ ਕੁਝ ਗ਼ਲਤ ਤਰੀਕੇ ਨਾਲ ਵੀ ਪੇਸ਼ ਕੀਤਾ ਹੈ। ਉਹਦੇ ਵਿਚ ਪੁਰਾਤਨ ਸਮੇਂ ਦੇ ਪਏ ਹੋਏ ਭਰਮ ਦਾ ਪ੍ਰਭਾਵ ਨੰਗਾ-ਚਿੱਟਾ ਦਿਸ ਰਿਹਾ ਹੈ। ਜਦੋਂ ਇਤਿਹਾਸ ਦੀ ਸਾਖੀ ਨੂੰ ਪਰਖਣ ਵਾਸਤੇ ਗੁਰਬਾਣੀ ਦੀ ਪਰਖਣਾ ਰੂਪ ਕਸੌਟੀ ਲਾ ਕੇ ਵੇਖਦੇ ਹਾਂ ਤਾਂ ਇਤਿਹਾਸਕਾਰਾਂ ਦੀ ਜਿਸ ਤਰੀਕੇ ਨਾਲ ਇਹ ਸਾਖੀ ਦਿੱਤੀ ਹੈ, ਉਹ ਮੂਲੋਂ ਹੀ ਗ਼ਲਤ ਸਿੱਧ ਹੁੰਦੀ ਹੈ। ਸੀਤਲਾ ਉਸ ਮਹਾਨ ਯੋਧੇ ਗੁਰੂ ਦੇ ਰੱਬੀ ਅਵਤਾਰ ਚਿਹਰੇ 'ਤੇ ਕਿਥੋਂ ਨਿਕਲਣੀ ਸੀ ਜੋ ਕਿ ੪ ਦਿਨ ਦੀ ਉਮਰ ਵਿਚ ਦਾਈ ਦਾ ਵਧ ਕਰ ਸਕਦਾ ਹੈ। ੨ ਸਾਲ ਦੀ ਉਮਰ ਵਿਚ ਦੁਸ਼ਮਣਾਂ ਵੱਲੋਂ ਛੱਡੇ ਸੱਪ ਨੂੰ ਮਾਰ ਸਕਦਾ ਹੈ 'ਤੇ ਉਸ ਗੁਰੂ 'ਤੇ ਬੀਮਾਰੀ ਦਾ ਹਮਲਾ ਕੀ ਹੋਣਾ ਸੀ। ਇਹ ਰੱਬੀ ਕੌਤਕ ਅਗਿਆਨੀਆਂ ਦੇ ਨਾ ਸਮਝ ਆਣ ਕਰਕੇ ਇਸਨੂੰ ਸੰਸਾਰੀ ਬਿਰਤੀ ਨਾਲ ਆਮ ਬੱਚਿਆਂ ਵਾਂਗੂੰ ਕਲਪਣਾ ਕਰ ਦਿੱਤੀ ਗਈ ਹੈ। ਇਹ ਸਾਖੀ ਦਾ ਸੁਧਾਰ ਦੇ ਰੂਪ ਵਿਚ ਗੁਰਮਤਿ ਦੇ ਅਨੁਸਾਰ ਲਿਖਣਾ, ਤਾਂ ਕਿ ਗੁਰਮਤਿ ਦੇ ਪ੍ਰਚਾਰ ਵਿਚ ਮਨਮਤਿ ਦਾ ਰਲਾਅ ਨ ਹੋਵੇ ਇਸ ਲਈ ਇਥੇ ਇਸਦਾ ਕੁਝ ਵਰਣਨ ਕੀਤਾ ਹੈ ਕਿ ਇਹ ਕਾਰਨ ਸੀ ਸੀਤਲਾ ਨਿਕਲਣ ਦਾ ਕਿਉਂਕਿ ਗੁਰੂ ਜੀ ਨੇ ਲੋਕਾਂ ਦਾ ਭਰਮ ਕੱਢਣਾ ਸੀ। ਜਦੋਂ ਤਿੰਨ ਸਾਲ ਰਹਿ ਕੇ ਵਡਾਲੀ ਤੋਂ ਅੰਮ੍ਰਿਤਸਰ ਬਿਰਾਜੇ ਸਨ, ਉਹਨਾਂ ਦਿਨਾਂ ਵਿਚ ਸ੍ਰੀ ਹਰਗੋਬਿੰਦ ਜੀ ਦੇ ਸੀਤਲਾ ਨਿਕਲ ਆਈ ਤੇ ਬੁਖ਼ਾਰ ਚੜ੍ਹਿਆ। ਆਪ ਜੀ ਪਲੰਘ 'ਤੇ ਬਿਰਾਜੇ ਰਹੇ। ਮਾਤਾ ਜੀ ਨੇ ਬੜੀ ਚਿੰਤਾ ਪ੍ਰਗਟ ਕੀਤੀ। ਤੀਸਰੇ ਦਿਨ ਆਪ ਜੀ ਦੇ ਸਰੀਰ 'ਤੇ ਇਸ ਬੀਮਾਰੀ ਦੇ ਚਿੰਨ੍ਹ ਪ੍ਰਗਟ ਹੋ ਗਏ, ਜਿਸ ਨੂੰ ਸੀਤਲਾ ਕਹਿੰਦੇ ਸਨ। ਬਹੁਤ ਸੰਘਣੀਆਂ ਫਿੰਮਣੀਆਂ ਭਾਵ ਛਾਲੇ ਨਿਕਲ ਆਏ। ਰਾਤ-ਦਿਨ ਪਲੰਘ 'ਤੇ ਪਏ ਰਹਿਣ ਤੇ ਮਾਤਾ ਜੀ ਨੇ ਬਹੁਤ ਚਿੰਤਾ ਕੀਤੀ ਕਿਉਂਕਿ ਸੀਤਲਾ ਦਾ ਅਸਰ ਹੱਥਾਂ-ਪੈਰਾਂ ਤੇ ਜੀਭ 'ਤੇ ਵੀ ਹੋ ਗਿਆ। ਇਹਨਾਂ ਫਿਨਸੀਆਂ ਦੀਆਂ ਨੋਕਾਂ ਬੜੀਆਂ ਤਿੱਖੀਆਂ ਹੁੰਦੀਆਂ ਹਨ। ਇਸ ਨਾਲ ਆਪ ਜੀ ਦੇ ਨੇਤਰ ਵੀ ਬੰਦ ਹੋ ਗਏ। ਮਾਤਾ ਗੰਗਾ ਜੀ ਆਪਣਾ ਧੀਰਜ ਤਿਆਗ ਕੇ ਬੈਠੇ ਵਾਰ-ਵਾਰ ਪੁੱਤਰ ਦੇ ਅੰਗਾਂ ਵੱਲ ਦੇਖਦੇ ਹਨ ਜਿਵੇਂ ਕਿਸੇ ਸੌਦਾਗਰ ਦਾ ਜਹਾਜ਼ ਜਿਸ ਵਿਚ ਆਪਣਾ ਸਾਰਾ ਪਰਿਵਾਰ, ਘਰ-ਬਾਰ ਦਾ ਸਮਾਨ ਲੱਦਿਆ ਹੋਵੇ ਤੇ ਉਹ ਜਹਾਜ਼ ਸਮੁੰਦਰ ਦੀਆਂ ਘੁੰਮਣ-ਘੇਰੀਆਂ ਵਿਚ ਫਸ ਜਾਵੇ, ਇਹ ਗੱਲ ਅੱਜ ਮਾਤਾ ਜੀ ਦੀ ਹੈ। ਮਾਤਾ ਜੀ ਰਾਤ ਨੂੰ ਵੀ ਜਾਗ ਕੇ ਬੈਠੀ ਰਹਿੰਦੀ ਤੇ ਵਾਰ-ਵਾਰ ਗੁਰੂ ਜੀ ਨੂੰ ਬੇਨਤੀ ਕਰਦੀ ਹੈ ਕਿ ਬੱਚੇ ਦਾ ਕੁਝ ਉਪਾਅ ਕਰੋ ਕਿਉਂਕਿ ਮੇਰੇ ਤਾਂ ਪ੍ਰਾਣ ਸ੍ਰੀ ਹਰਿਗੋਬਿੰਦ ਜੀ ਵਿਚ ਹਨ। ਮਾਤਾ ਜੀ ਨੇ ਅੰਨ ਪਾਣੀ ਛੱਡ ਕੇ ਹਰ ਵੇਲੇ ਪੁੱਤਰ ਦੇ ਕੋਲ ਬੈਠੇ ਰਹਿਣ ਤੇ ਪੁੱਤਰ ਦੀ ਬੀਮਾਰੀ ਵਿਚ ਬੇਚੈਨ ਹੋਏ ਜਦੋਂ ਵਾਰ-ਵਾਰ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਅੱਗੇ ਇਹ ਉੱਤਰ ਦਿੱਤਾ :

*ਸੁਨਿ ਦੇਤਿ ਧੀਰ 'ਨਹਿਂ ਕਰਹੁ ਤ੍ਰਾਸ। ਇਕ ਪਾਰਬ੍ਰਹਮ ਕੀ ਧਰਹੁ ਆਸ।*
*ਗੁਰ ਨਾਨਕ ਇਨ ਕੇ ਨਿਤ ਸਹਾਇ। ਜਿਨ ਨਾਮ ਜਪੇ ਸਭਿ ਕਸ਼ਟ ਜਾਇ'॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੧੩)

ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਇਸ ਸੰਕਟ ਦੀਆਂ ਘੜੀਆਂ ਵਿਚ ਨਾਮ ਬਾਣੀ ਨਾਲ ਜੁੜਨ ਦਾ ਉਪਦੇਸ਼ ਦਿੱਤਾ ਤੇ ਵਾਹਿਗੁਰੂ ਦੇ ਭਾਣੇ ਵਿਚ ਰਹਿਣ ਦੀ ਆਗਿਆ ਦਿੱਤੀ। ਇਉਂ ਮਾਤਾ ਗੰਗਾ ਜੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਬੇਨਤੀ ਕਰਦੀ ਹੈ ਕਿ ਹੇ ਪ੍ਰਮੇਸ਼ਰ ! ਮੇਰੇ ਬੱਚੇ ਦੀਆਂ ਅੱਖਾਂ ਸਲਾਮਤ ਰਹਿਣ।

*ਗੁਰ ਨਾਨਕ ਸਿਸ ਨਿਜ ਦਾਸ ਜਾਨ। ਹੋਵਹੁ ਸਹਾਇ ਸਭਿ ਕਸ਼ਟ ਹਾਨਿ॥*
*ਸ਼ੁਭ ਰਹੋ ਚਾਰੁ ਲੋਚਨ ਬਿਸਾਲ। ਨਹਿਂ ਅੰਗ ਭੰਗ ਕੀਜਹਿ ਕ੍ਰਿਪਾਲ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੧੩)

ਉਪਰ ਜਦੋਂ ਪ੍ਰਿਥੀਏ ਨੂੰ ਪਤਾ ਲੱਗਦਾ ਹੈ ਤਾਂ ਆਪਣੇ ਘਰ ਵਾਲੀ ਕਰਮੋਂ ਕੋਲ ਬੜਾ ਖ਼ੁਸ਼ ਹੋ ਕੇ ਈਰਖਾ ਦ੍ਵੈਸ਼ ਦੇ ਲਿਬੜੇ ਹੋਏ ਬਚਨਾਂ ਨਾਲ ਕਿ ਦੇਖ ਜਿਹੜਾ ਕਾਰਜ ਦਾਈ, ਸਪੇਰੇ ਜਾਂ ਬ੍ਰਾਹਮਣ ਕੋਲੋਂ ਨਹੀਂ ਹੋਇਆ, ਉਹ ਹੁਣ ਆਪਣੇ ਆਪ ਹੋਣ ਲੱਗਾ ਹੈ। ਭਾਵ ਮੇਰੇ ਭਰਾ ਦਾ ਪੁੱਤਰ ਹਰਗੋਬਿੰਦ ਜੀਵਿਤ ਨਹੀਂ ਰਹੇਗਾ। ਕਰਮੋਂ ਨੂੰ ਖ਼ੁਸ਼ ਹੋ ਕੇ ਕਹਿ ਰਿਹਾ ਹੈ ਕਿ ਹੁਣ ਦੇਖੀਂ ਮੇਰਾ ਬਚਨ ਪੂਰਾ ਹੋਵੇਗਾ। ਇਹਨਾਂ ਦਾ ਪੁੱਤਰ ਜ਼ਿੰਦਾ ਨਹੀਂ ਰਹੇਗਾ। ਸੰਸਾਰ ਦੇ ਲੋਕਾਂ ਨੂੰ ਅਜੇ ਮੇਰੀ ਕਰਾਮਾਤ ਦਾ ਗਿਆਨ ਨਹੀਂ। ਮੇਰੀ ਕਰਾਮਾਤ ਨੂੰ ਸਿਰਫ ਮੇਰਾ ਭਰਾ ਅਰਜਨ ਦੇਵ ਹੀ ਜਾਣਦਾ ਹੈ। ਇਸ ਲਈ ਜਦੋਂ ਵੀ ਮਿਲਦਾ ਹੈ ਮੇਰੇ ਚਰਨਾਂ 'ਤੇ ਮੱਥਾ ਟੇਕਦਾ ਹੈ। ਪ੍ਰਿਥੀਏ ਦੀ ਮੂਰਖ਼ਤਾ ਦਾ ਇਹ ਇਕ ਪ੍ਰਤੱਖ ਸਬੂਤ ਹੈ ਕਿ ਜਿਸ ਮੂਰਖ ਨੂੰ ਇਹ ਪਤਾ ਨਹੀਂ ਕਿ ਗੁਰੂ ਅਰਜਨ ਦੇਵ ਜੀ ਵੱਡਾ ਭਰਾ ਜਾਣ ਕੇ ਵੱਡੇ ਭਰਾ ਦੇ ਸਤਿਕਾਰ ਕਰਨ ਵਾਲੇ ਧਰਮ ਦੀ ਪਾਲਣਾ ਕਰ ਰਹੇ ਹਨ। ਕਰਮੋਂ ਨੇ ਸੁਣ ਕੇ ਕਿਹਾ ਕਿ ਜੇ ਤੇਰਾ ਇਹ ਬਚਨ ਸੱਚਾ ਹੋ ਗਿਆ ਤਾਂ ਤੇਰੇ ਵਰਗਾ ਦੁਨੀਆਂ ਵਿਚ ਫੇਰ ਹੋਰ ਕੋਈ ਕਰਾਮਾਤੀ ਪੀਰ ਨਹੀਂ ਹੋਵੇਗਾ। ਉਧਰ ਸ੍ਰੀ ਹਰਿਗੋਬਿੰਦ ਜੀ ਨੂੰ ਇਸ ਕਸ਼ਟ ਵਿਚ ੪ ਦਿਨ ਹੋ ਗਏ, ਜਿਨ੍ਹਾਂ ਨੇ ਕੁਝ ਖਾਣ-ਪੀਣ ਵੀ ਨਹੀਂ ਕੀਤਾ ਸੀ। ਇਸ ਲਈ ਦੇਹ ਬੜੀ ਕਮਜ਼ੋਰ ਹੋ ਗਈ। ਉਧਰ ਮਾਤਾ ਜੀ ਦੀ ਦੇਹ ਵੀ ਪੁੱਤਰ ਦੇ ਦੁੱਖ ਵਿਚ ਖਾਣ-ਪੀਣ ਤਿਆਗਣ ਕਰਕੇ ਕਮਜ਼ੋਰ ਹੋ ਗਈ ਸੀ। ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਮਹਾਂਦੇਵ ਜੀ ਖ਼ਬਰ ਲੈਣ ਆਏ, ਨਮਸ਼ਕਾਰ ਕਰਕੇ ਗੁਰੂ ਜੀ ਨੇ ਆਦਰ ਦੇ ਨਾਲ ਕੋਲ ਬਿਠਾਇਆ ਤੇ ਫੇਰ ਜਦੋਂ ਪੁੱਤਰ ਦੀ ਖ਼ਬਰ ਮਹਾਂਦੇਵ ਜੀ ਨੇ ਲਈ ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਤੁਹਾਡੀ ਕ੍ਰਿਪਾ ਨਾਲ ਅੱਗੇ ਤੋਂ ਬੀਮਾਰੀ ਨੂੰ ਮੋੜ ਪੈ ਚੁੱਕਾ ਹੈ। ਮਹਾਂਦੇਵ ਜੀ ਨੇ ਅਸ਼ੀਸ ਦਿੱਤੀ ਕਿ ਗੁਰੂ ਨਾਨਕ ਦੀ ਬਖ਼ਸ਼ਿਸ਼ ਦੀ ਸਦਕਾ ਬੱਚਾ ਅਰੋਗ ਹੋ ਜਾਏ। ਪ੍ਰਿਥੀਆ ਵੀ ਕਪਟ ਧਾਰ ਕੇ ਖ਼ਬਰ ਲੈਣ ਲਈ ਆਇਆ ਸੀ। ਅੰਦਰੋਂ ਤਾਂ ਖ਼ੁਸ਼ ਸੀ ਕਿ ਅੱਖਾਂ ਦੀ ਜੋਤ ਖ਼ਤਮ ਹੋ ਗਈ ਹੋਵੇਗੀ, ਪਰ ਉਪਰੋਂ ਜਾਣਨਾ ਚਾਹੁੰਦਾ ਸੀ ਕਿ ਅੱਖਾਂ ਦੀ ਜੋਤ ਠੀਕ ਹੈ ਕਿ ਖ਼ਤਮ ਹੋ ਗਈ। ਇਸ ਤਰ੍ਹਾਂ ਦੇ ਲੋਕ ਸੰਸਾਰ ਵਿਚ ਹਰ ਵੇਲੇ ਰਹਿੰਦੇ ਹਨ। ਮਹਾਰਾਜ ਜੀ ਨੇ ਅੱਗੋਂ ਨਿਮਰਤਾ ਨਾਲ ਕਿਹਾ ਕਿ ਤੁਹਾਡੀ ਕ੍ਰਿਪਾ ਨਾਲ ਸਭ ਠੀਕ ਹੈ। ਜਦੋਂ ਸ੍ਰੀ ਹਰਿਗੋਬਿੰਦ ਜੀ ਠੀਕ ਹੋ ਗਏ। ਇਸ਼ਨਾਨ ਕਰਵਾ ਕੇ ਬਸਤਰ ਪਹਿਨਾ ਦਿੱਤੇ। ਗੁਰੂ ਜੀ ਦੇ ਕੋਲ ਲਿਆਏ ਤੇ ਗੁਰੂ ਜੀ ਨੇ ਆਪਣੀ ਗੋਦ ਵਿਚ ਬਿਠਾ ਲਿਆ, ਅਸੀਸ ਦਿੱਤੀ ਤੇ ਜਦੋਂ ਬੱਚੇ ਦੇ ਨੇਤਰ ਸਲਾਮਤ ਵੇਖੇ ਤਾਂ ਗੁਰੂ ਨਾਨਕ ਜੀ ਦੇ ਸ਼ੁਕਰਾਨੇ ਵਜੋਂ ਇਕ ਸ਼ਬਦ ਉਚਾਰਨ ਕੀਤਾ -

*ਗਉੜੀ ਮਹਲਾ ੫॥*

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥ ੧॥ ਰਹਾਉ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਧੰਨ ਹਨ, ਜਿਨ੍ਹਾਂ ਨੇ ਛੇਵੇਂ ਪਾਤਸ਼ਾਹ ਜੀ ਦੇ ਨੇਤਰਾਂ ਵਿਚ ਪ੍ਰਗਾਸੁ=ਪ੍ਰਕਾਸ਼ ਕਰ ਦਿੱਤਾ ਹੈ। ਸਿੱਖਾਂ ਦੇ ਮਨ ਵਿਚ ਜੋ ਭਰਮ ਸੀ ਕਿ ਨੇਤਰ ਖੁੱਲ੍ਹਣਗੇ ਜਾਂ ਨਹੀਂ, ਇਤਿਆਦਿਕ ਸਾਰੇ ਭਰਮ ਗਏ=ਨਾਸ਼ ਹੋ ਗਏ ਹਨ, ਸ੍ਰੀ ਗੁਰੂ ਰਾਮਦਾਸ ਜੀ ਦੀ ਕੀਤੀ ਹੋਈ ਸੇਵਾ ਪੂਰਨ=ਸਫਲ ਭਈ=ਹੋ ਗਈ ਹੈ।

*ਸੀਤਲਾ ਤੇ ਰਖਿਆ ਬਿਹਾਰੀ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥ ੧॥*

ਬਿਹਾਰੀ=ਅਨੰਦ ਸਰੂਪ ਪ੍ਰਮਾਤਮਾ ਨੇ ਛੇਵੇਂ ਪਾਤਸ਼ਾਹ ਸ੍ਰੀ ਹਰਿਗੋਬਿੰਦ ਜੀ ਨੂੰ ਸੀਤਲਾ=ਚੇਚਕ ਦੀ ਬਿਮਾਰੀ (ਰੋਗ) ਤੋਂ ਰੱਖਣਾ ਕੀਤਾ ਹੈ। ਪਾਰਬ੍ਰਹਮ ਪ੍ਰਭੂ ਨੇ ਸਾਡੇ ਉੱਤੇ ਕ੍ਰਿਪਾ ਦ੍ਰਿਸ਼ਟੀ ਧਾਰਨ ਕੀਤੀ ਹੈ।

*ਨਾਨਕ ਨਾਮੁ ਜਪੈ ਸੋ ਜੀਵੈ॥ ਸਾਧਸੰਗਿ ਹਰਿ ਅੰਮ੍ਰਿਤ ਪੀਵੈ॥ ੨॥ ੧੦੩॥ ੧੭੨॥*

(ਅੰਗ ੨੦੦)

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜਿਹੜਾ ਪੁਰਸ਼ ਨਾਮ ਨੂੰ ਜਪਦਾ ਹੈ ਅਤੇ ਸਾਧਸੰਗਤ ਵਿਚ ਹਰੀ ਨਾਮ ਅੰਮ੍ਰਿਤ ਨੂੰ ਪੀਂਦਾ ਹੈ, ਉਹੀ ਸੰਸਾਰ ਵਿਚ ਜੀਵੈ=ਜੀਉਂਦਾ ਹੈ।

ਜਿਵੇਂ ਗੁਰੂ ਸਾਹਿਬ ਜੀ ਨੇ ਸੀਤਲਾ ਦਾ ਭਰਮ ਕੱਢਣ ਵਾਸਤੇ ਆਪਣੇ ਹੀ ਸਾਹਿਬਜ਼ਾਦੇ ਨੂੰ ਸੀਤਲਾ ਰੋਗ ਗ੍ਰਸਤ

ਦਿਖਾ ਕੇ ਇਸ ਦਾ ਇਲਾਜ ਨਾਮ-ਸਿਮਰਨ, ਪਰਮੇਸ਼ਰ ਦੇ ਚਰਨਾਂ ਵਿਚ ਬੇਨਤੀਆਂ ਅਤੇ ਭਾਣਾ ਮੰਨਣ ਦਾ ਉਪਦੇਸ਼ ਦਿੱਤਾ, ਇਸੇ ਤਰ੍ਹਾਂ ਸ੍ਰੀ ਹਰਿਗੋਬਿੰਦ ਜੀ ਨੂੰ ਤਾਪ ਚੜ੍ਹਨ ਦੀ ਕਹਾਣੀ ਹੈ। ਕਈ ਲੋਕ ਤਈਏ ਤਾਪ ਦੇ ਹਥੌਲੇ ਕਰਵਾਉਂਦੇ ਫਿਰਦੇ। ਇਹਨਾਂ ਟੂਣੇ-ਜਾਦੂ ਮੰਤਰਾਂ ਤੋਂ ਮੁਕਤ ਕਰਾਉਣ ਵਾਸਤੇ, ਇਹ ਸਾਬਤ ਕਰਨ ਵਾਸਤੇ ਕਿ ਇਹ ਬੀਮਾਰੀ ਹੈ, ਇਸ ਦੇ ਕਾਰਨ ਜਾਣਕੇ ਸਿਆਣੇ ਵੈਦ ਜਾਂ ਹਕੀਮ ਤੋਂ ਠੀਕ ਕਰਵਾਈ ਜਾ ਸਕਦੀ ਹੈ। ਪ੍ਰਭੂ ਦੇ ਭਾਣੇ ਵਿਚ ਰਹਿੰਦਿਆਂ ਨਾਮ-ਸਿਮਰਨ ਕਰਨ ਦਾ ਦਵਾਈ ਨਾਲੋਂ ਵੀ ਵੱਧ ਅਸਰ ਹੁੰਦਾ ਹੈ। ਜਦੋਂ ਸ੍ਰੀ ਹਰਿਗੋਬਿੰਦ ਜੀ ਨੂੰ ਬੁਖ਼ਾਰ ਵੱਲੋਂ ਰਾਹਤ ਮਿਲੀ, ਤੰਦਰੁਸਤ ਹੋ ਗਏ ਤਾਂ ਪ੍ਰਭੂ ਦਾ ਸ਼ੁਕਰਾਨਾ ਕਰਨ ਵਾਸਤੇ ਗੁਰੂ ਜੀ ਨੇ ਸ਼ਬਦ ਉਚਾਰਨ ਕੀਤੇ, ਜਿਨ੍ਹਾਂ ਵਿਚ ਜਾਨ-ਲੇਵਾ ਘਟਨਾ ਦੇ ਵਿਚ ਸ੍ਰੀ ਹਰਿਗੋਬਿੰਦ ਜੀ ਦਾ ਵਾਲ-ਵਾਲ ਬਚਣਾ ਅਤੇ ਉਸਦੇ ਲਈ ਵਾਹਿਗੁਰੂ ਦੇ ਸ਼ੁਕਰਾਨੇ ਦਾ ਜ਼ਿਕਰ ਕੀਤਾ ਹੈ।

*ਸੋਰਠਿ ਮਹਲਾ ੫॥*

*ਮੇਰਾ ਸਤਿਗੁਰੁ ਰਖਵਾਲਾ ਹੋਆ॥*

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਸੋਰਠਿ ਰਾਗਨੀ ਵਿਚ ਵਖਿਆਣ ਕਰਦੇ ਹਨ ਕਿ ਸਤਿਗੁਰੂ ਜੀ ਹੀ ਮੇਰੀ ਰਖਵਾਲਾ=ਰੱਖਿਆ ਕਰਨ ਵਾਲੇ ਹੋਏ ਹਨ।

*ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ॥ ੧॥ ਰਹਾਉ॥*

ਪ੍ਰਭੂ-ਪ੍ਰਮਾਤਮਾ ਨੇ ਕ੍ਰਿਪਾ ਦ੍ਰਿਸ਼ਟੀ ਧਾਰਿ=ਕਰਕੇ ਆਪਣਾ ਕ੍ਰਿਪਾ ਰੂਪੀ ਹੱਥ ਦੇ ਕੇ ਰੱਖਣਾ ਕੀਤਾ ਹੈ ਜਿਸ ਕਰਕੇ ਹਰਿਗੋਬਿੰਦ ਹੁਣ ਨਵਾਂ ਨਰੋਆ=ਨਵੀਨ ਅਰੋਗ ਹੋ ਗਿਆ ਹੈ, ਭਾਵ ਬਿਲਕੁਲ ਤੰਦਰੁਸਤ ਹੋ ਗਿਆ ਹੈ।

*ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ॥*

ਜਿਸ ਵੇਲੇ ਸਤਿਗੁਰਾਂ ਨੇ ਆਪ ਕ੍ਰਿਪਾ ਕਰਕੇ ਮਿਟਾਇਆ=ਮਿਟਾਉਣਾ ਕੀਤਾ ਹੈ ਤਾਂ ਤਾਪੁ=ਬੁਖ਼ਾਰ ਗਇਆ=ਦੂਰ ਹੋ ਗਿਆ ਹੈ। ਮੈਂ ਜਨ=ਦਾਸ ਦੀ ਲਾਜ=ਇੱਜ਼ਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਆਪ ਹੀ ਰਖਾਈ=ਰੱਖਣਾ ਕੀਤੀ ਹੈ।

*ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ॥ ੧॥*

ਇਹ ਸਾਰੇ ਫਲ ਸਤਸੰਗਤ ਤੋਂ ਪ੍ਰਾਪਤ ਕੀਤੇ ਹਨ। ਇਸ ਕਰਕੇ ਸਤਿਗੁਰਾਂ ਤੋਂ ਬਲਿ=ਬਲਿਹਾਰ ਕੁਰਬਾਨ ਜਾਈ=ਜਾਂਦੇ ਹਾਂ, ਕਿਉਂਕਿ ਸਤਿਗੁਰੂ ਜੀ ਹੀ ਸਤ ਸੰਗਤ ਦਾ ਸਰੂਪ ਹਨ।

*ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥*

ਪ੍ਰਭ-ਪ੍ਰਮਾਤਮਾ ਨੇ ਮੇਰੇ ਹਲਤੁ-ਲੋਕ ਅਤੇ ਪਲਤੁ=ਪ੍ਰਲੋਕ ਦੋਨਾਂ ਨੂੰ ਹੀ ਸਵਾਰ ਦਿੱਤਾ ਹੈ ਅਤੇ ਕੋਈ ਵੀ ਗੁਣ ਜਾਂ ਅਵਗੁਣ ਵਿਚਾਰਨਾ ਨਹੀਂ ਕੀਤਾ।

*ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ॥ ੨॥ ੨੧॥ ੪੯॥*

(ਅੰਗ ੬੨੦-੨੧)

ਹੇ ਗੁਰੂ ਨਾਨਕ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦਾ ਬਚਨ ਅਟਲ ਹੈ। ਆਪ ਜੀ ਨੇ ਆਪਣਾ ਸਫਲ ਕਰੁ=ਹੱਥ ਮੇਰੇ ਮੱਥੇ ਉੱਤੇ ਰੱਖਣਾ ਕੀਤਾ ਹੈ। ਅਥਵਾ ਹੇ ਗੁਰੂ ਨਾਨਕ ਆਪ ਜੀ ਦਾ ਬਚਨ ਅਟੱਲ ਹੈ। ਉਸਨੂੰ ਸਫਲ ਜਾਣਕੇ ਹੀ ਮੈਂ ਮਸਤਕਿ=ਸਿਰ ਉਪਰ ਧਰਿਆ ਅਤੇ ਆਪ ਜੀ ਦੇ ਹੁਕਮ ਨੂੰ ਮਿੱਠਾ ਕਰਕੇ ਮੰਨਿਆ ਹੈ।

*ਸੋਰਠਿ ਮਹਲਾ ੫*

*ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ॥*

ਸ੍ਰੀ ਗੁਰੂ ਅਰਜਨ ਦੇਵ ਜੀ ਸੋਰਠਿ ਰਾਗਨੀ ਵਿਚ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ ! ਸ੍ਰੀ ਹਰਿਗੋਬਿੰਦ ਸਾਹਿਬ ਜੀ

ਦੇ ਸਗਲੇ-ਸਾਰੇ ਰੋਗ ਬਿਦਾਰੇ=ਨਾਸ਼ ਕਰ ਕੇ ਪਾਰਬ੍ਰਹਮ ਪ੍ਰਮੇਸ਼ਰ ਨੇ ਬਖਸਿਆ=ਬਖ਼ਸ਼ ਲੈਣਾ ਕੀਤਾ ਹੈ।

*ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ॥ ੧॥*

ਪੂਰੇ ਗੁਰਾਂ ਦੀ ਸ਼ਰਨ ਵਿਚ ਆ ਕੇ ਅਸੀਂ ਦੁੱਖਾਂ ਤੋਂ ਉਬਰੇ=ਬਚੇ ਹਾਂ, ਪੂਰੇ ਗੁਰਾਂ ਨੇ ਸਾਡੇ ਸਾਰੇ ਕਾਰਜ ਸਵਾਰ ਦਿੱਤੇ ਹਨ।

*ਹਰਿ ਜਨਿ ਸਿਮਰਿਆ ਨਾਮ ਅਧਾਰਿ॥*

ਹਰੀ ਦੇ ਜਨਾਂ ਦੇ ਅਧਾਰਿ=ਆਸਰੇ ਹੋ ਕੇ ਨਾਮ ਨੂੰ ਸਿਮਰਨਾ ਕੀਤਾ ਹੈ, ਅਥਵਾ ਮੈਂ ਜਨ ਨੇ ਅਧਾਰਿ=ਆਸਰਾ ਰੂਪ ਹਰੀ ਦਾ ਨਾਮ ਸਿਮਰਨਾ ਕੀਤਾ ਹੈ।

*ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ॥ ਰਹਾਉ॥*

ਪੂਰਿਆਂ ਸਤਿਗੁਰਾਂ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰਕੇ (ਛੇਵੇਂ ਪਾਤਸ਼ਾਹ ਜੀ ਦਾ) ਤਾਪੁ ਉਤਾਰਿਆ=ਲਾਹ ਦਿੱਤਾ। ਅਥਵਾ ਜਗਿਆਸੂ ਦਾ ਆਧਿ, ਬਿਆਧ ਅਤੇ ਉਪਾਧ ਰੂਪ ਤਾਪ ਲਾਹ ਦਿੱਤਾ ਹੈ।

*ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ॥*

ਹੇ ਮੇਰੇ ਪਿਆਰਿਓ! ਅਸੀਂ ਸਦਾ ਹੀ ਅਨੰਦ ਲੈਣਾ ਕਰਹ=ਕਰਦੇ ਹਾਂ ਕਿਉਂਕਿ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਪੂਰੇ ਗੁਰਾਂ ਨੇ ਰੱਖ ਲਿਆ ਹੈ। ਅਥਵਾ ਗੁਰਾਂ ਨੇ ਹਰਿਗੋਬਿੰਦ ਸਾਹਿਬ ਨੂੰ ਰੱਖ ਲਿਆ। ਇਸ ਕਰਕੇ ਮੇਰੇ ਪਿਆਰੇ ਸੱਜਣ, ਮਿੱਤਰ ਸਦਾ ਹੀ ਖ਼ੁਸ਼ੀਆਂ ਕਰਦੇ ਹਨ।

*ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ॥ ੨॥ ੧੮॥ ੪੬॥*

(ਅੰਗ ੬੨੦)

ਸ੍ਰੀ ਗੁਰੂ ਜੀ ਕਥਨ ਕਰਦੇ ਹਨ ਕਿ ਉਸ ਕਰਤੇ ਦੀ ਵਡਿਆਈ=ਮਹਿਮਾ ਵਡੀ=ਉੱਚੀ ਹੈ। ਸਤਿ=ਨਿਸ਼ਚੇ ਕਰਕੇ ਅਸੀਂ ਇਹ ਸੱਚਾ ਸ਼ਬਦ ਭਾਖਿਆ=ਕਥਨ ਕੀਤਾ ਹੈ।

ਗੁਰੂ ਸਾਹਿਬ ਜੀ ਦੇ ਜੀਵਨ ਪ੍ਰਸੰਗ ਵਿਚ ਜੋ ਸਾਂਝੇ ਪੁਰਾਤਨ ਇਤਿਹਾਸਕਾਰਾਂ ਨੇ ਇਸਦੀ ਵਿਗੜੀ ਹੋਈ ਸ਼ਕਲ, ਜਿਸਦੇ ਵਿਚ ਮਾਤਾ ਜੀ ਨੂੰ ਦੁਰਗਿਆਣੇ ਮੰਦਰ ਵਿਚ ਜਾ ਕੇ ਸੀਤਲਾ ਮਾਤਾ ਦੀ ਪੂਜਾ ਕਰਨ ਬਾਰੇ ਲਿਖਿਆ ਹੈ, ਇਹ ਗੱਲ ਇਹਨਾਂ ਸ਼ਬਦਾਂ ਨਾਲ ਮੂਲੋਂ ਹੀ ਝੂਠੀ ਸਿੱਧ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਦਰ 'ਤੇ ਦੇਵੀ ਦੇ ਝਾੜੂ ਮਾਰਨ ਵਾਲੀ ਸਾਖੀ ਜਿਸਦੇ ਭਾਈ ਲਹਿਣੇ ਨੂੰ ਦਰਸ਼ਨ ਹੋਏ ਸਨ। ਫਿਰ ਭਾਈ ਭਗੀਰਥ ਦੇਵੀ ਦੀ ਉਪਾਸਨਾ ਛੱਡ ਕੇ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਲੱਗਿਆ, ਉਸਦਾ ਜ਼ਿੰਦਗੀ ਦਾ ਆਪਣਾ ਅਸਲੀ ਤਜਰਬਾ ਸੀ ਕਿ ਸੰਸਾਰ ਵਿਚ ਗੁਰੂ ਜੀ ਦੇ ਤੁਲ ਕੋਈ ਵੀ ਦੇਵੀ, ਦੇਵਤਾ ਨਹੀਂ ਹੋ ਸਕਦਾ, ਬਲਕਿ ਦੇਵੀ, ਦੇਵਤੇ ਗੁਰੂ ਜੀ ਦੇ ਚਰਨਾਂ ਦਾ ਸਹਾਰਾ ਲੈਂਦੇ ਹਨ।

ਗੁਰਬਾਣੀ ਦੇ ਤੱਥਾਂ 'ਤੇ ਵੀ ਇਹ ਗੱਲ ਗ਼ਲਤ ਸਾਬਤ ਹੋ ਜਾਂਦੀ ਹੈ, ਕਿਉਂਕਿ ਗੁਰਬਾਣੀ ਵਿਚ ਆਏ ਸਿਧਾਂਤ ਤੋਂ ਜੇ ਇਤਿਹਾਸ ਵਿਚ ਕੋਈ ਪੱਖ-ਵਿਰੋਧੀ ਹੈ ਤਾਂ ਇਹ ਸਾਫ਼ ਹੈ ਕਿ ਇਤਿਹਾਸ ਕਿਸੇ ਮਨਮੱਤੀਆਂ ਦਾ ਵਿਚ ਪਾਇਆ ਹੈ।

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥*

ਹੇ ਭਾਈ। ਭਾਵਣੇ ਯੋਗ ਪਰਮੇਸ਼ਰ! ਦੇਵੀ ਦੇਵਾ=ਦੇਵੀ ਦੇਵਤਿਆਂ ਦਾ ਜੋ ਪੂਜਣਾ ਹੈ, ਉਨ੍ਹਾਂ ਤੋਂ ਕੀ ਮੰਗਣਾ ਹੈ ਅਤੇ ਉਨ੍ਹਾਂ ਨੇ ਕੀ ਦੇਣਾ ਹੈ? ਭਾਵ ਇਹ ਤਾਂ ਮਿਥਿਆ ਪਦਾਰਥਾਂ ਦੇ ਦਾਤੇ ਹਨ।

*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥ ੬॥*

(ਸੋਰਠਿ ਮਹਲਾ ੧, ਅੰਗ ੬੩੭)

ਹੇ ਭਾਈ ! ਭਾਵਨੇ ਯੋਗ ਪਰਮਾਤਮਾ! ਪਾਹਨੁ=ਪੱਥਰ ਨੂੰ ਜੇਕਰ ਨੀਰਿ=ਪਾਣੀ ਵਿਚ ਧੋਣਾ ਕਰੀਏ, ਤਾਂ ਉਹ ਤੇਹਿ=ਹਿਤ ਕਰਕੇ ਜਲ ਵਿਚ ਹੀ ਡੁੱਬ ਜਾਂਦਾ ਹੈ। ਫੇਰ ਇਸ ਦੇਵੀ ਦੀ ਪੂਜਾ ਬਾਰੇ ਭਗਤ ਨਾਮਦੇਵ ਜੀ ਆਪਣੀ ਰਚਿਤ ਬਾਣੀ ਭਗਤ ਪੀਪਾ ਜੀ ਦਾ ਪ੍ਰਮਾਣ ਦੇ ਕੇ ਕਹਿੰਦੇ ਹਨ :

*ਮਹਾ ਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥ ੩॥*

ਜਿਹੜਾ ਆਦਮੀ ਮਹਾ ਮਾਈ=ਵੱਡੀ ਦੇਵੀ ਭਾਵ ਚੰਡੀ ਦੀ ਪੂਜਾ ਕਰਦਾ ਹੈ, ਜੇ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਨਰ ਸੈ=ਆਦਮੀ ਤੋਂ ਇਸਤਰੀ ਹੋ ਕੇ ਅਉਤਰੈ=ਉੱਤਰਦਾ ਭਾਵ ਜਨਮਦਾ ਹੈ। ਅਥਵਾ ਦੇਵੀ ਦਾ ਰੂਪ ਹੁੰਦਾ ਹੈ, ਜੇਕਰ ਉਪਾਸ਼ਨਾ ਅਧੂਰੀ ਰਹਿ ਜਾਵੇ ਤਾਂ ਉਸਦਾ ਵਾਹਨ ਭਾਵ ਸ਼ੇਰ ਬਣਦਾ ਹੈ।

*ਤੂ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥ ੪॥*

(ਰਾਗੁ ਗੋਂਡ ਬਾਣੀ ਨਾਮਦੇਵ ਜੀਉ,ਅੰਗ ੮੭੪)

ਹੇ ਦੇਵੀ! ਭਵਾਨੀ=ਪਾਰਬਤੀ ਦੇਵੀ ਤੂੰ ਤਾਂ ਆਦਿ ਸ਼ਕਤੀ ਕਹਾਉਂਦੀ ਹੈਂ, ਪਰੰਤੂ ਮੁਕਤੀ ਦੇਣ ਵੇਲੇ ਕਿਥੇ ਛਪਾਨੀ=ਛਿਪ ਗਈ ਸੀ।

ਜੋ ਮਹਾਂਮਾਈ ਦੀ ਪੂਜਾ ਕਰਨ ਵਾਲਾ ਹੈ ਉਸ ਦਾ ਅਗਲਾ ਜਨਮ ਇਸਤਰੀ ਜਾਮਾ ਹੋਵੇਗਾ। ਫਿਰ ਇਹ ਪ੍ਰਸ਼ਨ ਉੱਠੇਗਾ ਕਿ ਗੁਰੂ ਸਾਹਿਬ ਜੀ ਦੀ ਦ੍ਰਿੜ੍ਹਤਾ ਇਕ ਭਗਤ ਜਿੰਨੀ ਵੀ ਨਹੀਂ ਜੋ ਆਪ ਰੱਬੀ ਅਵਤਾਰ ਹਨ। ਇਹ ਕਦੇ ਵੀ ਨਹੀਂ ਹੋ ਸਕਦਾ। ਇਸ ਤੋਂ ਅੱਗੇ ਇਕ ਇਤਿਹਾਸਕ ਅਟੱਲ ਸਚਾਈ ਹੈ ਕਿ ਗੁਰੂ ਰਾਮਦਾਸ ਜੀ ਦੀ ਨਗਰੀ ਵਸੀ ਨੂੰ ਅਜੇ ੧੧ ਵਰ੍ਹੇ ਹੋਏ ਸਨ ਤੇ ਹਰਿਮੰਦਰ ਸਾਹਿਬ ਦੀ ਇਮਾਰਤ ਅਜੇ ਤਾਜ਼ਾ ਹੀ ਬਣੀ ਸੀ। ਦੇਵੀ ਦਾ ਮੰਦਰ ਤਾਂ ਕੀ ਬਣਨਾ ਹੈ, ਅਜੇ ਲੋਕਾਂ ਦੀ ਵੀ ਸੰਘਣੀ ਵਸੋਂ ਨਹੀਂ ਸੀ ਹੋਈ। ਅਜੇ ਕੇਵਲ ਗੁਰੂ ਘਰ ਨੂੰ ਮੰਨਣ ਵਾਲੇ ਗੁਰਸਿੱਖਾਂ ਦੇ ਹੀ ਕੁਝ ਘਰ ਵਸੇ ਸਨ। ਫੇਰ ਭਾਈ ਸੰਤੋਖ ਸਿੰਘ ਜੀ ਆਪ ਹੀ ਰਾਸਿ ੨, ਤੇ ਅੰਸੂ ੪੬ ਵਿਚ ੧੪ ਤੋਂ ੧੮ ਤੇ ਅੰਸੂ ੫੪ ਤੇ ਅੰਕ ੧੦ ਵਿਚ ਪਠਾਣਾਂ ਤੇ ਮੁਗ਼ਲਾਂ ਦੇ ਸਮੇਂ ਵਿਚ ਪੰਜਾਬ ਦੇ ਸਭ ਬੁੱਤ ਮੰਦਰ ਪਿਛਲੀਆਂ ਸਦੀਆਂ ਵਿਚ ਢਾਹੇ ਜਾ ਚੁੱਕੇ ਸਨ। ਪੰਜਾਬ ਵਿਚ ਕੋਈ ਵੀ ਪ੍ਰਾਚੀਨ ਬੁੱਤ ਮੰਦਰ ਨਹੀਂ ਤੇ ਦੱਖਣੀ ਹਿੰਦ ਸਾਰੀ ਮੰਦਰਾਂ ਦੀ ਭਰੀ ਹੋਈ ਹੈ। ਪੰਜਾਬ ਵਿਚ ਮੰਦਰ ਉਦੋਂ ਬਣਨੇ ਸ਼ੁਰੂ ਹੋਏ ਜਦੋਂ ਦਸਮ ਪਾਤਸ਼ਾਹ ਤੋਂ ਪਿੱਛੋਂ ਸਿੱਖਾਂ ਦਾ ਜ਼ੋਰ ਵਧਿਆ ਤੇ ਮੁਸਲਮਾਨਾਂ ਦਾ ਜ਼ੋਰ ਘਟਿਆ। ਸਿੱਖਾਂ ਨੇ ਧਰਮ ਆਜ਼ਾਦੀ ਹਿੰਦੂਆਂ ਨੂੰ ਪੂਰੀ-ਪੂਰੀ ਦਿੱਤੀ। ਜੇ ਦੁਰਗਿਆਨੇ ਮੰਦਰ ਦੀ ਹੋਰ ਵੀ ਬਰੀਕੀ ਤੱਕ ਪੜਤਾਲ ਕਰੀਏ ਤਾਂ ਇਹ ਇਕ ਤਲਾਬ ਹੈ, ਜਿਸ ਦੀ ਸ਼ਹਿਰ ਦੀ ਦਿਸ਼ਾ ਦੀ ਬਾਹੀ ਵੱਲ ਦੇ ਥੰਮ੍ਹਾਂ ਵਿਚਕਾਰ ਇਕ ਦੀਵਾਰ ਉਤੇ ਲਿਖਿਆ ਹੈ-

ਬਾਨੀਏ ਤਾਲਾਬ ਦੁਰਗਿਆਨਾ ਲਾਲਾ ਬਾਸੀਰਾਮ ਵਲਦ ਸ਼ਿਵਰਾਮ ਦਾਸ ਬਿਨ ਮਾਲੀ ਮੱਲ ਬਿਨ ਮਨੀ ਰਾਮ ਉਰਫ ਭਸੀਨ ਖੱਤਰੀ ਸਾਕਨ ਲਾਹੌਰ ਗੁਜਰ ਤਾਲਵਾੜਾ ਮਿਨ ਇਬਤਦਾਏ ਅੱਵਲ ਮਾਘ ਸੰ: ੧੯੦੫, ਬਿ: ਹਿਜਰੀ ੧੨੬੫ ਬਿਨਾ ਕਰਦਹ ਸ਼ੁਦ।

ਇਸ ਤੋਂ ਸਾਫ਼ ਜ਼ਾਹਰ ਹੋ ਗਿਆ ਕਿ ਦੁਰਗਿਆਨੇ ਦਾ ਤਲਾਬ ੧੯੦੫ ਬਿ: ਸੰਮਤ ਵਿਚ ਬਣਿਆ ਹੈ ਤੇ ਸੀਤਲਾ ਦੀ ਇਮਾਰਤ ਦੱਸਦੀ ਹੈ ਕਿ ਇਹ ਬਹੁਤ ਪਹਿਲਾਂ ਦੀ ਨਹੀਂ ਬਣੀ ਹੋਈ। ਕੁਝ ਸਮਾਂ ਪਹਿਲਾਂ ਦੀ ਬਣੀ ਹੈ। ਜੇ ਕੁਝ ਸਮਾਂ ਪਹਿਲਾਂ ਦੀ ਵੀ ਮੰਨੀਏ ਫੇਰ ਵੀ ਮਿਸਲਾਂ ਤੋਂ ਪੁਰਾਣਾ ਨਹੀਂ ਹੈ। ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਆਈ ਸੀਤਲਾ ਦੀ ਗੱਲ ਇਥੇ ਹੀ ਗ਼ਲਤ ਸਾਬਤ ਹੋ ਜਾਂਦੀ ਹੈ ਕਿ ਇਹ ਗ੍ਰੰਥ ੧੯੦੦ ਬਿ: ਵਿਚ ਸਮਾਪਤ ਹੋਇਆ, ਜਦੋਂ ਕਿ ਕਵੀ ਜੀ ਪ੍ਰਲੋਕ ਪਿਆਨਾ ਕਰ ਚੁੱਕੇ ਸੀ। ਦੁਰਗਿਆਨਾ ਜੋ ਕਵੀ ਜੀ ਦੇ ਪ੍ਰਲੋਕ ਗਮਨ ਕਰਨ ਤੋਂ ੫ ਸਾਲ ਪਿੱਛੋਂ ਇਹ ਨਾਮ ਪਿਆ ਤਾਂ ਇਹ ਪੱਕਾ ਸੰਸਾ ਉਤਪੰਨ ਹੁੰਦਾ ਹੈ ਕਿ ਸਾਰਾ ਲੇਖ ਸ਼ੀਤਲਾ ਪੂਜਕਾਂ ਨੇ ਸੂਰਜ ਪ੍ਰਕਾਸ਼ ਵਿਚ ਪਵਾਇਆ ਹੈ।

ਦੁਰਗਿਆਨੇ ਦੇ ਤਲਾਬ ਪਾਸ ਸ਼ਮਸ਼ਾਨ ਭੂਮੀ ਹੋਣ ਕਰਕੇ ਇਹ ਨੜੋਇਆਂ ਦੇ ਇਸ਼ਨਾਨ ਦਾ ਕੰਮ ਦਿੰਦਾ ਸੀ। ਇਸ ਦੁਰਗਿਆਨੇ ਦੇ ਤਲਾਅ ਵਿਚ ਮੰਦਰ ਤੇ ਪੁੱਲ ਬਣਿਆ ਹੈ। ਸੰਮਤ ੧੯੮੨ ਬਿ: ਵਿਚ ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਇਹ ਸਾਡੇ ਦੇਖਦਿਆਂ-ਦੇਖਦਿਆਂ ਬਣਿਆ ਹੈ। ਕਈ ਹਿੰਦੂਆਂ ਨੇ ਦਰਬਾਰ ਸਾਹਿਬ ਦੇ ਵਕਤ ਦੇ ਪ੍ਰਬੰਧਕਾਂ ਦੇ

(ਨਵੀਨ ਅਕਾਲੀਆਂ) ਨਾਲ ਗ਼ੁੱਸੇ ਵਿਚ ਆ ਕੇ ਕਿਸੇ ਚੁੱਕ ਵਿਚ ਆ ਕੇ ਦਰਬਾਰ ਸਾਹਿਬ ਦੀ ਸ਼ਕਲ ਵਿਚ ਇਹ ਮੰਦਰ ਬਣਾਇਆ ਸੀ। ਨਾ ਤਾਂ ਇਹ ਇਮਾਰਤ ਤੇ ਤਲਾਅ ਗੁਰੂ ਗੋਬਿੰਦ ਸਿੰਘ ਜੀ ਵੇਲੇ ਤਕ ਬਣਿਆ ਸਿੱਧ ਹੁੰਦਾ ਤੇ ਨਾ ਹੀ ਸੰਮਤ ਦੇ ਹਿਸਾਬ ਨਾਲ ਭਾਈ ਸੰਤੋਖ ਸਿੰਘ ਜੀ ਜਦੋਂ ਸੂਰਜ ਪ੍ਰਕਾਸ਼ ਸਮਾਪਤ ਕਰ ਦਿੰਦੇ ਹਨ, ਉਸ ਤੋਂ ਪੰਜ ਛੇ ਵਰੇ ਬਾਅਦ ਇਹ ਬਣਿਆ ਸਿੱਧ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੂੰ ਈਰਖਾਲੂਆਂ ਨੇ ਛੋਟੇ ਛੋਟੇ ਬਹਾਨੇ ਲਾ ਕੇ ਦੁਖੀ ਕਰਨਾ ਸ਼ੁਰੂ ਕੀਤਾ ਹੋਇਆ ਸੀ। ਸੁਲਹੀ ਤੇ ਸੁਲੱਭੀ ਖ਼ਾਂ ਦੇ ਮਰਨ ਦੇ ਕਾਰਨ ਜਿਨ੍ਹਾਂ ਦਾ ਵੇਰਵਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪ੍ਰਕਰਣ ਵਿਚ ਆ ਚੁੱਕਾ ਹੈ, ਉਥੋਂ ਦੇਖੇ ਜਾ ਸਕਦੇ ਹਨ। ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਕਾਰਨਾਂ ਵਿਚ ਭਾਵੇਂ ਵੱਡਾ ਕਾਰਨ ਤਾਂ ਇਸਲਾਮ ਦਾ ਤੁਅੱਸਬਪੁਣਾ ਹੀ ਸੀ। ਤੁਜ਼ਕੇ-ਜਹਾਂਗੀਰੀ ਵਿਚ ਜੋ ਜਹਾਂਗੀਰ ਨੇ ਲਿਖਿਆ ਹੈ ਉਸ ਤੋਂ ਸਾਫ ਹੋ ਜਾਂਦਾ ਹੈ। ਇਹ ਸਾਰਾ ਵੇਰਵਾ ਗੁਰੂ ਜੀ ਦੇ ਸ਼ਹੀਦੀ ਪ੍ਰਕਰਣ ਵਿਚ ਆ ਚੁੱਕਾ ਹੈ। ਸ਼ਹੀਦੀ ਵਿਚ ਜੋ ਵੱਡਾ ਕਾਰਨ ਬਹੁਤ ਸਹਾਇਕ ਹੋਇਆ ਹੈ। ਉਹ ਇਹ ਕਾਰਨ ਹੈ ਕਿ ਜੋ ਚੰਦੂ ਦੀ ਲੜਕੀ ਦਾ ਰਿਸ਼ਤਾ ਨਾਈ ਅਤੇ ਬ੍ਰਾਹਮਣ ਕਰਨ ਵਾਸਤੇ ਵਰ ਭਾਲਦੇ ਫਿਰਦੇ ਸਨ, ਉਸ ਪ੍ਰਕਾਰ ਕਰਕੇ ਜੈਸੇ ਕਿ ਉਮਰ ਦਾ ਪੱਖ, ਸੁੰਦਰਤਾ ਦਾ ਪੱਖ, ਧਨ ਪਦਾਰਥ ਦਾ ਪੱਖ ਤੇ ਸਮਾਜ ਵਿਚ ਸਤਿਕਾਰ ਦਾ ਪੱਖ ਇਹ ਸਾਰੇ ਪੱਖ ਵੇਖ ਕੇ ਨਾਈ ਅਤੇ ਬ੍ਰਾਹਮਣ ਦਿਵਾਨ ਚੰਦੂ ਲਾਲ ਦੀ ਲੜਕੀ ਸਦਾ ਕੌਰ ਦਾ ਰਿਸ਼ਤਾ ਪੱਕਾ ਕਰ ਗਿਆ ਸੀ। ਚੰਦੂ ਦੀ ਆਗਿਆ ਨਾਲ ਸ਼ਗਨ ਕਰਨ ਆਉਣਾ ਸੀ। ਉਸ ਵੇਲੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੀ ਉਮਰ ਨੌ ਵਰ੍ਹੇ ਦੀ ਸੀ। ਇਹ ਸਭ ਕੁਝ ਜੋ ਪਹਿਲੇ ਹੀ ਰੱਬੀ ਵਿਉਂਤ ਬਣੀ ਹੋਈ ਸੀ। ਇਹ ਰੱਬੀ ਅਵਤਾਰ ਧਾਰਨ ਤੋਂ ਪਹਿਲਾਂ ਲੜਾਈ ਦੀ ਦੇਵੀ ਕਲਹ ਨੂੰ ਹੁਕਮ ਕੀਤਾ ਕਿ ਤੂੰ ਚੰਦੂ ਦੇ ਗ੍ਰਹਿ ਵਿਖੇ ਉਹਦੀ ਧੀ ਦੇ ਰੂਪ ਵਿਚ ਜਨਮ ਲੈ। ਇਸ ਵਾਰਤਾ ਨੂੰ ਗੁਰ: ਬਿਲਾਸ ਪਾ: ੬ ਵਿਚ ਦਰਜ ਕੀਤਾ ਹੈ :

*ਪਾਛੇ ਹਰਿਗੋਬਿੰਦ ਸੁਖਦਾਵੇ। ਕਲ ਕੋ ਆਗਯਾ ਕੀਨ ਬਨਾਏ।*
*ਦਿੱਲੀ ਚੰਦੂ ਗ੍ਰਿਹ ਭਵ ਪਾਵੋ। ਕਲਹ ਵਧਾਇ ਬਹੁਰਿ ਗ੍ਰਿਹਿ ਜਾਵੋ॥ ੯੦॥*
*ਸੋ ਕਲ ਸ੍ਰੀ ਗੁਰ ਆਗਯਾ ਪਾਏ। ਚੰਦੂ ਗ੍ਰਿਹਿ ਉਤਰੀ ਤਬ ਜਾਏ॥*
*ਚੰਦੂ ਪੁਤ੍ਰੀ ਨਾਮ ਸਦਾਈ। ਸੁੰਦਰਤਾ ਕੀ ਹੱਦ ਸੁਹਾਈ॥ ੯੧॥*

(ਗੁ:ਬਿ: ਪਾ: ੬, ਅਧਿਆਇ ੫)

ਜਦੋਂ ਚੰਦੂ ਦੀ ਲੜਕੀ ਸਦਾ ਕੌਰ ੭ ਵਰ੍ਹੇ ਦੀ ਹੋਈ ਤਾਂ ਉਸਦਾ ਰਿਸ਼ਤਾ ਬ੍ਰਾਹਮਣ ਪੱਕਾ ਕਰ ਗਏ ਸਨ। ਕਿਉਂਕਿ ਉਸ ਸਮੇਂ ਦਾ ਰਿਵਾਜ ਸੀ ਕਿ ਨਿੱਕੇ ਬੱਚਿਆਂ ਦਾ ਵਿਆਹ ਕਰ ਦਿੰਦੇ ਤੇ ਮੁਕਲਾਵਾ ਬਾਅਦ ਵਿਚ ਆਉਂਦਾ। ਚੰਦੂ ਦੇ ਹੰਕਾਰ ਵਾਲੇ ਸ਼ਬਦ ਕਹਿਣ ਨਾਲ ਕਿ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਦਿੱਤੀ। ਸੰਗਤਾਂ ਦੇ ਕਹਿਣ ਤੋਂ ਇਹ ਰਿਸ਼ਤਾ ਨਾ ਮਨਜ਼ੂਰ ਕਰ ਦਿੱਤਾ ਸੀ, ਇਥੋਂ ਹੀ ਲੜਾਈ ਦਾ ਮੁੱਢ ਬੱਝਾ। ਗੁਰੂ ਅਰਜਨ ਦੇਵ ਜੀ ਨੇ ਰੱਬੀ ਵਿਧਾਨ ਅਨੁਸਾਰ ਆਪਣਾ ਸਮਾਂ ਸੱਚਖੰਡ ਜਾਣ ਦਾ ਨੇੜੇ ਸਮਝ ਕੇ ਆਪਣੇ ਪੁੱਤਰ ਸ੍ਰੀ ਹਰਿਗੋਬਿੰਦ ਜੀ ਦਾ ਵਿਆਹ ਆਪਣੇ ਹੱਥੀਂ ਨੇਪਰੇ ਚਾੜ੍ਹਨ ਵਾਸਤੇ ਵਿਆਹ ਕਰਨਾ ਚਾਹਿਆ ਕਿਉਂਕਿ ਦਿੱਲੀ ਦੀ ਸੰਗਤ ਦੇ ਕਹਿਣ ਤੇ ਚੰਦੂ ਦੀ ਲੜਕੀ ਦਾ ਰਿਸ਼ਤਾ ਨ ਮਨਜ਼ੂਰ ਕਰ ਦਿੱਤਾ ਸੀ। ਉਸ ਵੇਲੇ ਰਿਸ਼ਤੇਦਾਰ ਸੰਬੰਧੀ ਸਾਰੇ ਇਕੱਠੇ ਹੋਏ ਬੈਠੇ ਸਨ। ਫਿਰ ਮਹਾਰਾਜ ਜੀ ਨੇ ਸੰਗਤ ਵਿਚ ਹੀ ਕਹਿ ਦਿੱਤਾ ਕਿ ਭਾਈ ਇਹ ਰਿਸ਼ਤਾ ਸੰਗਤ ਨੂੰ ਮਨਜ਼ੂਰ ਨਹੀਂ ਤਾਂ ਗੁਰੂ ਨੂੰ ਵੀ ਨਹੀਂ। ਹੁਣ ਸੰਗਤ ਹੀ ਇਸ ਵੇਲੇ ਨੂੰ ਸੰਭਾਲੇ ਤੇ ਕੋਈ ਗ਼ਰੀਬ ਗੁਰਸਿੱਖ ਆਪਣੀ ਲੜਕੀ ਦਾ ਰਿਸ਼ਤਾ ਦੇਵੇ। ਤੇ ਇਹ ਬਚਨ ਸੁਣਦਿਆਂ ਹੀ ਡੱਲੇ ਗ੍ਰਾਮ ਨਿਵਾਸੀ ਨਰਾਇਣ ਦਾਸ ਜੀ ਉੱਠ ਕੇ ਖੜੇ ਹੋ ਗਏ। ਉਹਨਾਂ ਨੇ ਆਪਣੀ ਪੁੱਤਰੀ ਦਾ ਰਿਸ਼ਤਾ ਕਰਨ ਲਈ ਬੇਨਤੀ ਕੀਤੀ। ਬਾਬੇ ਬਕਾਲੇ ਤੋਂ ਮਾਤਾ ਨਾਨਕੀ ਜੀ ਦੇ ਪਿਤਾ, ਮੰਡਿਆਲੀ ਤੋਂ ਜਿਸ ਨੂੰ ਮਹਾਂਦੇਵੀ ਜੀ ਵੀ ਕਹਿੰਦੇ ਸਨ। ਇਹਨਾਂ ਨੇ ਵੀ ਆਪਣੀ-ਆਪਣੀ ਪੁੱਤਰੀ ਦੇਣ ਦਾ ਸੰਕਲਪ ਕੀਤਾ। ਭਾਵੇਂ ਮਹਾਰਾਜ ਜੀ ਦਾ ਸੰਕਲਪ ਤਾਂ ਜੈਸੀ ਪਿੱਛੋਂ ਰੀਤ ਚਲੀ ਆ ਰਹੀ ਸੀ ਇਕ ਵਿਆਹ ਦਾ ਸੀ, ਪਰ ਇਹਨਾਂ ਸਿੱਖਾਂ ਨੇ ਕਿਹਾ ਸੀ ਕਿ ਹੁਣ ਸੰਕਲਪ ਕਰ ਚੁੱਕੇ ਹਾਂ ਆਪਣੀ ਧੀ ਦਾ ਰਿਸ਼ਤਾ ਕਿਸੇ ਹੋਰ ਥਾਂ ਨਹੀਂ ਕਰ ਸਕਦੇ। ਇਸ ਤਰ੍ਹਾਂ ਸ੍ਰੀ ਹਰਿਗੋਬਿੰਦ ਜੀ ਨੂੰ ਤਿੰਨ ਸਗਾਈਆਂ ਹੋਈਆਂ, ਜਿਨ੍ਹਾਂ ਚੋਂ ਇਕ ਵਿਆਹ

ਡੱਲੇ ਗ੍ਰਾਮ ਨਰਾਇਣ ਦਾਸ ਦੀ ਪੁੱਤਰੀ ਜੋ ਭਾਈ ਪਾਰੋ ਦੀ ਵੰਸ਼ ਚੋਂ ਸਨ, ਆਪਣੇ ਹੱਥੀਂ ਕੀਤੀ। ਇਸ ਵਿਆਹ ਦੀ ਰੀਤ ਪੂਰਨ ਗੁਰਮਤਿ ਅਨੁਸਾਰ ਕੀਤੀ। ਹਰਿਮੰਦਰ ਸਾਹਿਬ ਅਰਦਾਸ ਕਰਕੇ ਬਰਾਤ ਚੜ੍ਹੀ। ਬਾਬਾ ਬੁੱਢਾ ਤੇ ਭਾਈ ਗੁਰਦਾਸ ਵਰਗੇ ਨਾਮੀ-ਨਾਮੀ ਸਿੱਖ ਬਰਾਤੀ ਸਨ। ਆਪ ਜੀ ਦਾ ਵਿਆਹ ੧੬੬੧ ਬਿ: ਸੰਮਤ ੨੨ ਭਾਦਰੋਂ ਨੂੰ ਕਰ ਦਿੱਤਾ। ਗੁਰੂ ਜੀ ਨੇ ਆਪਣਾ ਦੇਹ ਕਾਲ ਦਾ ਸਮਾਂ ਨੇੜੇ ਜਾਣ ਕੇ ਪਤਾ ਸੀ ਕਿ ਲਾਹੌਰ ਬਾਦਸ਼ਾਹ ਦੇ ਸੱਦੇ 'ਤੇ ਇਕ ਵਾਰ ਗਏ ਤਾਂ ਸਰੀਰ ਕਰਕੇ ਫਿਰ ਵਾਪਸ ਨਹੀਂ ਆਉਣਾ ਹੈ। ਇਸ ਲਈ ਜੇਠ ਵਦੀ ਅਸ਼ਟਮੀ, ੧੬੬੩ ਬਿ: ਸੰਮਤ ਤੇ ੧੫ ਮਈ ੧੬੦੪ ਈ: ਨੂੰ ਗੁਰਤਾ ਗੱਦੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਦਿੱਤੀ। ਟਕਸਾਲ ਵਿਚ ਇਸ ਸੰਮਤ ਨੂੰ ਮੰਨਿਆ ਹੈ ਤੇ ਮਹਾਨ ਕੋਸ਼ ਵਿਚ ੨੯ ਜੇਠ ਵਦੀ ੧੪, ੨੫ ਮਈ ੧੬੦੬ ਮੰਨਿਆ ਹੈ। ਸ੍ਰੀ ਹਰਗੋਬਿੰਦ ਜੀ ਨੂੰ ਗੁਰਤਾ ਗੱਦੀ ਦੇ ਕੇ ਤੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਹਿਲੋ, ਭਾਈ ਸਾਲੋ ਤੇ ਭਾਈ ਕਲਿਆਣਾ ਆਦਿਕ ਪੰਜ ਸਿੱਖਾਂ ਨੂੰ ਗੁਰੂ ਘਰ ਦਾ ਕਾਰੋਬਾਰ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਾਂਹ ਫੜਾ ਕੇ ਫਿਰ ਆਪ ਭਾਈ ਜੇਠਾ, ਭਾਈ ਪੈੜਾ, ਭਾਈ ਬਿਧੀ ਚੰਦ, ਭਾਈ ਲੰਗਾਹਾ ਤੇ ਭਾਈ ਪਿਰਾਣਾ ਪੰਜ ਸਿੱਖਾਂ ਸਮੇਤ ਜਾ ਕੇ ਲਾਹੌਰ ਵਿਚ ਸ਼ਹੀਦੀ ਦਿੱਤੀ। ਪਰ ਅੰਤ ਵੇਲੇ ਇਨ੍ਹਾਂ ਪੰਜ ਸਿੱਖਾਂ ਨੂੰ ਆਪਣਾ ਅੰਤਮ ਸੁਨੇਹਾ ਆਪਣੇ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਦਿੱਤਾ ਕਿ ਸਾਡੇ ਨਮਿੱਤ ਸ਼ੋਕ ਨਹੀਂ ਕਰਨ ਅਤੇ ਸ਼ਸਤਰ ਪਹਿਨਣ ਦੀ ਆਗਿਆ ਦਿੱਤੀ। ਗੁਰਾਂ ਦੇ ਗੱਦੀ ਦੇਣ ਦੇ ਪ੍ਰਸੰਗ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਆਪਣੀ ਰਚਨਾ ਵਿਚ ਬੜੇ ਸੁੰਦਰ ਤਰੀਕੇ ਨਾਲ ਉਚਾਰਨ ਕਰਦੇ ਹਨ। ਜਿਸ ਵੇਲੇ ਗੁਰੂ ਅਰਜਨ ਦੇਵ ਜੀ ਨੂੰ ਬਾਦਸ਼ਾਹ ਦੇ ਭੇਜੇ ਹੋਏ ਅਹਿਦੀਆਂ ਨੇ ਬੁਲਾਵੇ ਦਾ ਹੁਕਮ ਸੁਣਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਜੋ ਕੋਠਾ ਸਾਹਿਬ ਵਿਚ ਗੁਰੂ ਜੀ ਨੇ ਪਲੰਘ ਤੇ ਬਿਰਾਜਮਾਨ ਕਰਕੇ ਆਪ ਭੁੰਜੇ ਬਿਰਾਜਦੇ ਹਨ, ਉਸ ਥਾਂ ਤੇ ਬੈਠੇ ਸਨ। ਉਥੇ ਫੇਰ ਗੁਰੂ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਆਪਣੇ ਕੋਲ ਬੁਲਾਇਆ ਤੇ ਇਉਂ ਬਚਨ ਕੀਤਾ ਕਿ ਸਾਹਿਬਜ਼ਾਦੇ ਹਰਿਗੋਬਿੰਦ ਜੀ ਨੂੰ ਤੇ ਭਾਈ ਗੁਰਦਾਸ ਜੀ ਨੂੰ ਵੀ ਕੋਲ ਬੁਲਾ ਲਵੋ। ਫੇਰ ਬਾਬੇ ਬੁੱਢੇ ਸਾਹਿਬ ਜੀ ਨੂੰ ਪੁੱਛਿਆ ਕਿ ਦੱਸੋ ਬਾਬਾ ਜੀ ਸਾਹਿਬਜ਼ਾਦਾ ਗੱਦੀ ਸੰਭਾਲਣ ਜੋਗਾ ਹੋ ਗਿਆ ਕਿ ਨਹੀਂ।

*ਬ੍ਰਿਧ ਆਪਨੇ ਨਿਕਟ ਹਕਾਰਾ। ਸਾਦਰ ਭਾਖਤਿ ਤਹਿਂ ਬੈਠਾਰਾ।*
*ਪੁਨ ਸ੍ਰੀ ਹਰਗੋਬਿਦ ਬੁਲਾਏ। ਯੁਤ ਗੁਰਦਾਸ ਤਹਾਂ ਚਲਿ ਆਏ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩)

ਜੋ ਬਾਬੇ ਬੁੱਢੇ ਸਾਹਿਬ ਜੀ ਦਾ ਦਿੱਤਾ ਹੋਇਆ ਵਰ ਸਫਲ ਹੋਣ ਦਾ ਸਮਾਂ ਆਇਆ ਜਿਸ ਦੇ ਅੰਮ੍ਰਿਤ ਬੋਲ ਗੁਰ ਬਿਲਾਸ ਪਾ: ੬ ਵਿਚ ਇਸ ਪ੍ਰਕਾਰ ਹਨ :-

*ਹਰਿਗੁਬਿੰਦ ਸੁਭ ਨਾਮੁ ਕਹਾਵੈ। ਬਹੁ ਮਲੇਛ ਕੋ ਮਾਰਿ ਗਿਰਾਵੈ।*
*ਮੀਰੀ ਪੀਰੀ ਧਾਰਿ ਕ੍ਰਿਪਾਨ। ਬੈਠੇਂਗਾ ਸੁਭ ਤਖ਼ਤ ਅਕਾਲ॥*

(ਗੁਰ ਬਿਲਾਸ ਪਾ: ੬)

ਅਤੇ ਫੇਰ ਬਾਬੇ ਬੁੱਢੇ ਸਾਹਿਬ ਜੀ ਨੂੰ ਪੁੱਛਿਆ -

*ਗੁਰਤਾ ਗਾਦੀ ਪਰ ਬੈਠਨਿ ਜੋਗ। ਦੇ ਹੈਂ ਦੁਸ਼ਟਨਿ ਕੇ ਘਰ ਸੋਗ।*
*ਬ੍ਰਿਧ ਨੇ ਭਾਖਯੋ ਜੋਤਿ ਤੁਮਾਰੀ। ਹੋਹਿ ਬੀਰ ਬਡ ਆਯੁਧ ਧਾਰੀ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩੦)

ਆਯੁਧ=ਸ਼ਸਤਰ।

ਇਉਂ ਗੁਰੂ ਅਰਜਨ ਦੇਵ ਜੀ ਉੱਠੇ। ਸ੍ਰੀ ਫਲ-ਨਾਰੀਅਲ ਹੱਥ 'ਚ ਲਿਆ, ਤਿੰਨ ਪ੍ਰਕਰਮਾਂ ਕੀਤੀਆਂ ਤੇ ਆਪਣੀ ਜੋਤ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਸਰੀਰ ਵਿਚ ਸਥਾਪਨ ਕਰ ਦਿੱਤੀ।

*ਇਹ ਸੁਨਿ ਕਰਿ ਸ੍ਰੀ ਅਰਜਨ ਨਾਥ। ਉਠੇ ਹਰਖ ਲੇ ਸ੍ਰੀ ਫਲ ਹਾਥ।*
*ਕਰੀ ਪ੍ਰਦੱਛਨ ਫਿਰਿ ਕਰਿ ਤੀਨ। ਜਗਤ ਰੀਤਿ ਸੁਤ ਲਖਯੋ ਪ੍ਰਬੀਨ॥*
*ਪੈਸੇ ਪੰਚ ਸਹਿਤ ਨਲੀਏਰ। ਧਰਿ ਆਗੈ ਨੰਮ੍ਰੇ ਤਿਸ ਬੇਰ।*
*ਕਰੀ ਸਥਾਪਨਿ ਅਪਨੀ ਜੋਤਿ। ਸਭਿ ਗੁਰੁ ਕੇ ਆਈ ਜਿਮ ਹੋਤਿ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩੦)

ਫੇਰ ਬਾਬੇ ਬੁੱਢੇ ਸਾਹਿਬ ਜੀ ਨੂੰ ਕਿਹਾ ਜੋ ਤੁਹਾਡੇ ਜ਼ੁੰਮੇ ਤਿਲਕ ਲਗਾਉਣ ਦਾ ਕਾਰਜ ਹੈ, ਉਸਨੂੰ ਸੰਪੂਰਨ ਕਰੋ। ਬਾਬਾ ਬੁੱਢਾ ਜੀ ਨੇ ਕਿਹਾ ਇਹ ਤਾਂ ਗੁਰੂਆਂ ਦੇ ਜੋਤੀ-ਜੋਤ ਸਮਾਉਣ ਵੇਲੇ ਗੁਰਤਾ ਗੱਦੀ ਤਿਲਕ ਦੇਂਦੇ ਹਨ ਤਾਂ ਗੁਰੂ ਜੀ ਨੇ ਕਿਹਾ ਸਾਡਾ ਸਮਾਂ ਬਹੁਤ ਨੇੜੇ ਹੈ। ਹੁਣ ਅਸੀਂ ਲਾਹੌਰ ਜਾ ਕੇ ਭਾਣਾ ਵਰਤਾਵਾਂਗੇ। ਇਸ ਲਈ ਬਾਬੇ ਬੁੱਢੇ ਸਾਹਿਬ ਜੀ ਤੋਂ ਗੁਰਤਾ ਗੱਦੀ ਦਾ ਤਿਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਲਗਵਾਇਆ।

*ਸਾਹਿਬ ਬੁੱਢੇ ਨਿਕਟ ਤੇ ਕੁੰਕਮ ਮਲਯ ਘਸਾਇ।*
*ਸੋਢੀ ਕੁਲ ਕੇ ਤਿਲਕ ਕੈ ਦੀਨੋ ਤਿਲਕ ਕਰਾਇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩੦)

ਕੁੰਕਮ= ਕੇਸਰ, ਮਲਯ = ਚੰਦਨ

ਜਿਸ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਤਾ ਗੱਦੀ ਦਾ ਤਿਲਕ ਦੇ ਕੇ ਆਪ ਜੀ ਭਾਣਾ ਵਰਤਾਉਣ ਲਈ ਧਰਮ ਦੀ ਰੱਖਿਆ ਵਾਸਤੇ ਲਾਹੌਰ ਚਲੇ ਗਏ ਜਿੱਥੇ ਤੱਤੀ ਤਵੀ 'ਤੇ ਬੈਠ ਕੇ ਸੀਸ 'ਤੇ ਤੱਤੀ ਰੇਤ ਪਵਾ ਕੇ ਅਨੇਕਾਂ ਕਸ਼ਟ ਸਹਾਰਦੇ ਹੋਏ ਜਦੋਂ ਰਾਵੀ ਨਦੀ ਦੇ ਕਿਨਾਰੇ ਅੰਤਮ ਇਸ਼ਨਾਨ ਕਰਕੇ ਸਰੀਰ ਦਾ ਪਰੀ ਤਿਆਗਣ ਕਰਨ ਲੱਗੇ। ਸਿੱਖ ਵੈਰਾਗ ਵਿਚ ਆ ਕੇ ਅੱਖਾਂ ਵਿਚ ਅੰਸੂ ਭਰ ਕੇ ਰੋਣ ਲੱਗੇ ਤਾਂ ਗੁਰੂ ਜੀ ਨੇ ਸਿੱਖ ਸੰਗਤਾਂ ਤੇ ਪਰਿਵਾਰ ਨੂੰ ਸ਼ੋਕ ਰਹਿਤ ਕਰਨ ਲਈ ਅੰਤਮ ਉਪਦੇਸ਼ ਦਿੱਤਾ।

*ਸ੍ਰੀ ਹਰਿਗੋਬਿੰਦ ਸੰਗ ਮਿਲੀਜੈ॥ ਹਮ ਦਿਸ਼ਿ ਤੇ ਬਹੁਤ ਧੀਰਜ ਦੀਜੈ।*
*ਕਰਹੁ ਨ ਸ਼ੋਕ ਗੁਬਿੰਦ ਗੁਨ ਗਾਵੋ। ਅਪਰ ਸਰਬ ਕੋ ਕਹੋ ਮਿਟਾਵੋ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩੭)

ਤੇ ਇਸਦੇ ਨਾਲ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਸ਼ਸਤਰਧਾਰੀ ਹੋਣ ਦਾ ਹੁਕਮ ਕੀਤਾ ਤੇ ਨਾਲ ਇਹ ਕਿਹਾ ਕਿ ਹੁਣ ਤਖ਼ਤ 'ਤੇ ਬੈਠਣ ਦਾ ਸਮਾਂ ਆ ਗਿਆ ਹੈ। ਧਰਮ ਦਾ ਰਾਜ ਕਾਇਮ ਕਰਨ ਲਈ ਸ਼ਸਤਰ ਤੇ ਫ਼ੌਜ ਨੂੰ ਕਾਇਮ ਕਰਨਾ ਤੇ ਚੰਦੂ ਦੇ ਕਰਮਾਂ ਦਾ ਫਲ ਭੁਗਤਾਨ ਕਰਨਾ ਤੁਹਾਡੀ ਡਿਊਟੀ ਹੈ।

*ਸਾਯੁਧ ਹੋਇ ਤਖ਼ਤ ਪਰ ਰਾਜਹੁ। ਜਥਾ ਸੁਕਤਿ ਸੈਨਾ ਸੰਗ ਸਾਜਹੁ।*
*ਪ੍ਰਥਮ ਚੰਦੁ ਤੇ ਪਲਟਾ ਲੀਜਹਿ। ਹਤਹੁ ਕੁਮੌਤ ਮਹਾਂ ਦੁਖ ਦੀਜਹਿ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩੭)

ਹਤਹੁ=ਨਾਸ਼ ਕਰਨਾ।

ਮਹਾਰਾਜ ਜੀ ਨੇ ਇਹ ਵੀ ਅੰਤਿਮ ਬਚਨਾਂ ਵਿਚ ਕਿਹਾ ਕਿ ਬਾਕੀ ਰੀਤ ਤਾਂ ਇਹ ਕਰਨੀ ਹੈ ਜੋ ਆਦੋਂ ਚਲੀ ਆ ਰਹੀ ਹੈ। ਬਸ ਨਵੀਂ ਰੀਤ ਸ਼ਸਤ੍ਰ ਤੇ ਫ਼ੌਜਾਂ ਰੱਖਣ ਦੀ ਗੁਰੂ ਘਰ ਵਿਚ ਕਰਨੀ ਹੈ। ਪਹਿਲਾਂ ਗੁਰਤਾ ਗੱਦੀ ਦਾ ਤਿਲਕ ਕਰਵਾ ਲੈਣਾ :

*ਪ੍ਰਥਮ ਰੀਤਿ ਕਰਿ ਲੀਜਹਿ ਟੀਕਾ। ਸਕਲ ਬਡਿਨਿ ਸੰਗ ਕਹਿ ਬਚਨੀਕਾ॥*
*ਬ੍ਰਿਧ ਆਦਿਕ ਸਿੱਖਨਿ ਸਨਮਾਨਹੁ। ਪੁਰਾ ਗੁਰੁਨਿ ਕੀ ਰੀਤ ਪ੍ਰਮਾਨਹੁ॥*
*ਨਈ ਰੀਤ ਇਕ ਰਣ ਕੀ ਕੀਜਹਿ। ਅਪਰ ਪ੍ਰਥਮ ਸਮ ਗਤੀ ਚਲੀਜਹਿ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੩੭)

ਇਹ ਸਤਿਗੁਰੂ ਜੀ ਦੀ ਆਗਿਆ ਸ੍ਰੀ ਅੰਮ੍ਰਿਤਸਰ ਜਦੋਂ ਉਹਨਾਂ ਪੰਜ ਸਿੱਖਾਂ ਨੇ, ਜੋ ਗੁਰੂ ਜੀ ਦੀ ਦੇਹ ਤਿਆਗਣ ਸਮੇਂ ਹਾਜ਼ਰ ਸਨ, ਜਿਹਨਾਂ ਵਿਚ ਭਾਈ ਜੇਠਾ, ਭਾਈ ਪੈੜਾ, ਭਾਈ ਬਿਧੀ ਚੰਦ, ਭਾਈ ਲੰਗਾਹਾ ਤੇ ਭਾਈ ਪਿਰਾਣਾ ਸ਼ਾਮਿਲ ਸਨ, ਸੁਣਾਈ ਤਾਂ ਇਹਨਾਂ ਸਿੱਖਾਂ ਦਾ ਸੁਨੇਹਾ ਸੁਣ ਕੇ ਭਾਵੇਂ ਗੁਰੂ ਵਿਛੋੜੇ ਵਿਚ ਬਹਿਬਲ ਹੋਏ ਹਿਰਦੇ ਮੁੱਖੋਂ ਸਾਰੇ ਚੁੱਪ ਸਨ। ਇਸ ਚੁੱਪ ਨੂੰ ਤੋੜਦਿਆਂ ਬਾਬਾ ਬੁੱਢਾ ਜੀ ਨੇ ਕਿਹਾ ਖਾਸ ਕਰਕੇ ਮਾਤਾ ਗੰਗਾ ਜੀ ਨੂੰ ਕਿ ਆਪਾਂ ਸਾਰਿਆਂ ਨੂੰ ਗੁਰੂ ਜੀ ਦੇ ਭਾਣੇ ਵਿਚ ਰਹਿਣਾ ਚਾਹੀਦਾ ਹੈ। ਜੋ ਗੁਰੂ ਦਾ ਹੁਕਮ ਹੈ ਕਿ ਸ੍ਰੀ ਹਰਿਗੋਬਿੰਦ ਜੀ ਨੂੰ ਤਖ਼ਤ 'ਤੇ ਬਿਠਾਉਣਾ। ਇਹ ਸਾਰਾ ਕਾਰਜ ਆਪਣੇ ਜ਼ੁੰਮੇ ਹੈ। ਸ਼ੋਕ ਰਹਿਤ ਹੋਵੋ, ਭਾਣਾ ਮੰਨੋ। ਆਪਾਂ ਸਾਰਿਆਂ ਨੂੰ ਗੁਰੂ ਜੀ ਦਾ ਅੰਤਮ ਸਮੇਂ ਦਾ ਜੋ ਹੁਕਮ ਹੈ, ਉਹ ਕਾਰਜ ਤੁਰੰਤ ਕਰਨਾ ਚਾਹੀਦਾ ਹੈ।

*ਹਰਿਗੁਬਿੰਦ ਕੋ ਤਖ਼ਤ ਬਿਠਾਵੋ। ਮੰਗਲ ਅਨਿਕ ਪ੍ਰਕਾਰ ਕਰਾਵੋ।*
*ਗੁਰੁ ਆਇਸ ਤੇ ਕਾਰਜ ਏਹੂ। ਤੁਮ ਬਸਿ ਕਰਨਿ ਉਚਿਤ ਲਖਿ ਲੇਹੂ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੪੧)

ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਡੱਲੇ ਗ੍ਰਾਮ ਅਤੇ ਮਾਊ ਪਿੰਡ ਜਿਥੇ ਜਿਥੇ ਨੇੜੇ-ਨੇੜੇ ਦੀਆਂ ਰਿਸ਼ਤੇਦਾਰੀਆਂ ਸਨ ਤੇ ਹੋਰ ਸਿੱਖ ਸੰਗਤਾਂ ਸਾਰੇ ਮਾਤਾ ਗੰਗਾ ਜੀ ਦੇ ਕੋਲ ਗੁਰੂ ਸਾਹਿਬ ਜੀ ਦੇ ਵਿਛੋੜੇ ਦੀ ਹਮਦਰਦੀ ਪ੍ਰਗਟ ਕਰਨ ਵਾਸਤੇ ਚੱਲ ਪਏ। ਗੁਰੂ ਅਰਜਨ ਦੇਵ ਜੀ ਨੂੰ ਚੇਤੇ ਕਰਕੇ ਅੱਖਾਂ ਚੋਂ ਜਲ ਵਹਿੰਦਾ ਹੈ ਤੇ ਉਹਨਾਂ ਸਾਰਿਆਂ ਨੂੰ ਮਾਤਾ ਗੰਗਾ ਜੀ ਧੀਰਜ ਦੇ ਕੇ ਕਹਿੰਦੀ ਹੈ ਕਿ ਰੋਣਾ ਨਹੀਂ, ਉਹਨਾਂ ਦੇ ਨਮਿੱਤ ਬਾਣੀ ਪੜ੍ਹੋ।

*ਇਸ ਬਿਰਲਾਪਤਿ ਆਵਤਿ ਨਾਰੀ। ਪ੍ਰਵਿਸ਼ੇ ਗੰਗਾ ਸਦਨ ਮਝਾਰੀ।*
*ਸ੍ਰੀ ਅਰਜਨ ਕੇ ਗੁਨ ਬਹੁ ਕਹੈ। ਕਮਲ ਬਿਲੋਚਨ ਤੇ ਜਲ ਬਹੈ॥*
*ਸਭਿ ਹਨਿ ਕੋ ਸਨਮਾਨ ਮਹਾਨ। ਪ੍ਰਥਮ ਰਾਖਿ ਪੁਨ ਕਰਹਿ ਬਖਾਨ।*
*ਸ੍ਰੀ ਗੰਗਾ ਸ਼ੁਭ ਮਤਿ ਮਹਿ ਸਥਾਨੀ। ਕਰਹੁ ਨ ਸ਼ੋਕ ਸੁਨਾਵਹੁ ਬਾਨੀ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੪੧)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪ੍ਰਥਾਏ ਪਾਠ ਰਖਾਇਆ ਗਿਆ। ਬਾਬਾ ਬੁੱਢਾ ਸਾਹਿਬ ਜੀ ਪਾਠੀ ਲੱਗੇ। ਰਬਾਬੀ ਦੇ ਸਮੇਂ ਕੀਰਤਨ ਕਰਨ ਲੱਗੇ ਤੇ ਕੁਝ ਸਿੱਖ ਵੀ ਕੀਰਤਨ ਕਰਦੇ ਸਨ ਤੇ ਉਸ ਵੇਲੇ ਦੇ ਸਾਰੇ ਪ੍ਰਸੰਗ ਨੂੰ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ : -

*ਸ੍ਰੀ ਗੁਰ ਗ੍ਰਿੰਥ ਪਾਠ ਕਰਿਵਾਇਣ। ਭਾਈ ਬ੍ਰਿੱਧ ਪਠਨਿ ਕੋ ਲਾਇਣ।*
*ਕਰਹਿੰ ਰਬਾਬੀ ਕਿਰਤਨ ਘਨੇ। ਸਿਖ ਗਾਇੰ ਜਿ ਰਾਗੀ ਬਨੇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਖ, ਰਾਸਿ ੪, ਅੰਸੂ ੪੧)

ਜਦੋਂ ਸ੍ਰੀ ਸਹਿਜ ਪਾਠ ਸੰਪੂਰਨਤਾ ਦੇ ਨੇੜੇ ਚਲਾ ਗਿਆ। ਬਾਬਾ ਬੁੱਢਾ ਜੀ ਨੇ ਭਾਈ ਸੰਤੋਖ ਸਿੰਘ ਜੀ ਦੇ ਮੁਤਾਬਿਕ ਤੇਰਵੇਂ ਦਿਨ ਭੋਗ ਪਾਇਆ। ਪਰ ਗੁਰ ਬਿਲਾਸ ਪਾ: ੬ ਵਿਚ ੧੦ ਵੇਂ ਦਿਨ ਭੋਗ ਪਾਉਣਾ ਲਿਖਿਆ ਹੈ ਜੋ ਗੁਰਮਤਿ ਅਨੁਸਾਰ ਸਹੀ ਦਿੱਸਦਾ ਹੈ ਅਤੇ ਨਾਲ ਇਹ ਵੀ ਕਥਨ ਹੈ ਕਿ ਰਿਸ਼ਤੇਦਾਰੀ ਵਿਚੋਂ ਮੋਹਰੀ ਆਦਿਕ ਜਾਂ ਹੋਰ ਵੀ ਸੰਬੰਧੀ

ਆਏ ਤੇ ਉਹਨਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗਿਆਨ ਦੀ ਬਾਤ ਸੁਣਾਉਂਦੇ। ਠ ਜੋ ਇਸਤਰੀਆਂ ਆਉਂਦੀਆਂ ਸਨ, ਉਹਨਾਂ ਨੂੰ ਮਾਤਾ ਗੰਗਾ ਜੀ ਗੁਰਮਤਿ ਦਾ ਉਪਦੇਸ਼ ਦ੍ਰਿੜ੍ਹ ਕਰਵਾਉਂਦੇ।

*ਮੋਹਰੀ ਆਦਿਕ ਜੋ ਨਰ ਆਏ। ਹਰਿਗੁਵਿੰਦ ਤਿਹ ਗਯਾਨ ਸੁਨਾਏ।*
*ਮੁਕਾਣ ਤ੍ਰਿਯਾ ਜੋਤੀ ਥੀ ਆਈ। ਮਾਤ ਗੰਗ ਤਿਹ ਗਯਾਨ ਸੁਨਾਈ॥*

(ਗੁਰਬਿਲਾਸ ਪਾ: ੬, ਅਧਿਆਇ ੮)

ਤੇ ਅੱਗੇ ਲਿਖਿਆ ਹੈ ਕਿ ਗੁਰੂ ਜੀ ਆਪ ਬਾਣੀ ਤੇ ਕੀਰਤਨ ਦਾ ਅਨੰਦ ਮਾਣਨ ਲਈ ਸਰੋਤਿਆਂ ਵਿਚ ਰਹਿੰਦੇ :-

*ਗੁਰੂ ਗ੍ਰਿੰਥ ਕੀ ਕੋਠੜੀ ਮਾਹੀ। ਸਾਹਿਬ ਬੁੱਢਾ ਪਾਠ ਕਰਾਹੀ।*
*ਸ੍ਰੀ ਗੁਰ ਕੀਰਤਨ ਸੁਨੈ ਅਪਾਰਾ। ਗੁਰ ਕੀ ਰੀਤਿ ਸਭ ਕਰੈ ਸੁਧਾਰਾ॥*
*ਇਹ ਬਿਧਿ ਆਠ ਦਿਵਸ ਤਬ ਤੇ ਬਿਤੀਤ ਸੁਖ ਸੰਗਿ॥*
*ਸੰਗ੍ਰਾਂਦ ਹਾੜ ਦਿਨ ਦਸਵਾਂ ਆਯੋ ਬਹੁਤੁ ਉਮੰਗ॥*

(ਗੁਰ ਬਿਲਾਸ ਪਾ: ੬, ਅਧਿਆਇ ੮)

ਅਤੇ ਇਹ ਵੀ ਲਿਖਿਆ ਹੈ ਕਿ ਭਾਈ ਗੁਰਦਾਸ ਜੀ ਚੌਰ ਸਾਹਿਬ ਕਰਦੇ ਰਹੇ ਤੇ ਬਾਬਾ ਬੁੱਢਾ ਸਾਹਿਬ ਜੀ ਨੇ ਭੋਗ ਪਾਇਆ ਅਤੇ ਇਸ ਵਿਚ ਇਹ ਵਰਣਨ ਯੋਗ ਗੱਲ ਹੈ ਕਿ ਇਸ ਵਿਚ ਪੰਥ ਦੇ ਪੁਰਾਤਨ ਤੇ ਪ੍ਰਮਾਣਿਕ ਗ੍ਰੰਥ ਵਿਚ ਰਾਗ ਮਾਲਾ ਦੇ ਸਮੇਤ ਭੋਗ ਪਾਉਣ ਦਾ ਸਬੂਤ ਹੈ।

*ਲੈ ਆਗਯਾ ਸਭ ਕੀ ਤਬੈ ਬੁੱਢੇ ਪਾਯੋ ਭੋਗੁ।*
*ਰਾਗਮਾਲ ਪੜ੍ਹਿ ਪ੍ਰੇਮ ਸੋ ਗੁਰੂ ਗ੍ਰਿੰਥ ਫਲ ਜੋਗੁ।*

(ਗੁ: ਬਿਲਾਸ ਪਾ: ੬, ਅਧਿ: ੮)

ਭੋਗ ਪਏ ਤੋਂ ਬਾਅਦ ਜਦੋਂ ਵੱਡਾ ਦੀਵਾਨ ਸਜਿਆ, ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਗੁਰਤਾ ਗੱਦੀ ਦੀ ਬਾਕੀ ਰਸਮ ਅਦਾ ਕਰਨ ਦਾ ਸਮਾਂ ਹੋਇਆ। ਗੁਰਤਾ ਗੱਦੀ ਦੀਆਂ ਪੰਜ ਚੀਜ਼ਾਂ — ੧ ਗੁਰਮੰਤ੍ਰ ਪੋਥੀ, ੨ ਸੇਲੀ, ੩ ਟੋਪੀ, ਸੇਲੀ ਤੋਂ ਭਾਵ ਕਾਲੇ ਰੰਗ ਦੀ ਉੱਨ ਦੀ ਰੱਸੀ ਜੋ ਫ਼ਕੀਰ ਆਪਣੇ ਸਿਰ ਦੀ ਟੋਪੀ ਜਾਂ ਪੱਗ ਬੰਨਦੇ ਹਨ, ਉਸਨੂੰ ਸੇਲੀ ਕਹਿੰਦੇ ਹਨ। ੪ ਮਾਲਾ (੫) ਮੰਜੀ। ਇਹ ਪੰਜ ਚੀਜ਼ਾਂ ਜਦੋਂ ਮਸੰਦ ਲੈ ਕੇ ਗੁਰੂ ਦੀ ਹਜ਼ੂਰੀ ਵਿਚ ਆਏ।

*ਗੁਰਮੰਤ੍ਰ ਪੋਖੀ ਜੋਊ ਸੇਲੀ ਟੋਪੀ ਸਾਥਿ।*
*ਮਾਲਾ ਮੰਜੀ ਪਾਂਚ ਏ ਧਰਿ ਤਿਨ ਨਾਯੋ ਮਾਥ।*

(ਗੁ: ਬਿਲਾਸ ਪਾ: ੬, ਅਧਿਆਇ ੮)

ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਦੇਖ ਕੇ ਮੁਸਕਰਾਏ ਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਬਚਨ ਕਰਨ ਲੱਗੇ ਕਿ ਤੁਹਾਨੂੰ ਤਾਂ ਪਤਾ ਹੈ ਕਿ ਅਕਾਲ ਪੁਰਖ ਦਾ ਕੀ ਹੁਕਮ ਹੈ ਕਿਉਂਕਿ ਜਦੋਂ ਅਕਾਲ ਪੁਰਖ ਦਾ ਹੁਕਮ ਹੋਇਆ ਸੀ ਤਾਂ ਅਕਾਲ ਪੁਰਖ ਦੇ ਦਰਸ਼ਨ ਉਸ ਸਮੇਂ ਮਾਤਾ ਗੰਗਾ ਜੀ ਤੇ ਸ੍ਰੀ ਹਰਿਗੋਬਿੰਦ ਸਾਹਿਬ ਜੀ, ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਇਨ੍ਹਾਂ ਚਾਰਾਂ ਨੂੰ ਹੋਏ ਸਨ।

*ਅਸ ਭਗਵੰਤ ਕੇ ਬਚਨ ਸੁਨਿ ਪੁਨਿ ਤਿਹ ਰੂਪ ਦਿਖਾਇ।*
*ਗੁਰਦਾਸ ਬੁੱਢਾ ਗੁਵਿੰਦ ਹਰਿ ਗੰਗ ਗਯਾਨੁ ਮਨਿ ਪਾਇ।*
*ਭਗਵੰਤ ਦਰਸ ਇਨ ਚਾਰੋਂ ਪਾਯੋ। ਭਯੋ ਗਿਆਨ ਮਨਿ ਸੋਕ ਮਿਟਾਯੋ।*

ਭਗਵੰਤ ਚਰਨ ਬੰਦਨਾ ਕੀਨੀ। ਚਾਰੋਂ ਮਿਲਿ ਅਤਿ ਹੋਇ ਅਧੀਨੀ।

(ਗੁ: ਬਿਲਾਸ ਅਧਿ: ੭)

ਉਸ ਤੋਂ ਬਾਅਦ ਫਿਰ ਅਕਾਲ ਪੁਰਖ ਨੇ ਇਹ ਬਚਨ ਕਿਹਾ ਸੀ ਕਿ ਹਰਿਗੋਬਿੰਦ ਜੀ ਤੁਸੀਂ ਮੇਰਾ ਆਪਣਾ ਰੂਪ ਹੋ -

ਅਕਾਲ ਪੁਰਖ ਪੁਨਿ ਬਚਨ ਉਚਾਰੇ। ਹਰਿਗੁਵਿੰਦ ਸੁਨੀਐ ਨਿਰਧਾਰੋ।
ਤੁਮ ਹਮਰੇ ਮਹਿ ਭੇਦ ਨ ਕੋਈ। ਤੋਰ ਅਵਤਾਰ ਹੇਤਿ ਇਹ ਹੋਈ।

ਦੋਹਰਾ -ਤੋਰ ਪਿਤਾ ਕੋ ਬਚ ਕਹੇ ਪਾਛੇ ਮਮ ਇਹ ਭਾਇ।
ਸੁਤ ਤੁਮਰਾ ਤੁਮਰੇ ਨਿਕਟਿ ਮੇਰੋ ਤਖ਼ਤ ਬਨਾਇ।

ਚੌਪਈ- ਔਰ ਸੰਤ ਬਚ ਅਟਲ ਪਛਾਨੋ। ਬੁੱਢੇ ਮਮ ਮੈਂ ਭੇਦ ਨ ਮਾਨੋ।
ਪ੍ਰਿਥਮੇ ਇਹ ਥਾਂ ਤਖ਼ਤ ਸਵਾਰੋ। ਮੀਰੀ ਪੀਰੀ ਅਸਿ ਦੋ ਧਾਰੋ।
ਹਰਿਗੁਵਿੰਦ ਅਸ ਬਿਨਤਿ ਅਲਾਏ। ਹੇ ਪ੍ਰਭ ਲਾਜ ਨਾਮ ਮਨਿ ਆਏ।
ਅਕਾਲ ਪੁਰਖ ਸੁਨਿ ਅਨੰਦੁ ਪਾਯੋ। ਇਹ ਬਿਧਿ ਸ੍ਰੀ ਮੁਖਿ ਬਚਨ ਅਲਾਯੋ।

(ਗੁ: ਬਿ: ਅਧਿ: ੭)

ਨਿਰਧਾਰੇ=ਨਿਸ਼ਚੈ ਪੂਰਵਕ, ਹੇਤਿ=ਇਸ ਵਾਸਤੇ

ਇਥੇ ਇਹ ਗੱਲ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਪੰਜੇ ਤਖ਼ਤਾਂ ਦੇ ਵਿਚ ਸ਼੍ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਜੀ ਦਾ ਨਾਮ ਸ੍ਰੀ ਅਕਾਲ ਤਖ਼ਤ ਦੇ ਹੁਕਮ ਵਿਚ ਇਸ ਦੀ ਸਥਾਪਨਾ ਤੋਂ ਪਹਿਲਾਂ ਜੈਸਾ ਗੁਰੂ ਹਰਿਗੋਬਿੰਦ ਜੀ ਨੂੰ ਬਚਨ ਹੋਇਆ ਸੀ, ਉਸਦੇ ਅਨੁਸਾਰ ਇਹ ਪਾਵਨ ਨਾਮ ਰੱਖਿਆ ਹੈ-

ਤਾਂ ਤੇ ਇਹ ਤਖ਼ਤ ਸਵਾਰੋ। ਮੇਰੋ ਨਾਮੁ ਤਾਹਿ ਮੈ ਧਾਰੋ।
ਤਖ਼ਤ ਅਕਾਲ ਨਾਮੁ ਤਿਹ ਕੀਜੈ। ਤਾਹਿ ਬੈਠਿ ਪਿਤ ਬਦਲਾ ਲੀਜੈ॥
ਮੀਰੀ ਪੀਰੀ ਦੋਊ ਧਾਰੋ। ਧਰਾ ਭਾਰ ਸਭੁ ਦੂਰਿ ਨਿਵਾਰੋ।
ਅਸ ਕਹਿ ਪ੍ਰਭ ਪਏ ਅੰਤ੍ਰ ਧਯਾਨਾ। ਤਬ ਸਭ ਮਨ ਮੈ ਬਿਨਸੈ ਠਾਨਾ॥

(ਗੁਰ: ਬਿਲਾਸ, ਅਧਿਆਇ ੭)

ਧਰਾ=ਧਰਤੀ ਦਾ ਭਾਰ, ਧਯਾਨਾ=ਗੁਪਤ ਹੋਣਾ, ਠਾਨਾ=ਹੈਰਾਨਗੀ ਧਾਰਨ ਕੀਤੀ।

ਇਸ ਲਈ ਸੇਲੀ ਟੋਪੀ ਦਾ ਨਾ ਪਹਿਨਣ ਦਾ ਇਸ਼ਾਰਾ ਗੁਰੂ ਹਰਿਗੋਬਿੰਦ ਜੀ ਨੇ ਕੀਤਾ ਅਤੇ ਨਾਲ ਕਿਹਾ ਜੋ ਕਾਰਜ ਅਕਾਲ ਪੁਰਖ ਨੇ ਕਹੇ ਹਨ, ਉਹ ਕਾਰਜ ਸੇਲੀ, ਟੋਪੀ ਪਹਿਨ ਕੇ ਨਹੀਂ ਕੀਤੇ ਜਾ ਸਕਦੇ।

ਜੋ ਬਦਲਾ ਪਿਤ ਸੇਲੀ ਪੱਯੈ। ਤੌ ਹਮ ਸੇਲੀ ਸੀਸ ਪਰੱਯੈ।
ਸ਼ਸਤ੍ਰ ਧਾਰਿ ਜੇ ਬਦਲਾ ਪਾਵੈ। ਸ਼ਸਤ੍ਰ ਧਰੈ ਹਮ ਕੋ ਬਨਿ ਆਵੈ॥

(ਗੁਰ: ਬਿਲਾਸ, ਅਧਿ: ੮)

ਪੱਯੈ=ਸੇਲੀ ਨਾਲ ਜੇ ਬਦਲਾ ਲੈ ਸਕਦੇ ਹੋਈਐ, ਧਰੱਯੈ=ਧਾਰਨ ਕਰਨਾ

ਇਸ ਲਈ ਸ਼ਸਤਰ ਧਾਰਨੇ ਹੀ ਬਣਦੇ ਹਨ। ਤਾਂ ਬਾਬਾ ਬੁੱਢਾ ਜੀ ਨੇ ਕਿਹਾ ਮਹਾਰਾਜ ਜੋ ਆਪ ਕਹਿੰਦੇ ਹੋ ਇਹੀ ਸੱਚ ਹੈ। ਸੋ ਇਹ ਕਹਿ ਕੇ ਇਹ ਚੀਜ਼ਾਂ ਤੋਸ਼ੇਖਾਨੇ ਵਿਚ ਧਰਾ ਦਿੱਤੀਆਂ।

ਅਸ ਕਹਿ ਤੋਸ਼ੇਖਾਨੇ ਰਾਖੇ। ਸੇਲੀ ਆਦਿਕ ਪਾਂਚ ਸੋ ਭਾਖੇ।

*ਸਾਹਿਬ ਬੁੱਢੇ ਕਰਿ ਅਰਦਾਸਿ। ਦਈਂ ਪਾਗ ਗੁਰ ਕੌ ਰਹਰਾਸਿ॥ ੨੬॥*
*ਸ੍ਰੀ ਗੁਰ ਪਾਗ ਬਧੀ ਨਿਜ ਸੀਸ। ਦਿਖਿ ਸਭ ਹੀ ਤਬ ਭਏ ਜਗੀਸ।*
*ਮੋਹਰੀ ਦਾਤੂ ਆਦਿਕ ਆਏ। ਸਭ ਨੇ ਗੁਰ ਕੌ ਸੀਸ ਨਿਵਾਏ॥ ੨੭॥*

(ਗੁਰ ਬਿਲਾਸ ਪਾ: ੬, ਅਧਿਆਇ ੮)

ਇਸੇ ਪ੍ਰਸੰਗ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :-

*ਸੁਨਿ ਬ੍ਰਿਧ ਤੇ ਸਤਿਗੁਰ ਮੁਸਕਾਏ। ਸੇਲੀ ਮਾਲ ਮਸੰਦ ਜੁ ਲਯਾਏ॥ ੩੫॥*
*ਦ੍ਵੈ ਕਰ ਬੰਦਿ ਬੰਦਨਾ ਕਰੀ॥ ਕਹਯੋ 'ਕੋਸ਼ ਮਹਿਂ ਦਿਹ ਇਨ ਧਰੀ'।*
*ਕੋਸ਼ਪ ਹੁਕਮ ਮਾਨਿ ਗੁਰ ਕੇਰਾ। ਆਗੇ ਤੇ ਉਠਾਇ ਤਿਸ ਬੇਰਾ॥ ੩੬॥*
*ਤੋਸ਼ੇ ਖਾਨੇ ਮਹਿਂ ਤਬਿ ਧਰੀ। ਉਠਿ ਅਰਦਾਸ ਬ੍ਰਿੱਧ ਪੁਨ ਕਰੀ।*
*ਪਾਂਚਹੁ ਸਤਿਗੁਰ ਕੇ ਲੇ ਨਾਮ। ਪਾਗ ਲੀਨਿ ਕਰਿ ਮਹਿਂ ਅਭਿਰਾਮ॥ ੩੭॥*

(ਗੁਰ ਪ੍ਰਤਾਪ ਸੂਰਜ, ਰਾਸਿ ੪, ਅੰਸੂ ੪੧)

ਇਸ ਤਰੀਕੇ ਨਾਲ ਗੁਰੂ ਸਾਹਿਬ ਜੀ ਗੁਰਤਾ ਗੱਦੀ ਉੱਤੇ ਸੁਭਾਇਮਾਨ ਹੋਏ, ਤੇ ਉਸ ਤੋਂ ਬਾਅਦ ਸਾਰੀਆਂ ਸਿੱਖ ਸੰਗਤਾਂ ਨੂੰ ਹੁਕਮਨਾਮੇ ਜਾਰੀ ਕੀਤੇ। ਦੇਸ਼-ਵਿਦੇਸ਼ ਵਿਚ ਹੁਕਮਨਾਮੇ ਭੇਜੇ, ਜਿਸ ਦੇ ਵਿਚ ਇਹ ਲਿਖਿਆ ਕਿ ੧੫ ਦਿਨਾਂ ਦੇ ਅੰਦਰ ਹੀ ਸਿੱਖ ਸੰਗਤਾਂ ਸ਼ਸਤਰ ਭੇਟ ਲੈ ਕੇ ਆਉਣ। ਇਹ ਹੁਕਮਨਾਮੇ ਭੇਜ ਕੇ ਬਾਬਾ ਬੁੱਢਾ ਸਾਹਿਬ ਜੀ ਤੇ ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਜਿਥੇ ਅਕਾਲ ਪੁਰਖ ਨੇ ਇਸਥਿਤ ਹੋ ਕੇ ਬਚਨ ਕੀਤਾ ਸੀ ਕਿ ਸਾਡਾ ਤਖ਼ਤ ਇਸ ਥਾਂ 'ਤੇ ਹੀ ਬਣਾਉਣਾ, ਉਸ ਥਾਂ 'ਤੇ ਗੁਰੂ ਜੀ ਨੇ ਤਖ਼ਤ ਬਣਾਉਣਾ ਆਰੰਭ ਕੀਤਾ। ੫ ਹਾੜ, ਐਤਵਾਰ ਦਿਨ ੧੬੬੬ ਬਿ: ਨੂੰ ਅਕਾਲ ਤਖ਼ਤ ਦੀ ਨੀਂਹ ਰੱਖੀ।

*ਇਹ ਬਿਧਿ ਦੀਏ ਮਸੰਦ ਪਠਾਈਂ। ਦੇਸ ਦੇਸ ਮਹਿ ਖ਼ਬਰ ਜਨਾਈਂ।*
*ਹਾੜ ਪੰਚ ਪੰਚਮੀ ਜਾਨੁ। ਸ੍ਰੀ ਗੁਰ ਉੱਦਮੁ ਕੀਨ ਮਹਾਨੁ॥*
*ਗੁਰਦਾਸ ਬੁੱਢੇ ਕੋ ਲੈ ਨਿਜ ਸਾਥਿ। ਤਖ਼ਤ ਅਰੰਭ ਕਰਿ ਦੀਨਾ ਨਾਥ।*
*ਜਹ ਭਗਵੰਤ ਥੀ ਆਗਿਆ ਦਈ। ਤਹਾ ਅਰੰਭ ਗੁਰੂ ਜੀ ਕਈ॥*

(ਗੁਰ ਬਿਲਾਸ ਪਾ: ੬, ਅਧਿਆਇ ੮)

ਫੇਰ ਗੁਰੂ ਜੀ ਨੇ ਆਪਣੇ ਹੱਥ ਵਿਚ ਇੱਟ ਲੈ ਕੇ ਅਕਾਲ ਤਖ਼ਤ ਸਾਹਿਬ ਜੀ ਦੀ ਨੀਂਹ ਰੱਖੀ, ਜਿਸਨੂੰ ਸੂਰਜ ਪ੍ਰਕਾਸ਼ ਵਿਚ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :-

*ਪ੍ਰਥਮ ਆਪਨੇ ਲੇ ਕਰਿ ਹਾਥ। ਪਰੀ ਈਂਟ ਬਲ ਤੇਜ ਕਿ ਸਾਥ।*
*ਕਹਯੋ 'ਕੁਛਕ ਉਚਾ ਥਲ ਕਰੋ। ਜਹਿਂ ਲਗਿ ਪੌਰ ਏਕ ਸਮ ਧਰੋ'॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੪, ਅੰਸੂ ੪੨)

ਫਿਰ ਅਰਦਾਸ ਕਰਕੇ ਕੜਾਹ ਪ੍ਰਸਾਦਿ ਵਰਤਾ ਦਿੱਤਾ।

*ਦੋਹਰਾ- ਕਰਿ ਅਰਦਾਸ ਸ੍ਰੀ ਗੁਰ ਤਹਾਂ ਪੁਨਿ ਪ੍ਰਸਾਦਿ ਵਰਤਾਇ।*
*ਪ੍ਰਿਥਮ ਨੀਵ ਸ੍ਰੀ ਗੁਰ ਰਖੀ ਅਬਿਚਲ ਤਖ਼ਤ ਸੁਹਾਇ॥*

*ਚੌਪਈ-ਕਿਸੀ ਰਾਜ ਨਹਿ ਹਾਥ ਲਗਾਯੋ। ਬੁੱਢੇ ਔ ਗੁਰਦਾਸ ਬਨਾਯੋ।*

*ਖਚਤ ਰੇਖ਼ਤਾ ਤਖ਼ਤ ਅਕਾਰ। ਬਨਾਯੋ ਕਛੁਕ ਊਚ ਨਿਰਧਾਰ॥*

(ਗੁ: ਬਿ: ਪਾ: ੬)

ਅਬਿਚਲ – ਸ਼ੋਭਨੀਕ ਤੇ ਸਦੀਵ ਕਾਲ ਰਹਿਣ ਵਾਲਾ ਤਖ਼ਤ, ਖਚਤ ਰੇਖ਼ਤਾ = ਚੂਨਾ ਲਾ ਕੇ ਤਖ਼ਤ ਦੀ ਉਸਾਰੀ ਕੀਤੀ, ਰਾਜ=ਮਿਸਤਰੀ।

ਜੋ ਗੁਰੂ ਹਰਿਗੋਬਿੰਦ ਜੀ ਨੇ ਅਬਿਚਲ=ਅਚਲ ਤਖ਼ਤ ਦੀ ਨੀਂਹ ਰੱਖੀ, ਉਸਦਾ ਸੰਕਲਪ ਗੁਰਬਾਣੀ ਵਿਚ ਇਸ ਤਰ੍ਹਾਂ ਹੈ:

*ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੈ ਕੀ ਵਡਿਆਈ॥*

*ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥ ੨॥ ੧੫॥ ੨੪॥*

(ਗੂਜਰੀ ਮਹਲਾ ੫, ਅੰਗ ੫੦੦)

*ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ॥*

*ਗੁਰ ਨਾਨਕ ਜਬ ਭਏ ਦਇਆਰਾ ਸਰਬ ਸੁਖਾ ਨਿਧਿ ਪਾਂਹੀ॥ ੨॥ ੯੨॥ ੧੧੫॥*

(ਸਾਰੰਗ ਮਹਲਾ ੫, ਅੰਗ ੧੨੨੬)

ਉਪਰੋਕਤ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਦੇ ਹਨ:-

*ਸਬ ਸਾਕ ਸਿਖ ਲੀਠੇ ਬੁਲਾਇ। ਪੁਨ ਤਖ਼ਤ ਅਕਾਲ ਦਿਵਾਨ ਲਾਇਂ॥*

*ਗੁਰ ਕੋ ਸਿੰਘਾਸਨ ਪਰ ਬਠਾਇ॥ ਪੁਨ ਬਾਬਾ ਬੁੱਢਾ ਤਿਲਕ ਦਾਇ॥*

*ਫਿਰ ਸੇਲੀ ਟੋਪੀ ਊਨ ਮਾਲ॥ ਜਬ ਲਗਿਓ ਗੁਰੂ ਕੇ ਧਾਰਨ ਭਾਲ।*

*ਤਬ ਉਸਤੈ ਲੈ ਗੁਰ ਟੇਕ ਮਾਥ॥ ਧਰ ਊਚੇ ਬੋਲੈ ਐਨ ਨਾਥ।*

*ਅਬ ਸਮਾ ਤੇਗ਼ ਕਾ ਗਯੋ ਆਇ। ਸੋ ਬਾਬਾ ਜੀ ਮੁਹਿ ਦੇਹੁ ਲਿਆਇ।*

*ਉਨ ਤੇਗ਼ ਭਈ ਗਰ ਬੇਗ਼ ਪਾਇ। ਪੁਰ ਦਾਂਏ ਪਾਸੇ ਪੜੀ ਸਾਇ।*

*ਫਿਰ ਕਹਯੋ ਸਿਖਨ ਇਹ ਉਲਟ ਕੀਨ। ਉਨ ਦੂਤੀ ਤੇਗ਼ ਪਹਿਨਾਇ ਦੀਨ।*

*ਗੁਰ ਕਹਿਓ ਸੁਤੇ ਸਿਧ ਪਰੀ ਦੋਇ। ਇਹੁ ਮੀਰੀ-ਪੀਰੀ ਕੇਰ ਹੋਇ।*

*ਪੁਨ ਸੰਗਤ ਪਰਤੀ ਬਚਨ ਕੀਨ। ਜੋ ਲਿਆਵੈ ਸੁਤਤ੍ਰ ਅਸ੍ਰ ਪੀਨ।*

*ਫਲਚਾਰ ਲਹੋ ਗੁਰ ਘਰੋਂ ਸੋਇ। ਸੁਖ ਹਲਤ ਪਲਤ ਮੈ ਸਭੀ ਸੋਇ।*

*ਸੁਨ ਸਿਖ ਅਸ੍ਰ ਆਯੁਧ ਜਰੂਰ। ਬਹੁ ਭੇਟਾ ਲਿਆਵੈ ਗੁਰ ਹਜ਼ੂਰ।*

*ਗੁਰ ਪੇਖ ਖ਼ੁਸ਼ੀ ਹੁਇ ਕਰ ਬਿਸਾਲ। ਨਿਜ ਦਾਸਨ ਕੋ ਕਰ ਹੀ ਨਿਹਾਲ।*

(ਪੰਥ ਪ੍ਰਕਾਸ, ਪੰਨਾ ੧੧੯)

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਜਦੋਂ ਬਾਬਾ ਬੁੱਢਾ ਸਾਹਿਬ ਜੀ ਕ੍ਰਿਪਾਨ ਪਾਉਣ ਲੱਗੇ ਤਾਂ ਕਿਰਪਾਨ ਸੱਜੇ ਪਾਸੇ ਪਾਈ ਗਈ, ਜਦੋਂ ਕਿ ਕਿਰਪਾਨ ਖੱਬੇ ਪਾਸੇ ਹੁੰਦੀ ਹੈ, ਤਾਂ ਸਿੱਖਾਂ ਨੇ ਕਿਹਾ ਬਾਬਾ ਜੀ ਕਿਰਪਾਨ ਦੂਜੇ ਪਾਸੇ ਪਾ ਦਿੱਤੀ। ਜਦੋਂ ਬਦਲਣ ਲੱਗੇ ਤਾਂ ਗੁਰੂ ਜੀ ਨੇ ਕਿਹਾ ਇਹ ਠੀਕ ਹੈ। ਦੂਸਰੀ ਕਿਰਪਾਨ ਲਿਆ ਕੇ ਦੂਜੇ ਪਾਸੇ ਪਾ ਦੇਵੋ।

ਇਸ ਤਰ੍ਹਾਂ ਗੁਰੂ ਜੀ ਨੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ।

*ਦੋ ਅਸਿ ਲੈ ਭਗਵੰਤ ਤਬੈ, ਗੁਰ ਕੇ ਗਰ ਡਾਰ ਦੀਏ ਹਰਖਾਵੈ।*
*ਮੀਰ ਕੀ ਮੀਰ ਔਰ ਪੀਰ ਕੀ ਪੀਰ, ਸੁ ਦੋਊ ਪਰੀ ਭਗਵੰਤ ਅਲਾਵੈ॥*

(ਗੁਰ ਬਿਲਾਸ ਪਾ: ੬)

ਮੀਰ = ਬਾਦਸ਼ਾਹ, ਪੀਰ = ਧਰਮ ਦਾ ਮੁੱਖੀ ਫ਼ਕੀਰ

ਫੇਰ ਜਦੋਂ ਅਕਾਲ ਤਖ਼ਤ ਸਾਹਿਬ ਸੰਪੂਰਨ ਹੋ ਗਏ ਉਦੋਂ ਅਕਾਲ ਪੁਰਖ ਨੇ ਹੁਕਮ ਦਿੱਤਾ ਕਿ ਤਖ਼ਤ 'ਤੇ ਬਿਰਾਜੋ। ਜਿੰਨੀ ਦੇਰ ਤੱਕ ਤੁਹਾਡੀ ਉਮਰ ਹੈ ਉਨੀ ਦੇਰ ਤੱਕ ਇਸ 'ਤੇ ਸ਼ੋਭਾ ਪਾਵੋ। ਮੇਰਾ ਸਰੂਪ ਜਾਣ ਕੇ ਸ਼ਸਤਰ ਸੁਭਾਏਮਾਨ ਕਰ ਦੇਣੇ। ਇਹ ਕਹਿ ਕੇ ਫੇਰ ਆਪ ਬਾਂਹ ਫੜ ਕੇ ਅਕਾਲ ਪੁਰਖ ਨੇ ਗੁਰੂ ਜੀ ਨੂੰ ਤਖ਼ਤ 'ਤੇ ਬਿਠਾਇਆ।

*ਇਹ ਬਿਧਿ ਸ਼ਸਤ੍ਰ ਸਭੀ ਤਨਿ ਧਾਰੇ। ਹਰਿਗੁਵਿੰਦ ਗੁਰ ਮਨਿ ਹਰਖਾਰੇ।*
*ਤਖ਼ਤ ਬੰਦਨਾ ਕਰਿ ਮਨੁ ਲਾਈ। ਬੈਠੇ ਤਖ਼ਤ ਨਿਕਟਿ ਸੁਖੁ ਪਾਈ।*
*ਭਗਵੰਤ ਕਹਾ ਯਾ ਪਰਿ ਪਗ ਧਾਰੋ। ਬੈਠਿ ਤਖ਼ਤ ਨਿਜ ਸਤ੍ਰੂ ਮਾਰੋ।*
*ਸ੍ਰੀ ਗੁਰ ਕਹਿ ਹਮ ਤੁਮਰੇ ਦਾਸ। ਹਮ ਕੋ ਸੇਵਾ ਬਨੇ ਅਰਦਾਸਿ।*
*ਦੋਹਰਾ- ਕਹਿ ਭਗਵੰਤ ਨਿਜ ਮੋਹਿ ਮੈ ਭੇਦ ਕਛੂ ਨਹਿ ਚੀਨ।*
*ਅਕਾਲ ਤਖ਼ਤ ਯਹ ਨਾਮੁ ਧਰਿ ਤੋਹਿ ਨਾਮੁ ਨਹਿ ਕੀਨ॥*
*ਚੌਪਈ -ਜਬ ਲਗ ਤੁਮਰੀ ਦੇਹ ਰਹਾਵੋ। ਤਬ ਲਗ ਤੁਮ ਯਾ ਪਰਿ ਛਬਿ ਪਾਵੋ।*
*ਪਾਛੇ ਸਸਤ੍ਰ ਰੂਪ ਮਮ ਜਾਨੋ। ਮਮ ਪੂਜਾ ਹਿਤਿ ਇਹ ਨਾ ਠਾਨੋ॥*
*ਐਸੇ ਕਹਿ ਗੁਰ ਭੁਜਾ ਗਹਾਏ। ਅਕਾਲ ਪੁਰਖ ਮਨ ਮੈ ਹਰਖਾਏ।*
*ਸ੍ਰੀ ਗੁਰ ਊਪਰਿ ਤਖ਼ਤ ਬਹਾਯੋ। ਨਭ ਭੂਮਿ ਜੈ ਜੈਕਾਰ ਅਲਾਯੋ।*

ਹਰਖਾਏ = ਖ਼ੁਸ਼ ਹੋ ਕੇ, ਨਿਜ = ਮੇਰੇ ਤੇ ਆਪਣੇ 'ਚ ਕੋਈ ਅੰਤਰ ਨਹੀਂ, ਚੀਨ = ਜਾਣਨਾ, ਛਬਿ = ਸੋਭਾ, ਗਹਾਏ= ਪਕੜ ਕੇ, ਨਭ = ਆਕਾਸ਼

ਜਦੋਂ ਅਕਾਲ ਤਖ਼ਤ ਤੇ ਬੀਰ ਆਸਨ ਹੋ ਕੇ ਗੁਰੂ ਜੀ ਬੈਠ ਗਏ, ਤਾਂ ਪ੍ਰਮੇਸ਼ਰ ਨੇ ਖ਼ੁਸ਼ ਹੋ ਕੇ ਮੱਥੇ 'ਤੇ ਤਿਲਕ ਦਿੱਤਾ ਤੇ ਲੋਕਾਂ ਨੂੰ ਇਉਂ ਲੱਗਿਆ ਜਿਵੇਂ ਬਾਬੇ ਬੁੱਢੇ ਨੇ ਤਿਲਕ ਦਿੱਤਾ ਹੈ।

*ਬੀਰਾਸਨ ਬੈਠੇ ਪ੍ਰਭੁ ਹਰਖ ਤਿਲਕੁ ਤਬ ਕੀਨ।*
*ਸਿਖ ਸੰਗਤਿ ਐਸੇ ਲਖੇ ਸਾਹਿਬ ਬੁੱਢੇ ਦੀਨ।*

ਗੁਰੂ ਜੀ ਤਖ਼ਤ ਬਿਰਾਜਣ ਸੰਬੰਧੀ ਛੇਵੇਂ ਥਾਂ ਤੇ ਗੁਰੂ ਸਰੂਪ ਹੋ ਕੇ ਜੋ ਪ੍ਰਗਟੇ, ਉਸ ਸੰਬੰਧੀ ਭਾਈ ਗੁਰਦਾਸ ਆਪਣੀ ਰਚਨ ਬਾਣੀ ਵਿਚ ਇਉਂ ਫੁਰਮਾਣ ਕਰਦੇ ਹਨ :

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰ ਭਾਰੀ।*

ਪੰਜ (ਸਤ, ਸੰਤੋਖ, ਦਇਆ, ਧਰਮ, ਵਿਚਾਰ ਦੇ) ਪਿਆਲੇ ਪੰਜਾਂ ਪੀਰਾਂ (ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੁਰੂ ਅਰਜਨ ਦੇਵ ਜੀ) ਹਨ ਤੇ ਛੇਵਾਂ ਪੀਰ (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਜੀ ਭਾਰੀ ਗੁਰੂ ਮੀਰੀ-ਪੀਰੀ ਵਾਲੇ ਤਖ਼ਤ 'ਤੇ ਬੈਠਾ ਹੈ।

*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ।*

ਮਾਨੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਕਾਇਆ ਬਦਲ ਕੇ ਹਰ ਗੋਬਿੰਦ ਰੂਪ ਮੂਰਤ ਸਵਾਰੀ ਹੈ।

*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*

ਸੋਢੀਆ ਦੀ ਸੰਪ੍ਰਦਾਇ ਚੱਲ ਪਈ ਹੈ ਤੇ ਵਾਰੋ-ਵਾਰੀ ਰੂਪ ਦਿਖਾਉਂਦੇ ਹਨ।

*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*

ਦਲਾਂ ਦੇ ਨਾਸ਼ ਕਰਨ ਵਾਲਾ ਵੱਡਾ ਸੂਰਮਾ ਪਰਉਪਕਾਰੀ ਗੁਰੂ ਪ੍ਰਗਟ ਹੋਇਆ ਹੈ।

*ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।*

ਸਿੱਖਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਹੇ ਗੁਰੂ ਜੀ ! ਅਸੀਂ ਛੇ ਗੁਰੂਆਂ ਦੇ ਦਰਸ਼ਨ ਤਾਂ ਕੀਤੇ ਹਨ (ਅੱਗੇ ਹੋਰ ਕਿੰਨੇ ਗੁਰੂ ਹੋਣਗੇ)।

*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।*

ਅਗਮ=ਜੋ ਮਨ ਬਾਣੀ ਦੀ ਗੰਮਤਾ ਤੋਂ ਪਰੇ ਹੈ ਅਗੋਚਰ=ਜਿਹੜਾ ਇੰਦਰੀਆਂ ਦੀ ਪਕੜ ਵਿਚ ਨਾ ਆਵੇ। ਐਸੇ ਸਤਿਗੁਰੂ=ਹਰ ਗੋਬਿੰਦ ਸਾਹਿਬ ਜੀ ਨੇ ਕਿਹਾ ਕਿ ਹੇ ਸੰਸਾਰੀ ਲੋਕੋ ਸੁਨਣਾ ਕਰੋ।

*ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।*

ਕਲਜੁਗ ਵਿਚ ਸੋਢੀਆਂ ਦੀ ਪੀੜੀ=ਪੁਸ਼ਤ ਨਿਹਚਲ=ਅਚੱਲ ਨੀਂਵ=ਨੀਂਹ ਤੇ ਉਸਾਰ ਕੇ ਖਲਾਰੀ=ਖੜਾਉਣਾ ਕੀਤਾ ਹੈ।

*ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ॥ ੪੮॥*

(ਭਾਈ ਗੁਰਦਾਸ ਜੀ ਦੀ ਵਾਰ ੧, ਪਉੜੀ ੪੮)

ਜੁਗਿ ਜੁਗਿ=ਦੋ+ਦੋ=ਚਾਰ ਸਤਿਗੁਰੂ ਅਵਤਾਰ ਧਾਰਨਗੇ।

ਭਾਵ ਗੁਰੂ ਜੀ ਨੇ ਭਵਿੱਖਤ ਬਾਣੀ ਦੱਸੀ ਹੈ ਕਿ ਅੱਗੇ ਚਾਰ ਗੁਰੂ ਹੋਰ ਅਵਤਾਰ ਧਾਰਨਗੇ। ਪਰ ਸੋਢੀਆਂ ਦੀ ਬੰਸ ਸੰਸਾਰ ਵਿਚ ਅਚੱਲ ਨੀਹ 'ਤੇ ਖੜੀ ਹੈ ਭਾਵ ਇਹ ਹੈ ਕਿ ਦਸਮੇਂ ਰੂਪ ਵਿਚ ਖ਼ਾਲਸਾ ਸੋਢੀ ਬੰਸ ਨੂੰ ਹੀ ਗੁਰੂ ਜੀ ਆਪਣਾ ਸਰੂਪ ਕਹਿ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ 'ਤੇ ਅਸਥਾਪਨ ਕਰਕੇ ਜੋਤੀ ਜੋਤ ਸਮਾਉਣਗੇ।

ਭਾਈ ਗੁਰਦਾਸ ਜੀ ਆਪਣੀ ਇਕ ਹੋਰ ਰਚਨਾ ਵਿਚ ਸਤਿਗੁਰੂ ਜੀ ਦੀ ਵਡਿਆਈ ਕਰਦੇ ਹਨ:

*ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿ ਗੋਬਿੰਦੁ ਹਰਿ ਅਤੋਲਾ।*

ਪੰਜ ਪੀਰ=ਪੰਜੇ ਗੁਰੂ ਦਸਤਗੀਰ=ਹੱਥ ਜੋੜ ਖਲੋਤੇ ਹੋਏ ਹਨ ਅਤੇ ਗੁਰੂ ਹਰ ਗੋਬਿੰਦ ਸਾਹਿਬ ਜੀ ਹਰ ਤਰ੍ਹਾਂ ਕਰਕੇ ਅਤੋਲ=ਅਦੁੱਤੀ ਹਨ।

*ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਅਡੋਲਾ।*

(ਵਾਰ ਭਾ: ਗੁਰਦਾਸ ਜੀ ੩੯, ਪਉੜੀ ੩)

ਦੀਨ=ਗ਼ਰੀਬਾਂ ਅਤੇ ਦੁਨੀਆਂ ਦਾ ਪਾਤਿਸ਼ਾਹ ਅਤੇ ਪਾਤਿਸ਼ਾਹਾਂ=ਸੰਸਾਰੀ ਪਾਤਸ਼ਾਹਾਂ ਦਾ ਪਾਤਸ਼ਾਹ ਅਡੋਲ ਹੈ।

*ਪਾਰਬ੍ਰਹਮ ਪੂਰਨ ਬ੍ਰਹਮਿ ਸਤਿਗੁਰ ਆਪੇ-ਆਪੁ ਉਪਾਇਆ।*

ਨਿਰਗੁਣ ਵਾਹਿਗੁਰੂ ਤੇ ਸਤਿਗੁਰੂ ਅਰਜਨ ਦੇਵ ਜੀ ਨੇ ਰੂਪ ਸਰਗੁਣ ਮੂਰਤੀ ਨੂੰ ਆਪਣੇ-ਆਪ ਤੋਂ ਪੈਦਾ ਕੀਤਾ ਸੀ।

*ਗੁਰੁ ਗੋਬਿੰਦੁ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ।*

ਹੁਣ ਓਹੀ ਗੁਰੂ ਅਰਜਨ ਦੇਵ ਜੀ ਹਰ ਗੋਬਿੰਦ ਰੂਪ ਤੇ ਹਰਿ ਗੋਬਿੰਦ ਜੀ ਗੁਰੂ ਅਰਜਨ ਰੂਪ ਹਨ-ਅਰਥਾਤ ਇੱਕ ਜੋਤ ਨੇ ਦੋ ਨਾਉਂ ਧਰਾਏ ਹਨ।

*ਪੁਤੁ ਪਿਅਹੁ ਪਿਉ ਪੁਤ ਤੇ ਵਿਸਮਾਦਹੁ ਵਿਸਮਾਦੁ ਸੁਣਾਇਆ।*

ਜਿਵੇਂ ਪੁੱਤਰ ਪਿਉ ਕਰਕੇ ਪੈਦਾ ਹੁੰਦਾ ਹੈ ਅਤੇ ਪਿਉ ਵੀ ਪੁੱਤਰ ਦੇ ਹੋਇਆਂ ਪਿਉ ਦੀ ਪਦਵੀ ਦਾ ਹੱਕਦਾਰ ਹੁੰਦਾ ਹੈ, ਇਹ ਕਥਨ ਅਸਚਰਜ ਤੋਂ ਅਸਚਰਜ ਸੁਣਿਆ ਹੈ।

*ਬਿਰਖਹੁ ਫਲੁ ਫਲ ਤੇ ਬਿਰਖੁ ਆਚਰਜੁ ਆਚਰਜਹੁ ਆਚਰਜ ਸੁਭਾਇਆ।*

ਜਿਵੇਂ ਬਿਰਖ ਤੋਂ ਫਲ ਹੁੰਦਾ ਹੈ ਤੇ ਫਲ ਤੋਂ ਬਿਰਖ ਹੋਇਆ ਹੈ, ਇਹ ਖੇਲ ਵੀ ਅਸਚਰਜ ਤੋਂ ਅਸਚਰਜ ਸੋਭਦਾ ਹੈ।

*ਨਦੀ ਕਿਨਾਰੇ ਆਖੀਅਨਿ ਪੁਛੇ ਪਾਰਾਵਾਰੁ ਨ ਪਾਇਆ।*

ਜਿਵੇਂ ਨਦੀ ਦੇ ਕਿਨਾਰੇ ਉਰਾਰ ਪਾਰ ਕਰਕੇ ਆਖੀਦੇ ਹਨ ਪਰ ਪੁੱਛਿਆਂ ਉਰਾਰ-ਪਾਰ ਨਦੀ ਪਾਇਆ ਜਾਂਦਾ ਹੈ, ਕਿਉਂਕਿ ਨਦੀ ਦੇ ਉਰਾਰ ਵਾਲੇ ਨੂੰ ਪਾਰ ਆਖਦੇ ਤੇ ਪਾਰ ਵਾਲੇ ਨੂੰ ਉਰਾਰ ਆਖਦੇ ਹਨ।

*ਹੋਰਨਿ ਅਲਖੁ ਨ ਲਖੀਐ ਗੁਰੁ ਚੇਲੇ ਮਿਲਿ ਅਲਖੁ ਲਖਾਇਆ॥*

ਹੋਰਨਾਂ ਲੋਕਾਂ ਵਿਚੋਂ ਕਿਸੇ ਨੇ ਵੀ ਆਪ ਰੂਪ ਵਾਹਿਗੁਰੂ ਨੂੰ ਨਹੀਂ ਲਖਿਆ ਪਰ ਹਰਿਗੋਬਿੰਦ ਜੀ ਚੇਲੇ ਨੇ ਗੁਰੂ ਅਰਜਨ ਦੇਵ ਜੀ ਨੂੰ ਮਿਲਕੇ ਅਲਖ ਨੂੰ ਲੱਖ ਲਿਆ ਹੈ।

*ਹਰਿਗੋਵਿੰਦੁ ਗੁਰੂ ਗੁਰੁ ਭਾਇਆ॥ ੨੪॥*

(ਵਾਰ ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੨੪)

ਇਸ ਲਈ ਗੁਰੂ ਅਰਜਨ ਦੇਵ ਜੀ ਨੂੰ ਹਰਿ ਗੋਬਿੰਦ ਹੀ ਗੁਰੂ ਕਰਨਾ ਚੰਗਾ ਲੱਗਾ ਹੈ। ਇਹੀ ਦਰਗਾਹੀ ਵਿਧਾਨ ਜੋ ਪਹਿਲਾਂ ਹੀ ਬਣਿਆ ਹੋਇਆ ਸੀ ਕਿ ਦਸ ਜਾਮੇ ਗੁਰੂ ਅਵਤਾਰ ਵਿਚ ਧਾਰਨ ਕਰਨੇ ਹਨ। ਕਿਉਂਕਿ ਜਦੋਂ ਧਰਤੀ ਨੇ ਇੰਦਰ ਕੋਲ ਪੁਕਾਰ ਕੀਤੀ ਤਾਂ ਇੰਦਰ ਸਮੇਤ ਸਾਰੇ ਦੇਵਤੇ ਬ੍ਰਹਮਾ ਦੇ ਕੋਲ ਪਹੁੰਚੇ। ਫਿਰ ਬ੍ਰਹਮਾ ਦੇਵਤਿਆਂ ਸਮੇਤ ਵਿਸ਼ਨੂੰ ਜੀ ਕੋਲ ਪਹੁੰਚਿਆ। ਫੇਰ ਵਿਸ਼ਨੂੰ ਜੀ ਧਰਮ ਦੀਆਂ ਸ਼ਕਤੀਆਂ ਦਾ ਮੁਕਾਬਲਾ ਕਰਨ ਤੋਂ ਆਪਣੀ ਬੇਵਸੀ ਜ਼ਾਹਰ ਕਰਦੇ ਹਨ ਕਿ ਮੈਨੂੰ ਉਸ ਮਾਲਕ ਦਾ ਹੁਕਮ ਕਲਯੁਗ ਦੇ ਅੰਤ ਸਮੇਂ ਦੇ ਜਾਣ ਦਾ ਹੈ। ਉਦੋਂ ਨੇਹਕਲੰਕ ਦਾ ਰੂਪ ਹੋ ਕੇ ਜਾਵਾਂਗਾ। ਇਹ ਸੁਣ ਕੇ ਅਕਾਲ ਪੁਰਖ ਦੇ ਕੋਲ ਪੁਕਾਰਾਂ ਕਰਦੇ ਹਨ। ਫਿਰ ਅਕਾਲ ਪੁਰਖ ਨੇ ਦਸ ਜਾਮੇ ਧਾਰਨ ਦੀ ਗੱਲ ਕਹੀ, ਜਿਹਨਾਂ ਵਿਚ ਦੋ ਜਾਮੇ ਪ੍ਰਤੱਖ ਖੰਡਾ ਫੜ ਕੇ ਧਰਮ ਯੁੱਧ ਕਰਨ ਦੀ ਜੋ ਪ੍ਰਤੀਤਿਗਯਾ ਕੀਤੀ ਸੀ, ਉਹਦੇ ਅਨੁਸਾਰ ਛੇਵਾਂ ਜਾਮਾ ਧਾਰਨ ਕਰਨ ਦੀ ਗੱਲ ਇਤਿਹਾਸ 'ਚ ਗੁਰ ਬਿਲਾਸ ਪਾ: ੬ ਵਿਚ ਦਰਜ ਹੈ।

*ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ।*

ਉਹ ਪਰਮੇਸ਼ਰ ਹੀ ਸਤਿਗੁਰ ਨਾਨਕ ਦੇਵ ਜੀ ਆਪ ਹੈ।

*ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।*

ਗੁਰੂ ਨਾਨਕ ਦੇਵ ਜੀ ਦੇ ਸਰੂਪ ਤੋਂ ਗੁਰੂ ਅੰਗਦ ਦੇਵ ਜੀ ਪ੍ਰਗਟ ਹੋਏ ਹਨ, ਕਿਉਂਕਿ ਉਹਨਾਂ ਵਿਚ ਗੁਰੂ ਨਾਨਕ ਦੇਵ ਜੀ ਰੂਪ ਜੋਤੀ ਨੇ ਆਪਣੀ ਜੋਤ ਸਮਾਈ ਹੈ।

*ਅਮਰਾ-ਪਦੁ ਗੁਰੁ ਅੰਗਦਹੁੰ ਹੁਇ ਜਾਣੁ ਜਣੋਈ।*

ਗੁਰੂ ਅੰਗਦ ਦੇਵ ਜੀ ਤੋਂ ਅਮਰ ਪਦਵੀ ਵਾਲੇ ਜਾਣੁ-ਜਣੋਈ=ਜਾਣੀ ਜਾਣ ਗੁਰੂ ਅਮਰਦਾਸ ਜੀ ਹੋਏ ਹਨ।

*ਗੁਰ ਅਮਰਹੁੰ ਗੁਰੁ ਰਾਮਦਾਸ ਅੰਮ੍ਰਿਤ ਰਸੁ ਭੋਈ।*

ਗੁਰੂ ਅਮਰਦਾਸ ਜੀ ਤੋਂ ਅੰਮ੍ਰਿਤ-ਰਸ ਵਿਚ ਭੋਈ=ਭਿੱਜੇ ਹੋਏ ਗੁਰੂ ਰਾਮਦਾਸ ਜੀ ਪ੍ਰਗਟ ਹੋਏ ਹਨ।

ਰਾਮਦਾਸਹੁੰ ਅਰਜਨੁ ਗੁਰੂ ਗੁਰੁ ਸਬਦ ਸਥੋਈ।

(ਗੁਰੂ) ਰਾਮਦਾਸ ਜੀ ਤੋਂ ਗੁਰੁ ਸ਼ਬਦ ਦੇ ਧਾਰਨ ਵਾਲੇ ਗੁਰੂ ਅਰਜਨ ਦੇਵ ਜੀ ਪ੍ਰਗਟ ਹੋਏ ਹਨ।

ਹਰਿਗੋਵਿੰਦ ਗੁਰੁ ਅਰਜਨਹੁੰ ਗੁਰੁ ਗੋਵਿੰਦੁ ਹੋਈ।

ਗੁਰੂ ਅਰਜਨ ਦੇਵ ਜੀ ਤੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਗੋਬਿੰਦ ਰੂਪ ਹੋਏ ਹਨ।

ਗੁਰਮੁਖਿ ਸੁਖ ਫਲ ਪਿਰਮ ਰਸੁ ਸਤਿਸੰਗ ਅਲੋਈ।

ਇਹਨਾਂ ਦੀ ਕਿਰਪਾ ਨਾਲ ਸਤਿਸੰਗ ਕਰਨ ਵਾਲੇ ਗੁਰਮੁੱਖ ਸੁੱਖਦਾਇਕ ਫਲ ਪ੍ਰੇਮ ਰਸ ਨੂੰ ਦੇਖਦੇ ਹਨ।

ਗੁਰੁ ਗੋਵਿੰਦਹੁੰ ਬਾਹਿਰਾ ਦੂਜਾ ਨਹੀ ਕੋਈ॥ ੨੦॥

(ਭਾਈ ਗੁਰਦਾਸ ਜੀ ਵਾਰ ੩੮, ਪਉੜੀ ੨੦)

ਗੁਰੂ ਹਰਿਗੋਬਿੰਦ ਜੀ ਤੋਂ ਬਿਨਾਂ ਕੋਈ ਦੂਜਾ ਪ੍ਰਮੇਸ਼ਰ ਨਹੀਂ। ਭਾਵ-ਵਾਰ ਦੇ ਅੰਤ ਵਿਚ ਵਾਹਿਗੁਰੂ ਅਕਾਲ ਤੋਂ ਗੁਰੂ ਸਾਹਿਬਾਂ ਦੀ ਏਕਤਾ ਜਤਾਉਂਦੇ ਹੋਏ ਦਸਿਆ ਹੈ ਕਿ ਜੇਕਰ ਤੁਹਾਨੂੰ ਪ੍ਰਮੇਸ਼ਰ ਨੂੰ ਮਿਲਣ ਦੀ ਇੱਛਾ ਹੈ, ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਪ੍ਰਮੇਸ਼ਰ ਨਹੀਂ ਹੈ, ਜਦ ਇਹ ਵਾਰਾਂ ਭਾਈ ਸਾਹਿਬ ਜੀ ਨੇ ਉਚਾਰੀਆਂ ਸਨ ਤਦੋਂ ਗੁਰਗੱਦੀ 'ਤੇ ਗੁਰੂ ਹਰਿਗੋਬਿੰਦ ਜੀ ਬਿਰਾਜਮਾਨ ਸਨ ਅਤੇ ਇਨ੍ਹਾਂ ਸਤਿਗੁਰਾਂ ਦੇ ਪਵਿੱਤਰ ਹਸਤ ਕਮਲਾਂ ਨਾਲ ਭਾਈ ਸਾਹਿਬ ਜੀ ਦਾ ਦਾਹ ਸਸਕਾਰ ਹੋਇਆ। ਇਹੀ ਕਾਰਨ ਹੈ ਜੋ ਆਖਿਆ ਹੈ ਗੁਰੂ ਹਰਿਗੋਬਿੰਦ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਇਸੇ ਭਾਵ ਅਨੁਸਾਰ ਦਸਵੇਂ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਉਤੇ ਅਸਥਾਪਨ ਕੀਤਾ ਹੈ, ਤਾਂਤੇ ਵਰਤਮਾਨ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਜੀ ਤੋਂ ਬਿਨਾਂ ਹੋਰ ਕੋਈ ਪ੍ਰਮੇਸ਼ਰ ਨਹੀਂ ਅਥਵਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਉਧਾਰ ਕਰਤਾ ਨਹੀਂ ਹੈ।

ਗੁਰ ਗੋਵਿੰਦੁ ਖੁਦਾਇ ਪੀਰ ਗੁਰੁ ਚੇਲਾ ਚੇਲਾ ਗੁਰੁ ਹੋਆ।

ਗੁਰੂ ਹਰਿਗੋਵਿੰਦ ਜੀ ਖੁਦਾਇ=ਪਰਮੇਸ਼ਰ ਤੇ ਪੀਰ=ਗੁਰੂ ਨਾਨਕ ਦੇਵ ਜੀ ਦਾ ਸਰੂਪ ਹਨ, ਕਿਉਂਕਿ ਗੁਰੂ ਅਰਜਨ ਦੇਵ ਜੀ ਦਾ ਚੇਲਾ ਹਰਿ ਗੋਬਿੰਦ, ਚੇਲੇ ਤੋਂ ਗੁਰੂ ਹੋਏ ਹਨ।

ਨਿਰੰਕਾਰ ਆਕਾਰੁ ਕਰਿ ਏਕੰਕਾਰੁ ਅਕਾਰੁ ਪਛੋਆ।

ਨਿਰੰਕਾਰ ਨੇ ਪਹਿਲਾਂ ਇਕਾਂਗ ਭਾਵ ਆਪਣਾ ਸਰੂਪ ਪੈਦਾ ਕਰਕੇ ਮਗਰੋਂ ਗੁਰੂ ਦਾ ਅਕਾਰ ਕੀਤਾ ਹੈ।

ਓਅੰਕਾਰਿ ਅਕਾਰਿ ਲਖ ਲਖ ਦਰੀਆਉ ਕਰੇਂਦੇ ਢੋਆ।

ਓਅੰਕਾਰ ਦੇ ਅਕਾਰ ਵਿਚ ਲੱਖਾਂ ਤੋਂ ਲੱਖਾਂ ਦਰਿਆ ਆ ਕੇ ਮਿਲਦੇ ਹਨ।

ਲਖ ਦਰੀਆਉ ਸਮੁੰਦ੍ਰ ਵਿਚਿ ਸਤ ਸਮੁੰਦ੍ਰ ਗੜਾੜਿ ਸਮੋਆ।

ਲੱਖਾਂ ਦਰਿਆ ਸਮੁੰਦਰ ਵਿਚ ਸਤ ਸਮੁੰਦਰ ਗੜਾੜਿ=(ਸਮੁੰਦਰ ਵਿਚਕਾਰ ਇਕ ਵੱਡਾ ਮੋਘਾ (ਗਾਰ) ਹੈ, ਜਿਸ ਵਿਚ ਪਾਣੀ ਗ਼ਰਕ ਹੁੰਦਾ ਹੈ, ਇਸ ਲਈ ਸਮੁੰਦਰ ਕਦੇ ਨਹੀਂ ਭਰਦਾ) ਵਿਚ ਸਮਾਉਂਦੇ ਹਨ।

ਲਖ ਗੜਾੜਿ ਕੜਾਹ ਵਿਚਿ ਤ੍ਰਿਸਨਾ ਦਝਹਿੰ ਸੀਖ ਪਰੋਆ।

ਲੱਖਾਂ ਗੜਾੜ ਤ੍ਰਿਸਨਾ ਦੇ ਕੜਾਹੇ ਵਿਚ ਸੀਖ=ਸਲਾਈ ਪਰੋਆ=ਪਰੋਏ ਮਾਸ ਵਾਂਗੂ ਦਝਜਿ=ਸੜਦੇ ਹਨ।

ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ।

ਇਹ ਸਾਰੇ ਸੜਨ ਵਾਲੇ ਬਾਵਨ ਚੰਦਨ ਦੀ ਇਕ ਬੂੰਦ ਨਾਲ ਹੀ ਤੱਤੇ ਤੇ ਠੰਢੇ ਹੋ ਖਲੋਂਦੇ ਹਨ।

ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ।

ਲੱਖਾਂ ਤੋਂ ਲੱਖਾਂ ਬਾਵਨ ਚੰਦਨ ਸਤਿਗੁਰਾਂ ਦੇ ਚਰਨ-ਕਵਲਾਂ ਦੇ ਚਰਣੋਦਕੁ=ਚਰਨ-ਉਦਕ ਚਰਨਾਂ ਦੇ ਉਦਕ=ਜਲ ਤੋਂ ਪੈਦਾ ਹੋਏ ਹਨ।

*ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ।*

ਪੁਰਖਾਂ ਦਾ ਆਦਿ ਰੂਪ ਨਿਰਗੁਣ ਵਾਹਿਗੁਰੂ ਸਰਗੁਣ ਰੂਪ ਗੁਰੂ ਹੋ ਕੇ ਸਾਰੇ ਦੇਸ਼ਾਂ ਵਿਚ ਦੇਖੀਦਾ ਹੈ।

*ਹਰਿਗੋਵਿੰਦ ਗੁਰ ਛਤ੍ਰ ਚੰਦੋਆ॥ ੪॥* (ਭਾਈ ਗੁਰਦਾਸ ਜੀ ਵਾਰ ੩੯, ਪਉੜੀ ੪)

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਸ ਦਾ ਛਤ੍ਰ ਚੰਦਰਮਾਂ ਵਾਂਗ ਸਾਰੇ ਪਾਸੇ ਚੰਦੋਆ=ਤਾਣਿਆ ਵੇਖੀਦਾ ਹੈ।

*ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।*

ਨਿਰੰਕਾਰ ਹੀ ਗੁਰੂ ਨਾਨਕ ਦੇਵ ਜੀ ਦਾ ਰੂਪ ਹੈ, ਕਿਉਂਕਿ ਨਿਰੰਕਾਰ ਨੇ ਆਪਣਾ ਹੀ ਆਕਾਰ ਗੁਰੂ ਨਾਨਕ ਰੂਪ ਬਣਾਇਆ ਹੈ।

*ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।*

ਗੁਰੂ ਅੰਗਦ ਗੁਰੂ ਨਾਨਕ ਜੀ ਦੇ ਸਰੀਰ ਤੋਂ ਇਸ ਤਰ੍ਹਾਂ ਹੋਇਆ ਜਾਣੀਦਾ ਹੈ, ਜਿਵੇਂ ਗੰਗਾ ਤੋਂ ਤਰੰਗ ਉਠਦਾ ਹੈ।

*ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ।*

ਗੁਰੂ ਅੰਗਦ ਦੇਵ ਜੀ ਦੀ ਜੋਤੀ ਨੇ ਹੀ ਗੁਰੂ ਅਮਰਦਾਸ ਜੀ ਤੋਂ ਸਵਰੂਪ ਦਾ ਚਲਿਤ੍ਰ ਵਰਤਾਇਆ ਹੈ।

*ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।*

ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮਦਾਸ ਜੀ ਇਸ ਤਰ੍ਹਾਂ ਹੋਇਆ ਜਿਵੇਂ ਵਾਜੇ ਤੋਂ ਇਕ ਸ਼ਬਦ ਸੁਣਾਇਆ ਜਾਂਦਾ ਹੈ।

*ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।*

ਗੁਰੂ ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਇਸ ਤਰ੍ਹਾਂ ਹੋਇਆ ਜਿਵੇਂ ਸ਼ੀਸੇ ਵਿਚ ਦਰਸ਼ਨ ਦਿਖਾਇਆ ਜਾਂਦਾ ਹੈ।

*ਹਰਿ ਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।*

ਗੁਰੂ ਅਰਜਨ ਜੀ ਤੋਂ ਹਰਿਗੋਬਿੰਦ ਜੀ ਗੁਰੂ ਹੋਏ ਹਨ, ਜਿਨ੍ਹਾਂ ਨੇ ਆਪਣਾ ਨਾਮ ਗੋਬਿੰਦ ਸਦਾਇਆ ਹੈ, ਭਾਵ ਪਹਿਲੀ ਤੁਕ ਦਾ ਅਰਥ ਵਿਚ ਖੁਲਾਸਾ ਕਰ ਦਿੱਤਾ ਹੈ ਕਿ 'ਨਿਰੰਕਾਰ ਹੀ ਗੁਰੂ ਨਾਨਕ ਹੈ'। ਇਸ ਲਈ ਛੇਵੇਂ ਰੂਪ ਵਿਚ ਗੁਰੂ ਨਾਨਕ ਨੇ ਆਪਣਾ ਨਾਮ ਹੀ ਗੋਬਿੰਦ ਸਦਵਾਇਆ ਹੈ।

*ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।*

ਗੁਰਾਂ ਦਾ ਸ਼ਬਦ ਹੀ ਗੁਰਾਂ ਦਾ ਸਵਰੂਪ ਹੈ, ਜੋ ਸਾਧ ਸੰਗਤ ਵਿਚ ਪ੍ਰਗਟ ਹੋਇਆ ਹੈ।

*ਪੈਰੀ ਪਾਇ ਸਭ ਜਗਤੁ ਤਰਾਇਆ॥ ੨੫॥ ੨੪॥*

(ਵਾਰ ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੨੫)

ਗੁਰਾਂ ਨੇ ਆਪਣੇ ਚਰਨ ਪਾ ਕੇ ਜਗਤ ਨੂੰ ਤਾਰਿਆ ਹੈ।

ਇਸੇ ਵਾਰਤਾ ਨੂੰ ਭਾਈ ਗੁਰਦਾਸ ਸਿੰਘ ਜੀ ਜਿਸ ਨੇ ਇਕਤਾਲੀਵੀਂ ਵਾਰ ਉਚਾਰਨ ਕੀਤੀ, ਲਿਖਦੇ ਹਨ :

*ਗੁਰੂ ਹਰਿਗੋਬਿੰਦ ਖਸ਼ਟਮ ਅਵਤਾਰੇ॥*

ਫਿਰ ਛੇਵੇਂ ਅਵਤਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਹੋਏ।

*ਜਿਨਿ ਪਕੜਿ ਤੇਗ ਬਹੁ ਦੁਸਟ ਪਛਾਰੇ॥*

ਜਿਨ੍ਹਾਂ ਨੇ ਤੇਗ=ਤਲਵਾਰ ਫੜ੍ਹਕੇ ਬਹੁਤੇ ਦੁਸਟਾਂ ਨੂੰ ਪਛਾਰੇ=ਮਾਰਨਾ ਕੀਤਾ ਹੈ।

*ਇਉਂ ਸਭ ਮੁਗ਼ਲਨ ਕਾ ਮਨ ਬਉਰਾਨਾ।*

ਇਸ ਤਰ੍ਹਾਂ ਸਾਰੇ ਮੁਗ਼ਲਾਂ ਦਾ ਮਨ ਇਸ ਤਰ੍ਹਾਂ ਕਰ ਦਿੱਤਾ ਜਿਵੇਂ ਬਉਰਾਨਾ=ਪਾਗਲਾਂ ਦਾ ਹੁੰਦਾ ਹੈ।

*ਤਬ ਹਰਿ ਭਗਤ ਮੋਂ ਦੂੰਦ ਰਚਾਨਾ।*

ਉਦੋਂ ਤੋਂ ਉਨ੍ਹਾਂ ਨੇ ਹਰੀ ਦੇ ਭਗਤਾਂ ਨਾਲ ਬਹੁਤ ਹੀ ਦੂੰਦ=ਫਤੂਰ ਮਚਾਇਆ ਹੈ।

*ਇਉ ਕਰਿ ਹੈ ਗੁਰਦਾਸ ਪੁਕਾਰਾ।*

ਗੁਰਦਾਸ ਨਾਮ ਦਾ ਕਵੀ ਇਉਂ ਪੁਕਾਰ ਕਰਦਾ ਹੈ।

*ਹੇ ਸਤਿਗੁਰ ਮੁਹਿ ਲੇਹੁ ਉਬਾਰਾ॥ ੨੧॥*

(ਭਾਈ ਗੁਰਦਾਸ ਜੀ ਵਾਰ ੪੧, ਪਉੜੀ ੨੧)

ਹੇ ਸਤਿਗੁਰੂ ਜੀ ਮੈਨੂੰ ਉਬਾਰਾ=ਬਚ ਲੈਣਾ ਕਰੋ।

ਗੁਰੂ ਸਾਹਿਬ ਜੀ ਦੇ ਤਖ਼ਤ 'ਤੇ ਬਿਰਾਜਣ ਦੀ ਗੱਲ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਉਚਾਰਨ ਕੀਤਾ ਹੈ :

*ਜਬਿ ਅਰਜਨ ਪ੍ਰਭੁ ਲੋਕ ਸਿਧਾਏ॥ ਹਰਿ ਗੋਬਿੰਦ ਤਿਹ ਠਾਂ ਠਹਰਾਏ॥*

(ਬਚਿਤ੍ਰ ਨਾਟਕ, ਅਧਿ: ੪)

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਜੋਤੀ ਜੋਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਸੱਚਖੰਡ ਪਿਆਨਾ ਕਰਨ ਦਾ ਜੋ ਪ੍ਰਸੰਗ ਹੈ ਉਹ ਲਿਖਣ ਤੋਂ ਪਹਿਲਾਂ ਦੇ ਉਸ ਜੀਵਨ ਦੀ, ਜੋ ਸ੍ਰੀ ਅਕਾਲ ਤਖ਼ਤ ਸਾਹਿਬ ਰੱਚ ਕੇ ਕੌਤਕ ਕੀਤੇ, ਉਹਨਾਂ ਦਾ ਭਾਵੇਂ ਸੰਖੇਪ ਕਰਕੇ ਹੀ ਝਲਕ ਮਾਤਰ ਜੀਵਨ ਲਿਆ ਜਾਵੇ। ਇਸ ਨੂੰ ਜੋਤੀ ਜੋਤਿ ਸਮਾਉਣ ਦੇ ਪ੍ਰਸੰਗ ਲਿਖਣ ਨਾਲ ਪੜ੍ਹਨਾ ਵੀਚਾਰਨਾ ਲਾਭਦਾਇਕ ਹੋਵੇਗਾ ਕਿਉਂਕਿ ਸੰਖੇਪ ਨਾਲ ਗੁਰੂ ਸਾਹਬ ਜੀ ਦੇ ਜੀਵਨ ਦੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ। ਇਸ ਲਈ ਇਹ ਪ੍ਰਸੰਗ ਥੋੜ੍ਹਾ ਜਿਹਾ ਪਿੱਛੋਂ ਲਿਆ ਜਾ ਰਿਹਾ ਹੈ ਤਾਂ ਕਿ ਲਿਖਣ ਪੜ੍ਹਨ ਦੇ ਨਾਲ ਸਤਿਗੁਰਾਂ ਦੇ ਜੀਵਨ ਦਾ ਸੂਖਮ ਰੂਪ ਵਿਚ ਲਾਭ ਪ੍ਰਾਪਤ ਹੋ ਸਕੇ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਜੋ ਪਿੱਛੇ ਪ੍ਰਸੰਗ ਆ ਚੁੱਕਾ ਹੈ ਜਿਸ ਦੀ ਕਿਸੇ ਰਾਜ ਮਿਸਤਰੀ ਤੋਂ ਇੱਟ ਨਹੀਂ ਸੀ ਲਵਾਈ। ਅਕਾਲ ਦਾ ਤਖ਼ਤ ਹੋਣ ਕਰਕੇ ਗੁਰੂ ਜੀ ਨੇ ਆਪ ਇੱਟਾਂ ਚਿੱਣੀਆਂ। ਭਾਈ ਗੁਰਦਾਸ ਜੀ ਨੇ ਚੂਨਾ ਲਿਆਂਦਾ ਤੇ ਬਾਬਾ ਬੁੱਢਾ ਸਾਹਿਬ ਜੀ ਨੇ ਇੱਟਾਂ ਫੜਾਈਆਂ। ਗੁਰ ਬਿਲਾਸ ਵਿਚ ਇਹ ਵੀ ਪ੍ਰਸੰਗ ਆ ਰਿਹਾ ਹੈ ਕਿ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਅਕਾਲ ਪੁਰਖ ਨੇ ਬਾਬੇ ਬੁੱਢੇ ਦਾ ਰੂਪ ਧਾਰ ਕੇ ਗੁਰੂ ਜੀ ਨੂੰ ਪਹਿਨਾਈਆਂ ਤੇ ਆਪਣੇ ਹੱਥ ਨਾਲ ਤਖ਼ਤ 'ਤੇ ਬਿਠਾਇਆ।

*ਦੋ ਅਸਿ ਲੈ ਭਗਵੰਤ ਤਬੈ, ਗੁਰ ਕੇ ਗਰ ਡਾਰ ਦੀਏ ਹਰਖਾਵੈ।*
*ਮੀਰ ਕੀ ਮੀਰ ਔਰ ਪੀਰ ਕੀ ਪੀਰ, ਸੁ ਦੋਊ ਧਰੀ ਭਗਵੰਤ ਅਲਾਵੈ॥*

(ਗੁਰ ਬਿਲਾਸ ਪਾ: ੬)

ਮੀਰੀ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਆਪ ਜੀ ਸ੍ਰੀ ਅਕਾਲ ਤਖ਼ਤ 'ਤੇ ਬਿਰਾਜੇ, ਸਿੱਖਾਂ ਨੂੰ ਹੁਕਮਨਾਮੇ ਲਿਖੇ ਕਿ ਜੋ ਸਿੱਖ ਚੰਗਾ ਸ਼ਸਤ੍ਰ ਤੇ ਘੋੜਾ ਲੈ ਕੇ ਆਵੇਗਾ, ਉਸ ਦੀ ਕਾਮਨਾ ਪੂਰੀ ਹੋਵੇਗੀ ਤੇ ਗੁਰੂ ਜੀ ਦੀ ਖ਼ੁਸ਼ੀ ਹਾਸਲ ਹੋਵੇਗੀ। ਨੱਥਾ ਤੇ ਅਬਦੁੱਲਾ ਦੋ ਢਾਡੀ ਰੱਖੇ ਜੋ ਸਿੱਖਾਂ ਵਿਚ ਬੀਰ ਰਸ ਦੀਆਂ ਵਾਰਾਂ ਗਾ ਕੇ ਜੋਸ਼ ਭਰਦੇ। ਆਪ ਜੀ ਨੇ ਬਾਈ ਵਾਰਾਂ ਦੀਆਂ ਨੌਂ ਧੁਨਾਂ ਉਦੋਂ ਹੀ ਚਾੜ੍ਹੀਆਂ ਤੇ ਗ੍ਰਹਿਸਤੀ ਜੀਵਨ ਵਿਚ ਤਿੰਨ ਸ਼ਾਦੀਆਂ ਕੀਤੀਆਂ-ਮਾਤਾ ਦਮੋਦਰੀ ਡੱਲੇ ਗ੍ਰਾਮ ਤੋਂ ਨਾਰਾਇਣ ਦਾਸ ਜੀ ਦੀ ਪੁੱਤਰੀ ਨਾਲ ਇਹ ਪਹਿਲੀ ਸ਼ਾਦੀ ਸੀ। ਫਿਰ ਮਾਤਾ ਨਾਨਕੀ ਬਾਬੇ ਬਕਾਲੇ ਤੋਂ। ਮਾਤਾ ਮਰਵਾਹੀ ਜੀ ਮੰਡਿਆਲੀ। ਬਾਬਾ ਗੁਰਦਿੱਤਾ ਜੀ ਅਤੇ ਬੀਬੀ ਵੀਰੋ ਜੀ ਮਾਤਾ ਦਮੋਦਰੀ ਜੀ ਦੀ ਕੁੱਖ ਤੋਂ, ਅਟਲ ਰਾਏ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਾਤਾ ਨਾਨਕੀ ਜੀ ਦੀ ਕੁਖੋਂ ਅਣੀ ਰਾਏ ਜੀ ਅਤੇ ਸੂਰਜ ਮੱਲ ਜੀ ਮਾਤਾ ਮਰਵਾਹੀ ਜੀ ਦੀ ਕੁੱਖ ਤੋਂ ਪ੍ਰਗਟ ਹੋਏ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਰਚਨਾ ਅਤੇ ਸ਼ਸਤ੍ਰਧਾਰੀ ਹੋ ਕੇ ਸਿੱਖਾਂ ਨੂੰ ਸ਼ਸਤਰਧਾਰੀ ਬਣਾਉਣਾ ਤੇ ਸਿੱਖਾਂ ਦੀ ਫ਼ੌਜ ਕਾਇਮ ਕਰਨੀ ਇਤਿਆਦਿਕ ਸਾਰੀਆਂ ਗੱਲਾਂ ਦੀ ਕਨਸੋਅ ਜਦੋਂ ਸਰਕਾਰ ਨੂੰ ਮਿਲੀ ਤਾਂ ਸਰਕਾਰ ਨੂੰ ਚਿੰਤਾ ਹੋਣੀ ਸੁਭਾਵਕ ਗੱਲ ਸੀ। ਭਾਵੇਂ ਜਹਾਂਗੀਰ ਇਸ ਗੱਲ ਨੂੰ ਪ੍ਰਗਟ ਨਹੀਂ ਕਰ ਰਿਹਾ ਕਿਉਂਕਿ ਉਸਨੇ ਤਾਂ ਇਸ ਪਾਪ ਨੂੰ ਜੋ ਗੁਰੂ ਅਰਜਨ ਦੇਵ ਜੀ ਦੇ ਸ਼ਹੀਦ ਕਰਨ ਦਾ ਸੀ, ਝੂਠ ਦੀਆਂ ਕਈ ਤੈਹਾਂ ਹੇਠ ਲਕੋ ਕੇ ਰੱਖਿਆ ਸੀ। ਜੋ ਕਾਫੀ ਸਮੇਂ ਬਾਅਦ ਇਸ ਦੀ ਲਿਖੀ ਤੁਜ਼ਕੇ ਜਹਾਂਗੀਰੀ ਦੁਆਰਾ ਇਸ ਦਾ ਪਾਪ ਨੰਗਾ ਹੋਇਆ। ਇਸ ਦੀ ਚਲਾਕੀ ਨੇ ਇਹ ਤਾਂ ਨੁਕਸਾਨ ਕੀਤਾ ਕਿ ਸਾਡੇ ਪੁਰਾਤਨ ਲਿਖਾਰੀਆਂ ਦੀਆਂ ਕਲਮਾਂ ਦਾ ਰੁੱਖ ਚੰਦੂ ਵਾਲੇ ਪਾਸੇ ਨੂੰ ਰਿਹਾ। ਜਹਾਂਗੀਰ ਬਾਦਸ਼ਾਹ ਨੂੰ ਇਸ ਤਰੀਕੇ ਨਾਲ ਲਿਖਦੇ ਹਨ ਜਿਵੇਂ ਉਸ ਦਾ ਦੋਸ਼ ਹੀ ਨਹੀਂ ਸੀ ਕੇਵਲ ਚੰਦੂ ਦਾ ਹੀ ਦੋਸ਼ ਸੀ। ਪਾਪੀ ਨੂੰ ਮਾਰਨ ਵਾਸਤੇ ਪਾਪ ਨੂੰ ਮਹਾਂਬਲੀ ਦੱਸਿਆ ਹੈ।

ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ। (ਲੌਕਿਕ ਪ੍ਰਮਾਣ)

ਇਸ ਲਈ ਜਹਾਂਗੀਰ ਤੇ ਚੰਦੂ ਦੇ ਪਾਪ ਅੰਦਰੋਂ ਹੀ ਅੰਦਰੋਂ ਉਹਨਾਂ ਨੂੰ ਕੰਬਾ ਰਹੇ ਸਨ। ਜਹਾਂਗੀਰ ਨੂੰ ਆਪਣੇ ਤਖ਼ਤ ਦਾ ਡਰ ਸੀ ਤੇ ਚੰਦੂ ਨੂੰ ਆਪਣੀ ਜਾਨ ਦਾ। ਜਹਾਂਗੀਰ ਤਾਂ ਚਲਾਕੀ ਨਾਲ ਰਾਜਨੀਤਿਕ ਢੰਗ ਵਰਤ ਕੇ ਗੁਰੂ ਜੀ ਨਾਲ ਮੇਲ ਕਰ ਗਿਆ। ਦੋਸ਼ ਚੰਦੂ ਦੇ ਜ਼ੁੰਮੇ ਮੜ੍ਹ ਦਿੱਤਾ ਕਿ ਇਸੇ ਦਾ ਹੀ ਸਾਰਾ ਦੋਸ਼ ਸੀ, ਤੇ ਗੁਰੂ ਸਾਹਿਬ ਜੀ ਨੇ ਵੀ ਧਰਮ ਨੀਤੀ ਤੋਂ ਕੰਮ ਲਿਆ। ਜਦੋਂ ਚੰਦੂ ਦੇ ਕਹਿਣ ਤੋਂ ਜਹਾਂਗੀਰ ਨੇ ਆਪਣੇ ਉੱਤੇ ਆਈ ਸਾੜ੍ਹਸਤੀ ਦਾ ਬਹਾਨਾ ਬਣਾ ਕੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਜਹਾਂਗੀਰ ਨੇ ਇਹ ਕਿਹਾ ਸੀ ਕਿ ਮੇਰੇ ਨਮਿੱਤ ੪੦ ਦਿਨ ਖ਼ੁਦਾ ਦੀ ਇਬਾਦਤ ਕਰੋ ਤਾਂ ਕਿ ਮੇਰੀ ਸਾੜ੍ਹਸਤੀ ਟਲ ਜਾਵੇ। ਮਹਾਰਾਜ ਜੀ ਨੇ ਉੱਤਰ ਦਿੱਤਾ ਸੀ ਕਿ ਨਾ ਸਾੜ੍ਹਸਤੀ ਤੇਰੇ 'ਤੇ ਹੈ ਨਾ ਮੇਰੇ 'ਤੇ। ਜਿਹਦੇ ਘਰ ਜੰਮੀ ਹੈ ਉਸੇ ਨੂੰ ਖਾਵੇਗੀ। ਗੁਰੂ ਜੀ ਤਾਂ ਉਹਨਾਂ ਦੁਖੀਆਂ ਦਾ ਪਰਉਪਕਾਰ ਹਿੱਤ ਆਪ ਉਹਨਾਂ ਕੈਦੀਆਂ ਵਿਚ ਕੈਦੀ ਬਣ ਕੇ ੫੦ ਕਲੀਆਂ ਵਾਲਾ ਚੋਲਾ ਇਕ-ਇਕ ਕਲੀ ਰਾਜੇ ਨੂੰ ਪਕੜਵਾ ਕੇ ਦੋ ਰਾਜਿਆਂ ਨੂੰ ਚੋਲੇ ਦੀਆਂ ਤਣੀਆਂ। ਇਸ ਪ੍ਰਕਾਰ ੫੨ ਉਮਰ੍ ਭਰ ਦੇ ਕੈਦੀ ਰਾਜਿਆਂ ਨੂੰ ਛੁਡਾ ਕੇ ਬੰਦੀ ਛੋੜ ਪਦਵੀ ਹਾਸਲ ਕੀਤੀ।

ਇਸਨੂੰ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਉਚਾਰ ਰਹੇ ਹਨ।

*ਸਤਿਗੁਰੁ ਪਾਰਿਸ ਪਰਸਿਐ ਕੰਚਨੁ ਕਰੈ ਮਨੂਰ ਮਲੀਣਾ।*

ਸਤਿਗੁਰੂ ਜੀ ਪਾਰਸ ਨੂੰ ਪਰਸ ਕਰਕੇ ਲੋਹੇ ਦੀ ਮੈਲ ਵਾਂਗੂ ਮਲੀਣ ਵਿਕਰੀ ਨੂੰ ਗੁਰੂ ਸੋਨੇ ਵਾਂਗ ਸ਼ੁੱਧ ਕਰਦਾ ਹੈ।

*ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ।*

ਸਤਿਗੁਰ ਬਾਵਨੁ ਚੰਦਨ (ਭਾਵ ਜੋ ੫੨ ਉਂਗਲਾਂ ਵਾਲਾ ਅਸਲੀ ਚੰਦਨ) ਦੇ ਰੂਪ ਹੈ ਅਤੇ ਭਗਤੀ ਰੂਪ ਵਾਸ਼ਨਾ ਦਾ ਨਿਵਾਸ ਕਰਾਕੇ ਲੱਖਾਂ ਦਾ ਕਰ ਦਿੰਦਾ ਹੈ।

*ਸਤਿਗੁਰੁ ਪੂਰਾ ਪਾਰਿਜਾਤੁ ਸਿੰਮਲੁ ਸਫਲੁ ਕਰੈ ਸੰਗਿ ਲੀਣਾ।*

ਸਤਿਗੁਰੂ ਕਲਪ ਬ੍ਰਿਸ਼ ਦੇ ਸਮਾਨ ਹੈ ਜੋ ਸਿੰਮਲ ਰੁੱਖ ਵਾਂਗੂ ਨਿਰਗੁਣ ਪੁਰਸ਼ ਨੂੰ ਸ੍ਰੇਸ਼ਟ ਗੁਣ ਰੂਪ ਸਫਲਤਾ ਨਾਲ ਲੀਨ ਕਰ ਦਿੰਦਾ ਹੈ।

*ਮਾਨ ਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ।*

ਸਤਿਗੁਰੂ ਮਾਨ ਸਰੋਵਰ ਦੇ ਸਮਾਨ ਹੈ ਜੋ ਕਾਂ ਵਾਂਗ ਕਾਲੇ ਮਨ ਨੂੰ ਹੰਸ ਵਾਂਗ ਜਲ ਦੁੱਧ ਦਾ ਨਿਰਣਾ ਕਰਕੇ ਦੁੱਧ ਪੀਣ ਵਾਲਾ ਬਣਾਉਂਦਾ ਹੈ। (ਭਾਵ ਤਤ ਮਿਥਿਆ ਦਾ ਵਿਚਾਰ ਦੇਂਦਾ ਹੈ।)

*ਗੁਰ ਤੀਰਥੁ ਦਰੀਆਉ ਹੈ ਪਸੂ ਪਰੇਤ ਕਰੈ ਪਰਬੀਣਾ।*

ਗੁਰੂ ਚਲਦਾ ਤੀਰਥ ਹੈ ਜੋ ਪਸ਼ੂ-ਪ੍ਰੇਤਾਂ ਨੂੰ ਵੀ ਚਤਰ ਕਰ ਦਿੰਦਾ ਹੈ।

*ਸਤਿਗੁਰ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ।*

ਸਤਿਗੁਰੂ ਬੰਧਨਾਂ ਤੋਂ ਮੁਕਤ ਕਰਨ ਵਾਲਾ ਹੈ ਅਤੇ ਉਦਾਸਾਂ ਨੂੰ ਵੀ ਜੀਵਨ ਤੋਂ ਮੁਕਤ ਕਰਦਾ ਹੈ।

*ਗੁਰਮੁਖਿ ਮਨੁ ਅਪਤੀਜੁ ਪਤੀਣਾ॥ ੨੦॥*

(ਵਾਰਾਂ ਭਾਈ ਗੁਰਦਾਸ ਜੀ, ਵਾਰ ੨੬ ਪਉੜੀ ੨੦)

ਗੁਰਮੁਖ ਦਵਾਰੇ ਬੇਪਰਤੀਜਾ ਮਨ ਪਤੀਜਦਾ ਹੈ। ਉਸ ਤੋਂ ਬਾਅਦ ਚੰਦੂ ਦੇ ਪਾਪਾਂ ਦਾ ਬਦਲਾ ਉਸਨੂੰ ਦੇਣ ਵਾਸਤੇ ਬਾਦਸ਼ਾਹ ਨੂੰ ਕਹਿ ਕੇ ਕਿ ਇਸ ਦੁਸ਼ਟ ਨੂੰ ਸਾਡੇ ਹਵਾਲੇ ਕਰ ਦੇ। ਮੁਲਕ ਵਿਚ ਅਮਨ ਬਣਾਈ ਰੱਖਣ ਦੇ ਲਾਲਚ ਵਿਚ ਜਹਾਂਗੀਰ ਨੇ ਆਪਣੇ ਦਿਵਾਨ ਚੰਦੂ ਲਾਲ ਨੂੰ ਗੁਰੂ ਜੀ ਦੇ ਹਵਾਲੇ ਕੀਤਾ। ਗੁਰੂ ਜੀ ਉਸਦੇ ਨੱਕ ਵਿਚ ਨਕੇਲ ਪਾ ਕੇ ਸਜ਼ਾਵਾਂ ਸਹਿਜੇ-ਸਹਿਜੇ ਦਿੰਦੇ ਤੇ ਕੁੱਤਿਆਂ ਵਾਲੇ ਭਾਂਡਿਆਂ ਵਿਚ ਉਸਨੂੰ ਖਾਣਾ ਦਿੱਤਾ ਜਾਂਦਾ। ਮਾਰ-ਮਾਰ ਜੁੱਤੀਆਂ ਸਿਰ ਵਿਚ

ਸਿੱਖਾਂ ਨੇ ਜ਼ਖ਼ਮ ਕਰ ਦਿੱਤੇ। ਉਸ ਵਿਚ ਲਹੂ ਪੀਕ ਵਗਦਾ ਰਹਿੰਦਾ ਤੇ ਉਸ ਵਿਚ ਕੀੜੇ ਪੈ ਗਏ। ਸਿੱਖ ਉਸਨੂੰ ਹਰ ਰੋਜ਼ ਤੱਤੀ ਲੋਹ ਤੇ ਤੱਤੀ ਰੇਤ ਯਾਦ ਕਰਵਾਉਂਦੇ। ਗੁਰੂ ਜੀ ਨੇ ਦਿੱਲੀ ਤੋਂ ਪਕੜ ਕੇ ਲਾਹੌਰ ਤੱਕ ਥਾਂ-ਥਾਂ 'ਤੇ ਸੰਗਤਾਂ ਨੂੰ ਉਸ ਪਾਪੀ ਦਾ ਬੁਰਾ ਹਾਲ ਦਿਖਾ ਕੇ ਆਖਰ ਲਾਹੌਰ ਵਿਚ ਉਸੇ ਥਾਂ ਤੇ ਜਾ ਕੇ ਜਿੱਥੇ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾ ਕੇ ਸ਼ਹੀਦ ਕੀਤਾ ਸੀ, ਉਸੇ ਗੁਰਦਿੱਤੇ ਭੜਭੂੰਜੇ ਤੋਂ ਤੱਤੀ ਰੇਤ ਦੇ ਕੜਛੇ ਭਰ-ਭਰ ਕੇ ਪਵਾਏ ਤੇ ਫੇਰ ਉਹੀ ਗਰਮ ਕੜਛਾ ਗੁਰਦਿੱਤੇ ਭੜਭੂੰਜੇ ਨੇ ਉਸਦੇ ਪੇਟ ਵਿਚ ਮਾਰ ਕੇ ਉਸਨੂੰ ਮਾਰ ਦਿੱਤਾ। ਕਿਉਂਕਿ ਇਹ ਭੜਭੂੰਜੇ ਨੂੰ ਇਹ ਗਮ ਸੀ ਕਿ ਮੇਰੇ ਕੋਲੋਂ ਰੇਤ ਪਵਾਉਣ ਦਾ ਪਾਪ ਇਸਨੇ ਕਰਵਾਇਆ ਸੀ। ਚੰਦੂ ਦੀ ਮੌਤ ਨੇ ਗੁਰੂ ਜੀ ਦੀ ਸੂਰਬੀਰਤਾ ਇਤਨੀ ਪ੍ਰਗਟ ਕਰ ਦਿੱਤੀ ਕਿ ਰਾਜਸੀ ਲੋਕ ਵੀ ਗੁਰੂ ਜੀ ਤੋਂ ਡਰਨ ਲੱਗੇ। ੫੨ ਰਾਜ ਘਰਾਣਿਆਂ ਵਿਚ ਗੁਰੂ ਜੀ ਦੇ ਪਰਉਪਕਾਰ ਦੀ ਕਹਾਣੀ ਚਲ ਪਈ। ਤਨੋਂ-ਮਨੋਂ ਗੁਰੂ ਜੀ ਦੇ ਸੇਵਕ ਬਣ ਗਏ। ਹਰ ਪੱਖ ਤੋਂ ਰਾਜਸੀ ਬਲ ਵਧਦਾ ਵੇਖ ਕੇ ਤੁਰਕ ਵੀ ਕੰਬਣ ਲੱਗ ਪਏ। ਰਾਜਨੀਤਿਕ ਤਰੀਕੇ ਨਾਲ ਜਹਾਂਗੀਰ ਤਾਂ ਆਪਣਾ ਜ਼ਿੰਦਗੀ ਦਾ ਸਫਰ ਮੁਕਾ ਗਿਆ। ਉਸਦੇ ਹੁੰਦਿਆਂ ਤਾਂ ਕੋਈ ਵੱਡਾ ਉਪੱਦਰ ਖੜਾ ਨਹੀਂ ਹੋਇਆ ਤੇ ਜਦੋਂ ਜਹਾਂਗੀਰ ਦਾ ਬੇਟਾ ਸ਼ਾਹਜਹਾਂ ਗੱਦੀ ਤੇ ਬੈਠਿਆਂ ਇਹ ਕੁਝ ਗਰਮ ਜੋਸ਼ੀ ਦਾ ਬੰਦਾ ਸੀ। ਕਿਉਂਕਿ ਬਾਦਸ਼ਾਹ ਨੂੰ ਰਿਪੋਰਟ ਤਾਂ ਇਹ ਮਿਲ ਰਹੀ ਸੀ ਕਿ ਮੁਲਕ ਵਿਚ ਵੱਡੀ ਬਗਾਵਤ ਹੋਣ ਦਾ ਭਾਰੀ ਖ਼ਤਰਾ ਹੈ। ਕਿਉਂਕਿ ਹਿੰਦੂਆਂ ਦੇ ਪੀਰ ਨੇ ਇਕ ਆਪਣਾ ਸੁਤੰਤਰ ਤਖ਼ਤ ਰਚ ਲਿਆ ਹੈ। ਇਸ ਲਈ ਥੋੜ੍ਹਾ ਜਿਹਾ ਬਹਾਨਾ ਬਣਾਇਆ। ਇਹ ਬਹਾਨਾ ਸੀ ਬਾਜ਼ ਦਾ। ਸ਼ਾਹਜਹਾਂ ਦਾ ਬਾਜ਼ ਉੱਡ ਕੇ ਗੁਰੂ ਸਾਹਿਬ ਜੀ ਦੇ ਕੋਲ ਆ ਗਿਆ। ਗੁਰੂ ਜੀ ਨੇ ਬਾਜ਼ ਸਰਨਾਗਤ ਹੋਇਆ ਸਮਝ ਕੇ ਆਪਣੇ ਕੋਲ ਰੱਖ ਲਿਆ ਤੇ ਪਿੱਛੋਂ ਮੀਰ ਸ਼ਿਕਾਰ ਨੇ ਆ ਕੇ ਵੱਧ ਘੱਟ ਬੋਲਿਆ ਤੇ ਗੁਰੂ ਜੀ ਨੇ ਕਿਹਾ ਕਿ ਸਾਡੇ ਕੋਲੋਂ ਬਾਜ਼ ਮੰਗਣਾ ਤੁਹਾਡਾ ਇਸ ਲਈ ਵਾਜਬ ਨਹੀਂ ਹੈ, ਕਿਉਂਕਿ ਸਰਕਾਰ ਨੇ ਇਹ ਕਾਨੂੰਨ ਬਣਾ ਦਿੱਤਾ ਸੀ ਕਿ ਉਡਾਣ ਭਰਨ ਵਾਲਾ ਕੋਈ ਵੀ ਪੰਛੀ ਜਿਸਦਾ ਕੋਈ ਵੀ ਮਾਲਕ ਹੋਵੇ ਜੇ ਉਹ ਕਿਸੇ ਦੂਸਰੇ ਦੇ ਕੋਲ ਚਲਾ ਜਾਵੇ, ਉਹ ਉਸਨੂੰ ਪਕੜ ਲਏ ਤਾਂ ਉਹ ਉਸਦਾ ਮਾਲਕ ਸਮਝਿਆ ਜਾਵੇਗਾ। ਇਸ ਲਈ ਗੁਰੂ ਜੀ ਨੇ ਉਹ ਬਾਜ਼ ਦੇਣ ਤੋਂ ਇਨਕਾਰ ਕੀਤਾ ਜਦੋਂ ਕਿ ਸਾਡੇ ਪ੍ਰਚਾਰਕ ਇਸ ਬਾਜ਼ੀ ਦੀ ਸਾਖੀ ਨੂੰ ਅਜਿਹੇ ਤਰੀਕੇ ਨਾਲ ਸੁਣਾਉਂਦੇ ਹਨ ਕਿ ਜਿਸ 'ਤੇ ਲੜਾਈ ਦਾ ਕਸੂਰ ਗੁਰੂ ਜੀ ਦਾ ਸਾਫ਼ ਨਜ਼ਰ ਆਵੇ। ਇਥੋਂ ਹੀ ਇਸ ਲੜਾਈ ਦਾ ਮੁੱਢ ਬੱਝਾ ਹੈ। ਭਾਵੇਂ ਜੋਤੀ-ਜੋਤ ਸਮਾਉਣ ਦੇ ਪ੍ਰਸੰਗ ਨਾਲ ਇਹ ਬਹੁਤਾ ਮੇਲ ਨਹੀਂ ਖਾਂਦਾ, ਪਰ ਫੇਰ ਵੀ ਸੰਖੇਪ ਨਾਲ ਇਸਦੀ ਜਾਣਕਾਰੀ ਸਮਝ ਕੇ ਲਿਖਿਆ ਹੈ। ਇਸ ਲਈ ਸ਼ਾਹਜਹਾ ਨੇ ਹੰਕਾਰ ਵਿਚ ਆ ਕੇ ਮੁਗ਼ਲਸ ਖਾਂ ਪਠਾਨ ਨੂੰ ੭੦੦੦ ਫ਼ੌਜ ਦੇ ਕੇ ਗੁਰੂ ਜੀ ਨੂੰ ਜਿਉਂਦੇ ਜਾਂ ਮੋਏ ਫੜਨ ਦਾ ਹੁਕਮ ਦੇ ਕੇ ਭੇਜਿਆ ਕਿ ਉਸ ਹਿੰਦੂਆਂ ਦੇ ਪੀਰ ਨੂੰ ਮੇਰੇ ਕੋਲ ਹਾਜ਼ਰ ਕਰੋ। ਉਧਰੋਂ ਲਾਹੌਰ ਤੇ ਫ਼ੌਜ ਚੜ੍ਹੀ ਤੇ ਉਧਰ ਗੁਰੂ ਜੀ ਦੇ ਘਰ ਗੁਰੂ ਜੀ ਦੀ ਇਕਲੌਤੀ ਸਪੁੱਤਰੀ ਬੀਬੀ ਵੀਰੋ ਦਾ ਵਿਆਹ ਰੱਖਿਆ ਸੀ। ਉਸ ਵੇਲੇ ਅਚਾਨਕ ਇਹ ਜੰਗ ਲੜਨਾ ਪਿਆ। ਇਸ ਤੋਂ ਪਹਿਲਾਂ ਇਕ ਹੋਰ ਵੀ ਛੋਟੀ ਜਿਹੀ ਘਟਨਾ ਨਾਲ ਜੁੜਦੀ ਹੈ ਜੋ ਕੌਲਾਂ ਨੇ ਇਕ ਦਰਦ ਭਰੀ ਚਿੱਠੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਲਿਖੀ ਸੀ ਕਿ ਮੈਨੂੰ ਇਸ ਕਾਜ਼ੀ ਦੇ ਪੰਜੇ ਤੋਂ ਛੁਡਾਇਆ ਜਾਵੇ। ਇਸ ਪ੍ਰਸੰਗ ਦੀ ਵੀ ਵਿਗੜੀ ਹੋਈ ਤਸਵੀਰ ਸਾਡੇ ਲੇਖਕਾਂ ਦੀ ਮਿਹਰਬਾਨੀ ਨਾਲ ਇਤਨੀ ਭਿਆਨਕ ਹੈ ਜੋ ਗੁਰੂ ਜੀ 'ਤੇ ਪ੍ਰਸ਼ਨ ਚਿੰਨ੍ਹ ਲਾਉਂਦੀ ਹੈ। ਗ਼ਲਤੀ ਲੇਖਕਾਂ ਦੀ ਹੈ, ਦੋਸ਼ ਗੁਰੂ ਵਾਲੇ ਪਾਸੇ ਜਾਂਦਾ ਹੈ। ਪ੍ਰਸਿੱਧ ਹਿਸਟੋਰੀਅਨ ਸ: ਕਰਮ ਸਿੰਘ ਨੇ ਇਸ ਦੀ ਖੋਜ ਕਰਕੇ ਸਾਬਤ ਕੀਤਾ ਹੈ ਕਿ ਕੌਲਾਂ ਕਾਜ਼ੀ ਦੀ ਲੜਕੀ ਨਹੀਂ ਬਲਕਿ ਹਿੰਦੂਆਂ ਦੀ ਲੜਕੀ ਸੀ, ਜੋ ਕਾਜ਼ੀ ਨੇ ਜ਼ਬਰਦਸਤੀ ਰਖੇਲ ਰੱਖੀ ਸੀ। ਇਸ ਲਈ ਗੁਰੂ ਜੀ ਉਸਨੂੰ ਕਾਜ਼ੀ ਦੇ ਪੰਜੇ ਤੋਂ ਛੁਡਾ ਕੇ ਲਿਆਏ ਸਨ ਤੇ ਤੁਰਕ ਇਸ ਲਈ ਵੀ ਗੁਰੂ ਜੀ ਤੋਂ ਜ਼ਿਆਦਾ ਖੁਣਸੇ ਹੋਏ ਸਨ। ਇਸ ਪਹਿਲੀ ਜੰਗ ਵਿਚ ਜੋ ਤੁਰਕਾਂ ਦੀ ਹਾਰ ਹੋਈ ਉਹ ਇਤਿਹਾਸ ਵਿਚ ਵਿਸਥਾਰ ਨਾਲ ਪੜ੍ਹੀ ਜਾ ਸਕਦੀ ਹੈ। ਭਾਵੇਂ ਇਸ ਜੰਗ ਦੇ ਕਾਰਨ ਬੀਬੀ ਵੀਰੋ ਦੇ ਅਨੰਦ ਕਾਰਜ ਝਬਾਲ ਪਿੰਡ ਵਿਚ ਜਾ ਕੇ ਕਰਨੇ ਪਏ ਤੇ ਅੰਮ੍ਰਿਤਸਰ ਸਾਹਿਬ ਛੱਡਣਾ ਪਿਆ। ਸਰਕਾਰ ਨੇ ਇਸ ਦਾ ਬਦਲਾ ਲੈਣ ਲਈ ਦੂਜੀ ਲੜਾਈ ਹਰਿਗੋਬਿੰਦਪੁਰ ਦੀ ਲੜੀ, ਜਿਸ ਵਿਚ ਜਲੰਧਰ ਦਾ ਸੂਬਾ ਅਬਦਲ ਖ਼ਾਂ ੧੫੦੦ ਫ਼ੌਜ ਲੈ ਕੇ ਚੜ੍ਹਿਆ। ਇਸ ਜੰਗ ਵਿਚ ਵੀ ਗੁਰੂ ਜੀ ਦੇ ਸਿੱਖਾਂ ਦੇ ਅੱਗੇ ਤੁਰਕਾਂ ਨੂੰ ਕਰਾਰੀ ਹਾਰ ਹੋਈ। ਪਹਿਲੇ ਜਾਂ ਦੂਜੇ ਜੰਗ ਵਿਚ ਉਹੀ ਬਚੇ ਸਨ ਜੋ ਕਾਇਰ ਹੋ ਕੇ ਭੱਜ ਗਏ ਸਨ ਜਾਂ ਸਰਣਾਗਤ ਹੋਏ ਬਚੇ ਸਨ।

ਤੀਸਰਾ ਜੰਗ ਫੂਲ ਮਹਿਰਾਜ ਦੇ ਜੰਗ ਵਿਚ ੩੫੦੦੦ ਫ਼ੌਜ ਸ਼ਾਹਜਹਾਂ ਨੇ ਭੇਜੀ, ਜਿਸਦੇ ਸੈਨਾਪਤੀ ਜਿਸ ਦੀ ਕਮਾਂਡ ਹੇਠ ਸੈਨਾ ਨੇ ਲੜਨਾ ਸੀ, ਲੱਲਾ ਬੇਗ ਤੇ ਕਮਰ ਬੇਗ ਸਨ। ਇਹ ਜੰਗ ਵੀ ਤੁਰਕ ਬੁਰੀ ਤਰ੍ਹਾਂ ਹਾਰੇ। ਫਿਰ ਆਖ਼ਰੀ ਜੰਗ ਕਰਤਾਰਪੁਰ ਸਾਹਿਬ ਦਾ ਸੀ, ਜਿਸਦੇ ਵਿਚ ਪੈਂਦੇ ਖ਼ਾਂ ਵੀ ਬੇਈਮਾਨ ਹੋ ਗਿਆ ਸੀ। ਇਸਦੇ ਵਿਚ ੧੦੦੦੦੦ ਸਿਪਾਹੀ ਤੇ ਕਿਤਨੇ ਹੀ ਜਰਨੈਲ ਸਨ ਤੇ ਗੁਰੂ ਜੀ ਦੇ ਨਾਲ ਗਿਣਤੀ ਦੇ ੧੮੦੦ ਸਿਪਾਹੀ ਸਨ। ਜਦੋਂ ਜੰਗ ਦਾ ਲੇਖਾ ਜੋਖਾ ਹੋਇਆ ਤਾਂ ਇਕ ਲੱਖ ਸਿਪਾਹੀ ਚੋਂ ਸਿਰਫ ਉਹ ਬਚੇ ਜਿੰਨ੍ਹਾਂ ਨੇ ਆਪਣੀ ਜਾਨ ਪਿਆਰੀ ਸਮਝ ਕੇ ਪਿੱਠ ਦਿਖਾ ਦਿੱਤੀ। ਬਾਕੀ ਸਭ ਜਹੰਨਮ ਨੂੰ ਭੇਜ ਦਿੱਤੇ, ਪੈਂਦੇ ਖ਼ਾਂ ਵਰਗੇ ਸੂਰਮੇ ਮਾਰੇ ਗਏ। ਇਹ ਸਤਿਗੁਰਾਂ ਦਾ ਆਖ਼ਰੀ ਜੰਗ ਸੀ। ਜਿਥੇ ਪੈਂਦੇ ਖ਼ਾਂ ਵਰਗੇ ਨਮਕ ਹਰਾਮੀ ਬਣੇ ਉਥੇ ਆਪਣਾ ਸਕਾ ਪੋਤਰਾ ਧੀਰਮੱਲ ਤੁਰਕਾਂ ਦਾ ਪੱਖੀ ਬਣ ਕੇ ਸੂਹ ਦਿੰਦਾ ਰਿਹਾ ਸੀ। ਇਥੋਂ ਸਤਿਗੁਰੂ ਜੀ ਨੇ ਆਪਣੇ ਜੋਤੀ-ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣਾ ਅੰਤਮ ਪੜਾਅ ਕੀਰਤਪੁਰ ਸਾਹਿਬ ਕੀਤਾ।

ਕੀਰਤਪੁਰ ਸਾਹਿਬ ਜਾਣ ਦਾ ਕਾਰਨ ਇਹ ਬਣਿਆ ਕਿ ਮਹਾਰਾਜਾ ਤਾਰਾ ਚੰਦ ਕਹਿਲੂਰਪਤੀ ਜਿਹੜੇ ਗੁਰੂ ਜੀ ਨੇ ਉਮਰ ਭਰ ਦੇ ੫੨ ਕੈਦੀ ਗਵਾਲੀਅਰ ਦੇ ਕਿਲ੍ਹੇ ਵਿਚੋਂ ਕੱਢੇ ਸਨ, ਉਹਨਾਂ ਚੋਂ ਇਹ ਵੀ ਇੱਕ ਸੀ ਜਿਸਨੇ ਉਸ ਵੇਲੇ ਗੁਰੂ ਜੀ ਨੂੰ ਬੇਨਤੀ ਕੀਤੀ ਸੀ ਕਿ ਮੇਰੀ ਰਿਆਸਤ ਵਿਚ ਚਰਣ ਪਾਉ। ਮੈਨੂੰ ਕੁਝ ਸੇਵਾ ਦਾ ਮੌਕਾ ਦਿਉ ਤਾਂ ਮਹਾਰਾਜ ਜੀ ਨੇ ਕਿਹਾ ਸੀ ਕਿ ਸਮਾਂ ਆਵੇਗਾ ਤੇਰੀ ਰਿਆਸਤ ਵਿਚ ਨਗਰ ਵਸਾਵਾਂਗੇ। ਇਉਂ ਕਹਿਲੂਰ ਪਤੀ ਜਿਸਦੀ ਰਾਜਧਾਨੀ ਬਿਲਾਸਪੁਰੀ ਸੀ, ਉਸਦੇ ਸੱਦੇ 'ਤੇ ਉਸਦੀ ਭਾਵਨਾ ਪੂਰੀ ਕਰਨ ਵਾਸਤੇ ਕਰਤਾਰਪੁਰ ਦੇ ਜੰਗ ਤੋਂ ਬਾਅਦ ਉਸਦੀ ਰਿਆਸਤ ਵੱਲ ਤੁਰ ਪਏ। ਜਦੋਂ ਕਹਿਲੂਰ ਪਤੀ ਦੀ ਰਿਆਸਤ ਵਿਚ ਪਹੁੰਚ ਗਏ ਜਿਸ ਜਗਾ ਪੁਰਾਣੇ ਸਮੇਂ ਮਹਾਰਿਸ਼ੀ ਵਿਆਸ ਜੀ ਨੇ ਰਿਸ਼ੀਆਂ-ਮੁਨੀਆਂ ਸਮੇਤ ਕੁਝ ਸਮਾਂ ਇਕਾਂਤ ਵਸ ਕਰਕੇ ਤਪੱਸਿਆ ਕੀਤੀ ਸੀ। ਉਹ ਰਮਣੀਕ ਜਗਾ ਦੇਖ ਕੇ ਵਗ ਰਹੀ ਇਕ ਛੋਟੀ ਨਦੀ ਦੇ ਕਿਨਾਰੇ ਪਹੁੰਚੇ ਉਥੇ ਤਾਰਾ ਚੰਦ ਦਾ ਇਕ ਪੁਰਾਣਾ ਕਿਲ੍ਹਾ ਸੀ, ਜਿਸਦੀ ਅੱਜ ਕੋਈ ਨਿਸ਼ਾਨੀ ਬਾਕੀ ਨਹੀਂ ਹੈ। ਉਸਨੇ ਆਪਣੇ ਸਿਪਾਹੀਆਂ ਨੂੰ ਕਹਿ ਰੱਖਿਆ ਸੀ ਕਿ ਮੇਰੇ ਗੁਰੂ ਦਾ ਇਸ ਪ੍ਰਕਾਰ ਦਾ ਤੇਜ ਪ੍ਰਤਾਪ ਅਤੇ ਇਹੋ ਜਿਹਾ ਰਹਿਣ-ਸਹਿਣ ਹੈ ਜੇ ਕਿਤੇ ਸੁਭਾਵਿਕ ਗੁਰੂ ਜੀ ਆਉਣ ਤਾਂ ਮੈਨੂੰ ਤੁਰੰਤ ਖ਼ਬਰ ਕਰਨੀ। ਜਦੋਂ ਗੁਰੂ ਜੀ ਆਏ ਤੇ ਸਿਪਾਹੀਆਂ ਨੇ ਤਾਰਾ ਚੰਦ ਨੂੰ ਖ਼ਬਰ ਕੀਤੀ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਇਸ ਨਦੀ 'ਤੇ ਇਸ਼ਨਾਨ ਕੀਤਾ, ਜੋ ਇਕ ਦਿਨ ਵਾਸਤੇ ਦੁੱਧ ਦੀ ਵਗੀ ਸੀ। ਇਸ ਦੇ ਦੋ ਨਾਮ ਹਨ, ਦੁੱਧ ਦੀ ਵਗਣ ਕਰਕੇ ਇਸਨੂੰ ਖੀਰ ਗੰਗਾ ਵੀ ਕਹਿੰਦੇ ਹਨ, ਤੇ ਚਰਨ ਗੰਗਾ ਵੀ ਕਿਹਾ ਜਾਂਦਾ ਹੈ। ਇਥੇ ਇਸ਼ਨਾਨ ਸਮੇਂ ਮਹਾਰਾਜ ਜੀ ਦੇ ਸਰੀਰ 'ਤੇ ੭੨ ਜ਼ਖ਼ਮ ਗਿਣੇ।

*ਸ਼ਸਤ੍ਰ ਬਸਤ੍ਰ ਸਭਿ ਧਰੇ ਉਤਾਰੀ। ਕੀਨਿ ਸਨਾਨ ਲੀਨਿ ਬਹੁ ਬਾਰੀ।*
*ਤੀਰ ਆਦਿ ਕੇ ਘਾਣ ਬਿਸਾਲਾ। ਲਗੇਂ ਬਹੱਤਰ ਜਬਿ ਰਣ ਘਾਲਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੩੪)

ਰਸਤੇ ਵਿਚ ਜਦੋਂ ਪਹਾੜੀ 'ਤੇ ਚੜ੍ਹ ਰਹੇ ਸੀ ਤਾਂ ਘੋੜੇ ਨੂੰ ਪਿਆਸ ਲੱਗੀ ਤੇ ਘੋੜਾ ਪਾਣੀ ਲਈ ਲਲਚਾਇਆ। ਉਸ ਵੇਲੇ ਘੋੜਾ ਭਾਈ ਬਿਧੀ ਚੰਦ ਜੀ ਦਾ ਪਕੜਿਆ ਹੋਇਆ ਸੀ। ਕਿਉਂਕਿ ਇਹ ਘੋੜਾ ਤੇ ਇਸਦਾ ਸਾਥੀ ਦੋਵੇਂ ਉਹੀ ਘੋੜੇ ਹਨ ਜੋ ਬਿਧੀ ਚੰਦ ਲਾਹੌਰ ਕਿਲ੍ਹੇ 'ਚੋਂ ਕੱਢ ਕੇ ਲਿਆਇਆ ਸੀ। ਕਾਬਲ ਦਾ ਰਹਿਣ ਵਾਲਾ ਕਰੋੜੀ ਮੱਲ ਹੋਇਆ ਹੈ ਜਿਸਨੇ ਸ਼ਰਧਾ ਦੇ ਵਿਚ ਗੁਰੂ ਜੀ ਨੂੰ ਇਹ ਦੋ ਘੋੜੇ ਭੇਟਾ ਕੀਤੇ ਸਨ। ਉਹਨਾਂ ਦੇ ਨਾਮ ਦਿਲਬਾਗ਼ ਤੇ ਗੁਲਬਾਗ਼ ਸੀ। ਪਰ ਸਤਿਗੁਰਾਂ ਨੇ ਬਾਅਦ ਵਿਚ ਨਾਂ ਬਦਲ ਕੇ ਇਕ ਦਾ ਨਾਮ ਜਾਨ ਭਾਈ ਅਤੇ ਦੂਜੇ ਦਾ ਨਾਂ ਸੁਹੇਲਾ ਘੋੜਾ ਰੱਖਿਆ। ਇਹ ਉਹੀ ਸੁਹੇਲਾ ਘੋੜਾ ਹੈ ਜਦੋਂ ਸਤਿਗੁਰੂ ਜੀ ਨੇ ਮਾਤਾ ਸੁਲੱਖਣੀ ਨੂੰ ਪੁੱਤਰਾਂ ਦੇ ਵਰ ਦਿੱਤੇ ਸਨ ਤਾਂ ਸਤਿਗੁਰੂ ਜੀ ਇਸ ਸੁਹੇਲੇ ਘੋੜੇ 'ਤੇ ਸਵਾਰ ਸਨ। ਇਹ ਘੋੜੇ ਭਾਈ ਬਿਧੀ ਚੰਦ ਨਾਲ ਬਹੁਤ ਸਨੇਹ ਰੱਖਦੇ ਸਨ, ਇਸ ਲਈ ਪਾਣੀ ਦੀ ਪਿਆਸ ਘੋੜੇ ਨੇ ਜਦੋਂ ਪ੍ਰਗਟ ਕੀਤੀ ਤਾਂ ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਕਿਹਾ ਕਿ ਜਲ ਛਕਾ ਦਿਉ। ਜਦੋਂ ਘੋੜੇ ਨੇ ਜਲ ਛਕ ਲਿਆ ਤਾਂ ਘੋੜੇ ਨੇ ਚੱਲਣ ਤੋਂ ਅਸਮਰੱਥਾ ਪ੍ਰਗਟ ਕੀਤੀ। ਕਿਉਂਕਿ ਇਹ ਘੋੜਾ ਕਰਤਾਰਪੁਰ ਦੀ ਜੰਗ ਵਿਚ ਲੜਦਾ ਜ਼ਖ਼ਮੀ ਹੋ ਗਿਆ ਸੀ।

ਜੰਗ ਦੌਰਾਨ ਇਸ ਘੋੜੇ ਦੇ ੬੦੦ ਗੋਲੀਆਂ ਲੱਗੀਆਂ ਸਨ। ਪਰ ਫੇਰ ਵੀ ਇਹ ਘੋੜਾ ਸਤਿਗੁਰਾਂ ਦੀ ਸੇਵਾ ਵਿਚ ਆਖ਼ਰੀ ਦਮ ਤਕ ਸੇਵਾ ਨਿਭਾਉਣੀ ਚਾਹੁੰਦਾ ਸੀ ਤਾਂ ਸਤਿਗੁਰਾਂ ਨੇ ਸਿਰ 'ਤੇ ਹੱਥ ਫੇਰ ਕੇ ਕਿਹਾ ਕਿ ਕੋਈ ਬਾਤ ਨਹੀਂ ਜੇ ਤੂੰ ਥੱਕ ਗਿਆ ਹੈਂ ਤਾਂ ਤੈਨੂੰ ਅਰਾਮ ਦਿਵਾ ਦਿੰਦੇ ਹਾਂ। ਉਸ ਬੇਜ਼ਬਾਨ ਪਸ਼ੂ ਜੂਨੀ ਵਿਚ ਗੁਰੂ ਜੀ ਦੇ ਸੇਵਕ ਨੇ ਆਪਣੀ ਅਵਾਜ਼ ਵਿਚ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਆਪਣੇ ਹੱਥੀਂ ਵਿਦਾ ਕਰ ਦਿਉ ਤਾਂ ਗੁਰੂ ਜੀ ਨੇ ਉਸਦੇ ਸਿਰ 'ਤੇ ਹੱਥ ਰੱਖਿਆ ਤੇ ਕਿਹਾ ਕਿ ਮੈਂ ਤੇਰੀ ਗੱਲ ਸਮਝ ਗਿਆ ਹਾਂ ਤੂੰ ਹੁਣ ਸੰਸਾਰ ਤੋਂ ਵਿਦਾ ਹੋਣ ਲਈ ਆਗਿਆ ਮੰਗਦਾ ਹੈ। ਮਹਾਰਾਜ ਨੇ ਕਿਹਾ ਤੇਰੀ ਸੇਵਾ ਪ੍ਰਵਾਨ ਹੈ। ਤੂੰ ਜੰਗ ਵਿਚ ਬੜਾ ਸਾਥ ਦਿੱਤਾ, ਵਫਾਦਾਰੀ ਨਿਭਾਈ। ਇਸ ਸੇਵਾ ਦੇ ਬਦਲੇ ਤੈਨੂੰ ਮੁਕਤੀ ਪ੍ਰਾਪਤ ਹੋਵੇਗੀ। ਤੂੰ ਜੰਮਣ-ਮਰਨ ਦੇ ਗੇੜ ਵਿਚ ਨਹੀਂ ਆਵੇਂਗਾ। ਘੋੜੇ ਨੇ ਆਪਣਾ ਅੰਤਮ ਸਮਾਂ ਸਮਝ ਕੇ ਮਾਲਕ ਨੂੰ ਆਖ਼ਰੀ ਨਮਸ਼ਕਾਰ ਕੀਤੀ ਤੇ ਪ੍ਰਾਣ ਤਿਆਗ ਦਿੱਤੇ। ਜਿੱਥੇ ਅੱਜ ਕੱਲ੍ਹ ਗੁਰਦੁਆਰਾ ਖੂਹ ਸਾਹਿਬ ਹੈ ਉਸ ਜਗ੍ਹਾ ਤੋਂ ਨਦੀ ਚੋਂ ਪਾਣੀ ਲਿਆ ਕੇ ਘੋੜੇ ਨੂੰ ਇਸ਼ਨਾਨ ਕਰਵਾਇਆ। ਸਤਿਗੁਰੂ ਜੀ ਨੇ ਘੋੜੇ ਨਾਲ ਬਹੁਤ ਸਨੇਹ ਕੀਤਾ ਤੇ ਸਿੱਖਾਂ ਨੂੰ ਕਹਿ ਕੇ ਲੱਕੜਾਂ ਇਕੱਠੀਆਂ ਕਰਵਾਈਆਂ 'ਤੇ ਅਰਦਾਸ ਕਰਕੇ ਆਪਣੇ ਹੱਥੀਂ ਚੰਡਾ ਲਾ ਕੇ ਇਸ ਦੀ ਦੇਹ ਦਾ ਸੰਸਕਾਰ ਕੀਤਾ। ਜਦੋਂ ਚਿਖਾ ਠੰਡੀ ਹੋ ਗਈ ਤਾਂ ਉਸ ਦੀ ਰਾਖ ਵਿਚੋਂ ਸਵਾ ਮਣ ਸਿੱਕਾ (੬੦੦ ਗੋਲੀਆਂ) ਦਾ ਮਿਲਿਆ।

ਜਦੋਂ ਤਾਰਾ ਚੰਦ ਨੂੰ ਗੁਰੂ ਜੀ ਦਾ ਪਤਾ ਚੱਲਿਆ ਤਾਂ ਉਹ ਬੜੀ ਸ਼ਰਧਾ ਨਾਲ ਗੁਰੂ ਜੀ ਨੂੰ ਮਿਲਣ ਆਇਆ। ਗੁਰੂ ਜੀ ਤੋਂ ਪੁੱਤਰ ਦੀ ਦਾਤ ਮੰਗਣ ਦੀ ਖ਼ੁਸ਼ੀ ਵਿਚ ਉਸਨੇ ਚਰਨ ਗੰਗਾ ਨਦੀ ਕਿਨਾਰੇ ਇਕ ਖੂਹ ਬਣਵਾਇਆ। ਗੁਰੂ ਜੀ ਨੇ ਇਸ ਅਸਥਾਨ ਸੰਬੰਧੀ ਭਵਿੱਖ ਬਾਣੀ ਵੀ ਕੀਤੀ ਸੀ ਕਿ ਇਹ ਸਥਾਨ ਦਸਵੇਂ ਜਾਮੇ ਵਿਚ ਵਧੇ ਫੁੱਲੇਗਾ। ਅੱਜ ਕੱਲ ਇਸ ਜਗ੍ਹਾ ਗੁਰਦੁਆਰਾ ਖੂਹ ਸਾਹਿਬ ਸਥਿਤ ਹੈ। ਪਰ ਤਵਾਰੀਖ਼ ਗੁਰੂ ਖ਼ਾਲਸਾ ਦੇ ੫੬੫ ਅੰਗ ਤੇ ਤਾਰਾ ਚੰਦ ਦਾ ਮਿਲਾਪ ਕੀਰਤਪੁਰ ਸਾਹਿਬ ਲਿਖਿਆ ਹੈ। ਇਥੋਂ ਦੇ ਕੁਝ ਪੁਰਾਣੇ ਸੇਵਾਦਾਰਾਂ ਤੇ ਸੰਗਤ ਦਾ ਕਹਿਣਾ ਹੈ ਕਿ ਗੁਰੂ ਜੀ ਇਸ ਜਗ੍ਹਾ ਛੇ ਮਹੀਨੇ ਤੇ ਕੁਝ ਦਿਨ ਰਹੇ। ਪਰ ਇਤਿਹਾਸ ਦੇ ਵਿਚ ਇਹ ਗੱਲ ਕਿਤੇ ਵੀ ਲਿਖੀ ਹੋਈ ਨਹੀਂ ਮਿਲਦੀ। ਇਸ ਥਾਂ 'ਤੇ ਇਕ ਬੋਹੜ ਦਾ ਦਰੱਖ਼ਤ ਵੀ ਹੈ ਜੋ ਸੁੱਕਾ ਪਿਆ ਸੀ ਪਰ ਸਤਿਗੁਰਾਂ ਦੇ ਚਰਨ ਸਪਰਸ਼ ਨਾਲ ਉਹ ਬੋਹੜ ਦਾ ਦਰੱਖ਼ਤ ਹਰਾ ਹੋ ਗਿਆ, ਜੋ ਅੱਜ ਵੀ ਉਥੇ ਮੌਜੂਦ ਹੈ। ਉਥੇ ਇਸ ਘਟਨਾ ਨਾਲ ਸੰਬੰਧਿਤ ਕੋਈ ਸਥਾਨ ਨਹੀਂ ਬਣਿਆ ਸਿਰਫ ਨਿਸ਼ਾਨ ਸਾਹਿਬ ਹੈ। ਹੋਰ ਇਮਾਰਤ ਇਸ ਕਰਕੇ ਨਹੀਂ ਬਣੀ ਕਿਉਂਕਿ ਆਲੇ-ਦੁਆਲੇ ਦੇ ਕੁਝ ਪੱਥਰ ਪੂਜਕ ਲੋਕ ਗੁਰੂ ਜੀ ਦਾ ਅਸਥਾਨ ਬਣਨ ਤੋਂ ਇਨਕਾਰ ਕਰਦੇ ਹਨ। ਇਹ ਅਸਥਾਨ ਬਹੁਤਾ ਖ਼ਿਆਲ ਵਿਚ ਨਹੀਂ ਹੈ। ਇਸ ਅਸਥਾਨ ਦੇ ਨਾਮ ਇਕ ਕਨਾਲ ਜ਼ਮੀਨ ਹੈ ਜੋ ਕਾਗਜ਼ਾਂ ਵਿਚ ਵੀ ਬਟ ਸਾਹਿਬ (ਬੋਹੜ ਸਾਹਿਬ) ਦੇ ਨਾਮ 'ਤੇ ਲਿਖੀ ਹੋਈ ਹੈ। ਇਸ ਕਰਕੇ ਇਸ ਪਵਿੱਤਰ ਅਸਥਾਨ ਨੂੰ ਸੰਭਾਲਣ ਦੀ ਲੋੜ ਹੈ। ਫੇਰ ਸਤਿਗੁਰੂ ਜੀ ਇਥੋਂ ਗੁਜ਼ਰਦੇ ਹੋਏ ਕੀਰਤਪੁਰ ਸਾਹਿਬ ਆਣ ਬਿਰਾਜੇ ਅਤੇ ਇਥੇ ਹੀ ਤਾਰਾ ਚੰਦ ਨੇ ਗੁਰੂ ਜੀ ਨੂੰ ਕੁਝ ਨਗਦੀ ਤੇ ਇਕ ਘੋੜਾ ਨਜ਼ਰਾਨਾ ਦਿੱਤੇ। ਦੋ ਪਿੰਡ ਕਲਿਆਣ ਪੁਰ ਤੇ ਇਕ ਹੋਰ ਪਿੰਡ ਘੋੜਿਆਂ ਦੇ ਘਾਹ ਦਾਣੇ ਵਾਸਤੇ ਦਿੱਤੇ। ਕੁਝ ਚਿਰ ਇਥੇ ਰਹਿ ਕੇ ਕੌਤਕ ਕੀਤੇ। ਗੁਰੂ ਜੀ ਦੇ ਨਿਕਟਵਰਤੀ ਜੋ ਬ੍ਰਹਮ-ਗਿਆਨੀ ਸਿੱਖ ਸਨ, ਉਹਨਾਂ ਨੂੰ ਆਪਣੀ ਰੂਹਾਨੀਅਤ ਸ਼ਕਤੀ ਦੁਆਰਾ ਪਤਾ ਲੱਗ ਚੁੱਕਾ ਸੀ ਕਿ ਗੁਰੂ ਜੀ ਨੇ ਹੁਣ ਸਰੀਰਕ ਚੋਲਾ ਬਦਲਣਾ ਹੈ। ਇਸ ਲਈ ਬਾਬਕ ਰਬਾਬੀ, ਸੁੰਦਰ ਸ਼ਾਹ, ਭਾਈ ਬਿਧੀ ਚੰਦ ਤੇ ਮਲਕ ਜਾਤੀ ਇਹਨਾਂ ਨੇ ਗੁਰੂ ਸਾਹਿਬ ਤੋਂ ਪਹਿਲਾਂ ਸਰੀਰ ਤਿਆਗਣ ਦਾ ਸੰਕਲਪ ਲਿਆ ਇਸ ਲਈ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਇਹਨਾਂ ਦੇ ਪ੍ਰਸੰਗ ਲਿਖਣੇ ਜ਼ਰੂਰੀ ਹਨ।

ਇਕ ਸੁੰਦਰਸ਼ਾਹ ਨਾਮ ਦਾ ਫ਼ਕੀਰ ਬਾਬੇ ਬੁੱਢਣਸ਼ਾਹ ਜੀ ਦਾ ਚੇਲਾ ਦੇਉ ਨਗਰ ਵਿਚ ਬੜਾ ਮੰਨਿਆ ਪ੍ਰਮੰਨਿਆ ਸਿੱਧ ਪੁਰਸ਼ ਜੋਗੀ ਰਾਜ ਰਿਹਾ ਕਰਦਾ ਸੀ। ਜਦੋਂ ਬਾਬਾ ਅਲਮਸਤ ਜੀ ਰਾਜੇ ਬਾਜ ਬਹਾਦਰ ਸਮੇਤ ਦੇਉ ਨਗਰ ਠਹਿਰੇ ਤਾਂ ਉਦੋਂ ਸੁੰਦਰਸ਼ਾਹ ਦੇ ਨਾਲ ਮੇਲ-ਮਿਲਾਪ ਹੋਇਆ। ਕਿਉਂਕਿ ਬਾਬਾ ਸ੍ਰੀ ਚੰਦ ਜੀ ਤੋਂ ਜੋ ਉਦਾਸੀ ਭੇਖ ਚੱਲਿਆ ਹੈ ਬਾਬਾ ਸ੍ਰੀ ਚੰਦ ਜੀ ਦਾ ਚੇਲਾ ਬਾਬਾ ਗੁਰਦਿੱਤਾ ਸੀ, ਬਾਬਾ ਗੁਰਦਿੱਤਾ ਜੀ ਦੇ ਚਾਰ ਚੇਲੇ ਸਨ- ੧. ਬਾਲੂ ਹਸਨਾ, ੨. ਗੋਵਿੰਦ ਜੀ, ੩. ਫੂਲ ਜੀ, ੪. ਅਲਮਸਤ ਜੀ। ਇਹਨਾਂ ਚਾਰਾਂ ਤੋਂ ਉਦਾਸੀਆਂ ਦੇ ਚਾਰ ਧੂਣੇ ਚੱਲੇ ਹਨ। ਸੋ ਇਹ ਅਲਮਸਤ ਜਦੋਂ ਸੁੰਦਰਸ਼ਾਹ ਜੀ ਨੂੰ ਮਿਲਿਆ ਤਾਂ ਗੁਰੂ ਦੀ ਮਹਿਮਾ ਤੇ ਗੁਰੂ ਦਾ ਪ੍ਰਤਾਪ ਸੁਣ ਕੇ ਗੁਰੂ ਜੀ ਦੇ ਮਿਲਣ ਦੀ ਤਾਂਘ ਪੈਦਾ ਹੋ

ਗਈ ਤੇ ਸੁੰਦਰਸ਼ਾਹ ਜੀ ਨੂੰ ਕਿਸੇ ਨਵਾਬ ਦੀ ਬੇਗਮ ਨੇ ਵੱਡੇ ਕੀਮਤੀ ਮੋਤੀਆਂ ਦੀ ਮਾਲਾ ਜਿਸ ਵਿਚ ਸਬਜ਼ੇ ਵੀ ਪਏ ਹੋਏ ਸਨ ਤੇ ਜਦੋਂ ਗੁਰੂ ਜੀ ਦੇ ਦਰਸ਼ਨ ਕਰਨ ਗਿਆ ਤੇ ਗੁਰੂ ਜੀ ਨੂੰ ਇਹ ਮਾਲਾ ਅਰਪਣ ਕਰ ਦਿੱਤੀ ਤੇ ਬੁੱਢਣਸ਼ਾਹ ਦੀ ਕਬਰ ਦੀ ਸੇਵਾ ਕਰਾਈ। ਉਸ ਵੇਲੇ ਭਾਈ ਬਿਧੀ ਚੰਦ ਨਾਲ ਇਸ ਦੀ ਬਹੁਤ ਪ੍ਰੀਤ ਹੋ ਗਈ। ਅਵਸਥਾ ਵਿਚ ਭਾਈ ਬਿਧੀ ਚੰਦ ਨੂੰ ਅੱਗੇ ਵੇਖ ਕੇ ਉਹਨਾਂ ਦਾ ਸੰਗੀ ਬਣ ਬੈਠਾ। ਭਾਵੇਂ ਸੁੰਦਰਸ਼ਾਹ ਨੂੰ ਯੋਗ ਮਾਰਗ ਦੀ ਵਿੱਦਿਆ 'ਤੇ ਬਲ ਸਮਾਧੀ ਲਾਉਣੀ ਤਾਂ ਆਉਂਦੀ ਸੀ ਪਰ ਬ੍ਰਹਮ ਗਿਆਨੀ ਨਹੀਂ ਸੀ। ਬ੍ਰਹਮ ਗਿਆਨ ਤੋਂ ਬਿਨਾਂ ਆਵਾ-ਗਾਉਣ ਦਾ ਚੱਕਰ ਨਹੀਂ ਮਿਟਦਾ। ਇਸ ਲਈ ਚਾਰ ਮਹੀਨੇ ਗੁਰੂ ਜੀ ਦੇ ਪਾਸ ਰਹਿ ਕੇ ਸਤਿਸੰਗ ਕਰਕੇ ਬ੍ਰਹਮ ਵਿੱਦਿਆ ਸਿੱਖੀ, ਜਿਸਤੇ ਬਹੁਤ ਜਲਦੀ ਬ੍ਰਹਮ ਗਿਆਨ ਹੋ ਗਿਆ। ਭਾਈ ਬਿਧੀ ਚੰਦ ਜੀ ਨਾਲ ਅਤਿਅੰਤ ਪ੍ਰੇਮ ਹੋਣ ਕਰਕੇ ਵਿਦਾ ਹੋਣ ਵੇਲੇ ਇਸਨੇ ਬਚਨ ਲਿਆ ਕਿ ਜਦੋਂ ਮੇਰਾ ਅੰਤ ਵੇਲਾ ਹੋਵੇ ਮੈਂ ਤੁਹਾਨੂੰ ਸੁਨੇਹਾ ਘਲਾਂਗਾ, ਤੁਸੀਂ ਅੰਤ ਵੇਲੇ ਮੇਰੇ ਕੋਲ ਆ ਜਾਣਾ। ਇਹ ਮੇਰਾ ਸੰਕਲਪ ਹੈ। ਕੁਝ ਸਮੇਂ ਤੋਂ ਬਾਅਦ ਜਦੋਂ ਸੁੰਦਰਸ਼ਾਹ ਜੀ ਦੇ ਚਲਾਣੇ ਦਾ ਸਮਾਂ ਹੋਇਆ ਤਾਂ ਉਸਨੇ ਆਪਣਾ ਵਾਰਸਸ਼ਾਹ ਨਾਮ ਦਾ ਚੇਲਾ ਭੇਜਿਆ ਜੋ ਕੀਮਤੀ ਵਸਤੂਆਂ ਲੈ ਕੇ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ, ਤੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਸੁੰਦਰਸ਼ਾਹ ਦੀ ਅੰਤਮ ਇੱਛਾ ਪੂਰੀ ਕਰਨ ਵਾਸਤੇ ਭਾਈ ਬਿਧੀ ਚੰਦ ਜੀ ਨੂੰ ਮੇਰੇ ਨਾਲ ਦੇਉ ਨਗਰ ਜਾਣ ਦੀ ਆਗਿਆ ਦੇਵੋ, ਤੇ ਭਾਈ ਬਿਧੀ ਚੰਦ ਨੂੰ ਗੁਰੂ ਜੀ ਨੇ ਆਗਿਆ ਦਿੱਤੀ। ਭਾਈ ਬਿਧੀ ਚੰਦ ਨੇ ਆਪਣੀ ਅੰਤਰਜਾਮਤਾ ਨਾਲ ਜਾਣ ਲਿਆ ਕਿ ਮੇਰਾ ਵੀ ਅੰਤ ਸਮਾਂ ਨੇੜੇ ਹੈ ਅਤੇ ਭਾਈ ਬਿਧੀ ਚੰਦ ਨੂੰ ਇਹ ਵੀ ਪਤਾ ਲੱਗ ਗਿਆ ਕਿ ਗੁਰੂ ਹਰਿਗੋਬਿੰਦ ਜੀ ਬੜੀ ਜਲਦੀ ਜੋਤੀ ਜੋਤ ਸਮਾਉਣ ਵਾਲੇ ਹਨ।

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ੨॥*

(ਮ: ੩, ਅੰਗ ੮੩)

ਗੁਰੂ ਜੀ ਤੋਂ ਪਹਿਲਾਂ ਜਾਣਾ ਨਿਸ਼ਚੇ ਕਰਕੇ ਆਪਣੇ ਪੁੱਤਰ ਲਾਲ ਚੰਦ ਦੀ ਬਾਂਹ ਗੁਰੂ ਜੀ ਨੂੰ ਫੜਾ ਕੇ ਜਦੋਂ ਜਾਣ ਦੀ ਆਗਿਆ ਮੰਗੀ ਤਾਂ ਇਸ ਗੱਲ ਨੂੰ ਗੁਰੂ ਜੀ ਤੇ ਗੁਰੂ ਦਾ ਸਿੱਖ ਭਾਈ ਬਿਧੀ ਚੰਦ ਜਾਣਦਾ ਸੀ, ਹੋਰ ਕੋਈ ਨਹੀਂ ਕਿ ਇਹ ਸਰੀਰ ਦਾ ਅੰਤਮ ਮੇਲ ਹੈ। ਸਰੀਰਾਂ ਦੇ ਹੁੰਦਿਆਂ ਮੁੜ ਕੇ ਕਦੀ ਮੇਲ ਨਹੀਂ ਹੋਏਗਾ। ਵਿਛੜਨ ਸਮੇਂ ਭਾਈ ਬਿਧੀ ਚੰਦ ਤੇ ਗੁਰੂ ਸਾਹਿਬ ਜੀ ਦੇ ਨੇਤਰਾਂ ਚੋਂ ਪ੍ਰੇਮ ਦੇ ਅੰਸੂ ਵਗ ਰਹੇ ਹਨ।

*ਚਲਾ ਦਿਮਨ ਤੇ ਨੀਰ ਅਨੰਤਾ। ਬਿਹਬਲ ਭਏ ਪੁਲਕ ਭਗਵੰਤਾ।*
*ਸ੍ਰੀ ਮੁਖ ਕਹੀ ਦੇਹ ਥਿਰ ਨਾਹੀ। ਦੁਰਲਭ ਮਿਲਨ ਯਾਹ ਕੌ ਆਈ।*

(ਗੁ: ਬਿ: ਪਾ: ੬)

ਘੁੱਟ ਗਲਵੱਕੜੀ ਪਾਈ ਤੇ ਅਸੀਸ ਦੇ ਕੇ ਆਖਿਆ ਕਿ ਬਿਧੀ ਚੰਦ, ਜਿਹੜਾ ਤੇਰੇ ਤੇ ਮੇਰੇ ਵਿਚ ਫ਼ਰਕ ਸਮਝੇ ਉਹ ਗੁਰੂ ਕਾ ਸਿੱਖ ਨਹੀਂ ਹੋਵੇਗਾ। ਤੂੰ ਸਾਰੀ ਜ਼ਿੰਦਗੀ ਵੱਡੇ-ਵੱਡੇ ਕਰਤੱਬ ਕੀਤੇ ਜੋ ਕੇਵਲ ਤੇਰੇ ਹੀ ਹਿੱਸੇ ਆਏ ਸਨ। ਅਖ਼ੀਰ ਵਿਚ ਕਿਹਾ ਇਹ ਕਰਤਾਰ ਦੀ ਆਗਿਆ ਹੈ। ਸਰੀਰਾਂ ਦਾ ਧਰਮ ਮਿਲਣਾ ਤੇ ਵਿਛੜਨਾ ਹੈ। ਆਤਮਾ ਸਦਾ ਅਮਰ ਹੈ। ਹੁਣ ਤੂੰ ਸੁੰਦਰ ਸ਼ਾਹ ਨੂੰ ਮਿਲਕੇ ਸੱਚਖੰਡ ਪਧਾਰ, ਤੂੰ ਆਪਣੀਆਂ ਕੁਲਾਂ ਵੀ ਤਾਰ ਲਈਆਂ। ਗੁਰੂ ਜੀ ਦੀ ਤੇਰੇ 'ਤੇ ਪੂਰੀ ਪ੍ਰਸੰਨਤਾ ਹੈ, ਤੂੰ ਸੁੰਦਰਸ਼ਾਹ ਦਾ ਅੰਤ ਵੇਲਾ ਸੰਭਾਲ ਤੇ ਆਪ ਵੀ ਸੱਚਖੰਡ ਪਧਾਰ। ਤੇਰੇ ਪਿੱਛੇ ਅਸੀਂ ਵੀ ਆਏ। ਜਦੋਂ ਬਿਧੀ ਚੰਦ ਗੁਰੂ ਜੀ ਨੂੰ ਨਮਸ਼ਕਾਰ ਕਰਕੇ ਵਿਛੜਨ ਲੱਗਾ ਤਾਂ ਬੇਵੱਸ ਹੋ ਕੇ ਅੱਖਾਂ ਵਿਚੋਂ ਨੀਰ ਵਹਿ ਤੁਰਿਆ।

*ਚਰਨ ਸਰੋਜ ਨਮੋ ਕਰਿ ਚਲਯੋ। ਕਮਲ ਬਿਲੋਚਨ ਤੇ ਜਲ ਢਲਯੋ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੪)

ਇਉਂ ਕੁਝ ਦਿਨਾਂ ਵਿਚ ਬੈਰਾਗੀ ਅਵਸਥਾ ਵਿਚ ਰਾਤ-ਦਿਨ ਕਰਕੇ ਦੇਉ ਨਗਰ ਪਹੁੰਚੇ, ਜਿਥੇ ਸੁੰਦਰਸ਼ਾਹ ਰਾਤ-

ਦਿਨ ਭਾਈ ਬਿਧੀ ਚੰਦ ਦਾ ਧਿਆਨ ਧਰ ਕੇ ਭਗਤੀ ਕਰ ਰਿਹਾ ਸੀ ਤੇ ਸਤਿਨਾਮ ਦਾ ਜਾਪ ਕਰਦਾ।

*ਸਿਮਰਨ ਸਤਿਨਾਮ ਮੁਖ ਅੰਤਰ। ਗੁਰੂ ਪਰਾਇਨ ਬੈਠਿ ਨਿਰੰਤਰ।*
*ਕਹਯੋ ਜਾਇ 'ਉਠੀਅਹ' ਮਮ ਪਯਾਰੇ। ਚਲਿ ਆਯੋ ਇਤ ਹੇਤੁ ਤੁਹਾਰੇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੪)

ਪਰਾਇਨ = ਗੁਰੂ ਆਸਰੇ।

ਭਾਈ ਬਿਧੀ ਚੰਦ ਨੇ ਕਿਹਾ ਕਿ ਤੁਸੀਂ ਕਿਹਾ ਸੀ ਕਿ ਜਦੋਂ ਮੇਰਾ ਅੰਤ ਸਮਾਂ ਆਵੇ ਤੁਸੀਂ ਮੇਰੇ ਕੋਲ ਹੋਵੋ। ਸੋ ਹੁਣ ਤੁਹਾਡਾ ਅੰਤ ਸਮਾਂ ਨੇੜੇ ਆ ਗਿਆ ਹੈ, ਮੈਂ ਤੁਹਾਡੇ ਪਾਸ ਪਹੁੰਚ ਗਿਆ ਹਾਂ। ਸੁੰਦਰਸ਼ਾਹ ਜੀ ਨੇ ਭਾਈ ਬਿਧੀ ਚੰਦ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਚਰਨਾਂ 'ਤੇ ਪਈ ਧੂੜ ਆਪਣੀਆਂ ਅੱਖਾਂ 'ਤੇ ਲਾਈ। ਭਾਈ ਬਿਧੀ ਚੰਦ ਜੀ ਨੇ ਕਿਹਾ ਕਿ ਇਹ ਅੰਤ ਸਮਾਂ ਕੇਵਲ ਤੇਰਾ ਹੀ ਨਹੀਂ, ਮੇਰਾ ਵੀ ਹੈ। ਆਪਾਂ ਦੋਵੇਂ ਇਕੱਠੇ ਪਰਲੋਕ ਚੱਲਾਂਗੇ।

*ਭੌਤਕ ਤਨੁ ਅੰਤ ਇਸ ਹੇਰਾ। ਮ੍ਰਿਤੂ ਸਮਾਂ ਮੇਰਾ ਅਰੁ ਤੇਰਾ।*
*ਇਸੀ ਹੇਤ ਮੈਂ ਤੂਰਨ ਆਵਾ। ਚਾਹਿਤ ਤੋਕਹ ਸੰਗ ਰਲਾਵਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੪)

ਤੇ ਇਉਂ ਭਾਈ ਬਿਧੀ ਚੰਦ ਜੀ ਤਿੰਨ ਦਿਨ ਸੁੰਦਰ ਸ਼ਾਹ ਜੀ ਕੋਲ ਰਹੇ ਤੇ ਜਦੋਂ ਅੰਤ ਸਮਾਂ ਆਇਆ ਤਾਂ ਭਾਈ ਬਿਧੀ ਚੰਦ ਜੀ ਨੇ ਸੁੰਦਰਸ਼ਾਹ ਜੀ ਨੂੰ ਦੱਸ ਦਿੱਤਾ ਸੀ ਕਿ ਆਪਣਾ ਸਮਾਂ ਤਿੰਨ ਘੰਟੇ ਇਹਨਾਂ ਸਰੀਰਾਂ ਵਿਚ ਹੀ ਬਾਕੀ ਹੈ। ਉਸ ਵੇਲੇ ਦੋਵਾਂ ਨੇ ਅੰਤਮ ਇਸ਼ਨਾਨ ਆਪਣਾ ਆਪ ਕੀਤਾ। ਜਪੁਜੀ ਸਾਹਿਬ ਦਾ ਪਾਠ ਭਾਈ ਬਿਧੀ ਚੰਦ ਜੀ ਨੇ ਕੀਤਾ ਤੇ ਸੁੰਦਰਸ਼ਾਹ ਜੀ ਨੇ ਸੁਣਿਆ। ਤੇ ਫੇਰ ਥੋੜ੍ਹੇ ਜਿਹੇ ਫ਼ਰਕ ਨਾਲ ਇਕ ਦੂਜੇ ਵੱਲ ਮੂੰਹ ਕਰਕੇ ਕੁਝ ਸਮਾਂ ਨਾਮ ਚੇਤਨ ਕੀਤਾ। ਇਹਨਾਂ ਨੂੰ ਲੈਣ ਵਾਸਤੇ ਗੁਰੂ ਨਾਨਕ ਨੇ ਆਪਣੇ ਨਿਕਟਵਰਤੀ ਸਿੱਖ ਭੇਜੇ। ਭਾਈ ਗੁਰਦਾਸ, ਪੈੜਾ, ਜੇਠਾ, ਪਿਰਾਣਾ, ਲੰਗਾਹਾ ਤੇ ਭਾਈ ਗੁਰਦਾਸ ਜੀ ਨੇ ਕਿਹਾ ਕਿ ਤੁਹਾਡੀ ਬਹੁਤ ਵੱਡੀ ਸੇਵਾ ਹੈ। ਚੱਲੋ ਤੁਹਾਨੂੰ ਨਾਨਕ ਦਰਬਾਰ ਸੱਚਖੰਡ ਵਿਚ ਆਪਣੇ ਸਰੂਪ ਵਿਚ ਅਭੇਦ ਕਰਨ ਲਈ ਤੁਹਾਨੂੰ ਲੈਣ ਲਈ ਗੁਰੂ ਜੀ ਨੇ ਭੇਜਿਆ ਹੈ। ਇਹਨਾਂ ਦੋਨਾਂ ਨੇ ਜੋ ਪਹਿਲਾਂ ਹੇਠਾਂ ਘਾਹ ਵਿਛਾ ਕੇ ਕੱਪੜਾ ਵਿਛਾਇਆ ਸੀ, ਉਸਦੇ ਉਪਰ ਲੇਟ ਗਏ ਅਤੇ ਆਪਣਾ-ਆਪਣਾ ਮੁਖ ਆਪਣੇ ਬਸਤਰ ਨਾਲ ਢੱਕ ਲਿਆ। ਦੋਵੇਂ ਸਰੀਰ ਇਉਂ ਤਿਆਗ ਗਏ ਜਿਵੇਂ ਸੱਪ ਕੁੰਜ ਲਾ ਕੇ ਪਰ੍ਹੇ ਹੋ ਜਾਂਦਾ ਹੈ। ਦੇਉ ਨਗਰ ਦੇ ਲੋਕ ਦੋਹਾਂ ਦੇ ਸਰੀਰ ਪ੍ਰਾਣ ਤੋਂ ਬਿਨਾਂ ਮ੍ਰਿਤਕ ਦੇਖ ਕੇ ਹੈਰਾਨ ਹੋਏ। ਭਾਈ ਬਿਧੀ ਚੰਦ ਦਾ ਸੰਸਕਾਰ ਕੀਤਾ ਅਤੇ ਸੁੰਦਰਸ਼ਾਹ ਨੂੰ ਧਰਤੀ ਵਿਚ ਦਫ਼ਨਾਇਆ-

*ਇਸ ਪ੍ਰਕਾਰ ਗੁਰ ਕੋ ਸਿਖ ਭਾਰੀ। ਕਾਂਯਾ ਤਯਾਗਨ ਕੀਨਿ ਸੁਖਾਰੀ।*
*ਦੇਉ ਗ੍ਰਾਮ ਤੇ ਤਬ ਨਰ ਆਏ। ਦੋਨਹੁ ਬਿਨਾ ਪ੍ਰਾਣ ਦਰਸਾਏ।*
*ਦਫਨ ਕਰਯੋ ਤਿੰਨ ਸੁੰਦਰਸ਼ਾਹੂ। ਪੂਜਨ ਹੇਤੁ ਥਾਨ ਕਰਿ ਤਾਹੂ।*
*ਤੈਸੇ ਬਿਧੀ ਚੰਦ ਕੋ ਦਾਹਾ। ਅਬਿ ਲੌ ਮਾਨਹਿ ਬਾਂਛਤਿ ਪਾਹਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੫)

ਸੋ ਇਸ ਪ੍ਰਕਾਰ ਭਾਈ ਬਿਧੀ ਚੰਦ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸਚਖੰਡ ਗਮਨ ਕਰ ਗਏ। ਇਸ ਤੋਂ ਬਾਅਦ ਸਤਿਗੁਰੂ ਜੀ ਦਾ ਰਬਾਬੀ, ਜਿਸ ਦਾ ਨਾਮ ਬਾਬਕ ਰਬਾਬੀ ਸੀ, ਆਪਣੇ ਅੰਤ ਸਮੇਂ ਦਾ ਇਸ ਨੂੰ ਗਿਆਨ ਹੋ ਗਿਆ ਸੀ। ਇਸ ਲਈ ਗੁਰੂ ਜੀ ਕੋਲ ਆ ਕੇ ਬੇਨਤੀ ਕੀਤੀ ਕਿ ਮੇਰਾ ਅੰਤ ਸਮਾਂ ਨੇੜੇ ਆ ਗਿਆ ਹੈ।

*ਕਰਹੁ ਖ਼ੁਸ਼ੀ ਸਤਿਗੁਰੂ ਬਿਸਾਲਾ। ਗਮਨੌਂ ਮੈ ਪਰਲੋਕ ਸੁਖਾਲਾ।*

*ਅਪਨਿ ਸਮੀਪੀ ਸਦਾ ਰਖੀਜੈ। ਇਹੀ ਆਸ ਮਮ ਰਿਦੈ ਪੁਰੀਜੈ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੮)

ਆਪਣੇ ਪੁੱਤਰ ਚਤਰੇ ਨੂੰ ਦਸਤਾਰ ਦੁਸ਼ਾਲਾ ਦੇ ਕੇ ਗੁਰੂ ਜੀ ਦੇ ਦਰ ਚੌਂਕੀ ਕੀਰਤਨ ਕਰਨ ਲਈ, ਗੁਰੂ ਜੀ ਦੇ ਚਰਨੀਂ ਪਾਇਆ, ਤੇ ਆਪ ਜਿਵੇਂ ਹਾਥੀ ਫੁੱਲਾਂ ਦੀ ਮਾਲਾ ਨੂੰ ਬਿਨਾਂ ਕਿਸੇ ਤਕਲੀਫ਼ ਤੋਂ ਲਾਹ ਕੇ ਸੁੱਟ ਦਿੰਦਾ ਹੈ, ਇਸ ਤਰ੍ਹਾਂ ਆਪਣਾ ਸਰੀਰ ਛੱਡ ਦਿੱਤਾ। ਗੁਰ ਬਿਲਾਸ ਪਾ: ੬ ਵਿਚ ਲਿਖਿਆ ਹੈ ਕਿ ਅੰਤ ਸਮੇਂ ਮਰਦਾਨਾ ਲੈਣ ਵਾਸਤੇ ਆਇਆ। ਉਸਨੇ ਸੱਚਖੰਡ ਦਾ ਸੁਨੇਹਾ ਸੁਣਾਇਆ ਕਿ ਤੈਨੂੰ ਗੁਰੂ ਨਾਨਕ ਦੇਵ ਜੀ ਯਾਦ ਕਰਦੇ ਹਨ। ਇਸ ਦੇ ਸਰੀਰ ਤਿਆਗਣ ਤੋਂ ਗੁਰ ਪ੍ਰਤਾਪ ਗ੍ਰੰਥ ਵਿਚ ਇਸ ਦਾ ਦਫਨਾਉਣਾ ਲਿਖਿਆ ਹੈ। ਪਰ ਇਹ ਬਾਤ ਵਾਜਬ ਨਹੀਂ ਦਿਸਦੀ ਕਿਉਂਕਿ ਬਾਬਕ ਭਾਈ ਮਰਦਾਨੇ ਵਾਂਗ ਗੁਰੂ ਵਿਸ਼ਵਾਸੀ ਸੀ। ਇਸ ਲਈ ਜੇ ਮਰਦਾਨੇ ਦਾ ਸੰਸਕਾਰ ਹੋਇਆ ਹੈ ਤਾਂ ਇਹਨਾਂ ਦਾ ਵੀ ਸੰਸਕਾਰ ਮੰਨਣਾ ਯੋਗ ਹੈ। ਦੂਸਰਾ ਕੀਰਤਪੁਰ ਸਾਹਿਬ ਵਿਚ ਕਿਤੇ ਵੀ ਬਾਬਕ ਰਬਾਬੀ ਦੀ ਕਬਰ ਨਹੀਂ ਮਿਲਦੀ। ਜੇ ਦਫਨਾਇਆ ਹੁੰਦਾ ਤਾਂ ਕਬਰ ਜ਼ਰੂਰ ਹੁੰਦੀ। ਇਸ ਲਈ ਇਹੀ ਗੱਲ ਠੀਕ ਜਾਪਦੀ ਹੈ ਕਿ ਸੰਸਕਾਰ ਤੋਂ ਬਾਅਦ ਅਸਥੀਆਂ ਸਮੇਤ ਰਾਖ ਜਲ ਪ੍ਰਵਾਹ ਕੀਤੀ ਤੇ ਜਿਉਂ ਜਿਉਂ ਸਤਿਗੁਰੂ ਜੀ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆ ਰਿਹਾ ਹੈ, ਤਿਉਂ-ਤਿਉਂ ਨਾਮੀਂ-ਨਾਮੀਂ ਸਿੱਖ ਸਾਰੇ ਸੱਚਖੰਡ ਗਮਨ ਕਰੀ ਜਾ ਰਹੇ ਸਨ। ਜਿਨ੍ਹਾਂ ਵਿਚ ਬਾਬਕ ਰਬਾਬੀ ਤੋਂ ਬਾਅਦ ਮਲਕ ਜਾਤੀ ਦੇ ਪ੍ਰੋਹਿਤ ਨੇ ਆਪਣਾ ਸਮਾਂ ਨੇੜੇ ਜਾਣ ਕੇ ਆਪਣੇ ਸਪੁੱਤਰ ਦਇਆ ਰਾਮ ਦੀ ਬਾਂਹ ਗੁਰੂ ਜੀ ਨੂੰ ਸੌਂਪੀ ਤੇ ਬੇਨਤੀ ਕੀਤੀ ਕਿ ਤੁਸੀਂ ਮੇਰੇ ਜਜਮਾਨ ਹੋ, ਦਾਨ ਵਿਚ ਬ੍ਰਹਮ-ਗਿਆਨ ਬਖ਼ਸ਼ੋ, ਜਿਸ ਕਰਕੇ ਮੇਰਾ ਕਲਿਆਣ ਹੋ ਜਾਵੇ। ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਕਿਹਾ ਤੂੰ ਧੰਨ ਹੈਂ। ਅੰਤ ਵੇਲੇ ਬ੍ਰਹਮ ਗਿਆਨ ਦੀ ਇੱਛਾ ਪ੍ਰਗਟ ਕੀਤੀ, ਜਾਤ ਬ੍ਰਹਮ, ਅਭਿਮਾਨ ਤਿਆਗ ਕੇ ਜੋ ਉਪਦੇਸ਼ ਲੈਣਾ ਚਾਹਿਆ ਹੈ, ਇਹੋ ਮੁਕਤੀ ਦੀ ਪਹਿਲੀ ਪਉੜੀ ਹੈ।

ਇਉਂ ਗੁਰੂ ਜੀ ਨੇ ਇਸਨੂੰ ਬ੍ਰਹਮ-ਗਿਆਨ ਦੇ ਕੇ ਇਸਦਾ ਅੰਤ ਵੇਲਾ ਸਵਾਰਿਆ। ਤਿੰਨੇ ਸਰੀਰ ਪੰਜੇ ਕੋਸ਼ਾਂ ਤੋਂ ਪਰੇ ਆਪਣੇ ਸਰੂਪ ਦੀ ਲਖ਼ਤਾ ਕਰਾ ਕੇ ਨਿਜ ਸਰੂਪ ਵਿਚ ਲੀਨ ਕਰ ਦਿੱਤਾ। ਤਵਾਰੀਖ਼ ਦੇ ਹਵਾਲੇ ਅਨੁਸਾਰ ਜੋ ਗੁਰੂ ਜੀ ਦਾ ਸੱਚਖੰਡ ਗਮਨ ੧੭੦੧ ਨੂੰ ਮੰਨਿਆ ਹੈ ਉਸਦੇ ਮੁਤਾਬਿਕ ਮਲਕ ਜਾਤੀ ਪੁਰੋਹਿਤ ਦਾ ੧੬੯੬ ਨੂੰ ਦੇਹ ਦਾ ਛੱਡਣਾ ਲਿਖਿਆ ਹੈ।

ਸੋ ਇਸ ਪ੍ਰਕਾਰ ਗੁਰੂ ਜੀ ਦੇ ਨਿਕਟਵਰਤੀ ਤੇ ਪੂਰਨ ਅਵਸਥਾ ਵਾਲੇ ਜਦੋਂ ਕਈ ਗੁਰਸਿੱਖ ਆਪ ਜੀ ਦੇ ਹੁੰਦਿਆਂ ਸੱਚਖੰਡ ਗਮਨ ਕਰ ਗਏ ਫਿਰ ਇਸ਼ਾਰੇ ਮਾਤਰ ਤਾਂ ਭਾਵੇਂ ਹਰ ਗੁਰਸਿੱਖ ਨੂੰ ਚਲਾਣੇ ਸਮੇਂ ਇਸ਼ਾਰਾ ਦਿੰਦੇ ਰਹੇ ਪਰ ਫੇਰ ਵੀ ਸਿੱਖ-ਸੰਗਤਾਂ ਨੂੰ ਸਪੱਸ਼ਟ ਰੂਪ ਵਿਚ ਪਤਾ ਨਾ ਚੱਲਿਆ ਕਿ ਗੁਰਸਿੱਖਾਂ ਨੂੰ ਸੱਚਖੰਡ ਗਮਨ ਸਮੇਂ ਆਪਣੇ ਚਲਣ ਦਾ ਸੰਕੇਤ ਵੀ ਦਿੰਦੇ ਰਹੇ। ਹੁਣ ਜਦੋਂ ਸਪੱਸ਼ਟ ਰੂਪ ਵਿਚ ਕਹਿ ਦਿੱਤਾ ਕਿ ਸਾਡੇ ਚਲਣ ਦਾ ਸਮਾਂ ਨਜ਼ਦੀਕ ਆ ਗਿਆ ਹੈ। ਕਿਸੇ ਗੁਰਸਿੱਖ ਦੇ ਮਨ ਵਿਚ ਇਹ ਤਮੰਨਾ ਨਾ ਰਹੇ ਕਿ ਜਾਂਦੀ ਵਾਰ ਮੈਂ ਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕਿਆ ਤੇ ਬਚਨ ਨਹੀਂ ਕਰ ਸਕਿਆ। ਸਭ ਸਿੱਖ ਸੰਗਤਾਂ ਨੂੰ ਸੁਨੇਹੇ ਭੇਜ ਦਿੱਤੇ ਤੇ ਜਿੱਥੇ-ਜਿੱਥੇ ਸੰਬੰਧੀ ਸਨ ਉਥੇ ਵੀ ਸੁਨੇਹੇ ਭੇਜ ਦਿੱਤੇ। ਇਸ ਤੋਂ ਪਹਿਲਾਂ ਬਾਬੇ ਗੁਰਦਿੱਤੇ ਦੇ ਹੱਥੋਂ ਤੀਰ ਲੱਗ ਕੇ ਪਹਾੜੀ ਗਊ ਮਰ ਗਈ ਸੀ। ਸੋਚਦੇ ਰਹੇ ਜੇ ਗਊ ਜਿਉਂਦੀ ਕਰਦਾ ਹਾਂ ਤਾਂ ਗੁਰੂ ਜੀ ਦੀ ਨਰਾਜ਼ਗੀ ਹੋਵੇਗੀ ਜੇ ਨਹੀਂ ਕਰਦਾ ਤਾਂ ਇਹ ਪਹਾੜੀ ਲੋਕ ਬਾਦਸ਼ਾਹ ਦੇ ਫਰਿਆਦੀ ਹੋਣਗੇ। ਇਸ ਬਹਾਨੇ ਤੁਰਕ ਗੁਰੂ ਘਰ ਦਾ ਨੁਕਸਾਨ ਕਰਨਗੇ। ਕਿਉਂਕਿ ਗੁਰੂ ਜੀ ਨੇ ਸ਼ਸਤਰ ਲਾਹ ਦਿੱਤੇ ਹਨ। ਇਸ ਲਈ ਗਊ ਜਿਉਂਦੀ ਕਰ ਦਿੱਤੀ, ਜਿਸ ਤੇ ਗੁਰੂ ਜੀ ਨੇ ਨਰਾਜ਼ ਹੋ ਕੇ ਕਿਹਾ ਕਿ ਹੁਣ ਪ੍ਰਾਣ ਦੇ ਬਦਲੇ ਪ੍ਰਾਣ ਦੇਣੇ ਪੈਣਗੇ। ਇਹ ਸੁਣ ਕੇ ਬਾਬਾ ਗੁਰਦਿੱਤਾ ਜੀ ਨੇ ਗੁਰੂ ਜੀ ਨੂੰ ਨਮਸ਼ਕਾਰ ਕੀਤੀ ਤੇ ਉੱਚੀ ਥਾਂ ਤੇ ਜਾ ਕੇ ਨਿੰਮ ਦੀ ਛਟੀ ਗੱਡ ਕੇ ਲੰਮੇ ਪੈ ਗਏ ਤੇ ਉਪਰ ਕੱਪੜਾ ਲੈ ਲਿਆ ਤੇ ਆਪਣੇ ਪ੍ਰਾਣ ਤਿਆਗ ਦਿੱਤੇ, ਜਿਥੇ ਅੱਜ ਗੁਰਦੁਆਰਾ ਬਾਬਾ ਗੁਰਦਿੱਤਾ ਜੀ ਕੀਰਤਪੁਰ ਸਾਹਿਬ ਵਿਖੇ ਸਥਿਤ ਹੈ। ਬਾਬਾ ਗੁਰਦਿੱਤਾ ਜੀ ਦੇ ਦੋ ਪੁੱਤਰ ਸਨ। ਵੱਡਾ ਧੀਰਮੱਲ ਤੇ ਛੋਟੇ ਹਰਿਰਾਏ ਜੀ। ਗੁਰੂ ਜੀ ਨੇ ਆਪਣੇ ਸਪੁੱਤਰ ਤੇ ਧੀਰ ਮੱਲ, ਹਰਿਰਾਇ ਦੇ ਪਿਤਾ ਨਮਿੱਤ ਪਾਠ ਕਰਨ ਲਈ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਧੀਰਮੱਲ ਤੋਂ ਮੰਗਿਆ

ਪਰ ਉਸਨੇ ਨਾਂਹ ਕਰ ਦਿੱਤੀ।

*ਜਿਸਤੇ ਗੁਸੇ ਹੋਇ ਕੈ ਗੁਰ ਬਚਨ ਉਚਾਰਾ। ਧੀਰਮਲ ਸੋ ਨਾ ਬਰਤੈ ਹੈ ਜੋ ਸਿੱਖ ਹਮਾਰਾ।*

(ਪੰਥ ਪ੍ਰਕਾਸ਼ ੧੪੮)

ਗੁਰੂ ਸਾਹਿਬ ਜੀ ਨੇ ਕਿਹਾ ਜਿਸ ਗੁਰੂ ਗ੍ਰੰਥ ਸਾਹਿਬ ਦਾ ਤੂੰ ਮਾਣ ਕਰਦਾ ਹੈਂ ਇਹਦੇ ਇਤਨੇ ਉਤਾਰੇ ਹੋ ਜਾਣਗੇ ਕਿ ਆਉਣ ਵਾਲੇ ਸਮੇਂ ਵਿਚ ਮੇਰੇ ਸਿੱਖਾਂ ਦੇ ਘਰ-ਘਰ ਹੋਣਗੇ। ਇਸ ਬਚਨ ਦਾ ਪ੍ਰਤਾਪ ਅੱਜ ਪ੍ਰਤੱਖ ਰੂਪ ਵਿਚ ਦੇਖਿਆ ਜਾ ਰਿਹਾ ਹੈ। ਫੇਰ ਮਹਾਰਾਜ ਨੇ ਪੰਜ ਗ੍ਰੰਥੀ ਦਾ ਹੀ ਪਾਠ ਕਰਕੇ ਰਸਮ ਅਦਾ ਕੀਤੀ। ਸਤਿਗੁਰੂ ਜੀ ਨੇ ਆਪਣਾ ਸੱਚਖੰਡ ਜਾਣ ਦਾ ਸਮਾਂ ਨੇੜੇ ਆਇਆ ਸਮਝ ਕੇ ਆਪਣੇ ਪੋਤਰੇ ਸ੍ਰੀ ਹਰਿਰਾਇ ਸਾਹਿਬ ਨੂੰ ਗੁਰਤਾ ਗੱਦੀ 'ਤੇ ਸਥਾਪਿਤ ਕਰਕੇ ਆਪ ਸੱਚਖੰਡ ਜਾਣ ਦੀ ਤਿਆਰੀ ਕੀਤੀ। ਭਾਈ ਭਾਨੇ ਜੀ ਨੂੰ ਕਿਹਾ ਕਿ ਤੁਸੀਂ ਆਪਣੇ ਪੁੱਤਰ ਨੂੰ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਸੌਂਪਕੇ ਆਪ ਰਮਦਾਸ ਨਗਰ ਵਿਚ ਜਾ ਕੇ ਆਪਣਾ ਸਰੀਰ ਉਥੇ ਛੱਡ ਕੇ ਮੇਰੇ ਸਰੂਪ ਵਿਚ ਲੀਨ ਹੋ ਜਾਉ।

*ਦੋਹਰਾ॥ ਸਾਹਿਬ ਭਾਨੇ ਕੌ ਕਹਾ ਪੁਤ੍ਰ ਸੌਂਪ ਹਰਿ ਰਾਇ।*
*ਜਾਵੋ ਤੁਮ ਰਮਦਾਸ ਕੌ ਤਨੁ ਤਜਿ ਮਮ ਢਿਗ ਘਾਇ॥ ੬੨੩॥*

(ਗੁ: ਬਿ: ਪਾ: ੬, ਅਧਿਆਇ ੨੭)

ਭਾਈ ਭਾਨੇ ਨੂੰ ਰਮਦਾਸ ਨਗਰ ਭੇਜ ਕੇ ਫੇਰ ਭਾਈ ਰੂਪੇ ਨੇ ਰਾਏ ਜੋਧ ਨੂੰ ਕਿਹਾ ਕਿ ਸਾਡੇ ਸੱਚਖੰਡ ਗਵਨ ਕਰਨ ਦੇ ਸਾਰੇ ਕੌਤਕ ਦੇਖ ਕੇ ਭਾਵ ਅੰਤਿਮ ਸੰਸਕਾਰ ਕਰਨ ਤੋਂ ਬਾਅਦ ਆਪਣੇ ਨਿਵਾਸ ਅਸਥਾਨ ਕਾਂਗੜ ਵਿਖੇ ਚਲੇ ਜਾਣਾ। ਆਪਣੀ ਪ੍ਰਾਲਬਧ ਭੋਗ ਕੇ ਜਦੋਂ ਤੁਹਾਡਾ ਅੰਤਮ ਸਮਾਂ ਆ ਜਾਵੇਗਾ, ਫਿਰ ਉਸ ਵੇਲੇ ਮੈਂ ਤੁਹਾਡੀ ਸਹਾਇਤਾ ਕਰਾਂਗਾ। ਇਸ ਲਈ ਤੁਹਾਨੂੰ ਅੰਤ ਸਮੇਂ ਦੀ ਚਿੰਤਾ ਕਰਨ ਦੀ ਕੋਈ ਜ਼ਰੂਰਤ ਨਹੀਂ ਅਤੇ ਨਾਲ ਇਹ ਵੀ ਵਰ ਦਿੱਤਾ ਕਿ ਜੋ ਤੁਹਾਡੀ ਦੋਵਾਂ ਦੀ ਔਲਾਦ ਹੋਵੇਗੀ ਉਹ ਸਦਾ ਹੀ ਗੁਰੂ-ਘਰ ਨਾਲ ਮਿਲਾਪ ਰੱਖਣ ਵਾਲੀ ਹੋਵੇਗੀ।

*ਤੁਮ ਦੋਨਹੁ ਕੀ ਸੰਤਤਿ ਜੋਈ। ਮੇਲੀ ਗੁਰ ਘਰ ਸੋਂ ਨਿਤ ਹੋਈ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਇਸ ਪ੍ਰਕਾਰ ਗੁਰੂ ਜੀ ਨੇ ਆਪਣੇ ਖਾਸ-ਖਾਸ ਪ੍ਰੇਮੀਆਂ ਨੂੰ ਕਿਸੇ ਨੂੰ ਸੱਚਖੰਡ ਜਾਣ ਦੀ ਅਤੇ ਕਿਸੇ ਨੂੰ ਆਪਣੇ ਘਰ ਨੂੰ ਜਾਣ ਦੀ ਆਗਿਆ ਦਿੱਤੀ। ਇਸ ਬਾਰੇ ਗੁਰ ਬਿਲਾਸ ਪਾ: ੬ ਵਿਚ ਇਸ ਤਰ੍ਹਾਂ ਲਿਖਿਆ ਹੈ :

*ਚੌਪਈ॥ ਰਾਮੇ ਕੋ ਪੁਨਿ ਐਸ ਅਲਾਯੋ। ਜਾਇ ਧਾਮ ਤੁਮ ਪ੍ਰਾਨ ਤਜਾਯੋ।*
*ਪ੍ਰਮਾਨੰਦ ਸੁੰਦਰ ਯੁਤ ਭਾਖਾ। ਜਾਇ ਸਦਨ ਰਹੁ ਤੁਮ ਅਭਿਲਾਖਾ॥ ੬੨੪॥*
*ਰਾਇ ਜੋਧ ਰੂਪੇ ਕੋ ਕਹਾ। ਜਪੋ ਨਾਮੁ ਗ੍ਰਿਹ ਮੈ ਚਲਿ ਰਹਾ।*
*ਧਰਮੇ ਕੋ ਪੁਨਿ ਕਹਾ ਸੁਨਾਇ। ਜਾਇ ਧਾਮ ਤੁਮ ਮਮ ਢਿਗ ਆਇ॥ ੬੨੫॥*
*ਸਾਧੂ ਕੋ ਦੀਨੇ ਬਹੁ ਧੀਰਾ। ਭੋਗ ਜਗਤ ਸੁਖ ਰਾਗ ਸਰੀਰਾ।*
*ਲਾਲ ਚੰਦ ਕੌ ਆਇਸ ਕੀਨੀ। ਮੂਰਤਿ ਔਰ ਸੈਂਚੀਆਂ ਦੀਨੀ॥ ੬੨੬॥*
*ਤਿਨ ਕੋ ਸ੍ਰੀ ਮੁਖਿ ਐਸ ਅਲਾਯੋ। "ਭਾਗ ਮੱਲ ਸੁਭ ਸਦਨ ਬਨਾਯੋ।*
*ਸੁਰ ਸਿੰਘ ਤੁਮਰੈ ਹਿਤਿ ਤਹ ਜਾਵੋ। ਨਿਜ ਮਾਤਾ ਯੁਤ ਤਹਾਂ ਰਹਾਵੋ"॥ ੬੨੭॥*
*ਦੋਹਰਾ॥ ਅਬਦੁਲ ਨਥੇ ਕੋ ਕਹਾ ਤੁਮ ਭੀ ਨਿਜ ਗ੍ਰਿਹਿ ਜਾਇ।*
*ਕੌਤਕ ਦੇਖੋ ਜਗਤ ਕੇ ਕਛੁ ਕਾਲ ਸੁਖੁ ਪਾਇ॥ ੬੨੮॥*

ਬਾਬਕ ਜਾਤੀ ਮੱਲ ਕੇ ਸੁਤ ਸੌਂ ਕੀਨ ਉਚਾਰ।
ਅਮੀ ਸਰੋਵਰੁ ਜਾਇ ਰਹੁ ਮਨ ਮੈ ਅਨੰਦ ਧਾਰਿ॥ ੬੨੯॥

(ਗੁ: ਬਿਲਾਸ ਪਾ: ੬, ਅਧਿਆਇ ੨੧)

ਜਦੋਂ ਸਤਿਗੁਰੂ ਜੀ ਦੀ ਸਚਖੰਡ ਜਾਣ ਦੀ ਤਿਆਰੀ ਸੰਗਤਾਂ ਨੇ ਸੁਣੀ ਤਾਂ ਕੀਰਤਪੁਰ ਸਾਹਿਬ ਆਉਣਾ ਸ਼ੁਰੂ ਕਰ ਦਿੱਤਾ ਅਤੇ ਬੀਬੀ ਵੀਰੋ ਜੀ ਜੋ ਪੰਜ ਭਰਾਵਾਂ ਦੀ ਇਕ ਹੀ ਭੈਣ ਸੀ। ਭਾਵ ਗੁਰੂ ਜੀ ਦੀ ਇਕਲੌਤੀ ਪੁੱਤਰੀ ਸੀ। ਉਸਨੂੰ ਪਤਾ ਚੱਲਿਆ ਕਿ ਮੇਰੇ ਪਿਤਾ ਗੁਰੂ ਜੀ ਸੰਸਾਰ ਤੋਂ ਵਿਦਾ ਹੋਣ ਲੱਗੇ ਹਨ ਤਾਂ ਸਹਾਰਿਆ ਨਾ ਗਿਆ, ਤੁਰੰਤ ਕੀਰਤਪੁਰ ਸਾਹਿਬ ਆ ਪਹੁੰਚੇ। ਪਿਤਾ ਜੀ ਨੂੰ ਦੇਖ ਕੇ ਰੋਣ ਲੱਗ ਪਈ। ਪਿਤਾ ਦੇ ਮੋਹ ਨੇ ਸਭ ਗਿਆਨ ਧਿਆਨ ਧੀਰਜ ਭੁਲਾ ਦਿੱਤੀ।

ਰੁਦਤਿ ਅਧਿਕ ਗੁਰ ਤਨਜਾ ਆਈ। ਪਿਤ ਕੋ ਮੋਹ ਰਿਦੈ ਉਮਗਾਈ।
ਦੇਖਿ ਤਾਂਹਿ ਕੋ ਧੀਰਜ ਦੀਨਾ। ਕਯੋ ਐਸੇ ਹੋਈ ਮਨ ਦੀਨਾ।

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਬੀਬੀ ਜੀ ਦੇ ਰੋਣ ਦਾ ਕਾਰਣ ਸੀ ਕਿ ਪੇਕੇ ਘਰ ਧੀਆਂ ਦਾ ਮਾਣ ਕੇਵਲ ਆਪਣੇ ਮਾਤਾ-ਪਿਤਾ ਕਰਕੇ ਹੀ ਹੁੰਦਾ ਹੈ। ਅਧੇ ਪੇਕੇ ਤਾਂ ਉਸ ਦਿਨ ਮੁਕ ਗਏ ਸੀ ਜਿਸ ਦਿਨ ਮੇਰੀ ਮਾਤਾ ਦਮੋਦਰੀ ਜੀ ਸੰਸਾਰ ਤੋਂ ਚਲੇ ਗਏ ਪਰ ਪਿਤਾ ਗੁਰੂ ਜੀ ਆਪ ਕਰਕੇ ਮਹਿਸੂਸ ਨਹੀਂ ਸੀ ਹੁੰਦਾ ਕਿਉਂਕਿ ਤੁਸੀਂ ਮੈਨੂੰ ਮੇਰੇ ਮਾਂ ਦੇ ਮਰਨ ਤੋਂ ਬਾਅਦ ਮਾਂ ਵਾਲਾ ਵੀ ਪਿਆਰ ਦੇਂਦੇ ਰਹੇ ਤੇ ਪਿਤਾ ਵਾਲਾ ਵੀ, ਮੇਰੀ ਮਰੀ ਮਾਂ ਕਦੀ ਯਾਦ ਨਹੀਂ ਸੀ ਆਉਣ ਦਿੱਤੀ। ਤੁਸੀਂ ਮੈਨੂੰ ਪ੍ਰੇਮ ਹੀ ਇੰਨਾ ਦਿੱਤਾ, ਪਰ ਅੱਜ ਜਦੋਂ ਤੁਸੀਂ ਵੀ ਤੁਰ ਚੱਲੇ ਹੋ ਤਾਂ ਹੁਣ ਵਰ੍ਹਿਆਂ ਬਾਅਦ ਮਰੀ ਮਾਂ ਵੀ ਚੇਤੇ ਆਉਣ ਲੱਗ ਪਈ। ਮੇਰੇ ਪੇਕੇ ਅੱਜ ਤੱਕ ਹੀ ਸੀ। ਮੈਂ ਅੱਜ ਤੋਂ ਬਾਅਦ ਕੀ ਕਰਨ ਆਵਾਂਗੀ। ਭਰਾ ਪੰਜਾਂ ਵਿਚੋਂ ਦੋ ਜਾ ਚੁੱਕੇ ਹਨ। ਇਕ ਮਸਤ ਸੁਭਾਅ ਦਾ ਹੈ ਜਿਹੜੇ ਦੋ ਹਨ ਮੇਰਾ ਕਿੰਨਾ ਕੁ ਰੁਖ ਕਰਨਗੇ ਅਣੀ ਰਾਇ ਤੇ ਸੂਰਜ ਮਲ। ਮਹਾਰਾਜ ਨੇ ਕਿਹਾ ਬੀਬੀ ਤੂੰ ਚਿੰਤਾ ਨਾ ਕਰ। ਮੈਂ ਤੈਨੂੰ ਵਰ ਦੇਂਦਾ ਹਾਂ ਕਿ ਤੇਰੀ ਔਲਾਦ ਬੜੀ ਸੂਰਵੀਰਤਾ ਵਾਲੀ ਹੋਵੇਗੀ। ਤੇਰੀ ਕੁੱਖ ਸਫਲੀ ਕਰਨ ਵਾਲੇ ਹੋਣਗੇ।

ਸਰਬ ਸੁਖਨਿ ਕੋ ਲਹੈਂ ਸਦੀਵ। ਸੰਤਤਿ ਤੋਰ ਬੀਰ ਬਡ ਥੀਵ।
ਜਸੁ ਕੋ ਲੇਹਿਂ ਰਹੈਂ ਗੁਰ ਸੰਗ। ਧਰਹੁ ਅਨੰਦ ਸ਼ੋਕ ਦੁਖ ਭੰਗ॥ ੭॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਮਾਤਾ ਨਾਨਕੀ ਜੀ ਨੇ ਆਗਿਆ ਮੰਗੀ ਕਿ ਮੈਂ ਤੁਹਾਡੇ ਤੋਂ ਬਿਨਾਂ ਸੰਸਾਰ ਵਿਚ ਰਹਿਣਾ ਨਹੀਂ ਚਾਹੁੰਦੀ, ਮੈਂ ਵੀ ਸੱਚਖੰਡ ਤੁਹਾਡੇ ਨਾਲ ਹੀ ਜਾਣਾ ਚਾਹੁੰਦੀ ਹਾਂ। ਇਹ ਸੁਣ ਕੇ ਗੁਰੂ ਜੀ ਨੇ ਕਿਹਾ, ਨਹੀਂ ਸਮੇਂ ਦੀ ਉਡੀਕ ਕਰੋ। ਤੁਹਾਡੇ ਪੁੱਤਰ ਦਾ ਪੁੱਤਰ ਬੜੇ ਪ੍ਰਤਾਪ ਵਾਲਾ ਹੋਵੇਗਾ। ਤੁਹਾਡੇ ਅਜੇ ਸਰੀਰ ਦੀ ਉਮਰ ਕਾਫ਼ੀ ਬਾਕੀ ਹੈ। ਆਪਣੇ ਪੋਤਰੇ ਦੇ ਕੌਤਕ ਵੇਖ ਕੇ ਫੇਰ ਤੁਸੀਂ ਸਰੀਰ ਤਿਆਗ ਕੇ ਸਾਡੇ ਕੋਲ ਆਉਣਾ।

ਸੁਤ ਕੋ ਸੁਤ ਪ੍ਰਤਾਪ ਜੁਤਿ ਦੇਖਿ। ਤਵ ਸਰੀਰ ਕੀ ਬੈਸ ਵਿਸ਼ੇਖ।
ਅਨਿਕ ਰੰਗ ਕੋ ਸਮਾਂ ਨਿਹਰਿਕੈ। ਪੁਨ ਆਵਹੁ ਤਨ ਤਯਾਗਨਿ ਕਰਿ ਕੈ॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਇਸ ਤੋਂ ਪਹਿਲਾਂ ਗੁਰੂ ਜੀ ਮਾਤਾ ਨਾਨਕੀ ਨੂੰ ਉਹਨਾਂ ਦੇ ਬੇਨਤੀ ਕਰਨ ਤੋਂ ਵਰ ਦੇ ਚੁੱਕੇ ਹਨ ਕਿ ਨੌਵੇਂ ਥਾਂ 'ਤੇ ਤੇਰਾ ਪੁੱਤਰ ਗੁਰੂ ਹੋਵੇਗਾ। ਇਸ ਦਾ ਪੂਰਾ ਵੇਰਵਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਗੁਰਤਾ ਗੱਦੀ ਪ੍ਰਕਰਣ ਵਿਚ ਪੜ੍ਹੋ।

ਇਸ ਤੋਂ ਬਾਅਦ ਸੂਰਜ ਮੱਲ ਅੱਖਾਂ ਵਿਚੋਂ ਪਾਣੀ ਭਰ ਕੇ ਹੱਥ ਜੋੜ ਕੇ ਬੋਲਿਆ ਕਿ ਮੈਨੂੰ ਕੀ ਆਗਿਆ ਹੈ।

ਤਬਿ ਸੂਰਜ ਮਲ ਡ੍ਰਿਗ ਜਲ ਛੋਗ। ਹਾਥ ਜੋਰਿ ਬੋਲਯੋ ਗੁਰ ਓਗ।

*ਮੁਝ ਪ੍ਰਤਿ ਹੁਕਮ ਕਰੋ ਜਿਸ ਰਹੋਂ। ਕਿਹ ਨਾ ਜਾਇ ਬਾਸ ਕੋ ਲਹੋਂ?॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਤਾਂ ਸਤਿਗੁਰਾਂ ਜੀ ਨੇ ਕਿਹਾ ਕਿ ਤੁਸੀਂ ਸ੍ਰੀ ਹਰਿ ਰਾਇ ਜੀ ਦੇ ਕੋਲ ਰਹਿਣਾ ਤੇ ਫੇਰ ਆਪਣੇ ਦੂਸਰੇ ਸਾਹਿਬਜ਼ਾਦੇ ਅਣੀ ਰਾਏ ਵੱਲ ਵੇਖਿਆ, ਜਿਨ੍ਹਾਂ ਦੀ ਬਿਰਤੀ ਬੜੀ ਅਡੋਲ ਸੀ, ਇਸ ਲਈ ਉਹ ਤਾਂ ਹਰਖ ਸ਼ੋਕ ਦੀ ਬਾਤ ਤਾਂ ਬੋਲੇ ਹੀ ਨਹੀਂ ਸਨ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ ਕਿ ਪਿਤਾ ਜੀ ਭਾਣਾ ਮੰਨਣ ਦਾ ਬਲ ਬਖ਼ਸ਼ੋ।

*ਅਣੀ ਰਾਇ ਰਹਿ ਮਸਤ, ਨ ਬੋਲੇ। ਬ੍ਰਹਮਗਯਾਨ ਮਹਿਂ ਬ੍ਰਿਤੀ ਅਡੋਲੇ।*
*ਤਿਮ ਸ੍ਰੀ ਤੇਗ਼ ਬਹਾਦਰ ਦੋਏ। ਹਾਥ ਜੋਰਿ ਨਿੰਮ੍ਰੀ ਸਿਰ ਹੋਏ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਤੇ ਉਸ ਤੋਂ ਬਾਅਦ ਜਿੰਨੀ ਸੰਗਤ ਸੀ ਤੇ ਮੁਖੀ ਮਸੰਦ ਸਨ, ਉਹਨਾਂ ਸਭ ਨੂੰ ਆਗਿਆ ਕੀਤੀ ਕਿ ਹੁਣ ਸਤਵੇਂ ਥਾਂ 'ਤੇ ਗੁਰੂ ਹਰਿ ਰਾਇ ਜੀ ਨੂੰ ਮੇਰਾ ਸਰੂਪ ਸਮਝਣਾ। ਇਹ ਸਭ ਦੀ ਸੰਭਾਲ ਕਰਨਗੇ। ਜਿਹੜਾ ਤਰਕ ਕਰੇਗਾ ਆਪਣਾ ਆਪ ਗਵਾ ਲਵੇਗਾ, ਲੋਕ ਪ੍ਰਲੋਕ ਵਿਚ ਦੁੱਖ ਮਿਲੇਗਾ। ਲੇਸ ਮਾਤਰ ਵੀ ਸੁੱਖ ਪ੍ਰਾਪਤ ਨਹੀਂ ਹੋਵੇਗਾ। ਇਹ ਕਹਿ ਕੇ ਸਾਰੀ ਸੰਗਤ ਨੇ ਸੀਸ ਝੁਕਾਇਆ ਤੇ ਮੱਥਾ ਟੇਕਿਆ ਤੇ ਗੁਰੂ ਜੀ ਦੀ ਆਗਿਆ ਪਾਲਣ ਕਰਨ ਦਾ ਬਚਨ ਕੀਤਾ। ਫੇਰ ਸਾਰੀ ਸੰਗਤ ਨੇ ਬੇਨਤੀ ਕੀਤੀ ਕਿ ਸਿੱਖ ਸੰਗਤ ਵਾਸਤੇ ਜੋ ਸਾਰ ਬਚਨ ਹਨ, ਉਹ ਉਚਾਰਨ ਕਰੋ ਕਿ ਸਾਡੇ ਲਈ ਕੀ ਕਰਤੱਵ ਹੈ। ਸਾਡਾ ਜੰਮਣਾ-ਮਰਨਾ ਕਿਵੇਂ ਮਿਟ ਸਕਦਾ ਹੈ। ਐਸਾ ਉਪਦੇਸ਼ ਬਖ਼ਸ਼ੋ।

*ਹੇ ਪ੍ਰਭ ਹਮ ਉਪਦੇਸ਼ ਕੇ ਕਰੈਂ ਰੀਤਿ ਜਗ ਜੋਇ।*
*ਹਮ ਕੋ ਆਇਸ ਹੋਇ ਜੋ ਭਾਖ ਦਯਾ ਕਰਿ ਸੋਇ॥*

(ਗੁਰ ਬਿਲਾਸ ਪਾ: ੬, ਅਧਿਆਇ ੨੧)

ਫਿਰ ਬੇਨਤੀ ਸਿੱਖਾਂ ਦੀ ਗੁਰੂ ਜੀ ਨੇ ਸੁਣ ਕੇ ਗੁਰਬਾਣੀ ਦੇ ਨਾਲ ਜੋੜਨ ਦਾ ਹੁਕਮ ਦਿੱਤਾ ਕਿ ਵੱਡੇ ਗੁਰੂਆਂ ਦੀ ਉਚਾਰਨ ਕੀਤੀ ਬਾਣੀ ਉਸਦਾ ਸਿਧਾਂਤ ਹਿਰਦੇ ਵਿਚ ਵਸਾ ਕੇ ਜੰਮਣ-ਮਰਨ ਤੋਂ ਰਹਿਤ ਹੋਵੇ। ਜੋ ਸਿੱਖੀ ਦੇ ਨਿਯਮ ਵੱਡੇ ਗੁਰੂ ਸਾਹਿਬਾਨਾਂ ਨੇ ਸਥਾਪਿਤ ਕੀਤੇ ਹਨ ਉਹਦੇ 'ਤੇ ਪਹਿਰਾ ਦੇਵੋ ਤੇ ਗੁਰਬਾਣੀ ਦੇ ਸਿਧਾਂਤ ਨੂੰ ਹਿਰਦੇ ਵਿਚ ਵਸਾਵੋ। ਇਹ ਕਹਿ ਕੇ ਗੁਰੂ ਜੀ ਨੇ ਗੁਰਬਾਣੀ ਦਾ ਜੋ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਮਾਰੂ ਰਾਗ ਵਿਚ ਉਚਾਰਨ ਕੀਤਾ ਹੈ, ਉਹਦੇ ਦੁਆਰਾ ਸੰਗਤਾਂ ਨੂੰ ਉਪਦੇਸ਼ ਬਖ਼ਸ਼ਿਆ :

*ਸ੍ਰੀ ਗੁਰ ਕਹਾ ਸੁਨੋ ਮਮ ਪਯਾਰੇ। ਇਹ ਉਪਦੇਸ਼ ਸੱਤਿ ਹੀਯ ਧਾਰੇ।*
*ਗੁਰ ਅਰਜਨ ਇਹ ਸ਼ਬਦ ਅਲਾਇ। ਮਾਰੂ ਅਸਟਪਦੀ ਸੁਖਦਾਇ॥*

(ਗੁਰ ਬਿਲਾਸ ਅਧਿਆਇ ੨੧)

*ਮਾਰੂ ਮਹਲਾ ੫ ਘਰੁ ੪ ਅਸਟਪਦੀਆਂ ੧ੴ ਸਤਿਗੁਰ ਪ੍ਰਸਾਦਿ॥*

ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਰਾਗ ਦੇ ਘਰੁ ੪=ਚੌਥੇ ਸੁਰਤਾਲ ਵਿਚ ਅਸਟਪਦੀਆ = ਅੱਠ ਪਦੇ ਵਾਲਾ ਸ਼ਬਦ ਉਚਾਰਨ ਕਰਦੇ ਹਨ। ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ ੧=ਅਦੁੱਤੀ ੴ=ਸਰਬ ਦਾ ਪ੍ਰਕਾਸ਼ ਰੂਪ ਸਤਿ=ਨਾਸ਼ ਤੋਂ ਰਹਿਤ ਗੁਰ=ਚੇਤਨ ਰੂਪ ਪ੍ਰਸਾਦਿ=ਅਨੰਦ ਸਰੂਪ।

*ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥ ੧॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਚਾਦਨਾ ਚਾਦਨੁ=ਚਾਨਣਿਆਂ ਵਿਚੋਂ ਉਹੀ ਚਾਨਣਾ ਉੱਤਮ ਹੈ ਜਿਹੜਾ ਆਂਗਨਿ=ਰਿਦੇ ਰੂਪ ਆਂਗਨ ਵਿਚ ਪ੍ਰਭੂ ਦੇ ਗਿਆਨ ਦਾ ਚਾਨਣ ਹੋਣਾ ਹੀ ਸ੍ਰੇਸ਼ਟ ਹੈ।

*ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥ ੨॥*

ਆਰਾਧਨੇ ਵਿਚੋਂ ਨੀਕਾ=ਚੰਗਾ ਅਰਾਧਨ ਉਹੀ ਹੈ ਜਿਹੜਾ ਹਰਿ=ਜੋ ਸਾਰੀ ਸ੍ਰਿਸ਼ਟੀ ਨੂੰ ਹਰਿਆ ਭਰਿਆ ਕਰਨ ਵਾਲਾ ਹਰੀ ਹੈ ਉਸ ਹਰਿ=ਹਰੀ ਨਾਮ ਨੂੰ ਅਰਾਧਨਾ ਹੀ ਉੱਤਮ ਹੈ।

*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥ ੩॥*

ਤਿਆਗਣ ਕਰਨ ਵਿਚੋਂ ਸਾਰਿਆਂ ਤੋਂ ਨੀਕਾ=ਚੰਗਾ ਤਿਆਗ ਕਾਮ, ਕ੍ਰੋਧ, ਲੋਭ ਆਦਿਕ ਦਾ ਤਿਆਗਨਾ=ਤਿਆਗ ਕਰਨਾ ਹੈ।

*ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥ ੪॥*

ਮੰਗਣ ਵਿਚੋਂ ਮੰਗਣ ਚੰਗਾ ਕਿਹੜਾ ਹੈ? ਜਿਹੜਾ ਗੁਰਾਂ ਪਾਸੋਂ ਹਰੀ ਦਾ ਜਸ ਕਰਨਾ ਮੰਗਣਾ ਹੈ, ਇਹੋ ਸ੍ਰੇਸ਼ਟ ਹੈ।

*ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥ ੫॥*

ਜਾਗਣ ਵਿਚੋਂ ਜਾਗਣਾ ਹਰੀ ਦੇ ਕੀਰਤਨ ਵਿਚ ਜਾਗਣਾ ਹੀ ਨੀਕਾ=ਚੰਗਾ ਭਾਵ ਲਾਭਦਾਇਕ ਹੈ।

*ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥ ੬॥*

ਸਭ ਤੋਂ ਚੰਗਾ ਲੱਗਣਾ ਕੀ ਹੈ? ਗੁਰਾਂ ਦੇ ਚਰਨਾਂ ਵਿਚ ਮਨ ਦਾ ਲੱਗਣਾ ਹੀ ਉੱਤਮ ਹੈ।

*ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ॥ ੭॥*

ਇਹ ਬਿਧਿ=ਵਿਧੀ, ਰੀਤੀ ਉਸ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਸਦੇ ਮਸਤਕਿ=ਮੱਥੇ ਦੇ ਭਾਗਨਾ=ਭਾਗ ਸ੍ਰੇਸ਼ਟ ਹੋਣ।

*ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥ ੮॥ ੧॥ ੪॥* (ਅੰਗ ੧੦੧੮)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਜੀਵ ਦਾ ਸਾਰਾ ਕੁਝ ਹੀ ਨੀਕਾ=ਚੰਗਾ ਤੇ ਸੁੰਦਰ ਹੈ ਜਿਹੜਾ ਪ੍ਰਮੇਸਰ ਦੀ ਸ਼ਰਨ ਵਿਚ ਆ ਕੇ ਪ੍ਰਾਪਤ ਹੋਇਆ ਹੈ।

ਇਉਂ ਇਸ ਸ਼ਬਦ ਦੁਆਰਾ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਭਗਤੀ ਮਾਰਗ ਦਾ ਉਪਦੇਸ਼ ਦਿੱਤਾ। ਫਿਰ ਗੁਰੂ ਜੀ ਨੇ ਕਿਹਾ ਕਿ ਸਿੱਖ-ਸੇਵਕ ਮੇਰਾ ਪਰਿਵਾਰ ਹੈ। ਗੁਰਬਾਣੀ ਪੜ੍ਹਨੀ ਤੇ ਗੁਰਮੰਤ੍ਰ, ਮੂਲਮੰਤਰ ਦਾ ਪਾਠ ਕਰਨਾ ਇਹ ਹੁਕਮ ਕੀਤਾ। ਜੋ ਮੇਰਾ ਬਚਨ ਮੰਨੇਗਾ, ਉਹ ਮੇਰਾ ਪਿਆਰਾ ਹੈ ਅਤੇ ਅੰਤ ਸਮੇਂ ਮੇਰੇ ਲੋਕ ਦੀ ਪ੍ਰਾਪਤੀ ਹੋਵੇਗੀ। ਸਤਿਗੁਰੂ ਜੀ ਨੇ ਤੀਰ ਗੜ੍ਹੀ ਤੋਂ ਇਕ ਤੀਰ ਚਲਾ ਕੇ ਕਿਹਾ ਸੀ ਕਿ ਜਿਥੇ ਜਾ ਕੇ ਡਿੱਗੇਗਾ ਉਥੇ ਸਾਡੇ ਸੰਸਕਾਰ ਦੀ ਜਗਾ ਜਾਣਨੀ। ਤੀਰ ਜਿੱਥੇ ਡਿੱਗਾ ਸੰਗਤ ਨੇ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਕਿਹਾ ਇਹ ਪਤਾਲਪੁਰੀ ਹੈ ਤੇ ਜਿੱਥੇ ਤੀਰ ਡਿੱਗਾ ਇਥੇ ਕੋਠਾ ਬਣਾਇਆ ਗਿਆ। ਗੁਰੂ ਜੀ ਨੇ ਹੁਕਮ ਕੀਤਾ, ਜਦੋਂ ਅਸੀਂ ਇਸ ਕੋਠੇ ਵਿਚ ਪ੍ਰਵੇਸ਼ ਕਰੀਏ ਤਾਂ ਇਸ ਕੋਠੇ ਨੂੰ ੭ ਦਿਨ ਨਹੀਂ ਖੋਲ੍ਹਣਾ। ਫਿਰ ਇਸ ਕੋਠੇ ਨੂੰ ਅੱਠਵੇਂ ਦਿਨ ਹਰਿਰਾਇ ਜੀ ਖੋਲ੍ਹਣ ਤੇ ਸਾਡੀ ਦੇਹ ਦਾ ਉਪਰੰਤ ਸੰਸਕਾਰ ਕੀਤਾ ਜਾਵੇ। ਇਹ ਕਹਿ ਕੇ ਸਤਿਗੁਰੂ ਜੀ ਘੋੜੇ ਸਮੇਤ ਇਸ ਪਵਿੱਤਰ ਨਦੀ ਸਤਲੁਜ ਦੇ ਕਿਨਾਰੇ ਇਸ਼ਨਾਨ ਕਰਨ ਲਈ ਪਹੁੰਚੇ, ਤੇ ਅਗਲੀ ਵਾਰ ਤਾਂ ਕੁਝ ਪੁਰਾਣੇ ਗੁਰਸਿੱਖਾਂ ਤੋਂ ਸੁਣੀ ਗਈ ਹੈ ਜਿਸਦਾ ਲਿਖਤੀ ਪਰੂਫ ਨਹੀਂ ਮਿਲਦਾ ਪਰ ਇਹ ਰਿਵਾਇਤ ਪ੍ਰਚੱਲਿਤ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਘੋੜੇ ਸਮੇਤ ਇਸ ਪਵਿੱਤਰ ਨਦੀ ਵਿਚ ਪ੍ਰਵੇਸ਼ ਕਰ ਗਏ ਤੇ ਸਭ ਦੇ ਵੇਖਦਿਆਂ-ਵੇਖਦਿਆਂ ਅਲੋਪ ਹੋ ਗਏ, ਤਿੰਨ ਦਿਨ ਤੱਕ ਅਲੋਪ ਰਹੇ। ਸਿੱਖ-ਸੰਗਤਾਂ ਬੜੀਆਂ ਪ੍ਰੇਸ਼ਾਨ ਸਨ ਕਿ ਸਤਿਗੁਰੂ ਜੀ ਤਾਂ ਕੋਠੇ ਵਿਚ ਪ੍ਰਵੇਸ਼ ਹੋਣ ਲਈ ਕਹਿੰਦੇ ਸਨ, ਪਰ ਇਹ ਕੀ ਭਾਣਾ ਵਰਤਿਆ। ਪਰ ਸਿਦਕੀ ਸਿੱਖ ਭਾਣਾ ਮੰਨ ਕੇ ਕਿਨਾਰੇ ਤੇ ਬੈਠੇ ਬਾਣੀ ਪੜ੍ਹਦੇ ਰਹੇ। ਜਦੋਂ ਤੀਸਰੇ ਦਿਨ ਸਤਿਗੁਰੂ ਜੀ ਪ੍ਰਗਟ ਹੋਏ ਤਾਂ ਸਿੱਖ ਸੰਗਤ ਨੇ ਪੁੱਛਿਆ, ਸਤਿਗੁਰੂ

ਜੀ ਆਪ ਕਿੱਥੇ ਅਲੋਪ ਹੋ ਗਏ ਸੀ? ਇਹ ਕੀ ਭਾਣਾ ਵਰਤਿਆ? ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਪਤਾਲਪੁਰੀ ਵਿਚ ਗਏ ਸੀ। ਜਿਸ ਪੁਰੀ ਵਿਚ ਕੁਝ ਅਣਡਿੱਠੇ ਭਗਤ ਇਸ ਸਰੂਪ ਵਿਚ ਦਰਸ਼ਨ ਕਰਨਾ ਚਾਹੁੰਦੇ ਸੀ। ਇਸ ਲਈ ਉਹਨਾਂ ਨੂੰ ਦਰਸ਼ਨ ਦੇ ਕੇ ਕਿਰਤਾਰਥ ਕੀਤਾ ਜਿਨ੍ਹਾਂ ਵਿਚ ਸ਼ੇਸ਼ਨਾਗ ਦੀ ਵੀ ਗੱਲ ਦਰਸ਼ਨ ਦੇਣ ਦੀ ਸ਼ਾਮਿਲ ਸੀ। ਇਸ ਕਰਕੇ ਇਸਦਾ ਨਾਮ ਪਤਾਲਪੁਰੀ ਪਿਆ। ਜੋ ਸੁੰਦਰ ਕੋਠਾ ਸਤਿਗੁਰੂ ਜੀ ਨੇ ਕਹਿ ਕੇ ਬਣਵਾ ਰੱਖਿਆ ਸੀ। ਉਹਦੇ ਵਿਚ ਚੰਦਨ ਦੇ ਨਾਲ ਲੇਪ ਕਰਕੇ ਸੁਗੰਧੀ ਵਾਲੇ ਪਦਾਰਥ ਛਿੜਕੇ ਗਏ। ਕਪੂਰ ਆਦਿ ਦੇ ਨਾਲ ਕੰਧਾਂ ਮਹਿਕਾ ਦਿੱਤੀਆਂ ਗਈਆਂ ਤੇ ਫੁੱਲਾਂ ਦੀਆਂ ਮਾਲਾਂ ਲਟਕਾ ਕੇ ਪੂਰਾ ਕੋਠੇ ਨੂੰ ਸਜਾ ਦਿੱਤਾ ਗਿਆ।

*ਚੰਦਨ ਸੰਗ ਲੀਪ ਬੋ ਤਾਨਾ॥ ਸਗਲ ਗੰਧਿ ਤੇ ਬਹੁ ਚਰਚਾਨਾ।*
*ਕੁੰਕਮ ਅਰੁ ਘਨਸਾਰ ਮਿਲਾਏ। ਸਗਰੀ ਕੰਧਨਿ ਕੋ ਮਹਿਕਾਏ॥ ੩੦॥*
*ਫੂਲ ਸੁਗੰਧਤਿ ਰਚਤਿ ਬਿਸਾਲਾ। ਲਰਕਾਈ ਚਾਰਹੁ ਦਿਸਿ ਮਾਲਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਇਸ ਤੋਂ ਬਾਅਦ ਸਤਿਗੁਰੂ ਜੀ ਇਸ਼ਨਾਨ ਪਾਨ ਕਰਕੇ ਬਸਤ੍ਰ ਸਜਾ ਕੇ ਉਸ ਕੋਠੇ ਦੇ ਵਿਚ ਪ੍ਰਵੇਸ਼ ਕਰਨ ਵਾਸਤੇ ਤਿਆਰ ਹੋ ਗਏ। ਫਿਰ ਸਭ ਸਿੱਖ-ਸੰਗਤਾਂ, ਆਪਣੀ ਫ਼ੌਜ, ਆਪਣੇ ਮਹਿਲਾਂ ਅਤੇ ਪੁੱਤਰਾਂ ਨੂੰ ਤੇ ਆਪਣੀ ਪੁੱਤਰੀ ਬੀਬੀ ਵੀਰੋ, ਜੋ ਗੁਰੂ ਜੀ ਦੇ ਜਾਣ ਦਾ ਵੈਰਾਗ ਆਪਣੇ ਵੀਰਾਂ ਤੋਂ ਵੱਧ ਕਰ ਰਹੀ ਸੀ, ਨੂੰ ਧੀਰਜ ਦੇ ਕੇ ਕੋਠੇ ਵਿਚ ਪ੍ਰਵੇਸ਼ ਕਰ ਗਏ ਤੇ ਜਾ ਕੇ ਆਸਣ ਪਹਿਲਾਂ ਹੀ ਜਿਥੇ ਵਿਛਾਇਆ ਹੋਇਆ ਸੀ, ਜਾ ਕੇ ਸਮਾਧੀ ਲਾ ਕੇ ਬੈਠ ਗਏ ਤੇ ਗੁਰੂ ਹਰਿ ਰਾਏ ਸਾਹਿਬ ਜੀ ਨੂੰ ਸੰਗਤਾਂ ਸਮੇਤ ਹੁਕਮ ਕੀਤਾ ਕਿ ਤੁਸੀਂ ਬਾਹਰ ਬੈਠ ਕੇ ਭਜਨ ਸਿਮਰਨ ਕਰਦੇ ਰਹੋ ਤੇ ਸੱਤਵੇਂ ਦਿਨ ਅਕਾਸ਼ ਵਿਚ ਅਲੌਕਿਕ ਚਮਤਕਾਰ ਹੋਣੇ ਸ਼ੁਰੂ ਹੋ ਗਏ। ਜਿਸ ਤੇ ਦੇਖਣ ਵਾਲੇ ਬੜੇ ਅਸਚਰਜ ਹੋਏ ਕਿ ਇਹ ਕੀ ਹੋ ਰਿਹਾ ਹੈ। ਪਰ ਸਮਝ ਕੁਝ ਨਹੀਂ ਆਈ ਕਿਉਂਕਿ ਬ੍ਰਹਮਾ, ਸ਼ਿਵਜੀ ਤੇ ਹੋਰ ਦੇਵਤੇ ਸਤਿਗੁਰੂ ਜੀ ਦੇ ਸਵਾਗਤ ਵਾਸਤੇ ਅਨੇਕਾਂ ਚਮਤਕਾਰ ਕਰਦੇ ਹੋਏ ਕੀਰਤਪੁਰ ਸਾਹਿਬ ਸਤਿਗੁਰਾਂ ਨੂੰ ਲੈਣ ਲਈ ਆਏ ਸਨ। ਗੁਰੂ ਜੀ ਛੇ ਦਿਨ ਪਦਮ ਆਸਣ ਲਾ ਕੇ ਸਮਾਧੀ ਸਥਿਤ ਰਹੇ। ਸੱਤਵੇਂ ਦਿਨ ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਪਾਠ ਸੰਪੂਰਨ ਕਰਕੇ ਕੰਧ ਨਾਲ ਪਿੱਠ ਦੀ ਢੋਅ ਲਾ ਕੇ ਆਪਣੇ ਸਰੀਰ ਦਾ ਪ੍ਰੀਤਿਆਗ ਕਰ ਦਿੱਤਾ ਤੇ ਆਪਣੇ ਨਿਜ ਸਰੂਪ ਵਿਚ ਸਮਾ ਗਏ। ਜਿਵੇਂ ਭਗਵਾਨ ਕ੍ਰਿਸ਼ਨ ਜੀ ਨੇ ਜੰਗਲ ਵਿਚ ਜਾ ਕੇ ਇਕੱਲਿਆਂ ਨੇ ਸਰੀਰ ਤਿਆਗਿਆ ਸੀ, ਉਵੇਂ ਹੀ ਸਤਿਗੁਰਾਂ ਨੇ ਇਕਾਂਤ ਵਿਚ ਜਾ ਕੇ ਸਰੀਰ ਤਿਆਗ ਦਿੱਤਾ।

*ਕਰਿ ਸਮਾਧਿ ਤਨ ਤਯਾਗਿ ਸਿਧਾਰੇ। ਸ੍ਰੀ ਹਰਿਗੋਬਿੰਦ ਤਿਸੀ ਪ੍ਰਕਾਰੇ।*
*ਸਭਿ ਦਿਸਿ ਤੇ ਮਨ ਰੋਕਨ ਕੀਨਿ। ਇੰਦ੍ਰੈ ਗਨ ਸੰਕੋਚਿ ਕਰਿ ਲੀਨ॥ ੩੮॥*
*ਆਤਮ ਰਸ ਮਹਿਂ ਥਿਰੈ ਗੁਸਾਈ। ਜਹਾਂ ਦ੍ਵੈਤ ਕੋ ਲੇਸ ਨ ਪਾਈ।*
*ਖਸਟ ਦਿਵਸ ਲੌ ਸਾਧਿ ਸਮਾਧਿ। ਥਿਰੇ ਅਚਲ ਹੀ ਰੂਪ ਅਗਾਧ॥*
*ਸਪਤਮ ਦਿਨ ਕੇ ਅੰਮ੍ਰਿਤ ਵੇਲੇ। ਤਨ ਕੋ ਤਯਾਗਨ ਕੀਨਿ ਸਹੇਲੇ।*
*ਲਾਇ ਕੰਧ ਕੇ ਸੰਗ ਪਿਛਾਰੀ। ਬੈਠੇ ਰਹੇ ਪ੍ਰਭ ਤਿਸ ਬਾਰੀ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੮)

ਗੁਰ ਬਿਲਾਸ ਪਾ: ੬ ਵਿਚ ਜੋਤੀ ਜੋਤ ਸਮਾਉਣ ਦਾ ਸੰਗਤ ੧੬੯੫ ਤੇ ਚੇਤ ਸੁਦੀ ਪੰਚਮੀ ਲਿਖਿਆ ਹੈ।

*ਇਹ ਬਿਧਿ ਜੋਤੀ ਜੋਤਿ ਸਮਾਏ। ਅਚਲ ਅਮਰ ਨਿਜ ਰੂਪ ਸਮਾਏ।*
*ਸੰਮਤ ਸੋਰਹ ਸੈ ਪਾਚਾਨਵ। ਚੇਤ ਸੁਦੀ ਥਿਤਿ ਪੰਚਮ ਗਾਵਨ॥*

(ਗੁਰ ਬਿਲਾਸ ਪਾ: ੬, ਅਧਿਆਇ ੨੧)

ਸੰਪਰਦਾ ਦੇ ਗਿਆਨੀਆਂ ਨੇ ਇਸੇ ਸੰਮਤ ਨੂੰ ਸਹੀ ਮੰਨਿਆ ਹੈ, ਜਦੋਂ ਕਿ ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਤਵਾਰੀਖ਼ ਗੁਰੂ ਖ਼ਾਲਸਾ ਵਿਚ ੧੭੦੧ ਬਿ: ਸੰਮਤ ਦਿੱਤਾ ਹੈ। ਮੁਤਾਬਿਕ ਸੰਨ ੩ ਮਾਰਚ, ੧੬੪੪ ਈ:।

ਜਦੋਂ ਗੁਰੂ ਜੀ ਜੋਤੀ-ਜੋਤ ਸਮਾ ਗਏ ਤਾਂ ਗੁਰੂ ਜੀ ਦੇ ਸਹਿਬਜ਼ਾਦੇ ਸੂਰਜ ਮੱਲ, ਅਣੀ ਰਾਏ, ਸ੍ਰੀ ਤੇਗ਼ ਬਹਾਦਰ ਜੀ ਤੇ ਬੀਬੀ ਵੀਰੋ ਅਤੇ ਗੁਰੂ ਕੇ ਮਹਿਲ ਮਾਤਾ ਨਾਨਕੀ ਜੀ, ਮਾਤਾ ਮਰਵਾਹੀ ਜੀ ਅਤੇ ਹੋਰ ਸੰਬੰਧੀ ਅਤੇ ਸੰਗਤਾਂ ਭਾਵੇਂ ਸਾਰੇ ਹੀ ਵੈਰਾਗੀ ਅਵਸਥਾ ਵਿਚ ਸਨ। ਭਾਈ ਭਾਨੇ ਜੀ ਨੇ ਇਸ ਮੌਕੇ ਨੂੰ ਸੰਭਾਲਦਿਆਂ ਹੋਇਆਂ ਕਿ ਕਿਤੇ ਰੁਦਨ ਦਾ ਮਾਹੌਲ ਨਾ ਬਣ ਜਾਏ ਤੇ ਸਾਰਿਆਂ ਨੂੰ ਗੁਰੂ ਜੀ ਨੇ ਹੁਕਮ ਦਿੱਤਾ ਸੀ ਕਿ ਰੋਣਾ ਨਹੀਂ ਸਾਨੂੰ ਇਸ ਤੇ ਅਮਲ ਕਰਨਾ ਚਾਹੀਦਾ ਹੈ।

*ਅਬ ਹਉਂ ਗੁਰ ਨਾਨਕ ਪੈ ਜਾਊਂ। ਕ੍ਰਿਪਾਸਿੰਧ ਕਾ ਦਰਸਨ ਪਾਊਂ।*
*ਮਮ ਆਇਸ ਤੁਮ ਰੁਦਨ ਨ ਕੀਜੈ। ਕੀਰਤਨ ਨਾਮ ਵਿਖੈ ਮਨੁ ਦੀਜੈ॥*

(ਗੁ: ਬਿਲਾਸ ਪਾ: ੬)

ਭਾਈ ਭਾਨੇ ਨੇ ਸੰਗਤਾਂ ਨੂੰ ਇਹ ਯਾਦ ਕਰਾਉਂਦਿਆਂ ਕਿਹਾ ਕਿ ਗੁਰੂ ਅਮਰਦਾਸ ਜੀ ਨੇ ਵੀ ਸੰਗਤਾਂ ਨੂੰ ਅੰਤਮ ਸਮੇਂ ਇਹੀ ਉਪਦੇਸ਼ ਦਿੱਤਾ ਸੀ ਕਿ ਮੇਰੇ ਅੰਤ ਸਮੇਂ ਪਿੱਛੋਂ ਕਿਸੇ ਨੇ ਰੋਣਾ ਨਹੀਂ।

*ਸਤਿਗੁਰੂ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥*
*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*

ਸਤਿਗੁਰੂ ਜੀ ਨੇ ਕਿਹਾ ਸੀ ਕਿ ਮੇਰੀ ਦੇਹ ਤਿਆਗਣ ਤੋਂ ਬਾਅਦ ਕੀਰਤਨ ਕਰਨਾ ਹੈ-

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣ ਜੀਉ॥*

(ਰਾਮਕਲੀ ਸਦੁ, ਅੰਗ ੯੨੩)

ਸੱਤਵੇਂ ਦਿਨ ਸ੍ਰੀ ਹਰਿਰਾਇ ਸਾਹਿਬ ਜੀ ਨੇ ਜਾ ਕੇ ਦਰਵਾਜ਼ਾ ਖੋਲ੍ਹਿਆ। ਉਸ ਪਿੱਛੋਂ ਹੋਰ ਸਾਰੇ ਸਿੱਖਾਂ ਨੇ ਦਰਸ਼ਨ ਕੀਤੇ। ਫੇਰ ਸ੍ਰੀ ਤੇਗ਼ ਬਹਾਦਰ ਜੀ, ਸੂਰਜ ਮਲ ਤੇ ਅਣੀ ਰਾਏ ਸਾਰੇ ਗੁਰੂ ਜੀ ਦੇ ਸਰੂਪ ਕੋਲ ਪਹੁੰਚੇ, ਤਾਂ ਗੁਰੂ ਜੀ ਦਾ ਕੰਧ ਦੇ ਨਾਲ ਪਿੱਠ ਲਾ ਕੇ ਕੇਵਲ ਅਸਥੂਲ ਸਰੀਰ ਨਜ਼ਰ ਆਇਆ ਤੇ ਆਪ ਸਤਿਗੁਰੂ ਸੱਚਖੰਡ ਪਧਾਰ ਗਏ। ਸਤਲੁਜ ਦਾ ਪਾਣੀ ਲਿਆ ਕੇ ਸਤਿਗੁਰੂ ਜੀ ਦਾ ਇਸ਼ਨਾਨ ਕਰਵਾਇਆ। ਮੁੱਖ ਦੀ ਕ੍ਰਾਂਤੀ ਉਸੇ ਤਰ੍ਹਾਂ ਰਹੀ ਜਿਵੇਂ ਸਤਿਗੁਰੂ ਜੀ ਦੇ ਸਰੀਰ ਵਿਚ ਹਾਜ਼ਰ ਰਹਿੰਦਿਆ ਸੀ। ਫੇਰ ਸੁੰਦਰ ਬਿਬਾਨ ਤਿਆਰ ਕੀਤਾ। ਬੇਅੰਤ ਫੁੱਲ ਮੰਗਵਾਏ। ਫੁੱਲਾਂ ਦੀਆਂ ਮਾਲਾਂ ਬਿਬਾਨ ਦੇ ਆਲੇ-ਦੁਆਲੇ ਲਟਕਾਈਆਂ। ਮਾਰੂ ਸ਼ਬਦ ਪੜ੍ਹਨ ਵਾਸਤੇ ਰਬਾਬੀ ਆਏ। ਉਹਨਾਂ ਨੇ ਮਾਰੂ ਸ਼ਬਦ ਦਾ ਕੀਰਤਨ ਕਰਨਾ ਸ਼ੁਰੂ ਕੀਤਾ। ਗੁਰੂ ਸਾਹਿਬ ਜੀ ਦੇ ਦੋਨੋਂ ਮਹਿਲ ਅਤੇ ਹੋਰ ਹਾਜ਼ਰ ਸੰਗਤਾਂ ਗੁਰੂ ਜੀ ਦੇ ਅੰਤਮ ਵਿਦਾਇਗੀ ਸਮੇਂ ਪਹੁੰਚੀਆ। ਧੰਨ ਗੁਰੂ, ਧੰਨ ਗੁਰੂ ਦੀਆਂ ਧੁਨਾਂ ਹੋ ਰਹੀਆਂ ਸਨ। ਜਿਨ੍ਹਾਂ ਨੂੰ ਨੇੜੇ ਆ ਕੇ ਮੱਥਾ ਟੇਕਣ ਦਾ ਸਮਾਂ ਨਹੀਂ ਮਿਲਿਆ ਦੂਰ ਤੋਂ ਹੀ ਨਮਸ਼ਕਾਰ ਕਰ ਰਹੇ ਹਨ। ਜਿਨ੍ਹਾਂ ਚਹੁੰਜਣਿਆਂ ਨੇ ਗੁਰੂ ਜੀ ਦਾ ਬਿਬਾਨ ਉਠਾਉਣਾ ਸੀ ਉਹਨਾਂ ਵਿਚ ਗੁਰੂ ਜੀ ਦੇ ਸਾਹਿਬਜ਼ਾਦੇ ਸੂਰਜ ਮੱਲ ਤੇ ਸ੍ਰੀ ਤੇਗ਼ ਬਹਾਦਰ ਜੀ, ਤੀਜਾ ਭਾਈ ਭਾਨਾ ਜੀ, ਬਾਬੇ ਬੁੱਢੇ ਸਾਹਿਬ ਜੀ ਦੀ ਵੰਸ਼ ਵਿਚੋਂ, ਚੌਥਾ ਰਾਏ ਜੋਧ ਤੇ ਪੰਜਵੇਂ ਚੌਰ ਸਾਹਿਬ ਲੈ ਕੇ ਸ੍ਰੀ ਹਰਿਰਾਇ ਸਾਹਿਬ ਜੀ ਬਿਬਾਨ ਉਠਾ ਕੇ ਤੁਰ ਪਏ ਤੇ ਅੱਗੇ-ਅੱਗੇ ਰਬਾਬੀ ਸ਼ਬਦ ਪੜ੍ਹਦੇ ਜਾਂਦੇ ਹਨ ਤੇ ਸਤਿਗੁਰੂ ਜੀ ਦੇ ਸਰੀਰ ਨੂੰ ਉਥੇ ਤੱਕ ਲੈ ਗਏ ਜਿਥੇ ਚੰਦਨ ਦੀ ਚਿਖਾ ਸਵਾਰੀ ਹੋਈ ਸੀ। ਉਸ ਉੱਪਰ ਸਤਿਗੁਰਾਂ ਦਾ ਸੁੰਦਰ ਸਰੀਰ ਸੁਭਾਇਮਾਨ ਕਰ ਦਿੱਤਾ ਤੇ ਸੂਰਜ ਮੱਲ ਜੀ ਦੇ ਹੱਥੋਂ ਚੰਡਾ ਲਗਵਾਇਆ, ਤੇ ਇਸ ਪ੍ਰਕਾਰ ਸਤਿਗੁਰੂ ਜੀ ਦਾ ਸਸਕਾਰ ਕੀਤਾ, ਤੇ ਗੁਰੂ ਕੇ ਦਾਸ ਹੋਰ ਸੇਵਕ ਬੜੇ ਕਰੁਣਾ ਰਸ ਵਿਚ ਭਿੱਜੇ ਖੜੇ ਹਨ ਕਿ-ਹੇ ਸਤਿਗੁਰੂ ਜੀ ਤੁਹਾਡੇ ਤੋਂ ਬਿਨਾਂ ਸਾਡਾ ਕੌਣ ਹੈ। ਜੰਗੀ ਸੂਰਮੇ ਜੋ ਸਤਿਗੁਰੂ ਜੀ ਦੀ ਫ਼ੌਜ ਦੇ ਸਿਪਾਹੀ ਸਨ ਉਹਨਾਂ ਨੇ ਰੋ-ਰੋ ਕੇ ਸਤਿਗੁਰੂ ਜੀ ਦੇ ਗੁਣਾਂ ਬਾਰੇ ਇਉਂ ਕਿਹਾ :-

*'ਹੇ ਗੁਰ! ਤੁਮਰੋ ਬਿਨਾਂ ਹਮਾਰੀ। ਕੋ ਸੁਧ ਲੇਹਿ ਕਰਹਿ ਪ੍ਰਤਿਪਾਰੀ।*
*ਕੋ ਆਯੁਧ ਬਿੱਦਯਾ ਸਿਖ ਗਏਹੈ। ਕੋ ਪਰਖੈ ਬਹੁ ਦਰਬ ਦਿਵਾਵੈ॥'*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੯)

ਇਸ ਤਰ੍ਹਾਂ ਵੱਡੇ-ਵੱਡੇ ਸੂਰਮੇ ਗੁਰੂ ਜੀ ਦੇ ਸੰਸਾਰ ਤੋਂ ਚਲੇ ਜਾਣ ਦਾ ਹਾਵਾ ਕਰ ਰਹੇ ਹਨ। ਜਿਥੇ ਸਤਿਗੁਰੂ ਜੀ ਦਾ ਸੰਸਕਾਰ ਸਥਾਨ ਹੈ, ਉਸਦਾ ਇਹ ਵੱਡਾ ਮਹਾਤਮ ਹੈ ਕਿ ਜੇ ਕਿਸੇ ਦਾ ਇਥੇ ਸਸਕਾਰ ਹੋਵੇ, ਉਹ ਜਮਾਂ ਦੇ ਲੋਕ ਨੂੰ ਨਹੀਂ ਜਾਂਦਾ। ਇਹ ਭਾਈ ਭਾਨੇ ਨੇ ਇਸ ਜਗ੍ਹਾ ਦਾ ਮਹਾਤਮ ਦੱਸਿਆ। ਇਸ ਕਰਕੇ ਅੱਜ ਲੋਕ ਇਸ ਥਾਂ 'ਤੇ ਅਸਤੀਆਂ ਜਲ ਪ੍ਰਵਾਹ ਕਰਕੇ ਜਿੱਥੇ ਛੇਵੇਂ ਤੇ ਸੱਤਵੇਂ ਗੁਰੂ ਦਾ ਅੰਗੀਠਾ ਸਾਹਿਬ ਹੈ, ਉਥੇ ਅਰਦਾਸ ਕਰਾਉਂਦੇ ਹਨ ਇਸ ਲਈ ਭਾਈ ਭਾਨਾ ਜੀ ਇਉਂ ਫੁਰਮਾਉਂਦੇ ਹਨ-

*ਇਹ ਠਾਂ ਦਾਹ ਜਿਸੈ ਨਰ ਹੋਈ। ਗੁਰ ਕੇ ਧਾਮ ਜਾਇ ਵਹੁ ਸੋਈ।*
*ਸਭ ਕੋ ਭਾਨਾ ਐਸ ਸੁਨਾਏ। ਦਯਾ ਸਿੰਧੁ ਇਹ ਬੈਨ ਅਲਾਏ॥*

(ਗੁ: ਬਿ: ਪਾ: ੬, ਅਧਿਆਇ ੨)

ਸੋ ਇਸ ਪ੍ਰਕਾਰ ਸੋਹਿਲੇ ਦਾ ਪਾਠ ਕਰਕੇ ਦਾਹ ਕਿਰਿਆ ਦੀ ਸਾਰੀ ਅੰਤਮ ਰੀਤ ਸੰਪੂਰਨ ਕੀਤੀ। ਇਸ ਗੁਰੂ ਸਾਹਿਬਾਨ ਵਰਗਾ ਸੂਰਵੀਰ ਯੋਧਾ ਸੰਸਾਰ ਵਿਚ ਕੋਈ ਨਹੀਂ ਹੋਇਆ, ਉਸ ਤੋਂ ਬਾਅਦ ਜੇ ਕੋਈ ਗੁਰੂ ਵਰਗਾ ਸੂਰਮਾ ਹੋਇਆ ਤਾਂ ਦਸਵੇਂ ਜਾਮੇ ਵਿਚ ਗੁਰੂ ਆਪ ਹੀ ਸੀ। ਭਾਈ ਸੰਤੋਖ ਸਿੰਘ ਜੀ ਆਪਣੀ ਕਾਵਿ ਰਚਨਾ ਵਿਚ ਗੁਰੂ ਜੀ ਦਾ ਜਸ ਕਰਦੇ ਕਥਨ ਕਰਦੇ ਹਨ।

*ਸ੍ਰੇਸਟ ਆਯੁਧ ਧਰਨਿ ਮਹਿਂ ਤੁਰਕਨਿ ਹਰਿਨਿ ਸਮਾਜ।*
*ਬੰਦਨ ਠਾਨੌਂ ਬੰਦਿ ਕਰ ਹਰਿ ਗੁਬਿੰਦ ਮਹਾਰਾਜ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੧)

ਭਾਵ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਜੋ ਸ਼ਸਤਰ ਧਾਰਨ ਵਿਚ ਸਭ ਤੋਂ ਸ੍ਰੇਸ਼ਟ ਹਨ ਅਤੇ ਜਿਨ੍ਹਾਂ ਨੇ ਤੁਰਕਾਂ ਦੇ ਸਮਾਜ ਨੂੰ ਨਾਸ਼ ਕੀਤਾ, ਮੈਂ ਉਹਨਾਂ ਨੂੰ ਦੋਵੇਂ ਹੱਥ ਜੋੜ ਕੇ ਨਮਸ਼ਕਾਰ ਕਰਦਾ ਹਾਂ।

*ਮਹਾਬੀਰ, ਅਗਨੀ, ਮਨਹੁਂ, ਅਰਿ ਬਨ, ਜਾਰਤਿ ਬ੍ਰਿੰਦ।*
*ਜੋਤਿ ਨਾਮ ਤੋ ਏਕ ਹੈ, ਤਨ ਜੁਗ ਹਰਿਗੋਬਿਦ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੧)

ਮਹਾਂਬੀਰ ਗੁਰੂ ਹਰਿਗੋਬਿੰਦ ਜੀ ਤੇ ਅਗਨੀ=ਅੱਗ ਮਾਨੋਂ ਇਕੋ ਸਮਾਨ ਹਨ। ਕਿਉਂਕਿ ਗੁਰੂ ਜੀ ਵੈਰੀਆਂ ਦੇ ਸਮੂਹ ਨੂੰ ਤੇ ਅਗਨੀ ਬਨ ਨੂੰ ਸਾੜਦੇ ਹਨ ਦੋਹਾਂ ਦਾ ਜੋਤਿ ਨਾਮ ਤਾਂ ਇਕ ਹੈ ਪਰ ਸਰੂਪ ਦੋ ਹਨ।

*ਕਟ ਨਿਖੰਗ, ਕਰ ਧਨੁ ਧਰੇ, ਸਿਪਰ ਦੋਇ ਸ਼ਮਸ਼ੇਰ।*
*ਮ੍ਰਿਗ ਸ਼ੱਤ੍ਰ ਸਮੁਦਾਇ ਕੋ ਸੰਘਰ ਖ਼ਹਿਂ ਸਮਸ਼ੇਰ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੧)

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਲੱਕ ਭੱਥਾ, ਹੱਥ ਵਿਚ ਧਨੁੱਖ ਧਾਰ ਕੇ ਪਿੱਠ ਪਿੱਛੇ ਢਾਲ ਤੇ ਤਨ ਨਾਲ ਦੋ ਤਲਵਾਰਾਂ ਸਜਾ ਕੇ ਜੰਗ ਵਿਚ ਮ੍ਰਿਗ ਰੂਪੀ ਦੋਖੀ ਮਾਰੇ, ਵੈਰੀਆਂ ਨੂੰ ਸ਼ੇਰ ਵਾਂਗੂੰ ਬਲ ਪਾ ਕੇ ਨਾਸ਼ ਕੀਤਾ, ਤਿੰਨ੍ਹਾਂ ਨੂੰ ਮੇਰੀ ਨਮਸ਼ਕਾਰ ਹੈ।

ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਸਤਿਗੁਰੂ ਸਾਹਿਬ ਪ੍ਰਤੀ ਆਪਣੀ ਭਾਵਨਾ ਦਾ ਜ਼ਿਕਰ ਆਪਣੀ ਰਚਨਾ ਵਿਚ ਇਸ ਪ੍ਰਕਾਰ ਕਰਦੇ ਹਨ :

*ਦੋਹਰਾ : ਸ੍ਰੀ ਗੁਰੁ ਹਰਿਗੋਬਿੰਦ ਬਰ ਸਨਧਬੱਧ ਧਰਿ ਧਯਾਨ।*
*ਬੰਦ ਦੋਊ ਕਰਿ ਬੰਦਨਾ ਸੁੰਦਰ ਦੁਤਿ ਮਦਨਾਨ॥ ੧੫॥*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜ਼ੀ ਨੂੰ ਜੋ ਹਰਿ ਪਹਿਲੂ ਤੋਂ ਬਰ=ਸ੍ਰੇਸ਼ਟ ਹਨ ਉਹਨਾਂ ਦੀ ਸਨਧਬੱਧ=ਸ਼ਸਤਰਾਂ, ਬਸਤਰਾਂ ਨਾਲ ਤਿਆਰ ਬਰ ਤਿਆਰ ਮੂਰਤ ਦਾ ਧਿਆਨ ਧਰ ਕੇ ਜਿਸ ਮੂਰਤੀ ਦੇ ਸਾਹਮਣੇ ਸੁੰਦਰਤਾ ਦੀ ਦੁਤਿ=ਕ੍ਰਾਂਤੀ, ਸੁਹੱਪਣ, ਆਭਾ ਦਾ ਵੀ ਮਦਨਾਨ=ਮਦ+ਨਾਨ=ਮਦ ਨਹੀਂ ਰਹਿੰਦਾ (ਅ) ਮਦਨਾ+ਨ=ਕਾਮ ਦੇਵ ਦੀ ਦੁਤਿ=ਸੁੰਦਰਤਾ ਉਹਨਾਂ ਬਰਾਬਰ ਨਹੀਂ ਪੁੱਜ ਸਕਦੀ। ਕਿਉਂਕਿ ਉਸ ਦੀ ਸੁੰਦਰਤਾ ਸਰੀਰਕ ਹੈ, ਪਰ ਗੁਰੂ ਜੀ ਦੀ ਸੁੰਦਰਤਾ ਸਤੋ ਗੁਣ ਤੇ ਰੂਹਾਨੀ ਹੈ। ਮੈ ਦੋਵੇਂ ਹੱਥ ਜੋੜ ਕੇ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਦਾ ਹਾਂ।

*ਕਬਿੱਤ- ਅਮਲ ਕਮਲ ਜੈਸੇ ਕੈਸੇ ਕਹੋਂ ਪਦ ਜੁਗ,*
*ਰਜਨੀ ਮੈਂ ਆਨ ਗਤਿ ਹੋਤਿ ਜਿਨ ਬਾਣ ਹੈ।*

ਸ੍ਰੀ ਹਰਿਗੋਬਿੰਦ ਜੀ ਦੇ ਪਦ ਜੁਗ=ਦੋਹਾਂ ਨਿਰਮਲ ਚਰਨਾਂ ਨੂੰ ਕਮਲਾਂ ਵਰਗੇ ਕਿਸ ਤਰ੍ਹਾਂ ਆਖਾਂ, ਜਿਨ੍ਹਾਂ ਕਮਲਾਂ ਨੂੰ ਰਜਨੀ=ਰਾਤ ਵੇਲੇ ਅਨ ਗਤਿ=ਉੱਲਟ ਗਤੀ ਵਾਲਾ ਹੋ ਜਾਣ ਦੀ ਬਾਨ=ਆਦਤ ਹੈ।

*ਜਾਨਿਯੇ ਸੰਤਾਨ ਕੇ ਸਮਾਨ ਬਨੈ ਅਨਬਨ,*
*ਦਾਨੀ ਬਨ ਕਾਮਨਾ ਨ ਦਾਨੀ ਮੋਖ ਗਯਾਨ ਹੈ।*

ਜੇ ਚਰਨਾਂ ਨੂੰ ਸੰਤਾਨ=ਕਲਪ ਬ੍ਰਿਛ ਦੇ ਤੁੱਲ ਜਾਣੀਏ ਤਾਂ ਅਨਬਨ=ਇਹ ਗੱਲ ਬਣਦੀ ਨਹੀਂ ਕਿਉਂਕਿ ਕਲਪ ਬ੍ਰਿਛ ਕਾਮਨਾ=ਮਨ ਦੀਆਂ ਕਾਮਨਾਵਾਂ ਦਾ ਦੇਣ ਵਾਲਾ ਹੈ, ਗਿਆਨ ਅਤੇ ਮੁਕਤੀ ਦਾ ਦਾਤਾ ਨਹੀਂ ਹੈ।

*ਚਿੰਤਾਮਣਿ ਜੈਸੇ ਨਖ ਭਾਖੇ ਨ ਪਰਤਿ ਮੁਖ,*
*ਮੋਹ ਨ ਮਿਟਵੈ ਦੁਖ ਜਾਨਤਿ ਜਹਾਨ ਹੈ।*

ਗੁਰੂ ਜੀ ਦੇ ਚਰਨਾਂ ਦੇ ਨਹੁੰ ਚਿੰਤਾਮਣਿ=(ਇਕ ਪ੍ਰਕਾਰ ਦਾ ਰਤਨ, ਜੋ ਜਿਸ ਦੇ ਪਾਸ ਹੋਵੇ ਉਸ ਨੂੰ ਚਿੰਤਨ ਕੀਤੇ ਸੰਸਾਰਕ ਪਦਾਰਥ ਦੇ ਦਿੰਦਾ ਹੈ) ਵਰਗੇ ਵੀ ਮੂੰਹੋਂ ਆਖੇ ਨਹੀਂ ਜਾਂਦੇ, ਕਿਉਂਕਿ ਚਿੰਤਾਮਣਿ ਮੋਹ ਦਾ ਦੁੱਖ ਨਹੀਂ ਮਿਟਾਉਂਦਾ, ਇਹ ਗੱਲ ਸਾਰਾ ਜਗਤ=ਸੰਸਾਰ ਜਾਣਦਾ ਹੈ।

*ਸ੍ਰੀ ਹਰਿ ਗੋਵਿੰਦ ਪਦ ਆਨੰਦ ਕੇ ਕੰਦ ਜੋਊ,*
*ਉਪਮੇਯ ਆਪ ਪੁਨ ਆਪੇ ਉਪਮਾਨ ਹੈਂ॥ ੧੬॥*

(ਸ੍ਰੀ ਗੁ: ਪ੍ਰਤਾਪ ਸੂਰਜ ਗ੍ਰੰਥ, ਪੂਰਬਾਰਧ ਅਧਿਆਇ ੧)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਜੋ ਅਨੰਦ ਦਾ ਕੰਦ=ਫਲ ਦੇਣ ਵਾਲੇ ਹਨ। ਉਹ ਆਪੇ ਹੀ ਉਪਮੇਯ=ਉਪਮਾ ਦੇਣ ਵਾਲੇ ਅਤੇ ਫੇਰ ਆਪ ਹੀ ਉਪਮਾਨ=ਜਿਸ ਦੀ ਉਪਮਾ ਕਰਨੀ ਕਰੀਏ ਭਾਵ ਉਪਮਾਨ ਹਨ ਅਰਥਾਤ ਆਪਣੇ ਵਰਗੇ ਆਪ ਹੀ ਹਨ।

ਭਾਵ : ਇਸ ਕਬਿੱਤ ਵਿਚ ਕਵਿ ਰਾਜ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਵਿੱਤਰ ਚਰਨਾਂ ਨੂੰ ਕਮਲ, ਕਲਪ ਬ੍ਰਿਛ ਅਤੇ ਚਿੰਤਾਮਣਿ ਨਾਲ ਉਪਮਾ ਦੇ ਕੇ ਇਹਨਾਂ ਨੂੰ ਨੀਵੇਂ ਦੱਸਦੇ ਹਨ। ਕਿਉਂਕਿ ਕਮਲ ਦਿਨ ਨੂੰ ਖਿੜਦਾ ਅਤੇ ਰਾਤ ਨੂੰ ਖੇੜੇ ਦੇ ਉਲਟ ਗਤੀ ਵਾਲਾ (ਬੰਦ) ਹੋ ਜਾਂਦਾ ਹੈ। ਪਰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਚਰਨਾਂ ਦਾ ਧਿਆਨ ਚਾਹੇ ਦਿਨੇ ਕਰੋ ਚਾਹੇ ਰਾਤ ਨੂੰ ਕਰੋ, ਸਵੇਰੇ ਕਰੋ ਜਾਂ ਸ਼ਾਮ ਨੂੰ ਉਹ ਹਮੇਸ਼ਾਂ ਹੀ ਖੇੜਾ ਦਾਨ ਕਰਦੇ ਹਨ। ਇਸੇ ਤਰ੍ਹਾਂ ਕਲਪ ਬ੍ਰਿਛ ਮਨ ਦੇ ਇੱਛਤ ਪਦਾਰਥ, ਜੋ ਸੰਸਾਰਕ ਹੁੰਦੇ ਹਨ, ਉਹ ਤਾਂ ਦੇਂਦਾ ਆਖਦੇ ਹਨ, ਪਰ ਮੋਖ ਤੇ ਗਿਆਨ ਇਹਨਾਂ ਦੋ ਪਦਾਰਥਾਂ ਦਾ ਦਾਤਾ ਉਸ ਨੂੰ ਕੋਈ ਨਹੀਂ ਆਖਦਾ। ਇਹੀ ਦੋ ਪਦਾਰਥ ਸਭ ਤੋਂ

ਕੀਮਤੀ ਹਨ ਤੇ ਗੁਰੂ ਜੀ ਦੇ ਚਰਨ ਆਪਣੇ ਧਿਆਨੀ ਨੂੰ ਉਸਦੇ ਨਿਜ ਸਰੂਪ ਦਾ ਗਿਆਨ ਅਤੇ ਮੁਕਤੀ ਦਿੰਦੇ ਹਨ। ਇਸ ਤਰ੍ਹਾਂ ਚਰਨਾਂ ਨੂੰ ਤਾਂ ਕੀ, ਚਰਨਾਂ ਦੇ ਨੌਂਹਾਂ ਨੂੰ ਵੀ ਚਿੰਤਾਮਣਿ ਦੀ ਉਪਮਾ ਦੇਣੀ ਨਹੀਂ ਬਣਦੀ ਕਿਉਂਕਿ ਮਨ ਚਿੰਦੇ ਸੰਸਾਰ ਪਦਾਰਥ ਤਾਂ ਭਾਵੇਂ ਉਹ ਦੇ ਸਕੇ ਪਰ ਉਹਨਾਂ ਪਦਾਰਥਾਂ ਵਿਚ ਜੋ ਮੋਹ ਹੈ ਉਹ ਜਿਉਂ ਦਾ ਤਿਉਂ ਬਣਿਆ ਰਹਿੰਦਾ ਹੈ ਤੇ ਗੁਰੂ ਜੀ ਦੇ ਚਰਨ ਜਾਂ ਚਰਨਾਂ ਦੇ ਨਹੁੰ— ਮੁਰਾਦ ਧਿਆਨ ਤੋਂ ਹੈ ਕਿ - ਧਿਆਨੀ ਨੂੰ ਮੋਹ ਦੇ ਤਪ ਤੋਂ ਠੰਢਕ ਪਾਉਂਦੇ ਹਨ। ਇਸ ਵਾਸਤੇ ਚਿੰਤਾਮਣਿ ਵੀ ਨੀਵੀਂ ਸ਼ੈਅ ਹੈ। ਉਪਮਾ ਦਿੱਤੇ ਜਾਣ ਦੇ ਲਾਇਕ ਨਹੀਂ ਹੈ ਤਾਂ ਤੇ ਕਵਿ ਸੰਪਦ੍ਰਾ ਦੇ ਗਿਣੇ ਤੇ ਬੱਧੇ ਤਿੰਨੇ ਉਪਮਾਨ : ਕਮਲ, ਕਲਪ ਬ੍ਰਿਛ, ਚਿੰਤਾਮਣਿ ਸ੍ਰੀ ਗੁਰੂ ਜੀ ਦੇ ਚਰਨਾਂ ਰੂਪੀ ਉਪਮੇਯ ਤੋਂ ਨੀਵੇਂ ਹਨ ਅਤੇ ਉਪਮਾ ਦਿੱਤੇ ਜਾਣ ਦੇ ਲਾਇਕ ਨਹੀਂ ਹਨ। ਇਸ ਲਈ ਗੁਰੂ ਜੀ ਦੇ ਚਰਨ ਆਪੇ ਉਪਮੇਯ ਹਨ ਅਤੇ ਆਪੇ ਉਪਮਾਨ ਹਨ।

ਐਸੇ ਸਮਰੱਥ ਗੁਰੂ ਜੀ ਦੀ ਕਉਣ ਉਪਮਾ ਕਰ ਸਕਦਾ ਹੈ। ਜਿਤਨੀ ਕੁ ਗੁਰੂ ਨੂੰ ਭਾਈ ਉਤਨੀ ਕੁ ਲਿਖਵਾ ਲਈ ਹੈ। ਭੁੱਲ ਚੁੱਕ ਦੀ ਗੁਰੂ ਤੇ ਗੁਰੂ ਦੀ ਸੰਗਤ ਮਾਫੀ ਬਖ਼ਸ਼ੇ। ਇਥੇ ਇਹ ਪ੍ਰਕਰਣ ਗੁਰੂ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਪੂਰਨ ਹੁੰਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**



# ਅਵਤਾਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਿੱਖ ਜਗਤ ਦੇ ਸੱਤਵੇਂ ਥਾਂ 'ਤੇ ਗੁਰੂ ਸਰੂਪ ਵਿਚ ਜਗਤ ਦੀ ਕਲਿਆਣ ਕਰਨ ਵਾਲੇ ਗੁਰੂ ਨਾਨਕ ਦਾ ਸੱਤਵਾਂ ਸਰੀਰਕ ਜਾਮਾ ਜਿਸ ਦੇ ਧਾਰਨ ਕਰਨ ਦਾ ਅਵਤਾਰ ਪ੍ਰਕਰਣ ਸਤਿਗੁਰੂ ਜੀ ਦਾ ਆਸਰਾ ਪਾ ਕੇ ਲਿਖਿਆ ਜਾ ਰਿਹਾ ਹੈ, ਜਿਸ ਵਿਚ ਆਪ ਜੀ ਦੇ ਅਵਤਾਰ ਧਾਰਨ ਸੰਬੰਧੀ ਲਿਖਣ ਤੋਂ ਪਹਿਲਾਂ ਇਹ ਗੱਲ ਚੇਤੇ ਕਰਨੀ ਜ਼ਰੂਰੀ ਹੈ। ਬ੍ਰਹਮਾ ਆਦਿਕ ਦੇਵਤਿਆਂ ਨੂੰ ਨਿਰੰਕਾਰ ਦੇ ਦਿੱਤੇ ਬਚਨ ਅਨੁਸਾਰ "ਸੰਸਾਰ ਦੇ ਭਲੇ ਹਿੱਤ ਮੈਂ ਖ਼ੁਦ ਮਨੁੱਖੀ ਜਾਮੇ ਵਿਚ ਜਾ ਕੇ ਪ੍ਰਗਟ ਹੋਵਾਂਗਾ। ਸਰੀਰ ਭਾਵੇਂ ਵੱਖਰੇ-ਵੱਖਰੇ ਥਾਵਾਂ 'ਤੇ ਪੈਦਾ ਹੋ ਕੇ ਵੱਖਰੇ-ਵੱਖਰੇ ਨਾਵਾਂ ਨਾਲ ਜਾਣੇ ਜਾਣਗੇ, ਪਰ ਉਹਨਾਂ ਵਿਚ ਜੋਤ ਇਕੋ ਹੀ ਹੋਵੇਗੀ। ਦਸੇ ਸਰੀਰਾਂ ਵਿਚ ਵੱਖਰੇ-ਵੱਖਰੇ ਕੌਤਕ ਕਰਾਂਗੇ। ਮਲੇਸ਼ਾਂ ਪਾਪੀਆਂ ਦਾ ਨਾਸ਼ ਕਰਨ ਵਾਸਤੇ ਅੱਠ ਜਾਮਿਆਂ ਵਿਚ ਸ਼ਬਦ ਰੂਪ ਖੰਡਾ ਹੋਵੇਗਾ, ਜਿਸ ਨਾਲ ਰਾਕਸ਼ਸ ਬੁੱਧੀ ਵਾਲੇ ਅਤੇ ਆਗਿਆਨੀ ਲੋਕਾਂ ਦਾ ਸੁਧਾਰ ਕੀਤਾ ਜਾਵੇਗਾ। ਦੋ ਜਾਮਿਆਂ ਵਿਚ ਸ਼ਬਦ ਰੂਪ ਖੰਡੇ ਦੇ ਨਾਲ-ਨਾਲ ਪ੍ਰਤੱਖ ਖੰਡਾ ਵੀ ਚਲਾਵਾਂਗੇ।" ਸੋ ਇਸ ਰੱਬੀ ਵਿਧਾਨ ਅਨੁਸਾਰ ਸੱਤਵੇਂ ਥਾਂ ਤੇ ਜਿਸ ਸਰੀਰ ਵਿਚ ਗੁਰੂ ਜੋਤ ਜਗਣੀ ਸੀ, ਉਸ ਸਰੀਰ ਦੀ ਬਣਤਰ ਪ੍ਰਕਿਰਤੀ ਦੇ ਨਿਯਮਾਂ ਅਨੁਸਾਰ ਪੰਜ ਤੱਤਾਂ ਦੇ ਮੇਲ ਤੋਂ ਬਣਾਉਣ ਦਾ ਸਮਾਂ ਨਜ਼ਦੀਕ ਆਇਆ। ਜੈਸੇ ਕੋਈ ਸ਼ਾਹੂਕਾਰ ਜਾਂ ਪਾਤਸ਼ਾਹ ਆਪਣੇ ਰਹਿਣ ਲਈ ਮਕਾਨ ਤਿਆਰ ਕਰਾਉਂਦਾ ਹੈ, ਉਸੇ ਤਰ੍ਹਾਂ ਪਾਤਸ਼ਾਹੀ ਮਹਿਲ ਬਣਨ ਵਾਂਗੂੰ ਮੇਰੇ ਨਿਰੰਕਾਰ ਨੇ ਆਪਣੇ ਰਹਿਣ ਲਈ ਸਤਿਨਾਮ ਮਹਿਲ ਪ੍ਰਕਿਰਤੀ ਦੇ ਪਦਾਰਥਾਂ ਦਾ ਬਣਾਉਣਾ ਸ਼ੁਰੂ ਕਰਨਾ ਸੀ। ਜਿਸ ਮਾਤਾ ਪਿਤਾ ਨੂੰ ਇਹ ਮਾਣ ਦੇਣਾ ਸੀ। ਉਨ੍ਹਾਂ ਦੇ ਪੂਰਬਲੇ ਜਨਮ ਦਾ ਪੁੰਨਫਲ ਜਨਮਾਂ ਦੀ ਤਪੱਸਿਆ ਦਾ ਪ੍ਰਭਾਵ ਜਦੋਂ ਇਹ ਇਕੱਠੇ ਹੋਣ ਤਾਂ ਫਿਰ ਕੋਈ ਸੰਤ, ਭਗਤ, ਰੱਬੀ ਅਵਤਾਰ ਉਸ ਦੰਪਤੀ ਦੇ ਗ੍ਰਹਿ ਵਿਖੇ ਆਉਂਦਾ ਹੈ, ਜਿਸ ਨਾਲ ਉਹਨਾਂ ਦੀ ਜਨਮਾਂ-ਜਨਮਾਂਤਰਾਂ ਦੀ ਕੀਤੀ ਤਪੱਸਿਆ ਸਫਲ ਹੋ ਜਾਂਦੀ ਹੈ। ਐਸਾ ਵਿਧਾਨ ਪੁਰਾਤਨ ਸਮੇਂ ਤੋਂ ਜੁਗਾਂ-ਜੁਗਾਤਰਾਂ ਵਿਚ ਚਲਿਆ ਆ ਰਿਹਾ ਹੈ। ਇਸੇ ਤਰ੍ਹਾਂ ਦਾ ਪੁੰਨ ਫਲ ਜਿਸ ਦੰਪਤੀ ਦੇ ਗ੍ਰਹਿ ਵਿਖੇ ਗੁਰੂ ਹਰਿਰਾਇ ਸਾਹਿਬ ਜੀ ਨੇ ਆਉਣਾ ਹੈ, ਉਹਨਾਂ ਦੇ ਵੀ ਜਨਮਾਂ-ਜਨਮਾਂਤਰਾਂ ਦੇ ਕੀਤੇ ਪੁੰਨ ਫਲ ਅਤੇ ਤਪੱਸਿਆ ਹੈ।

*ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥*
*ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ॥ ੩॥*

(ਭੈਰਉ ਮਹਲਾ ੪, ਅੰਗ ੧੧੩੫)

ਸਾਹਿਬ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਆਪਣੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ ਕਿ ਉਹਨਾਂ ਦੀ ਉਹ ਵੰਸ਼=ਕੁਲ ਧੰਨਤਾ ਦੇ ਯੋਗ ਹੈ। ਉਹ ਪਿਤਾ ਵੀ ਧੰਨ ਹੈ ਅਤੇ ਮਾਤਾ ਵੀ ਧੰਨ ਹੈ, ਜਿਨ੍ਹਾਂ ਨੇ ਅਜਿਹੇ ਲਾਇਕ ਜਨ=ਸਪੁੱਤਰ ਨੂੰ ਜਣੇ=ਜਨਮ ਦਿੱਤਾ ਭਾਵ ਪੈਦਾ ਕੀਤਾ। ਮੇਰੇ ਪਿਆਰੇ ਹਰਿ ਹਰਿ ਦਾ ਨਾਮ ਜਿਨ੍ਹਾਂ ਨੇ ਸਾਸਿ=ਸੁਆਸ ਲੈਂਦਿਆਂ ਅਤੇ ਗਿਰਾਸਿ=ਭੋਜਨ ਛਕਦਿਆਂ ਧਿਆਇਆ ਹੈ ਅਥਵਾ ਬਾਹਰ ਸੁਆਸ ਆਉਂਦਿਆਂ ਹਰਿ=ਹਰੀ ਦਾ ਨਾਮ ਧਿਆਇਆ ਹੈ ਅਤੇ ਗਿਰਾਸਿ=ਅੰਦਰ ਸੁਆਸ ਜਾਂਦਿਆਂ ਵੀ ਹਰਿ=ਹਰੀ ਦਾ ਨਾਮ ਧਿਆਉਣਾ ਕੀਤਾ ਹੈ, ਉਹ ਜਨ=ਪੁਰਸ਼ ਹਰਿ=ਹਰੀ ਦੀ ਦਰਗਾਹ ਵਿਚ ਸੱਚੀ ਸ਼ੋਭਾ ਵਾਲੇ ਬਣੇ ਹਨ। ਗੁਰੂ ਕੁਲ ਵਿਚ ਸੋਢੀਆਂ ਦੇ ਸਿਰਮੌਰ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਿੰਨ੍ਹਾਂ ਦੇ ਤਿੰਨ ਸਾਹਿਬਜ਼ਾਦੇ ਸਨ। ਵੱਡੇ ਦਾ ਨਾਂ ਪ੍ਰਿਥੀ ਚੰਦ, ਮਹਾਂਦੇਵ ਅਤੇ ਸਭ ਤੋਂ ਛੋਟੇ ਪੁੱਤਰ ਦਾ ਨਾਮ ਸ੍ਰੀ ਗੁਰੂ ਅਰਜਨ ਜੀ ਸੀ। ਵੱਡੇ ਪੁੱਤਰ ਪਿਤਾ ਗੁਰੂ ਜੀ ਦੀ ਆਗਿਆ ਨਾ ਮੰਨਣੇ ਕਰਕੇ ਸਦਾ ਆਪਣੀ ਅਤੇ ਬਿਰਤੀ

ਦੁਆਰਾ ਮਨਮਾਨੀਆਂ ਕਰਨ ਕਰਕੇ ਰੱਬੀ ਬਖ਼ਸ਼ਿਸ਼ ਪ੍ਰਾਪਤ ਕਰਨ ਤੋਂ ਵਾਂਝੇ ਰਹਿ ਗਏ। ਗੁਰੂ ਅਰਜਨ ਦੇਵ ਜੀ ਪੂਰਨ ਰੂਪ ਵਿਚ ਆਗਿਆ ਮੰਨ ਕੇ ਗੁਰਤਾ ਗੱਦੀ ਦੇ ਮਾਲਕ ਬਣੇ। ਫਿਰ ਗੁਰੂ ਅਰਜਨ ਦੇਵ ਜੀ ਦੇ ਘਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਪ੍ਰਗਟ ਹੋਏ। ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਮਹਾਰਾਜ ਦੇ ਪੰਜ ਸਾਹਿਬਜ਼ਾਦੇ ਤੇ ਇਕ ਸਾਹਿਬਜ਼ਾਦੀ ਸੀ ਕਿਉਂਕਿ ਆਪ ਜੀ ਦੇ ਤਿੰਨ ਮਹਿਲ ਸਨ। ਮਾਤਾ ਦਮੋਦਰੀ ਦੀ ਕੁੱਖ ਤੋਂ ਬਾਬਾ ਗੁਰਦਿੱਤਾ ਜੀ ਤੇ ਬੀਬੀ ਵੀਰੋ ਜੀ ਪੈਦਾ ਹੋਏ। ਮਾਤਾ ਮਰਵਾਹੀ ਜੀ ਦੀ ਕੁੱਖ ਤੋਂ ਸੂਰਜ ਮੱਲ ਪੈਦਾ ਹੋਏ, ਤੇ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਅਣੀ ਰਾਏ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਅਟੱਲ ਰਾਏ ਤਿੰਨ ਪੁੱਤਰ ਪੈਦਾ ਹੋਏ ਤੇ ਕੁਝ ਇਤਿਹਾਸਕਾਰਾਂ ਨੇ ਜੈਸਾ ਕਿ ਤਵਾਰੀਖ਼ ਗੁਰੂ ਖ਼ਾਲਸਾ ਪੰਨਾ ੪੩੯ ਮਾਤਾ ਨਾਨਕੀ ਜੀ ਤੋਂ ਅਟੱਲ ਰਾਏ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋਏ ਲਿਖੇ ਹਨ। ਬਾਬਾ ਗੁਰਦਿੱਤਾ ਜੀ ਜੋ ਆਪਣੇ ਭਰਾਵਾਂ ਵਿਚ ਸਾਰਿਆਂ ਤੋਂ ਵੱਡੇ ਸਨ, ਗੁਰੂ ਹਰਿਗੋਬਿੰਦ ਜੀ ਦੇ ਜੇਠੇ ਪੁੱਤਰ ਸਨ। ਉਹਨਾਂ ਦੀ ਸ਼ਾਦੀ ਮਾਤਾ ਅਨੰਤੀ ਦੇ ਨਾਲ ਹੋਈ। ਮਾਤਾ ਅਨੰਤੀ ਜੀ ਦਾ ਦੂਸਰਾ ਨਾਮ ਨਿਹਾਲ ਕੌਰ ਜੀ ਵੀ ਹੈ ਜੋ ਬਟਾਲੇ ਤੋਂ ਰਾਮਾ ਜੀ ਦੀ ਪੁੱਤਰੀ ਜੋ ਮਾਤਾ ਸੁਖਦੇਵੀ ਜੀ ਦੀ ਕੁੱਖ ਤੋਂ ਪੈਦਾ ਹੋਈ ਸੀ। ਮਾਤਾ ਜੀ ਦਾ ਨਾਮ ਇਤਿਹਾਸਕਾਰਾਂ ਨੇ ਥੋੜ੍ਹੇ ਥੋੜ੍ਹੇ ਫਰਕ ਨਾਲ ਵੱਖਰਾ-ਵੱਖਰਾ ਰੂਪ ਦਿੱਤਾ ਹੈ, ਜੈਸਾ ਕਿ ਗਿਆਨੀ ਗਿਆਨ ਸਿੰਘ ਜੀ ਕਰਤਾ ਸ੍ਰੀ ਪੰਥ ਪ੍ਰਕਾਸ਼ ਵਿਚ ਨਿਹਾਲ ਕੌਰ ਲਿਖਿਆ ਹੈ।

*ਸ੍ਰੀ ਬਾਲੇ ਗੁਰਦਿੱਤੇ ਕੇ ਘਰ॥ ਮਾਤ ਨਿਹਾਲ ਕੌਰ ਸੇ ਲਖ਼ਤਰ।*

ਤਵਾਰੀਖ਼ ਗੁਰੂ ਖ਼ਾਲਸਾ ਵਿਚ ਵੀ ਮਾਤਾ ਜੀ ਦਾ ਨਾਮ ਨਿਹਾਲ ਕੌਰ ਜੀ ਹੀ ਦਿੱਤਾ ਹੈ। ਭਾਈ ਕਾਨ੍ਹ ਸਿੰਘ ਨਾਭਾ ਕਰਤਾ ਮਹਾਨ ਕੋਸ਼ ਵਿਚ ਵੀ ਮਾਤਾ ਨਿਹਾਲ ਕੌਰ ਹੀ ਦਿੱਤਾ ਹੈ। ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਮਾਤਾ ਜੀ ਦਾ ਨਾਮ ਨੱਤੀ ਜੀ ਦਿੱਤਾ ਹੈ। ਗੁ: ਬਿਲਾਸ ਪਾ: ੬, ਅਧਿ: ੯ ਵਿਚ ਵੀ ਨੱਤੀ ਜੀ ਦਿੱਤਾ ਹੈ। ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੇ ਸੰਖੇਪ ਇਤਿਹਾਸ, ਜੋ ਕੀਰਤਪੁਰ ਸਾਹਿਬ ਵਿਚ ਲਿਖਿਆ ਹੈ, ਉਸ ਵਿਚ ਮਾਤਾ ਜੀ ਦਾ ਨਾਮ ਅਨੰਤੀ ਜੀ ਦਿੱਤਾ ਹੈ। ਇਉਂ ਮਾਤਾ ਜੀ ਦੇ ਤਿੰਨ ਨਾਮ ਪ੍ਰਸਿੱਧ ਹੋਏ : ੧ ਮਾਤਾ ਨਿਹਾਲ ਕੌਰ ੨. ਨੱਤੀ ਜੀ ਅਤੇ ਅਨੰਤੀ ਜੀ ਹੈ, ਅਨੰਤੀ ਦਾ ਸੰਖੇਪ ਨੱਤੀ ਹੈ। ਅਸੀਂ ਇਨ੍ਹਾ ਨਾਮਾਂ ਵਿਚੋਂ ਠੀਕ ਸਮਝਕੇ ਪੰਥ ਪ੍ਰਕਾਸ਼ ਅਤੇ ਮਹਾਨ ਕੋਸ਼ ਅਤੇ ਤਵਾਰੀਖ਼ ਗੁਰੂ ਖ਼ਾਲਸਾ ਅਨੁਸਾਰ ਮਾਤਾ ਨਿਹਾਲ ਕੌਰ ਲੈ ਕੇ ਅੱਗੇ ਲਿਖਦੇ ਹਾਂ। ਜਿਨ੍ਹਾਂ ਦੀ ਕੁੱਖ ਤੋਂ ਧੀਰਮੱਲ ਜੀ ਦਾ ਜਨਮ ਹੋਇਆ ਤੇ ਧੀਰ ਮੱਲ ਜੀ ਦੇ ਦੂਜੇ ਨੰਬਰ ਤੇ ਅਵਤਾਰ ਧਾਰਨ ਵਾਲੇ ਸ੍ਰੀ ਹਰਿਰਾਇ ਸਾਹਿਬ ਜੀ ਹਨ, ਜਿਨ੍ਹਾਂ ਦੇ ਅਵਤਾਰ ਪ੍ਰਕਰਣ ਵਿਚ ਮੁੱਢ ਤੋਂ ਜਦੋਂ ਤੋਂ ਮਾਤਾ ਅਨੰਤੀ ਜੀ ਦੀ ਕੁੱਖ ਤੋਂ ਉਹਨਾਂ ਦੇ ਸਰੀਰ ਦੀ ਬਣਤਰ ਬਣਦੀ ਹੈ, ਤੇ ਇਸ ਦਾ ਮੁੱਢ ਤੋਂ ਇਤਿਹਾਸ ਜੈਸਾ ਕਿ ਗੁਰ ਬਿਲਾਸ ਪਾ: ੬ ਵਿਚ ਕਥਨ ਹੈ ਉਸਦੇ ਅਨੁਸਾਰ ਇਉਂ ਹੈ ਕਿ ਜਦੋਂ ਬਾਬਾ ਗੁਰਦਿੱਤਾ ਜੀ ਦੇ ਪਾਵਨ ਅੰਮ੍ਰਿਤ ਬਚਨ ਅਨੁਸਾਰ :

*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥*

(ਆਸਾ ਮਹਲਾ ੫, ਅੰਗ ੩੯੬)

ਮਾਤਾ ਦਾ ਚਿਤ ਹਰ ਵੇਲੇ ਬਿਗਾਸੁ=ਖਿੜਿਆ ਰਹਿੰਦਾ ਹੈ, ਕਿਉਂਕਿ ਇਹ ਕੁਝ ਪ੍ਰਕਿਰਤੀ ਦਾ ਨਿਯਮ ਹੈ। ਨਰ ਅਤੇ ਮਾਦਾ ਵਿਚ ਇਹ ਭੇਦ ਮੰਨਿਆ ਹੈ ਕਿ ਜਦੋਂ ਉਦਰ ਵਿਚ ਨਰ ਦੇਹੀ ਹੋਵੇਗੀ ਤਾਂ ਮਾਤਾ ਦਾ ਚਿਹਰਾ ਖਿੜਿਆ ਰਹੇਗਾ। ਮਨ ਨੂੰ ਬਿਨਾਂ ਕਾਰਣ ਤੋਂ ਖ਼ੁਸ਼ੀ ਮਹਿਸੂਸ ਹੋਵੇਗੀ। ਜਦੋਂ ਕੁੱਖ ਵਿਚ ਮਾਦਾ ਹੋਵੇ ਉਦੋਂ ਕੁਦਰਤੀ ਉਦਾਸੀ ਚਿਹਰੇ ਦਾ ਮੁਰਝਾਣਾ, ਸੁਭਾਵਿਕ ਚਿੜਚਿੜਾਪਣ ਐਸਾ ਕੁਝ ਪੁਰਾਣੇ ਹਕੀਮਾਂ ਦਾ ਮੱਤ ਹੈ ਅਤੇ ਪ੍ਰਤੱਖ ਰੂਪ ਵਿਚ ਸਹੀ ਵੀ ਦੇਖਿਆ ਗਿਆ ਹੈ। ਇਸ ਕਰਕੇ ਗੁਰੂ ਅਜਨ ਦੇਵ ਜੀ ਨੇ ਮਾਤਾ ਦੇ ਮਨ ਵਿਗਾਸ=ਖਿੜਿਆ ਲਿਖਿਆ ਹੈ। ਸੋ ਇਉਂ ਮਾਤਾ ਨਿਹਾਲ ਕੌਰ (ਅਨੰਤੀ) ਜੀ ਉਸ ਦਿਨ ਤੋਂ ਹੀ ਬੜੇ ਖਿੜੇ ਚਿਹਰੇ ਮਨ ਦੀ ਪ੍ਰਸੰਨਤਾ ਵਿਚ ਰਹਿਣ ਲੱਗੇ। ਅਵਤਾਰੀ ਪੁਰਖਾਂ ਦਾ ਜਿਸ ਮਾਤਾ ਦੇ ਉਦਰ ਵਿਚ ਸਰੀਰ ਪਲਦਾ ਹੈ, ਮਾਤਾ ਨੂੰ ਸ਼ੁਭ ਸੰਕਲਪ, ਪਰਮੇਸ਼ਰ ਦੇ ਨਾਮ ਨਾਲ ਪਿਆਰ, ਕਥਾ-ਕੀਰਤਨ ਵਿਚ ਰੁਚੀ ਅਤੇ ਸਤਿ ਧਰਮ ਦੇ ਸੰਕਲਪਾਂ ਆਦਿ ਦਾ ਭਾਵ ਬਣਿਆ ਰਹਿੰਦ ਹੈ। ਸੋ ਇਸ ਤਰ੍ਹਾਂ ਮਾਤਾ ਅਨੰਤੀ ਜੀ ਨੂੰ ਵੀ ਇਸ ਪ੍ਰਕਾਰ ਦਾ ਪ੍ਰਭਾਵ ਰੱਬੀ ਅਵਤਾਰ ਦੀ ਦੇਹ ਨੇ ਪ੍ਰਗਟ ਕਰ ਦਿੱਤਾ। ਹਰ ਵੇਲੇ ਬਾਣੀ ਪੜ੍ਹਨ ਵਿਚ, ਸਤਿਸੰਗ

ਵਿਚ ਮੂਲ ਮੰਤ੍ਰ ਜਾਂ ਗੁਰਮੰਤਰ ਦੇ ਅਭਿਆਸ ਵਿਚ ਮਾਤਾ ਨਿਹਾਲ ਕੌਰ ਜੀ ਦਾ ਮਨ ਲਗਿਆ ਰਹਿੰਦਾ ਹੈ। ਇਉਂ ਦਿਨਾਂ ਤੋਂ ਮਹੀਨਿਆਂ ਦਾ ਸਮਾਂ ਲੰਘਿਆ, ਮਹੀਨਿਆਂ ਤੋਂ ਫਿਰ ਪੂਰਾ ਸਮਾਂ ੯ ਮਹੀਨੇ ਕੁਝ ਦਿਨ ਜਿਸ ਨੂੰ ਗੁਰਬਾਣੀ ਵਿਚ ਲਿਖਿਆ ਹੈ ਉਹ ਸਮਾਂ ਆਣ ਪਹੁੰਚਿਆ।

*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥* (ਆਸਾ ਮਹਲਾ ੫, ਅੰਗ ੩੯੬)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ ਕਿ ਬਾਬਾ ਗੁਰਦਿੱਤਾ ਜੀ ਨੇ ਲੋਕਾਂ ਨੂੰ ਇਕੱਠੇ ਕਰਕੇ ਪਿਤਾ ਜੀ ਦੀ ਆਗਿਆ ਅਨੁਸਾਰ ਕੀਰਤਪੁਰ ਨਗਰ ਵਸਾਇਆ। ਥੋੜਾ ਸਮਾਂ ਜਦੋਂ ਨਗਰ ਵਸੇ ਨੂੰ ਹੋ ਗਿਆ ਸੀ ਉਸ ਵੇਲੇ

*ਸਮੋਂ ਪ੍ਰਸੂਤ ਹੋਨਿ ਕੋ ਆਯੋ। ਸੁੰਦਰ ਸਮਾ ਸੁਖਦ ਦਆਯੋ।*
*ਮਕਰ ਰਾਸ ਮਹਿਂ ਸੂਰਜ ਬਾਸਾ। ਤ੍ਰੈਦਸ ਬਾਸੁਰ ਬੀਤੇ ਮਾਸਾ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸ ੭, ਅੰਸੂ ੧੬)

ਇਸੇ ਗੱਲ ਨੂੰ ਗੁਰ ਬਿਲਾਸ ਪਾ: ੬ ਵਿਚ ਇਸ ਪ੍ਰਕਾਰ ਲਿਖਿਆ ਹੈ :

*ਦੋਹਰਾ-ਅਲਪ ਬਾਤ ਇਹ ਮੈ ਸੁਨੋ ਬਾਬੇ ਸ਼ਹਰ ਬਸਾਇ।*
*ਕੀਰਤਪੁਰ ਧਰਿ ਨਾਮੁ ਤਿਹ ਤਿਹ ਠਾਂ ਰਹੇ ਤਵਾਇ।*
*ਚੌਪਈ-ਕੌਤਕ ਤਿਹ ਠਾਂ ਅਨਿਕ ਕਰਾਏ। ਬਢੈ ਗ੍ਰਿੰਥ ਸੋ ਸਰਬ ਅਲਾਏ।*
*ਮਾਘ ਤ੍ਰੌਦਸ ਦਿਵਸ ਬਤਾਯੋ। ਮਾਤਾ ਨੱਤੀ ਬਹੁ ਸੁਖੁ ਪਾਯੋ।*

(ਗੁ: ਬਿ: ਪਾ: ੬, ਅਧਿ: ੧੯)

ਆਪ ਜੀ ਦਾ ਅਵਤਾਰ ਧਾਰਨ ਦਾ ਸਮਾਂ ਭਾਈ ਸੰਤੋਖ ਸਿੰਘ ਜੀ ਨੇ ਸਵਾ ਪਹਿਰ ਰਾਤ ਰਹਿੰਦੀ ਦਿੱਤਾ ਹੈ।

*ਪੁਰਿ ਜਨ ਅਨੰਦ ਅਚਾਨਕ ਹੋਵਾ। ਮਾਨਵ ਸਭਿ ਇਸ਼ਿ ਮਹਿਂ ਸੁਖ ਜੋਵਾ।*
*ਸਵਾ ਜਾਮ ਜਬਿ ਰਹੀ ਤ੍ਰਿਜਾਮਾ। ਜਨਮਯੋ ਪੁੱਤ੍ਰ ਬਦਨ ਅਭਿਰਾਮਾ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੭, ਅੰਸੂ ੧੬)

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਅਵਤਾਰ ਸੰਮਤ ੧੬੮੭ ਬਿਕ੍ਰਮੀ ਸੁਦੀ ਚੌਦਸ ਦਿਨ ਐਤਵਾਰ, ੫ ਫਰਵਰੀ ੧੬੩੦ ਨਛੱਤ੍ਰ ਭਰਣੀ ਇਸੇ ਤਾਰੀਖ਼ ਨੂੰ ਮਹਾਨ ਕੋਸ਼ ਵਿਚ ਥੋੜ੍ਹਾ ਜਿਹਾ ਫ਼ਰਕ ਪਾ ਕੇ ਲਿਖਿਆ ਹੈ ਅਤੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਵੀ ਥੋੜ੍ਹਾ ਜਿਹਾ ਅੰਤਰਾ ਹੈ।

ਮਹਾਨ ਕੋਸ਼ ਅਨੁਸਾਰ ੧੬੮੬, ੨੦ ਮਾਘ ਸੁਦੀ ੧੩, ੨੬ ਫਰਵਰੀ ਈ: ਸੰਨ ੧੬੩੦ ਅਤੇ ਤਵਾਰੀਖ਼ ਗੁਰੂ ਖ਼ਾਲਸਾ ਵਿਚ ਸੰਮਤ ਤਾਂ ਮਹਾਨ ਕੋਸ਼ ਵਾਲਾ ਹੀ ਭਾਵ ਕਿ ੧੬੮੬ ਹੀ ਦਿੱਤਾ ਹੈ ਪਰ ੧੩ ਮਾਘ, ਸੁਦੀ ੨ ਦਿਨ ਐਤਵਾਰ ਈ: ਸੰਨ ੧੬੩੧ ਦਿੱਤਾ ਹੈ। ਪਤਾ ਨਹੀਂ ਕਿ ਪ੍ਰੈਸ ਦੇ ਵਿਚ ਗ਼ਲਤੀ ਹੋਈ ਹੈ ਜਾਂ ਲਿਖਣ ਵਾਲੇ ਤੋਂ ਹੀ ਉਕਾਈ ਹੋਈ ਹੈ ਕਿਉਂਕਿ ਸੰਮਤ ਤਾਂ ਮਹਾਨ ਕੋਸ਼ ਨਾਲ ਮਿਲਦਾ ਹੈ ਪਰ ਈ: ਸੰਨ ਦਾ ੧ ਸਾਲ ਦਾ ਅੰਤਰਾ ਹੈ। ਇਸ ਲਈ ਅਵਤਾਰ ਧਾਰਨ ਦੀ ਤਾਰੀਖ਼ ਉਪਰਲੀ ਨੂੰ ਹੀ ਠੀਕ ਮੰਨਿਆ ਹੈ ਸੋ ਇਸ ਪ੍ਰਕਾਰ ਸੱਤਵੇਂ ਪਾਤਸ਼ਾਹ ਦੇ ਅਵਤਾਰ ਧਾਰਨ ਸੰਬੰਧੀ ਗੁ: ਬਿਲਾਸ ਪਾ: ੬ ਵਿਚ ਲਿਖਿਆ ਹੈ-

*ਦੋਹਰਾ- ਪਵਨ ਉਦਰ ਨਿਸਰੀ ਜਬੈ ਜਨਮ ਪੁਤ੍ਰ ਤਬ ਪਾਇ।*
*ਬਡੋ ਤੇਜੁ ਤਨਿ ਗਜ ਹੈ ਸੋਭਾ ਕਹੀ ਨ ਜਾਇ॥ ੧੧॥*

(ਗੁ: ਬਿਲਾਸ ਪਾ: ੬ ਅਧਿ: ੧੯)

ਆਪ ਜੀ ਦੇ ਅਵਤਾਰ ਧਾਰਨ ਸਮੇਂ ਅਕਾਸ਼ ਤੋਂ ਜੈ-ਜੈ ਕਾਰ ਦੀਆਂ ਧੁਨੀਆਂ ਸੁਣੀਆਂ ਗਈਆਂ। ਨਗਰ ਨਿਵਾਸੀ ਕੁਦਰਤ ਨੇ ਅਨੰਦਤ ਕਰ ਦਿੱਤੇ। ਹਰ ਇਕ ਨੂੰ ਖ਼ੁਸ਼ੀ ਹੋਈ। ਭਾਵੇਂ ਇਹ ਨਹੀਂ ਪਤਾ ਕਿ ਖ਼ੁਸ਼ੀ ਕਿਸ ਗੱਲ ਦੀ ਹੈ, ਪਰ ਹਰ ਇਕ ਖ਼ੁਸ਼ ਸੀ। ਐਸੀ ਖ਼ੁਸ਼ੀ ਵਾਲੀ ਘੜੀ 'ਤੇ ਦੇਵਤੇ ਆਏ ਤੇ ਆ ਕੇ ਮੰਗਲਾਚਾਰ ਕੀਤਾ। ਜੈਸਾ ਇਤਿਹਾਸ ਵਿਚ ਜ਼ਿਕਰ ਹੈ :

*ਪੁਰਿ ਜਨ ਅਨੰਦ ਅਚਾਨਕ ਹੋਣ। ਮਾਨਵ ਸਭਿ ਦਿਸਿ ਮਹਿ ਸੁਖ ਜੋਣ।*
*ਸਵਾ ਜਾਮ ਜਬਿ ਰਹੀ ਤ੍ਰਿਜਾਮਾ। ਜਨਮਜੋ ਪੁੱਤ੍ਰ ਬਦਨ ਅਭਿਰਾਮਾ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੭, ਅੰਸੂ ੧੬)

ਦੇਵਤਿਆਂ ਨੇ ਆ ਕੇ ਫੁੱਲ ਵਰਸਾਏ। ਅਚਾਨਕ ਸੰਖ ਆਦਿ ਦੇ ਸ਼ਬਦ ਆਕਾਸ਼ ਤੋਂ ਸੁਣੇ ਗਏ।

*ਦੇਵਨ ਆਨਿ ਅਰਚਨਾ ਕਰੀ। ਬਾਰ ਬਾਰ ਕੁਸਮਾਂ ਜੁਲ ਝਰੀ।*
*ਔਚਕ ਸੰਖ ਸ਼ਬਦ ਕੋ ਸੁਨਯੋ। ਜੈ ਜੈ ਸਬਦ ਮਿਲੇ ਸਭਿ ਭਨਯੋ॥ ੬॥*

ਇਹ ਖ਼ਬਰ ਜਦੋਂ ਬਾਬਾ ਗੁਰਦਿੱਤਾ ਜੀ ਨੂੰ ਦਾਸੀ ਨੇ ਦਿੱਤੀ ਤਾਂ ਬਾਬਾ ਗੁਰਦਿੱਤਾ ਜੀ ਨੇ ਖ਼ੁਸ਼ ਹੋ ਕੇ ਪੁੱਤਰ ਵਧਾਈ ਵਜੋਂ ਧਨ ਦਿੱਤਾ।

*ਮਿਲਿ ਦਾਸੀ ਗਨ ਮੰਗਲ ਗਾਯੋ। ਸ੍ਰੀ ਗੁਰਦਿੱਤਾ ਸੁਨਿ ਹਰਖਾਯੋ।*
*ਚਹੁ ਦਿਸਿ ਤੇ ਗਨ ਦੇਤਿ ਬਧਾਈ। ਪਾਇ ਦਰਬ ਕੋ ਆਸ਼ਿਖ ਗਾਈ॥ ੭॥*

ਇਸੇ ਬਾਤ ਨੂੰ ਗੁਰ ਬਿਲਾਸ ਪਾ: ੬ ਵਿਚ ਇਸ ਤਰ੍ਹਾਂ ਲਿਖਿਆ ਹੈ :

*ਮਾਤਾ ਨੱਤੀ ਬਿਖਿ ਸੁਖੁ ਪਾਯੋ। ਸਭਿ ਦਾਨੀ ਮਿਲਿ ਮੰਗਲ ਗਾਯੋ।*
*ਕਰਿ ਆਇਸ ਬਹੁ ਬਾਜ ਬਜਾਏ। ਦੇਤ ਬਧਾਈ ਪੁਰਜਨ ਆਏ॥ ੧੨॥*

(ਗੁ: ਬਿਲਾਸ ਪਾ: ੬, ਅਧਿਆਇ ੧੯)

ਫੇਰ ਗੁਰੂ ਸਾਹਿਬ ਜੀ ਦੇ ਵੱਲ ਦਾਸ ਭੇਜੇ। ਨਿਮਰਤਾ ਨਾਲ ਆਪਣੇ ਪਿਤਾ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਚਿੱਠੀ ਲਿਖੀ ਕਿ ਆਪਣੀ ਰਸਨਾਂ ਤੋਂ ਆਪਣੇ ਪੋਤਰੇ ਦਾ ਨਾਮ ਰੱਖਣ ਦੀ ਕਿਰਪਾ ਕਰੋ।

*ਪਿਤਾ ਗੁਰੂ ਢਿਗ ਦਾਸ ਪਠਾਏ। ਅਨਿਕ ਪ੍ਰਕਾਰੰਨ ਬਿਨੈ ਲਿਖਾਏ।*
*ਨਾਮ ਰਾਖੀਯਹਿ ਜੋ ਮਨ ਭਾਵਤਿ। ਪੋਤਰ ਆਪ ਕੋ ਦੁਤੀ ਸੁਹਾਵਤਿ॥ ੯॥*

ਸੋ ਉਸ ਤਰ੍ਹਾਂ ਦਾਸ ਚਿੱਠੀ ਲੈ ਕੇ ਤੁਰ ਪਿਆ ਤੇ ਕਾਫੀ ਪ੍ਰਸ਼ਾਦ ਕੋਲ ਲੈ ਕੇ ਅੰਮ੍ਰਿਤਸਰ ਸਾਹਿਬ ਪਹੁੰਚਿਆ। ਜਾ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ ਅਤੇ ਪੋਤਰੇ ਦੀ ਵਧਾਈ ਦਿੱਤੀ। ਪੋਤਰੇ ਦਾ ਜਨਮ ਸੁਣਕੇ ਗੁਰੂ ਜੀ ਪ੍ਰਸੰਨ ਹੋਏ। ਬਹੁਤ ਸਾਰੇ ਸਿੱਖ-ਸਿੱਖਣੀਆਂ ਆ ਕੇ ਵਧਾਈ ਦੇਣ ਲੱਗੇ। ਗੁਰੂ ਘਰ ਵਿਚ ਖ਼ੁਸ਼ੀਆਂ ਦਾ ਮਾਹੌਲ ਬਣਿਆ। ਖ਼ੁਸ਼ੀਆਂ ਦੇ ਵਾਜੇ ਨੇਜੇ ਵੱਜੇ।

*ਪੌਤ੍ਰ ਜਨਮ ਸੁਨਿ ਮਨ ਆਨੰਦੇ। ਘਾਨਿ ਬਧਾਈ ਬ੍ਰਿੰਦ ਭਨੰਦੇ।*
*ਗੁਰ ਘਰ ਮੈਂ ਬਡ ਮੰਗਲ ਕਰੋਂ। ਬਾਜੇ ਬਜਤਿ ਪੁਜ ਮੁਦ ਭਰੈਂ॥ ੧੧॥*

ਜਿਸ ਗੁਰਸਿੱਖ ਨੇ ਸਭ ਤੋਂ ਪਹਿਲਾਂ ਖ਼ਬਰ ਸੁਣਾਈ ਸੀ ਕਿ ਤੁਹਾਡੇ ਘਰ ਪੋਤਰਾ ਜਨਮਿਆ ਹੈ, ਉਸ ਨੂੰ ਬਸਤਰ ਅਤੇ ਹੋਰ ਦੰਪਤੀ ਵਸਤੂਆਂ ਵਧਾਈ ਵਜੋਂ ਦਿੱਤੀਆਂ। ਹੋਰ ਗ਼ਰੀਬਾਂ ਨੂੰ ਧਨ-ਬਸਤ੍ਰ ਦਿੱਤੇ ਅਤੇ ਗੁਰੂ ਜੀ ਦੇ ਤਿੰਨਾਂ ਮਹਿਲਾਂ ਨੇ ਵੀ ਬੜਾ ਅਨੰਦ ਪ੍ਰਾਪਤ ਕੀਤਾ।

*ਜਿਨਹੁ ਘਾਨਿ ਸੁਧਿ ਪ੍ਰਸਨ ਸੁਨਾਈ। ਬਸਤ੍ਰ ਬਿਭੂਖਨ ਦਏ ਗੁਸਾਈਂ।*

*ਅਪਰ ਦੀਨ ਗਨ ਕੋ ਧਨ ਦੀਨਿ। ਘਤਿ ਅਨੰਦ ਗੁਰ ਪਤਨੀ ਤੀਨ॥ ੨੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੭, ਅੰਸੂ ੧੬)

ਸੋ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਬੜਾ ਭਾਰੀ ਉਤਸ਼ਵ ਹੋਇਆ। ਇਹ ਉਤਸ਼ਵ ਦੋ ਥਾਂ 'ਤੇ ਬੜੇ ਉਤਸ਼ਾਹ ਸਹਿਤ ਹੋਇਆ-ਕੀਰਤਪੁਰ ਸਾਹਿਬ ਵਿਖੇ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ। ਕੀਰਤਪੁਰ ਸਾਹਿਬ ਵਿਖੇ ਬਾਬਾ ਗੁਰਦਿੱਤਾ ਜੀ, ਮਾਤਾ ਨਿਹਾਲ ਕੌਰ (ਅਨੰਤੀ ਜੀ) ਅਤੇ ਹੋਰ ਸਿੱਖ ਸੰਗਤਾਂ, ਅੰਮ੍ਰਿਤਸਰ ਸਾਹਿਬ ਵਿਚ ਗੁਰੂ ਜੀ, ਤਿੰਨੇ ਮਹਿਲ ਅਤੇ ਸਿੱਖ ਸੰਗਤਾਂ ਨੇ ਖ਼ੁਸ਼ੀ ਮਨਾਈ ਅਤੇ ਕੀਰਤਪੁਰ ਸਾਹਿਬ ਦੇ ਵਿਚ ਬਾਬਾ ਗੁਰਦਿੱਤਾ ਜੀ ਨੇ ਤਾਂ ਇਹ ਨਿਸ਼ਚਾ ਕਰ ਲਿਆ ਸੀ ਕਿ ਇਹ ਮੇਰਾ ਪੁੱਤਰ ਗੁਰੂ ਪਦਵੀ 'ਤੇ ਸੁਸ਼ੋਭਿਤ ਹੋਣ ਦੇ ਲਕਸ਼ਣਾਂ ਵਾਲਾ ਲੱਗਦਾ ਹੈ। ਜਦੋਂ ਬਾਬਾ ਗੁਰਦਿੱਤਾ ਜੀ ਦੇ ਆਪਣੇ ਪੁੱਤਰ ਦੇ ਦਰਸ਼ਨ ਕੀਤੇ।

*ਬਾਬੇ ਆਇ ਦੇਖ ਸੁਤ ਜਬ ਹੀ। ਸਪਤਮ ਗੁਰੁ ਜਾਨਯੋ ਮਨਿ ਤਬ ਹੀ।*
*ਹਰੀ ਰਾਇ ਤਬ ਨਾਮ ਧਰਾਯੋ। ਤੇਜਵੰਤ ਬਡ ਰੂਪ ਲਖਾਯੋ॥ ੧੩॥*

(ਗੁ: ਪਾ: ੬)

ਪਰ ਨਾਮ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਅੰਮ੍ਰਿਤਸਰ ਸਾਹਿਬ ਵਿਖੇ ਰੱਖਿਆ ਸੀ। ਗੁਰੂ ਘਰ ਦੀ ਮੁੱਖ ਰੀਤ ਗੁਰਬਾਣੀ ਵਿਚੋਂ ਸਮੇਂ ਦੇ ਢੁਕਵੇਂ ਸ਼ਬਦ ਦੋਨਾਂ ਥਾਵਾਂ 'ਤੇ ਪੜ੍ਹੇ ਗਏ।

*ਆਸਾ ਮਹਲਾ ੫॥*

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ ਰਹਾਉ॥*
*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥*
*ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨॥*
*ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥*
*ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥ ੩॥*
*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥*
*ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ ੪॥ ੭॥ ੧੦੧॥*

(ਅੰਗ ੩੯੬)

*ਸੋਰਠਿ ਮਹਲਾ ੫॥*

*ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥*
*ਅਨਦ ਕਰਹਿ ਨਰ ਨਾਰੀ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥ ੧॥*
*ਸੰਤਹੁ ਸੁਖੁ ਹੋਆ ਸਭ ਥਾਈ॥*
*ਪਾਰਬ੍ਰਹਮ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ ਰਹਾਉ॥*
*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*

*ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥ ੨॥ ੧੩॥ ੭੭॥*

(ਅੰਗ ੬੨੭-੨੮)

ਨੋਟ : ਇਹਨਾਂ ਸ਼ਬਦਾਂ ਦੇ ਅਰਥ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਪ੍ਰਕਰਣ ਵਿਚ ਵੇਖੋ।

ਇਉਂ ਇਨ੍ਹਾਂ ਸ਼ਬਦਾਂ ਦੇ ਕੀਰਤਨ ਦਾ ਸੰਗਤਾਂ ਨੇ ਬੜਾ ਅਨੰਦ ਮਾਣਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤਰੇ ਦਾ ਨਾਮ ਰੱਖਦਿਆਂ ਜਾਣ ਲਿਆ ਸੀ ਕਿ ਮੇਰੇ ਤੋਂ ਬਾਅਦ ਵਿਚ ਗੁਰਗੱਦੀ ਸੰਭਾਲਣ ਵਾਲਾ ਮੇਰਾ ਪੋਤਰਾ ਹੀ ਹੋਵੇਗਾ।

*ਗੁਰਤਾ ਮਾਲਿਕ ਸਤਿਗੁਰ ਜਾਨਾ। ਸ੍ਰੀ ਹਰਿ ਰਾਇ ਸੁ ਨਾਮ ਬਖਾਨਾ।*
*ਕੰਚਨ ਕੇ ਕੰਕਨ ਘਰਿ ਵਾਏ॥ ਹੀਰਨ ਪੰਕਤਿ ਪਚੀ ਬਨਾਏ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੭, ਅੰਸੂ ੧੬)

ਤਿੰਨੇ ਮਾਤਾਵਾਂ ਨੇ ਅੰਮ੍ਰਿਤਸਰ ਸਾਹਿਬ ਵਿਖੇ ਜੋ ਖ਼ੁਸ਼ੀ ਮਨਾਈ ਉਸ ਨੂੰ ਗੁਰ ਬਿਲਾਸ ਪਾਤਸ਼ਾਹੀ ੬ ਵਿਚ ਇਸ ਤਰ੍ਹਾਂ ਲਿਖਿਆ ਹੈ :

*ਦਾਸਨ ਕੌ ਬਹੁ ਦਰਬ ਦਿਵਾਏ। ਸ੍ਰੀ ਮੁਖਿ ਕਹਾ ਤੌਰ ਦੁਖ ਘਾਏ।*
*ਮਾਤ ਦਮੋਦਰੀ ਜਬ ਸੁਨਿ ਪਾਯੋ। ਧਾਰਿ ਅਨੰਦੁ ਬਹੁ ਦਾਨ ਦਿਵਾਯੋ॥ ੧੮॥*
*ਮਾਤ ਨਾਨਕੀ ਔ ਮਰਵਾਹੀ। ਗਾਵਤ ਮੰਗਲ ਅਧਿਕ ਉਮਾਹੀ।*
*ਦਾਨ ਅਤਿਧਨ ਕੌ ਬਹੁ ਦੀਨੋ। ਅਤਿ ਅਨੰਦੁ ਨਿਜ ਮਨ ਮੈ ਲੀਨੋ॥ ੧੯॥*

(ਗੁ: ਬਿਲਾਸ ਪਾ: ੬, ਅਧਿਆਇ ੧੯)

ਆਪਣੇ ਪੋਤਰੇ ਲਈ ਮਾਤਾਵਾਂ ਨੇ ਬੜੇ ਬਰੀਕ ਧਾਗਿਆ ਦੇ ਬਸਤਰ ਅਤੇ ਉਨ੍ਹਾਂ ਦੀ ਛੋਟੀ ਪੁਸ਼ਾਕ ਅਤੇ ਬੇਅੰਤ ਕਿਸਮ ਦੇ ਮੇਵੇ ਜੈਸਾ ਕਿ ਖੋਪਾ, ਬਦਾਮ, ਛੁਹਾਰੇ, ਮਿਸ਼ਰੀ, ਕਾਜੂ, ਅਖਰੋਟ, ਦਾਖਾਂ ਆਦਿਕ ਤੇ ਇਸੇ ਤਰ੍ਹਾਂ ਨਾਨਾ ਤਰ੍ਹਾਂ ਦੇ ਪਕਵਾਨ ਜੈਸਾ ਕਿ ਲੱਡੂ, ਖੋਏ ਦੇ ਪੇੜੇ, ਮੱਠੀਆਂ, ਕਚੌਰੀਆਂ ਇਤਿਆਦਿਕ ਪਕਵਾਨ ਪਕਵਾ ਕੇ ਬੜੀ ਖ਼ੁਸ਼ੀ ਨਾਲ ਕੀਰਤਪੁਰ ਸਾਹਿਬ ਭੇਜੇ।

*ਝਗਲੀ ਝੀਨੀ ਅਲਪ ਕਰਾਇ। ਉਪਰ ਗੋਟਾ ਅਧਿਕ ਲਗਾਇ।*
*ਸੇਵਾ ਅਰੁ ਪਕਵਾਨ ਘਨੇਰਾ। ਤੀਨਹੁ ਗੁਰ ਮਹਿਲਾ ਤਿਸ ਬੇਰਾ॥ ੧੫॥*
*ਸਹਤ ਸਨੇਹ ਸੁ ਤੁਰਤ ਪਠਾਏ। ਕੀਰਤਪੁਰ ਪੌਤ੍ਰਾ ਜਨਮਾਏ।*
*ਗਨ ਮੰਗਲ ਇਸ ਨਵੇ ਰਚੰਤੇ। ਗੁਰੁ ਸਨਬੰਧੀ ਅਨੰਦ ਮਚੰਤੇ॥ ੧੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੭, ਅੰਸੂ ੧੬)

ਸੋ ਇਸ ਅਨੰਦ ਦੇ ਮਾਹੌਲ ਵਿਚ ਵਿਦਵਾਨ ਸਿੱਖ ਸਮਝਦੇ ਸਨ ਕਿ ਭਾਈ ਸੱਚ ਹੀ ਕਿਹਾ ਹੈ ਕਿ ਚਾਰ ਚੀਜ਼ਾਂ ਸਵਰਗ ਦਾ ਨਮੂਨਾ ਇਸ ਧਰਤੀ 'ਤੇ ਹਨ। ਜਿਸਦੇ ਕੋਲ ਇਹ ਚਾਰ ਚੀਜ਼ਾਂ ਹਨ। ੧. ਪਤੀ ਵਰਤਾ ਅਤੇ ਮਿੱਠਾ ਬੋਲਣ ਵਾਲੀ ਇਸਤਰੀ ਜਿਸ ਨੂੰ ਸਤਵੰਤੀ ਇਸਤਰੀ ਕਿਹਾ ਗਿਆ ਹੈ। ੨. ਸੰਤਾਨ ਆਗਿਆ ਵਿਚ ਚਲਣ ਵਾਲੀ। ੩. ਗੁਜ਼ਾਰੇ ਵਾਸਤੇ ਧਨ ਆਪਣਾ ਹੋਵੇ। ੪. ਸੰਤੋਖ ਦੀ ਦਾਤ ਵਾਹਿਗੁਰੂ ਦੇ ਦੇਵੇ ਨਹੀਂ ਤਾਂ ਸਭ ਕੁਝ ਮਿਲਿਆ ਬੇਕਾਰ ਹੈ, ਜੇ ਮਨ ਨੂੰ ਸੰਤੋਖ ਨਾ ਹੋਵੇ।

*ਆਗਿਆਕਾਰੀ ਪੁੱਤਰ ਹੋਇ, ਅਰ ਮਿਠ ਬੋਲੀ ਨਾਰ।*
*ਧਨ ਅਪਨੌ ਸੰਤੋਖ ਮਨ, ਚਾਰ ਸੁਰਗ ਸੰਸਾਰ।*

ਇਕ ਵਿਦਵਾਨ ਨੇ ਨਰਕ ਤੇ ਸੁਰਗ ਦੀਆਂ ਨਿਸ਼ਾਨੀਆਂ ਦੱਸੀਆਂ ਹਨ। ਉਸਦੇ ਵਿਚ ਪਿੱਪਲ ਦਾ ਘਰ ਵਿਚ ਹੋਣਾ ਅਤੇ ਸਰੇਸ਼ਟ ਪੁੱਤਰ ਦਾ ਘਰ ਵਿਚ ਹੋਣਾ, ਪਤੀਵਰਤਾ ਇਸਤਰੀ ਦਾ ਘਰ ਹੋਣਾ ਅਤੇ ਚੌਥੇ ਨੰਬਰ ਤੇ ਮੈਲ ਤੋਂ ਰਹਿਤ ਕੱਪੜੇ ਹੋਣ, ਇਹ ਚਾਰ ਸੁੱਖ ਦੀਆਂ ਨਿਸ਼ਾਨੀਆਂ ਹਨ, ਕਿਉਂਕਿ ਸੁੱਖ ਨੂੰ ਹੀ ਸੁਰਗ ਕਿਹਾ ਹੈ।

ਪਿੱਪਲ ਦਾ ਘਰ ਹੋਣਾ ਇਸ ਲਈ ਕਿਹਾ ਹੈ ਕਿ ਬਾਕੀ ਦਿਆਂ ਦਰੱਖ਼ਤਾਂ ਨਾਲੋਂ ਵੱਧ ਆਕਸੀਜਨ ਛੱਡਦਾ ਹੈ। ਦੂਸਰਾ ਦਿਲ ਦੀਆਂ ਬੀਮਾਰੀਆਂ ਲਈ ਇਸ ਦੇ ਪੱਤਿਆਂ ਦਾ ਰਸ ਅਤਿਅੰਤ ਲਾਭਦਾਇਕ ਹੋਣ ਕਰਕੇ ਵੀ ਇਸ ਨੂੰ ਚੰਗਾ ਮੰਨਿਆ ਹੈ। ਫਿਰ ਇਸ ਵਿਚ ਪੈੱਨਸਲੀਨ ਦੀ ਮਾਤਰਾ ਇਤਨੀ ਹੈ ਜੋ ਕਿ ਹੋਰ ਕਿਸੇ ਵਿਚ ਵੀ ਨਹੀਂ ਮਿਲਦੀ।

*ਪਿਪਲ ਘਰ ਸਪੁੱਤ ਘਰ, ਘਰ ਸਤਵੰਤੀ ਨਾਰ।*
*ਚੌਥੇ ਉਜਲ ਕਪੜੇ ਸੁਰਗ ਨਿਸ਼ਾਨੀ ਚਾਰ।*

ਇਸ ਦੇ ਉਲਟ ਚਾਰ ਨਿਸ਼ਾਨੀਆਂ ਨਰਕ ਦੀਆਂ ਦੱਸੀਆਂ ਹਨ: ੧. ਘਰ ਵਿਚ ਕਿੱਕਰ ਦਾ ਹੋਣਾ ਕਿਉਂਕਿ ਇਸ ਤੋਂ ਹਰ ਵੇਲੇ ਕੰਡੇ ਚੁੱਭਣ ਦਾ ਡਰ ਰਹਿੰਦਾ ਹੈ। ੨. ਖੋਟੇ ਪੁੱਤਰ ਦਾ ਘਰ ਵਿਚ ਹੋਣਾ, ੩. ਕਲਹਿਣੀ ਨਾਰ ਤੋਂ ਭਾਵ ਜੋ ਲੜਾਕੀ ਅਤੇ ਝੂਠ ਬੋਲਣ ਵਾਲੀ, ਬਿਭਚਾਰਨੀ ਜੋ ਪਤੀ ਦਾ ਸਤਿਕਾਰ ਨਾ ਕਰਨ ਵਾਲੀ, ਇਸ ਤੋਂ ਪਤੀ ਨੂੰ ਹਮੇਸ਼ਾ ਦੁੱਖ ਬਣਿਆ ਰਹਿੰਦਾ ਹੈ। ਇਸੇ ਤਰ੍ਹਾਂ ਖੋਟਾ ਪੁੱਤਰ ਜੋ ਵਿਕਾਰੀ, ਨਸ਼ਈ, ਵਿਸ਼ਈ, ਝੂਠ ਬੋਲਣ ਵਾਲਾ ਛਲੀਆ-ਫਰੇਬ ਜੂਏਬਾਜ਼, ਬੇਸਵਾ ਗਾਮੀ। ਇਹੋ ਜਿਹਾ ਪੁੱਤਰ ਵੀ ਨਰਕ ਦੀ ਨਿਸ਼ਾਨੀ ਮੰਨਿਆ ਹੈ। ੪. ਮੈਲੇ ਕੱਪੜੇ ਇਸ ਤੋਂ ਅਨੇਕਾਂ ਬੀਮਾਰੀਆਂ ਲੱਗ ਕੇ ਦੁੱਖ ਪ੍ਰਾਪਤ ਹੁੰਦਾ ਹੈ। ਇਸ ਕਰਕੇ ਇਨ੍ਹਾਂ ਚੌਹਾਂ ਨੂੰ ਨਰਕ ਦੀ ਨਿਸ਼ਾਨੀ ਕਿਹਾ ਹੈ। ਕਿਉਂਕਿ ਨਰਕ ਨਾਮ ਦੁੱਖ ਦਾ ਹੁੰਦਾ ਹੈ।

*ਕਿਕਰ ਘਰ ਕਪੁੱਤ ਘਰ, ਘਰ ਕਲਹਿਣੀ ਨਾਰ।*
*ਚੌਥੇ ਮੈਲੇ ਕੱਪੜੇ ਨਰਕ ਨਿਸ਼ਾਨੀ ਚਾਰ।*

ਸਰੇਸ਼ਟ ਪੁੱਤਰ ਦਾ ਸਾਰੇ ਧਰਮ ਸ਼ਾਸਤਰਾਂ ਵਿਚ ਬੜਾ ਭਾਰੀ ਜਸ ਕੀਤਾ ਹੋਇਆ ਹੈ। ਪਰ ਇਹ ਤਾਂ ਮਾਲਕ ਆਪ ਮਨੁੱਖੀ ਜਾਮੇ ਵਿਚ ਪ੍ਰਗਟ ਹੋਇਆ ਹੈ। ਦੁਨੀਆਂ ਨੂੰ ਇਹ ਦੱਸਣ ਵਾਸਤੇ ਕਿ ਲਾਇਕ ਪੁੱਤਰ ਦਾ ਸਰੂਪ ਕਿਹੋ ਜਿਹਾ ਹੁੰਦਾ ਹੈ। ਪ੍ਰਮਾਤਮਾ ਨੇ ਇਹ ਆਪ ਪੁੱਤਰ ਰੂਪ ਹੋਣ ਦਾ ਕੌਤਕ ਕੀਤਾ ਹੈ। ਆਪ ਜੀ ਦੀ ਉਮਰ ਜਦੋਂ ਮਹੀਨਿਆਂ ਤੋਂ ਸਾਲਾਂ 'ਤੇ ਪਹੁੰਚੀ ਤਾਂ ਘਰ ਵਿਚ ਹਰ ਵੇਲੇ ਗੁਰਬਾਣੀ ਦਾ ਮਾਹੌਲ ਬਣਿਆ ਕਰਕੇ ਆਪ ਜੀ ਦੀ ਪਾਲਣ ਪੋਸ਼ਣ ਉਸ ਮਾਹੌਲ ਵਿਚ ਹੁੰਦੀ ਗਈ। ਦੋਨੋਂ ਵੇਲੇ ਕੀਰਤਨ ਦੀਆਂ ਧੁਨਾਂ ਕੰਨਾਂ ਵਿਚ ਪੈਂਦੀਆਂ ਅਤੇ ਬ੍ਰਹਮ ਗਿਆਨ ਦੀ ਦਾਤੀ ਗੁਰਬਾਣੀ ਦੀ ਵਿਆਖਿਆ ਹੁੰਦੀ ਰਹਿੰਦੀ। ਇਸ ਤਰੀਕੇ ਨਾਲ ਆਪ ਜੀ ਦੇ ਖਿਡਾਵੇ ਵੀ ਗੁਰਮਤ ਬੋਲੀ ਬੋਲਕੇ ਖਿਡਾਉਂਦੇ। ਜਦੋਂ ਆਪ ਜੀ ਚਾਰ-ਪੰਜ ਵਰ੍ਹਿਆਂ ਦੀ ਉਮਰ ਵਿਚ ਹੋਏ ਤਾਂ ਆਪ ਜੀ ਦੇ ਵਿਚ ਜੋ ਰੱਬੀ ਗੁਣ ਸਨ ਉਨ੍ਹਾਂ ਦੇ ਚਿੰਨ੍ਹ ਪ੍ਰਗਟ ਹੋਣੇ ਸ਼ੁਰੂ ਹੋ ਗਏ। ਜੈਸਾ ਕਿ ਮੁਖ ਤੋਂ ਜੋ ਸ਼ਬਦ ਬੋਲਣਾ ਉਹ ਹਰੇਕ ਦਿਲ ਨੂੰ ਮੋਹਣ ਵਾਲਾ ਹੁੰਦਾ ਸੀ।

ਆਪ ਜੀ ਦੇ ਅੰਦਰ ਸੂਖਮ ਰੂਪ ਵਿਚ ਗੁਣਾਂ ਦਾ ਰੱਬੀ ਖ਼ਜ਼ਾਨਾ ਸੀ। ਜਿਉਂ-ਜਿਉਂ ਸਰੀਰ ਵੱਡਾ ਹੁੰਦਾ ਗਿਆ। ਤਿਉਂ-ਤਿਉਂ ਗੁਣ ਵੀ ਵੱਡੇ ਅਕਾਰ ਵਿਚ ਦਿੱਸਣ ਲੱਗੇ। ਬਚਪਨ ਵਿਚ ਹਰ ਬੱਚੇ ਨੂੰ ਖੇਡਾਂ ਪਿਆਰੀਆਂ ਹੁੰਦੀਆਂ ਹਨ, ਪਰ ਸ੍ਰੀ ਹਰਿਰਾਏ ਜੀ ਕਦੇ ਬੱਚਿਆਂ ਨਾਲ ਸੰਸਾਰ ਦੀਆਂ ਮਿਥਿਆ ਖੇਡਾਂ ਵਿਚ ਨਹੀਂ ਸਨ ਪਰਚਦੇ, ਸਗੋਂ ਆਪਣੇ ਮਾਤਾ-ਪਿਤਾ ਦੀਆਂ ਸਿਆਣੀਆਂ ਗੱਲਾਂ ਵਿਚ ਰੁਚੀ ਰੱਖਦੇ ਸਨ ਜਾਂ ਫਿਰ ਜਿਥੇ ਕੋਈ ਗੁਰਸਿੱਖ ਧਰਮ ਦੀ ਗੱਲ ਜਾਂ ਵੱਡੇ ਗੁਰੂਆਂ ਦੀਆਂ ਜੀਵਨ ਦੀਆਂ ਸਾਖੀਆਂ ਪੜਦਾ ਸੁਣਦਾ ਤਾਂ ਸ੍ਰੀ ਹਰਿ ਰਾਏ ਉਹਨਾਂ ਗੱਲਾਂ ਨੂੰ ਬੜੇ ਧਿਆਨ ਨਾਲ ਸੁਣਦੇ। ਬੱਚਿਆ ਵਾਲੀ ਚੰਚਲਤਾ ਇਨ੍ਹਾਂ ਵਿਚ ਆਦੋਂ ਹੀ ਨਹੀਂ ਸੀ। ਛੋਟੀ ਉਮਰ ਵਿਚ ਹੀ ਬਾਣੀ ਦਾ ਚੰਗਾ ਉਚਾਰਨ ਸਿੱਖ ਗਏ। ਗਿਆਨੀ ਗਿਆਨ ਸਿੰਘ ਜੀ ਤਾਂ ਇਥੋਂ ਤਕ ਲਿਖਦੇ ਹਨ ਕਿ ਬੱਚਿਆਂ ਦੇ ਖੇਡਦੇ ਸਮੇਂ ਪ੍ਰਭੂ ਭਗਤੀ ਵਿਚ ਰਮੇ ਰਹਿੰਦੇ ਸਨ। ਜੀਵਨ ਵਿਚ ਚੰਚਲਤਾ ਕਿਸੇ ਰੂਪ ਵਿਚ ਵੀ ਨਹੀਂ ਸੀ ਦਿੱਸਦੀ।

*ਬਾਲਕਪਨ ਤੇ ਰਹੇ ਅਚੰਚਲ। ਕੋਪਨ ਭਏ ਕਬੀ ਦ੍ਰਿਗ ਅੰਚਲ।*
*ਬਾਲਨ ਸੋ ਖੇਲਨ ਕੇ ਸਮੇ। ਹਰਿ ਗੁਰ ਭਗਤਿ ਵਿਖੇ ਰਹਿ ਰਮੇ।*

(ਪੰਥ ਪ੍ਰਕਾਸ਼ ਪੰਨਾ ੧੪੮, ਅਧਿਆਇ ੮)

ਦੂਸਰਾ ਇਨ੍ਹਾਂ ਦੀ ਉਦਾਰਤਾ ਅਤੇ ਤਿਆਗਪੁਣਾ ਇਥੋਂ ਤਕ ਸੀ ਕਿ ਕਿਸੇ ਵੀ ਪਦਾਰਥ ਨਾਲ ਮੋਹ ਨਹੀਂ ਸੀ। ਜੋ ਵੀ ਪਦਾਰਥ ਘਰ ਤੋਂ ਮਿਲਦਾ ਸੀ ਉਹ ਲੋੜਵੰਦਾਂ ਨੂੰ ਦੇ ਕੇ ਪ੍ਰਸੰਨ ਹੁੰਦੇ। ਇਨ੍ਹਾਂ ਦੇ ਸੁਭਾਅ ਦਾ ਇਤਿਹਾਸ ਵਿਚ ਇਸ ਤਰ੍ਹਾਂ ਜ਼ਿਕਰ ਆਉਂਦਾ ਹੈ :

*ਜੋ ਕੁਛ ਘਰ ਤੇ ਕਰਮੇਂ ਐ ਹੈਂ। ਸੋਊ ਫ਼ਕੀਰਨ ਗ਼ਰੀਬਨ ਦੈ ਹੈਂ।* (ਪੰਥ ਪ੍ਰਕਾਸ਼)

ਕਿਉਂਕਿ ਪਦਾਰਥਾਂ ਦੀ ਪਕੜ ਭਗਤੀ ਤੇ ਗਿਆਨ ਮਾਰਗ ਦੀ ਸਭ ਤੋਂ ਵੱਡੀ ਰੁਕਾਵਟ ਹੈ ਇਸ ਲਈ ਭਗਤੀ ਦੇ ਰਸਤੇ ਉੱਤੇ ਚੱਲਣ ਵਾਲਾ ਪੁਰਸ਼ ਪਹਿਲਾਂ ਸਾਰੇ ਪਦਾਰਥਾਂ ਦੇ ਤਿਆਗ ਵਾਲੀ ਬਿਰਤੀ ਨੂੰ ਧਾਰਨ ਕਰਦਾ ਹੈ। ਤਿਆਗ ਬਿਰਤੀ ਵਾਲਾ ਹੀ ਪ੍ਰਮਾਰਥ ਵਿਚ ਕਾਮਯਾਬ ਹੁੰਦਾ ਹੈ। ਸੰਸਾਰੀ ਬਿਰਤੀ ਵਿਚ ਹਰ ਵੇਲੇ ਪਦਾਰਥ ਜੋੜਨ ਦਾ ਸੁਭਾਅ ਬਣਿਆ ਰਹਿੰਦਾ ਹੈ। ਜਦੋਂ ਕਿ ਤਿਆਗੀ ਪੁਰਸ਼ ਨੂੰ ਕਦੇ ਪਦਾਰਥ ਦੇ ਮਿਲਣ ਦੀ ਇੱਛਾ ਨਹੀਂ, ਪਰ ਫੇਰ ਵੀ ਜੇ ਪ੍ਰਾਲਬਧ ਦੇ ਕਾਰਨ ਪਦਾਰਥ ਆਵੇ ਤਾਂ ਉਹ ਪਦਾਰਥ ਲੋੜਵੰਦਾਂ ਨੂੰ ਦੇ ਕੇ ਪ੍ਰਸੰਨ ਹੁੰਦੇ ਹਨ। ਇਸ ਤਰ੍ਹਾਂ ਦਾ ਸੁਭਾਅ ਸ੍ਰੀ ਹਰਿਰਾਇ ਜੀ ਦਾ ਸੀ ਜਿਨ੍ਹਾਂ ਦੇ ਸੁਭਾਅ ਵਿਚ ਜੋ ਦੂਸਰਿਆਂ ਦਾ ਦੁੱਖ ਸੁਣ ਕੇ ਦਰਵਣ ਦਾ ਗੁਣ ਸੀ, ਇਹ ਉਨ੍ਹਾਂ ਦੇ ਵੱਡੇ ਹੋਣ ਵੇਲੇ ਸੰਸਾਰ ਨੇ ਪ੍ਰਤੱਖ ਰੂਪ ਵਿਚ ਦੇਖਿਆ ਕਿ ਕਿਵੇਂ ਦੁਖਿਆਰੇ ਬ੍ਰਾਹਮਣ ਦਾ ਪੁੱਤਰ ਜੀਵਤ ਕੀਤਾ। ਇਹ ਉਨ੍ਹਾਂ ਦੇ ਜੀਵਨ ਦੀ ਪ੍ਰਸਿੱਧ ਗਾਥਾ ਹੈ। ਫਿਰ ਸੁਭਾਅ ਇਤਨਾ ਕੋਮਲ ਸੀ ਕਿ ਜਿਸ ਦੀ ਵਿਆਖਿਆ ਕਰਨੀ ਬੜੀ ਮੁਸ਼ਕਿਲ ਹੈ। ਸ੍ਰੀ ਹਰਿ ਰਾਏ ਸਾਹਿਬ ਬੜੇ ਅਮੋਲਕ ਗੁਣਾਂ ਦਾ ਖ਼ਜ਼ਾਨਾ ਹਨ। ਇਸੇ ਲਈ ਭਾਈ ਸੰਤੋਖ ਸਿੰਘ ਜੀ ਇਨ੍ਹਾਂ ਦੀ ਵਡਿਆਈ ਕਰਦੇ ਹੋਏ ਲਿਖਦੇ ਹਨ :

*ਦੋਹਰਾ : ਸ੍ਰੀ ਸਤਿਗੁਰ ਹਰਿ ਰਾਇ ਕੇ ਨਾਇ ਧਯਾਇ ਅਘ ਜਾਇ।*
*ਕਰਿ ਪਦ ਪਰ ਪਰਣਾਮ ਕੋ ਜਿਹ ਤੇ ਨਿਧਿ ਸਿਧਿ ਆਇ॥ ੧੭॥*

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਬਾਰਧ, ਅਧਿਆਇ ੧)

ਸ੍ਰੀ ਸਤਿਗੁਰੂ ਹਰਿਰਾਇ ਜੀ ਦਾ ਨਾਮ ਧਿਆਇਆਂ ਪਾਪ ਨੱਸ ਜਾਂਦੇ ਹਨ ਭਾਵ ਚਲੇ ਜਾਂਦੇ ਹਨ ਤਾਂ ਤੇ ਹੇ ਮੇਰੇ ਮਨ ਉਨ੍ਹਾਂ ਦੇ ਸ੍ਰੇਸ਼ਟ ਚਰਣਾਂ ਨੂੰ ਪ੍ਰਵਾਨ ਕਰ, ਜਿਸ ਤੋਂ ਨਿੱਧੀਆਂ-ਸਿੱਧੀਆਂ ਪ੍ਰਾਪਤ ਹੋਣਗੀਆਂ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨ ਇਤਨੇ ਸੁੰਦਰ ਸਨ ਜਿਨ੍ਹਾਂ ਦੀ ਵਡਿਆਈ ਮਹਾਂ ਕਵੀ ਸੰਤੋਖ ਸਿੰਘ ਜੀ ਇਸ ਤਰ੍ਹਾਂ ਕਰਦੇ ਹਨ :

ਕਮਲ ਫੁੱਲ ਨਾਲ ਤੁਲਨਾ ਕਰਕੇ ਇਹ ਦਰਸਾਉਂਦੇ ਹਨ ਕਿ ਕਮਲ ਫੁੱਲ ਵਿਚ ਗੁਰੂ ਹਰਿ ਰਾਏ ਸਾਹਿਬ ਦੇ ਚਰਨਾਂ ਵਰਗਾ ਗੁਣ ਨਹੀਂ ਹੈ, ਨਿਉਨਤਾ ਹੈ। ਚਰਨਾਂ ਦੀ ਜੋ ਅਧਿਕਤਾ ਹੈ ਉਹ ਇਕ ਸਵੱਈਏ ਵਿਚ ਇਸ ਤਰ੍ਹਾਂ ਲਿਖਦੇ ਹਨ:

*ਸ੍ਵੈਯਾ : ਪੰਕ ਬਿਖੈ ਬਸਤਾ ਰਸ ਮੈਂ ਰਸ ਊਰਧ ਕੋ ਨਿਮਰਾ ਸਰਸੇਰੋ।*

ਕਮਲ ਪੰਕ=ਚਿੱਕੜ ਵਿਚ ਉਗਿਆ ਤੇ ਰਸ=ਪਾਣੀ ਵਿਚ ਬਸਤਾ=ਵੱਸਦਾ ਹੈ, ਪਾਣੀ ਤੋਂ ਊਰਧ ਕੋ=ਉੱਪਰ ਨੂੰ ਸਰਸੇਰੋ=ਕਮਲ ਨਿਮਰਾ=ਨਿਸਰਿਆ ਹੈ।

*ਗ੍ਰੀਵ ਲੌਂ ਨੀਰਿ ਮੈਂ ਧੀਰ ਧਰੇ ਇਕ ਪੈਰ ਖਰੋਂ ਥਿਰ ਹ੍ਵੈ ਰਵਿ ਹੇਰੋ।*

ਗ੍ਰੀਵ=ਗਿੱਚੀ ਤੋੜੀ ਪਾਣੀ ਵਿਚ ਧੀਰ=ਧੀਰਜ ਧਰੇ=ਧਾਰ ਕੇ ਇਕ ਪੈਰ ਦੇ ਭਾਰ ਖਰੋਂ=ਖੜੋਤਾ ਹੋਇਆ ਥਿਰ ਹ੍ਵੈ=ਟਿਕ ਕੇ ਸੂਰਜ ਨੂੰ ਤੱਕ ਰਿਹਾ ਹੈ।

*ਆਤਪ ਸੀਤ ਸਹੈ ਬਰਖਾ ਤਪ ਸਾਧਤਿ ਯਾ ਬਿਧਿ ਕੂਰ ਘਨੇਰੋ।*

ਆਤਪ=ਧੁੱਪ (ਗਰਮੀ) ਸੀਤ ਠੰਢ, ਬਰਖਾ ਇਹ ਸਾਰਾ ਕੁਝ ਸਿਰ 'ਤੇ ਸਹਿੰਦਾ ਹੈ। ਇਸ ਤਰ੍ਹਾਂ ਕ੍ਰੂਰ=ਬਹੁਤ ਕਰੜਾ ਤਪ ਸਾਧਤਿ=ਸਾਧਦਾ ਹੈ ਭਾਵ ਕਰਦਾ ਹੈ।

*ਸ੍ਰੀ ਹਰਿ ਰਾਇ ਕੇ ਪਾਇ ਸਮਾਨਤਾ ਪਾਇ ਨ ਕੰਜ ਉਪਾਇ ਬਤੇਰੋ॥ ੧੮॥*

(ਸ੍ਰੀ ਗੁ: ਨਾਨਕ ਪ੍ਰ: ਪੂਰਬਾਰਧ ਅਧਿਆਇ ੧)

ਭਾਵੇਂ ਕੰਜ=ਕਮਲ ਨੇ ਇਸ ਤਰ੍ਹਾਂ ਬਤੇਰੋ=ਬਹੁਤ ਉਪਾਇ=ਯਤਨ ਕਰਨਾ ਕੀਤੇ ਪਰ ਤਾਂ ਵੀ ਉਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਪਾਇ=ਚਰਨਾਂ ਦੀ ਸਮਾਨਤਾ=ਬਰਾਬਰੀ ਨਾ ਕਰ ਸਕਿਆ।

ਭਾਵ : ਇਸ ਵਿਚ ਕਵੀ ਦੀ ਚਤੁਰ ਬੁੱਧੀ, ਕਮਲ ਨੂੰ ਇਕ ਹਠ ਯੋਗੀ ਦੇ ਰੂਪਕ ਵਿਚ ਵਰਣਨ ਕਰਦੀ ਹੈ। ਜੋ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਚਰਨਾਂ ਦੀ ਬਰਾਬਰੀ ਪ੍ਰਾਪਤ ਕਰਨ ਵਾਸਤੇ ਤਪੱਸਿਆ ਕਰ ਰਿਹਾ ਹੈ। ਤਪੱਸਿਆ ਦਾ ਵੇਰਵਾ ਜੋ ਦਸਦੇ ਹਨ, ਉਹੀ ਉਪਾਓ ਹਨ ਜੋ ਉਸਨੇ ਕੀਤੇ ਹਨ ਆਪਣੇ ਮਨੋ-ਕਾਮਨਾ ਦੀ ਪ੍ਰਾਪਤੀ ਵਾਸਤੇ, ਪਰ ਉਹ ਪ੍ਰਾਪਤੀ ਉਸ ਨੂੰ ਹੋਈ ਨਹੀਂ-ਉਹ ਤਪੱਸਿਆ ਦਾ ਰੂਪਕ ਇਹ ਹੈ। ਤਲਾਅ ਦੇ ਚਿੱਕੜ ਵਿਚ ਇਕ ਪੈਰ ਦੇ ਭਾਰ, ਗਿੱਚੀ ਤਾਈਂ ਪਾਣੀ ਵਿਚ ਖੜਨਾ ਤੇ ਸਿਰ ਨੂੰ ਕੇਵਲ ਪਾਣੀ ਤੋਂ ਬਾਹਰ ਰੱਖਣਾ। ਇਹ ਉਹਨਾਂ ਤਪੱਸੀਆਂ ਵਾਂਗੂ ਹੈ ਜੋ ਪਾਣੀ ਵਿਚ ਖੜ੍ਹ ਕੇ ਤਪ ਕਰਦੇ ਹਨ। ਫਿਰ ਐਸਾ ਖੜਾ ਕਿ ਧੁੱਪ, ਪਾਲਾ, ਵਰਖਾ ਸਭ ਉਥੇ ਹੀ ਖੜਾ ਸਹਾਰਦਾ ਹੈ। ਇਹ ਵੀ ਇਕ ਤਪ ਹੈ। ਫਿਰ ਐਸਾ ਟਿਕ ਕੇ ਖੜਾ ਹੈ ਕਿ ਸੂਰਜ ਵੱਲ ਤਾੜੀ ਲਾਈ ਰੱਖਦਾ ਹੈ, ਸੂਰਜ ਵੱਲ ਤਾੜੀ ਬੰਨ੍ਹਣੀ ਵੀ ਇਕ ਕਠਨ ਤਪ ਹੈ। ਮਾਨੋਂ ਇਹ ਸਾਰਾ ਉਸ ਦਾ ਤਪ ਚਰਨਾਂ ਦੀ ਤੁਲਤਾ ਪ੍ਰਾਪਤੀ ਵਾਸਤੇ ਹੈ, ਜਿਸ ਵਿਚ ਉਸਨੂੰ ਸਫਲਤਾ ਨਹੀਂ ਹੋਈ। ਕਾਰਨ ਪਿੱਛੇ ਕਈ ਵਾਰ ਦੱਸ ਆਏ ਹਨ ਕਿ ਉਸ ਦੀ ਸੁੰਦਰਤਾ ਸਫਲ ਸੁੰਦਰਤਾ, ਵਰ ਦਾਤੀ, ਮੁਕਤ ਦਾਤੀ ਨਹੀਂ ਹੋ ਸਕੀ। ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨਾਂ ਨੇ ਅਨੇਕਾਂ ਨੂੰ ਮੁਕਤੀ ਦਾਨ ਕੀਤੀ।

ਇਸ ਪ੍ਰਕਾਰ ਭਾਈ ਸੰਤੋਖ ਸਿੰਘ ਜੀ ਨੇ ਹੋਰ ਜਗ੍ਹਾ 'ਤੇ ਵੀ ਆਪ ਜੀ ਦਾ ਜਸ ਇਸ ਪ੍ਰਕਾਰ ਨਿਰੂਪਣ ਕੀਤਾ ਹੈ ਕਿ ਜੋ ਸਿੱਖ, ਸੇਵਕ, ਦਾਸ ਆਪ ਜੀ ਦਾ ਜਸ ਕਰਦੇ ਹਨ ਜਾਂ ਆਪ ਜੀ ਦੇ ਚਰਨਾਂ ਦਾ ਓਟ ਆਸਰਾ ਲੈਂਦੇ ਹਨ। ਆਪ ਜੀ 'ਤੇ ਸ਼ਰਧਾ ਰੱਖਦੇ ਹਨ। ਉਹਨਾਂ ਦੇ ਸਾਰੇ ਦੁੱਖ ਦੂਰ ਕਰ ਦਿੰਦੇ ਹਨ ਅਤੇ ਉਹਨਾਂ ਦੀ ਸਹਾਇਤਾ ਕਰਦੇ ਹਨ।

*ਸ੍ਰੀ ਹਰਿ ਰਾਇ ਸੁ ਹਰਤਿ ਹੈਂ ਦਾਸਨ ਕੇ ਦੁਖ ਜਾਲ।*
*ਹਰ ਇੱਛਾ ਕੋ ਦੇਤਿ ਹੈਂ, ਹਰਿ ਜਯੋਂ ਹੋਇ ਦਿਆਲ॥ ੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੭, ਅੰਸੂ ੧)

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਆਪਣੇ ਦਾਸਨ=ਦਾਸਾਂ ਦੇ ਸਮੂਹ ਦੁੱਖਾਂ ਦਾ ਹਰਤਿ=ਨਾਸ਼ ਕਰਦੇ ਹਨ ਅਤੇ ਉਹਨਾਂ ਦੀਆਂ ਹਰ ਇੱਛਾ=ਸਾਰੀਆਂ ਕਾਮਨਾਵਾਂ ਨੂੰ ਹਰਿ=ਪਰਮਾਤਮਾ ਜਯੋਂ=ਵਾਂਗ ਦਿਆਲੂ ਹੋ ਕੇ ਪੂਰੀਆਂ ਕਰ ਦੇਤਿ ਹੈਂ=ਦਿੰਦੇ ਹਨ ਅਥਵਾ ਇੱਛਾਵਾਂ ਨੂੰ ਹਰ ਦੇਂਦੇ ਹਨ, ਭਾਵ ਨਿਰਵਾਸ ਕਰਕੇ ਸਦ ਗਤੀ ਦੇਂਦੇ ਹਨ।

ਇਸ ਪ੍ਰਕਾਰ ਸ੍ਰੀ ਹਰਿਰਾਇ ਸਾਹਿਬ ਜੀ ਦਾ ਜੋ ਜਸ ਕਰਦਾ ਹੈ ਉਸ ਨੂੰ ਇਸ ਪ੍ਰਕਾਰ ਦਾ ਲਾਭ ਪ੍ਰਾਪਤ ਹੁੰਦਾ ਹੈ ਜੋ ਉਪਰ ਲਿਖਿਆ ਹੈ। ਗੁਰਪੁਰਬ ਮਨਾਉਣ ਦਾ ਇਹ ਲਾਭ ਹੈ ਕਿ ਜਿਸ ਗੁਰੂ ਜੀ ਦਾ ਵੀ ਅਵਤਾਰ ਦਿਹਾੜਾ ਮਨਾਵਾਂਗੇ ਉਸ ਗੁਰੂ ਜੀ ਦੇ ਗੁਣ ਤੇ ਸ਼ੋਭਾ ਕਰਕੇ ਆਪਣੀ ਜਨਮ-ਜਨਮਾਤਰਾਂ ਦੀ ਮੈਲ ਉਤਰੇਗੀ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਅਵਤਾਰ ਧਾਰਨ ਦੇ ਸੰਬੰਧ ਵਿਚ ਅਨੰਦ ਸਾਹਿਬ ਜੀ ਦੀ ਪਉੜੀ ਜਿਸ ਵਿਚ ਆਗਮਨ ਦੀ ਗੱਲ ਹੈ, ਪ੍ਰਭੂ ਦੇ ਆਗਮਨ ਬਾਰੇ ਗੁਰੂ ਅਮਰਦਾਸ ਜੀ ਦੀ ਪਵਿੱਤਰ ਵੀਚਾਰ ਹੈ, ਇਹ ਵੀ ਸਤਵਾਂ ਸਰੂਪ ਉਸੇ ਪ੍ਰਭੂ ਜੀ ਦਾ ਹੈ। ਇਸ ਲਈ ਇਥੇ ਆਨੰਦ ਸਾਹਿਬ ਦੀ ਪਉੜੀ ਪ੍ਰਮਾਣ ਰੂਪ ਵਿਚ ਲਾਉਣੀ ਮੇਲ ਖਾਂਦੀ ਹੈ, ਕਿਉਂਕਿ ਸਿੱਖਾਂ ਦੇ ਮਨ ਵਿਚ ਬੜਾ ਚਾਉ ਪੈਦਾ ਹੋਇਆ ਸੀ ਕਿ ਸਾਡੇ ਮੀਰੀ-ਪੀਰੀ ਦੇ ਮਾਲਕ ਦੇ ਘਰ ਪੋਤਰਾ ਪੈਦਾ ਹੋਇਆ ਹੈ। ਇਸ ਲਈ ਸਿੱਖਣੀਆਂ ਨੇ ਵੀ ਇਕੱਠੀਆਂ ਹੋ ਕੇ ਗੁਰਬਾਣੀ ਗਾਈ ਸੀ। ਇਸ ਖ਼ੁਸ਼ੀ ਦੇ ਮਾਹੌਲ ਵਿਚ ਹਰ ਪਾਸੇ ਖ਼ੁਸ਼ੀ ਖੇੜਾ ਸੀ ਜਿਥੇ ਸੋਗ ਤੇ ਗ਼ਮ ਖ਼ਤਮ ਹੋ ਗਏ ਸਨ।

ਇਸ ਲਈ ਗੁਰੂ ਜੀ ਦਾ ਸਤਵੇਂ ਸਰੂਪ ਵਿਚ ਜੋ ਸਰੀਰ ਪ੍ਰਗਟ ਹੋਇਆ, ਉਸ ਦਾ ਪੁਰਬ ਇਹੋ ਜਿਹੇ ਸ਼ਬਦਾਂ ਨਾਲ ਹੀ ਸ਼ੋਭਦਾ ਹੈ।

*ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥*

ਜਿਸ ਵੇਲੇ ਅਸਾਂ ਨੇ ਪ੍ਰਭੂ ਦਾ ਆਗਮੁ=ਆਉਣਾ ਸੁਣ ਲਿਆ ਤਾਂ ਮਨ ਵਿਚ ਬਹੁਤ ਚਾਉ=ਉਤਸ਼ਾਹ ਹੋਇਆ।

*ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥*

ਹੇ ਸਖੀ=ਸੰਤਹੁ! ਤੁਸੀਂ ਵੀ ਹਰੀ ਦੇ ਮੰਗਲਾਂ ਨੂੰ ਗਾਉ=ਗਉਣਾ ਕਰੋ, ਕਿਉਂਕਿ ਹਰੀ ਦੇ ਮੰਗਲ ਦਾਇਕ ਗੀਤ ਗਾਉਣ ਨਾਲ ਹੀ ਗ੍ਰਿਹੁ=ਪ੍ਰਤੱਖ ਘਰ ਅਤੇ ਮੰਦਰ ਦਾ ਸਰੀਰ ਘਰ ਅਤੇ ਹਿਰਦਾ ਰੂਪ ਮੰਦਰ ਸ਼ੋਭਨੀਕ ਬਣਿਆ ਹੈ।

*ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ॥*

ਹੇ ਸਖੀਏ=ਸੰਤੋ! ਨਿਤਾਪ੍ਰਤੀ ਹਰੀ ਦੇ ਮੰਗਲਾਂ ਦਾ ਗਾਇਨ ਕਰੋ ਤਾਂ ਤੁਹਾਨੂੰ ਕੋਈ ਸੋਗੁ=ਗ਼ਮ ਵਾ ਫ਼ਿਕਰ ਅਤੇ ਦੁੱਖ ਨਹੀਂ ਵਿਆਪੇਗਾ।

*ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ॥*

ਦਿਨ ਸਭਾਗੇ=ਭਾਗਾਂ ਵਾਲੇ ਦਿਨ ਆਏ ਤੇ ਆਪਣੇ ਗੁਰਾਂ ਦੇ ਚਰਨੀਂ ਲੱਗੇ ਤਾਂ ਆਪਣੇ ਪ੍ਰਮੇਸ਼ਰ ਨੂੰ ਜਾਪਏ=ਜਾਣ ਲਿਆ।

*ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥*

ਅਨਹਤ=ਇਕ ਰਸ ਗੁਰਾਂ ਦੀ ਸਬਦਿ=ਉਪਦੇਸ਼ ਰੂਪ ਬਾਣੀ ਨੂੰ ਜਾਣੀ=ਜਾਣਿਆ ਤਾਂ ਹੀ ਹਰਿ ਹਰਿ ਦੇ ਨਾਮ ਰਸ ਨੂੰ ਭੋਗੋ=ਭੋਗਣਾ ਕੀਤਾ ਹੈ।

*ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ॥ ੩੪॥*

(ਰਾਮ : ਮ: ੩, ਅੰਗ ੯੨੧-੨੨)

ਸਤਿਗੁਰੂ ਜੀ ਆਖਦੇ ਹਨ ਕਿ ਹੇ ਭਾਈ! ਉਹ ਪ੍ਰਭੂ ਆਪ ਆ ਕੇ ਮਿਲ ਪਿਆ ਹੈ ਜੋ ਸਾਰੇ ਕਾਰਨ ਅਤੇ ਕਾਰਜ ਦੇ ਕਰਨੇ ਜੋਗੋ=ਲਾਇਕ ਹੈ।

ਅਤੇ ਜੋ ਕਾਰਨ ਰੂਪ ਬ੍ਰਹਮਾ ਆਦਿਕਾਂ ਦੇ ਕਰਨੇ ਜੋਗ ਹੈ। ਇਸ ਪ੍ਰਕਾਰ ਦੇ ਸ਼ਬਦ ਖ਼ੁਸ਼ੀ ਦੇ ਪੜ੍ਹੇ ਗਏ ਅਤੇ ਅਨੇਕ ਪ੍ਰਕਾਰ ਦੇ ਮੰਗਲ ਕੀਤੇ ਗਏ ਸੀ। ਗੁਰੂ ਮਹਾਰਾਜ ਜੀ ਦਾ ਕਿਸੇ ਜਾਮੇ ਦਾ ਵੀ ਅਵਤਾਰ ਹੈ ਸਿੱਖਾਂ ਲਈ ਅਤੀਅੰਤ ਪੁੰਨ ਪੈਦਾ ਕਰਨ ਵਾਲਾ ਦਿਹਾੜਾ ਹੈ। ਅਵਤਾਰ ਪ੍ਰਕਰਣ ਵਿਚ ਜਿਸ ਤਰ੍ਹਾਂ ਦੇ ਸ਼ਬਦ ਅਤੇ ਪ੍ਰਮਾਣ ਢੁੱਕਵੇਂ ਚਾਹੀਦੇ ਸਨ, ਉਹ ਜਿਥੇ ਜਿਥੇ ਵੀ ਨਿਗ੍ਹਾ ਪਏ ਲਗਵਾ ਦਿੱਤੇ ਹਨ। ਜੋ ਆਪ ਜੀ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਹਨ, ਉਹਨਾਂ ਦਾ ਕੋਈ ਵੇਰਵਾ ਇਥੇ ਨਹੀਂ ਦਿੱਤਾ ਗਿਆ। ਉਹਨਾਂ ਦਾ ਵੇਰਵਾ ਅਗਲੇ ਜੋ ਦੋ ਪ੍ਰਕਰਣ ਗੁਰਤਾ ਗੱਦੀ ਅਤੇ ਜੋਤੀ-ਜੋਤ ਸਮਾਉਣ ਵਿਚ ਆਏਗਾ। ਇਥੇ ਕੇਵਲ ਅਵਤਾਰ ਧਾਰਨ ਦੇ ਸੰਬੰਧ ਵਿਚ ਪ੍ਰਮਾਣ ਦਿੱਤੇ ਗਏ ਹਨ।

*ਦੋਹਰਾ- ਰਾਇ ਜਗਤ ਕੇ ਅਵਤਰੇ ਸੁਖ ਉਪਜੇ ਭਜਿ ਨਾਇ।*

*ਨਾਇ ਸੀਸ ਕਰਿ ਬੰਦਨਾ ਜੈ ਜੈ ਸ੍ਰੀ ਹਰਿ ਰਾਇ॥ ੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩ ਅੰਸੂ ੧)

ਅਰਥ - ਰਾਇ ਜਗਤ ਕੇ=ਜਗਤ ਦੇ ਸੁਆਮੀ, ਮਹਾਰਾਜ ਸੰਸਾਰ ਪਰ ਅਵਤਾਰ ਧਾਰੀ ਹੋਏ ਹਨ ਜਿਨ੍ਹਾਂ ਦੇ ਨਾਮ ਦੇ ਭਜਨ ਕਰਨ ਨਾਲ ਸੁਖ ਉਪਜਦਾ ਹੈ, ਸੀਸ ਨਿਵਾ ਕੇ ਉਨ੍ਹਾਂ ਨੂੰ ਮੱਥਾ ਟੇਕ ਕੇ ਮੈਂ ਕਹਿੰਦਾ ਹਾਂ ਹੇ ਸ੍ਰੀ ਹਰਿਰਾਇ ਜੀ ਜੈ ਹੋ! ਜੈ ਹੋ!

*ਭਾਵ* – ਸ੍ਰੀ ਸਪਤਮ ਗੁਰੂ ਜੀ ਦੇ ਵਰਾਂ ਨਾਲ ਫੂਲਕੇ ਰਾਜੇ ਤੇ ਜਗੀਰਦਾਰੀਆਂ ਬਣੀਆਂ, ਇਸ ਸੰਬੰਧ ਵਿਚ ਉਨ੍ਹਾਂ ਨੂੰ 'ਜਗਤ ਦੇ ਰਾਜਾ' ਕਿਹਾ ਹੈ।

ਕਿਉਂਕਿ ਜੀਵਨ ਦੀਆਂ ਸਾਖੀਆਂ ਉਥੇ ਹੀ ਸ਼ੋਭਨੀਕ ਹੋਣਗੀਆਂ, ਇਥੇ ਕੇਵਲ ਚਾਰ-ਪੰਜ ਵਰ੍ਹੇ ਤੱਕ ਦਾ ਬਚਪਨ ਦਾ ਜੀਵਨ ਤੇ ਉਹਨਾਂ ਦੇ ਪ੍ਰਗਟ ਹੋਣ ਦੀ ਜੋ ਦਾਦੇ ਗੁਰੂ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਅਤੇ ਦਾਦੀ ਮਾਤਾ ਦਮੋਦਰੀ ਜੀ, ਮਾਤਾ ਮਰਵਾਹੀ ਜੀ ਅਤੇ ਮਾਤਾ ਨਾਨਕੀ ਜੀ, ਪਿਤਾ ਬਾਬਾ ਗੁਰਦਿੱਤਾ ਜੀ ਅਤੇ ਮਾਤਾ ਨਿਹਾਲ ਕੌਰ (ਅਨੰਤੀ ਜੀ) ਅਤੇ ਹੋਰ ਗੁਰਸਿੱਖਾਂ ਨੂੰ ਜੋ ਖ਼ੁਸ਼ੀ ਸ੍ਰੀ ਹਰਿਰਾਇ ਜੀ ਦੇ ਅਵਤਾਰ ਦੀ ਹੋਈ ਕੇਵਲ ਉਹਨਾਂ ਦਾ ਹੀ ਜ਼ਿਕਰ ਕੀਤਾ ਗਿਆ ਹੈ। ਗੁਰਤਾ ਗੱਦੀ ਪ੍ਰਕਰਣ ਵਿਚ ਗੁਰਤਾ ਗੱਦੀ ਨੇੜਲਾ ਇਤਿਹਾਸ ਅਤੇ ਕੁਝ ਚੋਣਵੀਆਂ ਸਾਖੀਆਂ ਹੋਣਗੀਆਂ, ਇਸੇ ਤਰ੍ਹਾਂ ਜੋਤੀ-ਜੋਤ ਸਮਾਉਣ ਤੇ ਜੋਤੀ ਜੋਤ ਸਮਾਉਣ ਦਾ ਨੇੜਲਾ ਇਤਿਹਾਸ ਉਹ ਵੀ ਸਾਰਾ ਨਹੀਂ ਕੇਵਲ ਸੁਨਹਿਰੀ ਅੰਸ਼ ਲਏ ਜਾਣਗੇ। ਉਹਨਾਂ ਦਾ ਵੇਰਵਾ-ਅਗਲਿਆਂ ਪ੍ਰਕਰਣਾਂ ਵਿਚ ਪੜ੍ਹਿਆ ਵਿਚਾਰਿਆ ਜਾਵੇਗਾ, ਲਿਖਣ ਵਿਚ ਹੋਈਆਂ ਭੁੱਲਾਂ ਦੀ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਖਿਮਾ ਦੀ ਜਾਚਨਾ ਹੈ। ਐਥੇ ਅਵਤਾਰ ਪ੍ਰਕਰਣ ਸ੍ਰੀ ਗੁਰੂ ਹਰਿ ਰਾਏ ਸਾਹਿਬ ਦਾ ਸਮਾਪਤ ਹੁੰਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**



# ਗੁਰਤਾ ਗੱਦੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਗੁਰਤਾ ਗੱਦੀ ਦੇ ਸੰਬੰਧ ਵਿਚ ਕੁਝ ਨੇੜਲਾ ਇਤਿਹਾਸ ਵੀ ਜ਼ਰੂਰੀ ਹੈ। ਆਪ ਜੀ ਨੂੰ ਗੁਰਤਾ ਗੱਦੀ ਰੱਬੀ ਇੱਛਾ ਅਨੁਸਾਰ ਜੋ ਪਹਿਲਾਂ ਤੋਂ ਹੀ ਵਿਧਾਨ ਬਣਿਆ ਸੀ ਕਿ ਕਿਸ ਜਾਮੇ ਵਿਚ ਕੀ ਕਰਤਬ ਕਰਨੇ ਹਨ, ਉਸ ਅਨੁਸਾਰ ਗੁਰਤਾ ਗੱਦੀ ਆਪ ਜੀ ਨੂੰ ਹੀ ਹੋਣੀ ਸੀ ਪਰ ਸਿੱਖਾਂ ਨੂੰ ਗੁਰਤਾ ਦੇ ਮਾਲਕ ਦਾ ਸੁਭਾਅ ਦੱਸਣ ਲਈ ਕਿ ਕਿਤਨਾ ਕੋਮਲ ਤੇ ਆਗਿਆਕਾਰ ਹੋਣਾ ਜ਼ਰੂਰੀ ਹੈ। ਇਸ ਲਈ ਇਹ ਆਪ ਜੀ ਦੀ ਕੋਮਲਤਾ ਦੀ ਸਾਖੀ ਆਉਂਦੀ ਹੈ ਜੋ ਇਥੇ ਜ਼ਰੂਰੀ ਹੈ, ਜਿਸ ਤੋਂ ਦੋ ਗੱਲਾਂ ਸਿੱਧ ਹੋਣਗੀਆਂ-ਇਕ ਤਾਂ ਆਪ ਜੀ ਦੇ ਸੁਭਾਅ ਦੀ ਕੋਮਲਤਾ, ਦੂਜਾ ਦਾਦਾ ਗੁਰੂ ਜੀ ਦੀ ਆਗਿਆ ਦਾ ਪਾਲਣ ਕਰਨ ਸੰਬੰਧੀ। ਇਸ ਲਈ ਉਸ ਸਾਖੀ ਇਸ ਪ੍ਰਕਾਰ ਹੈ। ਸ੍ਰੀ ਹਰਿ ਰਾਇ ਸਾਹਿਬ ਜੀ ਆਪਣੇ ਦਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹਮੇਸ਼ਾਂ ਨਿਕਟਵਰਤੀ ਰਿਹਾ ਕਰਦੇ ਸਨ। ਆਦੋਂ ਹੀ ਸਤਿਪੁਰਸ਼ਾਂ ਕੋਲ ਬੈਠਣ ਦਾ ਸੁਭਾਅ ਹੋਣ ਕਰਕੇ ਉਸੇ ਸੁਭਾਅ ਅਨੁਸਾਰ ਗੁਰੂ ਜੀ ਦੀ ਹਜ਼ੂਰੀ ਵਿਚ ਬਹੁਤ ਸਮਾਂ ਗੁਜ਼ਾਰਦੇ। ਆਪ ਜੀ ਦੇ ਅਵਤਾਰ ਪ੍ਰਕਰਣ ਵਿਚ ਇਹ ਗੱਲ ਪਹਿਲਾਂ ਆ ਚੁੱਕੀ ਹੈ ਕਿ ਬਚਪਨ ਵਿਚ ਆਪ ਜੀ ਦਾ ਇਹ ਸੁਭਾਅ ਸੀ ਕਿ ਕਦੀ ਬੱਚਿਆਂ ਵਾਲੀਆਂ ਖੇਡਾਂ ਨਾ ਖੇਡਦੇ, ਸਗੋਂ ਸਿਆਣਿਆਂ ਸਿੱਖਾਂ ਕੋਲ ਬੈਠ ਕੇ ਗੁਰਬਾਣੀ ਦੇ ਅਰਥ ਸੁਣਦੇ, ਜਾਂ ਵੱਡਿਆਂ ਗੁਰੂ-ਸਾਹਿਬਾਨਾਂ ਦੀਆਂ ਸਾਖੀਆਂ ਸੁਣਦੇ। ਜਿਉਂ-ਜਿਉਂ ਵੱਡੇ ਹੁੰਦੇ ਗਏ, ਤਿਉਂ-ਤਿਉਂ ਇਹ ਸੁਭਾਅ ਵੀ ਵੱਡਾ ਹੁੰਦਾ ਗਿਆ। ਹੁਣ ਹਰ ਵੇਲੇ ਦਾਦੇ ਗੁਰੂ ਦੀ ਹਜ਼ੂਰੀ ਵਿਚ ਬੈਠੇ ਰਹਿੰਦੇ। ਜਦੋਂ ਗੁਰੂ ਜੀ ਉੱਠਦੇ, ਕਿਤੇ ਫਿਰਨ-ਤੁਰਨ ਲਈ ਜਾਂਦੇ ਤਾਂ ਆਪਣੇ ਦਾਦੇ ਗੁਰੂ ਦੇ ਪਿੱਛੇ-ਪਿੱਛੇ ਨਾਲ ਹੀ ਰਿਹਾ ਕਰਦੇ। ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਇਕ ਬਾਗ਼ ਵਿਚ ਜੋ ਬੜਾ ਸੁੰਦਰ ਬਾਗ਼ ਸੀ। ਇਹ ਗੁਰੂ ਘਰ ਦੀ ਜ਼ਮੀਨ ਵਿਚ ਹੀ ਮਾਲੀ ਨੇ ਜਿਸ ਨੂੰ ਬੜਾ ਸੁੰਦਰ ਬਣਾ ਰੱਖਿਆ ਸੀ। ਇਸ ਵਿਚ ਗੁਰੂ ਸਾਹਿਬ ਜੀ ਕਦੇ-ਕਦੇ ਟਹਿਲਣ ਵਾਸਤੇ ਆ ਜਾਇਆ ਕਰਦੇ ਸਨ। ਸੋ ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਉਸ ਬਾਗ਼ ਵਿਚ ਟਹਿਲਣ ਵਾਸਤੇ ਗਏ। ਕੁਝ ਸਿੱਖ ਸੇਵਕ ਵੀ ਨਾਲ ਸਨ। ਜਦੋਂ ਸੁੰਦਰ ਬਾਗ਼ ਵਿਚ ਪਹੁੰਚੇ, ਬਾਗ਼ ਵਿਚ ਸੁਗੰਧੀ ਵਾਲੇ ਫੁੱਲ ਅਤੇ ਸੁਆਦਿਸ਼ਟ ਫਲ ਲੱਗੇ ਹੋਏ ਸਨ। ਚੰਪਾ, ਰਾਇ ਬੇਲ, ਗੁਲਾਬ, ਗੇਂਦਾ, ਆੜੂ, ਅਮਰੂਦ, ਅੰਬ, ਨਿੰਬੂ, ਕੇਲਾ, ਅਨਾਰ, ਸੇਬ, ਖਿਰਨੀ, ਸੰਤਰਾ, ਅੰਗੂਰ ਇਤਿਆਦਿਕ ਫਲ ਅਤੇ ਫੁੱਲ ਬੂਟੇ ਸਨ, ਰਾਏ ਜੋਧ ਅਤੇ ਭਾਨਾ ਜੀ ਗੁਰੂ ਜੀ ਦੇ ਨਾਲ ਸਨ। ਘੋੜਿਆਂ ਨੂੰ ਬਾਹਰ ਛੱਡ ਕੇ ਜਦੋਂ ਸਤਿਗੁਰੂ ਜੀ ਬਾਗ਼ ਅੰਦਰ ਪ੍ਰਵੇਸ਼ ਹੋਏ ਤੇ ਨਾਲ ਹੀ ਪੋਤਰਾ ਸ੍ਰੀ ਹਰਿਰਾਇ ਜੀ ਵੀ ਨਾਲ ਸਨ। ਸਤਿਗੁਰੂ ਜੀ ਇਕ ਇਕ ਫੁੱਲ ਉਤੇ ਦ੍ਰਿਸ਼ਟੀ ਪਾ ਰਹੇ ਹਨ ਅਤੇ ਕਹਿ ਰਹੇ ਹਨ ਕਿ ਇਸ ਫੁੱਲ ਦਾ ਰੰਗ ਬੜਾ ਸੋਹਣਾ ਹੈ। ਇਹ ਮਾਲਾ ਵਿਚ ਬੜਾ ਚੰਗਾ ਲੱਗੇਗਾ ਇਸ ਤਰ੍ਹਾਂ ਦੇ ਬਚਨ ਕਰਦੇ ਸਤਿਗੁਰੂ ਜੀ ਅੱਗੇ ਚਲੇ ਗਏ ਅਤੇ ਸ੍ਰੀ ਹਰਿ ਰਾਇ ਜੀ ਕੁਝ ਕੁ ਫ਼ਾਸਲੇ 'ਤੇ ਆ ਰਹੇ ਹਨ। ਸੋ ਕਲੀਆਂ ਵਾਲਾ ਚੋਲਾ ਗਲ ਵਿਚ ਪਾਇਆ ਹੋਇਆ ਸੀ। ਬੜਾ ਸੁੰਦਰ ਜੋ ਹਰ ਰੋਜ਼ ਪਹਿਨਦੇ ਸਨ ਅਤੇ ਮੋਢਿਆਂ ਉੱਤੇ ਦਕੂਲ ਭਾਵ ਦੁਪੱਟਾ ਜਿਸ ਦੇ ਕਿਨਾਰਿਆਂ ਉੱਤੇ ਕਢਾਈ ਕੱਢੀ ਹੁੰਦੀ ਹੈ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ –

*ਸ਼ਤਪਾਲਨ ਕੋ ਸੂਖਮ ਜਾਮਾ। ਨਿਤਪ੍ਰਤਿ ਪਹਿਰਹਿਂ ਬਹੁ ਅਭਿਰਾਮਾ।*
*ਸੁੰਦਰ ਪਰਜੋ ਸਿਕੰਧ ਦਕੂਲ। ਮਨਹੁਂ ਮ੍ਰਿਦੁਲਤਾ ਕੋ ਤਨ ਮੂਲ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੫)

ਆਪ ਜੀ ਕਾਹਲੀ ਦੇ ਨਾਲ ਤੁਰ ਰਹੇ ਸਨ ਕਿ ਦਾਦੇ ਗੁਰੂ ਦੇ ਨਾਲ ਮਿਲਿਆ ਜਾਵੇ। ਕੁਝ ਹਵਾ ਚੱਲ ਰਹੀ ਸੀ ਜਿਸ

ਕਰਕੇ ਖੁੱਲ੍ਹਾ ਚੋਲਾ ਥੋੜ੍ਹਾ ਜਿਹਾ ਫੈਲ ਗਿਆ ਰਸਤੇ ਵਿਚ ਇਕ ਸੁੰਦਰ ਫੁੱਲ ਖਿੜਿਆ ਹੋਇਆ ਸੀ ਜੋ ਆਪ ਜੀ ਦੇ ਪੱਲੇ ਨਾਲ ਅੜਕ ਕੇ ਟੁੱਟ ਗਿਆ। ਸ੍ਰੀ ਹਰਿਰਾਏ ਜੀ ਅੱਗੇ ਲੰਘ ਗਏ। ਕੁਝ ਸੰਗੀ ਪਿਛੇ ਆ ਰਹੇ ਸਨ। ਸ੍ਰੀ ਹਰਿ ਰਾਇ ਸਾਹਿਬ ਜੀ ਗੁਰੂ ਜੀ ਦੇ ਪਾਸ ਪਹੁੰਚੇ। ਹੌਲੀ-ਹੌਲੀ ਬਾਗ਼ ਦੀ ਸੈਰ ਕਰਦੇ ਉਸ ਸੜਕ 'ਤੇ ਤੁਰੇ ਜਾ ਰਹੇ ਸਨ ਜੋ ਬਾਗ਼ ਵਿਚ ਬਣੀ ਹੋਈ ਸੀ। ਸੁੰਦਰ ਛਾਂ ਵਾਲੇ ਦਰੱਖ਼ਤ ਹੇਠ ਆਪ ਜੀ ਨੇ ਬੈਠਣਾ ਚਾਹਿਆ ਤਾਂ ਤੁਰੰਤ ਸਿੱਖਾਂ ਨੇ ਵਿਛਾਈ ਕਰ ਦਿੱਤੀ। ਉਥੇ ਅਨੇਕਾਂ ਤਰ੍ਹਾਂ ਦੇ ਬਚਨ ਵੀ ਕੀਤੇ। ਜਦੋਂ ਜਾਣ ਲੱਗੇ ਤਾਂ ਸ੍ਰੀ ਹਰਿਰਾਇ ਜੀ ਵੀ ਨਾਲ ਸਨ। ਅਚਾਨਕ ਉਥੇ ਜਾ ਪਹੁੰਚੇ ਜਿਥੇ ਡਾਲੀ ਨਾਲੋਂ ਫੁੱਲ ਟੁੱਟ ਕੇ ਡਿੱਗਿਆ ਪਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਚਾਨਕ ਉਸ ਫੁੱਲ ਵੱਲ ਵੇਖਿਆ। ਟੁੱਟਿਆ ਫੁੱਲ ਮਾਨੋਂ ਬੇਜ਼ਬਾਨ ਮੁਰਝਾਉਣ ਰੂਪ ਸੈਨਤ ਨਾਲ ਗੁਰੂ ਜੀ ਨੂੰ ਟੁੱਟਣ ਦਾ ਦੁੱਖ ਦੱਸ ਰਿਹਾ ਹੈ। ਗੁਰੂ ਜੀ ਇਸ ਫੁੱਲ ਕੋਲ ਰੁਕ ਗਏ, ਕਹਿਣ ਲੱਗੇ ਕਿ ਇਹ ਤਾਂ ਉਹ ਹੀ ਫੁੱਲ ਹੈ ਜਿਸ ਦੀ ਮੈਂ ਸ਼ਲਾਘਾ ਕਰ ਰਿਹਾ ਸੀ ਕਿ ਬਹੁਤ ਸੁੰਦਰ ਹੈ। ਇਹ ਅਚਾਨਕ ਕਿਸ ਤਰ੍ਹਾਂ ਟੁੱਟ ਗਿਆ ? ਗੁਰੂ ਜੀ ਨੇ ਜਾਨਣ ਵਾਸਤੇ ਸਿੱਖਾਂ ਵੱਲ ਨੇਤਰ ਕਰਕੇ ਪੁੱਛਿਆ ਕਿ ਇਹ ਫੁੱਲ ਕਿਵੇਂ ਟੁੱਟ ਗਿਆ? ਕਿਸੇ ਨੂੰ ਵੀ ਟੁੱਟਣ ਦਾ ਪਤਾ ਨਹੀਂ ਸੀ, ਇਸ ਕਰਕੇ ਉਹ ਕੁਝ ਬੋਲੇ ਨਹੀਂ। ਸ੍ਰੀ ਹਰਿਰਾਇ ਜੀ ਦੇ ਦਾਸ ਨੂੰ ਇਹ ਪਤਾ ਸੀ ਕਿਉਂਕਿ ਉਹ ਸ੍ਰੀ ਹਰਿਰਾਇ ਜੀ ਦੇ ਪਿੱਛੇ-ਪਿੱਛੇ ਜਾ ਰਿਹਾ ਸੀ। ਉਸਨੇ ਇਹ ਫੁੱਲ ਟੁੱਟਦਾ ਦੇਖ ਲਿਆ ਸੀ। ਉਸਨੇ ਹੱਥ ਜੋੜ ਕੇ ਸਾਰੇ ਫੁੱਲ ਟੁੱਟਣ ਦੀ ਵਾਰਤਾ ਸੁਣਾਈ ਕਿ ਆਪ ਜੀ ਦੇ ਪੋਤਰੇ ਆਪ ਜੀ ਦੇ ਮਿਲਣ ਦੀ ਕਾਹਲੀ ਵਿਚ ਸਨ। ਚੋਲੇ ਵਿਚ ਫਸ ਕੇ ਅਚਾਨਕ ਹੀ ਟੁੱਟਿਆ ਹੈ। ਕਿਸੇ ਨੇ ਜਾਣ-ਬੁੱਝ ਕੇ ਨਹੀਂ ਤੋੜਿਆ।

*ਹਾਥ ਜੋਰਿ ਸਭਿ ਹੇਤੁ ਸੁਨਾਏ। ਸ੍ਰੀ ਹਰਿ ਰਾਇ ਚਲਤਿ ਉਤਲਾਏ।*
*ਦੀਰਘ ਜਾਮਾ ਅਟਕਯੋਂ ਯਾਸੋਂ। ਪਰਯੋ ਟੂਟ ਧਰ ਤੂਰਨਤਾ ਸੋਂ॥ ੨੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੫)

ਇਹ ਸੁਣਕੇ ਸਤਿਗੁਰੂ ਜੀ ਨੇ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਸੁਮੱਤ ਦੇਣ ਲਈ ਆਖਿਆ :

*ਸੁਨਿ ਸ੍ਰੀ ਮੁਖ ਤੇ ਸੁਮਤਿ ਬਤਾਵੈਂ। ਜੋ ਦੀਰਘ ਜਾਮਾ ਗਰ ਪਾਵੈ।*
*ਕਜੋਂ ਨ ਸੰਕੋਚਿ ਸੰਭਾਰਿ ਚਲੰਤੇ? ਜਿਹ ਪਸਰਤਿ ਗਨ ਬਿਘਨ ਪਰੰਤੇ॥ ੨੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ,, ਰਾਸਿ ੮, ਅੰਸੂ ੪੫)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਕ ਮਹਾਨ ਯੋਧੇ ਸੂਰਬੀਰ, ਬੀਰ ਰਸੀ ਲਿਬਾਸ ਸਹਿਤ ਸਨ ਅਤੇ ਨਾਲ ਹੀ ਅਵਤਾਰ ਹਨ, ਕਮਾਲ ਦੇ ਇਨਸਾਨ ਹਨ। ਗੁਰੂ ਜੀ ਦੀ ਕੋਮਲਤਾ ਦੀ ਹੱਦ ਹੋ ਗਈ ਕਿ ਇਕ ਫੁੱਲ ਦੇ ਟੁੱਟ ਜਾਣ ਤੋਂ ਆਪਣੇ ਪੋਤਰੇ ਦੀ ਤਾੜਨਾ ਕਰਦੇ ਹਨ ਕਿ ਜੇ ਖੁੱਲ੍ਹੇ ਜਾਮੇ ਪਹਿਨਣ ਦਾ ਸ਼ੌਕ ਹੈ ਤਾਂ ਜਾਮੇ ਨੂੰ ਸੰਭਾਲਣ ਦੀ ਸੁਮੱਤ ਵੀ ਚਾਹੀਦੇ ਤੇ ਫੁੱਲ ਦੇ ਟੁੱਟਣ ਤੋਂ ਇਤਨਾ ਦਰਬ ਜਾਣਾ, ਗੁਰੂ ਜੀ ਦੇ ਨਰਮ ਦਿਲ ਦੀ ਪ੍ਰਤੱਖ ਮਿਸਾਲ ਹੈ। ਫਿਰ ਪੋਤਰੇ ਨੂੰ ਇਸੇ ਪ੍ਰਥਾਏ ਇਸ਼ਾਰੇ ਨਾਲ ਇਹ ਸਮਝਾਉਂਦੇ ਹਨ ਕਿ ਤੁਹਾਨੂੰ ਪ੍ਰਮਾਤਮਾ ਨੇ ਧੁਰਾਂ ਤੋਂ ਗੁਰੂ ਬਣਾਉਣ ਲਈ ਘੱਲਿਆ ਹੈ। ਤੁਸਾਂ ਆਪਣੀ ਜ਼ਿੰਮੇਵਾਰੀ ਹੁਸ਼ਿਆਰੀ ਨਾਲ ਨਿਭਾਉਣੀ। ਬਾਤ ਕੇਵਲ ਫੁੱਲ ਦੀ ਹੀ ਨਹੀਂ, ਟੁੱਟਣਾ ਤਾਂ ਟੁੱਟਣਾ ਹੀ ਹੈ। ਭਾਵੇਂ ਫੁੱਲ ਦਾ, ਭਾਵੇਂ ਕਿਸੇ ਰੂਹ ਦਾ, ਤੁਸਾਂ ਦੀ ਡਿਊਟੀ ਟੁੱਟਿਆਂ ਨੂੰ ਜੋੜਨ ਦੀ ਹੈ। ਇਸ ਲਈ ਤੁਹਾਡੇ ਕੋਲੋਂ ਤੋੜਨ ਦੀ ਕਿਰਿਆ ਨਹੀਂ ਹੋਣੀ ਚਾਹੀਦੀ। ਆਪ ਜੀ ਨੇ ਇਸ਼ਾਰਾ ਗੁਰਤਾ ਗੱਦੀ ਦਾ ਵੀ ਕਰ ਦਿੱਤਾ ਹੈ। ਸ੍ਰੀ ਹਰਿਰਾਇ ਜੀ ਨੇ ਵੀ ਪਿਤਾਮੇ ਦੇ ਕਹਿਣ ਤੋਂ ਮਹਿਸੂਸ ਕੀਤਾ। ਲੋੜ ਤੋਂ ਵੱਧ ਪਛਤਾਵਾ ਕੀਤਾ ਕਿ ਮੇਰੇ ਤੋਂ ਇਹ ਭੁੱਲ ਨਹੀਂ ਸੀ ਹੋਣੀ ਚਾਹੀਦੀ। ਟੁੱਟੇ ਫੁੱਲ ਵੱਲ ਵੇਖ ਕੇ ਅੱਖਾਂ ਵਿਚੋਂ ਪਾਣੀ ਭਰ ਆਇਆ ਕਿ ਇਸ ਵਿਚਾਰੇ ਨੇ ਮੇਰਾ ਕੀ ਵਿਗਾੜਿਆ ਸੀ। ਮੇਰੇ ਕੋਲੋਂ ਕਿਉਂ ਇਹ ਭੁੱਲ ਹੋਈ ਤਾਂ ਗੁਰੂ ਜੀ ਨੇ ਕਿਹਾ ਭੁੱਲ ਭਾਵੇਂ ਛੋਟੀ ਜਾਂ ਵੱਡੀ ਉਸ ਦਾ ਪਛਤਾਵਾ ਇਕ ਸਿੱਖਿਆ ਰੂਪ ਹੋ ਕੇ ਸਿੱਖਿਆ ਦੇਂਦਾ ਹੈ ਕਿ ਅੱਗੇ ਤੋਂ ਅਜਿਹੀ ਗ਼ਲਤੀ ਨਹੀਂ ਕਰਨੀ। ਗੁਰੂ ਹਰਿਗੋਬਿੰਦ ਸਾਹਿਬ ਜੀ ਪੋਤਰੇ ਦੀ ਕੋਮਲਤਾ ਵੱਲ ਵੀ ਦੇਖ ਰਹੇ ਹਨ ਕਿ ਬੱਚਿਆਂ ਵਾਂਗੂੰ ਇਹ ਨਹੀਂ ਸਮਝਿਆ ਕਿ ਮਾਮੂਲੀ ਫੁੱਲ ਹੈ ਤੇ ਪਸ਼ਚਾਤਾਪ ਕੀਤਾ ਹੈ। ਦੂਸਰਾ ਗੁਰੂ ਜੀ ਦੀ ਅਜਿਹੀ ਆਗਿਆ ਦਾ ਪਾਲਣ ਕੀਤਾ ਕਿ ਆਪਣਾ ਜਾਮਾ ਉਸੇ ਵੇਲੇ ਆਪਣੇ ਹੱਥ ਨਾਲ ਇਕੱਠਾ ਕਰਕੇ ਚੱਲਣ

ਦਾ ਸੰਕਲਪ ਕਰ ਲਿਆ ਜੋ ਕਿ ਅਖ਼ੀਰ ਤੱਕ ਨਿਭਿਆ।

*ਤਬਿ ਤੇ ਮਾਨਯੋ ਬਚਨ ਤਲੇ ਰੈਂ। ਜਬਿ ਲੌ ਜਿਏ ਨ ਛੋਰਿ ਚਲੇ ਹੈਂ।*
*ਸ਼ਤਪਾਲਨ ਕੋ ਜਾਮਾ ਪਾਵੈਂ। ਚਲਨ ਸਮੇਂ ਕਰਤੇ ਸੁਕਚਾਵੈਂ॥ ੧੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੫)

ਇਹ ਆਪਣੇ ਪਿਤਾ ਦੀ ਸਿੱਖਿਆ ਜ਼ਿੰਦਗੀ ਭਰ ਕਦੀ ਨ ਵਿਸਾਰੀ :

*ਸੀਖ ਪਿਤਾਮੇ ਕੀ ਨਬਿ ਸਾਰੀ। ਸ੍ਰੀ ਹਰਿ ਰਾਇ ਪ੍ਰਤੱਗਯਾ ਧਾਰੀ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੫)

ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ ਹੈ :

*ਇਕ ਦਿਨ ਖਸ਼ਟਮ ਗੁਰੁ ਕੇ ਸੰਗ। ਸੈਲਬਾਗ਼ ਕਾ ਗਰਤ ਨਿਸ਼ੰਗ।*
*ਫਿਰਤ ਹੁਤੋ ਇਕ ਬੂਟੇ ਸਾਖ। ਛੁਹਿ ਜਾਮਾ ਗੁਲ ਗਿਰੇ ਅਕਾਥ।*
*ਬੈਠ ਗਏ ਇਹੁ ਤਿਸਹੀ ਡਾਇ। ਰੋਵਨ ਲਗੇ ਵਿਰਾਗ ਉਪਾਇ।*
*ਕਹੇ ਭਇਓ ਹੋਵਗ ਦੁਖ ਥਾਹਿ। ਖਸ਼ਟਮ ਗੁਰ ਦੈ ਪਿਆਰ ਮਹਾਹਿ।*
*ਭਾਖਿਓ ਜਾਮਾ ਚਲੋ ਉਠਾਏ। ਤਬਤੈ ਕਬੀ ਨ ਚਲੇ ਫਿਲਾਏ।*

(ਪੰਥ ਪ੍ਰਕਾਸ਼, ਪੰਨਾ ੧੪੯)

ਭਾਈ ਸੰਤੋਖ ਸਿੰਘ ਜੀ ਅੱਗੇ ਇਸ ਤਰ੍ਹਾਂ ਲਿਖਦੇ ਹਨ :

*ਤਿਮ ਹੀ ਪ੍ਰਣ ਧਾਰਜੋ ਹਰਿ ਰਾਇ। ਸੀਖ ਪਿਤਾਮੇ ਤੇ ਜਬਿ ਪਾਇ।*
*ਸ਼ਤਪਾਲਨ ਹੀ ਪਹਿਰਹਿਂ ਜਾਮਾ। ਸੂਖਮ ਬਸਤ੍ਰ ਸਜਹਿ ਅਭਿਰਾਮਾ॥ ੩੯॥*
*ਚਲਿ ਬੇ ਸਮੈਂ ਨ ਕਰ ਤੇ ਛੋਰੈ। ਕਰ ਧਰਿ ਸੁਕਚਾਵਤਿ ਚਹੁੰ ਓਰੈਂ।*
*ਇਮ ਸ੍ਰੀ ਹਰਿਗੋਵਿੰਦ ਸੁਨਾਇ। ਅਪਨ ਸਥਾਨ ਬਿਰਾਜੇ ਆਇ॥ ੪੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੪੬)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣਾ ਸਮਾਂ ਸੰਸਾਰ ਤੋਂ ਸਰੀਰ ਉਹਲੇ ਕਰਨ ਦਾ ਨੇੜੇ ਆਇਆ ਜਾਣ ਕੇ ਧੁਰਾਂ ਤੋਂ ਆਈ ਇਸ ਗੱਦੀ 'ਤੇ ਆਪਣੇ ਥਾਂ ਸੱਤਵਾਂ ਜਾਮਾ ਕਾਇਮ ਕਰਨ ਲਈ ਮਨ ਵਿਚ ਵੀਚਾਰ ਕੀਤੀ ਜੋ ਰੱਬੀ ਹੁਕਮ ਸੀ। ਉਸ ਦੇ ਮੁਤਾਬਿਕ ਗੁਰਤਾ ਗੱਦੀ 'ਤੇ ਬਿਠਾਉਣ ਲਈ ਸਾਰੇ ਗੁਣਾਂ ਤੋਂ ਨਿਪੁੰਨ ਆਪਣੇ ਪੋਤਰੇ ਸ੍ਰੀ ਹਰਿ ਰਾਏ ਨੂੰ ਯੋਗ ਜਾਣ ਕੇ ਸਾਰੀ ਪਰਖਣਾ ਵਿਚ ਪਾਸ ਹੋਇਆ ਸਮਝ ਕੇ ਕਿਉਂਕਿ ਜਿਸ ਦਿਨ ਤੋਂ ਫੁੱਲ ਟੁੱਟਣ ਵਾਲੀ ਘਟਨਾ ਹੋਈ ਸੀ, ਅਜਿਹੀ ਆਗਿਆ ਦਾ ਪਾਲਣ ਕੀਤਾ ਕਦੇ ਵੀ ਚੋਲਾ ਖੁੱਲ੍ਹਾ ਛੱਡ ਕੇ ਨਹੀਂ ਸਨ ਚੱਲੇ। ਗੁਰੂ ਹਰਿਗੋਬਿੰਦ ਸਾਹਿਬ ਜੀ ਇਨ੍ਹਾਂ ਦੀ ਆਗਿਆ ਦਾ ਪਾਲਣ ਕਰਨ ਦੇ ਢੰਗ ਨੂੰ ਦੇਖ ਕੇ ਹਰ ਵੇਲੇ ਪ੍ਰਸੰਨ ਰਹਿੰਦੇ ਸਨ। ਭਾਵੇਂ ਉਸ ਵੇਲੇ ਆਪ ਜੀ ਦੇ ਪੰਜ ਸਾਹਿਬਜ਼ਾਦਿਆਂ ਵਿਚੋਂ ਤਿੰਨ ਆਪ ਜੀ ਦੇ ਕੋਲ ਸਨ। ਬਾਬਾ ਗੁਰਦਿੱਤਾ ਜੀ ਅਚਾਨਕ ਮਰੀ ਗਊ ਦੇ ਬਦਲੇ ਪ੍ਰਾਣ ਤਿਆਗ ਗਏ ਸਨ ਅਤੇ ਬਾਬਾ ਅਟੱਲ ਰਾਏ ਜੀ ਆਪਣੇ ਇਕ ਹਾਣੀ ਖਿਡਾਰੀ ਦੇ ਅਚਾਨਕ ਸੱਪ ਦੇ ਡੰਗ ਮਾਰ ਜਾਣ 'ਤੇ ਉਸਨੂੰ ਜਿਉਂਦਾ ਕਰ ਦਿੱਤਾ ਸੀ। ਗੁਰੂ ਜੀ ਦੇ ਹੁਕਮ ਅਨੁਸਾਰ ਅਟੱਲ ਰਾਏ ਜੀ ਨੂੰ ਉਸ ਦੀ ਥਾਂ 'ਤੇ ਆਪਣ ਪ੍ਰਾਣ ਤਿਆਗਣੇ ਪਏ। ਸੋ ਇਉਂ ਪੰਜਾਂ ਵਿਚੋਂ ਦੋ ਸਾਹਿਬਜ਼ਾਦੇ ਸੱਚਖੰਡ ਜਾ ਬਿਰਾਜੇ। ਤਿੰਨ ਜਿਹੜੇ ਕੋਲ ਸਨ-ਸੂਰਜ ਮੱਲ ਜੀ, ਅਣੀ ਰਾਏ ਅਤੇ ਤੇਗ਼ ਬਹਾਦਰ ਇਨ੍ਹਾਂ ਤਿੰਨ ਪੁੱਤਰਾਂ ਦੇ ਹੁੰਦਿਆਂ ਗੁਰਤਾ ਗੱਦੀ ਆਪਣੇ ਪੋਤਰੇ ਨੂੰ ਸੌਂਪਣ ਲੱਗੇ, ਜਿਸ ਤੇ ਮਾਤਾਵਾਂ

ਨੂੰ ਅਤੇ ਕੁਝ ਸੰਗਤਾਂ ਨੂੰ ਬੜੀ ਹੈਰਾਨੀ ਵੀ ਸੀ ਕਿ ਪੁੱਤਰਾਂ ਨੂੰ ਛੱਡ ਕੇ ਪੋਤਰੇ ਨੂੰ ਗੁਰਗੱਦੀ ਦੇਣ ਲੱਗੇ ਹਨ, ਪਰੰਤੂ ਗੁਰੂ ਜੀ ਨੇ ਸਾਰਾ ਕੁਝ ਅਕਾਲ ਪੁਰਖ ਦੇ ਹੁਕਮ ਵਿਚ ਕੀਤਾ। ਸੋ ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉੱਚੇ ਥੜ੍ਹੇ ਦੇ ਆਲੇ-ਦੁਆਲੇ ਵਿਛਾਈ ਕਰਵਾ ਦਿੱਤੀ ਅਤੇ ਉਪਰ ਚਾਨਣੀ-ਚੰਦੋਆ ਲਾ ਦਿੱਤਾ ਅਤੇ ਤੁਰੰਤ ਤਿਆਰੀ ਕਰਾ ਦਿੱਤੀ ਅਤੇ ਹੁਕਮ ਕੀਤਾ ਕਿ ਸਾਰੇ ਮਸੰਦ ਅਤੇ ਸੰਗਤਾਂ ਇਸ ਥਾਂ 'ਤੇ ਦੀਵਾਨ ਵਿਚ ਹਾਜ਼ਰ ਹੋ ਜਾਣ। ਸਾਰੇ ਸਿੱਖਾਂ ਦੇ ਡੇਰੇ ਆਪ ਦਾ ਹੁਕਮ ਭੇਜ ਕੇ ਸੁਣਵਾ ਦਿੱਤਾ। ਰਾਏ ਜੋਧ ਆਦਿ ਸਾਰੇ ਨਾਮੀਂ ਨਾਮੀਂ ਸਿੱਖਾਂ ਨੂੰ ਸੁਨੇਹੇ ਭੇਜ ਦਿੱਤੇ ਕਿ ਅੱਜ ਗੁਰੂ ਜੀ ਦਾ ਦਰਬਾਰ ਲੱਗੇਗਾ। ਉਸ ਵਿਚ ਹਾਜ਼ਰ ਹੋਵੋ। ਭਾਵੇਂ ਕੋਈ ਗ਼ਰੀਬ ਹੈ ਜਾਂ ਅਮੀਰ ਹੈ ਆ ਕੇ ਸਾਰੇ ਦਰਸ਼ਨ ਕਰੋ। ਕੀਰਤਪੁਰ ਸਾਹਿਬ ਦੇ ਆਲੇ-ਦੁਆਲੇ ਸਿੱਖਾਂ ਅਤੇ ਮਸੰਦਾਂ ਦੇ ਜਿੰਨੇ ਵੀ ਡੇਰੇ ਸਨ, ਉਨ੍ਹਾਂ ਸਾਰਿਆਂ ਕੋਲ ਸੁਨੇਹਾ ਪਹੁੰਚਾ ਦਿੱਤਾ।

*ਸੁਨਿ ਪਹੁਚਹੁ ਗੁਰ ਕੇ 'ਦਰਬਾਰੇ'*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਚਿੱਟੀ ਚਾਨਣੀ ਬੜੀ ਸ਼ੋਭਾ ਪਾ ਰਹੀ ਹੈ। ਆਲੇ-ਦੁਆਲੇ ਝਾਲਰਾਂ ਜ਼ਰੀਦਾਰ ਤਾਰ ਦੇ ਨਾਲ ਕਢਾਈ ਕੀਤੀਆਂ ਝੂਲ ਰਹੀਆਂ ਹਨ ਅਤੇ ਰੇਸ਼ਮ ਦੇ ਡੋਰੇ ਨਾਲ ਬੰਨ੍ਹੀ ਹੋਈ ਹੈ। ਜਦੋਂ ਸਾਰੇ ਦੀਵਾਨ ਦੀ ਤਿਆਰੀ ਹੋ ਗਈ। ਚਾਨਣੀ, ਕਨਾਤਾਂ, ਸ਼ਾਮਿਆਨੇ ਲੱਗ ਗਏ ਅਤੇ ਸੁੰਦਰ ਵਿਛਾਈ ਹੋ ਗਈ। ਤਾਂ ਦਾਸ ਨੇ ਆ ਕੇ ਦੱਸਿਆ ਕਿ ਸੰਗਤਾਂ ਅਤੇ ਆਪ ਜੀ ਦੇ ਬੈਠਣ ਵਾਸਤੇ ਦਰਬਾਰ ਦੀ ਸਾਰੀ ਤਿਆਰੀ ਹੋ ਗਈ ਹੈ। ਸਤਿਗੁਰੂ ਜੀ ਉਸੇ ਵੇਲੇ ਉੱਠ ਕੇ ਉਸ ਅਸਥਾਨ 'ਤੇ ਪਹੁੰਚਣ ਲਈ ਤੁਰ ਪਏ ਅਤੇ ਨਾਲ ਸ੍ਰੀ ਹਰਿਰਾਇ ਜੀ ਨੂੰ ਵੀ ਲਿਆ ਜਿਨ੍ਹਾਂ ਦਾ ਕੋਮਲ ਸਰੀਰ ਅਤੇ ਛੋਟੀ ਉਮਰ ਹੈ।

*ਭਯੋ ਤਯਾਰ ਸੁਧ ਜਬੈ ਸੁਨਾਈ। ਉਠਿ ਪ੍ਰਭੁ ਰਾਸਕ ਕਰਯੋ ਤਿਨ ਥਾਈ।*
*ਸ੍ਰੀ ਹਰਿ ਰਾਇ ਸੰਗ ਨਿਜ ਲੀਨਿ। ਮ੍ਰਿਦੁਲ ਸਰੂਪ ਸੁ ਬੈਸ ਨਵੀਨ॥ ੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਤੇ ਫਿਰ ਆਪਦੇ ਸਪੁੱਤਰ ਸੂਰਜ ਮੱਲ ਜੀ, ਅਣੀ ਰਾਏ ਜੀ ਅਤੇ ਤੇਗ ਬਹਾਦਰ ਜੀ ਆਪਣੇ-ਆਪਣੇ ਦਾਸਾਂ ਦੇ ਸਮੇਤ ਤਿੰਨੇ ਸ਼ਾਹਿਬਜ਼ਾਦੇ ਵੀ ਹਾਜ਼ਰ ਹੋਏ।

*ਸੂਰਜ ਮਲ, ਸ੍ਰੀ ਤੇਗ ਬਹਾਦਰ। ਕਰੇ ਹਕਾਰਨ ਤਿਨ ਠਾਂ ਸਾਦਰ।*
*ਅਣੀ ਰਾਇ ਜੁਤਿ ਸਭਿ ਚਲਿ ਆਏ। ਨਿਜ-ਨਿਜ ਦਾਸ ਸੰਗ ਸਮੁਦਾਏ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਤੇ ਭਾਈ ਭਾਨਾ ਜੀ ਵੰਸ਼ ਬਾਬਾ ਬੁੱਢਾ ਸਾਹਿਬ ਜੀ ਜੋ ਸਿੱਖੀ ਵਿਚੋਂ ਸ਼ਿਰੋਮਣੀ ਹਨ, ਉਨ੍ਹਾਂ ਨੂੰ ਨਾਲ ਲੈ ਕੇ ਸੁੰਦਰ ਸਜੇ ਦਰਬਾਰ ਵਿਚ ਪਹੁੰਚੇ ਤੇ ਰਾਏ ਜੋਧ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਨੇੜੇ ਬੈਠ ਗਿਆ।

*ਰਾਇ ਜੋਧ ਤਬਿ ਚਲਿ ਕਰਿ ਆਯਹੁ। ਸੁਭਟ ਸਮੂਹਨਿ ਕੋ ਸੰਗ ਲਯਾਯੋ।*
*ਚਰਨ ਸਰੋਜਨਿ ਕੋ ਕਰਿ ਨਮੋ। ਨਿਕਟ ਹੋਇ ਬੈਠਯੋ ਤਿਹ ਸਮੋ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਹੋਰ ਗੁਰੂ ਘਰ ਦੇ ਸੂਰਮੇ ਵੀ ਸਨਧਬੱਧ ਹੋ ਕੇ ਖੜੇ ਹਨ। ਆਪਣੇ-ਆਪਣੇ ਦੇਸ਼ ਦੇ ਮਸੰਦ ਜੋ ਗੁਰੂ ਜੀ ਨੇ ਪਹਿਲਾਂ ਹੀ ਸੁਨੇਹੇ ਭੇਜ ਕੇ ਬੁਲਾਏ ਸਨ। ਨਗਰ ਦੇ ਪੰਚ ਲੋਕ ਅਤੇ ਮੁਖੀ ਸਨਮਾਨ ਸਹਿਤ ਬੁਲਾਏ। ਚਾਰ ਚੁਫੇਰੇ ਤੇ ਸੰਗਤਾਂ ਨਾਲ ਦੀਵਾਨ ਭਰ ਗਿਆ। ਰਬਾਬੀਆਂ ਨੂੰ ਹੁਕਮ ਹੋਇਆ ਕਿ ਸ਼ਬਦ ਕੀਰਤਨ ਗਾਵੋ। ਭੱਟਾਂ ਨੇ ਕਬਿੱਤ ਆਦਿਕ ਸੁਣਾਏ। ਤਿੰਨੇ ਪੁੱਤਰ ਕੋਲ ਬਿਠਾਏ ਹੋਏ ਹਨ। ਇਨ੍ਹਾਂ ਸਾਰਿਆਂ ਦੇ ਸਾਹਮਣੇ ਪੰਜ ਪੈਸੇ, ਨਾਰੀਅਲ ਗੁਰੂ ਜੀ ਨੇ ਕਹਿ ਕੇ ਮੰਗਵਾਇਆ।

*ਤੀਨਹੁੰ ਪੁੱਤ੍ਰ ਬਿਠਾਏ ਤੀਰ। ਸ੍ਰੀ ਗੁਰ ਹਰਿ ਗੋਵਿੰਦ ਬਰ ਬੀਰ।*
*ਪੈਸੇ ਪੰਚ ਨਾਲਿਯਰ ਏਕ। ਕਹਿ ਮੰਗਵਾਯੋ ਜਲਧਿ ਬਿਬੇਕ॥ ੧੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਭਾਈ ਭਾਨਾ ਜੀ ਸਾਰੀ ਗੱਲ ਸਮਝ ਗਏ ਕਿ ਹੁਣ ਸੱਤਵੇਂ ਥਾਂ ਗੁਰਤਾ ਗੱਦੀ ਹੋਣ ਲੱਗੀ ਹੈ ਤੇ ਆਪਣੇ ਨਿਕਟਵਰਤੀ ਦਾਸ ਨੂੰ ਭੇਜ ਕੇ ਸਾਰੀ ਤਿਆਰੀ ਕਰਵਾਈ। ਕੇਸਰ ਅਤੇ ਚੰਦਨ ਨੂੰ ਰਗੜ ਕੇ ਤਿਲਕ ਦੀ ਤਿਆਰੀ ਕੀਤੀ ਅਤੇ ਕਲਗੀ ਜਿਗ੍ਹਾ ਮੰਗਵਾਈ।

*ਸਾਹਿਬ ਭਾਨੇ ਸਭਿ ਬਿਧਿ ਜਾਨੀ। ਪਠਯੋ ਦਾਸ, ਤਯਾਰੀ ਨਿਜ ਠਾਨੀ।*
*ਕੇਸਰ ਚੰਦਨ ਕੋ ਘਨਵਾਇ। ਕਲਗੀ ਜਿਗਾ ਲਈ ਮੰਗਵਾਇ॥ ੧੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਸਾਰੀਆਂ ਸੰਗਤਾਂ ਦੇ ਨੇਤਰ ਗੁਰੂ ਜੀ ਵੱਲ ਲੱਗੇ ਹੋਏ ਸਨ ਕਿ ਦੇਖੋ ਕਿਸ ਪੁੱਤਰ ਨੂੰ ਗੁਰਤਾ ਗੱਦੀ ਦੇਂਦੇ ਹਨ। ਕੁਝ ਸਿੱਖਾਂ ਦਾ ਖ਼ਿਆਲ ਸੀ ਕਿ ਗੁਰਤਾ ਗੱਦੀ ਪੋਤਰੇ ਨੂੰ ਦੇਣਗੇ। ਕਈਆਂ ਦਾ ਖ਼ਿਆਲ ਸੀ ਕਿ ਗੁਰਤਾ ਗੱਦੀ ਤਿੰਨਾਂ ਪੁੱਤਰਾਂ ਵਿਚੋਂ ਕਿਸੇ ਇਕ ਪੁੱਤਰ ਨੂੰ ਦੇਣਗੇ। ਪਰ ਇਹ ਨਿਰਨਾ ਨਹੀਂ ਸੀ ਹੋ ਰਿਹਾ ਕਿਉਂਕਿ ਅਜਿਹੇ ਨਿਰਨੇ ਤਾਂ ਕੇਵਲ ਸਮੇਂ ਨੇ ਹੀ ਕਰਨੇ ਹੁੰਦੇ ਹਨ। ਸਿੱਖਾਂ ਦੀ ਦੁਚਿਤੀ ਉਸ ਵੇਲੇ ਖ਼ਤਮ ਹੋ ਗਈ ਜਦੋਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਭਾਨਾ ਜੀ ਉਠੋ! ਇਹ ਕਹਿ ਕੇ ਸਤਿਗੁਰੂ ਆਪ ਵੀ ਉਠ ਖੜੋਤੇ। ਆਪਣੇ ਪੋਤਰੇ ਸ੍ਰੀ ਹਰਿਰਾਇ ਜੀ ਦਾ ਮੁੱਖ ਦੇਖ ਕੇ ਬੜੇ ਪ੍ਰਸੰਨ ਹੁੰਦੇ ਹਨ।

*ਸ੍ਰੀ ਹਰਿਗੋਬਿੰਦ ਦੇਖਿ ਬਖਾਨਾ। ਉਠਹੁ ਪ੍ਰਥਮ ਅਬਿ ਸਾਹਿਬ ਭਾਨਾ।*
*ਇਮ ਕਹਿ ਆਪ ਉਠੇ ਗੁਰ ਪੂਰੇ। ਪੌਤ੍ਰ ਬਿਲੋਕਤਿ ਸ੍ਰੀ ਮੁਖ ਰੂਰੇ॥ ੧੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਇਉਂ ਸਤਿਗੁਰੂ ਜੀ ਨੇ ਪੰਜ ਪੈਸੇ ਨਾਰੀਅਲ ਹੱਥ ਵਿਚ ਲੈ ਕੇ ਤਿੰਨ ਪ੍ਰਕਰਮਾਂ ਕੀਤੀਆਂ ਅਤੇ ਪੰਜ ਪੈਸੇ ਨਾਰੀਅਲ ਅੱਗੇ ਧਰ ਕੇ ਮੱਥਾ ਟੇਕਿਆ।

ਮੱਥਾ ਟੇਕਣ ਲੱਗੇ ਗੁਰੂ ਨਾਨਕ ਦਾ ਧਿਆਨ ਕੀਤਾ ਅਤੇ ਅਰਦਾਸ ਕੀਤੀ ਕਿ ਆਪ ਜੀ ਦੀ ਦਰਗਾਹੀ ਜੋਤ ਸੱਤਵੇਂ ਸਰੀਰ ਵਿਚ ਸਥਾਪਿਤ ਕਰਨ ਲੱਗੇ ਹਾਂ :

*ਤੀਨ ਪ੍ਰਦਛਨਾ ਫਿਰ ਕਰਿ ਦੀਨਿ। ਪੈਸੇ ਪੰਚ ਨਾਲਿਯਰ ਲੀਨਿ।*
*ਖਰੇ ਹੋਇ ਧਰਿ ਭੇਟ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ॥*

ਫਿਰ ਭਾਈ ਭਾਨੇ ਜੀ ਨੂੰ ਕਿਹਾ ਕਿ ਤੁਸੀਂ ਆਪਣੇ ਹੱਥਾਂ ਨਾਲ ਗੁਰਤਾ ਗੱਦੀ ਦਾ ਤਿਲਕ ਦਿਉ ਅਤੇ ਨਾਲ ਮੇਰਾ ਸਰੂਪ ਸਮਝਕੇ ਨਮਸ਼ਕਾਰ ਕਰੋ। ਗੁਰੂ ਜੀ ਦੇ ਮੱਥਾ ਟੇਕਣ ਤੋਂ ਬਾਅਦ ਹੋਰਨਾਂ ਸਾਰਿਆਂ ਤੋਂ ਪਹਿਲਾਂ ਭਾਈ ਭਾਨਾ ਜੀ ਨੇ ਮੱਥਾ ਟੇਕਿਆ ਅਤੇ ਗੁਰਤਾ ਗੱਦੀ ਦਾ ਤਿਲਕ ਮੱਥੇ ਉੱਤੇ ਲਾਇਆ। ਫਿਰ ਹੋਰ ਸਾਰੀਆਂ ਸੰਗਤਾਂ ਨੂੰ ਹੁਕਮ ਕੀਤਾ ਕਿ ਹਰਿਰਾਇ ਜੀ ਨੂੰ ਮੇਰਾ ਸਰੂਪ ਸਮਝ ਕੇ ਮੱਥਾ ਟੇਕਣਾ ਕਰੋ ਅਤੇ ਮੇਰਾ ਸਰੂਪ ਸਮਝ ਕੇ ਇਨ੍ਹਾਂ ਦੀ ਪੂਜਾ ਕਰਨੀ। ਜੋ ਸਿੱਖ ਕਰੇਗਾ ਉਸਦੀ ਕਲਿਆਣ ਹੋਵੇਗੀ।

*ਪੁਨ ਸਾਹਿਬ ਭਾਨੇ ਕਿਯਾ ਟੀਕਾ। ਕੀਨਸਿ ਕੁਲ ਸੋਢੀ ਮਹਿ ਨੀਕਾ।*
*ਪੁਨ ਸਭਿ ਸੋ ਗੁਰ ਕਹੀ ਸੁਨਾਇ। ਮਮ ਸਮ ਅਬਿ ਜਾਨਹੁ ਹਰਿ ਰਾਇ। ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਇਸੇ ਵਾਰਤਾ ਨੂੰ ਗੁ: ਬਿਲਾਸ ਪਾਤਸ਼ਾਹੀ ੬ ਵਿਚ ਇਸ ਤਰ੍ਹਾਂ ਕਥਨ ਕੀਤਾ ਹੈ :

*ਅਤਿ ਅਨੰਦ ਮਨਿ ਅਪਨੇ ਪਾਯੋ। ਸਾਹਿਬ ਭਾਨੇ ਕੋ ਪੁਨਿ ਗਯੋ।*
*ਹਰੀ ਰਾਇ ਕੇ ਤਾਲ ਮਝਾਰਿ। ਕਰੈ ਤਿਲਕੁ ਤੁਮ ਦੇਰਿ ਨਧਾਰਿ॥ ੬੧੭॥*
*ਦੋਹਰਾ- ਪੈਸੇ ਪਾਂਚ ਨਲੇਰ ਧਰਿ ਸ੍ਰੀ ਗੁਰ ਬੰਦ ਕੀਨ।*
*ਗੁਰੂ ਭਾਖ ਹਰਿ ਰਾਇ ਕੌ ਮਨ ਮੈਂ ਅਨੰਦ ਲੀਨ॥ ੬੧੮॥*
*ਚੌਪਈ- ਸਾਹਿਬ ਭਾਨੇ ਤਿਲਕ ਕਰਾਯੋ। ਗੁਰ ਹਰਿ ਰਾਇ ਭਾਲਿ ਛਬਿ ਪਾਯੋ।*
*ਉਮਰ ਬਰਖ ਦਸ ਅਤਿ ਸੁਖਦਾਇ। ਸੋਭਾ ਬਨੀ ਕਹੀ ਨਹਿ ਜਾਇ॥*

(ਗੁ: ਬਿਲਾਸ ਪਾ: ੬, ਅਧਿਆਇ ੨੧)

ਇਸ ਵੇਲੇ ਸੰਮਤ ੧੬੯੫ ਚੇਤਰ ਸੁਦੀ ਤ੍ਰੌਦਸ਼ੀ, ਈਸਵੀ ਸੰਨ ੨੨ ਮਾਰਚ ੧੬੩੮ ਈ: ਸੀ, ਪਰ ਭਾਈ ਕਾਨ੍ਹ ਸਿੰਘ ਜੀ ਨਾਭਾ (ਕਰਤਾ ਸ੍ਰੀ ਮਹਾਨਕੋਸ਼) ਨੇ ਗੁਰੂ ਮਹਾਰਾਜ ਜੀ ਦੇ ਗੁਰਤਾ ਗੱਦੀ ਦਾ ਸੰਮਤ ੧੨ ਚੇਤ, ਚੇਤ ਸੁਦੀ ੧੦ਵੀਂ, ਸੰਮਤ ੧੭੦੧ ਤੇ ਈਸਵੀ ਸੰਨ ੮ ਮਾਰਚ ੧੬੪੪ ਲਿਖਿਆ ਹੈ। ਜਦੋਂ ਗੁਰੂ ਜੀ ਨੂੰ ਗੁਰਤਾ ਗੱਦੀ ਦਾ ਤਿਲਕ ਲਗ ਰਿਹਾ ਸੀ, ਸਾਰੇ ਸਿੱਖ ਅਤੇ ਮਸੰਦ ਦੇਖ ਕੇ ਅਨੰਦਿਤ ਹੋ ਰਹੇ ਹਨ। ਪਰ ਹੁਣ ਜਿੱਥੇ ਸਤਵੇਂ ਥਾਂ 'ਤੇ ਗੁਰੂ ਪ੍ਰਗਟ ਹੋਣ ਦੀ ਖ਼ੁਸ਼ੀ ਹੈ ਉਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਅਤਿ ਸਨੇਹ ਸੀ। ਇਸ ਗੱਲ ਦਾ ਗ਼ਮ ਵੀ ਹੋ ਰਿਹਾ ਹੈ ਕਿ ਗੁਰਤਾ ਗੱਦੀ ਦੇਣ ਦਾ ਭਾਵ ਆਪਣੇ ਸਰੀਰ ਦਾ ਵੀ ਤਿਆਗ ਕਰਨਾ ਹੈ। ਇਸ ਵਿਛੋੜੇ ਦੀ ਗ਼ਮੀ ਅਤੇ ਸ੍ਰੀ ਹਰਿ ਰਾਇ ਜੀ ਦਾ ਗੁਰੂ ਹੋਣਾ ਖ਼ੁਸ਼ੀ ਅਤੇ ਗ਼ਮੀ ਦਾ ਇਹ ਅਨੋਖਾ ਜਿਹਾ ਸੰਗਮ ਹੋ ਗਿਆ। ਗੁਰੂ ਜੀ ਨੇ ਆਪਣੀ ਦੇਹ ਦਾ ਅੰਤ ਸਮਾਂ ਜਾਣ ਕੇ ਹੀ ਗੁਰਤਾ ਗੱਦੀ ਦਾ ਤਿਲਕ ਆਪਣੇ ਪੋਤਰੇ ਨੂੰ ਦਿੱਤਾ ਹੈ।

*ਸਗਲ ਮਸੰਦਨਿ ਪਿਖਿ ਸੁਨਿ ਬੈਨ॥ ਅਦਭੁਤ ਰਸਤੇ ਫੁੱਲਯਤਿ ਨੈਨ॥*
*ਦੇਹ ਅੰਤ ਗੁਰ ਕੋ ਪਹਿਚਾਨਯੋ। ਜਿਸ ਤੇ ਤਖ਼ਤ ਦੇਨਿ ਕੋ ਠਾਨਯੋ॥ ੨੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸ ੫੩)

ਸਿੱਖ ਸੰਗਤਾਂ ਇਹ ਵੀ ਵਿਚਾਰ ਕਰ ਰਹੀਆਂ ਹਨ ਕਿ ਦੇਖੋ ਪ੍ਰਮੇਸ਼ਰ ਦੀ ਅਸਚਰਤਾ, ਇਹੋ ਜਿਹਾ ਵਰਤਾਰਾ ਕੁਦਰਤ ਨੇ ਵਰਤਾ ਦਿੱਤਾ ਹੈ ਕਿ ਗੁਰਤਾ ਗੱਦੀ ਦੇਣ ਯੋਗ ਗੁਰੂ ਦਾ ਵੱਡਾ ਸਾਹਿਬਜ਼ਾਦਾ ਬਾਬਾ ਗੁਰਦਿੱਤਾ ਸੀ, ਉਸ ਨੂੰ ਗੁਰਤਾ ਗੱਦੀ ਮਿਲਣੀ ਸੀ ਪਰ ਉਹ ਪ੍ਰਲੋਕ ਸਿਧਾਰ ਚੁੱਕਾ ਹੈ ਅਤੇ ਫਿਰ ਉਸ ਤੋਂ ਦੂਸਰੇ ਨੰਬਰ 'ਤੇ ਬਾਬੇ ਗੁਰਦਿੱਤੇ ਦੇ ਵੱਡੇ ਪੁੱਤਰ ਧੀਰਮੱਲ ਦਾ ਸੀ ਜੋ ਲਾਇਕ ਹੁੰਦਾ ਤਾਂ ਗੁਰਤਾ ਗੱਦੀ ਉਸ ਨੂੰ ਮਿਲਦੀ, ਪਰ ਉਸ ਵਿਚ ਵੱਡੀ ਖੋਟ ਸਾਬਤ ਹੋਈ ਜੋ ਤੁਰਕਾਂ ਦਾ ਪੱਖੀ ਅਤੇ ਗੁਰੂ ਘਰ ਦਾ ਦੋਖੀ ਬਣ ਬੈਠਾ। ਇਸ ਲਈ ਗੁਰਤਾ ਗੱਦੀ ਉਸਦੇ ਛੋਟੇ ਭਰਾ ਸ੍ਰੀ ਹਰਿਰਾਏ ਜੀ ਦੇ ਕੋਲ ਆਈ। ਸਾਰੇ ਸਿੱਖ ਅਤੇ ਮਸੰਦ ਕੁਦਰਤ ਦੇ ਇਸ ਵਰਤਾਰੇ ਉੱਤੇ ਹੈਰਾਨ ਹੋ ਰਹੇ ਸਨ।

*ਪਰਮੇਸਰ ਕੀ ਅਚਰਜ ਬਾਤ। ਦੇਖਹੁ ਕਹਾ ਭਾਈ ਬੱਖਯਾਤ।*
*ਗੁਰਤਾ ਚਿਤੈ ਸ੍ਰੀ ਗੁਰਦਿੱਤਾ। ਪ੍ਰਥਮ ਪ੍ਰਲੋਕ ਪੰਥ ਕੋ ਲਿੱਤਾ॥ ੨੨॥*
*ਬਡ ਪੌਤ੍ਰੇ ਕੀਨਸਿ ਕ੍ਰਿਤ ਖੋਟੇ। ਮਾਲਿਕ ਤਖ਼ਤ ਸਭਿਨਿ ਤੇ ਛੋਟੇ।*
*ਤੀਨਹੁਂ ਸੁਤ ਢਿਗ ਬੈਠੇ ਰਹੇ। ਸ੍ਰੀ ਹਰਿ ਰਾਇ ਪਰਮਪਦ ਲੇਹ॥ ੨੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਇਹ ਕਹਿ ਕੇ ਸੰਗਤ ਅਤੇ ਮਸੰਦ ਉਠੇ ਅਤੇ ਆਪਣੀ-ਆਪਣੀ ਭੇਟ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਜੀ ਨੂੰ

ਦੇਣ ਲੱਗੇ। ਕੇਸਰ ਅਤੇ ਚੰਦਨ ਦੇ ਤਿਲਕ ਦੇਣ ਲੱਗੇ। ਸਭ ਤੋਂ ਪਹਿਲਾਂ ਭੇਟ ਭਾਈ ਭਾਨਾ ਜੀ ਨੇ ਦਿੱਤੀ ਜੋ ਹੀਰਿਆਂ ਨਾਲ ਜੜੀ ਹੋਈ ਇਕ ਕਲਗੀ ਸੀ, ਜਿਸ ਨੂੰ ਮੋਤੀਆਂ ਦੇ ਗੁੱਛੇ ਲਟਕ ਰਹੇ ਸਨ ਜੋ ਕਿ ਬਹੁਤ ਚਮਕ ਰਹੀ ਸੀ। ਉਹ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਭੇਟ ਕੀਤੀ।

*ਇਸ ਕਹਿ ਸਕਲ ਮਸੰਦ ਸੁ ਸੰਗਤਿ। ਉਠੇ ਸੁ ਭੇਟ ਦੇਨਿ ਤਜਿ ਪੰਗਤਿ।*
*ਕੀਨਿ ਤਿਲਕ ਕੇਸਰ ਬਰ ਚੰਦਨ। ਹਾਥ ਜੋਰਿ ਕਰਿ ਠਾਨੀ ਬੰਦਨ॥ ੨੪॥*
*ਪ੍ਰਥਮ ਉਪਾਇਨ ਸਾਹਿਬ ਭਾਨਾ। ਹੀਰੇ ਜੜਤੀ ਜਿਗਾ ਮਹਾਨਾ।*
*ਮੁਕਤਾ ਗੁਛਨਿ ਕਲਗੀ ਸੰਗ। ਧਰੀ ਸੀਸ ਪਰ ਦਿਪਤਿ ਉਤੰਗ॥ ੨੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਗੁਰੂ ਹਰਿਗੋਬਿੰਦ ਜੀ ਦੀ ਇਸ ਸ਼ੋਭਾ ਨੂੰ ਦੇਖ ਕੇ ਹਰੇਕ ਦਾ ਚਿੱਤ ਖਿੱਚਿਆ ਜਾ ਰਿਹਾ ਸੀ। ਇਸ ਉਤਸਵ ਨੂੰ ਦੇਖਣ ਵਾਸਤੇ ਦੇਵ ਪੁਰੀ ਦੇ ਦੇਵਤੇ ਵੀ ਗੁਪਤ ਰੂਪ ਵਿਚ ਦੇਵਪੁਰੀ ਤੋਂ ਆ ਕੇ ਸਿੱਖਾਂ ਦੇ ਰੂਪ ਵਿਚ ਸੰਗਤ ਵਿਚ ਬੈਠੇ ਹੋਏ ਸਨ। ਸਾਰੀ ਸੰਗਤ ਬਾਰ-ਬਾਰ ਬਲਿਹਾਰ ਕੁਰਬਾਨ ਜਾ ਰਹੀ ਸੀ। ਭੇਟਾਵਾਂ ਦੇ ਢੇਰ ਲੱਗ ਗਏ। ਸਿੱਖ ਸੰਗਤਾਂ ਨੇ ਘੋੜੇ, ਬਸਤਰ, ਧਨ-ਪਦਾਰਥ ਆਦਿ ਅਰਪਣ ਕੀਤੇ। ਰਾਏ ਜੋਧ ਨੇ ਪੰਜ ਘੋੜੇ ਅਰਪਨ ਕੀਤੇ ਅਤੇ ਨਾਲ ਕੁਝ ਧਨ ਵੀ ਅਰਪਨ ਕੀਤਾ।

*ਤਿਸ ਛਿਨ ਸ੍ਰੀ ਹਰਿ ਰਾਇ ਅਗਾਰੀ। ਲਗੇ ਅੰਬਾਰ ਸੁ ਵਸਤੁ ਉਦਾਰੀ।*
*ਰਾਇ ਜੋਧ ਤਬਿ ਪੰਚ ਤੁਰੰਗ। ਦਈ ਵਸਤੁ ਅਰ ਕੁਛ ਧਨ ਸੰਗ॥ ੨੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਭਾਈ ਭਗਤੂ ਅਤੇ ਭਾਈ ਬਹਿਲੋ, ਭਾਈ ਰੂਪਾ ਜੀ, ਇਸ ਕਰਤਬ ਨੂੰ ਦੇਖ ਕੇ ਬੜੇ ਪ੍ਰਸੰਨ ਹੋਏ ਅਤੇ ਭੇਟਾਵਾਂ ਵੀ ਦਿੱਤੀਆਂ। ਉਸੇ ਦਿਨ ਇਕ ਅਸਚਰਜ ਕੌਤਕ ਹੋਇਆ ਕਿ ਜਦੋਂ ਗੁਰਤਾ ਗੱਦੀ ਵਾਲੀ ਜੋਤ ਸ੍ਰੀ ਗੁਰੂ ਹਰਿਰਾਇ ਜੀ ਵਿਚ ਪ੍ਰਵੇਸ਼ ਕਰ ਗਈ ਤਾਂ ਚਿਹਰੇ ਦੀ ਸ਼ੋਭਾ ਪਹਿਲੇ ਗੁਰਾਂ ਵਰਗੀ ਸਿੱਖਾਂ ਨੂੰ ਪ੍ਰਭਾਵਿਤ ਕਰਨ ਲੱਗੀ।

*ਸਭਿਹਿਨਿ ਗੁਰ ਕੀ ਆਗਯਾ ਮਾਨੇ। ਸ੍ਰੀ ਹਰਿਰਾਇ ਗੁਰੂ ਸਮ ਜਾਨੇ।*
*ਤਤਛਿਨ ਜੋਤਿ ਦਿਪੀ ਅਧਿਕਾਈ। ਬਦਨ ਸਦਨ ਦੁਤਿ ਰਹਯੋ ਸੁਹਾਈ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਗੁਰਤਾ ਗੱਦੀ ਪ੍ਰਾਪਤ ਹੁੰਦਿਆਂ ਹੀ ਸ੍ਰੀ ਹਰਿ ਰਾਇ ਸਾਹਿਬ ਜੀ ਨੂੰ ਉਹ ਸਮਰੱਥਾ ਪ੍ਰਾਪਤ ਹੋ ਗਈ ਜੋ ੩੩ ਕਰੋੜ ਦੇਵੀ-ਦੇਵਤਿਆਂ ਨੂੰ ਵੀ ਨਹੀਂ ਹੈ। ਦੇਵੀ-ਦੇਵਤਿਆਂ ਵਿਚ ਹੋਰ ਬੇਅੰਤ ਸ਼ਕਤੀਆਂ ਤਾਂ ਹਨ, ਪਰ ਸੰਸਾਰ ਨੂੰ ਨਾਸ਼ ਕਰਨ ਦੀ ਅਤੇ ਨਾਸ਼ ਹੋਏ ਸੰਸਾਰ ਨੂੰ ਦੁਬਾਰਾ ਪੈਦਾ ਕਰਨ ਦੀ ਸਮਰੱਥਾ ਕੇਵਲ ਗੁਰੂ ਨਾਨਕ ਜਾਂ ਗੁਰੂ ਨਾਨਕ ਦੇਵ ਜੀ ਦੇ ਗੱਦੀ ਨਸ਼ੀਨ ਗੁਰੂ ਨੂੰ ਹੀ ਰਹੀ ਹੈ। ਉਹ ਸਮਰੱਥਾ ਅੱਜ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਪ੍ਰਾਪਤ ਹੋਈ ਹੈ।

*ਅਤਿ ਸਮਰਥਤਾ ਪ੍ਰਾਪਤਿ ਭਈ। ਹਤਨਿ ਤ੍ਰਿਲੋਕੀ ਅਰ ਉਪਜਈ।*
*ਇਸ ਦੇ ਕਰਿ ਗੁਰਤਾ ਬਡਿਆਈ। ਸ੍ਰੀ ਸਤਿਗੁਰੂ ਅਨੰਦ ਉਪਾਈ॥ ੩੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਸਾਰੀ ਸੰਗਤ ਅਤੇ ਮਸੰਦ ਦੇਖ ਰਹੇ ਹਨ ਕਿ ਗੁਰੂ ਜੀ ਦੇ ਆਪਣੇ ਪੋਤਰੇ ਨੂੰ ਗੁਰਤਾ ਗੱਦੀ 'ਤੇ ਸਥਾਪਿਤ ਕਰ ਦਿੱਤਾ ਹੈ। ਸਾਰਿਆਂ ਨੂੰ ਕਹਿ ਕੇ ਮੱਥਾ ਟਿਕਾ ਰਹੇ ਸਨ। ਭੱਟ ਅਤੇ ਨਕੀਬ ਸ੍ਰੇਸ਼ਟ ਸੁਜੱਸ ਕਹਿ ਕੇ ਧਨ ਪ੍ਰਾਪਤ ਕਰ ਰਹੇ ਹਨ। ਜੋ ਰਬਾਬੀਆਂ ਨੇ ਜਸ ਕੀਤਾ ਉਨ੍ਹਾਂ ਨੂੰ ਵੀ ਧਨ ਬਖ਼ਸ਼ਿਸ਼ ਕੀਤਾ। ਇਸ ਤਰ੍ਹਾਂ ਦਾ ਬੜਾ ਭਾਰੀ ਉਤਸ਼ਾਹ ਹੋਇਆ।

*ਇਮ ਉਤਸ਼ਾਹਿ ਬਿਸਾਲ ਭਯੋ ਹੈ। ਸਪਤਮ ਗੁਰ ਬਡ ਤਖ਼ਤ ਲਿਯੋ ਹੈ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੩)

ਸੋ ਗੁਰਤਾ ਗੱਦੀ ਦੇ ਤਿਲਕ ਸਮੇਂ ਰਬਾਬੀਆਂ ਨੇ ਸ਼ਬਦ ਪੜ੍ਹੇ ਜਿਨ੍ਹਾਂ ਵਿਚ ਗੁਰੂ ਦੇ ਤਖ਼ਤ ਨੂੰ ਸੱਚਾ ਤਖ਼ਤ ਅਤੇ ਗੁਰੂ ਦੇ ਦਰਬਾਰ ਨੂੰ ਵੱਡਾ ਦਰਬਾਰ ਤੇ ਗੁਰੂ ਦੀ ਪਾਤਸ਼ਾਹੀ ਨੂੰ ਵੱਡੀ ਪਾਤਸ਼ਾਹੀ, ਪਾਤਸ਼ਾਹਾਂ ਦੀ ਪਾਤਸ਼ਾਹੀ ਅਤੇ ਗੁਰਤਾ ਗੱਦੀ ਦੇ ਚਿੰਨ ਚਵਰ ਅਤੇ ਤਖ਼ਤ ਨੂੰ ਨਿਸਚਲ ਕਥਨ ਕੀਤਾ। ਭਾਵ ਕਿ ਜਿਵੇਂ ਗੁਰਤਾ ਗੱਦੀ ਅਚੱਲ ਹੈ, ਉਸੇ ਤਰ੍ਹਾਂ ਗੁਰਤਾ ਗੱਦੀ ਦੇ ਇਹ ਚਿੰਨ੍ਹ ਵੀ ਅਚੱਲ ਹਨ। ਇਸ ਲਈ ਆਪ ਜੀ ਪਾਤਸ਼ਾਹਾਂ ਦੇ ਪਾਤਸ਼ਾਹ ਹਨ। ਇਸ ਉਤਸ਼ਾਹ ਦੇ ਮੌਕੇ ਰਬਾਬੀਆਂ ਨੇ ਗੁਰਬਾਣੀ ਦੇ ਸ਼ਬਦ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਗਾਇਨ ਕੀਤੀਆਂ।

*ਪਉੜੀ॥ ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥*
*ਸਿਰਿ ਸਾਹਾ ਪਾਤਿਸਾਹੁ ਨਿਹਚਲ ਚਉਰੁ ਛਤੁ॥*

ਸਤਿਗੁਰੂ ਅਰਜਨ ਦੇਵ ਜੀ ਪਉੜੀ ਦੁਆਰਾ ਉਚਾਰਨ ਕਰਦੇ ਹਨ ਕਿ ਹੇ ਪ੍ਰਮੇਸ਼ਰ! ਆਪ ਜੀ ਦਾ ਸਤਿਸੰਗ ਰੂਪ ਦਰਬਾਰ ਸਭ ਤੋਂ ਵੱਡਾ ਹੈ ਅਤੇ ਆਪ ਜੀ ਦਾ ਬੈਕੁੰਠ, ਅਥਵਾ : ਸਰੂਪ ਰੂਪੀ ਤਖ਼ਤ ਵੀ ਸੱਚਾ ਹੈ। ਆਪ ਸਾਹਾ=ਪਾਤਸ਼ਾਹਾਂ ਦੇ ਸਿਰਿ=ਸ਼ਿਰਮੋਣੀ ਪਾਤਸ਼ਾਹ ਹੋ, ਤੇ ਆਪ ਜੀ ਦਾ ਜਸ ਰੂਪੀ ਚੌਰ, ਗਿਆਨ ਰੂਪੀ ਛਤ੍ਰ ਨਿਸਚਲ ਹੈ।

*ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ॥*
*ਜੇ ਭਾਵੈ ਪਾਰਬ੍ਰਹਮ ਨਿਥਾਵੈ ਮਿਲੈ ਥਾਉ॥*

ਹੇ ਪਾਰਬ੍ਰਹਮ ਜੋ ਤੈਨੂੰ ਭਾਉਂਦਾ ਹੈ, ਉਹੀ ਸੱਚਾ ਨਿਆਉਂ ਹੈ! ਹੇ ਪਰਾ ਰੂਪ ਬ੍ਰਹਮ=ਵਿਆਪਕ ਪ੍ਰਮਾਤਮਾ! ਜਿਹੜਾ ਮਨੁੱਖ ਤੈਨੂੰ ਭਾਉਂਦਾ ਹੈ, ਉਸ ਨਿਥਾਵੇਂ ਨੂੰ ਸਰੂਪ ਰੂਪੀ ਥਾਂ ਮਿਲ ਜਾਂਦੀ ਹੈ।

*ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ।*
*ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ॥*

ਹੇ ਕਰਤਾਰ! ਜੋ ਤੁਸਾਂ ਨੇ ਕੀਤਾ ਹੈ ਉਹ ਗੱਲ ਭਲੀ=ਚੰਗੀ ਹੈ। ਜਿਨ੍ਹਾਂ ਨੇ ਖਸਮੁ=ਮਾਲਕ ਨੂੰ ਪਛਾਣਿਆ ਹੈ, ਉਹ ਦਰਗਾਹ ਦੇ ਮਲ=ਪਹਿਲਵਾਨ ਹਨ ਭਾਵ ਦਰਗਾਹ ਵਿਚ ਬਲਵਾਨ ਹਨ ਅਥਵਾ ਉਹਨਾਂ ਨੇ ਆਪਣੇ ਅੰਤਸ਼ਕਰਨ ਵਿਚ ਦਰਗਾਹ ਰੂਪ ਸਰੂਪ ਰੂਪੀ ਥਾਂ ਨੂੰ ਮਲ=ਮੱਲ ਲੈਣਾ ਕੀਤਾ ਹੈ।

*ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ॥*
*ਕਾਰਣ ਕਰਣ ਕਰੀਮ ਕੁਦਰਤਿ ਤੇਰੀਐ॥ ੧੬॥*

(ਰਾਮਕਲੀ ਕੀ ਵਾਰ ਮਹਲਾ ੫, ਅੰਗ ੯੬੪)

ਹੇ ਕਰਤਾਰ! ਤੇਰਾ ਫੁਰਮਾਨੁ=ਹੁਕਮ ਸਹੀ=ਸੱਚਾ ਹੈ, ਅੱਜ ਤਕ ਕਿਸੇ ਨੇ ਨ ਫੇਰੀਐ=ਫੇਰਿਆ ਭਾਵ ਹਟਾਇਆ ਨਹੀਂ ਹੈ। ਹੇ ਕਰੀਮ=ਸਖੀ ਪ੍ਰਮਾਤਮਾ! ਤੇਰੀ ਕੁਦਰਤਿ=ਸ਼ਕਤੀ ਸਭ ਕਾਰਨਾਂ ਦੇ ਕਰਨ ਵਾਲੀ ਹੈ।

*ਸਤਿਗੁਰ ਸਚਾ ਪਾਤਿਸਾਹੁ ਸਾਧ ਸੰਗਤਿ ਸਚੁ ਤਖਤੁ ਸੁਹੇਲਾ।*

ਸਤਿਗੁਰੂ ਸੱਚਾ ਪਾਤਿਸ਼ਾਹ ਹੈ ਤੇ ਸਾਧ ਸੰਗਤਿ ਰੂਪ ਸੱਚਾ ਤਖ਼ਤ ਸੁਖਦਾਈ ਹੈ।

*ਸਚੁ ਸਬਦੁ ਟਕਸਾਲ ਸਚੁ ਅਸਟ ਧਾਤੁ ਇਕ ਪਾਰਸ ਮੇਲਾ।*

ਸਚੇ ਸ਼ਬਦ ਦੀ ਸੱਚੀ ਟਕਸਾਲ ਹੈ, ਅੱਠਾਂ ਧਾਤਾਂ (ਚਾਰ ਵਰਨ ਅਤੇ ਚਾਰ ਮਜ਼ਹਬ) ਨੂੰ ਇਕ ਪਾਰਸ ਰੂਪ ਹੋ ਕੇ ਮਿਲਦਾ ਹੈ ਤੇ ਸਿੱਖ ਰੂਪ ਸੋਨਾ ਕਰ ਦਿੰਦਾ ਹੈ।

*ਸਚਾ ਅਬਿਚਲ ਰਾਜ ਹੈ ਸਚ ਮਹਲ ਨਵਹਾਣ ਨਵੇਲਾ।*

ਸੱਚਾ ਤੇ ਅਟੱਲ ਰਾਜ ਹੈ ਜੋ ਸੱਚਾ ਸਰੂਪ ਤੇ ਨਵੇਂ ਰੰਗ ਵਾਲਾ ਸੁੰਦਰ ਹੈ।

*ਸਚਾ ਹੁਕਮੁ ਵਰਤਦਾ ਸਚਾ ਅਮਰੁ ਸਚੋ ਰਸਕੇਲਾ।*

ਸੱਚਾ ਹੁਕਮ ਸਭ ਉੱਤੇ ਵਰਤਦਾ ਹੈ। ਉਹ ਸੱਚਾ ਅਮਰ ਹੁਕਮ ਸੱਚੇ ਕੇਲਾ=ਅਨੰਦ ਦੇਣ ਵਾਲਾ ਹੈ।

*ਸਚੀ ਸਿਫਤਿ ਸਲਾਹ ਸਚੁ ਸਚੁ ਸਲਾਹਣੁ ਅੰਮ੍ਰਿਤ ਵੇਲਾ।*

ਸੱਚੇ ਦੀ ਸੱਚੀ ਸਿਫ਼ਤ ਸਲਾਹੀ ਜਾਂਦੀ ਹੈ ਅਤੇ ਅੰਮ੍ਰਿਤ ਵੇਲੇ ਤੋਂ ਹੀ ਸੱਚ ਨੂੰ ਸਲਾਹੁੰਦੇ ਹਨ।

*ਸਚਾ ਗੁਰਮੁਖਿ ਪੰਥ ਹੈ ਸਚੁ ਉਪਦੇਸੁ ਨ ਗਰਬਿ ਗਹੇਲਾ।*

ਗੁਰਮੁਖ ਦਾ ਪੰਥ ਸਭ ਹੀ ਸੱਚਾ ਹੈ ਤੇ ਸੱਚਾ ਹੀ ਉਪਦੇਸ਼ ਹੈ ਜਿਸ ਨੂੰ ਸੁਣ ਕੇ ਹੰਕਾਰ ਨਹੀਂ ਪਕੜਦਾ।

*ਆਸਾ ਵਿਚਿ ਨਿਰਾਸ ਗਤਿ ਸਚਾ ਖੇਲੁ ਮੇਲੁ ਸਚੁ ਖੇਲਾ।*

ਆਸਾ ਵਿਚ ਹੀ ਨਿਰਾਸਤਾਈ ਨੂੰ ਪ੍ਰਾਪਤ ਹਨ ਸੱਚੇ ਦੇ ਮੇਲ ਕਰਾਉਣ ਵਾਲਾ ਸੱਚਾ ਹੀ ਖੇਲ ਖੇਲਦੇ ਹਨ।

*ਗੁਰਮੁਖਿ ਸਿਖੁ ਗੁਰੂ ਗੁਰ ਚੇਲਾ॥ ੨੦॥* (ਭਾਈ ਗੁਰਦਾਸ ਜੀ ਦੀ ਵਾਰ ੧੮, ਪਉੜੀ ੨੦)

ਐਸਾ ਗੁਰਮੁਖ ਸਿੱਖ ਗੁਰੂ ਤੇ ਗੁਰੂ ਚੇਲਾ ਹੋ ਜਾਂਦਾ ਹੈ।

*ਇਕੁ ਗੁਰੂ ਇਕੁ ਸਿਖੁ ਗੁਰਮੁਖਿ ਜਾਣਿਆ।*

ਗੁਰੂ ਨਾਨਕ ਦੇਵ ਜੀ ਦਾ ਇਕ ਸਿੱਖ ਬਾਬਾ ਲਹਿਣਾ ਹੀ ਗੁਰਮੁਖ ਜਾਣਿਆ ਗਿਆ ਹੈ।

*ਗੁਰ ਚੇਲਾ ਗੁਰ ਸਿਖੁ ਸਚਿ ਸਮਾਣਿਆ।*

ਕਿਉਂਕਿ ਉਹ ਚੇਲਾ ਗੁਰਾਂ ਦੀ ਸਿੱਖਿਆ ਵਿਚ ਨਿਸਚਾ ਕਰਕੇ ਸਮਾਇਆ ਹੈ।

*ਸੋ ਸਤਿਗੁਰ ਸੋ ਸਿਖ ਸਬਦੁ ਵਖਾਣਿਆ।*

ਇਸ ਲਈ ਉਹੀ ਸਤਿਗੁਰੂ ਤੇ ਉਹ ਹੀ ਸਿੱਖ ਹੈ ਭਾਵ ਦੋਵੇਂ ਇਕ ਰੂਪ ਹਨ ਪਰ ਆਖਣ ਵਿਚ ਦੋ ਰੂਪ ਕਹੇ ਜਾਂਦੇ ਹਨ।

*ਅਚਰਜ ਭੂਰ ਭਵਿਖ ਸਚੁ ਸੁਹਾਣਿਆ।*

ਕਿਉਂਕਿ ਉਹ ਸਿੱਖ ਗੁਰੂ ਜੀ ਦੇ ਅਸਚਰਜ ਰੂਪ ਨੂੰ ਭੂਤ, ਵਰਤਮਾਨ ਸਮੇਂ ਵਿਚ ਜਾਣ ਕੇ ਭਵਿੱਖ਼ਤ ਵਿਚ ਜਾਨਣ ਵਾਲਾ ਜਾਣ ਕੇ ਸਚੇ ਅਨੰਦ ਵਾਲਾ ਹੋਇਆ ਹੈ।

*ਲੇਖੁ ਅਲੇਖੁ ਅਲਿਖੁ ਮਾਣੁ ਨਿਮਾਣਿਆ।*

ਕਿਉਂਕਿ ਸਤਿਗੁਰੂ ਲੇਖਾਂ ਤੋਂ ਅਲੇਖ ਹੋਣ ਕਰਕੇ ਲਿਖੇ ਨਹੀਂ ਜਾਂਦੇ ਤੇ ਨਿਮਾਣਿਆਂ ਦਾ ਮਾਣ ਰੂਪ ਹਨ।

*ਸਮਸਰਿ ਅੰਮ੍ਰਿਤੁ ਵਿਖੁ ਨ ਆਵਣ ਜਾਣਿਆ।*

ਉਨ੍ਹਾਂ ਲਈ ਅੰਮ੍ਰਿਤ ਤੇ ਜ਼ਹਿਰ ਇਕੋ ਜਿਹੇ ਹਨ ਤੇ ਇਸ ਲਈ ਆਉਣ ਜਾਣ ਨਹੀਂ ਹੁੰਦਾ।

*ਨੀਸਾਣਾ ਹੋਇ ਲਿਖੁ ਹਦ ਨੀਸਾਣਿਆ।*

ਜੋ ਪ੍ਰਗਟ ਹੋ ਕੇ ਵਾਹਿਗੁਰੂ ਦਾ ਜਸ ਲਿਖਦੇ ਹਨ ਉਨ੍ਹਾਂ ਦੀ ਹਦ ਪ੍ਰਗਟ ਹੁੰਦੀ ਹੈ।

*ਗੁਰ ਸਿਖਹੁ ਗੁਰ ਸਿੱਖੁ ਹੋਇ ਹੈਰਾਣਿਆ।*

(ਭਾਈ ਗੁਰਦਾਸ ਜੀ ਵਾਰ ੨੨, ਪਉੜੀ ੧੨)

ਗੁਰੂ ਦੇ ਸਿੱਖ ਨੂੰ ਗੁਰੂ ਰੂਪ ਹੋਇਆ ਦੇਖ ਕੇ ਸਿੱਖ ਹੈਰਾਨ ਹੁੰਦੇ ਹਨ।

*ਸਪਤਮ ਮਹਿਲ ਅਗਮ ਹਰਿਰਾਇਆ।*

ਸਤਵੇਂ ਥਾਂ ਤੇ ਗੁਰੂ ਸ੍ਰੀ ਹਰਿ ਰਾਇ ਸਾਹਿਬ ਜੀ ਪ੍ਰਗਟ ਹੋਏ ਜਿਨ੍ਹਾਂ ਦੀ ਕੋਈ ਗਮਤਾ ਨਹੀਂ ਹੈ।

*ਜਿਨ ਸੁੰਨ ਧਿਆਨ ਕਰਿ ਜੋਗ ਕਮਾਇਆ।*

ਜਿਨ੍ਹਾਂ ਅਫੁਰ ਸਰੂਪ ਦਾ ਧਿਆਨ ਕਰਕੇ ਜੋਗ ਨੂੰ ਕਮਾਉਣਾ ਕੀਤਾ।

*ਚੜ੍ਹਿ ਗਗਨ ਗੁਫਾ ਮਹਿ ਰਹਿਓ ਸਮਾਈ।*

ਅਕਾਸ਼ ਵਾਂਗ ਵਿਆਪਕ ਵਿਚ ਚੜ੍ਹ ਕੇ ਉਹਨਾਂ ਦੀ ਬਿਰਤੀ ਸਰੂਪ ਰੂਪੀ ਗੁਫਾ ਵਿਚ ਸਮਾਈ ਰਹਿੰਦੀ ਸੀ।

*ਜਹਾ ਬੈਠ ਅਡੋਲ ਸਮਾਧਿ ਲਗਾਈ।*

ਕਿਉਂਕਿ ਜਿਥੇ ਵੀ ਬੈਠਦੇ ਸਨ, ਉਥੇ ਹੀ ਅਡੋਲ ਸਮਾਧੀ ਲਗਾਈ ਰੱਖਦੇ ਸਨ।

*ਸਭ ਕਲਾ ਖੈਂਚ ਕਰਿ ਗੁਪਤ ਰਹਾਯੰ।*

ਸਾਰੀਆਂ ਸ਼ਕਤੀਆਂ ਪ੍ਰਾਪਤ ਕਰਕੇ ਵੀ ਗੁਪਤ ਰਹਿੰਦੇ ਸਨ।

*ਤਹਿ ਅਪਨ ਰੂਪ ਕੋ ਨਹਿੰ ਦਿਖਲਾਯੰ।*

ਉਹਨਾਂ ਨੇ ਆਪਣਾ ਰੂਪ ਕਿਸੇ ਨੂੰ ਵੀ ਨਹੀਂ ਦਿਖਾਇਆ ਸੀ।

*ਇਉਂ ਇਸ ਪਰਕਾਰ ਗੁਬਾਰ ਮਚਾਇਓ।*

ਇਸ ਤਰ੍ਹਾਂ ਹੋਣ ਕਰਕੇ ਮੁਗ਼ਲਾਂ ਨੇ ਫਤੂਰ ਦਾ ਹਨੇਰ ਮਚਾ ਦਿੱਤਾ ਸੀ।

*ਤਹ ਦੇਵ ਅੰਸ ਕੋ ਬਹੁ ਚਮਕਾਇਓ।*

(ਭਾਈ ਗੁਰਦਾਸ ਜੀ ਵਾਰ ੪੧, ਪਉੜੀ ੨੨)

ਇਸ ਤਰ੍ਹਾਂ ਦੇਵਤਿਆਂ ਦੀ ਅੰਸ਼ ਨੂੰ ਆਪ ਜੀ ਨੇ ਬਹੁਤ ਚਮਕਾਇਆ। ਇਉਂ ਸਿੱਖ ਸੰਗਤਾਂ ਨੂੰ ਖ਼ੁਸ਼ੀਆਂ ਬਖ਼ਸ਼ ਕੇ ਸਿੰਘਾਸਣ ਤੋਂ ਉਠੇ। ਆਪਣੇ ਪੋਤਰੇ ਨੂੰ ਨਾਲ ਲੈ ਕੇ ਆਪਣੇ ਗ੍ਰਹਿ ਵਿਖੇ ਨਿਵਾਸ ਕੀਤਾ ਅਤੇ ਇਹ ਗੱਲ ਵੀ ਸੰਗਤਾਂ ਵਿਚ ਜ਼ੋਰ ਫੜ ਗਈ ਕਿ ਗੁਰੂ ਜੀ ਸੱਚਖੰਡ ਗਵਨ ਕਰਨਗੇ। ਇਸ ਲਈ ਗੁਰਗੱਦੀ ਦੀ ਜ਼ਿੰਮੇਵਾਰੀ ਆਪਣੇ ਹੁੰਦਿਆਂ ਹੀ ਆਪਣੇ ਪੋਤਰੇ ਨੂੰ ਬਖ਼ਸ਼ਿਸ਼ ਕਰ ਦਿੱਤੀ ਹੈ।

*ਮਿਲਿ ਮਿਲਿ ਆਪਸ ਮਹਿੰ ਬਹੁ ਕਹੇਂ। ਲਘੁ ਪੌਤ੍ਰੇ ਗੁਰਤਾ ਸਭਿ ਲਹੇ।*

*ਤੀਨੋਂ ਪੁੱਤ੍ਰ ਛੂਛ ਹੀ ਰਹੇ। ਜੇ ਸ਼ਟ ਪੌਤ੍ਰਾ ਕਛੂ ਨ ਲਹੇ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੪)

ਫਿਰ ਵਿਹਲ ਦਾ ਸਮਾਂ ਜਾਣ ਕੇ ਮਾਤਾ ਮਰਵਾਹੀ ਜੀ ਗੁਰੂ ਜੀ ਦੇ ਕੋਲ ਆਏ ਤਾਂ ਆ ਕੇ ਗੁਰੂ ਜੀ ਨੂੰ ਪੁੱਛਿਆ।

*ਸੁਤਿ ਮਹਿੰ ਕਥਾ ਅਵਗੁਨ ਜਾਨਾ। ਜਿਸਤੇ ਰਾਖਯੋ ਛੂਛ ਸੁਜਾਨਾ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੪)

ਇਹ ਸਦਾ ਆਪ ਦੇ ਅਨੁਸਾਰ ਹੀ ਰਿਹਾ ਹੈ ਕਿਹੜਾ ਹੁਕਮ ਹੈ ਜੋ ਨਹੀਂ ਮੰਨਿਆ, ਆਪ ਜੀ ਦੇ ਪਿੱਛੋਂ ਅਸੀਂ ਕੀ ਕਰਾਂਗੇ। ਪੋਤਰੇ ਨੂੰ ਗੁਰਤਾ ਗੱਦੀ ਦਾ ਮਾਲਕ ਬਣਾ ਦਿੱਤਾ ਹੈ।

*ਪੌਤ੍ਰਾ ਮਾਲਿਕ ਆਪ ਬਨਾਯਹੁ। ਗੁਰਤਾ ਦੇ ਕਰਿ ਬਹੁ ਬਿਦਤਾਯਹੁ।*

*ਰਚੇ ਸ਼ਰੀਕਨਿ ਕੋ ਮਨ ਜਾਨਹੁ। ਕਿਮ ਹਰਿ ਰਾਇ ਪ੍ਰੇਮ ਕੋ ਠਾਨਹਿ॥ ੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੪)

ਗੁਰੂ ਜੀ ਨੇ ਕਿਹਾ ਕਿ ਭਾਗਾਂ ਵਾਲੀਏ ਈਰਖਾ ਨਹੀਂ ਕਰੀਦੀ। ਇਹ ਗੁਰਤਾ ਗੱਦੀ ਪ੍ਰਮੇਸ਼ਰ ਦੇ ਹੁਕਮ ਅਨੁਸਾਰ ਹੈ। ਗੁਰੂ ਦੇ ਸਿੱਖ ਜਿਹੜੇ ਸਿਦਕ ਕਮਾਉਣ ਵਾਲੇ ਹਨ, ਉਨ੍ਹਾਂ ਨੂੰ ਵੀ ਕੋਈ ਕਮੀ ਨਹੀਂ ਰਹਿੰਦੀ। ਇਹ ਤਾਂ ਮੇਰਾ ਪੁੱਤਰ ਹੈ। ਇਸਨੂੰ ਧਨ-ਪਦਾਰਥ ਦੀ ਕੋਈ ਕਮੀ ਨਹੀਂ ਰਹੇਗੀ। ਸਿੱਖ ਸੰਗਤਾਂ ਗੁਰੂ ਪੁੱਤਰ ਜਾਣ ਕੇ ਇਸ ਦੀ ਪੂਜਾ ਮੰਨਤਾ ਕਰਨਗੀਆਂ। ਗੁਰਤਾ ਗੱਦੀ ਕਿਸੇ ਉਪਾਅ ਨਾਲ ਨਹੀਂ ਮਿਲਦੀ। ਮਾਤਾ ਮਰਵਾਹੀ ਜੀ ਨੇ ਇਹ ਜਾਣ ਕੇ ਕਿ ਮੈਨੂੰ ਟਾਲ ਰਹੇ ਹਨ। ਉਥੋਂ ਉੱਠ ਕੇ ਚਲੇ ਗਏ। ਆਪ ਜੀ ਦੇ ਪੁੱਤਰ ਸੂਰਜ ਮੱਲ ਜੀ ਨੂੰ ਆਪਣੇ ਕੋਲ ਬੁਲਾਇਆ ਅਤੇ ਆਪਣੇ ਪੁੱਤਰ ਨੂੰ ਕਿਹਾ ਕਿ ਤੇਰੇ ਭਰਾ ਜੀ ਦੇ ਇਕ ਪੁੱਤਰ ਨੇ ਤਾਂ ਗੁਰਤਾ ਗੱਦੀ ਸੰਭਾਲ ਲਈ ਤੇ ਦੂਸਰੇ ਨੇ ਕਰਤਾਰਪੁਰ ਸਾਰਾ ਕੁਝ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਭਾਲ ਰੱਖਿਆ ਹੈ। ਮੇਰੇ ਪੁੱਤਰ, ਤੈਨੂੰ ਕੀ ਪ੍ਰਾਪਤ ਹੋਇਆ ਤੇ ਇਹ ਕਹਿ ਕੇ ਕਿ ਆਪਾਂ ਹੁਣ ਇਥੇ ਨਹੀਂ ਰਹਿਣਾ। ਗੱਡਿਆਂ ਵਿਚ ਸਮਾਨ ਲਦਵਾ ਕੇ ਮਾਤਾ ਮਰਵਾਹੀ ਸੂਰਜ ਮੱਲ ਜੀ ਨੂੰ ਲੈ ਕੇ ਤੁਰ ਪਏ। ਜਦੋਂ ਗੁਰੂ ਜੀ ਨੂੰ ਪਤਾ ਲੱਗਿਆ ਤਾਂ ਭਾਈ ਭਾਨਾ ਜੀ ਨੂੰ ਭੇਜ ਕੇ ਮਾਤਾ ਜੀ ਨੂੰ ਵਾਪਸ ਮੁੜਵਾਇਆ। ਜਦ ਗੁਰੂ ਜੀ ਦੇ ਸਨਮੁਖ ਮਾਂ ਅਤੇ ਪੁੱਤਰ ਦੋਨੋਂ ਹੋਏ ਤਾਂ ਗੁਰੂ ਜੀ ਨੇ ਸੂਰਜ ਮੱਲ ਨੂੰ ਪੁੱਛਿਆ ਕਿ ਪੁੱਤਰ ਕੀ ਇੱਛਾ ਹੈ? ਕੀ ਚਾਹੁੰਦਾ ਹੈਂ? ਕੀ ਗੁਰੂ ਬਣਨ ਦੀ ਅਭਿਲਾਖਾ ਹੈ? ਤਾਂ ਸੂਰਜ ਮੱਲ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਪਿਤਾ ਗੁਰੂ ਜੀ ਮੇਰਾ ਇਹ ਮਨੋਰਥ ਨਹੀਂ ਹੈ। ਜੇ ਤੁਸੀਂ ਮੇਰੇ 'ਤੇ ਪ੍ਰਸੰਨ ਹੋ ਅਤੇ ਕੁਝ ਦੇਣਾ ਚਾਹੁੰਦੇ ਹੋ ਤਾਂ ਸਿੱਖੀ ਦਾ ਦਾਨ ਬਖ਼ਸ਼ੋ। ਮੈਂ ਗੁਰਤਾ ਗੱਦੀ ਦਾ ਭਾਰ ਨਹੀਂ ਚੁੱਕ ਸਕਦਾ। ਤਾਂ ਗੁਰੂ ਜੀ ਨੇ ਅਤਿ ਪ੍ਰਸੰਨ ਹੋ ਕੇ ਉਸ ਨੂੰ ਸ੍ਰੇਸ਼ਟ ਭਾਵ ਭਲਾ-ਭਲਾ ਸ਼ਬਦ ਕਿਹਾ :

*'ਕਹੁ ਸੂਰਜ ਮਲ! ਕਯਾ ਚਿਤ ਅਹੈ? ਗੁਰੂ ਬਨਨ ਕੋ ਮਨ ਮਹਿ ਚਹੈ?*
*ਹਾਥ ਜੋਰਿ ਖਿਰ ਸਮੁਖ ਬਖਾਨਾ। ਮੈ ਨ ਮਨੋਰਥ ਮਨਇਮ ਠਾਨਾ॥ ੩੭॥*
*ਜੇ ਪ੍ਰਸੰਨਤਾ ਅਪਨੀ ਠਾਨਹੁ। ਮੁਝ ਕੋ ਦੇਨੋਂ ਉਚਿਤੈ ਜਾਨਹੁ।*
*ਤੌ ਸਿੱਖੀ ਅਪਨੀ ਮੁਝ ਦੀਜੈ। ਗੁਰਤਾ ਭਾਰ ਨ ਸਹੌਂ ਲਖੀਜੈ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੫)

ਤੇ ਫਿਰ ਮਾਤਾ ਮਰਵਾਹੀ ਜੀ ਨੂੰ ਵੀ ਕੁਝ ਧੀਰਜਤਾ ਆਈ। ਮਨ ਸੋਚ ਵਿਚ ਹੀ ਰਿਹਾ ਕਿ ਗੁਰਤਾ ਗੱਦੀ ਮਿਲਣੀ ਚਾਹੀਦੀ ਸੀ, ਪਰ ਹੁਣ ਪੁੱਤਰ ਦੇ ਸਹਿਮਤ ਹੋਣ ਦੇ ਨਾਲ ਕੁਝ ਬੋਲ ਵੀ ਨਹੀਂ ਸਨ ਸਕਦੇ। ਇਸੇ ਤਰ੍ਹਾਂ ਮਾਤਾ ਨਾਨਕੀ ਜੀ ਨੂੰ ਵੀ ਬਹੁਤ ਚਿੰਤਾ ਹੋਈ ਕਿ ਮੇਰਾ ਪੁੱਤਰ ਕੀ ਕਰੇਗਾ। ਮੇਰੇ ਪੁੱਤਰ ਦੀ ਤਾਂ ਕਿਸੇ ਮਸੰਦ ਆਦਿ ਨਾਲ ਵੀ ਕੋਈ ਜਾਣ ਪਹਿਚਾਣ ਨਹੀਂ ਹੈ। ਕੋਈ-ਕੋਈ ਸਿੱਖ ਇਨ੍ਹਾਂ ਦੀ ਅਵਸਥਾ ਨੂੰ ਸਮਝਦਾ ਹੈ, ਉਹ ਤਾਂ ਗੁਰੂ ਸਰੂਪ ਜਿੰਨਾਂ ਹੀ ਸਤਿਕਾਰ ਦਿੰਦਾ ਹੈ ਪਰ ਆਮ ਕਰਕੇ ਸਿੱਖਾਂ ਨੂੰ ਇਨ੍ਹਾਂ ਦੀ ਪਹਿਚਾਣ ਨਹੀਂ ਹੈ ਤੇ ਮਾਤਾ ਨਾਨਕੀ ਜੀ ਦੀ ਚਿੰਤਾ ਮੇਟਨ ਵਾਸਤੇ ਇਹ ਬਚਨ ਕੀਤਾ ਸੀ ਕਿ ਤੂੰ ਚਿੰਤਾ ਨਾ ਕਰ ਗੁਰੂ ਘਰ ਦੇ ਸੇਵਕ ਕਦੇ ਵੀ ਭੁੱਖੇ ਨਹੀਂ ਮਰਦੇ। ਇਹ ਤਾਂ ਮੇਰੀ ਸੰਤਾਨ ਹੈ। ਤੂੰ ਇਸ ਦੀ ਚਿੰਤਾ ਨਾ ਕਰ। ਇਹ ਗੁਰਤਾ ਗੱਦੀ ਪ੍ਰਮਾਤਮਾ ਦੇ ਭਾਣੇ ਵਿਚ ਜਿਸ ਥਾਂ 'ਤੇ ਜਾਣੀ ਚਾਹੀਦੀ ਸੀ, ਉਥੇ ਚਲੀ ਗਈ ਹੈ। ਇਸ ਤੋਂ ਬਾਅਦ ਜਿਉਂ-ਜਿਉਂ ਗੁਰੂ ਸਾਹਿਬਾਂ ਦੇ ਚਲਣ ਦਾ ਸਮਾਂ ਨੇੜੇ ਆਇਆ, ਪ੍ਰਵਾਰ ਦੀ ਚਿੰਤਾ ਵਿਚ ਇਸ ਕਰਕੇ ਵਾਧਾ ਹੋ ਗਿਆ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਸੁਭਾਅ ਬੜਾ ਕੋਮਲ ਹੈ। ਬਾਦਸ਼ਾਹਾਂ ਦੇ ਨਾਲ ਬੜਾ ਬਿਖੇੜਾ ਪੈ ਚੁੱਕਾ ਹੈ। ਕੀ ਪਤਾ ਕਿ ਪਿਛੋਂ ਕੀ ਵਰਤੇਗੀ।

*ਕਿਸ ਕੋ ਸੁਧ ਕਯਾ ਹੋਇ ਪਿਛਾਰੀ। ਹੁਤੇ ਸਮਰਥ ਲੇਤਿ ਸੰਭਾਰੀ।*
*ਅਲਪ ਬੈਸ ਮਹਿੰ ਤਖ਼ਤ ਬਿਠਾਯੋ। ਅਪਰ ਨਹੀ ਕੋਊ ਬਡਿਆਯੋ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੬)

ਪਰ ਸਤਿਗੁਰੂ ਜੀ ਨੇ ਭਾਣੇ ਵਿਚ ਰਹਿਣ ਦਾ ਉਪਦੇਸ਼ ਦੇਣ ਨਾਲ ਪਰਿਵਾਰ ਦੀ ਚਿੰਤਾ ਦੂਰ ਕਰ ਦਿੱਤੀ।

ਫਿਰ ਸ੍ਰੀ ਹਰਿ ਰਾਏ ਸਾਹਿਬ ਨੂੰ ਕਿਹਾ, ਉਠੋ ਉਪਦੇਸ਼ ਕੀਤਾ ਕਿ ਗੁਰੂ ਬਣ ਕੇ ਸਿੱਖਾਂ ਦੇ ਜੰਮਣ-ਮਰਨ ਦੇ ਕਲੇਸ਼ ਕੱਟਣੇ। ਇਹੋ ਜਿਹਾ ਉਪਦੇਸ਼ ਸਿੱਖਾਂ ਨੂੰ ਦਿੰਦੇ ਰਹਿਣਾ ਸਾਡੀ ਤਰ੍ਹਾਂ ਪਿਛਲੀ ਰਾਤ ਜਾਗਣਾ, ਪਿਛਲੀ ਰਾਤ ਕਦੇ ਸੌਂ ਕੇ ਨਹੀਂ ਗਵਾਉਣਾ।

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*

(ਜਪੁਜੀ ਸਾਹਿਬ, ਅੰਗ ੨)

ਆਤਮ ਗਿਆਨ ਵਿਚ ਮਨ ਜੋੜੀ ਰੱਖਣਾ। ਭਗਤੀ ਉਪਾਸ਼ਨਾ ਦਾ ਉਪਦੇਸ਼ ਸਿੱਖਾਂ ਨੂੰ ਦੇਂਦੇ ਰਹਿਣਾ। ਮੇਰੇ ਜਾਣ ਤੋਂ ਬਾਅਦ ਧੀਰਜ ਰੱਖਣੀ, ਸ਼ੋਕ ਨਹੀਂ ਕਰਨਾ, ਸੰਗਤਾਂ ਸਹਿਤ ਮਸੰਦਾਂ ਦੀ ਸੰਭਾਲ ਰੱਖਣੀ। ਹੁਣ ਤੇਰਾ ਸਰੂਪ ਮੇਰੇ ਸਰੂਪ ਦੀ ਨਿਆਈਂ ਹੈ। ਪਿਤਾਮਾ ਦੇ ਇਹ ਬਚਨ ਸੁਣਕੇ ਸ੍ਰੀ ਹਰਿਰਾਇ ਸਾਹਿਬ ਜੀ ਇਹ ਬੋਲੇ ਕਿ ਸੈਨਾਪਤੀ ਤੁਰਕ ਸਾਡੇ ਦੁਸ਼ਮਣ ਬਣੇ ਹੋਏ ਹਨ। ਉਨ੍ਹਾਂ ਦੇ ਨਾਲ ਜੰਗ ਇਸ ਅਸਥਾਨ 'ਤੇ ਰਹਿ ਕੇ ਜ਼ੁਲਮਾਂ ਦਾ ਨਾਸ਼ ਕਰਨਾ ਹੈ ਜਾਂ ਹੋਰ ਥਾਂ 'ਤੇ ਜਾ ਕੇ? ਮੈਂ ਆਪ ਜੀ ਵਾਂਗ ਜੰਗ ਕਰਕੇ ਜ਼ਾਲਮਾਂ ਦਾ ਨਾਸ਼ ਕਰਾਂਗਾ। ਇਹ ਸੁਣਕੇ ਸੰਗਤ ਹੈਰਾਨ ਹੋ ਗਈ ਕਿ ਛੋਟੀ ਜਿਹੀ ਉਮਰ ਵਿਚ ਵੱਡੇ ਸੂਰਵੀਰ ਬਹਾਦਰ ਵਾਲੇ ਦਾਦੇ ਗੁਰੂ ਦੇ ਸੁਭਾਅ ਵਿਚ ਬੋਲੇ, ਸੰਗਤਾਂ ਇਉਂ ਵੀਚਾਰ ਕਰਦੀਆਂ ਹਨ :

*ਅਲਪ ਬੈਸ ਬ੍ਰਿਧਨਿ ਸਮ ਬੋਲੇ। ਭੇ ਸਮਰਥ ਗੁਰਿਆਈ ਕੋਲੇ।*
*ਸਤਿਗੁਰ ਪੋਤ੍ਰੇ ਕੋ ਮੁਖ ਦੇਖਿ। ਹੋਇ ਪ੍ਰਸੰਨ ਸੁ ਬੀਰ ਪਰੇਖਿ॥ ੩੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੬)

ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਜੰਗ ਨਹੀਂ ਕਰਨਾ। ਤੁਹਾਨੂੰ ਕਦੇ ਜੰਗ ਦਾ ਬਿਖੇੜਾ ਨਹੀਂ ਹੋਵੇਗਾ। ਫਿਰ ਗੁਰੂ ਹਰਿ ਰਾਇ ਸਾਹਿਬ ਜੀ ਨੇ ਕਿਹਾ ਕਿ ਫਿਰ ਫ਼ੌਜਾਂ ਅਤੇ ਸ਼ਸਤਰ ਰੱਖਣ ਦੀ ਤਾਂ ਕੋਈ ਲੋੜ ਨਹੀਂ, ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ੨੨ ਸੌ ਸਵਾਰ ਸ਼ਸਤਰਧਾਰੀ ਯੋਧੇ ਹਰ ਵੇਲੇ ਤਿਆਰ ਬਰ ਤਿਆਰ ਰੱਖਣੇ ਹਨ। ਨਾ ਸ਼ਸਤਰਾਂ ਦਾ ਅਤੇ ਨਾ ਹੀ ਫ਼ੌਜਾਂ ਦਾ ਤਿਆਗ ਕਰਨਾ ਹੈ। ਤਾਂ ਗੁਰੂ ਹਰਿ ਰਾਇ ਸਾਹਿਬ ਜੀ ਨੇ ਪੁੱਛਿਆ ਕਿ ਜੰਗ ਕਰਨੀ ਆਪ ਜੀ ਦੀ ਆਗਿਆ ਨਹੀਂ, ਫ਼ੌਜਾਂ ਰੱਖਣ ਦੀ ਆਗਿਆ ਹੈ। ਅਸੀਂ ਤਾਂ ਕਿਸੇ ਨਾਲ ਨਹੀਂ ਲੜਾਂਗੇ, ਪਰ ਜੇ ਕੋਈ ਦੁਸ਼ਮਣ ਚੜ੍ਹ ਕੇ ਹਮਲਾ ਕਰਨ ਲਈ ਆ ਗਿਆ ਤਾਂ ਉਸ ਦੇ ਜਵਾਬ ਵਿਚ ਅਸੀਂ ਕੋਈ ਉਦਮ ਨਹੀਂ ਕਰਾਂਗੇ, ਤਾਂ ਗੁਰੂ ਘਰ ਦਾ ਅਪਜਸ ਹੋਵੇਗਾ ਕਿ ਸ਼ਸਤਰ ਅਤੇ ਫ਼ੌਜਾਂ ਦੇ ਹੁੰਦਿਆਂ ਵੀ ਮਾਰ ਖਾ ਗਏ। ਲੋਕੀ ਕਹਿਣਗੇ ਕਿ ਦਾਦਾ ਗੁਰੂ ਇਤਨਾ ਮਹਾਨ ਯੋਧਾ ਸੀ ਤੇ ਪੋਤਰਾ ਬੁਜ਼ਦਿਲ ਅਤੇ ਕਾਇਰ ਨਿਕਲਿਆ, ਜਿਸਨੇ ਜੰਗ ਨਹੀਂ ਕੀਤਾ, ਇਸ ਲਈ ਕੀ ਹੁਕਮ ਹੈ? ਤਾਂ ਮਹਾਰਾਜ ਨੇ ਕਿਹਾ ਕਿ ਜੇ ਤੁਹਾਡੇ ਉੱਤੇ ਕੋਈ ਹਮਲਾ ਕਰਨ ਦੀ ਕੋਸ਼ਿਸ਼ ਵੀ ਕਰੇਗਾ, ਤਾਂ ਉਹ ਔਲੇ ਵਾਂਗੂੰ ਰਸਤੇ ਵਿਚ ਹੀ ਗਲ ਜਾਵੇਗਾ। ਤੁਹਾਡੇ ਤੱਕ ਨਹੀਂ ਪਹੁੰਚੇਗਾ। ਇਹ ਵਰ ਅਮੇਟ ਹੋਵੇਗਾ, ਤੁਸੀਂ ਅਨੰਦ ਸਰੂਪ ਵਿਚ ਬੈਠੋ। ਇਹ ਵਰ ਸੁਣ ਕੇ ਸ੍ਰੀ ਹਰਿਰਾਇ ਸਾਹਿਬ ਜੀ ਨੇ ਆਪਣੇ ਦਾਦਾ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਜੋ ਗੁਰੂ ਜੀ ਨੇ ਸ਼ਾਂਤ ਰਹਿਣ ਦਾ ਉਪਦੇਸ਼ ਦਿੱਤਾ ਉਸ 'ਤੇ ਨਿਸ਼ਚਾ ਕਰਕੇ ਦਾਦੇ ਗੁਰੂ ਦੇ ਬਚਨ ਅਟੱਲ ਸਮਝੇ ਜੋ ਨਾਮ ਬਾਣੀ ਦੁਆਰਾ ਭਗਤੀ ਉਪਾਸਨਾ ਦਾ ਉਪਦੇਸ਼ ਦੇ ਕੇ ਸਿੱਖ ਸੰਗਤਾਂ ਨੂੰ ਵਾਰਨ ਦੀ ਜ਼ੁੰਮੇਵਾਰੀ ਸਮਝੀ।

*ਸ੍ਰੀ ਹਰਿਰਾਇ ਕਹਯੋ ਸੁਨਿ ਫੇਰ। ਜੇ ਰਿਪੁ ਲੈ ਕਰਿ ਸੈਨ ਘਨੇਰ।*
*ਚਢਿ ਆਵੈ ਹਮ ਪਰ ਬਲ ਧਰੈ। ਭਰਹਿ ਗਰਬ ਤੇ ਜੇ ਲਰਿ ਪਰੈ॥ ੪੨॥*
*ਤਬਿ ਕਯਾ ਕਰਹਿਂ ਹੁਕਮ ਸੋ ਕਰੋ? ਹੋਇ ਅਵੱਸ਼ਜਕ ਰਣ ਉਰਧਰੋ।*
*ਸੁਨਿ ਕ੍ਰਿਪਾਲ ਸ਼ੁਭ ਬਾਕ ਬਖਾਨਾ। ਜੋ ਤੁਮ ਪਰ ਚਢਿ ਕਰਹਿ ਪਯਾਨਾ॥ ੪੩॥*

*ਸੋ ਨਹਿੰ ਆਵਨ ਪਾਵਹਿ ਕੈਸੇ। ਨਿਫਲ ਪਰਹਿ ਘਨ ਸੁੰਦਰਿ ਜੈਸੇ।*
*ਓਰੇ ਸਮਗਰਿ ਹੈ ਮਗ ਮਾਂਗੇ। ਤੁਮ ਲੌ ਪ੍ਰਾਪਤਿ ਹੋਵਹਿੰ ਨਾਹੀ॥ ੪੪॥*
*ਇਹ ਬਰ ਤੁਮ ਕੋ ਘਨ ਮਿਟ ਜਾਨਹੁ। ਬੈਠੋ ਸਦਾ ਅਨੰਦ ਕੋ ਠਾਨਹੁ।*
*ਸੁਨਿ ਕਰਿ ਸ੍ਰੀ ਹਰਿਰਾਇ ਅਨੰਦੇ। ਚਰਨ ਪਿਤਾਮੇ ਕੇ ਜੁਗ ਬੰਦੇ॥ ੪੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੭)

ਇਸ ਪ੍ਰਕਾਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਗੁਰਤਾ ਗੱਦੀ 'ਤੇ ਸੁਭਾਇਮਾਨ ਹੋ ਕੇ ਸਿੱਖ ਜਗਤ ਦੇ ਸੱਤਵੇਂ ਥਾਂ 'ਤੇ ਗੁਰੂ ਸਰੂਪ ਵਿਚ ਸੰਗਤਾਂ ਨੂੰ ਤਾਰਨ ਹਿਤ ਬਿਚਰਨ ਲੱਗੇ। ਇਥੇ ਇਹ ਪ੍ਰਕਰਣ ਗੁਰਤਾ ਗੱਦੀ ਪ੍ਰਕਰਣ ਸੰਪੂਰਨ ਹੁੰਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਜੋਤੀ ਜੋਤਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਦੇ ਪ੍ਰਕਰਣ ਵਿਚ ਆਪ ਜੀ ਦੇ ਜੀਵਨ ਵਿਚੋਂ ਕੁਝ ਚੋਣਵੀਆਂ ਸਾਖੀਆਂ ਦੇਣੀਆਂ ਇਸ ਲਈ ਜ਼ਰੂਰੀ ਹਨ ਕਿ ਆਪ ਜੀ ਦੇ ਜੋਤੀ ਜੋਤ ਸਮਾਉਣ ਦੇ ਦਿਹਾੜੇ ਵਿਚ ਆਪ ਜੀ ਦੇ ਸੁਭਾਅ ਅਤੇ ਕਰਤਬ ਦੇ ਕੁਝ ਸੁਨਹਿਰੀ ਅੰਸ਼ ਦਿੱਤੇ ਜਾ ਰਹੇ ਹਨ।

ਆਪ ਜੀ ਦੇ ਸੁਭਾਅ ਦੀ ਕੋਮਲਤਾ ਨੂੰ ਪ੍ਰਗਟਾਉਂਦਾ ਕੁਝ ਇਤਿਹਾਸ ਐਸਾ ਹੈ ਕਿ ਜਦੋਂ ਆਪ ਜੀ ਦੇ ਦਾਦਾ ਗੁਰੂ ਨਾਲ ਬਾਗ਼ ਵਿਚ ਟਹਿਲਦਿਆਂ ਆਪ ਜੀ ਦੇ ਜਾਮੇ ਵਿਚ ਫਸ ਕੇ ਫੁੱਲ ਟੁੱਟ ਗਿਆ ਸੀ। ਸੂਰਜ ਪ੍ਰਕਾਸ਼ ਵਿਚ ਤਾਂ ਜਿਸ ਤਰੀਕੇ ਨਾਲ ਲਿਖਿਆ ਹੈ ਉਹ ਸਾਖੀ ਗੁਰਤਾ ਗੱਦੀ ਪ੍ਰਕਰਣ ਵਿਚ ਆ ਚੁੱਕੀ ਹੈ। ਜੋ ਗੁਰ ਬਿਲਾਸ ਪਾਤਸ਼ਾਹੀ ੬ ਵਿਚ ਲਿਖਿਆ ਹੈ ਉਸਦੇ ਅਨੁਸਾਰ ਇੱਥੇ ਲਿਖ ਰਹੇ ਹਾਂ ਕਿ ਜਦੋਂ ਆਪ ਜੀ ਦੇ ਜਾਮੇ ਵਿਚ ਫਸ ਕੇ ਫੁੱਲ ਟੁੱਟ ਗਿਆ ਤਾਂ ਉਸ ਫੁੱਲ ਦਾ ਟੁੱਟਣਾ ਆਪ ਜੀ ਤੋਂ ਸਹਿਨ ਨਾ ਹੋਇਆ ਤੇ ਉਸ ਫੁੱਲ ਕੋਲ ਬੈਠਕੇ ਰੋਣ ਲੱਗ ਪਏ।

*ਹਰੀ ਰਾਇ ਪਿਖਿ ਦਯਾ ਉਪਾਈ। ਇਨ ਮੋਰੋ ਨਹਿ ਕਾਹ ਗਵਾਈ।*
*ਭਏ ਮ੍ਰਿਤੁ ਮਮ ਜਾਨੇ ਲਾਗ। ਅਸ ਕਹਿ ਘਨੋ ਰੁਦਨ ਮਹਿ ਪਾਗ॥ ੬੦੯॥*
*ਬੈਠੇ ਤਿਨ ਕੀ ਓਰ ਨਿਹਾਰੈ॥ ਕਰੋ ਰੁਦਨ ਸੁਰ ਊਚ ਪੁਕਾਰੈ।*
*ਅਰਧ ਜਾਪ ਦਿਨੁ ਤਬ ਲੌ ਆਯੋ। ਲਾਂਗਰੀ ਭੋਜਨ ਤਯਾਰੁ ਸੁਨਾਯੋ॥ ੬੧੦॥*

(ਗੁਰਬਿਲਾਸ ਪਾ: ੬, ਅਧਿਆਇ ੨੧)

ਇਹ ਆਪ ਜੀ ਦੀ ਕੋਮਲਤਾ ਦੀ ਹੱਦ ਹੈ ਕਿ ਇਕ ਫੁੱਲ ਟੁੱਟਣ ਤੋਂ ਵੀ ਇਤਨਾ ਪਸ਼ਚਾਤਾਪ ਕਰਨਾ। ਇਸ ਤੋਂ ਸਿੱਧ ਹੁੰਦਾ ਹੈ ਕਿ ਗੱਲ ਕੇਵਲ ਫੁੱਲ ਟੁੱਟਣ ਦੀ ਨਹੀਂ ਸੀ। ਗੱਲ ਇਹ ਸੀ ਕਿ ਜਿਨ੍ਹਾਂ ਦੀ ਡਿਊਟੀ ਜੋੜਨ ਦੀ ਹੋਵੇ, ਉਹਨਾਂ ਤੋਂ ਤੋੜਨ ਦੀ ਕਿਰਿਆ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਹੁੰਦੀ। ਫਿਰ ਦਾਦੇ ਗੁਰੂ ਦੀ ਵੀ ਇਹੀ ਸਿੱਖਿਆ ਸੀ ਕਿ ਬੇਟਾ, ਤੇਰਾ ਪਸ਼ਚਾਤਾਪ ਠੀਕ ਹੈ। ਤੁਹਾਡੀ ਡਿਊਟੀ ਜੋੜਨ ਦੀ ਹੈ ਤੋੜਨ ਦੀ ਨਹੀਂ। ਇਸ ਲਈ ਜੇ ਖੁੱਲ੍ਹੇ ਜਾਮੇ ਪਾਉਣ ਦਾ ਸ਼ੌਕ ਹੈ ਤਾਂ ਸਾਂਭ ਕੇ ਰੱਖੋ। ਇਹ ਸਾਰਾ ਵੇਰਵਾ ਉਪਰ ਆ ਚੁੱਕਾ ਹੈ।

ਗੁਰਤਾ ਗੱਦੀ 'ਤੇ ਸਥਿਤ ਹੋ ਕੇ ਇਕ ਦਿਨ ਆਪਣੇ ੨੨ ਸੌ ਸਵਾਰਾਂ ਦੇ ਸਮੇਤ ਘੋੜੇ 'ਤੇ ਚੜ੍ਹ ਕੇ ਬਾਹਰ ਜੰਗਲ ਵਿਚ ਪਧਾਰੇ ਸਨ ਤੇ ਕੁਝ ਗ਼ਰੀਬਾਂ ਦੇ ਬੱਚੇ ਇਕ ਪਾਸੇ ਖੜੇ ਸਨ ਤੇ ਬੱਚੇ ਡਰਕੇ ਦੌੜ ਗਏ। ਇਕ ਗ਼ਰੀਬ ਦਾ ਬੱਚਾ ਡਰ ਕੇ ਨੱਠਿਆ ਜਾਂਦਾ ਬੜੀ ਬੁਰੀ ਤਰ੍ਹਾਂ ਠੇਡਾ ਖਾ ਕੇ ਡਿੱਗ ਪਿਆ। ਆਪ ਜੀ ਨੇ ਤੁਰੰਤ ਘੋੜੇ ਨੂੰ ਰੋਕਿਆ। ਘੋੜੇ ਤੋਂ ਹੇਠਾਂ ਉਤਰੇ ਤੇ ਉਸ ਰੋਂਦੇ ਦੇ ਆਂਸੂ ਪੂੰਝੇ। ਗੋਦ ਵਿਚ ਲੈ ਕੇ ਪਿਆਰ ਦਿੱਤਾ ਅਤੇ ਸਿਰ 'ਤੇ ਹੱਥ ਫੇਰਿਆ ਅਤੇ ਕਿਹਾ ਕਿ ਰੱਬ ਦੇ ਪਿਆਰਿਆਂ ਨੂੰ ਗੁਰੂ ਪੀਰਾਂ ਕੋਲੋਂ ਡਰਨਾ ਨਹੀਂ ਚਾਹੀਦਾ।

ਇਹ ਬਚਨ ਦੀ ਬਰਕਤ ਕਿ ਇਹ ਬੱਚਾ ਵੱਡਾ ਹੋ ਕੇ ਜਵੰਦਾ ਨਾਮ ਦਾ ਭਗਤ ਹੋਇਆ, ਜਿਸ ਦੇ ਨਾਮ 'ਤੇ ਜਵੱਦੀ ਪਿੰਡ ਬੰਨ੍ਹਿਆ। ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਦੇ ਹਨ –

*ਫਿਰ ਇਕ ਦਿਵਸ ਅਸ੍ਵ ਅਸਵਾਰੀ। ਚਾਲੇ ਥੇ ਹਿਤ ਸੈਲ ਵਿਚਾਰੀ।*
*ਡਰ ਕਰ ਬਾਲ ਗ਼ਰੀਬਨ ਕੇਰਾ। ਦੌਰਿਓ ਗਿਰਿਓ ਧਰਾ ਗੁਰ ਹੇਰਾ।*

*ਸੀਘਰ ਉਤਰ ਆਪ ਚੂਕ ਲੀਓ। ਦਿਓ ਪਿਆਰ ਸਿਰ ਹਾਥ ਫਿਰੀਓ।*
*ਸੋਊ ਜਵੰਦਾ ਭਗਤ ਸਦਾਇਓ। ਪਿੰਡ ਜਵੰਦੀ ਜੋ ਬਿਦਤਾਇਓ।*

ਸਤਿਗੁਰੂ ਜੀ ਦੀ ਕੋਮਲਤਾ ਦੀ ਇਕ ਹੋਰ ਬੜੀ ਭਾਰੀ ਮਿਸਾਲ ਹੈ। ਬੀਰ ਰਸੀ ਸੁਭਾਅ ਨੂੰ ਬਰਕਰਾਰ ਰੱਖਣ ਵਾਸਤੇ ਸ਼ਿਕਾਰ ਚੜ੍ਹਦੇ। ਜਿਤਨੇ ਪੰਛੀ ਜਾਂ ਮਿਰਗ ਆਦਿ ਹੱਥ ਲੱਗਦੇ, ਉਹਨਾਂ ਨੂੰ ਕਈ-ਕਈ ਦਿਨ ਪਕੜ ਕੇ ਰੱਖਦੇ। ਉਨ੍ਹਾਂ ਨੂੰ ਆਪਣੀ ਦ੍ਰਿਸ਼ਟੀ ਦੁਆਰਾ ਹੀ ਕਲਿਆਣ ਕਰਕੇ ਆਪਣੇ ਮੁਬਾਰਕ ਹੱਥ ਉਹਨਾਂ 'ਤੇ ਫੇਰਦੇ ਤਾਂ ਕਿ ਅਗਲੇ ਜਨਮ ਵਿਚ ਧੱਕੇ ਨਾ ਖਾਂਦੇ ਫਿਰਨ। ਉਨ੍ਹਾਂ ਨੂੰ ਖ਼ੁਰਾਕ ਦੇ ਕੇ ਫਿਰ ਜੰਗਲ ਵਿਚ ਛੱਡ ਦਿੰਦੇ। ਹਮੇਸ਼ਾ ਸਤੋਮਈ ਬਿਰਤੀ ਵਿਚ ਰਹਿੰਦੇ। ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਦੇ ਹਨ –

*ਸਤੋਗੁਣੀ ਸਬ ਰੀਤਿ ਗਹਾਈ। ਸੰਗਤ ਕੋ ਮਾਲਾ ਪਕਰਾਈ।*
*ਤਜੇ ਬਖੇੜੇ ਝੇੜੇ ਸਾਰੇ। ਜੋ ਕਬਹੂੰ ਚਢ ਜਾਤ ਸ਼ਿਕਾਰੇ।*
*ਨਾਹਿ ਜਾਨਵਰ ਮਾਰੈਂ ਕੋਊ। ਫੜ ਲਿਆਇ ਰਖ ਛਾਡੈਂ ਸੋਊ॥*

(ਪੰਥ ਪ੍ਰਕਾਸ਼ ਪੰਨਾ ੧੪੯)

ਜਿਵੇਂ ਆਪ ਜੀ ਦੀ ਕੋਮਲਤਾ ਦੀਆਂ ਇਹ ਸਾਖੀਆਂ ਹਨ, ਇਸੇ ਤਰ੍ਹਾਂ ਗੁਰਬਾਣੀ ਦੇ ਅਦਬ ਸਤਿਕਾਰ ਦੀਆਂ ਵੀ ਇਸੇ ਤਰ੍ਹਾਂ ਦੀਆਂ ਦੋ-ਤਿੰਨ ਸਾਖੀਆਂ ਮਿਲਦੀਆਂ ਹਨ। ਆਪ ਜੀ ਪ੍ਰਸ਼ਾਦਾ ਛਕ ਕੇ ਕੁਝ ਆਰਾਮ ਕਰਨ ਲਈ ਕੀਰਤਪੁਰ ਸਾਹਿਬ ਪਲੰਘੇ ਤੇ ਬਿਰਾਜਮਾਨ ਸਨ ਤੇ ਸੂਖਮ ਜਿਹਾ ਬਸਤਰ ਉਪਰ ਲੈ ਕੇ ਬਿਰਾਜ ਗਏ ਤੇ ਕੁਝ ਸਿੱਖ ਪਾਤਸ਼ਾਹ ਦੀ ਹਜ਼ੂਰੀ ਵਿਚ ਆ ਰਹੇ ਸਨ।

*ਕਿਤਿਕ ਸਮੋ ਜਬਿ ਏਵ ਬਿਤਾਏ। ਕਿਸ਼ ਦੇਸ ਤੇ ਦੋਇ ਸਿਖ ਆਏ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਜਿਨ੍ਹਾਂ ਦੇ ਹਿਰਦੇ ਵਿਚ ਬੜੀ ਸ਼ਰਧਾ ਸੀ। ਸ਼ਬਦ ਗਾਉਂਦੇ ਆ ਰਹੇ ਸਨ। ਜਿਨ੍ਹਾਂ ਦੇ ਸੁਣਨ ਨਾਲ ਬੜਾ ਪ੍ਰੇਮ ਪੈਦਾ ਹੁੰਦਾ ਸੀ। ਇਕ ਤਾਂ ਗਲੇ ਦੀ ਅਵਾਜ਼ ਬੜੀ ਚੰਗੀ ਸੀ। ਦੂਸਰਾ ਰਾਗ ਦੀ ਸੁਰਤਾਲ ਸੁੰਦਰ ਹੋਣ ਕਰਕੇ ਸੁਣਨ ਵਾਲਿਆਂ ਦੇ ਮਨ ਵਿਚ ਪ੍ਰੇਮ ਪੈਦਾ ਹੋ ਰਿਹਾ ਸੀ। ਦਰਸ਼ਨ ਕਰਨ ਵਾਸਤੇ ਗੁਰੂ ਦਰਬਾਰ ਪਹੁੰਚੇ ਤੇ ਜਦੋਂ ਪਤਾ ਚੱਲਿਆ ਕਿ ਗੁਰੂ ਜੀ ਅਰਾਮ ਕਰ ਰਹੇ ਹਨ ਤਾਂ ਫਿਰ ਆਪਸ ਵਿਚ ਵਿਚਾਰ ਕਰਨ ਲੱਗੇ ਕਿ ਸਾਨੂੰ ਇਸ ਸਮੇਂ ਗੁਰਬਾਣੀ ਦਾ ਸ਼ਬਦ ਗਾਉਣਾ ਚਾਹੀਦਾ ਹੈ ਜਾਂ ਨਹੀਂ, ਕਿਤੇ ਐਸਾ ਨਾ ਹੋਵੇ ਸਾਡੇ ਗਾਉਣ ਨਾਲ ਗੁਰੂ ਜੀ ਦੇ ਅਰਾਮ ਵਿਚ ਕੋਈ ਵਿਘਨ ਪੈ ਜਾਵੇ।

*ਦਰਸ਼ਨ ਹਿਤ ਆਏ ਦਰਬਾਰ। ਸੁਪਤੇ ਜਾਨੈਂ ਗੁਰੂ ਉਦਾਰੁ॥*
*ਉਰ ਮੈਂ ਕਰੈਂ ਬਿਚਾਰ ਬਿਸਾਲਾ। ਗਾਵਹਿਂ ਸ਼ਬਦ ਕਿ ਨਹਿਂ ਇਸ ਕਾਲਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਫੇਰ ਸੋਚਦੇ ਹਨ ਕਿ ਸਤਿਗੁਰੂ ਤਾਂ ਤੁਰੀਆ ਪਦ ਵਿਚ ਹਮੇਸ਼ਾ ਹੀ ਜਾਗਦਾ ਹੈ। ਇਹ ਵਿਚਾਰ ਕਰਕੇ ਫਿਰ ਦੁਬਾਰਾ ਸ਼ਬਦ ਗਾਉਣ ਲੱਗ ਪਏ।

*ਇਸ ਬਿਚਾਰ ਕਰਿ ਗਾਵਨ ਲਾਗੇ। ਸੁਰ ਸੁੰਦਰ ਤੇ ਉਰ ਅਨੁਰਾਗੇ॥*
*ਸੁਨਿ ਬਾਨੀ ਪੁਨ ਸਤਿਗੁਰ ਜਾਗੇ। ਕਰੀ ਸੀਘ੍ਰਤਾ ਸਿਹਜਾ ਤਯਾਗੇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਨਿੰਦ੍ਰਾ ਦਾ ਤਯਾਗ ਕਰਕੇ ਇਤਨੀ ਕਾਹ੍ਲੀ ਵਿਚ ਉੱਠੇ ਕਿ ਗੋਢੇ 'ਤੇ ਚੋਟ ਲੱਗ ਗਈ।

*ਹਰਬਰਾਇ ਜਬਿ ਨਿੰਦ੍ਰਾ ਤਯਾਗੀ। ਪਾਟੀ ਚੋਟ ਗੋਡ ਪਰ ਲਾਗੀ।*

*ਤਜਿ ਪ੍ਰਯੰਕ ਕੋ ਉਠੇ ਕ੍ਰਿਪਾਲਾ। ਜਾਨੂੰ ਲਗਯੋ ਉਤਰਬੇ ਕਾਲਾ॥*

ਹਰਬਰਾਇ = ਘਬਰਾ ਕੇ ਕਾਹ੍ਲੀ ਨਾਲ ਤੇ ਜਦੋਂ ਦਾਸਾਂ ਨੇ ਗੋਡੇ 'ਤੇ ਚੋਟ ਲੱਗੀ ਦੇਖੀ ਤਾਂ ਹੱਥਾਂ ਦੇ ਵਿਚ ਗੋਡਾ ਲੈ ਕੇ ਮਲਣਾ ਕੀਤਾ ਕਿ ਦਰਦ ਘੱਟ ਹੋ ਜਾਏ, ਤੇ ਨਾਲੇ ਪੁੱਛਿਆ ਕਿ ਤੁਸੀਂ ਐਨੀ ਕਾਹਲੀ ਵਿਚ ਕਿਉਂ ਜਾਗੇ ਹੋ?

*ਪਾਟੀ ਚੋਟ ਸੁ ਦਾਸਨਿ ਹੇਰੀ। ਕਰ ਧਰਿ ਮਰਦਨਿ ਕੀਨਿ ਘਨੇਰੀ।*

*ਪੁਨ ਕਰ ਜੋਰੇ ਪੂਛਨਿ ਲਾਗੇ। ਸ੍ਰੀ ਸਤਿਗੁਰ ਤੁਮ ਕਿਸ ਬਿਧਿ ਜਾਗੇ?॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਤੇ ਸਿੱਖਾਂ ਨੇ ਕਿਹਾ ਕਿ ਆਪ ਜੀ ਦੇ ਜੋ ਪਹਿਲੇ ਜਾਮੇ ਵਿਚ ਉਚਾਰਨ ਕੀਤੀ ਬਾਣੀ ਹੈ, ਉਸੇ ਦੇ ਸ਼ਬਦ ਹਨ, ਜਿਨ੍ਹਾਂ ਨੂੰ ਸੁਣ ਕੇ ਤੁਸੀਂ ਐਨੀ ਸ਼ੰਕਾ ਕਿਉਂ ਕੀਤੀ, ਤੁਸੀਂ ਸਹਿਜੇ-ਸਹਿਜੇ ਜਾਗਣਾ ਸੀ।

*ਬਚਨ ਆਪ ਕੇ ਸ਼ਬਦ ਬਨੇ ਹੈਂ। ਨਰ ਤਾਰਨਿ ਹਿਤ ਸੁਖਦ ਭਨੇ ਹੈਂ।*

*ਸੰਕਨਿ ਕਿਸ ਕੀ ਸਵਰ ਪਰੀ? ਕਾਜ ਕਵਨ ਸ਼ੀਘ੍ਰਤਾ ਕਰੀ?॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਤਾਂ ਸਤਿਗੁਰੂ ਜੀ ਨੇ ਅੱਗੋਂ ਬਚਨ ਉਚਾਰਨ ਕੀਤੇ, ਗੁਰੂ ਬਾਣੀ ਸਰੂਪ ਹੈ, ਜਿਸ ਦੀ ਮਹਿਮਾ ਅਪਰ-ਅਪਾਰ ਹੈ। ਜੇ ਮੈਂ ਗੁਰਬਾਣੀ ਦਾ ਸਤਿਕਾਰ ਨਾ ਕਰਦਾ ਤਾਂ ਆਉਣ ਵਾਲੇ ਸਮੇਂ ਵਿਚ ਸਿੱਖ ਕਿਵੇਂ ਸਤਿਕਾਰ ਕਰਨਗੇ। ਇਕ ਤਾਂ ਇਹ ਕਾਰਨ ਹੈ, ਦੂਸਰਾ ਗੁਰਬਾਣੀ ਖ਼ੁਦ ਪਰਮੇਸ਼ਰ ਦਾ ਸਰੂਪ ਹੈ। ਸਾਨੂੰ ਤੇ ਤੁਸਾਂ ਸਾਰਿਆਂ ਨੂੰ ਗੁਰਬਾਣੀ ਦਾ ਸਤਿਕਾਰ ਕਰਨਾ ਚਾਹੀਦਾ ਹੈ। ਜੋ ਗੁਰਬਾਣੀ ਦਾ ਭੈਅ ਕਰੇਗਾ, ਬਿਨਾਂ ਯਤਨ ਤੋਂ ਤਰ ਜਾਵੇਗਾ।

*ਜੋ ਸਿੱਖ ਗੁਰਬਾਨੀ ਭੈ ਕਰੈ। ਬਿਨ ਪ੍ਰਯਾਸ ਭਵ ਸਾਗਰ ਤਰੈ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਫੇਰ ਸਤਿਗੁਰੂ ਜੀ ਨੇ ਇਹ ਵੀ ਕਥਨ ਕੀਤਾ ਕਿ ਜੋ ਗੁਰੂ ਦਾ ਸਿੱਖ ਭਗਤ ਹੈ, ਉਸਨੂੰ ਗੁਰਬਾਣੀ ਦਾ ਭੈਅ ਅਦਬ ਬਹੁਤ ਚਾਹੀਦਾ ਹੈ। ਜੋ ਗੁਰਬਾਣੀ ਦਾ ਭੈਅ ਅਦਬ ਨਹੀਂ ਕਰੇਗਾ, ਸੱਚ ਜਾਣਨਾ ਉਹ ਸਾਡਾ ਸਿੱਖ ਨਹੀਂ ਹੋਵੇਗਾ।

*ਜੋ ਗੁਰ ਭਗਤਿ ਸੁ ਸਿਖ ਹੈ ਮੇਰਾ। ਗੁਰਬਾਨੀ ਭੈ ਤਿਸੈ ਘਨੇਰਾ।*

*ਜਿਨ ਭੈ ਅਦਬ ਨ ਬਾਨੀ ਧਾਰਾ। ਜਾਨਹੁ ਸੋ ਸਿਖ ਨਹੀਂ ਹਮਾਰਾ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਦੂਸਰਾ ਗੁਰਬਾਣੀ ਦੇ ਸਤਿਕਾਰ ਵਿਚ ਆਪਣੇ ਸਕੇ ਪੁੱਤਰ ਨੂੰ ਤਿਆਗ ਦੇਣਾ ਇਹ ਵੀ ਕੋਈ ਛੋਟੀ ਬਾਤ ਨਹੀਂ ਹੈ। ਇਸ ਦੀ ਕਹਾਣੀ ਕੁਝ ਇਸ ਪ੍ਰਕਾਰ ਹੈ। ਦੁਸਟਵਾਦੀ ਲੋਕਾਂ ਦੇ ਸਿੱਖੇ ਸਿਖਾਏ ਔਰੰਗਜ਼ੇਬ ਨੇ ਕੀਰਤਪੁਰ ਸਾਹਿਬ ਗੁਰੂ ਜੀ ਨੂੰ ਸੁਨੇਹਾ ਭੇਜ ਦਿੱਤਾ ਕਿ ਇਥੇ ਦਿੱਲੀ ਦਰਸ਼ਨ ਦਿਓ। ਉਸਦੇ ਪਿੱਛੇ ਬਾਦਸ਼ਾਹ ਔਰੰਗਜ਼ੇਬ ਦੀ ਬੇਈਮਾਨੀ ਸੀ ਜਾਂ ਸਾਡੇ ਦੀਨ ਲਈ ਮਨਾਵਾਂਗੇ, ਜਾਂ ਕਤਲ ਕੀਤਾ ਜਾਵੇਗਾ, ਜਾਂ ਕੋਈ ਕਰਾਮਾਤ ਵਿਖਾ ਕੇ ਛੁੱਟਣਗੇ। ਇਸ ਬੇਈਮਾਨੀ ਨਾਲ ਗੁਰੂ ਹਰਿਰਾਇ ਸਾਹਿਬ ਜੀ ਨੂੰ ਸੱਦਿਆ। ਪਹਿਲਾਂ ਤਾਂ ਇਸ ਪ੍ਰਕਾਰ ਦੀ ਦਲੀਲ ਦੇ ਕੇ ਪ੍ਰਭਾਵਿਤ ਕਰਨਾ ਚਾਹਿਆ ਕਿ ਜਿਵੇਂ ਆਪ ਜੀ ਦੇ ਵੱਡੇ ਸਾਡੇ ਵੱਡਿਆਂ ਨੂੰ ਦਿੱਲੀ ਦਰਸ਼ਨ ਦਿੰਦੇ ਆ ਰਹੇ ਹਨ ਉਵੇਂ ਆਪ ਜੀ ਵੀ ਦਰਸ਼ਨ ਦੇਵੋ। ਪੀਰ ਨਾਨਕਸ਼ਾਹ ਦੇ ਘਰਾਣੇ ਨੂੰ ਅਸੀਂ ਹੋਰ ਬੁੱਤ ਪ੍ਰਸਤ ਹਿੰਦੂ ਕਾਫ਼ਰਾਂ ਦੇ ਸਮਾਨ ਨਹੀਂ ਸਮਝਦੇ। ਕਿਉਂਕਿ ਪੀਰ ਨਾਨਕ ਤਾਂ ਸੱਚੇ ਫ਼ਕੀਰ ਰੱਬ ਰੂਪ ਸਨ ਤੇ ਤੁਸੀਂ ਉਹਨਾਂ ਦਾ ਹੀ ਸਰੂਪ ਹੋ। ਇਸ ਲਈ ਆ ਕੇ ਦਿੱਲੀ ਦਰਸ਼ਨ ਦੇਵੋ। ਗੁਰੂ ਜੀ ਨੇ ਇਸ ਚਿੱਠੀ ਦਾ ਉਤਰ ਬੜੀਆ ਖਰੀਆਂ ਗੱਲਾਂ ਲਿਖ ਕੇ ਦਿੱਤਾ, ਕਿ ਨਾ ਤਾਂ ਅਸੀਂ ਤੇਰੇ ਜਗੀਰਦਾਰ ਹਾਂ, ਨਾ ਮੁਲਾਜ਼ਮ ਹਾਂ,

ਨਾ ਹੀ ਸਾਨੂੰ ਤੇਰੇ ਮਾਨ ਵਡਿਆਈ ਤੇ ਧਨ ਦੀ ਇੱਛਾ ਹੈ। ਜੇ ਕਦੀ ਦਿੱਲੀ ਆਏ ਤਾਂ ਮੇਲ ਹੋ ਜਾਵੇਗਾ। ਇਹ ਚਿੱਠੀ ਦਾ ਉਤਰ ਸੁਣ ਕੇ ਕਾਜ਼ੀਆਂ ਮੁਲਾਨਿਆਂ ਨੇ ਔਰੰਗਜ਼ੇਬ ਨੂੰ ਭੜਕਾ ਦਿੱਤਾ ਕਿ ਗੁਰੂ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਦੋ ਢਾਈ ਸੌ ਫ਼ੌਜੀ ਲੈ ਕੇ ਪਰਜਾ ਨੂੰ ਘੂਰਦਾ ਰਹਿੰਦਾ ਹੈ। ਇਹ ਸ਼ਿਕਾਇਤਾਂ ਪਰਜਾ ਵਲੋਂ ਵੀ ਕਰਵਾ ਦਿੱਤੀਆਂ ਤੇ ਆਪ ਵੀ ਕੀਤੀਆਂ ਤੇ ਔਰੰਗਜ਼ੇਬ ਨੇ ਜ਼ਾਲਮ ਖ਼ਾਂ ਉਮਰਾਵ ਦੱਸ ਹਜ਼ਾਰੀ ਨੂੰ ਫ਼ੌਜ ਦੇ ਕੇ ਭੇਜਿਆ। ਉਹ ਚਾਰ ਮੰਜ਼ਲਾ ਆਇਆ ਤੇ ਕੱਚਾ ਮਾਸ ਖਾਣ ਕਰਕੇ ਸੂਲ ਉੱਠ ਕੇ ਤੜਫ-ਤੜਫ ਕੇ ਮਰ ਗਿਆ। ਫਿਰ ਦੁੰਦੇ ਖ਼ਾਂ ਕੰਧਾਰੀ ਨੂੰ ਉਸੇ ਥਾਂ ਭੇਜਿਆ ਤੇ ਉਸਦੇ ਵੈਰੀ ਨੇ ਉਸਨੂੰ ਸੁੱਤੇ ਪਏ ਨੂੰ ਵੱਢ ਸੁੱਟਿਆ। ਤੀਜੀ ਵਾਰ ਨਾਹਰ ਖ਼ਾਂ ਨਵਾਬ ਸਹਾਰਨ-ਪੁਰੀਏ ਨੂੰ ਭੇਜਿਆ। ਜਦੋਂ ਦਾਮਲੇ ਪਿੰਡ ਪਾਸ ਜਮੁਨਾ ਦੇ ਕੰਢੇ 'ਤੇ ਆਇਆ ਤਾਂ ਫ਼ੌਜ ਵਿਚ ਹੈਜ਼ੇ ਦੀ ਬੀਮਾਰੀ ਫੈਲ ਗਈ। ਜਿਸ ਕਰਕੇ ਫ਼ੌਜ ਦੇ ਸਰਦਾਰ ਇੱਧਰ-ਉਧਰ ਖਿੰਡ ਗਏ। ਫੇਰ ਜਿਸ ਉਮਰਾਵ ਨੂੰ ਵੀ ਹੁਕਮ ਕੀਤਾ ਉਹ ਟਾਲਾ ਲਾ ਕੇ ਇੱਧਰ-ਉਧਰ ਖਿਸਕ ਜਾਇਆ ਕਰੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਚਨ ਪੂਰਾ ਹੋਇਆ ਕਿ ਜੋ ਵੀ ਤੇਰੇ 'ਤੇ ਚੜ੍ਹਾਈ ਕਰ ਕੇ ਆਵੇਗਾ ਉਹ ਗੜ੍ਹੇ ਦੀ ਤਰ੍ਹਾਂ ਗਲ ਜਾਵੇਗਾ। ਸਿੱਖ-ਸੰਗਤਾਂ ਵਿਚ ਔਰੰਗਜ਼ੇਬ ਦੇ ਸੱਦੇ ਦੀ ਵੀਚਾਰ ਹੋਣ ਲੱਗੀ ਕਿ ਆਪਾਂ ਨੂੰ ਉਸਦੇ ਨਾਲ ਵਿਗਾੜਨੀ ਨਹੀਂ ਚਾਹੀਦੀ, ਬਲਕਿ ਉਸ ਦੀਆਂ ਗੱਲਾਂ ਦਾ ਉਤਰ ਦੇਣਾ ਚਾਹੀਦਾ ਹੈ। ਪਰਖਣ ਵਾਸਤੇ ਗੁਰੂ ਕੁਲ ਦੇ ਸਾਹਿਬਜ਼ਾਦਿਆਂ ਨੂੰ ਵਾਰੀ-ਵਾਰੀ ਪੁੱਛਿਆ ਪਰ ਸਭ ਟਾਲ ਦੀ ਗੱਲ ਕਰਦੇ ਰਹੇ। ਫੇਰ ਗੁਰੂ ਸਾਹਿਬ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਤੋਰਿਆ, ਅਤੇ ਨਾਲ ਸਿੱਖਿਆ ਦੇ ਕੇ ਕਿਹਾ ਕਿ ਸਾਰੀਆਂ ਬਰਕਤਾਂ ਤੇਰੇ ਚਰਨ ਚੁੰਮਣਗੀਆਂ ਤੇ ਰਿੱਧੀਆਂ-ਸਿੱਧੀਆਂ ਹਰ ਵੇਲੇ ਹਾਜ਼ਰ ਰਹਿਣਗੀਆਂ। ਪਰ ਕੋਈ ਵੀ ਕੰਮ ਗੁਰਮਤਿ ਤੋਂ ਉਲਟ ਨਹੀਂ ਕਰਨਾ। ਗੁਰਬਾਣੀ ਦਾ ਭੈਅ ਕਰਨਾ, ਗੁਰੂ ਘਰ ਦਾ ਮਾਨ-ਸਨਮਾਨ ਰੱਖਣ ਲਈ ਕਰਾਮਾਤ ਜੇ ਦਿਖਾਉਣੀ ਪਵੇ ਤਾਂ ਦਿਖਾ ਦੇਣੀ। ਇਹ ਕਹਿ ਕੇ ਦਿੱਲੀ ਤੋਰੇ। ਜਿੱਥੇ ਬਾਬਾ ਰਾਮ ਰਾਏ ਨੇ ਜਾ ਕੇ ੭੨ ਕਰਾਮਾਤਾਂ ਦਿਖਾਈਆਂ ਤੇ ਆਖ਼ਰ ਤੁਰਕਾਂ ਦੇ, ਘਰ ਦੀਆਂ ਰਸਦਾਂ-ਵਸਤਾਂ ਦਾ ਅੰਨ ਪਾਣੀ ਖਾਣ ਕਰਕੇ, ਹੋਰ ਕਰਾਮਾਤਾਂ ਆਪਣੀ ਵਡਿਆਈ ਵਧਾਉਣ ਵਾਸਤੇ ਦਿਖਾਉਣ ਲੱਗਾ। ਜਦ ਤੋਂ ਕੀਰਤਪੁਰ ਸਾਹਿਬ ਤੋਂ ਗਿਆ ਉਸ ਤੋਂ ਬਾਅਦ ਗੁਰੂ ਜੀ ਦੇ ਨਾਲ ਮੇਲ ਨਹੀਂ ਰੱਖਿਆ। ਉਸਦੇ ਚਿੱਤ ਨੂੰ ਇਹ ਭਰਮ ਹੋ ਗਿਆ ਕਿ ਕਿਤੇ ਕਰਾਮਾਤਾਂ ਵਾਪਸ ਨਾ ਲੈ ਲੈਣ। ਫਿਰ ਇਕ ਦਿਨ ਔਰੰਗਜ਼ੇਬ ਨੇ ਇਹ ਸਵਾਲ ਕੀਤਾ, ਕਿਉਂਕਿ ਔਰੰਗਜ਼ੇਬ ਨੂੰ ਕਾਜ਼ੀਆਂ ਮੁਲਾਣਿਆਂ ਨੇ ਚੁੱਕ ਦਿੱਤਾ ਸੀ ਕਿ ਇਹਨਾਂ ਦੇ ਮਜ਼੍ਹਬ ਵਿਚ ਇਸਲਾਮ ਦੀ ਬੜੀ ਨਿੰਦਾ ਹੈ। ਇਹਨਾਂ ਨੂੰ ਇਹ ਪੁੱਛੋ ਕਿ ਤੁਹਾਡੇ ਗੁਰੂ ਨਾਨਕ ਨੇ ਜੋ ਆਪਣੀ ਬਾਣੀ ਵਿਚ ਆਖਿਆ ਹੈ ਕਿ ਮਿੱਟੀ ਮੁਸਲਮਾਨ ਦੀ ਇਸਦੇ ਕੀ ਅਰਥ ਹਨ। ਔਰੰਗਜ਼ੇਬ ਕਾਜ਼ੀਆਂ ਮੁਲਾਣਿਆਂ ਦੇ ਚੁੱਕੇ ਚੁਕਾਏ ਨੇ ਇਹ ਸਵਾਲ ਕੀਤਾ ਕਿ ਇਸ ਬਾਣੀ ਦਾ ਕੀ ਭਾਵ ਹੈ ? –

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹ੍ਹਿਆਰ॥*
*ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥*
*ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥*
*ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥ ੨॥*

(ਮ: ੧, ਅੰਗ ੪੬੬)

ਤੇ ਰਾਮ ਰਾਇ ਜੀ ਨੇ ਉਦੋਂ ਔਰੰਗਜ਼ੇਬ ਦਾ ਲਿਹਾਜ਼ ਕਰਕੇ ਕਿ ਲੱਖਾਂ ਰੁਪਏ ਮੈਨੂੰ ਧਨ ਪਦਾਰਥ ਦਿੰਦੇ ਹਨ, ਮੇਰਾ ਸਨਮਾਨ ਕਰਦੇ ਹਨ, ਮੇਰੀ ਬਾਤ ਵਿਗੜ ਜਾਏਗੀ। ਇਸ ਸ਼ਬਦ ਦਾ ਸਹੀ ਅਰਥ ਕਰਨ ਦੀ ਬਜਾਏ ਕਿ ਮਿੱਟੀ, ਮੁਸਲਮਾਨ ਦੀ ਥਾਂ ਬੇਈਮਾਨ ਦੀ ਕਹਿ ਕੇ ਤੁਕ ਉਲਟਾ ਦਿੱਤੀ ਕਿ ਬੇਈਮਾਨ ਦੀ ਨਿੰਦਾ ਕੁਰਾਨ ਵਿਚ ਤੇ ਗੁਰਬਾਣੀ ਵਿਚ ਸਾਰੇ ਲਿਖੀ ਹੈ। ਜਦੋਂ ਗੁਰੂ ਜੀ ਨੂੰ ਗੁਰਬਾਣੀ ਦੀ ਨਿੰਦਾ ਦਾ ਪਤਾ ਲੱਗਿਆ, ਤਾਂ ਉਸੇ ਵੇਲੇ ਹੁਕਮ ਕਰ ਦਿੱਤਾ ਕਿ ਗੁਰੂ ਨਾਨਕ ਦਾ ਸਰੂਪ ਗੁਰਬਾਣੀ ਦੀ ਤੂੰ ਬੇਅਦਬੀ ਕੀਤੀ ਹੈ, ਇਸ ਲਈ ਹੁਣ ਜਿਉਂਦੇ ਜੀਅ ਸਾਡੇ ਮੱਥੇ ਨਹੀਂ ਲੱਗਣਾ। ਨਾ ਸਾਡੇ ਦਰਸ਼ਨ ਕਰਨਾ ਤੇ ਨਾ ਦਰਸ਼ਨ ਦੇਣਾ। ਤੈਨੂੰ ਮੈਂ ਪੁੱਤਰ ਪਦਵੀ ਤੋਂ ਬੇਦਖ਼ਲ ਕਰਦਾ ਹਾਂ, ਤੂੰ ਅੱਜ ਤੋਂ ਮੇਰਾ ਕੁਝ ਵੀ ਨਹੀਂ, ਨਾ ਸਿੱਖ ਨਾ ਪੁੱਤਰ। ਤੈਨੂੰ ਚਾਹੀਦਾ ਸੀ ਕਿ ਕਬਰਾਂ ਦੀ ਮਿੱਟੀ ਬੁਲਵਾ ਕੇ ਤਸੱਲੀ ਕਰਵਾ ਦਿੰਦਾ। ਤੈਨੂੰ ਇੰਨੀਆ

ਰਿੱਧੀਆਂ-ਸਿੱਧੀਆਂ ਦਿੱਤੀਆਂ ਸਨ। ਇਸ ਲਈ ਗੁਰੂ ਕਦੇ ਦਿੱਤੀਆਂ ਬਖ਼ਸ਼ਿਸ਼ਾ ਵਾਪਸ ਨਹੀਂ ਲੈਂਦਾ ਇਹ ਤੈਨੂੰ ਦਿੱਤੀਆਂ ਹੋਈਆਂ ਤੇਰੇ ਕੋਲ ਰਹਿਣਗੀਆਂ, ਪਰ ਤੂੰ ਗੁਰਤਾ ਗੱਦੀ ਦੇ ਲਾਇਕ ਨਹੀਂ ਰਿਹਾ। ਇਹ ਗੁਰੂ ਸਾਹਿਬ ਜੀ ਦੀ ਗੁਰਬਾਣੀ ਦੇ ਸਤਿਕਾਰ ਵਿਚ ਬੜੀ ਅਨੋਖੀ ਸਾਖੀ ਸੀ। ਜਿਉਂਦਿਆਂ ਪੁੱਤਰ ਨੂੰ ਤਿਆਗਣਾ ਬੜਾ ਔਖਾ ਹੈ। ਪਰ ਗੁਰੂ ਸਾਹਿਬ ਜੀ ਨੇ ਬੇਅੰਤ ਕੌਤਕ ਕੀਤੇ। ਗੌਰੇ ਵਰਗਿਆਂ ਨੂੰ ੧੦੧ ਸਰਾਪ ਦੇ ਕੇ ਫਿਰ ਉਸ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਉਸ ਨੂੰ ਬਖ਼ਸ਼ਿਆ। ਗੌਰੇ ਨੇ ਜੱਸੇ ਨਾਮ ਦੇ ਇਕ ਸਿੱਖ ਦਾ ਸਿਰ ਵੱਢ ਸੁੱਟਿਆ ਸੀ ਕਿਉਂਕਿ ਜੱਸੇ ਨੇ ਭਾਈ ਗੌਰੇ ਦੀ ਮਾਤਾ ਜੀ ਨੂੰ ਮਖ਼ੌਲ ਕਰ ਦਿੱਤਾ ਸੀ। ਭਾਈ ਭਗਤੂ ਜੀ ਵੱਡੀ ਉਮਰ ਦੇ ਸਨ। ਗੁਰੂ ਹਰਿਰਾਇ ਜੀ ਕਦੇ-ਕਦੇ ਇਨ੍ਹਾਂ ਨੂੰ ਹਾਸ-ਰਸ ਵਿਚ ਕਹਿ ਦਿੰਦੇ ਸਨ ਕਿ ਭਾਈ ਸਾਹਿਬ ਤੁਸੀਂ ਹੋਰ ਵਿਆਹ ਕਰਵਾਉ, ਕਿਉਂਕਿ ਭਾਈ ਭਗਤੂ ਦੀ ਘਰਵਾਲੀ ਗੌਰੇ ਦੀ ਮਾਤਾ ਮਰ ਚੁੱਕੀ ਸੀ। ਭਾਈ ਭਗਤੂ ਜੀ ਨੇ ਜਿਨ੍ਹਾਂ ਦੀ ਬਹੁਤ ਬਿਰਧ ਅਵਸਥਾ ਸੀ, ਗੁਰੂ ਜੀ ਦਾ ਬਚਨ ਸਤ ਕਰਨ ਵਾਸਤੇ, ਜਵਾਰ ਦੀ ਰਾਖੀ ਕਰਦੀ ਮਣੇ 'ਤੇ ਬੈਠੀ ਇਕ ੧੫-੧੬ ਵਰ੍ਹੇ ਦੀ ਲੜਕੀ ਦੀਆਂ ਪ੍ਰਕਰਮਾਂ ਕਰ ਲਈਆਂ ਤਾਂ ਉਸ ਸਿਦਕ ਵਾਲੀ ਬੀਬੀ ਨੇ ਆਪਣੇ ਘਰਦਿਆਂ ਨੂੰ ਕਹਿ ਦਿੱਤਾ ਕਿ ਮੇਰਾ ਪਤੀ ਭਾਈ ਭਗਤੂ ਜੀ ਹੈ। ਹੁਣ ਕੋਈ ਵਰ ਲੱਭਣ ਦੀ ਲੋੜ ਨਹੀਂ। ਪਰਿਵਾਰ ਨੇ ਬਹੁਤ ਸਮਝਾਇਆ ਪਰੰਤੂ ਉਸ ਬੀਬੀ ਨੇ ਆਪਣਾ ਸਿਦਕ ਪਾਲਿਆ। ਭਾਈ ਭਗਤੂ ਜੀ ਥੋੜ੍ਹੇ ਸਮੇਂ ਤੋਂ ਬਾਅਦ ਚੜ੍ਹਾਈ ਕਰ ਗਏ। ਜਦੋਂ ਉਸ ਬੀਬੀ ਨੂੰ ਪਤਾ ਚੱਲਿਆ ਤਾਂ ਉਸਨੇ ਵਿਧਵਾ ਦਾ ਭੇਸ ਬਣਾ ਲਿਆ। ਤਾਂ ਪਰਿਵਾਰ ਨੇ ਭਾਈ ਗੌਰੇ ਨੂੰ ਕਹਿ ਕੇ ਕਿ ਤੇਰੀ ਧਰਮ ਦੀ ਮਾਤਾ ਹੈ। ਭਾਈ ਭਗਤੂ ਦੇ ਘਰ ਭੇਜ ਦਿੱਤੀ। ਭਾਈ ਗੌਰਾ ਆਪਣੀ ਸਕੀ ਮਾਂ ਨਾਲੋਂ ਵੀ ਜ਼ਿਆਦਾ ਸਤਿਕਾਰ ਦਿੰਦਾ ਅਤੇ ਜੱਸਾ ਨਾਮ ਦਾ ਸਿੱਖ ਜੋ ਕਿ ਸੱਤਵੇਂ ਪਾਤਸ਼ਾਹ ਦਾ ਚੌਰ ਬਰਦਾਰ ਸੀ। ਉਸਨੇ ਇਕ ਦਿਨ ਭਾਈ ਗੌਰੇ ਨੂੰ ਮਖ਼ੌਲ ਵਿਚ ਤਰਕ ਮਾਰ ਦਿੱਤੀ। ਜਿਸ ਦਿਨ ਭਾਈ ਗੌਰੇ ਦੀ ਧਰਮ ਮਾਤਾ ਗੁਰੂ ਜੀ ਨੂੰ ਨਮਸ਼ਕਾਰ ਕਰਨ ਲਈ ਆਈ ਹੋਈ ਸੀ। ਜੱਸੇ ਨੇ ਕਹਿ ਦਿੱਤਾ ਕਿ ਗੌਰਿਆਂ ਭਾਈ ਭਗਤੂ ਸਾਡਾ ਗੁਰ-ਭਾਈ ਸੀ। ਜੇ ਉਹ ਮਰ ਗਿਆ ਹੈ ਤਾਂ ਕੀ ਹੋਇਆ ਅਸੀਂ ਤਾਂ ਜਿਉਂਦੇ ਹਾਂ। ਤੇਰੀ ਮਾਈ ਦੀ ਉਮਰ ਜਵਾਨ ਹੈ। ਇਸਨੂੰ ਸਾਡੇ ਬਿਠਾ ਦੇ, ਭਾਈ ਗੌਰੇ ਨੂੰ ਇਹ ਬੋਲੀ ਦਿਲ ਚੀਰ ਗਈ। ਗੌਰੇ ਨੇ ਇਸ ਨੂੰ ਮਾਰਨ ਦਾ ਪ੍ਰਬੰਧ ਕਰ ਲਿਆ। ਜਦੋਂ ਕਿਤੇ ਬਾਹਰ ਜੰਗਲ ਨੂੰ ਗਿਆ ਤਾਂ ਗੌਰੇ ਨੇ ਆਪਣੇ ਯੋਧਿਆਂ ਤੋਂ ਗੋਲੀ ਮਰਵਾ ਦਿੱਤੀ। ਜਦੋਂ ਇਸ ਦੇ ਮਰਨ ਦਾ ਗੁਰੂ ਜੀ ਨੂੰ ਪਤਾ ਚੱਲਿਆ ਕਿ ਇਸਨੇ ਸਾਡਾ ਚੌਰ ਬਰਦਾਰ ਗੋਲੀ ਮਾਰ ਕੇ ਮਰਵਾ ਦਿੱਤਾ ਹੈ, ਤਾਂ ਗੁਰੂ ਜੀ ਦਾ ਸੁਭਾਅ ਜਿਥੇ ਬਾਣੀ ਦਾ ਪਿਆਰ ਅਤੇ ਸਤਿਕਾਰ ਕਰਨ ਦਾ ਸੀ, ਉਥੇ ਗੁਰਸਿੱਖਾਂ ਦੀ ਭਾਵਨਾ ਵੀ ਕਰਦੇ ਸਨ। ਮਹਾਰਾਜ ਨੇ ਕਿਹਾ ਕਿ ਗੌਰਿਆ ਤੂੰ ਸਾਡਾ ਭੈ ਨਹੀਂ ਕੀਤਾ, ਇਕ ਨਿੱਕੀ ਜਿਹੀ ਗੱਲ ਪਿੱਛੇ ਸਿੱਖ ਮਾਰ ਦਿੱਤਾ। ਜਿਉਂ ਹੀ ਸਰਾਪ ਦੇਣ ਲੱਗੇ ਕਿ ੧੦੧ ਸਰਾਪ ਦੇ ਦਿੱਤੇ। ਗੁਰੂ ਜੀ ਨੇ ਕਿਹਾ ਸੀ ਕਿ ਜਿਉਂਦਾ ਮੇਰੇ ਮੱਥੇ ਨਾ ਲੱਗੀਂ। ਗੌਰਾ ਆਪਣੇ ਸੂਰਮਿਆਂ ਦੇ ਸਮੇਤ ਸਨਧਬੱਧ ਗੁਰੂ ਜੀ ਦੇ ਅੱਗੇ-ਪਿੱਛੇ ਰਿਹਾ ਕਰੇ। ਜਦੋਂ ਤੁਰਕਾਂ ਨੇ ਗੁਰੂ ਜੀ ਦੇ ਡੋਲੇ ਘੇਰ ਲਏ ਸਨ, ਤਾਂ ਗੌਰੇ ਨੇ ਮਾਰ-ਮਾਰ ਕੇ ਤੁਰਕਾਂ ਦੇ ਹੋਸ਼ ਭੁਲਾ ਦਿੱਤੇ। ਜਦੋਂ ਸਿੱਖਾਂ ਨੇ ਚਿੰਤਾ ਕੀਤੀ ਸੀ ਕਿ ਤੁਰਕਾਂ ਦੇ ਘੇਰੇ ਵਿਚ ਡੋਲੇ ਆ ਗਏ ਹਨ, ਤਾਂ ਗੁਰੂ ਜੀ ਨੇ ਕਿਹਾ ਸੀ ਕਿ ਗੌਰਾ ਆਪ ਹੀ ਆਪਣੀਆਂ ਮਾਤਾਵਾਂ ਦੀ ਇੱਜ਼ਤ ਬਚਾ ਲਏਗਾ। ਇਹ ਜੰਗ ਸਮਾਪਤ ਹੋਏ ਤੋਂ ਗੁਰੂ ਜੀ ਇਤਨੇ ਪ੍ਰਸੰਨ ਹੋਏ ਤੇ ਬਾਰ-ਬਾਰ ਸੁਨੇਹੇ ਭੇਜ ਕੇ ਕੋਲ ਬੁਲਾਇਆ। ਜਿਵੇਂ ਸਰਾਪ ਦਿੱਤੇ ਸਨ, ਉਸੇ ਤਰ੍ਹਾਂ ਮੇਟਣੇ ਸ਼ੁਰੂ ਕਰ ਦਿੱਤੇ। ਗੌਰੇ ਦੇ ਜਦੋਂ ਗੁਰੂ ਜੀ ੧੦੧ ਸਰਾਪ ਬਖ਼ਸ਼ਣ ਲੱਗੇ ਤਾਂ ਗੌਰਾਂ ਕਹਿਣ ਲੱਗਾ ਕਿ ਇਕ ਸਰਾਪ ਰਹਿਣ ਦਿਉ। ਗੁਰੂ ਜੀ ਨੇ ਪੁੱਛਿਆ ਕਿਉਂ, ਤਾਂ ਗੌਰੇ ਨੇ ਕਿਹਾ ਕਿ ਮਹਾਰਾਜ ਲੋਕਾਂ ਨੂੰ ਇਹ ਦੱਸਣ ਵਾਸਤੇ ਕਿ ੧੦੦ ਸਰਾਪ ਵੀ ਇਸੇ ਤਰ੍ਹਾਂ ਪੂਰਾ ਹੋਣਾ ਸੀ। ਨਹੀਂ ਤਾਂ ਲੋਕਾਂ ਨੇ ਕਹਿਣਾ ਹੈ ਕਿ ਗੁਰੂ ਜੀ ਨੇ ਐਵੇਂ ਬਚਨ ਕੀਤੇ ਸਨ। ਇਸ ਦੇ ਨਾਲ ਗੁਰੂ ਨਾਨਕ ਦੀ ਗੱਦੀ ਦੀ ਮਹਾਨਤਾ ਘਟੇਗੀ। ਇਸ ਲਈ ੧ ਸਰਾਪ ਰਹਿਣ ਦਿਉ, ਜਿਸ ਕਰਕੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਭੈ-ਅਦਬ ਅਤੇ ਸਤਿਕਾਰ ਬਣਿਆ ਰਹੇ। ਫਿਰ ਕੁਝ ਸਮਾਂ ਸਤਿਗੁਰੂ ਜੀ ਕਰਤਾਰਪੁਰ ਰਹੇ। ਬੇਅੰਤ ਸੰਗਤਾਂ ਚਹੁੰ ਦਿਸ਼ਾਵਾਂ ਵਿਚੋਂ ਸੰਨਿਆਸੀ, ਵੈਰਾਗੀ, ਸੰਤ-ਮਹੰਤ, ਆਉਂਦੇ। ਸਤਿਗੁਰੂ ਜੀ ਸਾਰਿਆਂ ਨੂੰ ਸਤਿਨਾਮ ਦਾ ਉਪਦੇਸ਼ ਦਿੰਦੇ। ਬਲਖ-ਬੁਖ਼ਾਰਾ ਆਦਿਕ ਦੇਸ਼ਾਂ ਤੋਂ ਵੀ ਸਿੱਖ-ਸੰਗਤ ਆਉਂਦੀ। ਕਸ਼ਮੀਰ, ਮੁਲਤਾਨ, ਢੱਠਾ, ਭੱਖਰ ਦੱਖਣ ਦੇ ਪਹਾੜੀ ਇਲਾਕਿਆਂ ਵਿਚੋਂ ਹੀ ਸੰਗਤ ਆਉਂਦੀ। ਕੋਈ ਛੇ ਮਹੀਨੇ ਅਤੇ ਕੋਈ ਸਾਲ ਬਾਅਦ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਂਦਾ। ਵਿਸਾਖੀ ਦੇ ਦਿਹਾੜੇ ਉਤੇ ਖ਼ਾਸ ਕਰਕੇ

ਸੰਗਤਾਂ ਜੁੜੀਆਂ। ਸਿੱਖ ਪਿਛਲੀ ਰਾਤ ਇਸ਼ਨਾਨ ਕਰਦੇ। ਫਿਰ ਨਿਯਮ ਨਾਲ ਬਾਣੀ ਪੜ੍ਹਦੇ। ਇਨ੍ਹਾਂ ਸਿੱਖਾਂ ਵਿਚ ਭਾਈ ਭਗਤੂ ਦਾ ਛੋਟਾ ਪੁੱਤਰ ਜੀਵਨ ਉਹ ਵੀ ਵਿਸਾਖੀ ਦੇ ਦਿਹਾੜੇ 'ਤੇ ਪ੍ਰਜਿਆ ਹੋਇਆ ਸੀ। ਗੌਰੇ ਦਾ ਰਾਜਸੀ ਸੁਭਾਅ ਸੀ ਅਤੇ ਜੀਵਨ ਦੇ ਸੰਤ ਸੁਭਾਅ ਵਾਲੇ ਸੰਸਕਾਰ ਸਨ, ਇਉਂ ਸਤਿਗੁਰੂ ਜੀ ਸਾਰੇ ਸਿੱਖਾਂ ਨੂੰ ਨਿਹਾਲ ਕਰ ਰਹੇ ਹਨ। ਸਤਿਗੁਰੂ ਸਾਰਿਆਂ ਦੇ ਦਾਤੇ ਹਨ। ਇਉਂ ਗੁਰੂ ਜੀ ਕਰਤਾਰਪੁਰ ਬੜੇ ਸੁਖ ਨਾਲ ਰਹਿ ਰਹੇ ਸਨ ਕਿ ਇਕ ਬ੍ਰਾਹਮਣ ਦਾ ੧੨ ਸਾਲ ਦਾ ਲੜਕਾ ਮਰ ਗਿਆ।

*ਬਹੁਰ ਕਿਤਿਕ ਜਬਿ ਦਿਵਸ ਬਿਤਾਏ। ਸ੍ਰੀ ਕਰਤਾਰਪੁਰੇ ਸੁਖ ਪਾਏ।*
*ਇਕ ਦਿਜ ਕੋ ਨੰਦਨ ਮਰਿ ਗਯੋ। ਦ੍ਵਾਦਸ ਸੰਮਤ ਕੋ ਜਬਿ ਭਯੋ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੧੯)

ਉਸਦੀ ਔਲਾਦ ਨਹੀਂ ਸੀ ਬਚਦੀ। ਉਸਨੇ ਗੁਰੂ ਦਾ ਦਸੌਧੀਆ ਕਰ ਦਿੱਤਾ ਸੀ ਕਿ ਜੇ ਮੇਰਾ ਪੁੱਤਰ ਜਿਉਂਦਾ ਰਿਹਾ ਤਾਂ ਮੈਂ ਆਪਣੇ ਪੁੱਤਰ ਨੂੰ ਗੁਰੂ ਜੀ ਦੇ ਭੇਟ ਕਰ ਦਿਆਂਗਾ। ਪਰ ਜਦੋਂ ਇਹ ਬੱਚਾ ਮਰ ਗਿਆ ਤਾਂ ਉਹ ਰੋ-ਰੋ ਕੇ ਬ੍ਰਾਹਮਣ ਕਹਿੰਦਾ ਹੈ ਕਿ ਪੁੱਤਰ ਤੈਨੂੰ ਤਾਂ ਗੁਰੂ ਜੀ ਦਾ ਦਸੌਧੀਆ ਕਰਕੇ ਪਾਲਿਆ ਸੀ, ਤੂੰ ਤਾਂ ਵੀ ਮਰ ਗਿਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਪੁੱਤਰ ਸੀ ਜੋ ਪ੍ਰਾਣਾਂ ਤੋਂ ਵੀ ਪਿਆਰਾ ਸੀ।

*ਗੁਰ ਦਸੌਂਧੀਆ ਦਿਜ ਸੁਤ ਕਰਯੋ। ਤਊ ਨ ਜਿਯੋ ਅਚਾਨਕ ਮਰਯੋ।*
*ਇਨ ਹੀ ਹੁਤੋ ਪ੍ਰਾਨ ਤੇ ਪਯਾਰੋ। ਅਨਿਕ ਉਪਾਇ ਬਿੱਪ੍ਰ ਕਰਿ ਪਾਰੋ॥ ੩੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦ ਅੰਸੂ ੧)

ਮਾਤਾ ਬੜਾ ਵਿਰਲਾਪ ਕਰਦੀ ਹੈ ਕਿ ਜੇ ਤੂੰ ਮਰਨਾ ਹੀ ਸੀ ਤਾਂ ਮੇਰੇ ਘਰ ਜੰਮਿਆ ਕਿਉਂ ਸੀ। ਤੂੰ ਤਾਂ ਅਜੇ ਸੰਸਾਰ ਦਾ ਕੁਝ ਵੀ ਨਹੀਂ ਦੇਖਿਆ।

*ਦਿਜ ਰੋਦਤਿ ਕਰਿ ਊਚ ਪੁਕਾਰਾ। ਹੇ ਸੁਤ! ਗੁਰ ਕੋ ਕਰਿ ਮੈਂ ਪਾਰਾ।*
*ਨਹਿ ਸਹਾਇਤਾ ਮੇਰੀ ਕੀਨਿ। ਜਮ ਨੇ ਆਇ ਕਰਯੋ ਬਯ ਹੀਨ॥ ੩੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੧੯)

ਜਿਨ੍ਹਾਂ ਦੇ ਵਿਰਲਾਪ ਨੂੰ ਸੁਣ ਕੇ ਸਿੱਖਾਂ ਨੇ ਕਿਹਾ ਕਿ ਹੁਣ ਕੁਝ ਨਹੀਂ ਬਣ ਸਕਦਾ, ਜਾ ਕੇ ਇਹਦਾ ਦਾਹ-ਸੰਸਕਾਰ ਕਰ ਦੇਵੋ। ਇਹ ਸੁਣ ਕੇ ਪਤੀ-ਪਤਨੀ ਨੇ ਲੋਕਾਂ ਨੂੰ ਕਿਹਾ ਕਿ ਸਾਡੇ ਸਤਿਗੁਰੂ ਜੀ ਰਾਖੇ ਹਨ, ਜਿਨ੍ਹਾਂ ਦਾ ਸਦਾ ਹੀ ਸਾਨੂੰ ਭਰੋਸਾ ਹੈ।

*ਸੁਨਿ ਦੰਪਤਿ ਲੋਕਨ ਸੰਗ ਕਹੈਂ। ਹਮਰੇ ਸ੍ਰੀ ਗੁਰ ਰਾਖੇ ਰਹੈਂ।*
*ਸਦਾ ਭਰੋਸਾ ਹੈ ਤਿਨ ਕੇਰਾ। ਭਯੋ ਅਚਾਨਕ ਮ੍ਰਿਤੁ ਸੁਤ ਮੇਰਾ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਇਸ ਕਰਕੇ ਪੁੱਤਰ ਦਾ ਦਾਹ-ਸੰਸਕਾਰ ਕਰਨ ਲਈ ਨਹੀਂ ਲੈ ਕੇ ਜਾਵਾਂਗੇ। ਅਸੀਂ ਤਾਂ ਸਤਿਗੁਰੂ ਜੀ ਦੇ ਦਰ 'ਤੇ ਜਾ ਕੇ ਲੰਮਾ ਪਾ ਦੇਵਾਂਗੇ। ਜਾਂ ਤਾਂ ਸਤਿਗੁਰੂ ਜੀ ਪੁੱਤਰ ਨੂੰ ਜਿਉਂਦਾ ਕਰਨ ਗੇ ਜਾਂ ਅਸੀਂ ਵੀ ਨਾਲ ਹੀ ਮਰ ਜਾਵਾਂਗੇ। ਪੁੱਤਰ ਦੇ ਗ਼ਮ ਵਿਚ ਹੁਣ ਸਾਡਾ ਜੀਣਾ ਨਹੀਂ ਹੋਵੇਗਾ। ਜਿਥੇ ਸਤਿਗੁਰੂ ਜੀ ਦਾ ਦਰਵਾਜ਼ਾ ਸੀ, ਉਥੇ ਮ੍ਰਿਤਕ ਪੁੱਤਰ ਨੂੰ ਪਾ ਦਿੱਤਾ ਤੇ ਦੋਵੇਂ ਜੀਅ ਉੱਚੀ-ਉੱਚੀ ਰੋਣ ਲੱਗ ਪਏ। ਇਹ ਰੌਲੇ ਨੂੰ ਸੁਣ ਕੇ ਸਤਿਗੁਰੂ ਜੀ ਨੇ ਪੁੱਛਿਆ ਕਿ ਇਹ ਰੌਲਾ ਕਿਉਂ ਹੈ? ਤਾਂ ਸਿੱਖਾਂ ਨੇ ਕਿਹਾ ਮਹਾਰਾਜ ਇਕ ਬ੍ਰਾਹਮਣ ਦਾ ਲੜਕਾ ਗੁਜਰ ਗਿਆ ਹੈ। ਉਸ ਨੂੰ ਬੜਾ ਸਮਝਾਇਆ ਕਿ ਇਸਦੀ ਕਿਰਿਆ ਕਰਨ ਵਾਸਤੇ ਸ਼ਮਸ਼ਾਨ ਭੂਮੀ ਚਲਿਆ ਜਾ, ਪਰ ਬ੍ਰਾਹਮਣ ਮੰਨਿਆ ਨਹੀਂ। ਕਹਿੰਦਾ ਜਾਂ ਤਾਂ ਸਤਿਗੁਰੂ ਜੀ ਪੁੱਤਰ

ਨੂੰ ਜ਼ਿੰਦਾ ਕਰਨ ਜਾਂ ਫਿਰ ਅਸੀਂ ਵੀ ਨਾਲ ਮਰਾਂਗੇ। ਇਹ ਸੁਣ ਕੇ ਗੁਰੂ ਜੀ ਬੋਲੇ ਕਿ ਜਾ ਕੇ ਬ੍ਰਾਹਮਣ ਨੂੰ ਕਹੋ ਕਿ ਪ੍ਰਾਲਬਧ ਅਨੁਸਾਰ ਪ੍ਰਾਣੀ ਸੰਸਾਰ 'ਚ ਰਹਿੰਦਾ ਹੈ, ਪ੍ਰਾਲਬਧ ਖ਼ਤਮ ਹੋਈ ਤੋਂ ਸੰਸਾਰ ਤੋਂ ਚਲਾ ਜਾਂਦਾ ਹੈ। ਇਹ ਈਸ਼ਵਰ ਦੀ ਐਸੀ ਮਰਯਾਦਾ ਹੈ। ਗੁਰੂ ਜੀ ਦਾ ਸੁਨੇਹਾ ਲੈ ਕੇ ਸਿੱਖ ਬ੍ਰਾਹਮਣ ਕੋਲ ਆਏ ਕਿ ਸਤਿਗੁਰੂ ਜੀ ਨੇ ਕਿਹਾ ਰੋਵੋ ਨਾ ਇਸਦਾ ਦਾਹ ਸੰਸਕਾਰ ਕਰ ਦੇਵੋ। ਇਹ ਸੁਣ ਕੇ ਬ੍ਰਾਹਮਣ ਕਹਿਣ ਲੱਗਾ ਮੈਂ ਇਥੇ ਦਾਹ ਸੰਸਕਾਰ ਵਾਸਤੇ ਆਪਣੇ ਪੁੱਤਰ ਦੀ ਲਾਸ਼ ਲੈ ਕੇ ਨਹੀਂ ਆਇਆ। ਫੇਰ ਗੁਰੂ ਜੀ ਦੇ ਕੋਲ ਆ ਕੇ ਸਿੱਖਾਂ ਨੇ ਦੱਸਿਆ ਕਿ ਮਹਾਰਾਜ ਬ੍ਰਾਹਮਣ ਤਾਂ ਇਹ ਕਹਿ ਰਿਹਾ ਹੈ ਕਿ ਜੇਕਰ ਗੁਰੂ ਜੀ ਸਾਡੇ ਪੁੱਤਰ ਨੂੰ ਜਿਉਂਦਾ ਨਹੀਂ ਕਰਨਗੇ ਤਾਂ ਅਸੀਂ ਵੀ ਨਾਲ ਹੀ ਪ੍ਰਾਣ ਤਿਆਗ ਦਿਆਂਗੇ। ਇਹ ਗੱਲ ਸੁਣਕੇ ਸਿੱਖ ਬੜੀ ਚਿੰਤਾ ਕਰਨ ਲੱਗੇ। ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ ! ਜੇ ਬ੍ਰਾਹਮਣ-ਬ੍ਰਾਹਮਣੀ ਮਰ ਗਏ ਤਾਂ ਬੜਾ ਅਨਰਥ ਹੋ ਜਾਵੇਗਾ। ਆਪ ਜੀ ਤਾਂ ਸਮਰੱਥ ਹੋ, ਤੁਸੀਂ ਸਾਰੇ ਸੰਸਾਰ ਨੂੰ ਹੀ ਪੈਦਾ ਕਰਨ ਤੇ ਮਾਰਨ ਦੀ ਸਮਰੱਥਾ ਰੱਖਦੇ ਹੋ। ਪਹਿਲੇ ਜਾਮਿਆਂ ਵਿਚ ਵੀ ਤਾਂ ਏਹੋ ਜਿਹੀ ਖੇਡ ਵਰਤਦੀ ਰਹੀ ਹੈ। ਆਪ ਕ੍ਰਿਪਾ ਕਰਕੇ ਇਹ ਪਰਉਪਕਾਰ ਕਰੋ। ਇਹ ਬਚਨ ਇਕ ਦੋ ਸਿੱਖਾਂ ਨੇ ਕਿਹਾ ਸੀ, ਪਰ ਸਾਰੇ ਹੀ ਕਹਿਣ ਲੱਗ ਪਏ ਕਿ ਮਹਾਰਾਜ ਇਹ ਪਰਉਪਕਾਰ ਦਾ ਕੰਮ ਹੈ, ਜ਼ਰੂਰ ਕਰਨਾ ਚਾਹੀਦਾ ਹੈ। ਜਦੋਂ ਸਾਰੀ ਸੰਗਤ ਕਹਿਣ ਲੱਗ ਪਈ ਤਾਂ ਗੁਰੂ ਹਰਿ ਰਾਇ ਸਾਹਿਬ ਜੀ ਕਹਿਣ ਲੱਗੇ ਕਿ ਸੰਗਤ ਜੀ ਫੇਰ ਐਸਾ ਕਰੋ ਕਿ ਇਕ ਪਰਉਪਕਾਰ ਮੈਂ ਕਰ ਦਿੰਦਾ ਹਾਂ ਤੇ ਦੂਸਰਾ ਪਰਉਪਕਾਰ ਤੁਸੀਂ ਕਰੋ। ਮੈਂ ਇਸ ਨੂੰ ਜੀਵਤ ਕਰਨ ਦੀ ਜ਼ਿੰਮੇਵਾਰੀ ਕਰਦਾ ਹਾਂ, ਤੁਸੀਂ ਇਸ ਨੂੰ ਆਪਣੀ ਉਮਰ ਦੇਵੋ। ਇਹ ਸੁਣ ਕੇ ਸਭ ਨੀਵੀਆਂ ਗਰਦਨਾਂ ਕਰਕੇ ਬੈਠ ਗਏ। ਕੋਈ ਨਹੀਂ ਬੋਲਿਆ। ਸਤਿਗੁਰੂ ਜੀ ਨੇ ਦੋ ਵਾਰੀ ਬਚਨ ਕੀਤਾ ਕਿ ਇਹ ਪਰਉਪਕਾਰ ਕਰਨਾ ਤੁਹਾਨੂੰ ਚੰਗਾ ਨਹੀਂ ਲੱਗਦਾ। ਮੈਨੂੰ ਕਹਿੰਦੇ ਸੀ, ਹੁਣ ਤੁਸੀਂ ਕਿਉਂ ਨਹੀਂ ਪਰਉਪਕਾਰ ਕਰਨ ਵਾਸਤੇ ਉਠਦੇ। ਮਹਾਰਾਜ ਕਹਿੰਦੇ ਜੇ ਇਕ ਪ੍ਰਾਣ ਤਿਆਗ ਦੇਵੇਗਾ ਤਾਂ ਤਿੰਨ ਜੀਅ ਉਠਣਗੇ ਨਾਲੇ ਜਸ ਮਿਲੇਗਾ। ਇਹ ਬਚਨ ਸੁਣ ਕੇ ਭਗਤੂ ਦੇ ਛੋਟੇ ਪੁੱਤਰ ਜੀਵਣ ਜੀ ਜੋ ਪਿੱਛਲੇ ਪਾਸੇ ਗੁਰੂ ਜੀ ਦੀ ਨਿਗ੍ਹਾ ਤੋਂ ਉਹਲੇ ਬੈਠਾ ਸੀ, ਚੁੱਪ ਚੁਪੀਤਿਆਂ ਬਾਹਰ ਨਿਕਲ ਗਿਆ। ਪਰਉਪਕਾਰ ਵਾਸਤੇ ਆਪਣੇ ਪ੍ਰਾਣ ਦੇਣ ਦਾ ਸੰਕਲਪ ਧਾਰਕੇ ਹੇਠਾਂ ਘਾਹ ਵਿਛਾ ਕੇ ਤੇ ਉਪਰ ਵਸਤਰ ਤਾਣ ਕੇ ਬਿਨ੍ਹਾ ਕਿਸੇ ਨਾਲ ਬਚਨ ਕਰੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ 'ਚ ਅਰਦਾਸ ਕਰਕੇ ਸਰੀਰ ਇਉਂ ਤਿਆਗ ਦਿੱਤਾ ਜਿਵੇਂ ਸੱਪ ਕੁੰਜ ਲਾਹ ਕੇ ਪਰੇ ਹੋ ਜਾਂਦਾ ਹੈ। ਉਧਰ ਬ੍ਰਾਹਮਣ ਦਾ ਮਰਿਆ ਪੁੱਤਰ ਜਿਉਂਦਾ ਹੋ ਗਿਆ। ਮਰਿਆ ਪੁੱਤਰ ਉੱਠ ਕੇ ਮਾਤਾ ਦੇ ਗਲ ਚਿੰਬੜਿਆ। ਮਾਤਾ ਨੇ ਛਾਤੀ ਨਾਲ ਲਾ ਕੇ ਵਿਛੋੜੇ ਦੀ ਅੱਗ ਠੰਡੀ ਕੀਤੀ। ਪਿਤਾ ਨੇ ਮੱਥਾ ਚੁੰਮਿਆ ਅਤੇ ਗੁਰੂ ਸਾਹਿਬ ਜੀ ਦਾ ਰੋਮ-ਰੋਮ ਕਰਕੇ ਧੰਨਵਾਦ ਕੀਤਾ। ਪਹਿਲਾਂ ਪੁੱਤਰ ਵਿਛੋੜੇ ਵਿਚ ਅੱਖਾਂ ਦੇ ਵਿਚ ਹੰਝੂ ਸਨ ਤੇ ਹੁਣ ਗੁਰੂ ਦੇ ਪਿਆਰ ਅਤੇ ਸ਼ੁਕਰਾਨੇ ਵਿਚ ਅੱਖਾਂ ਵਿਚ ਆਂਸੂ ਭਰਕੇ ਬ੍ਰਾਹਮਣ ਕਹਿ ਰਿਹਾ ਹੈ ਕਿ ਧੰਨ ਸਤਿਗੁਰੂ ਜੀ, ਤੁਸੀਂ ਸਾਡਾ ਉਜੜਿਆ ਘਰ ਵਸਾ ਦਿੱਤਾ ਹੈ। ਉਧਰ ਜਦੋਂ ਸਤਿਗੁਰੂ ਜੀ ਨੂੰ ਸਿੱਖਾਂ ਨੇ ਦੱਸਿਆ ਕਿ ਬ੍ਰਾਹਮਣ ਦਾ ਪੁੱਤਰ ਜਿਉਂਦਾ ਹੋ ਗਿਆ ਹੈ ਤਾਂ ਗੁਰੂ ਹਰਿ ਰਾਇ ਸਾਹਿਬ ਜੀ ਕਹਿਣ ਲੱਗੇ ਕਿ ਜੇ ਬ੍ਰਾਹਮਣ ਦਾ ਪੁੱਤਰ ਜਿਉਂਦਾ ਹੋ ਗਿਆ ਹੈ ਤਾਂ ਜ਼ਰੂਰ ਕਿਸੇ ਮੇਰੇ ਸਿੱਖ ਨੇ ਪ੍ਰਾਣ ਦੇ ਦਿੱਤੇ ਹਨ। ਪਤਾ ਕਰੋ ਕਿ ਕਿਹੜਾ ਸਿੱਖ ਹੈ ਜਿਸਨੇ ਇਹ ਕੁਰਬਾਨੀ ਦਿੱਤੀ ਹੈ? ਤਾਂ ਸੰਗਤਾਂ ਨੇ ਕਿਹਾ ਕਿ ਸਤਿਗੁਰੂ ਜੀ ਹੋਰ ਤਾਂ ਕੋਈ ਉੱਠ ਕੇ ਹੀ ਨਹੀਂ ਗਿਆ। ਇਕ ਭਾਈ ਭਗਤੂ ਦਾ ਛੋਟਾ ਪੁੱਤਰ ਜੀਵਨ ਚੁੱਪ ਚੁਪੀਤੇ ਉਠ ਕੇ ਗਿਆ ਸੀ। ਕਿਤੇ ਉਸਨੇ ਨਾ ਪ੍ਰਾਣ ਤਿਆਗ ਦਿੱਤੇ ਹੋਣ। ਮਹਾਰਾਜ ਜੀ ਨੇ ਕਿਹਾ ਕਿ ਜਲਦੀ ਪਤਾ ਕਰੋ। ਜਦੋਂ ਸਿੱਖ ਪਤਾ ਕਰਨ ਗਏ ਤਾਂ ਭਾਈ ਜੀਵਨ ਦੀ ਦੇਹ ਸੁਆਸਾਂ ਤੋਂ ਬਿਨਾਂ ਪਈ ਦੇਖੀ। ਕੁਝ ਸਿੱਖ ਉਥੇ ਬੈਠ ਗਏ ਅਤੇ ਕੁਝ ਸਿੱਖ ਵਾਪਸ ਗੁਰੂ ਜੀ ਕੋਲ ਆ ਗਏ ਅਤੇ ਕਹਿਣ ਲੱਗੇ ਕਿ ਭਾਈ ਭਗਤੂ ਜੀ ਦੇ ਛੋਟੇ ਪੁੱਤਰ ਭਾਈ ਜੀਵਨ ਨੇ ਹੀ ਪ੍ਰਾਣ ਤਿਆਗ ਦਿੱਤੇ ਹਨ। ਸੁਣਦੇ ਸਾਰ ਹੀ ਸਤਿਗੁਰੂ ਜੀ ਕਹਿਣ ਲੱਗੇ ਕਿ ਸਿੱਖੋ ! ਤੁਸੀਂ ਜ਼ਿੱਦ ਕਰਦੇ ਸੀ ਤੁਸੀਂ ਹਟੇ ਨਹੀਂ। ਵਾਰ-ਵਾਰ ਕਹਿੰਦੇ ਸੀ ਕਿ ਬ੍ਰਾਹਮਣ ਦਾ ਪੁੱਤਰ ਜਿਉਂਦਾ ਕਰੋ ਜੀ। ਤੁਸੀਂ ਬ੍ਰਾਹਮਣ ਦਾ ਪੁੱਤਰ ਜਿਉਂਦਾ ਕਰਵਾਇਆ ਪਰ ਮੇਰੇ ਪੁੱਤਰ ਦੀ ਮ੍ਰਿਤੂ ਹੋ ਗਈ। ਸਤਿਗੁਰੂ ਜੀ ਦਾ ਆਪਣੇ ਪੁੱਤਰਾਂ ਨਾਲੋਂ ਸਿੱਖਾਂ ਨਾਲ ਘੱਟ ਪਿਆਰ ਨਹੀਂ ਸੀ। ਸਤਿਗੁਰੂ ਜੀ ਕਹਿਣ ਲੱਗੇ ਕਿ ਸਿੱਖੋ ਇਹ ਤਾਂ ਜੋ ਹੋਣਾ ਸੀ ਹੋ ਗਿਆ। ਜਾਓ ਇਸ ਦੇ ਪੁੱਤਰ ਨੂੰ ਬੁਲਾ ਕੇ ਲਿਆਓ। ਮੈਂ ਗੁਰੂ ਨਾਨਕ ਦੇ ਬਰਕਤਾਂ ਵਾਲੇ ਖ਼ਜ਼ਾਨੇ ਵਿਚੋਂ ਇਸ ਨੂੰ ਕੁਝ ਦੇਣਾ ਚਾਹੁੰਦਾ ਹਾਂ। ਕਿਉਂਕਿ ਭਾਈ ਜੀਵਨ ਨੇ ਇਹ ਸੋਚ

ਕੇ ਕਿ ਗੁਰੂ ਦੇ ਬਚਨ ਦਾ ਪਾਲਣ ਕਰਨਾ ਸਿੱਖ ਦਾ ਧਰਮ ਹੈ, ਆਪਣੇ ਪ੍ਰਾਣ ਤਿਆਗੇ ਹਨ। ਜਦੋਂ ਉਸਦੇ ਡੇਰੇ ਜਾ ਕੇ ਪਤਾ ਕੀਤਾ ਤਾਂ ਪਤਾ ਚੱਲਿਆ ਕਿ ਭਾਈ ਜੀਵਨ ਦੇ ਤਾਂ ਪੁੱਤਰ ਹੀ ਕੋਈ ਨਹੀਂ ਹੈ। ਜਦੋਂ ਸਿੱਖਾਂ ਨੇ ਆ ਕੇ ਸਤਿਗੁਰੂ ਜੀ ਨੂੰ ਦੱਸਿਆ ਕਿ ਉਸ ਦੇ ਪੁੱਤਰ ਕੋਈ ਨਹੀਂ ਕਿਉਂਕਿ ਇਸਨੇ ਤਾਂ ਅਜੇ ਮੁਕਲਾਵਾ ਹੀ ਥੋੜ੍ਹੇ ਚਿਰਾਂ ਤੋਂ ਲਿਆਂਦਾ ਹੈ। ਅਜੇ ਕੋਈ ਸੰਤਾਨ ਦੀ ਉਤਪਤੀ ਨਹੀਂ ਹੋਈ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਸ ਦੀ ਘਰਵਾਲੀ ਨੂੰ ਜਲਦੀ ਬੁਲਾ ਕੇ ਲਿਆਵੋ। ਜਦੋਂ ਭਾਈ ਜੀਵਨ ਦੇ ਘਰਵਾਲੀ ਜੋ ਹੁਣੇ-ਹੁਣੇ ਵਿਧਵਾ ਹੋਈ ਹੈ, ਨੇ ਸਤਿਗੁਰੂ ਜੀ ਨੂੰ ਆ ਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਆਪਣੇ ਸਿੱਖ ਦੇ ਪਿਆਰ ਦੇ ਵਿਚ ਆ ਕੇ ਵੈਰਾਗ ਧਾਰ ਕੇ ਪੁੱਛਦੇ ਹਨ ਕਿ ਬੇਟੀ, ਸੰਗਤ ਗੁਰੂ ਨਾਨਕ ਦਾ ਰੂਪ ਹੈ, ਸ਼ਰਮ ਨਹੀਂ ਕਰਨੀ, ਇਹ ਦੱਸ ਕਿ ਤੇਰੇ ਪੇਟ ਵਿਚ ਮੇਰੇ ਸਿੱਖ ਦੀ ਅੰਸ਼ ਹੈ? ਤਾਂ ਉਸ ਬੀਬੀ ਨੇ ਸਿਰ ਝੁਕਾਅ ਕੇ ਅੱਖਾਂ 'ਚ ਪ੍ਰੇਮ ਦੇ ਅੰਸੂ ਲਿਆ ਕੇ ਕਿਹਾ ਕਿ ਸਤਿਗੁਰੂ ਜੀ ਕੁਝ ਮਹੀਨਿਆਂ ਦਾ ਗਰਭ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਮੈਂ ਵਰ ਦੇਂਦਾ ਹਾਂ ਕਿ ਤੇਰੇ ਪੇਟ ਤੋਂ ਜੋ ਬੱਚਾ ਪੈਦਾ ਹੋਵੇਗਾ, ਉਸ ਦਾ ਨਾਮ ਸੰਤ ਦਾਸ ਰੱਖਣਾ। ਅਸੀਂ ਇਕ ਤੋਂ ਹਜ਼ਾਰਾਂ ਕਰ ਦੇਵਾਂਗੇ। ਇਸ ਦੀ ਵੰਸ਼ ਦੇ ਖੇੜਿਆਂ ਦੇ ਖੇੜੇ ਵਸਣਗੇ।

*ਸੰਤ ਦਾਸ ਤਿਨ ਨਾਮ ਰਖੀਜੈ। ਅਧਿਕ ਬੰਸ ਜੁਤਿ ਹੋਇ ਜਨੀਜੈ।*
*ਜਨਮਹਿ ਪੁੱਤ੍ਰ ਪਯਾਰ ਕਰ ਪਾਰੋ। ਇਕ ਤੇ ਹਮ ਕਰਿ ਹੇਤਿ ਹਜ਼ਾਰੋ॥ ੧੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੧੮)

ਇਹ ਬਚਨ ਸਤਿਗੁਰਾਂ ਦਾ ਸਫਲਾ ਹੋਇਆ ਅਤੇ ਭਾਈ ਜੀਵਣ ਦੀ ਵੰਸ ਦੇ ਕੌਲਿਆਂ ਦੇ ਤਿੰਨ ਪਿੰਡ ਵਸੇ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ।

*ਤੀਨ ਗ੍ਰਾਮ ਬਸਿ ਨਾਹਿ ਸਮਾਵੈ। ਬਹੁਰ ਅਗਾਰੀ ਬਖ਼ਤੋਂ ਜਾਵੈ॥*
*ਜਿਸ ਪ੍ਰਕਾਰ ਬਰ ਗੁਰੂ ਉਬਾਚਾ। ਜਗਤ ਪ੍ਰਸਿੱਧ ਦੇਖਿ ਲਹੁ ਸਾਚਾ॥ ੧੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦ ਅੰਸੂ ੧੮)

ਇਸੀ ਤਰ੍ਹਾਂ ਸਤਿਗੁਰੂ ਜੀ ਦੀ ਸ਼ੋਭਾ ਦਿਨ-ਬ-ਦਿਨ ਵਧੀ ਜੋ ਮੁਗਲ ਬਾਦਸ਼ਾਹ ਕੋਲ ਦਿੱਲੀ ਤੱਕ ਪਹੁੰਚੀ। ਉਹ ਇਸ ਤਰ੍ਹਾਂ ਹੈ ਕਿ ਦਿੱਲੀ ਦੇ ਪਾਤਸ਼ਾਹ ਨੂੰ ਆਪ ਤਕ ਗਰਜ਼ਮੰਦ ਹੋਣਾ ਪਿਆ।

ਮੁਗ਼ਲ ਬਾਦਸ਼ਾਹ ਸ਼ਾਹਜਹਾਂ ਦੇ ਚਾਰ ਪੁੱਤਰ ਸਨ, ਵੱਡਾ ਦਾਰਾ ਸ਼ਿਕੋਹ ਜਿਸਨੂੰ ਸ਼ਾਹਜਹਾਂ ਨੇ ਰਾਜ ਦਾ ਹੱਕਦਾਰ ਬਣਾਇਆ। ਦੂਸਰਾ ਸ਼ੁਜਾ ਮੁਹੰਮਦ, ਤੀਸਰਾ ਔਰੰਗਜ਼ੇਬ, ਚੌਥਾ ਮੁਰਾਦ ਬਖ਼ਸ਼ ਸਨ। ਜਦੋਂ ਔਰੰਗਜ਼ੇਬ ਨੂੰ ਪਤਾ ਲੱਗਾ ਕਿ ਵੱਡੇ ਭਰਾ ਦਾਰਾ ਸ਼ਿਕੋਹ ਨੂੰ ਤਖ਼ਤ ਦਾ ਹੱਕਦਾਰ ਬਣਾਇਆ ਹੈ ਤਾਂ ਔਰੰਗਜ਼ੇਬ ਨੇ ਉਸਦੇ ਰਸੋਈਏ ਨੂੰ ਮਿਲ ਕੇ ਧਨ ਦਾ ਲਾਲਚ ਦੇ ਕੇ ਸ਼ੇਰ ਦੀ ਮੁੱਛ ਦਾ ਵਾਲ ਖਵਾ ਦਿੱਤਾ ਜਿਸ ਕਰਕੇ ਉਹ ਬੀਮਾਰ ਰਹਿਣ ਲੱਗਾ, ਤੇ ਦਿਨ ਪ੍ਰਤੀ ਦਿਨ ਕਮਜ਼ੋਰ ਹੋਣ ਲੱਗ ਪਿਆ। ਅਖ਼ੀਰ ਨੂੰ ਮਰਨ ਦੇ ਕਿਨਾਰੇ ਪਹੁੰਚ ਗਿਆ। ਬੜੇ ਹਕੀਮਾਂ ਨੂੰ ਬੁਲਾ ਕੇ ਇਲਾਜ ਕਰਵਾਇਆ, ਫੇਰ ਵੀ ਤੰਦਰੁਸਤ ਨਾ ਹੋਇਆ, ਜਿਸ ਕਰਕੇ ਸ਼ਾਹਜਹਾਂ ਬਾਦਸ਼ਾਹ ਨੂੰ ਬੜੀ ਚਿੰਤਾ ਹੋਣ ਲੱਗੀ। ਅਖ਼ੀਰ ਨੂੰ ਸਾਰੇ ਹਕੀਮਾਂ ਨੇ ਦੱਸਣਾ ਕੀਤਾ ਕਿ ਜੇਕਰ ਇਸਨੂੰ ੧੦ ਤੋਲੇ ਹਰੜ, ਜਿਸਨੂੰ ਭਾਈ ਸੰਤੋਖ ਸਿੰਘ ਜੀ ੧੪ ਸਰਸਾਹੀ ਵੀ ਕਹਿੰਦੇ ਹਨ। ਇਕ ਮਾਸੇ ਦਾ ਲੌਂਗ ਪ੍ਰਾਪਤ ਹੋਵੇ ਤਾਂ ਸ਼ਹਿਜ਼ਾਦਾ ਠੀਕ ਹੋ ਸਕਦਾ ਹੈ। ਬੜੀ ਭਾਲ ਕੀਤੀ ਪਰ ਇਹ ਵਸਤੂਆਂ ਕਿਤੇ ਨਾ ਲੱਭੀਆਂ। ਅਖ਼ੀਰ ਨੂੰ ਪੀਰ ਹਸਨ ਅਲੀ ਅਤੇ ਸ਼ੇਖ਼ ਅਬ ਗੰਗੋਹੀ ਚਿਸ਼ਤੀ ਨੇ ਜੋ ਸੰਨ ੧੭੦੫ ਵਿਚ ਗੁਰੂ ਹਰਿ ਰਾਇ ਜੀ ਨਾਲ ਰੱਬ ਦੇ ਘਰ ਦੀ ਚਰਚਾ ਕਰਕੇ ਗਿਆ ਸੀ। ਉਸਨੇ ਗੁਰੂ ਦੇ ਖ਼ਜ਼ਾਨੇ ਵਿਚ ਇਹ ਚੀਜ਼ਾਂ ਵੇਖੀਆਂ ਸਨ। ਆਕਲ ਖ਼ਾਂ ਉਮਰਾਵ ਦੁਆਰਾ ਬਾਦਸ਼ਾਹ ਨੂੰ ਖ਼ਬਰ ਦਿੱਤੀ ਕਿ ਇਹ ਚੀਜ਼ਾਂ ਹਰੜ ਲੌਂਗ ਤੇ ਗਜ਼ ਮੋਤੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਵੇਖੇ ਹਨ। ਬਾਦਸ਼ਾਹ ਨੇ ਆਕਲ ਖ਼ਾਂ ਤੇ ਗੁਲਬੇਗ ਖ਼ਾਂ ਅਮਰਾਓ ਭੇਜੇ। ਉਹਨਾਂ ਗੁਰੂ ਜੀ ਪਾਸ ਆ ਕੇ ਸ਼ਾਹਜਹਾਂ ਵੱਲੋਂ ਬੇਨਤੀ ਕੀਤੀ ਤੇ ਇਹ ਤਿੰਨੇ ਚੀਜ਼ਾਂ ਮੰਗੀਆਂ ਜਿਸ ਤੇ ਗੁਰੂ ਜੀ ਨੇ ਆਖਿਆ ਕਿ ਇਹ ਦੁਰਲੱਭ ਵਸਤੂਆਂ ਦੇਣੀਆਂ ਉਚਿਤ ਹਨ ਕਿਉਂਕਿ ਇਕ ਤਾਂ ਬਾਦਸ਼ਾਹ ਲਾਚਾਰ ਹੈ, ਦੂਸਰਾ ਸ਼ਰਧਾ ਨਾਲ ਬੇਨਤੀ ਕੀਤੀ ਹੈ ਤੇ ਤੀਸਰਾ ਦਾਰਾ ਸ਼ਿਕੋਹ ਪਰਮੇਸ਼ਰ

ਦਾ ਪਿਆਰਾ ਸੰਤ ਹੈ। ਇਸ ਕਰਕੇ ਗੁਰੂ ਜੀ ਨੇ ਤਿੰਨੇ ਚੀਜ਼ਾਂ ਗੁਰੂ ਘਰ ਦੇ ਖ਼ਜ਼ਾਨੇ ਚੋਂ ਮੰਗਵਾ ਕੇ ਦਿੱਤੀਆਂ, ਜਿਸ ਦੇ ਨਾਲ ਦਾਰਾ ਸ਼ਿਕੋਹ ਠੀਕ ਹੋਇਆ। ਇਸ ਤਰ੍ਹਾਂ ਦੀਆਂ ਜੋ ਚੀਜ਼ਾਂ ਪਾਤਸ਼ਾਹੀ ਖ਼ਜ਼ਾਨੇ ਵਿਚ ਨਹੀਂ ਸਨ, ਉਹ ਗੁਰੂ ਦੇ ਖ਼ਜ਼ਾਨੇ ਵਿਚ ਸਨ, ਇਹ ਗੁਰੂ ਘਰ ਦੀ ਮਹਾਨਤਾ ਹੈ। ਜਿਥੇ ਪਾਤਸ਼ਾਹੀ ਘਰਾਣੇ ਆ ਕੇ ਝੁਕਦੇ ਤੇ ਲੋੜਾਂ ਪੂਰੀਆਂ ਕਰਦੇ, ਉਥੇ ਸਿੱਖਾਂ ਦੇ ਅਨੇਕਾਂ ਪ੍ਰਕਾਰ ਦੇ ਸ਼ੰਕੇ ਨਵਿਰਤ ਕਰਦੇ। ਜੈਸੇ ਇਕ ਸਾਖੀ ਹੈ ਕਿ ਇਕ ਸਮੇਂ ਕਿਸੇ ਦੇਸ਼ ਤੋਂ ਸਿੱਖ ਸੰਗਤ ਸ੍ਰੀ ਗੁਰੂ ਹਰਿ ਰਾਇ ਸਾਹਿਬ ਮਹਾਰਾਜ ਜੀ ਦੇ ਦਰਸ਼ਨ ਕਰਨ ਲਈ ਆਈ, ਭੇਟਾ ਅਰਪਣ ਕਰਕੇ ਨਮਸ਼ਕਾਰ ਕੀਤੀ। ਗੁਰੂ ਜੀ ਪਾਸ ਰਹਿਣਾ ਕੀਤਾ ਤੇ ਬੇਨਤੀ ਕੀਤੀ ਅਸੀਂ ਆਪ ਜੀ ਦੇ ਨਾਮ-ਧਰੀਕ ਸਿੱਖ ਹਾਂ। ਸਾਡੇ ਮਨਾਂ ਵਿਚ ਸੰਸੇ ਹਨ, ਆਪ ਜੀ ਕ੍ਰਿਪਾ ਕਰਕੇ ਦੂਰ ਕਰੋ। ਅਸੀਂ ਨਿਤ ਹੀ ਗੁਰਬਾਣੀ ਦਾ ਪਾਠ ਕਰਦੇ ਹਾਂ, ਪਰ ਅਸੀਂ ਗੁਰਬਾਣੀ ਦੇ ਪਰਮਾਰਥ ਦੇ ਅਰਥ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਨਹੀਂ ਜਾਣ ਸਕੇ, ਜੋ ਮਾਰਗ ਗੁਰਬਾਣੀ ਦਸਦੀ ਹੈ। ਅਸੀਂ ਉਸ ਤੇ ਚਲ ਨਹੀਂ ਸਕਦੇ, ਪਰ ਬਾਣੀ ਦਾ ਪਾਠ ਕਰਨ ਦਾ ਨੇਮ ਨਿੱਤ ਹੀ ਕਰਦੇ ਹਾਂ। ਪਰ ਸਾਡੀ ਅੰਤ ਸਮੇਂ ਕੀ ਗਤ ਹੋਵੇਗੀ। ਇਹ ਸੰਦੇਹ ਸਾਡੇ ਮਨ ਵਿਚ ਹਮੇਸ਼ਾਂ ਰਹਿੰਦਾ ਹੈ। ਇਸ ਗੱਲ ਦਾ ਉੱਤਰ ਪ੍ਰਾਪਤ ਕਰਨ ਵਾਸਤੇ ਮਨ ਵਿਚ ਬਹੁਤ ਅਭਿਲਾਖਾ ਹੈ। ਉਸ ਸਮੇਂ ਗੁਰੂ ਸਾਹਿਬ ਜੀ ਨੇ ਕੋਈ ਉੱਤਰ ਨਾ ਦਿੱਤਾ, ਜਿਸ ਕਰਕੇ ਸਾਰੀਆਂ ਸੰਗਤਾਂ ਦੇ ਮਨ ਵਿਚ ਸੰਸਾ ਬਣਿਆ ਰਿਹਾ। ਸਤਿਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਬਾਹਰ ਨੂੰ ਚਲੇ ਗਏ। ਉਸ ਸਮੇਂ ਬਾਰਸ਼ ਹੋ ਕੇ ਹਟੀ ਸੀ। ਸੂਰਜ ਦਾ ਪ੍ਰਕਾਸ਼ ਹੋ ਰਿਹਾ ਸੀ। ਰਸਤੇ ਵਿਚ ਠੀਕਰੀ ਚਮਕ ਰਹੀ ਸੀ। ਸਤਿਗੁਰੂ ਜੀ ਉਸਨੂੰ ਵੇਖ ਕੇ ਰੁਕ ਗਏ। ਉਸ ਠੀਕਰੀ ਨੂੰ ਮੰਗਵਾਉਣਾ ਕੀਤਾ। ਆਪਣੇ ਕਰ ਕਮਲਾਂ ਵਿਚ ਫੜ ਕੇ ਬਚਨ ਕੀਤਾ :

*ਘ੍ਰਿਤ ਬਾਸਨ ਕੀ ਫੂਟੀ ਪਰੀ। ਖਿਤ ਹੁਇ ਗੁਰੂ ਮੰਗਾਵਨ ਕਰੀ।*
*ਨਿਜ ਕਰ ਮਹਿਂ ਧਰਿ ਬਾਕ ਬਖਾਨਾ। ਬਾਨੀ ਪਾਠ ਪ੍ਰਸਨ ਤੁਮ ਠਾਨਾ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯ ਅੰਸੂ ੮)

ਹੇ ਸਿੱਖੋ ! ਜੋ ਤੁਹਾਡਾ ਸਵਾਲ ਕਿ ਗੁਰਬਾਣੀ ਦੇ ਪਾਠ ਦਾ ਕੀ ਮਹਾਤਮ ਹੈ, ਤੁਹਾਨੂੰ ਦੱਸਣ ਲੱਗੇ ਹਾਂ।

*ਤਿਸ ਕੋ ਉੱਤਰ ਲੀਜਹਿ ਸਾਰੇ। ਜੋ ਗੁਰ ਸ਼ਬਦ ਕਮਾਵਹਿ ਪਯਾਰੇ।*
*ਸੋ ਜਨੁ ਭੁਗਤਿ ਮੁਕਤਿ ਸੁਖ ਪਾਵੈ। ਚਲਹਿਂ ਪੰਥ, ਜੋ ਸ਼ਬਦ ਬਤਾਵੈ॥ ੪੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੮)

ਜੋ ਸਿੱਖ ਹਰ ਰੋਜ਼ ਗੁਰਬਾਣੀ ਪੜ੍ਹਨ ਦਾ ਨੇਮ ਨਿਭਾਉਂਦਾ ਹੈ। ਗੁਰਬਾਣੀ ਦਾ ਐਸਾ ਪ੍ਰਤਾਪ ਹੈ, ਧਿਆਨ ਨਾਲ ਸੁਣਨਾ ਕਰੋ।

*ਜਿਮ ਠਿਕਰੀ ਬਹੁ ਬਰਖ ਬਿਤਾਈ। ਲਗੇ ਤੇਜ ਨਿਕਸੀ ਚਿਕਨਾਈ।*
*ਤਿਮ ਜੇ ਪਠਹਿਂ ਨੇਮ ਗੁਰਬਾਨੀ। ਅੰਤ ਦੇਤਿ ਕੱਲਯਾਨ ਮਹਾਨੀ॥*
*ਰਹੀ ਚਿਕਨਤਾ ਠੀਕਰਿ ਮਾਂਹਿ। ਤਯੋ ਬਾਨੀ ਗੁਨ ਰਹਿ ਮਨ ਤਾਂਹਿ।*
*ਅੰਤ ਕਾਲ ਕਰਹਿ ਪ੍ਰਕਾਸੇ। ਜਥਾ ਕੁਸਮ ਤਿਲ ਪਾਇ ਸੁ ਬਾਸੇ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੮)

ਜਿਸ ਤਰ੍ਹਾਂ ਬਹੁਤ ਸਮਾਂ ਬੀਤ ਜਾਣ ਤੋਂ ਉਪਰੰਤ ਵੀ ਠੀਕਰੀ ਵਿਚੋਂ ਘੀ ਦੀ ਚਿਕਨਾਈ ਦੂਰ ਨਹੀਂ ਹੋਈ, ਸੂਰਜ ਦੀਆਂ ਕਿਰਨਾਂ ਪੈਣ ਨਾਲ ਠੀਕਰੀ ਚਮਕ ਰਹੀ ਹੈ, ਇਸੇ ਤਰ੍ਹਾਂ ਹੀ ਜਿਹੜੇ ਗੁਰਸਿੱਖ ਨੇਮ ਨਾਲ ਬਾਣੀ ਦਾ ਪਾਠ ਕਰਦੇ ਹਨ ਤਾਂ ਗੁਰਬਾਣੀ ਅੰਤ ਸਮੇਂ ਕਲਿਆਣ ਕਰਦੀ ਹੈ। ਜਿਵੇਂ ਠੀਕਰੀ ਵਿਚ ਚਿਕਨਾਈ ਰਹਿੰਦੀ ਹੈ। ਜਿਹੜੇ ਸਿੱਖ ਪ੍ਰੇਮ ਸਹਿਤ ਬਾਣੀ ਪੜ੍ਹਦੇ ਹਨ ਉਹਨਾਂ ਦੇ ਮਨ ਵਿਚ ਗੁਰਬਾਣੀ ਦੇ ਗੁਣ ਸਮਾ ਜਾਂਦੇ ਹਨ ਤੇ ਗੁਰੂ ਜੀ ਨੇ ਤਿਲਾਂ ਦਾ ਪ੍ਰਮਾਣ ਦੇ ਕੇ ਕਿਹਾ ਕਿ ਜਿਵੇਂ ਤਿਲਾਂ ਵਿਚ ਹਰ ਰੋਜ਼ ਗੁਲਾਬ, ਚਮੇਲੀ ਆਦਿ ਫੁੱਲ ਪਾਉਂਦੇ ਰਹੀਏ ਤਾਂ ਕੁਝ ਦਿਨਾਂ ਮਗਰੋਂ ਤਿਲ

ਖ਼ੁਸ਼ਬੂਦਾਰ ਹੋ ਜਾਂਦੇ ਹਨ। ਉਨ੍ਹਾਂ ਤੋਂ ਕੱਢਿਆ ਤੇਲ ਵੀ ਫੁਲੇਲ ਕਹਾਉਂਦਾ ਹੈ। ਜਿਸ ਫੁੱਲ ਦਾ ਤਿਲਾਂ ਨੇ ਸੰਗ ਕੀਤਾ ਹੋਵੇ, ਉਸਦੀ ਖ਼ੁਸ਼ਬੂ ਤੇਲ ਵਿਚ ਵਸ ਜਾਂਦੀ ਹੈ। ਸਤਿਗੁਰੂ ਜੀ ਦੇ ਬਚਨ ਸੁਣ ਕੇ ਸਿੱਖਾਂ ਦੇ ਮਨ ਵਿਚ ਗੁਰਬਾਣੀ ਪ੍ਰਤੀ ਪਾਠ ਕਰਨ ਦਾ ਭਰੋਸਾ ਵਧ ਗਿਆ।

*ਸਭ ਕੈ ਰਿਦੈ ਵਧੀ ਸੁ ਪ੍ਰਤੀਤ। ਬਾਨੀ ਪਢਬਿ ਕੀ ਬਡ ਪ੍ਰੀਤਿ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੮)

ਤੇ ਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਕੀਤਾ ਕਿ ਗੁਰਬਾਣੀ ਸਦਾ ਹੀ ਉਤਸ਼ਾਹ ਤੇ ਪ੍ਰੇਮ ਨਾਲ ਪੜ੍ਹਨੀ ਚਾਹੀਦੀ ਹੈ। ਚਾਹੇ ਅਰਥ ਸਮਝ ਨਾ ਵੀ ਆਵੇ ਪਰ ਬਾਣੀ ਨੇਮ ਨਾਲ ਪ੍ਰੇਮ ਸਹਿਤ ਇਕ ਪਹਿਰ, ਕੁਝ ਘੜੀਆਂ ਚਾਹੇ ਦਿਨ-ਰਾਤ ਪੜ੍ਹਦੇ ਰਹੀਏ।

*ਅਰਥ ਸਮੁਝਿ ਕੈ ਸਮਝੇ ਬਿਨਾ। ਬਿਨਾ ਪ੍ਰੇਮ ਕੈ ਪ੍ਰੇਮ ਸੁ ਘਨਾ।*
*ਪਠਨਿ ਨੇਮ ਗੁਰਬਾਨੀ ਕਰੈਂ। ਘਟਿਕਾ ਜਾਮ ਕਿ ਨਿਸ ਦਿਨ ਹਰੈਂ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੮)

ਇਸ ਤਰ੍ਹਾਂ ਦੇ ਕੌਤਕ ਕਰਕੇ ਸਤਿਗੁਰੂ ਜੀ ਆਪਣੀ ਦੇਹ ਦਾ ਅੰਤ ਸਮਾਂ ਜਾਣ ਕੇ ਬਾਬੇ ਬੁੱਢੇ ਸਾਹਿਬ ਜੀ ਦੀ ਵੰਸ਼ ਭਾਈ ਝੰਡਾ ਜੀ ਜੋ ਗਿਆਨਵਾਨ ਆਤਮ ਗਿਆਨੀ ਗੁਰੂ ਦਾ ਸਿੱਖ ਸੀ, ਆਪਣੇ ਪੁੱਤਰ ਗੁਰਦਿੱਤੇ ਨੂੰ ਨਾਲ ਲੈ ਕੇ ਗੁਰੂ ਜੀ ਦੀ ਰਸਨਾ ਤੋਂ ਬਚਨ ਸੁਣਦਾ ਸੀ। ਸਤਿਗੁਰੂ ਜੀ ਨੇ ਕਿਹਾ ਕਿ ਦੇਸ਼ਾਂ-ਪ੍ਰਦੇਸ਼ਾਂ ਵਿਚ ਮਸੰਦਾਂ ਨੂੰ ਗੁਰੂ ਘਰਾਂ ਵਿਚ ਹੁਕਮਨਾਮੇ ਭੇਜੋ ਕਿ ਆਪਣੀਆਂ-ਆਪਣੀਆਂ ਸਿੱਖ ਸੰਗਤਾਂ ਨੂੰ ਲੈ ਕੇ ਕੀਰਤਪੁਰ ਪਹੁੰਚੋ। ਬਹੁਤ ਜ਼ਰੂਰੀ ਕਾਰਜ ਹੈ। ਇਹ ਕਾਰਜ ਗੁਰੂ ਜੀ ਨੇ ਭਾਵੇਂ ਗੁਪਤ ਰੱਖਿਆ, ਪਰ ਸਿਆਣੇ ਸਿੱਖ ਇਸ ਗੱਲ ਦਾ ਅਨੁਮਾਨ ਕਰਦੇ ਸੀ ਕਿ ਗੁਰੂ ਜੀ ਦੇ ਸੱਚਖੰਡ ਜਾਣ ਦਾ ਤਿਆਰਾ ਲੱਗਦਾ ਹੈ। ਕੀਰਤਪੁਰ ਸਾਹਿਬ ਵਿਚ ਬੜੀ ਭੀੜ ਹੋ ਗਈ। ਮਸੰਦਾਂ ਨੇ ਆਪਣੇ-ਆਪਣੇ ਦੇਸ਼ ਦੀ ਸੰਗਤ ਲਿਆ ਕੇ ਥਾਂ-ਥਾਂ 'ਤੇ ਡੇਰੇ ਲਾ ਲਏ, ਜਿਥੇ ਕਿ ਗੁਰੂ ਦੀ ਮਹਿਮਾ ਉਚਾਰਨ ਹੋ ਰਹੀ ਹੈ ਪਰ ਨਾਲ ਇਹ ਵਿਚਾਰ ਵੀ ਹੋ ਰਹੀ ਹੈ ਕਿ ਇਤਨੀ ਸੰਗਤ ਇਕੱਠੀ ਕਰਨ ਦਾ ਕੀ ਮਨੋਰਥ ਹੋਵੇਗਾ।

*ਕਰਹਿਂ ਬਿਚਾਰਨਿ-ਕਜਾ ਗੁਰ ਮਰਜ਼ੀ। ਕਿਯ ਸੰਗਤਿ ਇਕਠੀ ਹੁਇ ਗਰਜ਼ੀ।*
*ਕਹਾ ਕਰਹਿਂਗੇ, ਕਹਾ ਸੁਨਾਵੈ। ਇਮ ਸਭਿ ਮਿਲ ਕਰਿ ਬਾਕ ਅਲਾਵੈ॥ ੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਜਾਂ ਫਿਰ ਵੱਡੇ ਪੁੱਤਰ ਨੂੰ ਜੋ ਨਾਲਾਇਕ ਸਮਝ ਕੇ ਤਿਆਗ ਦਿੱਤਾ ਹੈ, ਕਿਉਂਕਿ ਉਸਨੇ ਗੁਰਬਾਣੀ ਦਾ ਨਿਰਾਦਰ ਕੀਤਾ ਹੈ, ਆਪ ਜੀ ਦੇ ਦੇਹ ਤਿਆਗਣ ਦਾ ਸਮਾਂ ਨਜ਼ਦੀਕ ਆਉਣ ਕਰਕੇ ਹੀ ਇਹ ਸੰਗਤ ਇਕੱਠੀ ਕੀਤੀ।

*ਦੇਹ ਅੰਤ ਕੋ ਸਮਾਂ ਪਹੂਚਾ, ਦਿਯੋ ਚਹਤਿ ਹੈ ਨਿਜ ਪਦ ਊਚਾ।*
*ਛਮੀ, ਸਧੀਰ, ਅਭੀਰ, ਗਹੀਰ। ਸਤਿ ਸੰਤੋਖੀ ਸ਼ਾਂਤਿ ਸਰੀਰ॥ ੧੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਬੇਦੀ, ਤ੍ਰੇਹਣ, ਭੱਲੇ ਅਤੇ ਸੋਢ ਬੰਸ ਅਤੇ ਬਾਬੇ ਬੁੱਢਾ ਸਾਹਿਬ ਜੀ ਦੀ ਵੰਸ ਭਾ: ਝੰਡਾ ਜੀ ਆਦਿ ਸਾਰਿਆਂ ਨੂੰ ਬੁਲਾ ਲਿਆ। ਸਿੱਖਾਂ ਦੇ ਸਾਰੇ ਡੇਰਿਆਂ ਵਿਚ ਸੁਨੇਹੇ ਭੇਜ ਕੇ ਦੀਵਾਨ ਵਿਚ ਬੁਲਾਇਆ ਗਿਆ। ਸਾਰਿਆਂ ਨੇ ਭੇਟਾਵਾਂ ਧਰ ਕੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਸਾਰੀਆਂ ਸੰਗਤਾਂ ਵਿਚ ਕਹਿ ਸੁਣਾਇਆ ਕਿ ਸਾਡਾ ਹੁਣ ਸੱਚਖੰਡ ਜਾਣ ਦਾ ਸਮਾਂ ਹੋ ਗਿਆ ਹੈ। ਸਿੱਖ ਸੰਗਤਾਂ ਨੂੰ ਆਪਣੇ ਛੋਟੇ ਸਪੁੱਤਰ ਸ੍ਰੀ ਹਰਿ ਕ੍ਰਿਸ਼ਨ ਦੇ ਚਰਨੀਂ ਪਾ ਕੇ ਉਸਨੂੰ ਗੁਰਤਾ ਗੱਦੀ ਉਤੇ ਸਥਾਪਿਤ ਕੀਤਾ ਅਤੇ ਗੁਰਤਾ ਗੱਦੀ ਦਾ ਪ੍ਰਕਰਨ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਵਿਚ ਪੂਰਾ ਪੜ੍ਹੋ। ਇਥੇ ਕੇਵਲ ਟੂਕ ਮਾਤਰ ਦਿੱਤਾ ਹੈ,

ਕਿਉਂਕਿ ਇਹ ਪ੍ਰਕਰਨ ਕੇਵਲ ਜੋਤੀ ਜੋਤ ਦੇ ਨਾਲ ਸੰਬੰਧਿਤ ਹੈ। ਇਉਂ ਸਤਿਗੁਰੂ ਜੀ ਨੇ ਸਰੀਰ ਤਿਆਗਣ ਦੀ ਤਿਆਰੀ ਵਿਚ ਸਿੱਖਾਂ ਨੂੰ ਹੁਕਮ ਕੀਤਾ ਕਿ ਜਿਹੜੇ ਥਾਂ ਸਰੀਰ ਤਿਆਗਣਾ ਹੈ ਉਸ ਮੰਦਰ ਦੀ ਚੰਗੀ ਤਰ੍ਹਾਂ ਤਿਆਰੀ ਕਰਵਾਉ। ਹੇਠਾਂ ਤੋਂ ਮਿੱਟੀ ਦਾ ਪੋਚਾ ਦੇ ਕੇ ਸੁਗੰਧੀਆਂ ਛਿੜਕਣਾਂ ਕੀਤੀਆਂ ਅਤੇ ਗੁਰਬਾਣੀ ਦੇ ਅਨੇਕਾਂ ਸ਼ਬਦ ਗਾਏ ਗਏ।

*ਸੁੰਦਰ ਮੰਦਰ ਅੰਦਰ ਬਾਹਰ। ਲਿਪਵਾਇਣ ਤੂਰਨ ਕਰਿ ਆਹਰ।*

*ਸਗਲ ਸੁਗੰਧੈ ਸੀਚਨਿ ਕਰੀ। ਗਾਵਹਿਂ ਸ਼ਬਦ ਅਧਿਕ ਧੁਨਿ ਭਰੀ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸ ੨੭)

ਇਸ ਸਮੇਂ ਨਾਲ ਸੰਬੰਧਿਤ ਇਹੋ ਜਿਹੇ ਸ਼ਬਦ ਗਾਇਨ ਕੀਤੇ ਗਏ :

*ਸੂਹੀ ਮਹਲਾ ੫॥*

*ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥*

ਹਰਿ=ਹੇ ਹਰੀ! ਆਪ ਜੀ ਦੇ ਸੰਤ ਭਾਗਠੜੇ=ਧਨਾਢ (ਸ਼ਾਹੂਕਾਰ) ਹਨ। ਅਥਵਾ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਹਿਰਦੇ-ਘਰ ਵਿਚ ਹਰੀ ਨਾਮ ਰੂਪ ਧਨ ਹੈ।

*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥ ੧॥*

ਇਹ=ਇਸ ਸੰਸਾਰ 'ਚ ਆਏ ਹੋਏ ਪਰਵਾਣੁ=ਸਫਲ ਗਿਣੇ ਗਏ ਹਨ ਤੇ ਉਨ੍ਹਾਂ ਦੇ ਸਾਰੇ ਕੰਮ ਕੀਤੇ ਸਫਲ ਹਨ।

*ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥*

ਹੇ ਮੇਰੇ ਰਾਮ ਮੈ ਹਰਿ ਜਨ=ਹਰੀ ਦੇ ਸੰਤ ਜਨਾਂ ਤੋਂ ਬਲਿਹਾਰ ਜਾਂਦਾ ਹਾਂ।

*ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥ ੧॥ ਰਹਾਉ॥*

ਆਪਣੇ ਕੇਸਾਂ ਦਾ ਚਵਰੁ=ਚੌਰ ਬਣਾ ਕੇ ਢੁਲਾਵਾਂ=ਝੱਲਦਾ ਹਾਂ, ਭਾਵ ਚੌਰ ਕਰਦਾ ਹਾਂ ਅਤੇ ਉਹਨਾਂ ਦੀ ਚਰਣ ਧੂੜ ਮੁੱਖ=ਮੱਥੇ 'ਤੇ ਲਾਉਂਦਾ ਹਾਂ।

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*

ਅਤੇ ਉਹ ਸੰਤ ਜਨ ਜੋ ਜਨਮ ਤੇ ਮਰਨ ਇਹਨਾਂ ਦੋਨਾਂ ਵਿਚ ਨਹੀਂ ਹਨ। ਜੋ ਕੇਵਲ ਪਰਉਪਕਾਰ ਕਰਨ ਵਾਸਤੇ ਜਗ ਵਿਚ ਪ੍ਰਗਟ ਹੋਏ ਹਨ।

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ੨॥*

ਜੀਆਂ ਨੂੰ ਦਾਨ=ਉਪਦੇਸ਼ ਦਾ ਦਾਨ ਦੇ ਕੇ ਅਤੇ ਜੀਵਨ ਦਾਨ ਦੇ ਕੇ ਪ੍ਰਭੂ ਦੀ ਭਗਤੀ ਵਿਚ ਲਾਉਂਦੇ ਹਨ ਅਤੇ ਹਰੀ ਨਾਲ ਮਿਲਾ ਲੈਂਦੇ ਹਨ।

*ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥*

ਉਹਨਾਂ ਦਾ ਅਮਰੁ=ਹੁਕਮ ਵੀ ਸੱਚਾ ਹੈ, ਉਹਨਾਂ ਦੀ ਪਾਤਿਸ਼ਾਹੀ ਵੀ ਸੱਚੀ ਹੈ ਕਿਉਂਕਿ ਉਹ ਸੱਚੇ ਪ੍ਰਭੂ ਦੇ ਨਾਲ ਰਾਤੇ=ਮਿਲੇ ਹੋਏ ਹਨ।

*ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ॥ ੩॥*

ਉਹਨਾਂ ਨੂੰ ਸੱਚਾ ਆਤਮ ਸੁਖ ਪ੍ਰਾਪਤ ਹੋਇਆ ਹੈ ਇਸ ਕਰਕੇ ਜਗਤ ਵਿਚ ਉਹਨਾਂ ਦੀ ਸੱਚੀ ਵਡਿਆਈ ਹੋ ਰਹੀ ਹੈ। ਕਿਉਂਕਿ ਜਿਸ ਹਰੀ ਨੇ ਉਹਨਾਂ ਨੂੰ ਪੈਦਾ ਕੀਤਾ ਹੈ ਉਹਨਾਂ ਨੇ ਉਸ ਨੂੰ ਜਾਤੇ=ਜਾਣ ਲਿਆ ਹੈ।

*ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥*

ਮੈਂ ਉਹਨਾ ਸੰਤਾਂ ਨੂੰ ਪੱਖਾ ਝੱਲਾਂ, ਉਹਨਾਂ ਵਾਸਤੇ ਪਾਣੀ ਢੋਵਾਂ ਅਤੇ ਹਰੀ ਦੇ ਉਹਨਾਂ ਸੰਤ ਜਨਾਂ ਦੇ ਕੋਲ ਜਾ ਕੇ ਪੀਸਣੁ=ਚੱਕੀ ਵਿਚ ਦਾਣਿਆਂ ਦੇ ਪੀਹਣ ਦੀ ਸੇਵਾ ਕਮਾਉਣੀ ਕਰਾਂ।

*ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥ ੪॥ ੭॥ ੫੪॥*

(ਅੰਗ ੭੪੯)

ਹੇ ਪ੍ਰਭੂ! ਆਪ ਜੀ ਦੇ ਪਾਸ ਨਾਨਕ ਦੀ ਏਹੋ ਬੇਨਤੀ ਹੈ ਕਿ ਮੈਂ ਹਰ ਵੇਲੇ ਤੇਰੇ ਸੰਤ ਜਨਾਂ ਦੇ ਦਰਸ਼ਨ ਕਰਦਾ ਰਹਾਂ।

*ਬਿਲਾਵਲੁ ਬਾਣੀ ਭਗਤਾ ਕੀ॥ ਕਬੀਰ ਜੀਉ ਕੀ*

*ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥*

*ਐਸੋ ਇਹੁ ਸੰਸਾਰ ਪੇਖਨਾ ਰਹਨੁ ਨ ਕੋਊ ਪਈਹੈ ਰੇ॥*

ਰੇ=ਹੇ ਭਾਈ! ਜੋ ਸੰਸਾਰ ਤੁਸੀਂ ਵੇਖ ਰਹੇ ਹੋ ਇਸ ਵਿਚ ਕਿਸੇ ਨੇ ਨਹੀਂ ਰਹਿਣਾ। ਇਹ ਸੰਸਾਰ ਪਰਮਾਤਮਾ ਨੇ ਪੇਖਨਾ=ਅਜ਼ਮਾਇਸ਼ ਵਾਸਤੇ ਰਚਿਆ ਹੈ ਕਿ ਜੀਵ ਮੇਰੇ ਵਿਚ ਲੱਗਦੇ ਹਨ ਜਾਂ ਪਦਾਰਥਾਂ ਵਿਚ, ਇਸ ਵਾਸਤੇ ਤੂੰ ਇਸ ਨੂੰ ਪੇਖਨਾ=ਵੇਖਣਾ ਨਾ ਕਰ।

*ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ॥ ੧॥ ਰਹਾਉ॥*

ਸੂਧੇ ਸੂਧੇ=ਸਿੱਧੇ ਸਿੱਧੇ ਰੇਗਿ=ਤੁਰੇ ਚਲੋ ਅਥਵਾ ਗਿਆਨ ਵੈਰਾਗ ਰੂਪੀ ਸਿੱਧੇ ਰੇਗਿ=ਰਸਤੇ ਵਿਚ ਸਿੱਧੇ ਹੋ ਕੇ ਚੱਲਣਾ ਕਰੋ। ਨਤਰ=ਨਹੀਂ ਤਾਂ ਧਰਮਰਾਜ ਕੁਧਕਾ=ਖੋਟਾ ਧੱਕਾ ਦੇਵੇਗਾ। ਭਾਵ ਕੁੰਭੀ ਨਰਕ ਵਿਚ ਪਾਏਗਾ।

*ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮ ਲੈ ਜਈਹੈ ਰੇ॥*

ਹੇ ਭਾਈ! ਚਾਹੇ ਕੋਈ ਬੁੱਢੇ=ਬੱਚੇ ਤੇ ਬੁੱਢੇ ਹਨ, ਚਾਹੇ ਕੋਈ ਤਰੁਨੇ=ਜਵਾਨ ਹਨ, ਇਹਨਾਂ ਸਾਰਿਆਂ ਨੂੰ ਜਮ ਲੈ ਜਾਂਦਾ ਹੈ, ਕਿਸੇ ਦਾ ਲਿਹਾਜ਼ ਨਹੀਂ ਕਰਦਾ।

*ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ॥ ੧॥*

ਮਾਨਸੁ=ਮਨੁੱਖ ਵਿਚਾਰਾ ਮੂਸਾ=ਚੂਹਾ ਬਣਿਆ ਹੈ ਤੇ ਮੀਚੁ=ਮੌਤ ਰੂਪੀ ਬਿਲਈਆ=ਬਿੱਲੀ ਉਸ ਨੂੰ ਖਾਈ ਜਾਂਦੀ ਹੈ।

*ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥*

ਧਨਵੰਤਾ=ਸ਼ਾਹੂਕਾਰ ਅਤੇ ਨਿਰਧਨ=ਗ਼ਰੀਬ ਜਿਹੜੇ ਮਨਈ=ਮਨੁੱਖ ਹਨ ਤਿਨ੍ਹਾਂ ਦੀ ਉਸ ਜਮ ਨੂੰ ਕੁਝ ਮੁਹਤਾਜਗੀ ਨਹੀਂ।

*ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥ ੨॥*

ਜਮਕਾਲ ਐਸਾ ਬਡਾਨੀ=ਵੱਡਾ ਬਲੀ ਅਤੇ ਅਸਚਰਜ ਹੈ ਜੋ ਰਾਜਾ ਤੇ ਪਰਜਾ ਨੂੰ ਇਕ ਸਮਾਨ ਜਾਣ ਕੇ ਮਾਰਦਾ ਹੈ।

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥*

ਜੋ ਹਰੀ ਦੇ ਸੇਵਕ ਹਰੀ ਨੂੰ ਭਾ ਗਏ ਹਨ ਉਹਨਾਂ ਦੀ ਕਥਾ ਹੋਰਨਾਂ ਸੰਸਾਰੀ ਜੀਵਾਂ ਨਾਲੋਂ ਨਿਰਾਰੀ=ਨਿਰਾਲੀ ਹੈ।

*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ ੩॥*

ਉਹਨਾ ਕਦੇ ਜੰਮ ਕੇ ਸੰਸਾਰ ਵਿਚ ਆਉਂਦੇ ਹਨ ਤੇ ਨਾ ਕਦੇ ਮਰ ਕੇ ਪਰਲੋਕ ਵਿਚ ਜਾਂਦੇ ਹਨ, ਕਿਉਂਕਿ ਉਹ

ਪਾਰਬ੍ਰਹਮ ਦੇ ਸੰਗਾਰੀ=ਸੰਗੀ ਹਨ।

*ਪੂਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ॥*

ਪੁੱਤਰ ਦੀ ਕਲਤ੍ਰ=ਇਸਤਰੀ ਜੋ ਨੂੰਹ ਹੈ, ਲਛਿਮੀ=ਆਪਣੀ ਇਸਤਰੀ ਅਤੇ ਮਾਇਆ ਇਨ੍ਹਾਂ ਸਾਰਿਆਂ ਨੂੰ ਦੁੱਖ ਰੂਪ ਜਾਣ ਕੇ ਜੀਅ=ਦਿਲ ਚੋਂ ਤਿਆਗ ਦਿਓ।

*ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ॥ ੪॥ ੧॥*

(ਅੰਗ ੮੫੫)

ਕਬੀਰ ਜੀ ਕਥਨ ਕਰਦੇ ਹਨ - ਹੇ ਸੰਤੋ! ਸੁਣਨਾ ਕਰੋ। ਇਸ ਤਰੀਕੇ ਨਾਲ ਸਾਰਿਗਪਾਨੀ=ਪਰਮਾਤਮਾ ਤੁਹਾਨੂੰ ਮਿਲੇਗਾ।

ਜਿਉਂ ਜਿਉਂ ਪਤਾ ਲੱਗਦਾ ਹੈ ਤਿਉ-ਤਿਉਂ ਸਿੱਖ ਸੰਗਤਾਂ ਦਾ ਇਕੱਠ ਵਧਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕੀਤਾ ਗਿਆ। ਸਾਰੀਆਂ ਸੰਗਤਾਂ ਕਹਿ ਰਹੀਆਂ ਹਨ ਕਿ ਸਤਿਗੁਰੂ ਜੀ ਆਪਣੀ ਇੱਛਾ ਅਨੁਸਾਰ ਸਰੀਰ ਤਿਆਗ ਰਹੇ ਹਨ। ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਦੁੱਖ-ਪਾਪ ਕੱਟੇ ਜਾਂਦੇ ਹਨ, ਉਨ੍ਹਾਂ ਦੀ ਮਹਿਮਾ ਨੂੰ ਕੌਣ ਵਰਣਨ ਕਰ ਸਕਦਾ ਹੈ। ਉਹ ਆਪਣੇ ਅਨੰਦ ਸਰੂਪ ਵਿਚ ਸਮਾਉਣ ਲੱਗੇ ਹਨ।

*ਕਲ ਮਲ ਕਸ਼ਟਨਿ ਤੇ ਹੁਇ ਮੋਚਨ। ਜੇ ਸ਼ਰਧਾ ਧਰਿ ਪਿਖਹਿ ਬਿਲੋਚਨ।*

*ਤਿਨ ਕੀ ਮਹਿਮਾ ਬਰਨੈ ਕੌਨ। ਜਾਇ ਸਮਾਣਹਿ ਆਨੰਦ ਭੌਨ॥ ੩੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਜੋ ੨੨੦੦ ਸਵਾਰ ਨਾਲ ਸੀ, ਉਨ੍ਹਾਂ ਸਿਪਾਹੀਆਂ ਦੇ ਸਰਦਾਰਾਂ ਨੂੰ ਖ਼ੁਸ਼ੀਆਂ ਦਿੱਤੀਆਂ। ਭਾਵੇਂ ਇਹ ਗੁਰੂ ਦੀਆਂ ਫ਼ੌਜਾਂ ਗੁਰੂ ਜੀ ਦੇ ਵਿਛੋੜੇ ਵਿਚ ਅੱਖਾਂ ਵਿਚੋਂ ਵੈਰਾਗ ਦੇ ਆਂਸੂ ਕੇਰ ਰਹੀਆਂ ਸਨ ਅਤੇ ਆਪ ਜੀ ਦੇ ਛੋਟੇ ਸਪੁੱਤਰ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਅਤੇ ਮਾਤਾਵਾਂ ਵੈਰਾਗੀ ਹਾਲਤ ਵਿਚ ਸਨ। ਸਾਰਿਆਂ ਨੂੰ ਧੀਰਜ ਦਿੱਤਾ ਕਿ ਸਭਿ ਪੁਰਸ਼ਾਂ ਦਾ ਪੰਜ ਭੌਤਕ ਸਰੀਰ ਆਰਜ਼ੀ ਹੋਇਆ ਕਰਦਾ ਹੈ, ਇਸ ਕਰਕੇ ਦੇਹ ਦਾ ਸਨੇਹ ਕਦੇ ਭੁੱਲ ਕੇ ਵੀ ਨਹੀਂ ਕਰੀਦਾ। ਆਤਮਾ ਨਿਤ ਰਹਿਣ ਵਾਲੀ ਸ਼ਕਤੀ ਹੈ। ਅਸੀਂ ਆਪਣੇ ਵਾਸਤਵ ਸਰੀਰ ਵਿਚ ਪ੍ਰਵੇਸ਼ ਹੋਣ ਲੱਗੇ ਹਾਂ ਜਿਥੇ ਸੰਸਾਰ ਦਾ ਦੁੱਖ-ਕਲੇਸ਼ ਦਾ ਨਾਮੋ-ਨਿਸ਼ਾਨ ਵੀ ਨਹੀਂ ਹੈ। ਸਿਆਣੇ ਬ੍ਰਹਮ ਗਿਆਨੀ ਸਿੱਖ, ਸੰਗਤਾਂ ਨੂੰ ਧੀਰਜ ਦਿੰਦੇ ਹੋਏ ਇਹ ਕਹਿ ਰਹੇ ਸਨ ਕਿ ਭਾਈ! ਸੰਗਤ ਜੀ ! ਗੁਰੂ ਤਾਂ ਬੱਦਲ ਦੀ ਨਿਆਈਂ ਹੁੰਦਾ ਹੈ। ਜਿਵੇਂ ਬੱਦਲ ਸਮੁੰਦਰ ਵਿਚੋਂ ਪੈਦਾ ਹੋ ਕੇ ਉੱਚੇ-ਨੀਵੇਂ ਥਾਵਾਂ 'ਤੇ ਮੀਂਹ ਵਰਸਾ ਕੇ ਸਾਰੇ ਹਰਿਆਲੀ ਲਿਆ ਦਿੰਦਾ ਹੈ, ਇਵੇਂ ਉੱਚੇ ਟਿੱਬਿਆਂ 'ਤੇ ਵੀ ਜ਼ਮੀਨ ਹਰਿਆਲੀ ਹੋ ਜਾਂਦੀ ਹੈ। ਇਸੇ ਤਰ੍ਹਾਂ ਬ੍ਰਹਮ ਸਰੂਪ ਸਮੁੰਦਰ ਵਿਚੋਂ ਬੱਦਲ ਦੀ ਨਿਆਈਂ ਸਤਿਗੁਰੂ ਜੀ ਦੇ ਸਰੀਰ ਆ ਕੇ ਨਾਮ-ਬਾਣੀ ਦੀ ਵਰਖਾ ਕਰਦੇ ਹਨ ਜਿਵੇਂ ਬੱਦਲ ਵਰਖਾ ਤੋਂ ਬਾਅਦ ਪਤਾ ਨਹੀਂ ਅਕਾਸ਼ ਵਿਚ ਕਿਥੇ ਲੀਨ ਹੋ ਜਾਂਦਾ ਹੈ, ਇਸੇ ਤਰ੍ਹਾਂ ਆਪਣੇ ਨਿਜ ਸਰੂਪ ਬ੍ਰਹਮ ਵਿਚ ਲੀਨ ਹੋ ਜਾਂਦੇ ਹਨ।

*ਜਿਮ ਘਨ ਆਪਨੋ ਤਨ ਬਿਦ ਭਾਵੈ। ਜਲ ਬਰਸਾਇ ਸਿਯਰ ਬਰਤਾਵੈ।*

*ਸਭਿ ਜਗ ਪਰਉਪਕਾਰ ਕਰੰਤਾ। ਪੋਖਤਿ ਹੈ ਬਹੁਤ ਤਪ ਮਿਟੰਤਾ॥ ੩੫॥*

*ਤਿਮ ਸਤਿਗੁਰ ਜਗ ਬਯਾਕੁਲ ਦੇਖਿ। ਬਿਸ਼ਯ ਤਪਤ ਤੇ ਤਪਹਿ ਵਿਸ਼ੇਖ।*

*ਪਚਹਿਂ ਪਾਪ ਮਹਿਂ ਪੁਨ ਪੁਨ ਲਾਗੇ। ਪਰਹਿਂ ਨਰਕ ਮਹਿਂ ਮਹਿਦ ਅਭਾਗੇ॥ ੨॥*

ਇਉਂ ਸਤਿਗੁਰੂ ਜੀ ਜਗਿਆਸੂਆਂ ਦੀ ਬੁੱਧ ਰੂਪ ਧਰਤੀ ਵਿਚ ਭਗਤੀ ਦੀਆਂ ਹਰਿਆਵਲਾਂ ਤੇ ਵਿਸ਼ੇ-ਵਿਕਾਰਾਂ ਦੀ ਤਪਸ਼ ਨੂੰ ਮੇਟ ਕੇ ਸ਼ਾਂਤੀ ਰੂਪ ਠੰਡ ਵਰਤਾ ਕੇ ਸੰਸਾਰ ਨੂੰ ਸੁੱਖ ਦੇ ਕੇ ਆਪ ਆਪਣੇ ਸਰੂਪ ਵਿਚ ਲੀਨ ਹੋ ਜਾਂਦੇ ਹਨ।

ਇਤਿਆਦਿਕ ਸੰਗਤਾਂ ਬਹੁਤ ਗੁਣ ਚੇਤੇ ਕਰ-ਕਰਕੇ ਵੈਰਾਗ ਕਰਦੀਆਂ ਹਨ। ਇਨ੍ਹਾਂ ਵਰਗਾ ਕੋਈ ਦਾਤਾ ਨਹੀਂ ਦਿੱਸਦਾ। ਹਰ ਵੇਲੇ ਇਕ ਰਸ ਬਿਰਤੀ ਵਿਚ ਰਹੇ। ਜਾਂਦੀ ਵਾਰ ਸਤਿਗੁਰੂ ਜੀ ਦਾ ਰੱਜ-ਰੱਜ ਕੇ ਦਰਸ਼ਨ ਕਰ ਲਵੋ। ਹਰ ਇਕ ਨੂੰ ਕਾਹਲੀ ਹੈ ਕਿ ਮੇਰਾ ਮੱਥਾ ਸਤਿਗੁਰੂ ਜੀ ਦੇ ਚਰਨਾਂ ਨੂੰ ਲੱਗ ਜਾਵੇ।

*ਰਿਦਾ ਏਕ ਰਸ ਪਰਮ ਪੁਨੀਤ। ਸਤਿ ਚੇਤਨ ਆਨੰਦ ਸੁ ਚੀਤ।*
*ਦਰਸ਼ਨ ਦੁਰਲਭ ਲੇਹੁ ਦਰਸ ਕਰਿ। ਕਰ ਜੋਰਹੁ ਬੰਦਹੁ ਪਦ ਸਿਰ ਧਰਿ॥ ੪੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਸਤਿਗੁਰੂ ਜੀ ਸਾਰਿਆਂ ਨੂੰ ਧੀਰਜ ਦੇ ਕੇ ਜਿਸ ਥਾਂ ਆਪਣੇ ਸਰੀਰ ਨੂੰ ਤਿਆਗਣ ਦੀ ਤਿਆਰੀ ਕਰਵਾਈ ਸੀ, ਆਪ ਜੀ ੧੭੧੮ ਬਿ: ਸੰਮਤ, ਕੱਤਕ ਵਦੀ ੯, ਦਿਨ ਐਤਵਾਰ, ਮੁਤਾਬਿਕ ਈ: ਸੰਨ ੮ ਨਵੰਬਰ, ੧੬੬੧ ਈ: ਭਾਈ ਕਾਨ੍ਹ ਸਿੰਘ ਨਾਭਾ ਕਰਤਾ ਸ੍ਰੀ ਮਹਾਨ ਕੋਸ਼ ਬਿ: ਸੰਮਤ ੧੭੧੮, ੭ ਕੱਤਕ ਵਦੀ ੯ ਵੀਂ ਮੁਤਾਬਿਕ ਈ: ਸੰਨ ੬ ਅਕਤੂਬਰ ੧੬੬੧ ਨੂੰ ਇਸ਼ਨਾਨ ਕਰਕੇ ਸ਼ਸਤਰ ਬਸਤਰ ਆਪ ਸਜਾ ਕੇ ਇਕ ਘੜੀ ਦਿਨ ਰਹੇ, ਜਿਥੇ ਆਪਣੇ ਸਰੀਰ ਤਿਆਗਣ ਦੀ ਤਿਆਰੀ ਕੀਤੀ ਗਈ ਸੀ, ਉਸ ਥਾਂ 'ਤੇ ਜਿਥੇ ਕੁਸ਼ਾ ਦਾ ਆਸਣ ਵਿਛਾਇਆ ਹੋਇਆ ਸੀ। ਉਸ ਵੇਲੇ ਆਪ ਜੀ ਦੇ ਮਹਿਲਾਂ ਨੇ ਵੀ ਆ ਕੇ ਦਰਸ਼ਨ ਕੀਤੇ ਅਤੇ ਮੱਥਾ ਟੇਕਿਆ। ਜਪੁਜੀ ਸਾਹਿਬ ਜੀ ਦਾ ਪਾਠ ਕੀਤਾ, ਵੱਡੇ ਗੁਰੂਆਂ ਦੇ ਚਰਨਾਂ ਵਿਚ ਅਰਦਾਸ ਕਰਕੇ ਸੁੱਤੇ ਸਿੱਧ ਉਸ ਉੱਤੇ ਬਿਰਾਜਮਾਨ ਹੋ ਗਏ।

*ਕੁਸ਼ ਬਿਸਤਰ ਬਿਸਤਾਰਨਿ ਕੀਨਸਿ। ਆਸ ਤਰਨ ਡਸਵਾਇ ਸੁ ਦੀਨਸਿ।*
*ਤਿਸ ਪਰ ਪੌਢੇ ਸਹਜ ਸੁਭਾਇ। ਬਦਨ ਜੋਤਿ ਦੂਨੀ ਦਿਪਤਾਇ॥ ੪੨॥*
*ਭਰੇ ਅਨੰਦ ਬਿਲੰਦ ਬਿਲੋਚਨ। ਸਿੱਖ ਪਿਖਹਿ ਕਰਿ ਸੋਚ ਬਿਮੋਚਨਿ।*
*ਮਹਿਲਾਂ ਸਭਿਨਿ ਕਰਯੋ ਦਰਸੰਨ। ਬੰਦਹਿਂ ਚਰਨ ਗਈ ਬਚਮੰਨਿ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੮)

ਉਸ ਤੋਂ ਬਾਅਦ ਉਪਰ ਬਸਤਰ ਤਾਣ ਕੇ ਪੈ ਗਏ। ਬਿਰਤੀ ਨੂੰ ਸੰਕੋਚ ਕੇ ਇਕ ਥਾਂ ਇਕੱਠਾ ਕਰ ਲਿਆ। ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ ਇਉਂ ਆਪ ਜੀ ਪਰਮ ਅਨੰਦ ਵਿਚ ਮਿਲ ਗਏ।

*ਸੁੰਦਰ ਬਸਤ੍ਰ ਦੇਹਿ ਪਰ ਤਾਨਾ। ਬ੍ਰਿਤਿ ਸੰਕੋਚ ਕੀਨਿ ਇਕ ਥਾਨਾ।*
*ਅਨੰਦ ਆਤਮਾ ਮਾਹਿ ਸਮਾਏ। ਜਿਸ ਜਲ ਮਹਿਂ ਦੀਜੈ ਜਲ ਪਾਏ॥ ੪੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੮)

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਜੋਤ ਅੱਠਵੇਂ ਪਾਤਸ਼ਾਹ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਵਿਚ ਸਮਾ ਗਈ।

*ਸ੍ਰੀ ਹਰਿ ਕ੍ਰਿਸ਼ਨ ਸਾਥ ਮਿਲਿ ਗਏ। ਪੂਰਬ ਕੋ ਸਰੀਰ ਤਜਿ ਦਏ।*
*ਤਿਸ ਛਿਨ ਧੰਨ ਧੰਨ ਗੁਰ ਹੋਵਾ। ਲਿਯੋ ਲਾਭ ਦਰਸ਼ਨ ਜਿਨ ਜੋਵਾ॥ ੪੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੮)

ਉਸ ਤੋਂ ਬਾਅਦ ਸਤਿਗੁਰੂ ਜੀ ਦੀ ਦੇਹ ਦਾ ਮਰਿਯਾਦਾ ਅਨੁਸਾਰ ਇਸ਼ਨਾਨ ਕਰਵਾ ਕੇ ਸ਼ਬਦ ਗਾਇਨ ਕਰਦੇ ਹੋਏ ਜਿਥੇ ਪਤਾਲਪੁਰੀ ਚੰਦਨ ਦੀ ਚਿਖਾ ਬਣਾਈ ਹੋਈ ਸੀ, ਆਪਣੇ ਦਾਦੇ ਗੁਰੂ ਦੇ ਬਿਲਕੁਲ ਅੰਗੀਠੇ ਦੇ ਕੋਲ ਉਸ ਚਿਖਾ ਦੇ ਉੱਤੇ ਸਰੀਰ ਨੂੰ ਬਿਰਾਜਮਾਨ ਕਰ ਦਿੱਤਾ। ਜਦੋਂ ਚੰਦਨ ਦੀਆਂ ਲੱਕੜਾਂ ਨਾਲ ਸਰੀਰ ਨੂੰ ਚਾਰ-ਚੁਫੇਰੇ ਤੋਂ ਕੱਜ ਦਿੱਤਾ ਤਾਂ ਅਰਦਾਸ ਕਰਕੇ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਤੋਂ ਚੰਡਾ ਲਗਵਾਇਆ। ਆਪ ਜੀ ਦਾ ਫੁੱਲ ਆਦਿ ਚੁਗਣ ਦਾ ਹੁਕਮ ਨਹੀਂ ਸੀ, ਕਿਉਂਕਿ ਜਦੋਂ ਚੰਡਾ ਲਗਵਾਇਆ ਦੇਹ ਪਹਿਲਾਂ ਹੀ ਅੰਤਰ ਧਿਆਨ ਹੋ ਗਈ ਸੀ।

*ਜਾਇ ਚਿਤਾ ਪਰ ਪੁਨ ਪੌਢਾਏ। ਜਬਿ ਚੰਦਨ ਤੇ ਸਭਿ ਦਿਸ਼ ਛਾਏ।*
*ਅੰਤਰਧਯਾਨ ਦੇਹ ਹੁਇ ਗਈ। ਪੀਛੇ ਪਾਵਕ ਪਰ ਜੁ ਲਤਾਈ॥ ੪੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੮)

ਲੱਕੜਾਂ ਸੜ ਕੇ ਸੁਆਹ ਹੋ ਗਈਆਂ। ਉਸ ਵਿਚੋਂ ਅਸਤੀਆਂ ਨਹੀਂ ਨਿਕਲੀਆਂ। ਸਿੱਖ ਬੜੇ ਅਸਚਰਜ ਹੋਏ ਕਿ ਗੁਰੂ ਜੀ ਇਹ ਕੀ ਕੌਤਕ ਕਰ ਗਏ।

*ਕਾਸ਼ਟ ਜਰੈ ਭਸਮ ਤਿਸ ਥਾਵਾ। ਬੀਨਤਿ ਫੂਲ ਨਹੀਂ ਕੁਛ ਪਾਵਾ।*
*ਸ੍ਰੀ ਹਰਿ ਰਾਇ! ਦੇਤ ਸੁਖ ਦਾਸਾ। ਕਹਾਂ ਆਪ ਕਰਿ ਗਏ ਤਮਾਸ਼ਾ॥ ੪੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੮)

ਸਤਿਗੁਰੂ ਜੀ ਦੇ ਗੁਣ ਚੇਤੇ ਕਰ-ਕਰ ਕੇ ਸਿੱਖ ਬੜਾ ਵੈਰਾਗ ਕਰਦੇ ਹਨ ਅਤੇ ਸ੍ਰੀ ਹਰਿ ਕ੍ਰਿਸ਼ਨ ਜੀ ਵੱਲ ਵੇਖ ਕੇ ਧੀਰਜ ਧਾਰਦੇ ਹਨ। ਪਿੱਛੋਂ ਰਬਾਬੀਆਂ ਨੇ ਕੀਰਤਨ ਕੀਤਾ। ਇਉਂ ਗਿਆਨੀ ਗਿਆਨ ਸਿੰਘ ਜੀ ਵੀ ਪੰਥ ਪ੍ਰਕਾਸ਼ ਵਿਚ ਜੋਤੀ-ਜੋਤ ਸਮਾਉਣ ਸੰਬੰਧੀ ਲਿਖਦੇ ਹਨ :

*ਨੌਮੀ ਕੌਤਕ ਬਦੀ ਸਤਾਰਾਂ ਸੈ ਦਸ ਅੱਠ ਮਝਾਰੇ।*
*ਤ੍ਰਿਨ ਜਯੋ ਤਨ ਹਰਿ ਰਾਇ ਗੁਰੂ ਤਜ ਗੁਰ ਪੁਰ ਮਾਹਿੰ ਸਿਧਾਰੇ॥*

(ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਪੰ: ੧੫੨)

ਗੁਰਬਾਣੀ ਵਿਚੋਂ ਅਜਿਹੀਆਂ ਪੰਗਤੀਆਂ ਲੈ ਕੇ ਪ੍ਰਮਾਣ ਦੇ ਦੇ ਕੇ ਕੀਰਤਨ ਕੀਤਾ :

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਬਿਲਾਵਲ ਮ: ੫ ਅੰਗ ੮੪੬)

*ਜਿਉ ਜਲ ਮਹਿ ਜਲੁ ਆਇ ਖਟਾਨਾ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ॥*

(ਸੁਖਮਨੀ ਸਾਹਿਬ, ਗਉੜੀ ਮ: ੫, ਅੰਗ ੨੭੮)

*ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ॥*
*ਗੁਰ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ॥ ੩੩॥*

(ਰਾਗ ਸੂਹੀ ਮ: ੩, ਘਰ ੧੦, ਅੰਗ ੭੫੬)

*ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥*

(ਸੁਖਮਨੀ ਸਾਹਿਬ, ਗਉੜੀ ਮ: ੫, ਅੰਗ ੨੮੧)

ਸੋ ਇਸ ਪ੍ਰਕਾਰ ਕੌਤਕ ਕਰਕੇ ਸਤਿਗੁਰੂ ਸ੍ਰੀ ਹਰਿ ਰਾਇ ਸਾਹਿਬ ਕੀਰਤਪੁਰ ਸਾਹਿਬ ਵਿਚ ਜੋਤੀ ਜੋਤ ਸਮਾਏ। ਇਥੇ ਇਹ ਪ੍ਰਕਰਣ ਸਮਾਪਤ ਹੋਇਆ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਅਵਤਾਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਅੱਠਵੇਂ ਪਾਤਸ਼ਾਹ ਜਿਨ੍ਹਾਂ ਦੇ ਅਵਤਾਰ ਧਾਰਨ ਪ੍ਰਕਰਣ ਵਿਚ ਆਪ ਜੀ ਦੇ ਮਾਤਾ ਪਿਤਾ ਅਤੇ ਜਿਸ ਸੰਮਤ ਨੂੰ ਅਵਤਾਰ ਧਾਰਿਆ, ਉਹ ਇਸ ਪ੍ਰਕਾਰ ਹਨ:

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜਾਂ ਸਾਹਿਬਜ਼ਾਦਿਆਂ ਵਿਚੋਂ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਸਨ। ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ (ਮਾਤਾ ਅਨੰਤੀ ਜੀ) ਦੀ ਕੁੱਖ ਤੋਂ ਧੀਰ ਮੱਲ ਅਤੇ ਸ੍ਰੀ ਹਰਿ ਰਾਇ ਸਾਹਿਬ ਜੀ ਹੋਏ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਸੱਤਵੇਂ ਪਾਤਸ਼ਾਹ ਦੇ ਘਰ ਮਾਤਾ ਰਾਮ ਕੌਰ ਜੀ ਦੀ ਕੁੱਖੋਂ ਬਾਬਾ ਰਾਮ ਰਾਇ ਜੀ ਹੋਏ ਅਤੇ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖੋਂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਪ੍ਰਗਟ ਹੋਏ। ਜਦੋਂ ਰੱਬੀ ਇੱਛਾ ਅਨੁਸਾਰ ਉਸ ਨਿਰਾਕਾਰ ਵਾਹਿਗੁਰੂ-ਪ੍ਰਮੇਸ਼ਰ ਦਾ ਗੁਰੂ ਸਰੂਪ ਵਿਚ ਅੱਠਵੇਂ ਥਾਂ 'ਤੇ ਪ੍ਰਗਟ ਹੋਣ ਦਾ ਸਮਾਂ ਆਇਆ ਤਾਂ ਮਾਤਾ ਕ੍ਰਿਸ਼ਨ ਕੌਰ ਜੀ ਦੀ ਪਤਾ ਨਹੀਂ ਕਿੰਨੇ ਜਨਮਾਂ ਦੀ ਭਗਤੀ ਕੀਤੀ ਹੋਈ ਸਫਲ ਹੋਣ ਲੱਗੀ ਕਿ ਜਿਨ੍ਹਾਂ ਨੂੰ ਗੁਰੂ ਦੇ ਸੱਤਵੇਂ ਥਾਂ 'ਤੇ ਮਹਿਲ ਹੋਣ ਦਾ ਮਾਣ ਮਿਲਿਆ ਅਤੇ ਹੁਣ ਦੂਸਰਾ ਮਾਣ ਗੁਰੂ ਦੇਹ ਦੀ ਮਾਤਾ ਹੋਣ ਦਾ ਪ੍ਰਾਪਤ ਹੋਣ ਲੱਗਾ ਹੈ। ਆਪ ਜੀ ਦੇ ਸਰੀਰ ਦਾ ਉਦਰ ਵਿਚੋਂ ਨਿਵਾਸ ਹੋਣ ਤੋਂ ਪਹਿਲਾਂ ਮਾਤਾ ਜੀ ਨੂੰ ਇਹ ਸੰਸਕਾਰ ਪਿਛਲੇ ਜਨਮਾਂ ਦੀ ਭਗਤੀ ਅਨੁਸਾਰ ਪੈਦਾ ਹੋਣੇ ਸ਼ੁਰੂ ਹੋ ਗਏ। ਮਾਤਾ ਜੀ ਗੁਰਸਿੱਖੀ ਦੀ ਰੀਤ ਅਨੁਸਾਰ ਸਵਾ ਪਹਿਰ ਰਾਤ ਰਹਿੰਦੀ ਉੱਠ ਕੇ ਇਸ਼ਨਾਨ ਕਰਦੇ, ਫਿਰ ਜਪੁਜੀ ਸਾਹਿਬ, ਸੁਖਮਨੀ ਸਾਹਿਬ, ਆਸਾ ਦੀ ਵਾਰ ਆਦਿ ਬਾਣੀਆਂ ਦਾ ਪਾਠ ਕਰਦੇ। ਉਸ ਤੋਂ ਬਾਅਦ ਗੁਰੂ ਜੀ ਦੇ ਦੱਸੇ ਹੋਏ ਤਰੀਕੇ ਅਨੁਸਾਰ ਸੁਰਤ ਟਿਕਾਅ ਕੇ ਸ਼ਬਦ ਅਭਿਆਸ ਕਰਦੇ, ਜਿਸਨੂੰ ਸ਼ਬਦ-ਸੁਰਤ ਅਭਿਆਸ ਕਿਹਾ ਜਾਂਦਾ ਹੈ। ਸੁਰਤੀ ਨੂੰ ਸ਼ਬਦ ਦੇ ਸਨਮੁੱਖ ਟਿਕਾਅ ਕੇ ਰੱਖਣਾ। ਮਾਤਾ ਜੀ ਦਾ ਅਭਿਆਸ ਮਨ ਦੀ ਪਵਿੱਤਰਤਾ ਕਰਕੇ ਇਤਨਾ ਪ੍ਰਪੱਕ ਹੋ ਗਿਆ ਸੀ ਕਿ ਜਿਤਨੀ ਦੇਰ ਮਰਜ਼ੀ ਬੈਠ ਕੇ ਅਭਿਆਸ ਕਰਨ, ਪਰ ਸੁਰਤ ਸ਼ਬਦ ਨੂੰ ਛੱਡ ਕੇ ਕਿਸੇ ਹੋਰ ਪਾਸੇ ਨੂੰ ਨਹੀਂ ਸੀ ਜਾਂਦੀ। ਇਉਂ ਧਿਆਨ ਸਾਧਨਾ ਕਰਦਿਆਂ ਕਾਫ਼ੀ ਸਮਾਂ ਬਤੀਤ ਕੀਤਾ। ਜਦੋਂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਰੀਰ ਧਾਰਨ ਦਾ ਸਮਾਂ ਨੇੜੇ ਆਇਆ ਤਾਂ ਮਾਤਾ ਜੀ ਹਰ ਸਮੇਂ ਇਹੋ ਹੀ ਅਰਦਾਸ ਕਰਦੇ ਕਿ ਹੇ ਗੁਰੂ ਨਾਨਕ ! ਮੇਰੀ ਕੁੱਖ ਨੂੰ ਭਾਗ ਲਾਉਣ ਵਾਲਾ, ਆਪਣੇ ਪਿਤਾ ਦੀ ਆਗਿਆ ਨੂੰ ਪਾਲਣ ਕਰਨ ਅਤੇ ਵੱਡਿਆਂ ਦੇ ਕੁਲ ਦੀ ਲਾਜ ਰੱਖਣ ਵਾਲਾ ਸੋਢ ਬੰਸ ਵਿਚ ਇਕ ਨਵੇਕਲਾ ਥਾਂ ਪੈਦਾ ਕਰਨ ਵਾਲਾ ਅਜਿਹਾ ਸਾਹਿਬਜ਼ਾਦਾ ਬਖ਼ਸ਼ੋ, ਜਿਸ ਉਤੇ ਮੇਰੇ ਪਤੀ ਦੀ, ਮੇਰੀ ਔਲਾਦ ਅਤੇ ਮੇਰੇ ਉੱਤੇ ਪ੍ਰਸੰਨਤਾ ਹੋਵੇ ਕਿ ਤੇਰੀ ਕੁੱਖ ਤੋਂ ਲਾਇਕ ਸੰਤਾਨ ਉਤਪੰਨ ਹੋਈ ਹੈ ਕਿਉਂਕਿ ਗੁਰਬਾਣੀ ਵਿਚ ਉਸ ਦਾ ਬੜਾ ਨਿਰਾਦਰ ਲਿਖਿਆ ਹੈ, ਜਿਸ ਕੁੱਖ ਤੋਂ ਨਾਲਾਇਕ ਪੁੱਤਰ ਪੈਦਾ ਹੁੰਦਾ ਹੈ, ਜੈਸਾ ਕਿ :

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥ ੧॥*

(ਗਉੜੀ ਕਬੀਰ ਜੀ, ਅੰਗ ੩੨੮)

ਅਤੇ ਹੋਰ ਵੀ ਧਾਰਮਿਕ ਗ੍ਰੰਥਾਂ ਵਿਚ ਐਸੇ ਉਪਦੇਸ਼ ਮਿਲਦੇ ਹਨ ਕਿ ਜਨਨੀ ਇਹੋ ਜਿਹੇ ਪੁੱਤਰ ਪੈਦਾ ਕਰੇ ਜਿਸਦੇ ਵਿਚ ਤਿੰਨ ਗੁਣਾਂ ਵਿਚੋਂ ਕੋਈ ਇਕ ਵੀ ਨਾ ਹੋਵੇ, ਉਸ ਨੂੰ ਕਿਰਮ ਦੇ ਤੁਲ ਕਿਹਾ ਹੈ।

*ਦੋਹਰਾ- ਕੈ ਪਦਵੀ ਹਰਿ ਭਗਤ ਹੈ, ਕੈ ਅਰਿ ਕੋ ਦਲ ਨਾਸ॥*
*ਕੈ ਸਿਰ ਲੌ ਧਨ ਦਾਨ ਦੈ, ਇਨ ਬਿਨ ਕ੍ਰਿਮ ਸਮ ਵਾਸ॥ ੧੧੭॥*

ਸਵੈਯਾ- ਹਰਿ ਨਾਮ ਭਜੇ ਜਗ ਭੀਤਰ ਜੋ, ਜਨਨੀ ਸੁਤ ਯਾ ਬਿਧਿ ਕੋ ਉਪਜਾਏ॥
ਅਥਵਾ ਜਨਨੀ ਸੁਤ ਸੋਇ ਜਨੇ, ਰਨ ਭੀਤਰ ਜੋ ਅਰਿ ਕੇ ਦਲ ਘਾਏ॥
ਸਿਰ ਲੌਂ ਧਨ ਦਾਨ ਕਰੈ ਜਗ ਮੈਂ, ਸੁਭ, ਕੈ ਜਨਨੀ ਸੁਤ ਜੋ ਨਿਪਜਾਏ॥
ਇਨ ਤੀਨ ਬਿਨਾ ਕ੍ਰਿਮ ਕੇ ਸੁਤ ਕੇ ਹਿਤ, ਜੋਬਨ ਨਾਂਹਿ ਅਕਾਜ ਗਵਾਏ॥ ੧੧੮॥

(ਭਾਵਰ ਸਾਮ੍ਰਿਤ)

ਯਥਾ : ਜਨਨੀ ਜਣੈ ਤ ਭਗਤ ਜਨ ਕੈ ਦਾਤਾ, ਕੈ ਸੂਰ।
ਨਹੀਂ ਤ ਜਨਨੀ ਬਾਂਝ ਰਹੈ ਕਾਹੇ ਗਵਾਵਹਿ ਨੂਰ।

ਯਥਾ : ਜਿਸ ਤੇ ਕੁਲ ਸੁਖ ਪਾਵਹੀ ਏਕੈ ਭਲੋ ਸਪੂਤਿ॥
ਦੇਹ ਸੋਗ ਸੰਤਾਪ ਤੇ ਬਹੁਤੇ ਬੁਰੇ ਕਪੂਤ॥ ੧੧॥

(ਚਾਣਾਕਾ, ਅਧਿਆਇ ੮)

ਇਸ ਕਰਕੇ ਮੇਰੀ ਸੰਤਾਨ ਵਿਚ ਆਪਣੇ ਪਿਤਾ-ਪਿਤਾਮਾ ਵਾਲੇ ਸ਼ੁਭ ਗੁਣ ਹੋਣ ਜਿਸ ਕਰਕੇ ਮੇਰਾ ਅਤੇ ਮੇਰੀ ਕੁਲ ਦਾ ਜਸ ਹੋਵੇ। ਮਾਤਾ ਜੀ ਇਥੇ ਅੱਜ ਦੀ ਵਿਗੜੀ ਹੋਈ ਸੰਤਾਨ ਪੈਦਾ ਕਰਨ ਵਾਲੀਆਂ ਔਰਤਾਂ ਨੂੰ ਇਕ ਆਪਣੇ ਜੀਵਨ ਦੀ ਮਿਸਾਲ ਪੈਦਾ ਕਰਕੇ ਵੀ ਦੇ ਰਹੇ ਹਨ ਕਿ.ਜੇ ਸਮਾਜ ਨੂੰ ਸਾਫ-ਸੁਥਰਾ ਬਣਾਉਣਾ ਹੈ ਤਾਂ ਜਨਨੀ ਸੰਤਾਨ ਪੈਦਾ ਕਰਨ ਤੋਂ ਪਹਿਲਾਂ ਆਪਣੇ ਖ਼ਿਆਲਾਂ ਦੀ ਸਵੱਛਤਾ ਕਰੇ। ਪ੍ਰਮੇਸ਼ਰ ਦੇ ਨਾਮ ਭਗਤੀ ਨਾਲ ਆਪਣੇ ਮਨ ਨੂੰ ਪਵਿੱਤਰ ਕਰੇ। ਫਿਰ ਨਾਮ ਜਪਣ ਵਾਲੇ, ਨਾਮ ਦੀ ਮਹਿਮਾ ਕਰਨ ਵਾਲੀ ਸਤਿਸੰਗਤ ਦਾ ਸੇਵਨ ਕਰਕੇ ਆਪਣੇ ਹਿਰਦੇ ਦੀ ਇਤਨੀ ਪਵਿੱਤਰਤਾ ਕਰ ਲਵੇ ਕਿ ਜਿਸ ਦੇ ਵਿਚੋਂ ਨੇਕ ਸੰਤਾਨ ਪੈਦਾ ਕਰਨ ਲਈ ਮਦਦ ਮਿਲੇ। ਇਸ ਲਈ ਮਾਤਾ ਕ੍ਰਿਸ਼ਨ ਕੌਰ ਜੀ ਅੰਮ੍ਰਿਤ ਵੇਲੇ ਸ਼ਬਦ-ਸੁਰਤ ਦੇ ਅਭਿਆਸ ਤੋਂ ਵੇਹਲੇ ਹੋ ਕੇ ਫਿਰ ਪਤੀ ਸਤਿਗੁਰੂ ਨੂੰ ਨਮਸ਼ਕਾਰ ਕਰਦੇ। ਸਭ ਤੋਂ ਪਹਿਲਾਂ ਆਪਣੇ ਪਤੀ ਦੇ ਦਰਸ਼ਨ ਕਰਦੇ। ਇਸ ਤੋਂ ਬਾਅਦ ਪਤੀ ਦੀ ਸੇਵਾ ਵਿਚ ਹਾਜ਼ਰ ਹੁੰਦੇ। ਪਤੀ ਦੇ ਬਸਤਰ ਧੋਣੇ, ਪਤੀ ਸਤਿਗੁਰੂ ਜੀ ਦੇ ਜੂਠੇ-ਭਾਂਡੇ ਮਾਂਜਣੇ, ਪਹਿਲਾਂ ਆਪਣੇ ਪਤੀ ਗੁਰੂ ਜੀ ਨੂੰ ਭੋਜਨ ਛਕਾ ਕੇ ਫਿਰ ਪਿਛੋਂ ਆਪ ਭੋਜਨ ਛਕਣਾ। ਫਿਰ ਗੁਰੂ ਜੀ ਦੀ ਹਜ਼ੂਰੀ ਵਿਚ ਜੁੜੀ ਹੋਈ ਸੰਗਤ ਵਿਚ ਗੁਰਬਾਣੀ ਦਾ ਕੀਰਤਨ ਅਤੇ ਗੁਰੂ ਸਾਹਿਬ ਜੀ ਦੀ ਰਸਨਾ ਤੋਂ ਗੁਰਬਾਣੀ ਦੇ ਅਰਥਾਂ ਨੂੰ ਸਰਵਣ ਕਰਦੇ। ਉਸ ਤੋਂ ਬਾਅਦ ਸੰਗਤ ਦੀ ਯਥਾ ਯੋਗ ਸੇਵਾ ਕਰਦੇ, ਕਿਉਂਕਿ ਉਹ ਸਿੱਖੀ ਦੇ ਸਿਧਾਂਤ ਨੂੰ ਸਮਝ ਚੁੱਕੇ ਸਨ ਕਿ ਗੁਰੂ ਘਰ ਵਿਚ ਸੇਵਾ ਮੁਖ ਹੈ :

ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥ ੨॥

(ਮਾਰੂ ਮਹਲਾ ੧, ਅੰਗ ੯੯੨)

ਤੇ ਫਿਰ ਗੁਰੂ ਅਰਜਨ ਦੇਵ ਜੀ ਦੇ ਬਚਨਾਂ ਨੂੰ ਚੇਤੇ ਕਰਕੇ ਕਿ ਗੁਰ ਸੇਵਾ ਵਿਚ ਐਸੀਆਂ ਬਰਕਤਾਂ ਹਨ ਜੈਸਾ ਗੁਰੂ ਅਰਜਨ ਦੇਵ ਜੀ ਦੇ ਸਹਸਕ੍ਰਿਤੀ ਸਲੋਕ ਵਿਚ ਉਚਾਰਨ ਕੀਤਾ ਹੈ :

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ॥

ਜੋ ਨੀਵੀਂ ਜਾਤੀ ਵਾਲੇ ਜਾਂ ਕੰਗਾਲ ਪੁਰਸ਼ ਸਭ ਤੋਂ ਪਿੱਛੇ ਰਹਿਣ ਵਾਲੇ ਹਨ ਉਨ੍ਹਾਂ ਨੂੰ ਇਹ ਗੁਰ ਸੇਵਾ ਸਭ ਤੋਂ ਅਗ੍ਰਣੀਵਹ=ਅੱਗੇ ਕਰਨ ਵਾਲੀ ਹੈ। ਭਾਵ-ਇਹ ਜੋ ਗੁਰ ਸੇਵਾ ਹੈ ਨਿਰਾਸ਼ਿਆਂ ਪੁਰਸ਼ਾਂ ਦੀ ਆਸਾ ਪੂਰਨ ਕਰਨ ਵਾਲੀ ਹੈ।

ਨਿਰਧਨ ਭਯੰ ਧਨਵੰਤਹ ਰੰਗੀਐ ਰੋਗ ਖੰਡਨਹ॥

(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੫)

ਫਿਰ ਗੁਰ ਸੇਵਾ ਕਰਨ ਦੇ ਨਾਲ ਨਿਰਧਨ=ਕੰਗਾਲ ਪੁਰਸ਼ ਪ੍ਰਤੱਖ ਧਨ ਵਾਲਾ ਭਾਵ ਧਨਾਢ (ਸ਼ਾਹੂਕਾਰ) ਬਣ ਜਾਂਦਾ ਹੈ। ਨਾਲੇ ਇਹ ਗੁਰ ਸੇਵਾ ਰੋਗੀ ਪੁਰਸ਼ਾਂ ਦੇ ਰੋਗਾਂ ਨੂੰ ਖੰਡਨਹ=ਦੂਰ ਕਰਨ ਵਾਲੀ ਹੈ।

ਸੋ ਇਸ ਸ਼ਬਦ ਦੀ ਵਿਚਾਰ ਮਾਤਾ ਜੀ ਸੁਣ ਚੁੱਕੇ ਹਨ ਕਿ ਨਿਰਾਸ਼ਿਆਂ ਦੀ ਆਸਾ ਪੂਰਨ ਕਰਨ ਵਾਲੀ ਗੁਰੂ ਘਰ ਦੀ ਸੇਵਾ ਹੀ ਹੈ। ਸੋ ਇਸ ਲਈ ਜਿਵੇਂ ਸਿੱਖ ਦਾ ਜੀਵਨ ਦੋ ਚੀਜ਼ਾਂ 'ਤੇ ਅਧਾਰਿਤ ਹੈ, ਇਸ ਨੂੰ ਸਮਝਣ ਲਈ ਇਕ ਬੜੀ ਸਰਲ ਜਿਹੀ ਉਦਾਹਰਨ ਹੈ। ਉਡਣ ਵਾਲੇ ਹਰ ਪੰਛੀ ਦੇ ਪਰ ਹਨ-ਇਕ ਸੱਜਾ ਇਕ ਖੱਬਾ। ਇਨ੍ਹਾਂ ਦੋਨਾਂ ਚੋਂ ਕੋਈ ਇਕ ਪਰ ਨਾ ਹੋਵੇ ਤਾਂ ਪੰਛੀ ਕਦੇ ਆਕਾਸ਼ ਵਿਚ ਉਡ ਨਹੀਂ ਸਕੇਗਾ। ਸਰੀਰਕ ਤੌਰ 'ਤੇ ਭਾਵੇਂ ਪੰਛੀ ਕਿਤਨਾ ਵੀ ਨਰੋਆ ਹੋਵੇ ਪਰ ਉਸਨੂੰ ਅਕਾਸ਼ ਦੀ ਉਡਾਰੀ ਨਸੀਬ ਨਹੀਂ ਹੋਵੇਗੀ ਅਤੇ ਧਰਤੀ 'ਤੇ ਤੁਰਨ ਦੀ ਭਾਵੇਂ ਸਮਰੱਥਾ ਉਸ ਦੇ ਕੋਲ ਹੈ, ਪਰ ਜਦੋਂ ਉਸਦਾ ਵੈਰੀ ਜੀਵ ਕੋਈ ਵੀ ਹਮਲਾ ਕਰ ਦੇਵੇ ਤਾਂ ਉਹ ਉੱਠ ਕੇ ਆਪਣਾ ਬਚਾ ਨਹੀਂ ਕਰ ਸਕਦਾ। ਉਸਦੇ ਪਰਾਂ ਦਾ ਨਾ ਹੋਣਾ ਅੱਜ ਨਹੀਂ ਤਾਂ ਕੱਲ ਉਸਦੀ ਮੌਤ ਦਾ ਕਾਰਨ ਬਣ ਜਾਵੇਗਾ, ਜਿਸ 'ਤੇ ਉਸ ਦੇ ਜੀਵਨ ਦਾ ਅੰਤ ਹੋ ਜਾਵੇਗਾ। ਬਿਲਕੁਲ ਇਸੇ ਤਰ੍ਹਾਂ ਰੂਹਾਨੀਅਤ ਦੀ ਉਡਾਰੀ ਲਾਉਣ ਵਾਸਤੇ ਸਿੱਖ ਪੰਛੀ ਕੋਲ ਵੀ ਦੋ ਪਰ ਹਨ। ਉਹਨਾਂ ਪਰਾਂ ਦੇ ਨਾਮ ਹਨ-ਸੇਵਾ ਤੇ ਸਿਮਰਨ। ਜੇ ਜੀਵਨ ਵਿਚ ਸੇਵਾ ਕਰਨ ਦੀ ਭਾਵਨਾ ਨਹੀਂ ਹੈ ਤਾਂ ਸਮਝ ਲੈਣਾ ਕਿ ਇਕ ਪਰ ਨਹੀਂ ਹੈ, ਦੂਜੇ ਪਰ ਦੇ ਹੁੰਦਿਆਂ ਵੀ ਨਾ ਹੋਇਆਂ ਵਰਗਾ ਹੈ। ਜੇ ਸੇਵਾ ਹੈ ਤੇ ਸਿਮਰਨ ਨਹੀਂ ਹੈ ਤਾਂ ਸਮਝ ਲੈਣਾ ਕਿ ਦੂਸਰਾ ਪਰ ਨਹੀਂ ਹੈ। ਸੇਵਾ ਅਤੇ ਸਿਮਰਨ ਦੋਵੇਂ ਪਰਾਂ ਨਾਲ ਰੂਹਾਨੀਅਤ ਮੰਜਲਾਂ ਦੀਆਂ ਉਡਾਰੀਆਂ ਮਾਰ ਕੇ ਸਿੱਖ ਤੁਰੀਆ ਪਦ ਵਿਚ ਪਹੁੰਚਦਾ ਹੈ। ਜੇ ਸੇਵਾ-ਸਿਮਰਨ ਦੇ ਦੋਨੇਂ ਪਰ ਨਹੀਂ ਹਨ ਤਾਂ ਧਰਤੀ ਦੇ ਵਿਸ਼ੇ ਵਿਕਾਰਾਂ ਦੇ ਸੁੱਖ ਦਾ ਚੋਗਾ ਚੁਗਦੇ ਨੂੰ ਕਦੇ ਵੀ ਕਾਲ ਦੀ ਮਾਰ ਪੈ ਸਕਦੀ ਹੈ ਜਾਂ ਪਦਾਰਥਾਂ ਦਾ ਚੋਗਾ-ਚੁਗਦੇ ਨੂੰ ਕਦੇ ਵੀ ਕਾਮ, ਕ੍ਰੋਧ, ਲੋਹ, ਮੋਹ, ਅਹੰਕਾਰ ਵੈਰੀਆਂ ਦਾ ਹਮਲਾ ਹੋ ਸਕਦਾ ਹੈ, ਜਿਸ ਕਾਰਨ ਰੂਹਾਨੀਅਤ ਦੇ ਜੀਵਨ ਦਾ ਅੰਤ ਹੋ ਸਕਦਾ ਹੈ। ਜਿਸ ਸਿੱਖ ਕੋਲ ਸੇਵਾ ਤੇ ਸਿਮਰਨ ਦੇ ਪਰ ਹਨ, ਜਿਵੇਂ ਪਰਾਂ ਵਾਲਾ ਪੰਛੀ ਹਰ ਫਲਦਾਰ ਬ੍ਰਿਛ 'ਤੇ ਸਹਿਜੇ ਹੀ ਪਹੁੰਚ ਜਾਂਦਾ ਹੈ ਤੇ ਮਨ ਭਾਉਂਦੇ ਫਲ ਖ਼ਾ ਸਕਦਾ ਹੈ, ਇਸੇ ਤਰ੍ਹਾਂ ਸੇਵਾ ਤੇ ਸਿਮਰਨ ਵਾਲਾ ਸਿੱਖ ਪ੍ਰਮੇਸ਼ਰ ਦੇ ਦਰ ਤੋਂ ਮਨ ਇਛੇ ਫਲ ਪਾ ਸਕਦਾ ਹੈ।

*ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮ ਧੇਨਾ॥*

ਹਰਿ=ਵਾਹਿਗੁਰੂ ਆਪਣੇ ਪਿਆਰਿਆਂ ਦੀ ਸਰਬ=ਸਾਰੀਆਂ ਇੱਛਾਂ ਪੂਰੀਆਂ ਕਰਨ ਵਾਲਾ ਹੈ ਅਤੇ ਸਾਰਿਆਂ ਸੁੱਖਾਂ ਦੇ ਦੇਣ ਵਾਲਾ ਹੈ ਜਿਸਦੇ ਵਸਿ=ਅਧੀਨ ਕਾਮਨਾ ਪੂਰੀ ਕਰਨ ਵਾਲੀ ਧੇਨਾ=ਗਊ ਜੋ ਸਵਰਗ ਦੀ ਵਸਤੂ ਹੈ, ਐਸੀਆਂ ਸੁੱਖ ਦੇਣ ਵਾਲੀਆਂ ਵਸਤੂਆਂ ਉਸ ਪ੍ਰਮੇਸ਼ਰ ਦੇ ਅਧੀਨ ਹਨ।

*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ ੧॥*

ਸੋ=ਉਹ ਐਸਾ=ਇਹੋ ਜਿਹਾ ਹਰਿ=ਵਾਹਿਗੁਰੂ ਹੈ, ਹੇ ਮੇਰੇ ਜੀਅੜੇ=ਜੀਵ ਆਤਮਾ ਐਸੇ ਵਾਹਿਗੁਰੂ ਨੂੰ ਧਿਆਈਐ=ਧਿਆਉਣਾ ਕਰ, ਤਾਂ ਤੂੰ ਸਰਬ=ਸਾਰੇ ਸੁੱਖਾਂ ਨੂੰ ਪਾਵਹਿ=ਪ੍ਰਾਪਤ ਕਰ ਲਵੇਂਗਾ।

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*

ਹੇ ਮਨ! ਉਸ ਸਤਿਨਾਮ ਮੰਤ੍ਰ ਨੂੰ ਜਪਣਾ ਕਰ ਅਥਵਾ-ਸਤਿਨਾਮ ਦੇ ਜਾਪ ਨੂੰ ਜਪ ਅਤੇ ਇਸ ਜਾਪ ਨੂੰ ਸਦਾ ਜਪਣਾ ਕਰੋ।

*ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥*

ਹਲਤਿ=ਲੋਕ, ਪਲਤਿ=ਪ੍ਰਲੋਕ ਵਿਚ ਤੇਰਾ ਮੁੱਖ ਊਜਲ=ਨਿਰਮਲ ਭਾਵ ਜਸ ਰੂਪ ਉਜਾਲੇ ਵਾਲਾ ਹੋਵੇਗਾ। ਕਦੋਂ ਹੋਵੇਗਾ? ਜਦੋਂ ਤੂੰ ਨਿਰੰਜਨਾ=ਮਲ ਮਾਇਆ ਤੋਂ ਰਹਿਤ, ਪੁਰਖ=ਵਿਆਪਕ ਹਰਿ=ਪ੍ਰਮੇਸ਼ਰ ਨੂੰ ਹਮੇਸ਼ਾ ਧਿਆਈਐ=ਧਿਆਉਣਾ ਕਰੇਂਗਾ।

*ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ॥*

ਜਹ=ਜਿੱਥੇ ਵਾਹਿਗੁਰੂ ਦਾ ਸਿਮਰਨ ਭਇਆ=ਹੋਇਆ ਹੈ ਭਾਵ ਜਿਸਦੇ ਹਿਰਦੇ ਵਿਚ ਵਾਹਿਗੁਰੂ ਦਾ ਸਿਮਰਨ ਹੋਇਆ ਹੈ ਤਹ=ਉਥੇ ਸਾਰੀ ਉਪਾਧਿ=ਉਪਾਧੀ ਗਤੁ=ਨਾਸ ਕੀਨੀ=ਕਰ ਦਿੱਤੀ ਹੈ। ਵੱਡਿਆਂ ਭਾਗਾਂ ਵਾਲਿਆਂ ਨੇ ਹਰਿ=ਵਾਹਿਗੁਰੂ ਦੇ ਨਾਮ ਨੂੰ ਜਪਿਆ ਹੈ।

*ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ॥ ੨॥*

(ਧਨਾਸਰੀ ਮਹਲਾ ੪, ਅੰਗ ੬੬੯-੭੦)

ਜਗਿਆਸੂ ਕਹਿੰਦਾ ਹੈ ਕਿ ਮੈਨੂੰ ਸੇਵਕ ਜਨ ਨੂੰ ਸਤਿਗੁਰਾਂ ਨੇ ਇਹ ਮਤਿ=ਸਿੱਖਿਆ ਦਿੱਤੀ ਹੈ ਕਿ ਹਰੀ ਪ੍ਰਮੇਸ਼ਰ ਦਾ ਨਾਮ ਜਪਣ ਤੋਂ ਹੀ ਭਵਜਲੁ=ਸੰਸਾਰ ਸਮੁੰਦਰ ਤੋਂ ਤਰਿਆ ਜਾ ਸਕਦਾ ਹੈ।

ਸੋ ਇਸ ਲਈ ਮਾਤਾ ਕ੍ਰਿਸ਼ਨ ਕੌਰ ਜੀ ਗੁਰਮਤਿ ਦੇ ਇਨ੍ਹਾਂ ਸੁਨਹਿਰੀ ਅਸੂਲਾਂ ਨੂੰ ਅਪਨਾ ਕੇ ਸਿੱਖੀ ਮਾਰਗ 'ਤੇ ਚਲ ਰਹੇ ਹਨ। ਮਾਤਾ ਜੀ ਦਾ ਜੀਵਨ ਉਸ ਔਰਤ ਨੂੰ ਵੀ ਸਿੱਖਿਆ ਪ੍ਰਦਾਨ ਕਰਦਾ ਹੈ, ਜਿਸਦੇ ਕੋਲ ਪੁੱਤਰ ਦੀ ਘਾਟ ਹੋਵੇ। ਅਗਿਆਨ ਕਾਲ ਵਿਚ ਸੰਸਾਰੀ ਔਰਤ ਅਜਿਹੇ ਘਾਟ ਦੇ ਸਮੇਂ ਇਹ ਦਾਤ ਦੀ ਪ੍ਰਾਪਤੀ ਦੇ ਗ਼ਲਤ ਰਾਹ ਅਪਣਾ ਲੈਂਦੀ ਹੈ। ਜੈਸਾ ਕਿ ਟੂਣੇ-ਟਾਂਮਣ, ਧਾਗੇ, ਤਵੀਤ ਕਰਨ ਕਰਾਉਣ ਵਾਲਿਆਂ ਦੇ ਵਸ ਪੈ ਕੇ ਧਨ-ਪਦਾਰਥ ਦਾ ਵੀ ਨੁਕਸਾਨ ਕਰ ਲੈਣਾ ਤੇ ਸਮਾਜ ਵਿਚ ਨਿੰਦਿਆ ਦਾ ਕਾਰਨ ਵੀ ਬਣ ਜਾਣਾ ਜਾਂ ਫਿਰ ਕਿਸੇ ਕਲਪਤਿ ਦੇਵੀ-ਦੇਵਤੇ ਦੀ ਸੇਵਾ ਭਾਵਨਾ ਕਰਕੇ ਆਪਣੇ ਧਨ ਪਦਾਰਥ ਦਾ ਨੁਕਸਾਨ ਕਰ ਲੈਣਾ, ਜਾਂ ਫੇਰ ਭੂਤ-ਪ੍ਰੇਤਾਂ ਦੇ ਉਪਾਸ਼ਕ ਪੁੱਤਰ ਦੇਣ ਦੇ ਠੇਕੇਦਾਰ ਪਾਖੰਡੀ ਲੋਕਾਂ ਦੇ ਕੋਲੋਂ ਆਪਣਾ ਧਨ ਤੇ ਇੱਜ਼ਤ ਦੋਨੋਂ ਗਵਾ ਲੈਣੇ। ਇਹ ਸਭ ਬੇਸਮਝੀ ਦਾ ਕਾਰਨ ਹਨ। ਸੰਸਾਰ ਵਿਚ ਜਿਸ ਨੂੰ ਵੀ ਜੋ ਪਦਾਰਥ ਮਿਲਦਾ ਹੈ, ਉਸਦੇ ਦੇਣ ਵਾਲਾ ਸਿਰਫ਼ ਇਕੋ ਹੀ ਮਾਲਕ ਹੈ। ਕੋਈ ਦੋ-ਚਾਰ ਜਾਂ ਦਸ-ਵੀਹ ਨਹੀਂ ਹਨ।

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫॥*

(ਜਪੁਜੀ ਸਾਹਿਬ ਅੰਗ ੨)

*ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ॥*
*ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ॥*

(ਗਉੜੀ ਬਾਵਨ ਅਖਰੀ ਮ: ੫, ਅੰਗ ੨੫੭)

*ਦੇਦਾ ਦੇ ਲੈਦੇ ਥਕਿ ਪਾਹਿ॥*

(ਜਪੁਜੀ ਸਾਹਿਬ ਅੰਗ ੨)

*ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥*
*ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥*

(ਰਾਗੁ ਸੋਰਠਿ ਵਾਰ ਮਹਲੇ ੪ ਕੀ, ਸਲੋਕ ੨੫, ਅੰਗ ੬੫੨)

ਇਕ ਪ੍ਰਮਾਤਮਾ ਹੀ ਸਭ ਨੂੰ ਪਦਾਰਥ ਦੇਣ ਵਾਲਾ ਹੈ, ਇਸ ਗੱਲ ਦਾ ਸਮਾਜ ਵਿਚ ਵਿਸ਼ਵਾਸ ਪੈਦਾ ਕਰਨ ਲਈ ਜੋ ਮਾਤਾ ਕ੍ਰਿਸ਼ਨ ਕੌਰ ਨੇ ਦ੍ਰਿੜ੍ਹਤਾ ਦਿਖਾਈ ਹੈ, ਸਮਾਜ ਦੀ ਆਪਣੇ ਰਸਤੇ ਤੋਂ ਭਟਕੀ ਔਰਤ ਲਈ ਇਕ ਮਿਸਾਲ ਹੈ। ਸਿੱਖ ਹਿਰਦਾ ਪੁੱਤਰ ਵਰਗੇ ਪਦਾਰਥ ਨਾ ਹੋਣ 'ਤੇ ਘਬਰਾਉਂਦਾ ਨਹੀਂ, ਪ੍ਰਾਪਤੀ ਲਈ ਅਰਦਾਸ ਕਰਦਾ ਹੈ। ਜੇ ਅਰਦਾਸ ਪੂਰੀ ਨਾ ਹੋਵੇ ਫਿਰ ਪ੍ਰਮਾਤਮਾ ਨੂੰ ਦੋਸ਼ ਨਹੀਂ ਦਿੰਦਾ, ਭਾਣੇ ਵਿਚ ਰਹਿੰਦਾ ਹੈ। ਕਿਉਂਕਿ ਉਹ ਗੁਰਮਤਿ ਦੇ ਇਸ ਸਿਧਾਂਤ ਦਾ ਜਾਣੂ ਹੈ ਕਿ :

*ਸਾਚੇ ਸਾਹਿਬਾ ਕਿਆ ਨਾਹੀ ਘਰ ਤੇਰੈ॥*

*ਘਰ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥*

(ਰਾਮ : ਮਹਲਾ ੩ ਅਨੰਦੁ ਅੰਗ ੯੧੭)

ਕਿ ਹੇ ਵਾਹਿਗੁਰੂ ! ਤੇਰੇ ਘਰ ਤਾਂ ਸਭ ਕੁਝ ਹੈ, ਪਰ ਤੂੰ ਜੀਵਾਂ ਦੇ ਕਰਮ ਅਨੁਸਾਰ ਫਲ ਦਿੰਦਾ ਹੈਂ।

*ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ॥*

(ਸਲੋਕ ਮ: ੩, ਅੰਗ ੧੦੯੨)

ਤੇ ਨਾਲ ਉਸ ਦਾ ਐਸਾ ਅਟੱਲ ਵਿਸ਼ਵਾਸ ਹੈ ਕਿ ਮੇਰੇ ਕਰਮਾਂ ਦਾ ਦੋਸ਼ ਹੈ, ਪਰਮਾਤਮਾ ਦਾ ਕੋਈ ਦੋਸ਼ ਨਹੀਂ ਹੈ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*

(ਰਾਗੁ ਆਸਾ ਮ: ੧ ਪਟੀ ਲਿਖੀ ਅੰ: ੪੩੩)

ਇਸ ਲਈ ਉਹ ਕੇਵਲ ਆਪਣੇ ਪਰਮਾਤਮਾ ਤੋਂ ਹੀ ਮੰਗਦਾ ਹੈ ਤੇ ਆਪਣੇ ਕਰਮਾਂ 'ਤੇ ਵਿਸ਼ਵਾਸ ਰੱਖਦਾ ਹੈ। ਇਸ ਤਰ੍ਹਾਂ ਦਾ ਗੁਰਮਤ ਵਿਸ਼ਵਾਸੀ ਜੀਵਨ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਜੀ ਦੇ ਮਹਿਲ ਮਾਤਾ ਕ੍ਰਿਸ਼ਨ ਕੌਰ ਜੀ ਦਾ ਦੇਖਿਆ ਜਾ ਰਿਹਾ ਹੈ। ਇਸ ਪ੍ਰਕਾਰ ਜਦੋਂ ਸੇਵਾ ਅਤੇ ਸਿਮਰਨ ਬਾਣੀ ਪੜ੍ਹਦਿਆਂ-ਸੁਣਦਿਆਂ, ਅਰਦਾਸ ਕਰਦਿਆਂ ਕੁਝ ਸਮਾਂ ਬਤੀਤ ਹੋ ਗਿਆ। ਹੁਣ ਉਹ ਸਮਾਂ ਨੇੜੇ ਆਣ ਪਹੁੰਚਿਆ ਜਦੋਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਅੱਠਵਾਂ ਵਾਰਸ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖ ਨੂੰ ਭਾਗ ਲਾਉਣ ਵਾਲਾ ਇਸ ਸੰਸਾਰ ਵਿਚ ਪੈਦਾ ਹੋਵੇ। ਜਦੋਂ ਅਕਾਲ-ਪੁਰਖ ਦੇ ਦਰ ਮਾਤਾ ਜੀ ਦੀ ਅਰਦਾਸ ਪ੍ਰਵਾਨ ਹੋ ਗਈ ਉਦੋਂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਸਰੀਰ ਦਾ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖ ਵਿਚ ਨਿਰਮਾਣ ਹੋਇਆ ਜਿਸ ਦਾ ਸੰਕਲਪ ਗੁਰਬਾਣੀ ਵਿਚ ਐਸਾ ਹੈ ਕਿ :

*ਉਦਰੈ ਮਾਹਿ ਆਇ ਕੀਆ ਨਿਵਾਸੁ॥*
*ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*

(ਆਸਾ ਮ: ੫ ਅੰਗ ੩੯੬)

ਬਿਗਾਸੁ= ਖੇੜਾ, ਭਾਵ ਖ਼ੁਸ਼ੀ।

ਅਵਤਾਰ ਦੀ ਦੇਹ ਅਤੇ ਸੰਸਾਰੀ ਜੀਵਾਂ ਦੀਆਂ ਦੇਹਾਂ ਪੈਦਾ ਹੋਣ ਵਿਚ ਜ਼ਮੀਨ-ਅਸਮਾਨ ਦਾ ਫ਼ਰਕ ਹੈ। ਜੋ ਜੀਵ ਜੰਮਣ-ਮਰਨ ਵਿਚ ਹਨ, ਜਦੋਂ ਉਹਨਾਂ ਦੀ ਦੇਹ ਪੈਦਾ ਹੁੰਦੀ ਹੈ ਤਾਂ ਜੀਵ ਪਹਿਲਾਂ ਨਿਵਾਸ ਕਰਦਾ ਹੈ, ਦੇਹ ਬਾਅਦ ਵਿਚ ਪੈਦਾ ਹੁੰਦੀ ਹੈ। ਕਿਉਂਕਿ ਜੀਵ ਤੋਂ ਬਿਨਾਂ ਦੇਹ ਪੈਦਾ ਹੋਣੀ ਅਸੰਭਵ ਬਾਤ ਹੈ। ਇਸ ਲਈ ਅਗਿਆਨੀ ਜੀਵ ਗਰਭ ਵਿਚ ਬੜਾ ਭਾਰੀ ਦੁੱਖ ਉਠਾਉਂਦੇ ਹਨ, ਪਰ ਅਵਤਾਰੀ ਪੁਰਖਾਂ ਦੀ ਦੇਹ ਨੂੰ ਮਾਇਆ ਆਪਣੀ ਸ਼ਕਤੀ ਨਾਲ ਵਧਾ ਕੇ, ਈਸ਼ਵਰੀ ਮਰਯਾਦਾ ਅਨੁਸਾਰ ਦੇਹ ਦਾ ਗਰਭ ਕਾਲ ਤੋਂ ਬਾਹਰ ਆਉਣ ਦਾ ਸਮਾਂ ਹੋਵੇ, ਉਦੋਂ ਉਸ ਦੇਹ ਨੂੰ ਗਰਭ ਤੋਂ ਬਾਹਰ ਕੱਢ ਦਿੰਦੀ ਹੈ, ਜਿਸ ਵਿਚ ਰੱਬੀ ਜੋਤ ਪ੍ਰਵੇਸ਼ ਕਰ ਜਾਂਦੀ ਹੈ। ਇਸ ਲਈ ਈਸ਼ਵਰ ਜੰਮਣ-ਮਰਨ ਤੋਂ ਬਾਹਰ ਹੋਣ ਦੇ ਸਿਧਾਂਤ ਨੂੰ ਕੋਈ ਫ਼ਰਕ ਨਹੀਂ ਪੈਂਦਾ ਅਤੇ ਅਵਤਾਰ ਦੇਹ ਵਿਚ ਪ੍ਰਵੇਸ਼ ਵੀ ਕਰ ਜਾਂਦਾ ਹੈ। ਅਵਤਾਰ ਦੀ ਦੇਹ ਦੀ ਸਾਰੀ ਜ਼ੁੰਮੇਵਾਰੀ ਮਾਇਆ ਦੇ ਜ਼ੁੰਮੇ ਹੋਇਆ ਕਰਦੀ ਹੈ। ਇਸ ਪ੍ਰਕਾਰ ਜਦੋਂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਦੀ ਦੇਹ ਦਾ ਨਿਰਮਾਣ ਹੋਣਾ ਸ਼ੁਰੂ ਹੋ ਗਿਆ ਤਾਂ ਮਾਤਾ ਜੀ ਦਾ ਚਿਹਰਾ ਹਰ ਵੇਲੇ ਖਿੜੇ ਹੋਏ ਕਮਲ ਫੁੱਲ ਵਾਂਗ ਰਹਿਣ ਲੱਗਾ ਅਤੇ ਆਪਣੇ ਪਤੀ ਮਹਾਰਾਜ ਨੂੰ ਦੱਸ ਦਿੱਤਾ ਕਿ ਤੁਹਾਡੀ ਵੰਸ਼ ਵਿਚ ਵਾਧਾ ਹੋਣ ਲੱਗਾ ਹੈ ਤੇ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਉਦਰ ਵਿਚ ਇਕ ਨਵੀਂ ਦੇਹ ਦੀ ਸ਼ੁਰੂਆਤ ਹੋ ਚੁੱਕੀ ਹੈ। ਇਸ ਅਵਸਥਾ ਵਿਚ ਆਪਣੀ ਧਰਮ ਸੁਪਤਨੀ ਨੂੰ ਵੇਖ ਕੇ ਗੁਰਮਤਿ ਦੀ ਸੋਝੀ ਰੱਖਣ ਵਾਲਾ ਗੁਰਸਿੱਖ ਉਹ ਵੀ ਇਹੋ ਜਿਹਾ ਉਪਦੇਸ਼ ਦਿੰਦਾ ਹੈ ਕਿ ਬੱਚੇ ਤੇ ਕਿਸੇ ਪ੍ਰਕਾਰ ਦਾ ਵੀ ਕੋਈ ਮਾੜਾ ਅਸਰ ਪੈਣ ਤੋਂ ਰੋਕਣ ਲਈ ਆਪਣੀ ਪਤਨੀ ਨੂੰ ਗੁਰਮਤਿ ਦੀ ਸਿੱਖਿਆ ਦੇ ਕੇ ਸਾਵਧਾਨ ਕਰਦਾ ਹੈ, ਕੀ ਫੇਰ ਗੁਰੂ ਜੀ ਨੇ ਅਜਿਹੀ ਸਿੱਖਿਆ ਨਹੀਂ ਦਿੱਤੀ ਹੋਣੀ? ਕਿਉਂ ਨਹੀਂ, ਜ਼ਰੂਰ ਦਿੱਤੀ ਹੋਵੇਗੀ। ਸਤਿਗੁਰੂ ਜੀ ਨੇ ਜ਼ਰੂਰ ਹੀ ਐਸਾ ਕਿਹਾ

ਹੋਵੇਗਾ ਕਿ ਕ੍ਰਿਸ਼ਨ ਕੌਰ, ਤੇਰੇ 'ਤੇ ਬਹੁਤ ਵੱਡੀ ਜ਼ਿੰਮੇਵਾਰੀ ਉਸ ਅਕਾਲ-ਪੁਰਖ ਵਾਹਿਗੁਰੂ ਨੇ ਲਾਈ ਹੈ। ਇਕ ਪੱਖ ਵਿਚ ਵੈਸੇ ਤਾਂ ਇਹ ਜ਼ੁੰਮੇਵਾਰੀ ਬੱਚਾ ਪੈਦਾ ਕਰਨ ਵਾਲੀ ਹਰ ਔਰਤ 'ਤੇ ਹੀ ਕੁਦਰਤ ਨੇ ਲਾਈ ਹੈ ਕਿ ਸੰਤਾਨ ਨੂੰ ਨੇਕ ਬਣਾਉਣ ਲਈ, ਧਰਮੀ ਬਣਾਉਣ ਲਈ ਆਪਣੇ ਖ਼ਿਆਲ ਨੇਕ ਅਤੇ ਧਰਮੀ ਰੱਖਣੇ, ਜਿਸ ਦਾ ਪ੍ਰਭਾਵ ਸਿੱਧਾ ਬੱਚੇ 'ਤੇ ਜਾਂਦਾ ਹੈ, ਪਰ ਜਿਨ੍ਹਾਂ ਮਾਵਾਂ ਨੇ ਸੰਤ, ਭਗਤ, ਅਵਤਾਰ ਪੁਰਖ ਪੈਦਾ ਕਰਨੇ ਹੋਣ ਉਹਨਾਂ ਦੀ ਜ਼ੁੰਮੇਵਾਰੀ ਸੰਸਾਰੀ ਔਰਤਾਂ ਤੋਂ ਕਿਤੇ ਵਧੇਰੇ ਜ਼ਿਆਦਾ ਹੈ, ਇਸ ਲਈ ਤੇਰੀ ਕੁੱਖ ਵਿਚ ਪੈਦਾ ਹੋਣ ਵਾਲਾ ਕੋਈ ਆਮ-ਸਾਧਾਰਨ ਬਾਲਕ ਨਹੀਂ ਹੋ ਸਕਦਾ। ਇਹ ਛੋਟੀ ਉਮਰ ਵਿਚ ਹੀ ਵੱਡੀਆਂ-ਬਰਕਤਾਂ ਰੱਖਣ ਵਾਲਾ ਅਵਤਾਰੀ ਪੁਰਖ ਹੋਵੇਗਾ। ਇਸ ਲਈ ਹਰ ਵੇਲੇ ਨਾਮ, ਸਿਮਰਨ ਅਭਿਆਸ, ਬਾਣੀ ਦਾ ਅਭਿਆਸ, ਗੁਰੂ ਨਾਨਕ ਦੇਵ ਜੀ ਤੋਂ ਲੈ ਕੇ, ਛੇਵੇਂ ਪਾਤਸ਼ਾਹ ਮੇਰੇ ਦਾਦਾ ਗੁਰੂ ਤਕ ਦਾ ਇਤਿਹਾਸ, ਕਹਾਣੀਆਂ ਸੁਣਨ ਵਿਚ ਜ਼ਿਆਦਾ ਰੁਚੀ ਰੱਖਣੀ। ਆਪਣੇ ਪਤੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸਿੱਖਿਆ ਅਜਿਹੀ ਪੱਲੇ ਬੰਨ੍ਹੀ ਕਿ ਜੋ ਨੌਂ-ਮਹੀਨੇ ਕੁਝ ਦਿਨ ਮਾਤਾ ਜੀ ਨੇ ਸਾਂਤਕੀ ਤਪੱਸਿਆ ਕੀਤੀ ਇਸਦੇ ਨਾਲ-ਨਾਲ ਰਜੋ-ਗੁਣ ਤਪੱਸਿਆ ਵੀ ਕੀਤੀ, ਕਿਉਂਕਿ ਸਿੱਖ ਧਰਮ ਵਿਚ ਤਾਮਸੀ ਤਪੱਸਿਆ ਨੂੰ ਕੋਈ ਥਾਂ ਨਹੀਂ ਹੈ। ਤਾਮਸੀ ਤਪੱਸਿਆ ਉਸਨੂੰ ਕਹਿੰਦੇ ਹਨ ਜੋ ਜਾਣ-ਬੁੱਝ ਕੇ ਸਰੀਰ ਨੂੰ ਕਸ਼ਟ ਦਿੱਤੇ ਜਾਣ, ਜੈਸਾ ਕਿ ਗਰਮੀ ਵਿਚ ਧੂਣੀਆਂ ਤਾਪਣੀਆਂ, ਸਰਦੀ ਵਿਚ ਜਲ-ਧਾਰੇ ਕਰਨੇ, ਪਾਣੀ ਵਿਚ ਖੜਨਾ, ਜਾਣ ਬੁੱਝ ਕੇ ਭੁੱਖੇ-ਨੰਗੇ ਰਹਿਣਾ ਇਹ ਸਭ ਤਮੋਗੁਣੀ ਤਪੱਸਿਆ ਹੈ, ਜਿਸਦਾ ਫਲ ਵੀ ਤਮੋਗੁਣ ਹੀ ਹੁੰਦਾ ਹੈ। ਇਸਦੇ ਨਾਲ ਮਨ ਇਕਾਗਰ ਨਹੀਂ ਹੁੰਦਾ, ਬਲਕਿ ਖਿੰਡਾਅ ਵਿਚ ਰਹਿੰਦਾ ਹੈ। ਇਸਦੇ ਵਿਚ ਹਉਮੈ ਵਧਦੀ ਹੈ ਤੇ ਹਉਮੈ ਹੀ ਰੱਬ ਤੋਂ ਦੂਰ ਲੈ ਜਾਣ ਵਾਲੀ ਸ਼ਕਤੀ ਹੈ। ਇਹ ਰੱਬ ਤੋਂ ਦੂਰ ਲੈ ਜਾਣ ਵਾਲੀ ਤਮੋਗੁਣੀ ਤਪੱਸਿਆ ਨੂੰ ਸਿੱਖ ਕਦੇ ਪਸੰਦ ਨਹੀਂ ਕਰਦੇ। ਦੂਸਰਾ ਹੈ ਰਜੋਗੁਣੀ ਤਪੱਸਿਆ। ਰਜੋਗੁਣੀ ਤਪੱਸਿਆ ਉਸ ਨੂੰ ਕਹਿੰਦੇ ਹਨ ਕਿ ਜੋ ਸਾਡੇ ਦੇਹ ਦੇ ਇੰਦਰੇ ਹਨ ਜੈਸਾ ਕਿ ਸੁਣਨ, ਦੇਖਣ, ਬੋਲਣ, ਸੁੰਘਣ ਆਦਿ ਵਾਲੇ ਇਹ ਜਦੋਂ ਆਪਣੇ-ਆਪਣੇ ਰਸ ਵੱਲ ਖਿੱਚਣ ਤਾਂ ਇਹਨਾਂ ਇੰਦਰਿਆਂ ਨੂੰ ਮੋੜਨਾ, ਵਾਰ-ਵਾਰ ਵਿਸ਼ਿਆਂ ਵੱਲ ਦੌੜਦੇ ਇੰਦਰਿਆਂ ਨੂੰ ਰੋਕਣਾ, ਇਹਨਾਂ ਨੂੰ ਰੋਕਣ ਵਿਚ ਜੋ ਤਾਕਤ ਲੱਗਦੀ ਹੈ, ਇਸ ਦਾ ਨਾਮ ਰਜੋਗੁਣੀ ਤਪੱਸਿਆ ਹੈ। ਸਤੋ ਗੁਣ ਤਪੱਸਿਆ ਉਹ ਹੈ ਕਿ ਜੋ ਮਨ ਵਾਰ-ਵਾਰ ਬਾਹਰ ਦੇ ਪਦਾਰਥਾਂ ਵੱਲ ਦੌੜਦਾ ਹੈ ਤੇ ਉਸ ਨੂੰ ਵਾਰ-ਵਾਰ ਰੋਕਣਾ ਫਿਰ ਜਾਵੇ ਫਿਰ ਰੋਕਣਾ। ਫਿਰ ਜਾਵੇ, ਫਿਰ ਰੋਕਣ ਵਿਚ ਜੋ ਤਾਕਤ ਖ਼ਰਚ ਹੁੰਦੀ ਹੈ, ਇਸਦਾ ਨਾਮ ਸਤੋ ਗੁਣੀ ਤਪੱਸਿਆ ਹੈ, ਇਸ ਲਈ ਰਜੋ ਗੁਣੀ ਤੇ ਸਤੋਗੁਣੀ ਤਪੱਸਿਆ ਮਾਤਾ ਜੀ ਨੇ ਕੀਤੀ। ਜਿਸ ਦਾ ਸਾਂਝਾ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਰੂਪ ਵਿਚ ਐਸਾ ਦਿੱਤਾ ਹੈ -

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*

ਜਿਹੜਾ ਮਨੁੱਖ ਮਨ ਅੰਦਰ ਗੁਰੂ ਜੀ ਨੂੰ ਆਰਾਧਣਾ=ਯਾਦ ਕਰਦਾ ਹੈ, ਅਤੇ ਜੀਭ ਨਾਲ ਗੁਰਾਂ ਦੇ ਨਾਮ ਨੂੰ ਜਪਦਾ ਹੈ।

*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*

ਨੇਤ੍ਰੀ=ਅੱਖਾਂ ਨਾਲ ਸਤਿਗੁਰਾਂ ਦਾ ਦਰਸ਼ਨ ਕਰਦਾ ਹੈ ਅਤੇ ਸ੍ਰਵਣੀ=ਕੰਨਾਂ ਨਾਲ ਗੁਰਾਂ ਦਾ ਨਾਮ ਸੁਣਦਾ ਹੈ।

*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥*

ਤੇ ਸਤਿਗੁਰਾਂ ਦੀ ਸੇਵਾ ਨਾਲ ਰਤਿਆ=ਜੁੜਿਆ ਰਹਿੰਦਾ ਹੈ, ਉਹ ਮਨੁੱਖ ਦਰਗਾਹ=ਪ੍ਰਲੋਕ ਵਿਚ ਸੁੱਖ ਦੀ ਥਾਂ ਪਾਉਂਦਾ ਹੈ।

*ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥*

ਗੁਰੂ ਜੀ ਕਹਿੰਦੇ ਹਨ ਜਿਸ ਉੱਤੇ ਵਾਹਿਗੁਰੂ ਆਪਣੀ ਕਿਰਪਾ ਕਰਦਾ ਹੈ, ਉਸ ਨੂੰ ਏਹ ਵਥੁ=ਵਸਤਾਂ ਦੇਂਦਾ ਹੈ।

*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥ ੧॥*

(ਗੂਜਰੀ ਵਾਰ ਮ: ੫, ਅੰਗ ੫੧੭)

ਜਗ ਵਿਚ ਅਜਿਹੇ ਉੱਤਮ=ਗੁਣਾਂ ਵਾਲੇ ਵਿਅਕਤੀ ਵਿਰਲੇ ਹੀ ਕਾਢੀਅਹਿ=ਨਿਕਲਦੇ ਹਨ।

ਇਸ ਤਪੱਸਿਆਂ ਦਾ ਸਮਾਂ ਜਦੋਂ ਸੰਪੂਰਨ ਹੋਇਆ ਤਾਂ ਮਾਤਾ ਜੀ ਨੇ ਆਪਣੇ ਖ਼ਿਆਲਾਂ ਨੂੰ ਅਜਿਹਾ ਬੰਨ੍ਹ ਕੇ ਨੌਂ ਮਹੀਨੇ ਕੁਝ ਦਿਨ ਗੁਜ਼ਾਰੇ ਜੋ ਹਰ ਇਕ ਔਰਤ ਦੇ ਵਸ ਦੀ ਗੱਲ ਨਹੀਂ। ਜਦੋਂ ਸਮਾਂ ਦੇਹ ਪ੍ਰਗਟ ਹੋਣ ਦਾ ਹੋ ਆਇਆ ਤਾਂ ਉਸ ਰੱਬੀ ਜੋਤ ਨੇ ਅੱਠਵੇਂ ਜਾਮੇ ਵਿਚ ਪ੍ਰਵੇਸ਼ ਕਰਨ ਲਈ ਆਪਣੀ ਦੇਹ ਦੀ ਸਥਾਪਨਾ ਕੀਤੀ। ਜਿਸ ਦਿਨ ਇਹ ਦੇਹ ਸੰਸਾਰ ਵਿਚ ਪ੍ਰਗਟ ਹੋਈ ਸੀ, ਲੋਕਾਂ ਵਿਚ ਇਹ ਪ੍ਰਭਾਵ ਜਾਣਾ ਸੀ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਘਰ ਸਾਹਿਬਜ਼ਾਦਾ ਪ੍ਰਗਟ ਹੋਇਆ ਹੈ ਤੇ ਉਪਰ ਸੂਖਮ ਮੰਡਲਾਂ ਦੇ ਵਾਸੀ ਸੂਖਮ ਰੂਹਾਂ, ਸੂਖਮ ਸਰੀਰਾਂ ਸਮੇਤ ਕੀਰਤਪੁਰ ਸਾਹਿਬ ਪਹੁੰਚੇ। ਅਜੀਬ ਕਿਸਮ ਦੀਆਂ ਵਧਾਈਆਂ ਜੋ ਦੋ ਹਿੱਸਿਆਂ ਵਿਚ ਹੋਈਆਂ ਸਨ, ਇਕ ਅਸਥੂਲ ਸ੍ਰਿਸ਼ਟੀ ਦੇ ਲੋਕਾਂ ਵਿਚ, ਦੂਸਰਾ ਸੂਖਮ ਸ੍ਰਿਸ਼ਟੀ ਦੇ ਲੋਕਾਂ ਵਿਚ, ਮਾਨੋਂ ਦੋਨਾਂ ਦੀਆਂ ਮੁਕੰਮਲ ਤਿਆਰੀਆਂ ਹੋ ਗਈਆਂ। ਇਕ ਤਿਆਰੀ ਕੀਰਤਪੁਰ ਸਾਹਿਬ ਧਰਤੀ ਦੇ ਤਲ 'ਤੇ ਹੈ ਤੇ ਦੂਸਰੀ ਅਕਾਸ਼ ਵਿਚ ਵਿਚਰਨ ਵਾਲੇ ਦੇਵੀ-ਦੇਵਤੇ ਜੋ ਜੈ-ਜੈ ਕਾਰ ਦੀ ਧੁਨੀ ਕਰਨ ਵਾਸਤੇ ਕੀਰਤਪੁਰ ਸਾਹਿਬ ਦੇ ਆਲੇ-ਦੁਆਲੇ ਉਮੜ ਰਹੇ ਹਨ। ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਦੀ ਕੁੱਖ ਤੋਂ ਬਿ: ਸੰਮਤ ੧੭੧੩, ਸਾਵਣ ਵਦੀ ਨੌਵੀ, ਦਿਨ ਵੀਰਵਾਰ, ਮੁਤਾਬਿਕ ਈ: ਸੰਨ ੧੪ ਜੁਲਾਈ ੧੬੫੬ ਨਛੱਤਰ ਪੂਰਨਮਾਸ਼ੀ ਨੂੰ ਸ੍ਰੀ ਹਰਿ ਕ੍ਰਿਸ਼ਨ ਜੀ ਪ੍ਰਗਟ ਹੋਏ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਬਿ: ਸੰਮਤ ੧੭੧੩, ੮ ਸਾਵਣ ਵਦੀ ੧੦, ਮੁਤਾਬਿਕ ਸੰਨ ੭ ਜੁਲਾਈ, ੧੬੫੬ ਈ: ਲਿਖਿਆ ਹੈ। ਇਸੇ ਬਾਰੇ ਗਿ: ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਉਂ ਲਿਖਦੇ ਹਨ -

*ਚੌਪਈ- ਕੀਰਤਪੁਰ ਗੁਰ ਸਪਤਮ ਕੇ ਘਰ। ਕ੍ਰਿਸ਼ਨ ਕੌਰ ਮਾਤਾ ਸੈ ਦਿਨਵਤਾ।*
*ਸੱਤ੍ਰਾ ਸੈ ਤੇਰਾਂ ਕੇ ਮਾਹੀਂ। ਸਾਵਣ ਦਸਮੀ ਬਦੀ ਮਰਾਹੀ।*
*ਪ੍ਰਗਟੇ ਗੁਰ ਹਰਿ ਕ੍ਰਿਸ਼ਨ ਉਦਾਰੇ। ਜਿਨ ਥਿਰ ਗਾਦੀ ਸਿੱਖ ਬਹੁ ਤਾਰੇ।*

(ਗਿ: ਗਿਆਨ ਸਿੰਘ ਪੰਥ ਪ੍ਰਕਾਸ਼, ਪੰਨਾ ੧੫੨ ਨਿਵਾਸ ੮)

ਸ੍ਰੀ ਹਰਿ ਕ੍ਰਿਸ਼ਨ ਦੇ ਪ੍ਰਗਟ ਹੋਣ ਦੀਆਂ ਖ਼ੁਸ਼ੀਆਂ ਪਹਿਲਾਂ ਤਾਂ ਦੇਵਗਣਾਂ ਨੇ ਅਕਾਸ਼ ਵਿਚ ਫੁੱਲ ਵਰਸਾ ਕੇ ਜੈ-ਜੈ ਕਾਰ ਦੀਆਂ ਧੁਨੀਆਂ ਨਾਲ ਪ੍ਰਗਟਾਈਆਂ ਤੇ ਆਰਤੀਆਂ ਕੀਤੀਆਂ। ਮੱਥੇ ਟੇਕੇ ਕਿ ਸੰਸਾਰ ਦੇ ਸਿਰਜਣਹਾਰ ਪ੍ਰਭੂ ਨੇ ਜੋ ਸਾਡਾ ਸਾਰੇ ਦੇਵੀ-ਦੇਵਤਿਆਂ ਦਾ ਮਾਲਕ ਹੈ, ਅੱਜ ਸੰਸਾਰ ਦੇ ਭਲੇ ਹੇਤ ਅੱਠਵਾਂ ਸਰੂਪ ਧਾਰਨ ਕੀਤਾ ਹੈ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬਾਂ ਜੀ ਦੇ ਕੰਨਾਂ ਵਿਚ ਧੁਨ ਪਈ, ਉਹਨਾਂ ਨੇ ਅਕਾਲ-ਪੁਰਖ ਦੇ ਚਰਨਾਂ ਵਿਚ ਸ਼ੁਕਰਾਨੇ ਦੀ ਅਰਦਾਸ ਕੀਤੀ। ਪਰਮੇਸ਼ਰ ਦਾ ਧੰਨਵਾਦ ਕੀਤਾ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਸੰਭਾਲਣ ਵਾਲਾ ਗੱਦੀ ਦਾ ਵਾਰਸ ਪੈਦਾ ਕਰ ਦਿੱਤਾ, ਪਰ ਇਹ ਸਭ ਕੁਝ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਅੰਤਸ਼ਕਰਨ ਅਵਸਥਾ ਵਿਚ ਹੋ ਰਿਹਾ ਹੈ। ਇਸ ਭਾਵ ਦੀ ਖ਼ੁਸ਼ੀ ਦੇਵਤਿਆਂ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਵਿਚ ਹੈ। ਸੰਸਾਰ ਨੂੰ ਇਸ ਬਾਰੇ ਕੋਈ ਸੋਝੀ ਨਹੀਂ। ਸੰਸਾਰ ਦੀ ਖ਼ੁਸ਼ੀ ਦੂਸਰੇ ਪੱਖ ਤੋਂ ਹੈ ਕਿ ਸਾਡੇ ਗੁਰੂ ਦੇ ਘਰ ਛੋਟਾ ਸਾਹਿਬਜ਼ਾਦਾ ਪ੍ਰਗਟ ਹੋਇਆ ਹੈ ਕਿਉਂਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਘਰ ਇਕ ਸਾਹਿਬਜ਼ਾਦਾ ਪ੍ਰਗਟ ਹੋ ਚੁੱਕਾ ਸੀ, ਜਿਸ ਦਾ ਨਾਮ ਬਾਅਦ ਵਿਚ ਬਾਬਾ ਰਾਮ ਰਾਇ ਜੀ ਕਰਕੇ ਪ੍ਰਸਿੱਧ ਹੋਇਆ।

ਇੱਧਰ ਜਦੋਂ ਕੀਰਤਪੁਰ ਸਾਹਿਬ ਵਿਚ ਸਾਹਿਬਜ਼ਾਦਾ ਪ੍ਰਗਟ ਹੋਣ ਦੀ ਗੱਲ ਲੋਕਾਂ ਦੇ ਕੰਨਾਂ ਵਿਚ ਪਈ, ਤਾਂ ਘਰ-ਘਰ ਵਿਚ ਖ਼ੁਸ਼ੀ ਮਨਾਈ ਗਈ। ਵਿਸ਼ੇਸ਼ ਕਰਕੇ ਜਿੱਥੇ-ਜਿੱਥੇ ਵੀ ਸਿੱਖ-ਸਿੱਖਣੀਆਂ ਨੂੰ ਪਤਾ ਲੱਗਿਆ ਤਾਂ ਅਤਿਅੰਤ ਖ਼ੁਸ਼ ਹੋ ਕੇ ਇਕ ਦੂਜੇ ਨੂੰ ਵਧਾਈਆਂ ਦੇਣ ਲੱਗੇ ਅਤੇ ਤੁਰੰਤ ਗੁਰੂ ਹਜ਼ੂਰੀ ਵਿਚ ਪਹੁੰਚੇ। ਗੁਰੂ ਜੀ ਨੂੰ ਵਧਾਈਆਂ ਦੇਣ ਵਾਲਿਆਂ ਦੀ ਭੀੜ ਲੱਗ ਗਈ। ਗੁਰੂ ਜੀ ਸਾਰਿਆਂ ਨੂੰ ਖ਼ੁਸ਼ੀਆਂ ਵੰਡਦੇ ਰਹੇ, ਵਧੇਰੇ ਕਰਕੇ ਭੀੜ ਗ਼ਰੀਬਾਂ ਲੋਕਾਂ ਦੀ ਹੋਈ, ਕਿਉਂਕਿ ਜਦੋਂ ਕਿਸੇ ਪਾਤਸ਼ਾਹੀ ਘਰਾਣੇ ਵਿਚ ਅਜਿਹੀਆਂ ਖ਼ੁਸ਼ੀਆਂ ਦਾ ਮਾਹੌਲ ਬਣਦਾ ਹੈ। ਗ਼ਰੀਬਾਂ ਨੂੰ ਸੌਖੇ ਤਰੀਕੇ ਨਾਲ ਧਨ-ਪਦਾਰਥ ਪ੍ਰਾਪਤ ਕਰਨ ਦਾ ਸਮਾਂ ਮਿਲ ਜਾਂਦਾ ਹੈ। ਇਸ ਸਮੇਂ ਨੂੰ ਗ਼ਰੀਬ ਲੋਕ ਕਦੋਂ ਹੱਥੋਂ ਗਵਾਉਂਦੇ ਹਨ, ਕਿਉਂਕਿ ਜੇ

ਦੁਨਿਆਵੀ ਪਾਤਸ਼ਾਹ ਦੇ ਘਰ ਪੁੱਤਰ ਪੈਦਾ ਹੋਣ ਗ਼ਰੀਬਾਂ ਨੂੰ ਬਾਂਛਤ ਧਨ-ਪਦਾਰਥ ਮਿਲਦਾ ਹੈ। ਇਹ ਤਾਂ ਪਾਤਸ਼ਾਹਾਂ ਦੇ ਪਾਤਸ਼ਾਹਾਂ ਦਾ ਘਰ ਹੈ। ਰਾਜਿਆਂ ਦਾ ਵੀ ਰਾਜਾ ਰੂਪ ਜਿਨ੍ਹਾਂ ਦੇ ਸ਼ਬਦ ਦੀ ਬਰਕਤ ਨਾਲ ਭੁੱਖੇ ਤੇ ਗ਼ਰੀਬ ਲੋਕਾਂ ਨੂੰ ਪਾਤਸ਼ਾਹੀਆਂ ਪ੍ਰਾਪਤ ਹੋਈਆਂ। ਇਹ ਭਿਖਾਰੀਆਂ ਨੂੰ ਰਾਜ ਦੇਣ ਵਾਲਾ ਘਰ ਸਾਰੀ ਦੁਨੀਆਂ ਦੇ ਗ਼ਰੀਬਾਂ ਸਾਂਝਾ ਘਰ ਹੈ। ਇਸ ਲਈ ਗ਼ਰੀਬ ਲੋਕ ਵਿਸ਼ੇਸ਼ ਕਰਕੇ ਪਹੁੰਚੇ। ਗੁਰੂ ਜੀ ਨੇ ਅਜਿਹੀਆਂ ਬਖ਼ਸ਼ਿਸ਼ਾਂ ਕੀਤੀਆਂ ਇਤਨਾ ਧਨ ਪਦਾਰਥ ਬਖ਼ਸ਼ਿਆ ਕਿ ਉਮਰਾਂ ਦੀ ਗ਼ਰੀਬੀ ਦੂਰ ਕਰ ਦਿੱਤੀ। ਇਕ ਦਿਨ ਦੀ ਵਧਾਈ ਨਾਲ ਵਰ੍ਹਿਆਂ ਦੀਆਂ ਰੋਟੀਆਂ ਲੈ ਜਾਣ ਵਾਲੇ ਗ਼ਰੀਬ ਵਾਰ-ਵਾਰ ਅਸੀਸਾਂ ਦੇਂਦੇ ਹਨ ਕਿ ਆਪ ਜੀ ਦਾ ਸਾਹਿਬਜ਼ਾਦਾ ਆਪ ਜੀ ਜੈਸੇ ਗੁਣਾਂ ਵਾਲਾ ਪਰਉਪਕਾਰੀ, ਉਦਾਰ ਚਿਤ ਹੋਵੇ। ਇਹ ਗ਼ਰੀਬਾਂ ਦੀਆਂ ਅਸੀਸਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਾਹਿਬਜ਼ਾਦੇ ਨੂੰ ਮਿਲ ਰਹੀਆਂ ਹਨ। ਕੁਝ ਦਿਨਾਂ ਬਾਅਦ ਜੋ ਗੁਰਮਤਿ ਵਿਚ ਨਾਮ ਕਰਨ ਰੀਤ ਹੈ, ਉਸਦੇ ਅਨੁਸਾਰ ਨਾਮ ਕਰਨ ਰਸਮ ਅਦਾ ਕੀਤੀ ਗਈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਨਾਮ ਰੱਖਣ ਵਿਚ ਆਪਣੇ ਸਾਹਿਬਜ਼ਾਦੇ ਦੀ ਮਾਤਾ ਦੀ ਤਪੱਸਿਆ ਦਾ ਖ਼ਿਆਲ ਰੱਖਦਿਆਂ ਕਿ ਸਾਹਿਬਜ਼ਾਦੇ ਦੇ ਨਾਮ ਨਾਲ ਮਾਤਾ ਦਾ ਨਾਂ ਜਾਣਿਆ ਜਾਵੇ ਅੱਧਾ ਹਿੱਸਾ ਆਪਣੇ ਨਾਮ ਦਾ ਤੇ ਪੂਰਾ ਹਿੱਸਾ ਸਾਹਿਬਜ਼ਾਦੇ ਦੀ ਮਾਤਾ ਦਾ ਪੂਰਾ ਨਾਮ ਲੈ ਕੇ ਸਾਹਿਬਜ਼ਾਦੇ ਦਾ ਨਾਮ ਸ੍ਰੀ ਹਰਿ ਕ੍ਰਿਸ਼ਨ ਰੱਖ ਦਿੱਤਾ। ਫਿਰ ਸਤਿਗੁਰੂ ਜੀ ਨੇ ਨਾਮਕਰਨ ਵਾਲੇ ਦਿਨ ਭਾਰੀ ਉਤਸਵ ਕੀਤਾ। ਲਾਂਗਰੀਆਂ ਨੂੰ ਕਹਿ ਕੇ ਕਈ ਕਿਸਮ ਦੇ ਪਦਾਰਥ ਸੰਗਤਾਂ ਦੇ ਛੱਕਣ ਵਾਸਤੇ ਬਣਵਾਏ, ਹਲਵਾਈਆਂ ਨੇ ਬੜੀ ਖ਼ੂਬੀ ਨਾਲ ਕਈ ਕਿਸਮ ਦੀ ਮਠਿਆਈ ਤਿਆਰ ਕੀਤੀ। ਲੱਡੂ, ਜਲੇਬੀਆਂ, ਖੋਏ ਦੇ ਪੇੜੇ, ਨਮਕੀਨ, ਭੋਜਨ, ਖੀਰ-ਕੜਾਹ ਆਦਿ ਕਈ ਤਰ੍ਹਾਂ ਦੇ ਭੋਜਨ ਤਿਆਰ ਹੋ ਰਿਹਾ ਸੀ ਤੇ ਦੂਸਰੇ ਪਾਸੇ ਗੁਰੂ ਜੀ ਨੇ ਭਾਰੀ ਦੀਵਾਨ ਸਾਹਿਬਜ਼ਾਦੇ ਦੀ ਅਵਤਾਰ ਧਾਰਨ ਦੀ ਖ਼ੁਸ਼ੀ ਵਿਚ ਲਗਵਾਇਆ, ਜਿਸ ਵਿਚ ਰਬਾਬੀਆਂ ਨੇ ਵਿਸ਼ੇਸ਼ ਕਰਕੇ ਗੁਰਬਾਣੀ ਦੇ ਸ਼ਬਦ ਗਾਇਨ ਕੀਤੇ :

*ਆਸਾ ਮਹਲਾ ੫ ॥*

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ॥*
*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥*
*ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥੨॥*
*ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥*
*ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥ ੩॥*
*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥*
*ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥ ੪॥ ੭॥ ੧੦੧॥*

(ਆਸਾ ਮ: ੫, ਅੰਗ ੩੯੬)

ਇਸ ਸ਼ਬਦ ਦੇ ਅਰਥ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਪ੍ਰਕਰਣ ਵਿਚ ਦੇਖੋ।

*ਆਵਹੁ ਮੀਤ ਪਿਆਰੇ॥ ਮੰਗਲ ਗਾਵਹੁ ਨਾਰੇ॥*

ਹੇ ਪਿਆਰੇ ਮਿੱਤਰੋ! ਆਵਹੁ=ਆਉ ਅਤੇ ਹੇ ਪਿਆਰੇ ਦੇ ਮਿੱਤਰੋ ! ਆਉ, ਮਹਾਤਮਾ ਰੂਪ ਨਾਰੇ=ਨਾਰੀਆਂ ਭਾਵ ਸਖੀਆਂ ਨਾਲ ਮਿਲ ਕੇ ਪ੍ਰਮੇਸ਼ਰ ਦੇ ਮੰਗਲਾਂ ਨੂੰ ਗਾਵਹੁ=ਗਾਉਣਾ ਕਰੋ ਅਤੇ ਮੰਗਲਾਂ ਦਾ ਭਾਵ ਪ੍ਰਮਾਤਮਾ ਦੇ ਨਾਮ ਨੂੰ ਗਾਉਣ ਨਾਲ ਸਦਾ ਖ਼ੁਸ਼ੀਆਂ ਹੀ ਹੋਣਗੀਆਂ ਨਾਰੇ=ਨਾ+ਰੇ=ਰੇ ਸ਼ਬਦ ਨਹੀਂ ਹੋਵੇਗਾ।

*ਯਥਾ : ਰੇ ਰੇ ਦਰਗਹ ਕਹੈ ਨਾ ਕੋਊ॥* (ਅੰਗ ੨੫੨)

ਅਥਵਾ - ਕੋਈ ਅੜੇਗਾ ਨਹੀਂ।

*ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ॥*

ਸਚ ਸਰੂਪ ਪ੍ਰਮੇਸ਼ਰ ਦੇ ਮੰਗਲ ਨੂੰ ਗਾਵੋ ਤਾਂ ਪ੍ਰਭ ਨੂੰ ਭਾਵਹੁ=ਭਾ ਜਾਵੋਗੇ, ਤਾਂ ਹੀ ਚਾਰੇ ਜੁਗਾਂ ਵਿਚ ਸੋਹਿਲੜਾ=ਅਨੰਦ ਹੋਵੇਗਾ।

*ਅਪਨੈ ਘਰਿ ਆਇਆ ਥਾਨਿ ਸੁਹਾਇਆ, ਕਾਰਜ ਸਬਦਿ ਸਵਾਰੇ॥*

ਥਾਨਿ ਸੁਹਾਇਆ=ਜੋ ਆਪਣਾ ਸਤਸੰਗ ਘਰ ਜੋ ਸ਼ੋਭਨੀਕ ਹੈ ਉਸ ਵਿਚ ਜਦੋਂ ਆਇਆ ਤਾਂ ਸ਼ਬਦਿ=ਗੁਰ ਉਪਦੇਸ਼ ਦੁਆਰਾ ਮੋਖਸ਼ ਰੂਪੀ ਕਾਰਜ=ਕੰਮ ਨੂੰ ਸਵਾਰਨਾ ਕੀਤਾ ਹੈ।

ਅਥਵਾ : ਸੁਹਾਇਆ ਥਾਨ ਜੋ ਆਪਣਾ ਸਤਸੰਗ ਘਰ ਹੈ ਉਸ ਵਿਚ ਜਦ ਆਇਆ ਤਾਂ ਗੁਰ-ਉਪਦੇਸ਼ ਦੇ ਗ੍ਰਹਿਣ ਕਰਨੇ ਰੂਪੀ ਕਾਰਜ ਨੂੰ ਸਵਾਰਨਾ ਕੀਤਾ। ਜਦੋਂ ਉਪਦੇਸ਼ ਰੂਪੀ ਕਾਰਜ ਨੂੰ ਸਵਾਰਿਆ ਤਾਂ ਸੁਹਾਇਆ ਥਾਨ ਜੋ ਆਪਣਾ ਘਰ ਅੰਤਰ ਮੁੱਖਤਾ ਹੈ, ਉਸ ਵਿਚ ਆਇਆ ਤਾਂ ਇਹ ਨਿਸ਼ਚੇ ਕੀਤਾ ਕਿ ਸਬਦਿ=ਬ੍ਰਹਮ ਨੇ ਹੀ ਸਾਰੇ ਕਾਰਜ ਸਵਾਰੇ ਹਨ। ਜਦੋਂ ਇਹ ਨਿਸ਼ਚੇ ਕੀਤਾ ਤਾਂ ਸੁਹਾਇਆ ਥਾਨ ਜੋ ਆਪਣਾ ਘਰ ਸਰੂਪ ਹੈ ਉਸ ਵਿਚ ਆਇਆ ਤਾਂ ਬ੍ਰਹਮ ਦੀ ਪ੍ਰਾਪਤੀ ਰੂਪ ਕਾਰਜ ਨੂੰ ਸਵਾਰਿਆ ਅਰਥਾਤ ਆਪਣੇ ਸਰੂਪ ਨੂੰ ਬ੍ਰਹਮ ਰੂਪ ਹੀ ਨਿਸ਼ਚੇ ਕੀਤਾ ਤਾਂ ਸੁਹਾਇਆ ਥਾਨ ਜੋ ਆਪਣਾ ਘਰ ਸੰਸਾਰ ਹੈ ਉਸ ਵਿਚ ਪ੍ਰਮੇਸ਼ਰ ਨੂੰ ਆਇਆ ਨਿਸ਼ਚੇ ਕੀਤਾ ਅਤੇ ਸ਼ਬਦ ਦੁਆਰਾ ਹੋਰਨਾਂ ਦੇ ਕਾਰਜ=ਕੰਮਾਂ ਨੂੰ ਸਵਾਰਨਾ ਕੀਤਾ।

*ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥*

ਮਹਾ ਰਸ=ਅਨੰਦ ਦਾਇਕ ਜੋ ਗਿਆਨ ਹੈ ਏਹੀ ਅੰਜਨੁ=ਸੁਰਮਾ ਗੁਰਾਂ ਨੇ ਬੁੱਧੀ ਰੂਪ ਅੱਖਾਂ ਵਿਚ ਪਾਇਆ, ਤਾਂ ਤਿੰਨੇ ਲੋਕਾਂ ਨੂੰ ਮਿਥਿਆ ਰੂਪ ਤੇ ਬ੍ਰਹਮ ਰੂਪ ਦਿਖਾਇਆ।

*ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ॥ ੨॥*

(ਰਾਗੁ ਸੂਹੀ ਮਹਲਾ ੧, ਛੰਤ ਘਰੁ ੨, ਅੰਗ ੭੬੪)

ਹੇ ਸਖੀ ! ਇਸ ਤਰ੍ਹਾਂ ਨਾਲ ਸਾਡੇ ਘਰ ਵਿਚ ਸਾਜਨੁ=ਪ੍ਰਮਾਤਮਾ ਆਇਆ ਹੈ, ਤੁਸੀਂ ਵੀ ਮਿਲ ਕੇ ਰਸਿ=ਪ੍ਰੇਮ ਪੂਰਵਕ ਮੰਗਲਾਂ ਦਾ ਗਾਇਨ ਕਰੋ।

*ਮੰਗਲਚਾਰ ਚੋਜ ਆਨੰਦਾ॥ ਕਰਿ ਕਿਰਪਾ ਮਿਲੇ ਪਰਮਾਨੰਦਾ॥*

ਅਰਥ ਅਨਵੇ ਰੀਤੀ ਨਾਲ ਲੱਗੇਗਾ। ਅਨੰਦਾ=ਅਨੰਦਦਾਇਕ ਚੋਜ=ਕੌਤਕਾਂ ਦੇ ਕਰਨ ਵਾਲਾ ਪਰਮ ਅਨੰਦ ਸਰੂਪ ਪ੍ਰਭੂ ਜਿਸ ਵੇਲੇ ਕ੍ਰਿਪਾ ਦ੍ਰਿਸ਼ਟੀ ਕਰਕੇ ਮਿਲੇ=ਮਿਲਿਆ ਤਾਂ ਮੰਗਲ ਚਾਰ=ਖ਼ੁਸ਼ੀ ਖੇੜਾ ਪ੍ਰਾਪਤ ਹੋਇਆ।

*ਪ੍ਰਭ ਮਿਲੇ ਸੁਆਮੀ ਸੁਖਹਗਾਮੀ ਇਛ ਮਨ ਕੀ ਪੁੰਨੀਆ॥*

ਸੁਖਹ=ਸੁੱਖਾਂ ਵਿਚ ਗਾਮੀ=ਗਮਨ ਕਰਨ ਵਾਲੇ ਪ੍ਰਭੂ ਸੁਆਮੀ ਜਿਸ ਨੂੰ ਮਿਲੇ ਹਨ, ਉਸ ਦੇ ਮਨ ਦੀਆਂ ਇਛ=ਇੱਛਾਵਾਂ ਪੂਰੀਆਂ ਹੋਈਆਂ ਹਨ।

*ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ॥*

ਸਹਜੇ=ਗਿਆਨ ਕਰਕੇ ਸਹਜਪਦ ਵਿਚ ਸਮਾਈ ਹੋਵੇ ਤਾਂ ਅਨੰਦ ਦੀ ਵਧਾਈ ਵਜੀ, ਬਹੁੜਿ=ਫੇਰ ਦੁਖਾਂ ਵਿਚ ਰੁੰਨੀਆ=ਰੁਦਨ ਨਹੀਂ ਕਰਦੀ।

*ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ॥*

ਜਿਸ ਵੇਲੇ ਪਤੀ ਪ੍ਰਮੇਸ਼ਰ ਨੇ ਜੀਵ ਰੂਪ ਇਸਤਰੀ ਨੂੰ ਕੰਠਿ ਲਾਏ=ਗਲ ਨਾਲ ਲਗਾਇਆ ਤਾਂ ਸਾਰੇ ਸੁਖ

ਦਿਖਾਏ=ਦਿਖਾਉਣਾ ਕੀਤੇ ਭਾਵ ਬਖ਼ਸ਼ਣੇ ਕੀਤੇ ਅਤੇ ਮੰਦਾ ਸੁਭਾਅ ਅਤੇ ਸਾਰੇ ਵਿਕਾਰ ਬਿਨਸੇ=ਨਾਸ਼ ਹੋ ਗਏ।

*ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ॥ ੪॥੧॥*

(ਕਾਨੜਾ ਛੰਤ ਮਹਲਾ ੫, ਅੰਗ ੧੩੧੨)

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ ਕਿ ਸੁਆਮੀ=ਮਾਲਕ (ਪ੍ਰਭੂ) ਦੇ ਮਿਲਣ ਕਰਕੇ ਪੁਰਸ਼ ਨੂੰ ਪਰਮਾਨੰਦਾ= ਪਰਮ+ਆਨੰਦ=ਵੱਡਾ ਅਨੰਦ ਪ੍ਰਾਪਤ ਹੋਇਆ। ਵਾ-ਨਾਮ ਦੇ ਜਪਣ ਕਰਕੇ ਪਮ ਆਨੰਦ ਸਰੂਪ ਸੁਆਮੀ ਪੁਰਖ ਮਿਲੇ ਹਨ। ਇਸ ਲਈ ਤੁਸੀਂ ਵੀ ਸਾਰੇ ਨਾਮ ਜਪਣਾ ਕਰੋ।

੪੧ਵੀਂ ਵਾਰ ਵਿਚ ਭਾਈ ਗੁਰਦਾਸ ਜੀ ਵੀ ਸ੍ਰੀ ਹਰਿਕ੍ਰਿਸ਼ਨ ਜੀ ਦੇ ਅਵਤਾਰ ਸੰਬੰਧੀ ਇਸ ਤਰ੍ਹਾਂ ਉਚਾਰਨ ਕਰਦੇ ਹਨ:

*ਹਰਿ ਕਿਸਨ ਭਯੋ ਅਸਟਮ ਬਲ ਬੀਰਾ॥*

(ਭਾਈ ਗੁਰਦਾਸ ਸਿੰਘ, ਵਾਰ ੪੧, ਪਉੜੀ ੨੨)

ਭਾਵ ਅੱਠਵੇਂ ਸਰੂਪ ਵਿਚ ਵੱਡੇ ਬਲਵਾਨ ਗੁਰੂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਹੋਏ। ਇਸ ਪ੍ਰਕਾਰ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦਾ ਵੱਡਾ ਉਤਸਵ ਕੀਰਤਪੁਰ ਸਾਹਿਬ ਵਿਚ ਮਨਾਇਆ ਗਿਆ। ਵੱਡੇ ਗੁਰੂ ਸਾਹਿਬਾਨਾਂ ਦੇ ਜੈਸਾ ਕਿ ਬੇਦੀ, ਤ੍ਰੇਹਣ, ਭੱਲੇ ਅਤੇ ਗੁਰੂ ਜੀ ਦੀ ਆਪਣੀ ਕੁਲ ਸੋਢ ਬੰਸ ਵਿਚ ਪਦਾਰਥ ਵੰਡੇ ਤੇ ਮਾਤਾ ਕ੍ਰਿਸ਼ਨ ਕੌਰ ਜੀ ਵੱਡਿਆਂ ਦੀਆਂ ਕੀਤੀਆਂ ਅਰਦਾਸਾਂ, ਪੁੱਤਰ ਦੇ ਪ੍ਰਥਾਏ ਕੀਤਾ ਹੋਇਆ ਜਪ-ਤਪ, ਪਰਮਾਤਮਾ ਦੀ ਬਖ਼ਸ਼ਿਸ਼ ਪੁੱਤਰ ਰੂਪ ਵਿਚ ਦੇਖ ਕੇ ਬੜੇ ਅਨੰਦਿਤ ਹੁੰਦੇ ਹਨ। ਸਾਹਿਬਜ਼ਾਦਾ ਹਰਕ੍ਰਿਸ਼ਨ ਸਾਹਿਬ ਜੀ ਨੂੰ ਲੋਰੀਆਂ ਦੇਣ ਸਮੇਂ ਜਾਂ ਆਪਣੇ ਜਿਸਮ ਦਾ ਅੰਮ੍ਰਿਤ ਦੇਣ ਸਮੇਂ ਜਾਂ ਸਾਹਿਬਜ਼ਾਦੇ ਦਾ ਇਸ਼ਨਾਨ ਕਰਾਉਣ ਸਮੇਂ ਕਿਸੇ ਸਮੇਂ ਵੀ ਨਾਮ ਬਾਣੀ ਦਾ ਜਾਪ ਨਾ ਭੁਲਾਉਂਦੇ। ਮਾਤਾ ਜੀ ਦੀ ਇਸ ਤਪੱਸਿਆ ਦਾ ਫਲ ਇਹ ਹੋਇਆ ਕਿ ਸ੍ਰੀ ਹਰਿਕ੍ਰਿਸ਼ਨ ਸਾਹਿਬ ਦਾ ਗੁਰੂ ਪਦਵੀ 'ਤੇ ਆਉਣ ਤੋਂ ਪਹਿਲਾਂ ਹੀ ਸੁਭਾਅ ਗੁਰੂ-ਪੀਰਾਂ ਵਾਲਾ ਨਜ਼ਰ ਆਉਣ ਲੱਗਾ। ਇਥੇ ਇਕ ਗੱਲ ਬੜੀ ਵਰਣਨ ਯੋਗ ਹੈ ਕਿ ਅੱਜ ਦੀ ਜਣਨੀ ਜਿਸ ਨੂੰ ਸਮਾਜ ਵਿਚ ਹਰ ਪਾਸੇ ਤੋਂ ਸਤਿਕਾਰ ਦੀਆਂ ਆਵਾਜ਼ਾਂ ਦੇ ਕੇ ਨਿਵਾਜਣ ਦਾ ਜ਼ਿਕਰ ਹੋ ਰਿਹਾ ਹੈ, ਪਰ ਇਹ ਆਵਾਜ਼ਾਂ ਜਦੋਂ ਜੰਮੀਆਂ ਵੀ ਨਹੀਂ ਸਨ, ਉਦੋਂ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚੋਂ ਇਹ ਅਵਾਜ਼ ਪੈਦਾ ਹੋਈ ਸੀ ਕਿ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

(ਆਸ ਦੀ ਵਾਰ, ਅੰਗ ੪੭੩)

ਉਥੇ ਅੱਜ ਦੀ ਜਨਨੀ ਕਿੰਨੇ ਕੁ ਹਿੱਸੇ ਵਿਚ ਹੈ ਜੋ ਧਨਤਾ ਯੋਗ ਸ਼ਬਦ ਦਾ ਪਾਤਰ ਹੋਵੇ। ਸੰਤਾਨ ਨੂੰ ਨੇਕ ਬਣਾਉਣ ਲਈ ਜੋ ਕੁਝ ਮਾਂ ਕਰ ਸਕਦੀ ਹੈ, ਉਹ ਪਿਤਾ ਅਤੇ ਸੰਸਾਰੀ ਉਸਤਾਦ ਵੀ ਨਹੀਂ ਕਰ ਸਕਦਾ। ਜਿਵੇਂ ਧਰਤੀ ਨੂੰ ਬੀਜਣ ਤੋਂ ਪਹਿਲਾਂ ਸੁਧਾਰਨ ਦੀ ਮਰਯਾਦਾ ਹੈ, ਇਸੇ ਤਰ੍ਹਾਂ ਸੰਤਾਨ ਵੀ ਪਰਮੇਸ਼ਰ ਦੀ ਰਚਨਾ ਵਿਚ ਇਕ ਫ਼ਸਲ ਹੈ, ਮਾਤਾ ਇਕ ਧਰਤੀ ਦਾ ਰੂਪ ਹੈ। ਜੇ ਮਾਤਾ ਦਾ ਸਰੀਰ ਰੂਪ ਧਰਤੀ ਨੂੰ ਸੰਤਾਨ ਪੈਦਾ ਕਰਨ ਤੋਂ ਪਹਿਲਾਂ ਸਾਧਿਆ ਨਾ ਜਾਵੇ ਤਾਂ ਸੰਤਾਨ ਸਫਲਤਾ ਵਾਲੀ ਨਹੀਂ ਪੈਦਾ ਹੁੰਦੀ। ਜੁਗਾਂ ਦਾ ਇਤਿਹਾਸ ਸਾਹਮਣੇ ਹੈ ਕਿ ਇਕ ਰਾਖਸ਼ਣੀ ਮਾਂ ਦੇ ਪੇਟ ਤੋਂ ਵੀ ਇਕ ਦੈਵੀ ਗੁਣਾਂ ਵਾਲਾ ਸੰਤ-ਪੁੱਤਰ ਪੈਦਾ ਹੋ ਗਿਆ ਸੀ। ਉਹਦਾ ਕਾਰਨ ਵੀ ਇਹੀ ਹੈ ਕਿ ਉਸ ਮਾਤਾ ਨੇ ਗਰਭ ਕਾਲ ਵਿਚ ਆਪਣੇ ਖ਼ਿਆਲਾਂ ਨੂੰ ਸਵੱਛ ਰੱਖਿਆ ਸੀ। ਉਹ ਕਹਾਣੀ ਤਾਂ ਭਾਵੇਂ ਬਹੁਤ ਲੰਮੀ ਹੈ, ਪਰ ਇਥੇ ਟੂਕ ਮਾਤਰ ਦੇਣੀ ਵਾਜਿਬ ਹੋਵੇਗੀ।

ਇਕ ਪੁਰਾਣਕ ਕਥਾ ਹੈ ਕਿ ਸਤਿਜੁਗ ਦੇ ਵੇਲੇ ਇਕ ਅਜਿਹਾ ਰਾਖਸ਼ ਪੈਦਾ ਹੋਇਆ ਜਿਸ ਦਾ ਨਾਮ ਚਾਰੇ ਜੁਗਾਂ ਵਿਚ ਜਾਣਿਆ ਗਿਆ। ਜਿਸਦਾ ਪੁਰਾਣਾ ਵਿਚ ਤੇ ਗੁਰਬਾਣੀ ਵਿਚ ਹਰਨਾਖਸ਼ ਨਾਮ ਲਿਖਿਆ ਹੈ। ਇਸ ਦੀ ਰਾਜਧਾਨੀ ਮੁਲਤਾਨ ਵਿਚ ਦੱਸੀ ਗਈ ਹੈ। ਜਿਥੇ ਅੱਜ ਵੀ ਪੁਰਾਣੇ ਚਿੰਨ੍ਹ ਮਾਤਰ ਉਦੇ ਹੋਣ ਦੀ ਸਾਖ ਭਰ ਹਰੇ ਹਨ। ਇਹ ਸ਼ਕਤੀਸ਼ਾਲੀ

ਵਿਅਕਤੀ ਦਾ ਰਾਜ ਤਿੰਨਾਂ ਲੋਕਾਂ ਵਿਚ ਮੰਨਿਆ ਹੈ। ਐਡਾ ਸ਼ਕਤੀਸ਼ਾਲੀ ਰਾਖਸ਼ ਸੀ ਜਿਸ ਤੋਂ ਡਰਦਾ ਮਾਰਾ ਇੰਦਰ ਵੀ ਆਪਣੀ ਰਾਜਧਾਨੀ ਖਾਲੀ ਕਰਕੇ ਤੇ ਹੋਰ ਦੇਵਤੇ ਵੀ ਅਗਯਾਤ ਵਾਸ ਲਈ ਬੈਠੇ ਸਨ, ਤੇ ਜਦੋਂ ਦੇਵਤਿਆਂ ਨੇ ਈਸ਼ਵਰੀ ਸਹਾਇਤਾ ਨਾਲ ਇਸਦਾ ਮੁਕਾਬਲਾ ਕੀਤਾ ਇਸਦੀ ਹਾਰ ਹੋ ਗਈ। ਜੋ ਪਹਿਲਾਂ ਕਈ ਵਾਰ ਦੇਵਤਿਆਂ ਦੀ ਵੀ ਹੋ ਚੁੱਕੀ ਸੀ। ਲੜਾਈ ਜੂਏ ਦੀ ਖੇਡ ਹੈ, ਪਤਾ ਨਹੀਂ ਕਿਸਨੂੰ ਰਾਸ ਆਵੇ ਜਾਂ ਤਕੜੇ ਜਾਂ ਮਾੜੇ ਨੂੰ ਇੰਦਰਪੁਰੀ ਦੇ ਰਾਜੇ ਦਾ ਅਜਿਹਾ ਜੋਰ ਭਰਿਆ ਕਿ ਦੇਵਤਿਆਂ ਅੱਗੇ ਸਾਰੇ ਰਾਖਸ਼ ਹਾਰ ਗਏ। ਹਰਨਾਖਸ ਆਪਣੀ ਰਾਜਧਾਨੀ ਅਤੇ ਆਪਣੇ ਪਰਿਵਾਰ ਨਾਲੋਂ ਆਪਣੀ ਜਾਨ ਨੂੰ ਪਿਆਰੀ ਸਮਝ ਕੇ ਦੋਵਾਂ ਚੀਜ਼ਾਂ ਨੂੰ ਛੱਡ ਕੇ ਦੌੜ ਗਿਆ। ਇੰਦਰ ਨੇ ਹਰਨਾਖਸ਼ ਦੇ ਘਰ ਵਾਲੀ ਰਾਕਸ਼ਣੀ ਨੂੰ ਬੰਦੀ ਬਣਾ ਕੇ ਦੇਵਪੁਰੀ ਨੂੰ ਤੁਰੇ। ਰਸਤੇ ਵਿਚ ਦੇਵ ਰਿਸ਼ੀ ਬ੍ਰਹਮਾ ਦੇ ਪੁੱਤਰ ਨਾਰਦ ਜੀ ਮਿਲ ਗਏ। ਉਸਨੇ ਕਿਹਾ ਇੰਦਰ ਤੇਰੀ ਮਤ ਮਾਰੀ ਗਈ ਹੈ। ਔਰਤਾਂ ਅਤੇ ਬੱਚਿਆਂ ਤੇ ਜ਼ੁਲਮ ਕਰਨਾ ਨੀਤੀ ਵਿਰੁੱਧ ਹੈ। ਇਹ ਨਿੰਦਤ ਕਰਮ ਪਾਪਾ ਆਤਮਾ ਅਸੁਰ ਲੋਕਾਂ ਨੂੰ ਸ਼ੋਭਦਾ ਹੈ। ਦੈਵੀ ਗੁਣਾਂ ਵਾਲੇ ਧਰਮੀ ਪੁਰਸ਼ਾਂ ਨੂੰ ਨਹੀਂ। ਇਸ ਲਈ ਇਸ ਔਰਤ ਨੂੰ ਛੱਡ ਕੇ ਆ, ਅੱਗੋਂ ਇੰਦਰ ਨੇ ਕਿਹਾ ਕਿ ਇਸਦੇ ਪੇਟ ਵਿਚ ਮੇਰੇ ਵੈਰੀ ਦੀ ਅੰਸ਼ ਹੈ, ਵੈਰੀ ਨੂੰ ਗਰਭ ਪ੍ਰਸ਼ੇਧ ਕਰਕੇ ਵੀ ਮਾਰ ਦੇਣਾ ਦੋਸ਼ ਨਹੀਂ। ਇਸ ਲਈ ਅੱਜ ਬਾਪ ਦੁੱਖ ਦੇ ਰਿਹਾ ਹੈ ਤੇ ਕੱਲ੍ਹ ਨੂੰ ਇਹ ਪੈਦਾ ਹੋਣ ਵਾਲਾ ਪੁੱਤਰ ਦੁੱਖ ਦੇਵੇਗਾ। ਮੈਂ ਇਸਨੂੰ ਜਨਮ ਲੈਂਦਿਆਂ ਹੀ ਜੇ ਲੜਕੀ ਹੋਏਗੀ ਤਾਂ ਨਹੀਂ ਮਾਰਾਂਗਾ। ਜੇ ਲੜਕਾ ਹੋਏਗਾ ਤਾਂ ਤੁਰੰਤ ਮਾਰ ਦੇਵਾਂਗਾ। ਅੱਗੋਂ ਨਾਰਦ ਹੱਸਿਆ ਤੇ ਕਹਿਣ ਲੱਗਾ ਕਿ ਇੰਦਰ, ਤੂੰ ਸੂਰਮਾ ਤਾਂ ਜ਼ਰੂਰ ਹੈ। ਦੁਸ਼ਮਣ ਨੂੰ ਸ਼ਸਤ੍ਰ ਨਾਲ ਹੀ ਮਾਰਨਾ ਜਾਣਦਾ ਹੈ ਤੂੰ ਅਜੇ ਤਕ ਦੁਸ਼ਮਣ ਨੂੰ ਸ਼ਾਸਤ੍ਰ ਨਹੀਂ ਮਾਰਿਆ ਹੋਣਾ ਤੇਰਾ ਕੋਲ ਸ਼ਸਤ੍ਰ ਵਿੱਦਿਆ ਹੈ ਮੇਰੇ ਕੋਲ ਸ਼ਾਸਤ੍ਰ ਵਿੱਦਿਆ ਹੈ, ਤੇਰੀ ਵਿੱਦਿਆ ਨਾਲੋਂ ਮੇਰੀ ਵਿੱਦਿਆ ਦਾ ਚਮਤਕਾਰ ਵੇਖਣ ਵਾਲਾ ਹੋਵੇਗਾ। ਜੋ ਦੁਸ਼ਮਣ ਤੈਥੋਂ ਅੱਜ ਤੱਕ ਨਹੀਂ ਮਰਿਆ ਨਾਂ ਤੇਰੇ ਸਾਥੀਆਂ ਤੋਂ ਮਰਿਆ। ਮੇਰੀ ਸ਼ਾਸਤ੍ਰ ਵਿੱਦਿਆ ਨਾਲ ਵੇਖੀ ਉਸ ਤੇਰੇ ਦੁਸ਼ਮਣ ਦਾ ਕਿਵੇਂ ਨਾਸ਼ ਹੁੰਦਾ ਹੈ। ਨਾਰਦ ਨੇ ਇੰਦਰ ਨੂੰ ਇਸ ਗੱਲ ਤੇ ਸਹਿਮਤ ਕਰ ਲਿਆ ਕਿ ਉਸ ਬੰਦੀ ਬਣਾਈ ਔਰਤ ਨੂੰ ਛੱਡਣ ਲਈ ਸਹਿਮਤ ਹੋ ਗਿਆ। ਨਾਦਰ ਮੁਨੀ ਨੇ ਉਸ ਔਰਤ ਨੂੰ ਜੋ ਹਰਨਾਖਸ਼ ਦੀ ਅੰਸ਼ ਨਾਲ ਗਰਭਵਤੀ ਹੋਈ ਸੀ ਆਪਣੇ ਆਸ਼ਰਮ ਤੇ ਲਿਜਾ ਕੇ ਕਈ ਮਹੀਨੇ ਈਸ਼ਵਰੀ ਭਗਤੀ ਦੀਹਆਂ ਗੱਲਾਂ ਸੁਣਾ ਸੁਣਾ ਕੇ ਬੱਚੇ ਨੂੰ ਗਰਭ ਵਿਚ ਹੀ ਭਗਤੀ ਦੇ ਸੰਸਕਾਰ ਪਾ ਦਿੱਤੇ ਜੋ ਨਾ ਮਿਟਣ ਵਾਲੇ ਸਨ। ਇਹ ਸੰਸਕਾਰ ਦੋ ਕਿਸਮ ਦੇ ਹੁੰਦੇ ਹਨ ਇਕ ਤਾਂ ਜੀਵ ਦੇ ਜਨਮਾਂ-ਜਨਮਾਤਰਾਂ ਦੇ। ਇਕ ਨਵਾਂ ਸੰਸਕਾਰ ਜੋ ਮਾਤਾ ਰਾਹੀਂ ਬੱਚੇ ਨੂੰ ਗਰਭ ਤੇ ਗਰਭ ਤੋਂ ਬਾਹਰ ਆ ਕੇ ਬਚਪਨ ਵਿਚ ਪਾਏ ਹਨ। ਇਹਨਾਂ ਦੋਵਾਂ ਵਿਚ ਜਿਹੜੇ ਸੰਸਕਾਰ ਭਾਰੂ ਹੋਣ ਉਹ ਦੂਜਿਆਂ ਨੂੰ ਦਬਾ ਲੈਂਦੇ ਹਨ। ਇਸ ਲਈ ਰਾਖਸ਼ਾਂ ਦੇ ਦੇਵਤੇ ਤੇ ਦੇਵਤਿਆਂ ਦੇ ਰਾਖਸ਼ ਪੈਦਾ ਹੋਣ ਦੀ ਕਹਾਣੀ ਪ੍ਰਸਿੱਧ ਹੈ। ਇਸ ਲਈ ਕਿਹਾ ਹੈ :

*ਉਲਟੀ ਰੀਤ ਗੋਪਾਲ ਕੀ ਵੰਸਹੁ ਕਰੇ ਕੁਵੰਸ਼।*
*ਹਰਖਾਣਸ ਤੇ ਪ੍ਰਹਿਲਾਦ ਜਿਉ ਉਗਰ ਸੈਨ ਤੇ ਕੰਸ॥*

(ਲੌਕਿਕ ਪ੍ਰਮਾਣ)

ਇਸ ਲਈ ਨਾਰਦ ਮੁਨੀ ਦੇ ਆਸ਼ਰਮ ਵਿਚ ਹੀ ਬੱਚੇ ਦਾ ਜਨਮ ਸੰਸਕਾਰ ਹੋਇਆ। ਜਨਮ ਸੰਸਕਾਰ ਵੀ ਆਪਣੇ ਥਾਂ 'ਤੇ ਬੜਾ ਪ੍ਰਬਲ ਮੰਨਿਆ ਜਾਂਦਾ ਹੈ। ਉਧਰ ਹਰਣਾਖਸ਼ ਮੁੜ ਫੇਰ ਸ਼ਕਤੀਸ਼ਾਲੀ ਹੋ ਕੇ ਆਪਣੇ ਰਾਖਸ਼ਾਂ ਨੂੰ ਨਾਲ ਲੈ ਕੇ ਆਪਣੀ ਰਾਜਧਾਨੀ ਵਿਚ ਕਾਇਮ ਹੋ ਗਿਆ। ਜਦੋਂ ਆਪਣੀ ਘਰਵਾਲੀ ਦੀ ਖੋਜ ਕਰਨ ਲੱਗਾ ਤਾਂ ਨਾਰਦਮੁਨੀ ਇਸਦੇ ਪੁੱਤਰ ਸਮੇਤ ਇਸ ਦੀ ਘਰਵਾਲੀ ਨੂੰ ਨਾਲ ਲੈ ਕੇ ਇਸ ਦੀ ਰਾਜਧਾਨੀ ਵਿਚ ਹਾਜ਼ਰ ਹੋਇਆ। ਹਰਣਾਖਸ਼ ਆਪਣੇ ਪੁੱਤਰ ਤੇ ਘਰਵਾਲੀ ਨੂੰ ਪ੍ਰਾਪਤ ਕਰਕੇ ਬੜਾ ਖ਼ੁਸ਼ ਹੋਇਆ। ਹਰਣਾਖਸ਼ ਦੀ ਘਰਵਾਲੀ ਦੇ ਦੱਸਣ 'ਤੇ ਕਿ ਬਿਪਤਾ ਕਾਲ ਵਿਚ ਵੈਰੀ ਇੰਦਰ ਰਾਜ ਤੋਂ ਛੁਡਾ ਕੇ ਆਪਣੇ ਆਸ਼ਰਮ ਵਿਚ ਰੱਖ ਕਿੰਨੀ ਸੇਵਾ ਸੰਭਾਲ ਕੀਤੀ। ਇਹ ਸੁਣ ਕੇ ਹਰਣਾਖਸ਼ ਨਾਰਦ ਦਾ ਧੰਨਵਾਦ ਕਰਨ ਲੱਗਾ। ਆਪਣੇ ਸਾਥੀ ਰਾਖਸ਼ਾਂ ਨੂੰ ਕਹਿੰਦਾ ਹੈ ਕਿ ਸਾਰੇ ਦੇਵਤੇ ਇਕੋ ਜਿਹੇ ਨਹੀਂ ਹੁੰਦੇ, ਕੁਝ ਚੰਗੇ ਵੀ ਹੁੰਦੇ ਹਨ। ਉਧਰ ਇੰਦਰ ਦੇ ਪੁੱਛਣ ਤੋਂ ਕਿ ਦੁਸ਼ਮਣ ਦੀ ਇਹ ਇਸ ਕਿਸਮ ਦੀ ਮਦਦ ਕਿਉਂ ਕੀਤੀ ਹੈ? ਤਾਂ ਨਾਰਦ

ਨੇ ਕਿਹਾ ਸੀ ਕਿ ਇਹਦਾ ਫਲਸਰੂਪ ਦੇਖੀਂ ਕੀ ਹੋਵੇਗਾ। ਰਾਖਸ਼ਾਂ ਦੀ ਰੂੰ ਰੂਪ ਕੁਲ ਵਿਚ ਇਹ ਅੱਗ ਦੀ ਚੰਗਿਆੜੀ ਸੰਭਾਲ ਕੇ ਰੱਖੀ ਹੈ, ਜੋ ਰਾਖਸ਼ਾਂ ਨੂੰ ਖ਼ਤਮ ਕਰਕੇ ਦੈਵੀ ਸੰਪਦਾ ਦਾ ਰਾਜ ਕਰਾਏਗੀ। ਹੁਣ ਇਹ ਲੜਾਈ ਤੈਨੂੰ ਲੜਨ ਦੀ ਲੋੜ ਨਹੀਂ, ਪਿਓ-ਪੁੱਤਰ ਦੋਵੇਂ ਲੜਨਗੇ। ਇਸ ਔਰਤ ਨੂੰ ਕਈ ਮਹੀਨੇ ਪ੍ਰਭੂ-ਭਗਤੀ ਦੁਆਰਾ ਕੰਨਾਂ ਰਾਹੀਂ ਜੋ ਬੱਚੇ ਨੂੰ ਰੰਗ ਚੜ੍ਹਿਆ ਹੈ ਇਹ ਫਿੱਕਾ ਨਹੀਂ ਹੋਵੇਗਾ। ਇਸੇ ਦੇ ਫਲਸਰੂਪ ਪ੍ਰਹਿਲਾਦ ਜੰਮਦਾ ਭਗਤੀ ਕਰਨ ਲੱਗਾ, ਜਿਸਦੇ ਕਾਰਨ ਹਰਣਾਖਸ਼ ਦੀ ਮੌਤ ਹੋਈ। ਇਹ ਸਭ ਕੁਝ ਗਰਭ ਕਾਲ ਦੀ ਸਿੱਖਿਆ ਦਾ ਹੀ ਫਲ ਸੀ। ਗਰਭ ਕਾਲ ਦੇ ਸੰਸਕਾਰਾਂ ਦਾ ਹੀ ਪ੍ਰਣਾਮ ਸੀ। ਭਾਵੇਂ ਚਲਦੇ ਪ੍ਰਕਰਣ ਵਿਚ ਇਸਦੀ ਬਹੁਤੀ ਲੋੜ ਨਹੀਂ ਸੀ ਕਿਉਂਕਿ ਗੁਰੂ ਕੁਲ ਵਿਚ ਤਾਂ ਗੁਰੂ ਅਵਤਾਰ ਹੁੰਦੇ ਹੀ ਆਏ ਹਨ, ਪਰ ਮਾਤਾ ਕ੍ਰਿਸ਼ਨ ਕੌਰ ਦੀ ਗਰਭ ਕਾਲ ਦੇ ਸੰਸਕਾਰਾਂ ਦੀ ਪੁਸ਼ਟੀ ਕਰਨ ਵਾਸਤੇ ਇਥੋਂ ਇਹ ਸਾਖੀ ਲਾਭਦਾਇਕ ਹੋਵੇਗੀ। ਇਸ ਲਈ ਇਹ ਸਾਖੀ ਦਾ ਵੇਰਵਾ ਇਥੇ ਦਿੱਤਾ ਗਿਆ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦਿਨਾਂ ਅਤੇ ਮਹੀਨਿਆਂ ਤੋਂ ਸਾਲਾਂ ਦੇ ਸਰੀਰ ਦੀ ਕਹਾਣੀ ਕੋਈ ਬਾਕੀ ਦੇ ਅਵਤਾਰਾਂ ਤੋਂ ਪਿੱਛੇ ਨਹੀਂ ਹੈ। 'ਬਾਲਪਨ' ਦੇ ਚੋਜ ਆਪਣੇ ਪਿਤਾ ਗੁਰੂ ਮਹਾਰਾਜ ਵਰਗੇ ਹੀ ਸਨ। ਵੇਖਣ, ਬੋਲਣ ਅਤੇ ਚਲਣ ਵਿਚ ਹਰ ਪੱਖ ਵਿਚ ਸਿਆਣਪ ਦਾ ਚਮਤਕਾਰ ਦਿਸਦਾ ਸੀ। ੨ ਜਾਂ ੩ ਵਰ੍ਹੇ ਦੀ ਉਮਰ ਵਿਚ ਕੋਈ ਬੱਚਿਆਂ ਵਾਲੀ ਖੇਡ ਨਹੀਂ ਸਨ ਖੇਡਦੇ, ਕੇਵਲ ਅਵਤਾਰੀ ਚੋਜ ਸਨ ਮਾਤਾ ਨੂੰ ਸੁੱਖ ਦੇਣ ਲਈ ਕਿ ਮਾਤਾ ਨਾ ਸਮਝੇ ਕਿ ਪੁੱਤਰ ਕਿਤੇ ਸਰੀਰਕ ਤੌਰ 'ਤੇ ਠੀਕ ਨਹੀਂ ਹੈ। ਮਾਤਾ ਜੀ ਨੂੰ ਐਸੀ ਚਿੰਤਾ ਰਹਿਤ ਕਰਨ ਲਈ ਆਪ ਜੀ ਕੁਝ ਬਾਲ ਚੋਜ ਕਰਦੇ, ਨਹੀਂ ਤਾਂ ਭਗਤੀ ਭਾਵ ਵਾਲੀ ਬਿਰਤੀ ਵਿਚ ਹੀ ਰਹਿੰਦੇ ਸਨ। ਇਸ ਪ੍ਰਕਾਰ ਆਪ ਜੀ ਦੇ ਅਵਤਾਰ ਧਾਰਨ ਤੇ ਕੁਝ ਵਰ੍ਹੇ ਦਾ ਸਰੀਰ ਹੋਇਆ। ਇਹ ਪ੍ਰਕਰਣ ਸਮਾਪਤ ਹੁੰਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਗੁਰਤਾ ਗੱਦੀ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਜਿਨ੍ਹਾਂ ਦੇ ਅਵਤਾਰ ਪ੍ਰਕਰਣ ਤੋਂ ਬਾਅਦ ਗੁਰਤਾ ਗੱਦੀ ਪ੍ਰਕਰਣ ਲਿਖਿਆ ਜਾ ਰਿਹਾ ਹੈ। ਗੁਰਬਾਣੀ ਦੇ ਅਨੁਸਾਰ ਲਿਖਣਾ, ਬੋਲਣਾ, ਸਮਝਣਾ ਕਿਸੇ ਜੀਵ ਦੇ ਆਪਣੇ ਵਸ ਵਿਚ ਨਹੀਂ। ਜਿਸਨੂੰ ਗੁਰੂ ਜਿਤਨਾ ਵੀ ਬੋਲਣ ਦੀ ਸਮਰੱਥਾ ਦਿੰਦਾ ਹੈ, ਉਤਨਾ ਹੀ ਬੋਲਦਾ ਹੈ, ਜਿਤਨਾ ਕੁ ਗਿਆਨ ਗੁਰੂ ਜੀ ਸਮਝਾਉਣ ਓਨਾ ਹੀ ਸਮਝ ਆਉਂਦਾ ਹੈ। ਜਿਤਨਾ ਕੁ ਲਿਖਾਉਣ ਉਤਨਾ ਹੀ ਕੋਈ ਲਿਖ ਸਕਦਾ ਹੈ। ਇਸ ਲਈ ਸਾਨੂੰ ਲਿਖਣ ਦੀ, ਬੋਲਣ ਦੀ, ਸਮਝਣ ਦੀ ਹੰਗਤਾ ਤਿਆਗ ਕੇ ਆਪਣੇ ਭਲੇ ਲਈ ਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਸਾਈਆਂ ! ਸਾਡੇ ਜਨਮਾਂ-ਜਨਮਾਤਰਾਂ ਦੇ ਮੈਲੇ ਮਨਾਂ ਅਤੇ ਤਨਾਂ ਨੂੰ ਪਾਪ ਰਹਿਤ ਕਰਨ ਵਾਸਤੇ ਕੁਝ ਆਪਣਾ ਜਸ ਸਾਡੇ ਕੋਲੋਂ ਕਰਵਾ ਲਵੋ ਜੀ। ਕੁਝ ਆਪਣੀ ਉਸਤਤ ਦੇ ਬੋਲ ਜੈਸੇ ਆਪ ਜੀ ਨੂੰ ਭਾਉਂਦੇ ਹਨ, ਉਹ ਆਪ ਜੀ ਲਿਖਵਾ ਲਵੋ ਜੀ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਗੁਰੂ ਸਾਹਿਬ ਜੀ ਦੀਆਂ ਦਸ ਦੇਹਾਂ ਵਿਚੋਂ ਇਕ ਵੱਖਰਾ-ਵੱਖਰਾ ਅਸਥਾਨ ਰੱਖਦੇ ਹਨ। ਵੱਖਰੇ ਤੋਂ ਭਾਵ ਪਹਿਲੇ ਗੁਰੂਆਂ ਦੇ ਆਸ਼ੇ ਤੋਂ ਅਲੱਗ ਨਹੀਂ, ਸਿਧਾਂਤ ਮੂਲ ਰੂਪ ਵਿਚ ਉਹ ਹੀ ਹੈ, ਪਰੰਤੂ ਵੱਖਰੀ ਗੱਲ ਇਹ ਹੈ ਕਿ ਸਰੀਰਕ ਉਮਰ ਛੋਟੀ ਵਿਚ ਗੁਰਤਾ ਗੱਦੀ ਦਾ ਭਾਰ ਚੁੱਕਣਾ ਅਤੇ ਫਿਰ ਵੱਡੇ ਅਵਤਾਰਾਂ ਦੀ ਤਰ੍ਹਾਂ ਸੰਸਾਰੀ ਜੀਵਾਂ ਨੂੰ ਉਪਦੇਸ਼ ਦੇ ਕੇ ਤਾਰਨਾ। ਇਹ ਕੁਝ ਗੱਲਾਂ ਵੱਡੇ ਦਾਨਿਆਂ ਨੂੰ ਅਸਚਰਜ ਕਰਨ ਵਾਲੀਆਂ ਸਨ। ਸੰਸਾਰ ਤਾਂ ਭਾਵੇਂ ਇਸ ਗੱਲ ਤੋਂ ਅਣਜਾਣ ਸੀ, ਪਰ ਗੁਰੂ ਸਾਹਿਬ ਸੱਤਵੇਂ ਪਾਤਸ਼ਾਹ ਜਾਣਦੇ ਸਨ ਕਿ ਅੱਠਵੇਂ ਜਾਮੇ ਵਿਚ ਸੰਸਾਰਕ ਥੋੜ੍ਹੀ ਜਿਹੀ ਉਮਰ ਵਿਚ ਕਈ ਵੱਡੇ-ਵੱਡੇ ਕਾਰਜ ਕਰਨੇ ਹਨ। ਇਸ ਲਈ ਗੁਰਤਾ ਗੱਦੀ ਅੱਠਵੇਂ ਥਾਂ ਤਬਦੀਲ ਕਰਨ ਵਾਸਤੇ ਆਪਣੇ ਜੀਵਨ ਨੂੰ ਸਮਾਪਤ ਕਰਨਾ ਕੀਤਾ। ਇਹ ਸਾਰਾ ਵੇਰਵਾ ਸੱਤਵੇਂ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦੇ ਪ੍ਰਕਰਣ ਵਿਚ ਆ ਚੁੱਕਾ ਹੈ। ਇਸ ਬਾਰੇ ਪੜ੍ਹਨਾ ਹੋਵੇ ਤਾਂ ਉਥੇ ਪੜ੍ਹਿਆ ਜਾ ਸਕਦਾ ਹੈ। ਉਹ ਸਾਰਾ ਪ੍ਰਕਰਣ ਇਸੇ ਭਾਵ ਵਿਚ ਹੈ। ਇਥੇ ਕੇਵਲ ਗੁਰਤਾ ਗੱਦੀ ਸੰਬੰਧੀ ਹੀ ਵਿਚਾਰ ਲਿਖੀ ਜਾ ਰਹੀ ਹੈ।

ਮਾਤਾ ਕ੍ਰਿਸ਼ਨ ਕੌਰ ਜੀ ਦੀ ਨੇਕ ਸੋਚਣੀ ਤੇ ਨਿਰਮਲ ਬੁੱਧੀ ਤੋਂ ਮਿਲੇ ਸ਼ੁਭ ਸੰਸਕਾਰਾਂ ਅਤੇ ਆਪਣੇ ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀਆਂ ਸ਼ੁਰੂ ਤੋਂ ਅਸੀਸਾਂ ਦਾ ਸਦਕਾ ਸਿੱਖ ਸੰਗਤਾਂ ਵਿਚ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਇਕ ਆਪਣਾ ਵਿਸ਼ੇਸ਼ ਅਸਥਾਨ ਬਣ ਗਿਆ ਸੀ ਕਿਉਂਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਤਾਂ ਇਸ ਇਲਾਹੀ ਦਾਤ ਦਾ ਪਤਾ ਹੀ ਸੀ ਕਿ ਗੁਰਤਾ ਗੱਦੀ ਇਨ੍ਹਾਂ ਨੇ ਸੰਭਾਲਣੀ ਹੈ ਪਰੰਤੂ ਫਿਰ ਵੀ ਕੁਝ ਅਜਿਹੇ ਕੌਤਕ ਕੀਤੇ ਅਤੇ ਪਰਖਣਾ ਕਰਕੇ ਸਾਬਿਤ ਕੀਤਾ ਕਿ ਗੁਰਤਾ ਗੱਦੀ ਯੋਗ ਵਿਅਕਤੀ ਕੌਣ ਹੈ। ਉਸ ਦਾ ਵੇਰਵਾ ਇਤਿਹਾਸ ਦੇ ਪੰਨਿਆ 'ਤੇ ਕੁਝ ਇਸ ਤਰ੍ਹਾਂ ਮਿਲਦਾ ਹੈ ਕਿ ਜਿਸ ਵੇਲੇ ਸਿੱਖ-ਸੰਗਤਾਂ ਵਿਚ ਵੱਡੇ ਸਾਹਿਬਜ਼ਾਦੇ ਬਾਬਾ ਰਾਮਰਾਇ ਜੀ ਦੀ ਪ੍ਰਸਿੱਧੀ ਹੋ ਚੁੱਕੀ ਸੀ ਅਤੇ ਕਦੇ-ਕਦੇ ਗੁਰਤਾ ਗੱਦੀ ਦੀ ਜਦੋਂ ਗੱਲ ਚਲਦੀ ਤਾਂ ਸਿਆਣੇ ਸਿੱਖ ਆਪਸ ਵਿਚ ਵਿਚਾਰਾਂ ਕਰਦੇ ਕਿ ਗੁਰੂ ਸਾਹਿਬ ਜੀ ਗੁਰਤਾ ਗੱਦੀ ਅੱਗੇ ਕਿਸ ਪੁੱਤਰ ਨੂੰ ਦੇਣਗੇ ਜਾਂ ਕਈ ਸਿੱਖ-ਸੇਵਕਾਂ ਨੂੰ ਇਸ ਗੱਲ 'ਤੇ ਸੰਮਤੀ ਨਾ ਹੁੰਦੀ। ਕੁਝ ਸਿੱਖ ਵੱਡੇ ਪੁੱਤਰ ਦੇ ਪੱਖ ਵਿਚ ਕਹਿੰਦੇ ਕਿ ਗੁਰਤਾ ਗੱਦੀ ਦਾ ਮਾਲਕ ਸਾਹਿਬਜ਼ਾਦਾ ਰਾਮ ਰਾਇ ਹੋਵੇਗਾ ਤੇ ਕੁਝ ਕਹਿੰਦੇ ਸਨ, ਰਾਮਰਾਇ ਦੇ ਖ਼ਿਆਲ ਕੁਝ ਰਾਜਸੀ ਹਨ, ਤੇ ਛੋਟੇ ਪੁੱਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਗੁਰਤਾ-ਗੱਦੀ ਦੇਣਗੇ। ਕੁਝ ਸਿੱਖ ਕਹਿੰਦੇ ਕਿ ਨਹੀਂ ਉਹ ਤਾਂ ਅਜੇ ਬਾਲਕੇ ਹਨ, ਅਜੇ ਉਨ੍ਹਾਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਤੇ ਕੁਝ ਸਿੱਖ ਕਹਿੰਦੇ ਕੀ ਪਤਾ ਸਿੱਖਾਂ ਵਿਚੋਂ ਕਿਸ ਸਿੱਖ ਦੀ ਘਾਲ ਥਾਇ ਪਵੇਗੀ। ਕਿ ਉਸਨੂੰ ਗੁਰਤਾ ਗੱਦੀ 'ਤੇ ਸਥਾਪਿਤ ਕਰਨਗੇ। ਇਹੋ ਜਿਹੀਆਂ

ਵਿਚਾਰਾਂ ਸਿੱਖ-ਸੰਗਤਾਂ ਵਿਚ ਟਕਰਾਉਂਦੀਆਂ ਰਹਿੰਦੀਆਂ ਸਨ। ਕੁਝ ਸਿੱਖ ਸੋਚਦੇ ਸਨ ਕਿ ਆਪਾਂ ਗੁਰੂ ਸਾਹਿਬ ਜੀ ਨੂੰ ਪੁੱਛ ਲਈਏ ਕਿ ਅੱਠਵੇਂ ਥਾਂ 'ਤੇ ਗੁਰਤਾ ਗੱਦੀ ਦਾ ਮਾਲਕ ਕੌਣ ਬਣੇਗਾ। ਕੁਝ ਸਿੱਖ ਕਹਿੰਦੇ ਸਨ ਕਿ ਇਹ ਬਾਤ ਵੀ ਕੋਈ ਪੁੱਛਣ ਵਾਲੀ ਹੈ? ਕਿਸ ਦੀ ਹਿੰਮਤ ਪਏਗੀ ਕਿ ਗੁਰੂ ਸਾਹਿਬ ਜੀ ਨੂੰ ਇਹ ਗੁਪਤ ਵਾਰਤਾ ਪੁੱਛੇ? ਕੀ ਇਸ ਦਾ ਮਤਲਬ ਇਹ ਨਹੀਂ ਹੋਵੇਗਾ ਕਿ ਅਸੀਂ ਗੁਰੂ ਹਰਿ ਰਾਇ ਸਾਹਿਬ ਜੀ ਦਾ ਸੰਸਾਰ ਤੋਂ ਤਨ ਲੋਪ ਕਰਨ ਦਾ ਵੀਚਾਰ ਪੁੱਛ ਰਹੇ ਹਾਂ? ਇਹੋ ਜਿਹੀਆਂ ਵਿਚਾਰਾਂ ਵਿਚਾਰ ਕੇ ਸਿੱਖ ਚੁੱਪ ਹੋ ਜਾਂਦੇ। ਗੁਰਤਾ ਗੱਦੀ ਲਈ ਪਰਖਣਾ ਦੀ ਇਕ ਸਾਖੀ ਐਸੀ ਹੈ ਜਿਸ ਵਿਚ ਗੁਰੂ ਜੀ ਨੇ ਆਪਣੇ ਤਰੀਕੇ ਨਾਲ ਦੋਵੇਂ ਸਾਹਿਬਜ਼ਾਦੇ ਪਰਖੇ ਸਨ।

ਇਕ ਸਿੱਖ ਬੜੀ ਦੂਰ ਤੋਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ। ਆਪਣੇ ਇਲਾਕੇ ਦੀ ਸੰਗਤ ਇਕੱਠੀ ਕਰਕੇ ਕੀਰਤਪੁਰ ਸਾਹਿਬ ਪਹੁੰਚਿਆ। ਅਨੇਕ ਪ੍ਰਕਾਰ ਦੀਆਂ ਭੇਟਾਵਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਰਖੀਆਂ। ਫਿਰ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਚਿਹਰਾ ਕਮਲ ਦੀ ਨਿਆਈਂ ਖਿੜ ਗਿਆ। ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਫਿਰ ਨਾਲ ਆਈ ਸੰਗਤ ਨੇ ਮੱਥਾ ਟੇਕਿਆ। ਗੁਰਮਤਿ ਦੀ ਸਿੱਖਿਆ ਵਿਚ ਪ੍ਰਪੱਕ ਹੋਣ ਲਈ ਆਪਣੀ ਜ਼ਿੰਦਗੀ ਦੇ ਮੁੱਕਦੇ ਸੁਆਸ ਪ੍ਰਮੇਸ਼ਰ ਦੇ ਲੇਖੇ ਲਾਉਣ ਲਈ ਕੁਝ ਦਿਨ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਹੀ ਠਹਿਰਿਆ ਅਤੇ ਨਾਲ ਆਈਆਂ ਸੰਗਤਾਂ ਵੀ ਠਹਿਰੀਆਂ। ਇਕ ਦਿਨ ਸਤਿਗੁਰੂ ਜੀ ਦੇ ਕੋਲ ਬੈਠਿਆ ਸੀ। ਸੰਗਤਾਂ ਵਿਚ ਬੈਠਿਆਂ ਗੁਰੂ ਸਾਹਿਬਾਨਾਂ ਦੀ ਗੁਰਤਾ ਗੱਦੀ ਦਾ ਜ਼ਿਕਰ ਚੱਲਿਆ। ਸਾਰਿਆਂ ਵਿਚ ਬੈਠਿਆਂ ਤਾਂ ਸਤਿਗੁਰੂ ਜੀ ਨੇ ਉਸਦੇ ਬਚਨ ਨੂੰ ਟਾਲ ਦਿੱਤਾ ਕਿਉਂਕਿ ਉਸ ਨੇ ਪੁੱਛਿਆ ਸੀ ਕਿ ਆਪ ਜੀ ਦੇ ਦੋਨੋਂ ਸਾਹਿਬਜ਼ਾਦੇ ਸੁੰਦਰ ਹਨ। ਜਿਨ੍ਹਾਂ ਦੇ ਦਰਸ਼ਨ ਕਰਕੇ ਮਨ-ਪ੍ਰਸੰਨ ਹੁੰਦਾ ਹੈ। ਪਰ ਗੁਰਤਾ ਗੱਦੀ ਦੇ ਯੋਗ ਇਨ੍ਹਾਂ ਦੋਨਾਂ ਵਿਚੋਂ ਕਿਹੜਾ ਹੈ? ਅਜਰ ਵਸਤੂ ਨੂੰ ਜਰਨ ਦੀ ਸ਼ਕਤੀ ਦੋਵਾਂ ਵਿਚ ਹੈ ਕਿ ਜਾਂ ਕਿਸੇ ਇਕ ਵਿਚ ?

*ਜਗ ਗੁਰਤਾ ਕੇ ਉਚਿਤ ਕੌਨ? ਸਰਬ ਰੀਤਿ ਸੇ ਸਮਹੈਂ ਕੌਨ।*
*ਅਜਰ ਜਰਨ ਕੋ ਧੀਰਜ ਜੋਇ। ਇਕ ਮਹਿ ਹੋਇ ਕਿ ਜੁਗ ਮਹਿ ਹੋਇ॥ ੧੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੫੯)

ਜਦੋਂ ਬਾਕੀ ਦੀਆਂ ਸੰਗਤਾਂ ਉੱਠ ਕੇ ਚਲੀਆਂ ਗਈਆਂ। ਇਹ ਉਦੋਂ ਕੋਲ ਹੀ ਬੈਠਿਆ ਸੀ। ਫਿਰ ਬੇਨਤੀ ਕੀਤੀ ਕਿ ਸਤਿਗੁਰੂ ਜੀ ਦਾਸ ਬੜੀ ਦੂਰ ਤੋਂ ਆਇਆ ਹੈ। ਪਤਾ ਨਹੀਂ ਉਸ ਖ਼ੁਸ਼ੀ ਦੇ ਅਵਸਰ 'ਤੇ ਮੈਂ ਇਥੇ ਹੋਵਾ ਜਾਂ ਨਾ ਹੋਵਾਂ ਕਿਉਂਕਿ ਪ੍ਰਦੇਸਾਂ ਦਾ ਮਾਮਲਾ ਹੈ। ਮੈਂ ਇਹ ਵੀ ਜਾਣਦਾ ਹਾਂ ਕਿ ਆਪ ਜੀ ਨੇ ਸੰਗਤ ਬੈਠਿਆਂ ਇਹ ਬਚਨ ਇਸ ਲਈ ਨਹੀਂ ਦੱਸਿਆ ਕਿਉਂਕਿ ਅਜਿਹੇ ਬਚਨ ਗੁਪਤ ਹੁੰਦੇ ਹਨ। ਕਿਰਪਾ ਕਰਕੇ ਮੈਨੂੰ ਜ਼ਰੂਰ ਦੱਸ ਦੇਵੋ। ਮੇਰੇ ਸੰਸੇ ਦੀ ਨਵਿਰਤੀ ਕਰਨ ਵਾਸਤੇ ਜ਼ਰੂਰ ਹੀ ਕਿਰਪਾ ਕਰੋ। ਮੈਂ ਇਸ ਵਾਰਤਾ ਨੂੰ ਕਿਸੇ ਕੋਲ ਪ੍ਰਗਟ ਨਹੀਂ ਕਰਾਂਗਾ। ਮੈਂ ਤਾਂ ਆਪਣੀ ਕਲਿਆਣ ਵਾਸਤੇ ਆਪਣੀ ਸ਼ਰਧਾ ਪੂਰੀ ਕਰਨ ਵਾਸਤੇ ਅੱਠਵੇਂ ਸਰੂਪ ਦੀ ਜਾਣਕਾਰੀ ਚਾਹੁੰਦਾ ਹਾਂ। ਇਹ ਬਚਨ ਸੁਣ ਕੇ ਸਤਿਗੁਰੂ ਜੀ ਥੋੜ੍ਹੇ ਜਿਹੇ ਮੁਸਕਰਾਏ ਅਤੇ ਕਹਿਣ ਲੱਗੇ ਕਿ ਜੇ ਤੂੰ ਇਹ ਇੱਛਾ ਪੂਰੀ ਕਰਨੀ ਚਾਹੁੰਦਾ ਹੈਂ, ਤਾਂ ਕੱਲ ਨੂੰ ਸਵੇਰੇ ਫਿਰ ਆਵੀਂ, ਤੇਰੀ ਇੱਛਾ ਪੂਰੀ ਹੋ ਜਾਵੇਗੀ। ਉਹ ਸਿੱਖ ਸਵੇਰ ਹੁੰਦਿਆਂ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ ਅਤੇ ਸਤਿਗੁਰਾਂ ਨੂੰ ਨਮਸ਼ਕਾਰ ਕੀਤੀ। ਹੱਥ ਜੋੜ ਕੇ ਬੇਨਤੀ ਕੀਤੀ ਕਿ ਕੱਲ ਵਾਲੇ ਬਚਨ ਦੀ ਪੂਰਤੀ ਕਰਨ ਲਈ ਦਾਸ ਆਪ ਜੀ ਦੇ ਹੁਕਮ ਅਨੁਸਾਰ ਪਹੁੰਚ ਗਿਆ ਹੈ। ਕ੍ਰਿਪਾ ਕਰਕੇ ਦੱਸਣਾ ਕਰੋ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੁਣ ਮੌਕਾ ਹੈ। ਜਿਥੇ ਮੇਰੇ ਦੋਨੋਂ ਸਾਹਿਬਜ਼ਾਦੇ ਗੁਰਬਾਣੀ ਦਾ ਪਾਠ ਕਰਦੇ ਹਨ, ਨਮਸ਼ਕਾਰ ਕਰਕੇ ਉਨ੍ਹਾਂ ਦੇ ਕੋਲ ਬੈਠ ਜਾਣਾ, ਪਰਖਣਾ ਲਈ ਇਕ ਸੂਈ ਗੁਪਤ ਕਰਕੇ ਲੈ ਜਾਣੀ। ਗੁਰਬਾਣੀ ਦੀਆਂ ਪੋਥੀਆਂ ਜਿਸ ਪੀੜ੍ਹੇ ਉਤੇ ਪ੍ਰਕਾਸ਼ ਹੋਣ ਤੇ ਉਸ ਪੀੜੇ ਦੇ ਪਾਵੇ ਵਿਚ ਸੂਈ ਖੋਭ ਕੇ ਦੇਖਣੀ। ਜਿਸ ਸਾਹਿਬਜ਼ਾਦੇ ਦੀ ਬਾਣੀ ਦੇ ਪ੍ਰਭਾਵ ਕਰਕੇ ਕਾਠ ਮੋਮ ਵਰਗਾ ਨਰਮ ਹੋ ਗਿਆ ਹੋਵੇ, ਗੱਦੀ ਦੇ ਯੋਗ ਉਹ ਸਾਹਿਬਜ਼ਾਦਾ ਹੋਵੇਗਾ।

*ਚੌਪਈ-ਜਿਸ ਪਾਵੈ ਬਿਚਿ ਸੰਚਰਿ ਜਾਇ॥ ਸ਼ਬਦ ਪਠਤਿ ਕਾਸ਼ਟ ਨਰਮਾਇ॥*
*ਪਾਹਨ ਆਦਿ ਮੋਮ ਸਮ ਹੋਇ। ਗੁਰਤਾ ਕੀ ਲਾਇਕ ਲਖਿ ਸੋਇ॥ ੨੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੫੯)

ਸਤਿਗੁਰੂ ਜੀ ਤੋਂ ਪਰਖਣਾ ਦਾ ਇਹ ਤਰੀਕਾ ਲੈ ਕੇ ਇਹ ਸਿੱਖ ਪਹਿਲਾਂ ਬਾਬਾ ਰਾਮ ਰਾਇ ਜੀ ਕੋਲ ਪਹੁੰਚਿਆ। ਜਾ ਕੇ ਨਮਸ਼ਕਾਰ ਕੀਤੀ ਤੇ ਫਿਰ ਬੈਠ ਕੇ ਬਾਣੀ ਸੁਣਨ ਲੱਗ ਪਿਆ। ਜਦੋਂ ਸੂਈ ਨਾਲ ਪਰਖਣ ਲੱਗਾ ਕਿਉਂਕਿ ਸਿੱਖ ਦੀ ਟੇਕ ਇਹੋ ਹੀ ਸੀ ਕਿ ਗੁਰਤਾ ਗੱਦੀ ਦਾ ਮਾਲਕ ਵੱਡਾ ਸਾਹਿਬਜ਼ਾਦਾ ਹੋਵੇਗਾ, ਪਰ ਜਦੋਂ ਸੂਈ ਪਾਵੇ ਦੇ ਵਿਚ ਨਾ ਖੁੱਭੀ ਤਾਂ ਸਮਝ ਗਿਆ ਕਿ ਇਹ ਗੁਰਤਾ ਗੱਦੀ ਦੇ ਲਾਇਕ ਨਹੀਂ ਹਨ।

*ਜਬਿ ਸੂਈ ਸੰਚਰਾਵਨਿ ਲਾਗੋ। ਨਹਿਂ ਪਾਂਵ ਮਹਿਂ ਪ੍ਰਵਿਸ਼ਹਿ ਆਗੋ।*
*ਪਰਖਤਿ ਕੇਤਿਕ ਚਿਰ ਤਹਿਂ ਰਹਯੋ। ਗੁਰਤਾ ਪਦ ਨਹਿਂ ਲਾਇਕ ਲਹਯੋ॥ ੨੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੫੯)

ਨਮਸ਼ਕਾਰ ਕਰਕੇ ਸਿੱਖ ਉੱਠ ਖੜਿਆ। ਫਿਰ ਗੁਰੂ ਸਾਹਿਬ ਜੀ ਦੇ ਛੋਟੇ ਸਪੁੱਤਰ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਕੋਲ ਪਹੁੰਚਿਆ। ਜਿਨ੍ਹਾਂ ਦਾ ਹਿਰਦਾ ਬੜਾ ਕੋਮਲ ਅਤੇ ਆਪ ਸਰੇਸ਼ਟ ਗਿਆਨਵਾਨ ਸਨ। ਨਮਸ਼ਕਾਰ ਕਰਕੇ ਸਿੱਖ ਉਨ੍ਹਾਂ ਦੇ ਕੋਲ ਬੈਠ ਗਿਆ ਜੋ ਅਜਿਹੇ ਤਰੀਕੇ ਨਾਲ ਬਾਣੀ ਪੜ੍ਹ ਰਹੇ ਸਨ ਕਿ ਆਉਣ ਅਤੇ ਜਾਣ ਵਾਲੇ ਦਾ ਵੀ ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਕਿ ਕੌਣ ਆ ਰਿਹਾ ਹੈ ਅਤੇ ਕੌਣ ਜਾ ਰਿਹਾ ਹੈ। ਵੈਰਾਗ ਵਿਚ ਆ ਕੇ ਨੇਤਰ ਸੱਜਲ ਸਨ। ਬਾਣੀ ਦਾ ਉਚਾਰਨ ਇਹੋ ਜਿਹਾ ਸੀ ਕਿ ਕੁਝ ਸਮਾਂ ਤਾਂ ਸਿੱਖ ਨੂੰ ਅਜਿਹੀ ਸੁੰਨ ਅਵਸਥਾ ਵਿਚ ਪਹੁੰਚਾ ਦਿੱਤਾ ਕਿ ਸੂਈ ਖੋਭਣਾ ਵੀ ਯਾਦ ਨਹੀਂ ਰਹੀ। ਕੁਝ ਸਮੇਂ ਬਾਅਦ ਜਦੋਂ ਉਸ ਨੂੰ ਚੇਤਾ ਆਇਆ ਤਾਂ ਪਾਵੇ ਵਿਚ ਸੂਈ ਖੋਭੀ। ਸੂਈ ਸਾਰੀ ਸਹਿਜੇ ਹੀ ਪਾਵੇ ਵਿਚ ਇਉਂ ਖੁੱਭ ਗਈ ਜਿਵੇਂ ਕਾਠ ਨਹੀਂ ਮੋਮ ਹੀ ਹੁੰਦਾ ਹੈ। ਉਸੇ ਵੇਲੇ ਸਿੱਖ ਨੇ ਅੱਠਵਾਂ ਗੁਰੂ ਸਮਝ ਕੇ ਮੱਥਾ ਟੇਕ ਦਿੱਤਾ ਕਿ ਬਾਤ ਤਾਂ ਭਾਵੇਂ ਗੁਪਤ ਹੈ, ਪਰ ਆਪ ਜੀ ਸਿੱਖ-ਸੰਗਤਾਂ ਨੂੰ ਤਾਰਨ ਵਾਲੇ ਅੱਠਵੇਂ ਥਾਂ 'ਤੇ ਗੁਰੂ ਹੋਵੋਗੇ। ਇਸੇ ਵਾਰਤਾ ਨੂੰ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਹੁਤੋ ਮੋਮ ਸਮ, ਸਭਿ ਗਤਿ ਗਈ। ਰਹਯੋ ਨਿਕਾਸ ਬੀਚ ਲੈ ਭਈ।*
*ਤੂਸਨਿ ਰਹਯੋ ਨ ਕਛੂ ਬਖਾਨਾ। ਗੁਰਤਾ ਕੇ ਲਾਇਕ ਪਹਿਚਾਨਾ॥ ੨੮॥*
*ਸ਼ਰਧ ਧਰਿ ਕਰਿ, ਕਰ ਜੁਗ ਜੋਰੇ। ਨਿੰਮ੍ਰਿ ਹੋਇ ਕਰਿ ਚਰਨ ਨਿਹੋਰੋ।*
*ਸ੍ਰੀ ਹਰਿਕ੍ਰਿਸ਼ਨ ਕਿਸ਼ਨ ਅਵਤਾਰ। ਇਹੀ ਸਹਾਰਹਿਂ ਗੁਰਤਾ ਭਾਰ॥ ੨੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੯, ਅੰਸੂ ੫੯)

ਇਸ ਪ੍ਰਕਾਰ ਸਿੱਖ ਨੇ ਸ਼ਰਧਾ ਧਾਰ ਕੇ ਨਮਸ਼ਕਾਰ ਕੀਤੀ ਅਤੇ ਪ੍ਰੇਮ ਵਿਚ ਆ ਕੇ ਚਰਨ ਪਰਸੇ। ਫਿਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਜਾ ਕੇ ਦੋਨਾਂ ਦਾ ਵਿਰਤਾਂਤ ਕਹਿ ਸੁਣਾਇਆ। ਮਹਾਰਾਜ ਤੁਹਾਡੀ ਕਿਰਪਾ ਨਾਲ ਮੈਂ ਇਹ ਗਿਆਨ ਪ੍ਰਾਪਤ ਕਰ ਲਿਆ ਹੈ ਕਿ ਅੱਠਵੇਂ ਥਾਂ ਤੇ ਗੁਰਤਾ ਗੱਦੀ ਦੇ ਮਾਲਕ ਆਪ ਜੀ ਦੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿ ਕ੍ਰਿਸ਼ਨ ਹੋਣਗੇ। ਸੋ ਇਸ ਸਾਖੀ ਨੂੰ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਸੰਬੰਧੀ ਜੋ ਆਦੋਂ ਹੀ ਅਕਾਲ ਪੁਰਖ ਦੀ ਇੱਛਾ ਅਨੁਸਾਰ ਹੋਣਾ ਸੀ। ਭਾਵੇਂ ਇਹ ਵਾਰਤਾ ਗੁਪਤ ਰੱਖੀ ਗਈ। ਪਰ ਇਕ ਸਿੱਖ ਦੁਆਰਾ ਇਹ ਪਹਿਲਾਂ ਹੀ ਪ੍ਰਗਟ ਕਰ ਦਿੱਤੀ ਗਈ ਸੀ। ਹੁਣ ਉਹ ਸਮਾਂ ਆਣ ਪਹੁੰਚਾ ਹੈ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਸੱਚਖੰਡ ਜਾਣ ਦੀ ਤਿਆਰੀ ਕਰ ਲਈ ਸੀ। ਸੰਗਤਾਂ ਦੇਸ਼-ਵਿਦੇਸ਼ੋਂ ਕੱਠੀਆਂ ਕਰਕੇ ਇਕ ਵੱਡਾ ਦਰਬਾਰ ਸ੍ਰੀ ਕੀਰਤਪੁਰ ਸਾਹਿਬ ਵਿਖੇ ਕੀਤਾ ਗਿਆ, ਜਿਸ ਵਿਚ ਸੰਗਤਾਂ ਸੋਚਦੀਆਂ ਸਨ ਕਿ ਕੋਈ ਖ਼ਾਸ ਪ੍ਰੋਗਰਾਮ ਸਤਿਗੁਰੂ ਜੀ ਦੇਣਗੇ। ਸੰਗਤਾਂ ਵਿਚ ਇਹ ਵੀ ਵੀਚਾਰ ਸੀ ਕਿ ਗੁਰਬਾਣੀ ਦੀ ਬੇਅਦਬੀ ਕਰਨ ਦੇ ਕਾਰਨ ਸਤਿਗੁਰੂ ਜੀ ਆਪਣੇ ਵੱਡੇ ਸਪੁੱਤਰ ਬਾਬਾ ਰਾਮਰਾਇ ਜੀ ਨਾਲ ਨਾਰਾਜ਼ ਹੋ ਗਏ ਹਨ ਤੇ

ਉਸਨੂੰ ਮੱਥੇ ਨਾ ਲੱਗਣ ਦਾ ਹੁਕਮ ਦੇ ਰੱਖਿਆ ਹੈ। ਇਸ ਲਈ ਇਹ ਸੰਗਤਾਂ ਦਾ ਇਕੱਠ ਸੱਦਿਆ ਗਿਆ ਹੈ। ਸੰਗਤਾਂ ਦੇ ਮਨਾਂ ਵਿਚ ਇਹ ਵੀਚਾਰਾਂ ਚੱਲ ਰਹੀਆਂ ਸਨ ਅਤੇ ਸਤਿਗੁਰੂ ਜੀ ਵੀ ਇਹੋ ਹੀ ਵਿਚਾਰ ਰਹੇ ਸਨ :

*ਸ੍ਰੀ ਸਤਿਗੁਰ ਹਰਿ ਰਾਇ ਜੀ ਤਖ਼ਤ ਦੇਨਿ ਚਿਤੰਤਿ।*
*ਬਡੋ ਪੁੱਤ੍ਰ ਤਯਾਗਨਿ ਕਰਯੋ, ਲਾਇਕ ਨਹੀਂ ਲਖੰਤਿ॥ ੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਅਤੇ ਨਾਲ ਸਤਿਗੁਰੂ ਜੀ ਇਹ ਵੀ ਸੋਚ ਰਹੇ ਸਨ ਕਿ ਹੁਣ ਦੇਹ ਨੂੰ ਤਿਆਗਣ ਦਾ ਸਮਾਂ ਨਜ਼ਦੀਕ ਆ ਗਿਆ ਹੈ, ਪਰ ਇਹ ਉੱਚਾ ਪਦ ਗੁਰਤਾ ਗੱਦੀ ਦਾ ਅਕਾਲ ਪੁਰਖ ਦੇ ਹੁਕਮ ਅਨੁਸਾਰ ਮੈਂ ਆਪਣੇ ਲਾਇਕ ਪੁੱਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਸੌਂਪ ਦਿਆਂ।

*ਦੇਹ ਅੰਤ ਕੋ ਸਮਾਂ ਪਹੂਚਾ। ਦਿਯੋ ਚਹਤਿ ਹੈ ਨਿਜ ਪਦ ਊਚਾ॥*
*ਛਮੀ, ਸਧੀਰ, ਅਭੀਰ, ਗਹੀਰ। ਸਤਿ ਸੰਤੋਖੀ ਸ਼ਾਂਤਿ ਸਰੀਰ॥ ੧੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸ ੨੭)

ਛਮੀ=ਛਿਮਾ ਕਰਨ ਵਾਲੇ, ਸਧੀਰ=ਸਹਿਜ ਧੀਰਜਤਾ ਦੇ ਅਭੀਰ=ਨਿਰਭੈਤਾ ਵਾਲੇ ਗਹੀਰ= ਗਹਿਰੇ ਐਨੇ ਗੁਣਾਂ ਵਾਲੇ-

*ਅਜਰ ਜਰਹਿ ਚਾਹਹਿ ਦਿਖਰਾਵੈ। ਸਦਾ ਅਡੋਲ ਅਡੋਲ ਅਲਾਵੈ।*
*ਲਘੁ ਸੁਤ ਸ੍ਰੀ ਹਰਿ ਕ੍ਰਿਸ਼ਨ ਬਿਚਾਰਾ। ਸਰਬ ਸਹਾਰਹਿ ਗੁਰਤਾ ਭਾਰਾ॥ ੧੧॥*

ਜਿਨ੍ਹਾਂ ਦੇ ਨਾਮ ਕੰਨੀ ਸੁਣ ਕੇ ਦੁੱਖ ਭੱਜ ਜਾਂਦੇ ਹਨ। ਜਿਵੇਂ ਸ਼ੇਰ ਨੂੰ ਦੇਖ ਕੇ ਮਿਰਗ ਭੱਜ ਜਾਂਦੇ ਹਨ। ਗੁਰਤਾ ਗੱਦੀ ਦਾ ਤਖ਼ਤ ਦੇਣ ਵਾਸਤੇ ਕੋਲ ਬੈਠੇ ਸਿੱਖ ਨੂੰ ਹੁਕਮ ਕੀਤਾ ਕਿ ਸਾਰੀ ਸੰਗਤ ਨੂੰ ਇਕ ਥਾਂ 'ਤੇ ਦੀਵਾਨ ਵਿਚ ਇਕੱਤਰ ਕਰੋ।

*ਸਿਮਰਹਿ ਨਾਮ ਕਿ ਸੁਨਿ ਹੈਂ ਕਾਨਨਿ। ਦੁੱਖ ਮ੍ਰਿਗਨਿ ਕੋ ਸਿੰਘ ਜਿਸ ਕਾਨਨ।*
*ਤਖ਼ਤ ਬਿਠਾਵਨਿ ਕਰਿ ਅਭਿਲਾਖਾ। ਬਾਰ ਸਮੀਪੀ ਸਿਖ ਸੋ ਭਾਖਾ॥ ੨੩॥*

ਅਤੇ ਚਹੁੰ ਗੁਰੂ-ਸਾਹਿਬਾਨਾਂ ਦੀ ਬੰਸ਼ ਦੇ ਸਾਹਿਬਜ਼ਾਦਿਆਂ ਨੂੰ ਸੱਦਿਆ। ਜੈਸਾ ਕਿ ਬੇਦੀ, ਤ੍ਰੇਹਣ, ਭੱਲੇ ਅਤੇ ਸੋਢ ਬੰਸ਼ ਕੁਲ ਦੇ ਸਾਹਿਬਜ਼ਾਦੇ ਸਾਰੇ ਇਕੱਤਰ ਹੋਏ। ਉਸ ਵੇਲੇ ਸਤਿਗੁਰੂ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਮੰਗਵਾਇਆ ਅਤੇ ਗੁਰਤਾ ਗੱਦੀ ਦੇਣ ਦੀ ਸਾਰੀ ਤਿਆਰੀ ਕਰ ਦਿੱਤੀ। ਬਿ: ਸੰਮਤ ੧੭੧੮ ਵਦੀ ੯ਵੀਂ ਮੁਤਾਬਿਕ, ੮ ਨਵੰਬਰ ੧੬੬੧ ਈ: ਸੰਨ, ਮਹਾਨ ਕੋਸ਼ ਅਨੁਸਾਰ ਸੰਮਤ ੧੭੧੮, ੮ ਕਤਕ ਮੁਤਾਬਿਕ ੭ ਅਕਤੂਬਰ ਸੰਨ ੧੬੬੧ ਈ: ਸੰਨ ਨੂੰ ਸਤਿਗੁਰੂ ਜੀ ਨੇ ਉਸ ਭਰੇ ਇਕੱਠ ਵਿਚ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਪੰਜ ਪੈਸੇ, ਨਾਰੀਅਲ ਅਤੇ ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕਿਆ ਅਤੇ ਗੁਰਤਾ ਗੱਦੀ ਉਤੇ ਸਥਾਪਿਤ ਕਰ ਦਿੱਤਾ। ਇਸ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ - ਪੰਜ ਵਰ੍ਹੇ, ਦੋ ਮਹੀਨੇ ਅਤੇ ੧੬ ਦਿਨਾਂ ਦੀ ਉਮਰ ਵਿਚ ਆਪ ਜੀ ਗਰਤਾ ਗੱਦੀ 'ਤੇ ਸੁਭਾਇਮਾਨ ਹੋਏ।

*ਸ੍ਰੀ ਫਲ ਤਬਿ ਸਤਿਗੁਰੂ ਮੰਗਾਵਾ। ਲਘ ਸੁਤ ਸਭਿ ਕੇ ਬੀਚ ਬਿਠਾਵਾ॥*
*ਚੌਰਦਾਰ ਕੋ ਕਿਯ ਫੁਰਮਾਵਨਿ। ਇਨ ਪਰ ਕੀਜਹਿ ਚਮਰ ਝੁਲਾਵਨਿ॥ ੨੦॥*
*ਸਭਿਨਿ ਦੇਖਤੇ ਸਤਿਗੁਰੂ ਉੱਠੇ। ਦੇਨਿ ਹੇਤੁ ਗੁਰਤਾ ਉਰ ਤੁੱਠੇ॥*
*ਤੀਨ ਪ੍ਰਕਰਮਾ ਕਰਿ ਤਿਹ ਸਮੇਂ। ਨਾਲਿਯੇਰ ਅਰਪਯੋ ਤਬਿ ਨਮੇਂ॥ ੨੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਅਤੇ ਜਿਨ੍ਹਾਂ ਨੇ ਸੱਚ ਨੂੰ ਪਛਾਣਿਆ ਹੈ ਉਹੀ ਸੱਚੇ ਰਾਜੇ ਹਨ। ਗੁਰਤਾ ਗੱਦੀ ਤੇ ਬਿਰਾਜਣ ਤੋਂ ਬਾਅਦ ਗੁਰੂ ਜੀ ਦੀ ਵਡਿਆਈ ਕਰਦੇ ਹੋਏ ਭਾਈ ਸੰਤੋਖ ਸਿੰਘ ਜੀ ਆਪਣੀ ਰਚਨਾ ਸੂਰਜ ਪ੍ਰਕਾਸ਼ ਦੇ ਵਿਚ ਇਉਂ ਲਿਖਦੇ ਹਨ :

*ਸ੍ਰੀ ਸਤਿਗੁਰ ਪੂਰਨ ਹਰਿ ਕ੍ਰਿਸ਼ਨ[੧]। ਕ੍ਰਿਸ਼ਨ[੨] ਬਰਤਮਾਂ ਬਨ ਅਘ ਕ੍ਰਿਸ਼ਨ[੩]।*

*ਕ੍ਰਿਸ਼ਨ[੪] ਸਰੂਪਦਾਸ ਜਿਸ ਕ੍ਰਿਸ਼ਨ[੫]। ਕ੍ਰਿਸ਼ਨ[੬] ਭਗਤ ਕੋ ਮੇਖਦ[੭] ਜਿਸ਼ਨ[੮] ॥ ੧੫ ॥*

ਹਰਿ ਕ੍ਰਿਸ਼ਨ[੧]=ਇਹ ਅੱਠਵੇਂ ਸਤਿਗੁਰੂ ਜੀ ਦਾ ਪਵਿੱਤ੍ਰ ਨਾਮ ਹੈ।

ਕ੍ਰਿਸ਼ਨ ਬਰਤਮਾ[੨]=ਕਿਸ੍ਰ ਵਰਤਮਾਂ=ਅਗਨੀ, (ਸੰਸ:, ਕ੍ਰਿ ਖ੍ਰਤਮਨ=ਜਿਸਦਾ ਰਸਤਾ ਕਾਲਾ ਹੋਵੇ, ਭਾਵ ਅਗਨੀ ਜੋ ਧੂਏਂ ਦੇ ਮਗਰ ਤੁਰਦੀ ਹੈ। ਕਵਿ: ਸੰਤੋਖ ਸਿੰਘ ਜੀ ਨੇ ਆਪਣੇ ਕੋਸ਼ ਵਿਚ ਅਗਨੀ ਦੇ ਨਾਵਾਂ ਵਿਚ ਵੀ ਕ੍ਰਿਸ਼ਨ ਵਰਤਮਾ ਅਗਨੀ ਦਾ ਨਾਮ ਲਿਖਿਆ ਹੈ) ਭਾਵ ਅਗਨੀ ਜੋ ਪਾਪਾਂ ਦੇ ਪ੍ਰਾਸਚਿਤ ਦੀਆਂ ਬਲੀਆਂ ਲੈਂਦੀ ਹੈ।

*ਕ੍ਰਿਸ਼ਨ[੩]=ਕਾਲਾ, ਬਨ ਅਘ ਕ੍ਰਿਸ਼ਨ=ਪਾਪਾਂ ਰੂਪੀ ਕਾਲੇ ਬਨ ਨੂੰ*

*ਕ੍ਰਿਸ਼ਨ[੪]=ਪਰਮਾਤਮਾ, ਪਿਆਰ ਦੀ ਖਿੱਚ ਪਾਉਣ ਵਾਲੇ।*

*ਕ੍ਰਿਸ਼ਨ[੫]=ਉਸ ਅਨਪੜ੍ਹ ਝੰਉਰ ਸਿੱਖ ਵੱਲ ਇਸ਼ਾਰਾ ਹੈ ਜਿਸਨੂੰ ਸਤਿਗੁਰਾਂ ਨੇ ਇਕ ਪੰਡਤ ਨਾਲ ਚਰਚਾ ਕਰਵਾ ਕੇ ਜਿਤਾਇਆ ਸੀ। ਉਸਦਾ ਰੰਗ ਵੀ ਕ੍ਰਿਸ਼ਨ (ਕਾਲਾ) ਸੀ। ਯਥਾ (ਕਾਰੋ ਬਰਨ ਬਸਤ੍ਰ ਜਿਸ ਫਾਰੇ) (ਦੇਖੋ ਰਾਸ ੧੦, ਅੰਸੂ ੩੮)*

*ਕ੍ਰਿਸ਼ਨ[੬]=ਖੇਤੀ (ਸੰਸ:, ਕ੍ਰਿਖਿ=ਖੇਤੀ)*

*ਮੇਘਦ[੭]=ਮੇਘ+ਦ=ਬੱਦਲ ਦੇਣ ਵਾਲੇ ਭਾਵ ਮੀਂਹ ਵਰਸਾਉਣ ਵਾਲੇ*

*ਜਿਸ਼ਨ[੮]=ਇੰਦ੍ਰ*

*ਅਰਥ* – ਸ੍ਰੀ ਹਰਿ ਕ੍ਰਿਸ਼ਨ ਜੀ ਪੂਰਨ ਸਤਿਗੁਰੂ ਹਨ, ਪਾਪਾਂ ਰੂਪੀ ਕਾਲੇ ਬਨ ਨੂੰ ਦਾਹ=ਸਾੜਨ ਲਈ ਅਗਨੀਂ ਸਮਾਨ ਹਨ, ਪਰਮਾਤਮਾ ਦਾ ਰੂਪ ਹਨ, ਜਿਨ੍ਹਾਂ ਦੇ ਦਾਸ ਨੂੰ ਕਦੇ ਹਾਰ ਨਹੀਂ ਮਿਲਦੀ। ਭਗਤੀ ਰੂਪੀ ਖੇਤੀਆਂ ਨੂੰ ਵਰਖਾ ਦੇ ਕੇ ਇੰਦ੍ਰ ਸਮਾਨ ਪਾਲਣਹਾਰ ਹਨ।

*ਭਾਵ* – ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਅੱਠਵੇਂ ਸਤਿਗੁਰਾਂ ਦੇ ਨਾਮ ਨੂੰ ਕਿਹਾ ਹੈ। ਹਰਿ ਕ੍ਰਿਸ਼ਨ ਦਾ ਅਰਥ ਹੈ ਸੁਨਿਹਰੀ ਝਾਵਲ ਵਾਲੇ, ਸਾਂਵਲੇ ਸਲੋਨੇ ਰੰਗ ਵਾਲੇ। ਇਸਦਾ ਦੂਸਰਾ ਅਰਥ ਹੈ ਭਗਤਾਂ ਦੇ ਦਿਲਾਂ ਨੂੰ ਖਿੱਚ ਲੈਣ ਵਾਲੇ ਹਰਿ=ਪਰਮਾਤਮਾ ਸਰੂਪ। ਸ੍ਰੀ ਹਰਿਕ੍ਰਿਸ਼ਨ ਜੀ ਸਮਰੱਥ ਗੁਰੂ ਸਨ। ਭਾਵੇਂ ਉਹਨਾਂ ਦੀ ਸਰੀਰਕ ਉਮਰ ਛੋਟੀ ਸੀ, ਪਰ ਗੁਰੂ ਜੋਤ ਪੂਰਨ ਰੂਪਤਾ ਕਰਕੇ ਉਨ੍ਹਾਂ ਵਿਚ ਪ੍ਰਜਵਲਤ ਸੀ ਤੇ ਰੋਗੀਆਂ ਨੂੰ ਰਾਜ਼ੀ ਕਰਦੇ ਸਨ। ਰੋਗ ਜੋ ਹਨ ਇਹ ਪਾਪਾਂ ਦਾ ਹੀ ਫਲ ਹਨ। ਇਸ ਕਰਕੇ ਕਵੀ ਜੀ ਉਨ੍ਹਾਂ ਨੂੰ ਪਾਪਾਂ ਰੂਪੀ ਕਾਲੇ ਬਨ ਨਾਸ ਕਰਨ ਵਾਲੀ ਅਗਨੀ ਆਖਦੇ ਹਨ।

ਦਿੱਲੀ ਜਾਂਦਿਆਂ ਇਕ ਵਿਦਯਾ ਅਭਿਮਾਨੀ ਪੰਡਿਤ ਦਾ ਹੰਕਾਰ ਤੋੜਨ ਵਾਸਤੇ ਉਸਦੇ ਸ਼ੰਕਾ ਕਰਨ ਤੇ ਸਤਿਗੁਰੂ ਜੀ ਨੇ ਇਕ ਅਨਪੜ੍ਹ ਸਿੱਖ ਦੇ ਸਿਰ 'ਤੇ ਹੱਥ ਧਰਕੇ ਪੰਡਿਤ ਦੇ ਨਾਲ ਚਰਚਾ ਕਰਵਾਈ ਤੇ ਉਸਦਾ ਹੰਕਾਰ ਤੋੜ ਕੇ ਉਸਨੂੰ ਭਗਤੀ ਦੇ ਮਾਰਗ 'ਤੇ ਪਾਇਆ। ਇਸ ਸਾਖੀ ਵੱਲ ਇਸ਼ਾਰਾ ਕਰਕੇ ਕਵੀ ਜੀ ਕਹਿੰਦੇ ਹਨ ਕਿ ਗੁਰੂ ਜੀ ਦੇ ਦਾਸਾਂ ਨੂੰ ਕਦੇ ਹਾਰ ਨਹੀਂ ਮਿਲਦੀ। ਅੰਤ ਵਿਚ ਕਹਿੰਦੇ ਹਨ ਕਿ ਗੁਰੂ ਜੀ ਇੰਦ੍ਰ ਸਮਾਨ ਹਨ, ਇੰਦ੍ਰ ਜੋ ਖੇਤੀਆਂ ਨੂੰ ਪਾਣੀ ਦੇ ਕੇ ਪਾਲਦਾ ਹੈ, ਉਵੇਂ ਹੀ ਗੁਰੂ ਜੀ ਸਿੱਖੀ ਰੂਪੀ ਖੇਤੀ ਨੂੰ ਮੇਹਰ ਦਾ ਮੀਂਹ ਪਾ ਕੇ ਪਾਲਦੇ ਹਨ। ਇਸ ਤੁਕ ਦਾ ਇਕ ਹੋਰ ਅਰਥ ਵੀ ਹੈ-ਯੋਗ ਮਾਰਗ ਵਿਚ ਜਦੋਂ ਕਲੇਸ਼ ਕਰਮ ਦੀ ਨਵਿਰਤੀ ਹੋ ਜਾਂਦੀ ਹੈ ਤੇ ਸਤਯ ਅਸਲ ਹੋ ਦਿਸਦਾ ਹੈ, ਉਸ ਨੂੰ 'ਧਰਮ ਮੇਘਾ' ਸਮਾਧੀ ਕਹਿੰਦੇ ਹਨ। ਕਵੀ ਜੀ ਕਹਿੰਦੇ ਹਨ ਕਿ ਜਿਵੇਂ ਇੰਦ੍ਰ ਖੇਤੀਆਂ ਲਈ ਮੇਘਦਾਤਾ ਹੈ, ਉਸੇ ਤਰ੍ਹਾਂ ਗੁਰੂ ਜੀ ਭਗਤਾਂ ਵਾਸਤੇ 'ਧਰਮ ਮੇਘਾ ਸਮਾਧੀ, ਦੇ ਦਾਤੇ ਹਨ। ਭਾਵ ਨਾਮ ਦਾਨ ਦੇ ਕੇ ਮੁਕਤੀ ਤੱਕ ਪਹੁੰਚਾ ਦਿੰਦੇ ਹਨ।

*ਬਾਲ ਬੈਸ ਬ੍ਰਿਧ ਗਯਾਨ ਮਹਿ ਸਮਰੱਥ ਸ੍ਰੀ ਗੁਰਦੇਵ।*

ਫਿਰ ਸਾਰੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਜਦੋਂ ਇਨ੍ਹਾਂ ਨੇ ਜਗਤ ਗੁਰੂ ਹੋਣ ਦੀ ਪਦਵੀ ਪ੍ਰਾਪਤ ਕਰ ਲਈ ਹੈ ਤੇ ਹੁਣ ਤੁਸੀਂ ਇਨ੍ਹਾਂ ਦੇ ਚਰਨਾਂ ਵਿਚ ਭੇਟਾਵਾਂ ਧਰ ਕੇ ਮੇਰਾ ਸਰੂਪ ਜਾਣ ਕੇ ਪੂਜਣ ਕਰੋ।

*ਪੁਨ ਸਭਿਹਿਨਿ ਕਹੁ ਆਇਸੁ ਦਈ॥ ਜਗ ਗੁਰਤਾ ਅਬਿ ਇਨਹੂੰ ਲਈ।*

*ਸਰਬ ਉਪਾਇਨ ਉਠਿ ਅਰਪੀਜਹਿ॥ ਹਮ ਸਮ ਜਾਨਿ ਬੰਦਨਾ ਕੀਜਹਿ॥ ੨੨॥*

ਗੁਰੂ ਜੀ ਨੇ ਖ਼ੁਸ਼ੀ ਦੇ ਵਾਜੇ ਵਜਵਾਏ ਅਤੇ ਰਬਾਬੀਆਂ ਨੂੰ ਗੁਰਬਾਣੀ ਵਿਚੋਂ ਸ਼ਬਦ ਪੜ੍ਹਨ ਦਾ ਹੁਕਮ ਕੀਤਾ। ਕੜਾਹ ਪ੍ਰਸ਼ਾਦਿ ਸੰਗਤਾਂ ਲਈ ਖੁੱਲ੍ਹਾ ਤਿਆਰ ਕਰਵਾਇਆ। ਅਕਾਲ ਪੁਰਖ ਦੇ ਅਰਪਨ ਕਰਕੇ ਸੰਗਤਾਂ ਨੂੰ ਵਰਤਾਉਣ ਲਈ ਤਿਆਰੀ ਕੀਤੀ।

*ਦਰ ਪਰ ਬਾਜਿ ਉਠੇ ਸ਼ਦਿਯਾਨੇ। ਸੰਗਤ ਜਨ ਧਨ ਧਾਇ ਮਹਾਨੇ*

*ਗਾਵਹਿਂ ਸ਼ਬਦ ਰਬਾਬੀ ਘਨੇ। ਸੁਨਹਿ ਜੁ ਹਿਤ ਕਰ ਕਲ ਮਲ ਹਨੇ॥ ੨੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

*ਤਖਤਿ ਬਹੈ ਤਖ਼ਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥*

ਰਾਜ ਤਖ਼ਤ 'ਤੇ ਉਹੀ ਬੈਠਦਾ ਹੈ ਜੋ ਰਾਜ ਤਖ਼ਤ ਦੇ ਲਾਇਕ ਹੁੰਦਾ ਹੈ। ਏਸੇ ਤਰ੍ਹਾਂ ਸਰੂਪ ਤਖ਼ਤ 'ਤੇ ਉਹੀ ਬੈਠਦਾ ਹੈ ਜੋ ਸਰੂਪ ਤਖ਼ਤ ਦੇ ਲਾਇਕ ਹੁੰਦਾ ਹੈ ਭਾਵ ਸਾਧਨਾ ਸੰਜੁਕਤ ਹੁੰਦਾ ਹੈ। ਜੋ ਗੁਰਮਤਿ ਦੇ ਪਾਇਕ=ਦਾਸ ਹੋਏ ਹਨ ਉਹਨਾਂ ਦੇ ਅੰਦਰੋਂ ਪੰਜ ਕਾਮ, ਕ੍ਰੋਧ ਸਮਾਏ=ਅਭਾਵ ਹੋ ਗਏ ਹਨ। ਅਥਵਾ : ਜਿਨ੍ਹਾਂ ਨੇ ਗੁਰ ਸਿੱਖਿਆ ਨੂੰ ਪਾਇਕ=ਪਾਇਆ ਹੈ, ਉਹਨਾਂ ਦੇ ਅੰਦਰ ਪੰਜ ਸਤ, ਸੰਤੋਖ ਆਦਿਕ ਸ਼ੁਭ ਗੁਣ ਸਮਾਏ ਹਨ।

*ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥ ੧੪॥*

ਜਿਨ੍ਹਾਂ ਨੇ ਸੰਸਾ ਤੇ ਭਰਮ ਦੂਰ ਕੀਤਾ ਹੈ ਉਹਨਾਂ ਨੇ ਇਸ ਤਰ੍ਹਾਂ ਨਿਸ਼ਚੇ ਕੀਤਾ ਹੈ ਕਿ ਉਹ ਪਰਮੇਸ਼ਰ ਆਦਿ ਜੁਗਾਦੀ=ਸਦਾ ਸਦਾ ਹੁਣ ਹੈ, ਪਿੱਛੇ ਸੀ ਤੇ ਹੋਸੀ=ਅੱਗੇ ਵੀ ਹੋਵੇਗਾ। ਅਰਥਾਤ ਉਹ ਪਰਮੇਸ਼ਰ ਤਿੰਨਾਂ ਕਾਲਾਂ ਵਿਚ ਪੂਰਨ ਹੈ।

*ਤਖਤਿ ਸਲਾਮੁ ਹੋਵੈ ਦਿਨੁ ਰਾਤੀ॥ ਇਹ ਸਾਚੁ ਵਡਾਈ ਗੁਰਮਤਿ ਲਿਵ ਜਾਤੀ॥*

ਸਰੂਪ ਤਖ਼ਤ ਪਰ ਬੈਠਣ ਵਾਲੇ ਨੂੰ ਦਿਨ ਰਾਤ ਸਲਾਮੁ=ਨਮਸਕਾਰ ਹੁੰਦੀ ਹੈ। ਗੁਰਮਤਿ=ਗੁਰਸਿੱਖਿਆ ਵਿਚ ਲਿਵ ਲਗਾ ਕੇ ਇਹ ਸੱਚੀ ਵਡਿਆਈ ਜਾਨਣਾ ਕੀਤੀ ਹੈ।

*ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ॥ ੧੫॥ ੧॥ ੧੮॥*

(ਮਾਰੂ ਮ: ੧, ੧੦੩੯)

ਗੁਰੂ ਜੀ ਕਥਨ ਕਰਦੇ ਹਨ ਕਿ ਰਾਮ ਨਾਮ ਜਪਣੇ ਰੂਪੀ ਤਾਰੀ=ਨੌਕਾ ਉਤੇ ਚੜ੍ਹਕੇ ਤਰਨਾ ਕਰੋ। ਜਿਨ੍ਹਾਂ ਨੇ ਹਰਿ=ਵਾਹਿਗੁਰੂ ਜਪਿਆ ਹੈ ਉਨ੍ਹਾਂ ਨੇ ਅੰਤ ਸਮੇਂ ਸਹਾਇਤਾ ਕਰਨ ਵਾਲੇ ਵਾਹਿਗੁਰੂ ਨੂੰ ਪਾਇਆ ਹੈ।

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥*

ਉਹੀ ਰਾਜਾ ਰਾਜ ਤਖ਼ਤ 'ਤੇ ਬਹਿੰਦਾ ਹੈ, ਜਿਹੜਾ ਰਾਜ-ਤਖ਼ਤ ਦੇ ਲਾਇਕ=ਯੋਗ ਹੁੰਦਾ ਹੈ। ਇਸੇ ਤਰ੍ਹਾਂ ਉਹੀ ਰਾਜਾ=ਗਿਆਨਵਾਨ ਸਰੂਪ ਤਖ਼ਤ ਉੱਤੇ ਬਹਿੰਦਾ ਹੈ, ਜਿਹੜਾ ਸਰੂਪ-ਤਖ਼ਤ ਦੇ ਲਾਇਕ ਹੁੰਦਾ ਹੈ।

*ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥*

(ਮਾਰੂ ਕੀ ਵਾਰ ਮ: ੧, ਅੰਗ ੧੦੮੮)

*ਪਦ ਅਰਵਿੰਦਨਿ ਬੰਧਨਾ ਮੁਕਤਿ ਪਾਇ ਜਿਨ ਸੇਵ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੧)

ਸਮਰਥ=ਸਰਵਸ਼ਕਤੀਮਾਨ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਜਿਨ੍ਹਾਂ ਦੀ ਸੇਵ ਤੋਂ ਮੁਕਤਿ=ਮੁਕਤੀ ਪ੍ਰਾਪਤ ਹੁੰਦੀ ਹੈ। ਭਾਵੇਂ ਗੁਰੂ ਜੀ ਉਮਰਾਂ ਵਿਚ ਬਾਲ ਹਨ ਪਰ ਗਯਾਨ ਵਿਚ ਬ੍ਰਿਧ=ਵੱਡੇ ਹਨ।

ਬਾਲ ਅਵਸਥਾ ਵਿਚ ਬਾਲਕ ਅਚੇਤ ਅਤੇ ਨਿਰਬਲ ਹੁੰਦਾ ਹੈ, ਨਾਲੇ ਆਪਣੇ ਸੇਵਕ=ਸਾਥੀਆਂ ਨੂੰ ਸੁਤੰਤ੍ਰ ਕੁਝ ਦੇਣ ਤੋਂ ਅਸਮਰੱਥ ਹੁੰਦਾ ਹੈ। ਪਰੰਤੂ ਬਾਲ ਉਮਰ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਗੁਰ ਅਵਤਾਰ ਹੋਣ ਕਰਕੇ ਬਾਲਪਨ ਦੀਆਂ ਤਿੰਨਾਂ ਹੀ ਕਮਜ਼ੋਰੀਆਂ ਤੋਂ ਰਹਿਤ ਹਨ। ਅਚੇਤਤਾ ਦੇ ਮੁਕਾਬਲੇ ਉਹ ਗਯਾਨ ਦੇ ਵਿਚ ਬ੍ਰਿਧ ਹਨ। ਨਿਰਬਲਤਾ ਦੇ ਮੁਕਾਬਲੇ ਉਹ ਪਰਮ ਸਮਰੱਥ= ਸਰਵ ਸ਼ਕਤੀਮਾਨ ਹਨ ਤੇ ਆਪਣੇ ਸੇਵਕਾਂ ਨੂੰ ਮੁਕਤੀ ਵਰਗੇ ਦੁਰਲੱਭ ਪਦਾਰਥਾਂ ਦੇ ਦਾਤਾ ਹੋਣ ਕਰਕੇ ਸੁਤ੍ਰੰਤ ਦਾਤੇ ਵੀ ਹਨ। ਭਾਵ ਜੋ ਸਰੀਰਕ ਅਵਸਥਾ ਤੇ ਉਮਰ ਹੈ ਉਹ ਸਤਿਗੁਰੂ ਜੀ ਦੀ ਗੁਰੂ ਜੋਤ ਜੋ ਪੂਰਨ ਰੂਪ ਵਿਚ ਪ੍ਰਜਲਵਤ ਹੈ, ਉਸ ਉੱਤੇ ਹਾਵੀ ਨਹੀਂ ਹੈ।

ਇਉਂ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਤਖ਼ਤ ਉੱਤੇ ਸੁਭਾਇਮਾਨ ਕੀਤਾ। ਬੰਦੂਕਾਂ ਦੀ ਸ਼ਲਖ ਕਰਾਈ। ਇਕੋ ਵਾਰ ਹੀ ਸਾਰੀਆਂ ਬੰਦੂਕਾਂ ਦਾ ਚਲਾਉਣਾ ਸ਼ਲਖ ਅਖਵਾਉਂਦਾ ਹੈ।

*ਤਖ਼ਤ ਗੁਰੂ ਹਰਿ ਕ੍ਰਿਸ਼ਨ ਬਿਠਾਏ। ਸੁਨਿ ਸੁਨਿ ਕੀਨੇ ਅਧਿਕ ਬਧਾਏ।*
*ਝਿਲਮਿਲ ਝਮਕਤਿ ਝੂਲਤਿ ਝੰਡਾ। ਭਈ ਬੰਦੂਕਨਿ ਸ਼ਲਖ ਪ੍ਰਚੰਡਾ॥ ੨੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਫ਼ੌਜਾਂ ਵਿਚ ਨਗਾਰੇ ਧੌਂਸੇ ਵਜਾਏ ਗਏ। ਜੈ-ਜੈ ਕਾਰ ਦੀਆਂ ਧੁਨੀਆਂ ਹੋਈਆਂ। ਇਉਂ ਸਤਿਗੁਰੂ ਜੀ ਨੇ ਆਪਣੇ ਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਤਖ਼ਤ ਉੱਤੇ ਸੁਭਾਇਮਾਨ ਕਰ ਦਿੱਤਾ।

*ਧੁਜਨੀ ਮਹਿਂ ਧੌਂਸੇ ਧੁੰਕਾਰੇ। ਬਾਜ ਉਠੇ ਜੈਕਾਰ ਉਚਾਰੇ।*
*ਇਮ ਲਘੁ ਸੁਤ ਕੋ ਗੁਰਤਾ ਦੈ ਕੈ। ਪ੍ਰਗਟ ਕਰਯੋ ਉਤਸਾਹ ਬਧੈ ਕੈ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੭)

ਇਉਂ ਸਤਿਗੁਰੂ ਜੀ ਗੁਰਤਾ ਗੱਦੀ ਆਪਣੇ ਛੋਟੇ ਸਪੁੱਤਰ ਨੂੰ ਸੌਂਪ ਕੇ ਸੰਗਤਾਂ ਵਿਚ ਗੁਰੂ ਸਰੂਪ ਪ੍ਰਗਟ ਕਰਕੇ ਆਪਣੇ ਵੱਡੇ ਪੁੱਤਰ ਦੇ ਤਿਆਗਣ ਦੀ ਬਾਤ ਵੀ ਕਹਿ ਸੁਣਾਈ ਤੇ ਕਿਹਾ ਸੰਗਤ ਜੀ ਅਸੀਂ ਇਸ ਨੂੰ ਸਦਾ ਲਈ ਤਿਆਗ ਦਿੱਤਾ ਹੈ। ਸਿੱਖ-ਸੰਗਤਾਂ ਨੇ ਇਸ ਨਾਲ ਵਰਤਣਾ ਨਹੀਂ, ਕਿਉਂਕਿ ਇਸਨੇ ਗੁਰੂ ਨਾਨਕ ਦੀ ਬਾਣੀ ਦਾ ਨਿਰਾਦਰ ਕੀਤਾ ਹੈ, ਇਹ ਕਹਿ ਕੇ ਆਪ ਸੱਚਖੰਡ ਜਾਣ ਦੀ ਤਿਆਰੀ ਕਰ ਲਈ।

*ਤਯਾਗਨਿ ਕੀਨਸਿ ਬਡੋ ਜੁ ਤਾਤ। ਸਭਿ ਸੰਗਤਿ ਮਹਿਂ ਭਾ ਬਖਯਾਤ।*
*ਦਿਵਸ ਆਗਲੇ ਸਤਿਗੁਰ ਧੀਰ। ਤਜਿਬੇ ਲੌ ਭਏ ਤਯਾਰ ਸਰੀਰ॥ ੩੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੭)

ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ :

*ਪ੍ਰਗਟੇ ਗੁਰ ਹਰਿ ਕ੍ਰਿਸ਼ਨ ਉਦਾਰੇ। ਜਿਨ ਥਿਰ ਗਾਦੀ ਸਿੱਖ ਬਹੁ ਤਾਰੇ।*
*ਜੇਤਕ ਬੀ ਗੁਰ ਘਰ ਕੀ ਰੀਤੀ। ਅਸ਼ਟਮ ਗੁਰੁ ਸਬ ਗਹੀ ਬਿਨੀਤੀ।*
*ਜਦਯਪਿ ਹੁਤੇ ਬਾਲ ਬਧ ਸੋਈ। ਤਦਜਪਿ ਬੁਧਿ ਬ੍ਰਿਧਨ ਸਮ ਹੋਈ।*

(ਗਿਆਨੀ ਗਿਆਨ ਸਿੰਘ ਜੀ, ਪੰਥ ਪ੍ਰਕਾਸ਼, ਪੰਨਾ ੧੫੨)

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਤਖ਼ਤ ਬਿਰਾਜਨ ਦੀ ਗਾਥਾ ਮਹਾਂ ਕਵੀ ਸੰਤੋਖ ਸਿੰਘ ਜੀ ਗੁਰਤਾ ਗੱਦੀ ਦੇ ਸਮੇਂ ਨਾਲ ਸੰਬੰਧਿਤ ਵਿਚਾਰ ਇਸ ਪ੍ਰਕਾਰ ਫੁਰਮਾਉਂਦੇ ਹਨ :

*ਦੋਹਰਾ॥ ਅਸ਼ਟਮ ਤਨ ਧਰਿ ਸ੍ਰੀ ਗੁਰੂ ਤਖ਼ਤ ਬਿਰਾਜੇ ਦੀਹ।*
*ਮੂਰਤਿ ਅਲਪ ਸਰੀਰ ਹੈ, ਰਿਦਾ, ਗੂਢ, ਬਚ ਲੀਹ॥ ੧੧॥*

ਲੀਹ=ਲੀਕ, ਪੂਰਨੇ

*ਸ੍ਵੈਯਾ-ਸੁੰਦਰ ਸੂਰਤ ਮਾਧੁਰੀ ਮੂਰਤੀ, ਪੂਰਤਿ ਕਾਮਨਾ ਸਿੱਖਜਨਿ ਕੀ।*
*ਸ਼ਾਂਤਿ ਸਰੂਪ ਧਰੇ ਪ੍ਰਭੁ ਪੂਰਬ, ਆਤਮ ਦੇਹ ਸੁ ਨੌਤਨ[1] ਕੀ।*
*ਜਯੋਂ ਮਹਿ ਪਾਲਕ ਪੋਸ਼ਿਸ਼ ਕੋ ਤਜਿ, ਪੈ[2] ਪਹਿਰੈ ਹਿਤ ਭਾਂਤਨ ਕੀ[3]।*
*ਸ੍ਰੀ ਹਰਿ ਕ੍ਰਿਸ਼ਨ ਤਥਾ ਦੁਤਿ ਪਾਵਤਿ ਸੰਗਤਿ ਪ੍ਰੀਤਿ ਕਰੇ ਮਨ ਕੀ॥ ੨॥*

ਨੌਤਨ[1] = ਨਵੀਨ, (ਸਰੀਰ ਧਾਰਿਆ ਪੈ[2]=ਫਿਰ, ਹੋਰ ਕੀ[3]= ਹਿਤ ਕਰਕੇ ਕਈ ਤਰ੍ਹਾਂ ਦੀ।)

ਸਤਿਗੁਰੂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਗੁਰਤਾ ਗੱਦੀ ਉਤੇ ਸੁਭਾਇਮਾਨ ਹੋ ਕੇ ਵੱਡੇ ਗੁਰੂ ਸਾਹਿਬਾਨਾਂ ਦੀ ਤਰ੍ਹਾਂ ਹੀ ਸਿੱਖ ਸੰਗਤਾਂ ਨੂੰ ਤਾਰਨ ਦਾ ਉਪਦੇਸ਼ ਦੇਣ ਲੱਗੇ। ਸਰੀਰ ਭਾਵੇਂ ਪੰਜ ਬਰਸ ਪੂਰੇ ਹੋ ਕੇ ਛੇਵਾਂ ਵਰ੍ਹਾ ਚੱਲ ਰਿਹਾ ਹੈ। ਸਰੀਰਕ ਤੌਰ 'ਤੇ ਆਪ ਜੀ ਭਾਵੇਂ ਬੱਚੇ ਲੱਗਦੇ ਸਨ ਪਰ ਜੋਤ ਉਹਾ ਹੀ ਹੋਣ ਕਰਕੇ ਰਿੱਧੀਆਂ-ਸਿੱਧੀਆਂ ਸ਼ਕਤੀਆਂ ਅੰਤਰਯਾਮਤਾ ਉਸੇ ਤਰ੍ਹਾਂ ਕੰਮ ਕਰ ਰਹੀ ਸੀ ਜਿਵੇਂ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਸ੍ਰੀ ਹਰਿ ਰਾਇ ਸਾਹਿਬ ਜੀ ਤੱਕ ਕਰਦੀ ਆਈ ਹੈ। ਇਥੇ ਇਕ ਆਪ ਜੀ ਦੇ ਜੀਵਨ ਦੀ ਬੜੀ ਦਿਲਚਸਪ ਸਾਖੀ ਹੈ, ਜਿਸਤੇ ਸਤਿਗੁਰੂ ਜੀ ਦੀ ਮਹਿਮਾ ਵੱਡੇ ਗੁਰੂਆਂ ਦੀ ਤਰ੍ਹਾਂ ਪ੍ਰਗਟ ਹੋ ਆਈ, ਉਹ ਇਉਂ ਹੈ।

ਇਕ ਬ੍ਰਾਹਮਣ ਜਾਤੀ ਦਾ ਮਨੁੱਖ ਜਿਸ ਉੱਤੇ ਪਿਛਲੇ ਕਰਮਾਂ ਦੀ ਮਾਰ ਕੁਝ ਅਜਿਹੀ ਪੈ ਗਈ ਕਿ ਉਸਦਾ ਫਲ ਆਪਣੇ ਕਰਮਾਂ ਨੂੰ ਕੋਸਦਾ ਹੋਇਆ ਭੋਗ ਰਿਹਾ ਸੀ। ਇਸ ਬ੍ਰਾਹਮਣ ਨੂੰ ਪੈਰਾਂ ਤੋਂ ਲੈ ਕੇ ਸਿਰ ਤੱਕ ਕੋਹੜ ਫੁਟਿਆ ਹੋਇਆ ਸੀ। ਅੱਜ ਦੇ ਸਮੇਂ ਵਿਚ ਕੋਹੜ ਭਾਵੇਂ ਕੋਈ ਖ਼ਤਰਨਾਕ ਬਿਮਾਰੀ ਨਹੀਂ ਮੰਨੀ ਜਾਂਦੀ। ਇਸ ਦਾ ਇਲਾਜ ਹੋ ਜਾਂਦਾ ਹੈ, ਪਰ ਕਦੇ ਇਸ ਬੀਮਾਰੀ ਨੂੰ ਬੇਇਲਾਜ ਸਮਝਿਆ ਜਾਂਦਾ ਸੀ, ਜਿਸ ਕਰਕੇ ਲੋਕਾਂ ਵਿਚ ਇਸ ਬੀਮਾਰੀ ਦਾ ਬੜਾ ਭੈਅ ਸੀ। ਇਸ ਬੀਮਾਰੀ ਦੇ ਗੰਦੇ ਜਰਾਸੀਮ ਸਪੱਰਸ਼ ਕਰਨ ਤੋਂ ਇਹ ਬੀਮਾਰੀ ਲੱਗ ਜਾਂਦੀ ਸੀ। ਇਸ ਲਈ ਕੋਹੜੀ ਪੁਰਸ਼ ਨੂੰ ਕੋਈ ਨੇੜੇ ਨਹੀਂ ਸੀ ਢੁਕਣ ਦਿੰਦਾ। ਕੋਹੜ ਵਾਲੇ ਦਾ ਜੀਵਨ ਮਰਨ ਤੋਂ ਵੀ ਦੁਖਦਾਇਕ ਗਿਣਿਆ ਜਾਂਦਾ ਸੀ। ਇਸ ਬ੍ਰਾਹਮਣ ਦੇ ਹਰ ਵੇਲੇ ਖ਼ੂਨ, ਪੀਕ ਵਗਦਾ ਅਤੇ ਉਸ ਖ਼ੂਨ-ਪੀਕ 'ਤੇ ਮੱਖੀਆਂ ਭਿਣਕਦੀਆਂ ਰਹਿੰਦੀਆਂ। ਇਹ ਬ੍ਰਾਹਮਣ ਬਸਤਰ ਦੇ ਨਾਲ ਆਪਣੇ ਸਰੀਰ ਨੂੰ ਢਕਣ ਦਾ ਯਤਨ ਕਰਦਾ, ਪਰ ਮੱਖੀਆਂ ਫਿਰ ਵੀ ਖਹਿੜਾ ਨਹੀਂ ਸਨ ਛੱਡਦੀਆਂ। ਇਕ ਜਿਸਮ ਦੀਆਂ ਪੀੜਾਂ ਦਾ ਦੁੱਖ ਅਤੇ ਦੂਜਾ ਹਰ ਵੇਲੇ ਮੱਖੀਆਂ ਵਲੋਂ ਤੰਗ ਕਰਨ ਦਾ ਦੁੱਖ ਅਤੇ ਤੀਸਰਾ ਲੋਕਾਂ ਦੇ ਨਿਰਾਦਰ ਕਰਨ ਦਾ ਦਰ-ਦਰ 'ਤੇ ਠੋਕਰਾਂ ਖਾਣ ਦਾ ਦੁੱਖ। ਇਹ ਸੋਚਦਾ ਸੀ ਕਿ ਮੇਰੇ ਵਰਗਾ ਦੁਖੀ ਸੰਸਾਰ ਉੱਤੇ ਕੌਣ ਹੋਵੇਗਾ।

ਕੁਝ ਬ੍ਰਾਹਮਣਾਂ ਨੇ ਇਹ ਸੋਚਿਆ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਸ਼ਕਤੀ ਪਰਖੀ ਜਾਏ, ਕਿਉਂਕਿ ਇਨ੍ਹਾਂ ਦੇ ਪਿਤਾ ਨੇ ਛੋਟੀ ਜਿਹੀ ਉਮਰ ਵਿਚ ਹੀ ਇਨ੍ਹਾਂ ਨੂੰ ਗੁਰਤਾ ਗੱਦੀ ਸੌਂਪ ਦਿੱਤੀ ਹੈ। ਇਨ੍ਹਾਂ ਬ੍ਰਾਹਮਣਾਂ ਨੂੰ ਇਸ ਕੁਸ਼ਟੀ ਬ੍ਰਾਹਮਣ ਤੋਂ ਇਹ ਫੁਰਨਾ ਫੁਰਿਆ ਕਿ ਇਸ ਨਾਲ ਦੋਵੇਂ ਗੱਲਾਂ ਹੋ ਜਾਣਗੀਆਂ। ਸ਼ਕਤੀ ਵੀ ਪਰਖੀ ਜਾਵੇਗੀ ਅਤੇ ਇਸ ਕੋਹੜੀ ਦਾ ਭਲਾ ਵੀ ਹੋ ਜਾਵੇਗਾ। ਇਹ ਬ੍ਰਾਹਮਣ ਫਿਰ ਵੀ ਆਪਣੀ ਬਰਾਦਰੀ ਦਾ ਹੈ। ਇਹ ਸੋਚ ਕੇ ਉਸ ਕੁਸ਼ਟੀ ਬ੍ਰਾਹਮਣ ਨੂੰ ਸਿਖਾਲ ਦਿੱਤਾ ਕਿ ਜਿਧਰੋਂ ਗੁਰੂ ਜੀ ਦੀ ਸਵਾਰੀ ਆਉਂਦੀ ਹੋਵੇ, ਉਨ੍ਹਾਂ ਦੀ ਪਾਲਕੀ ਅੱਗੇ ਰਸਤੇ ਵਿਚ ਲੇਟ ਜਾਣਾ। ਗੁਰੂ ਜੀ ਦੇ ਪੁੱਛਣ ਤੋਂ ਆਪਣੀ ਵਿਥਿਆ ਕਹਿ ਸੁਣਾਉਣੀ।

ਐਸਾ ਸਮਾਂ ਬਣਿਆ ਉਧਰੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਪਾਲਕੀ ਆ ਰਹੀ ਸੀ ਤੇ ਇਧਰੋਂ ਇਹ ਬ੍ਰਾਹਮਣ ਉਨ੍ਹਾਂ ਬ੍ਰਾਹਮਣਾਂ ਦਾ ਸਿਖਾਇਆ ਹੋਇਆ, ਅੰਤਰ ਤੋਂ ਪੂਰਨ ਸ਼ਰਧਾ ਅਤੇ ਵਿਸ਼ਵਾਸ ਅਨੁਸਾਰ ਕਿ ਸਤਿਗੁਰੂ ਜੀ ਮੈਨੂੰ ਠੀਕ ਕਰ ਦੇਣਗੇ, ਆਜਿਜ਼ ਹੋ ਕੇ ਰਸਤੇ ਵਿਚ ਲੇਟ ਗਿਆ। ਸਤਿਗੁਰੂ ਜੀ ਦੀ ਪਾਲਕੀ ਰੁਕ ਗਈ। ਸਤਿਗੁਰੂ ਜੀ ਨੇ ਪੁੱਛਿਆ ਕਿ ਕੀ ਕਾਰਨ ਹੈ ਪਾਲਕੀ ਕਿਉਂ ਰੁਕ ਗਈ? ਤਾਂ ਸੇਵਾਦਾਰਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਅੱਗੇ ਕੁਸ਼ਟੀ ਬ੍ਰਾਹਮਣ ਰਸਤੇ ਵਿਚ ਲੇਟਿਆ ਹੋਇਆ ਹੈ। ਇਸ ਲਈ ਮਾਰਗ ਬੰਦ ਹੋਣ ਕਰਕੇ ਪਾਲਕੀ ਰੁਕ ਗਈ ਹੈ, ਤਾਂ ਸਤਿਗੁਰੂ ਜੀ ਨੇ ਕਿਹਾ ਇਸ ਨੂੰ ਮੇਰੇ ਕੋਲ ਲੈ ਕੇ ਆਵੋ। ਗੁਰੂ ਜੀ ਦੀ ਆਗਿਆ ਪਾ ਕੇ ਸੇਵਾਦਾਰਾਂ ਨੇ ਬ੍ਰਾਹਮਣ ਨੂੰ ਨੇੜੇ ਆਉਣ ਲਈ ਕਿਹਾ ਤਾਂ ਉਸਨੇ ਦੋਵੇਂ ਹੱਥ ਜੋੜ ਕੇ ਸਨਮੁੱਖ ਹੋ ਕੇ ਅੱਖਾਂ ਵਿਚੋਂ ਹੰਝੂ ਭਰ ਕੇ ਲੜ ਖੜਾਉਂਦੀ ਆਵਾਜ਼ ਨਾਲ ਇਉਂ ਬੇਨਤੀ ਕੀਤੀ- ਹੇ ਸੰਸਾਰ ਨੂੰ ਤਾਰਨਹਾਰ ਮੇਰੇ ਭਗਵਾਨ ਦਾ ਰੂਪ ਬਾਲ ਗੁਰੂ ਜੀ ! ਮੇਰੇ ਪਾਪੀ ਦਾ ਉਧਾਰ ਕਰੋ। ਮੇਰਾ ਜੀਵਨ ਮੇਰੇ ਲਈ ਬੋਝ ਬਣਿਆ ਹੋਇਆ ਹੈ। ਮੈਨੂੰ ਮੰਗਿਆਂ ਸਿੱਧੇ ਮੂੰਹ ਕੋਈ ਟੁਕੜਾ ਦੇਣ ਲਈ ਵੀ ਤਿਆਰ ਨਹੀਂ ਹੈ। ਇਸ ਪ੍ਰਕਾਰ ਦੀ ਬੇਨਤੀ ਕੀਤੀ ਜੈਸਾ ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚਿਤ ਬਾਣੀ ਵਿਚ ਫੁਰਮਾਇਆ ਹੈ :

*ਸਲੋਕ॥ ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ॥*

ਦੀਨ=ਗ਼ਰੀਬਾਂ ਦੇ ਦੁੱਖ ਦਰਦ ਦੇ ਭੰਜਨਾ=ਨਾਸ਼ ਕਰਨ ਵਾਲੇ ਪ੍ਰਭੂ ਆਪ ਘਟਾਂ-ਘਟਾਂ ਵਿਚ ਵਿਆਪਕ ਤੇ ਅਨਾਥਾਂ ਦੇ ਨਾਥ ਹੋ।

*ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ॥ ੧॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੬੩-੬੪)

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਪ੍ਰਭੂ! ਤੁਸੀਂ ਮੇਰੇ ਸੇਵਕ ਦੇ ਨਾਲ ਹੀ ਹੋ ਇਸ ਲਈ ਮੈਂ ਤੁਮਾਰੀ=ਤੁਹਾਡੀ ਸ਼ਰਨ ਵਿਚ ਆਇਆ ਹਾਂ।

ਸਤਿਗੁਰੂ ਜੀ ਉਸਦੀ ਦੀਨਤਾ ਤੇ ਦਿਆਲੂ ਹੋ ਕੇ ਉਸ ਦਾ ਕੀਤਾ ਮਾੜਾ ਕਰਮ ਕੱਟਣ ਲੱਗੇ, ਜਿਸ ਕਾਰਨ ਉਸਨੂੰ ਕੋਹੜ ਹੋਇਆ ਸੀ। ਗੁਰੂ ਜੀ ਦੀ ਰਸਨਾ ਤੋਂ ਮੁਬਾਰਕ ਬਚਨ ਹੋਇਆ ਕਿ ਹੇ ਬ੍ਰਾਹਮਣਾਂ ! ਮੂਲਮੰਤਰ ਦਾ ਪਾਠ ਕਰਿਆ ਕਰ, ਗੁਰੂ ਨਾਨਕ ਦੇਵ ਜੀ ਉਤੇ ਟੇਕ ਰੱਖੀਂ। ਇਹ ਰੁਮਾਲ ਫੜ। ਇਹ ਉਹ ਰੁਮਾਲ ਸੀ, ਜਿਸ ਨਾਲ ਸਤਿਗੁਰੂ ਜੀ ਆਪਣਾ ਮੁੱਖ ਅਤੇ ਹੱਥ ਸਾਫ ਕਰਿਆ ਕਰਦੇ ਸਨ। ਕਿਹਾ ਹੇ ਬ੍ਰਾਹਮਣ ਇਹ ਰੁਮਾਲ ਧੋ ਕੇ ਪੀ ਲੈਣਾ ਅਤੇ ਫਿਰ ਸਾਰੇ ਸਰੀਰ ਉੱਤੇ ਸਹਿਜੇ-ਸਹਿਜੇ ਫੇਰਨਾ। ਗੁਰੂ ਨਾਨਕ ਬਖ਼ਸ਼ਿਸ਼ ਕਰਨਗੇ, ਤੇਰਾ ਕੋਹੜ ਹਟ ਜਾਵੇਗਾ। ਇਸ ਨੇ ਜਾ ਕੇ ਐਸਾ ਹੀ ਕੀਤਾ। ਕੁਝ ਦਿਨਾਂ ਵਿਚ ਹੀ ਉਸ ਦੀ ਦੇਹੀ ਕੰਚਨ ਵਰਗੀ ਹੋ ਗਈ, ਜਿਸ ਤੋਂ ਗੁਰੂ ਜੀ ਦਾ ਜਸ ਦਿਨਾਂ ਵਿਚ ਹੀ ਦੂਣ ਸਵਾਇਆ ਹੋ ਗਿਆ।

ਉਹ ਬ੍ਰਾਹਮਣ ਜਿਸਦਾ ਐਡਾ ਵੱਡਾ ਕਸ਼ਟ ਕੱਟਿਆ ਗਿਆ, ਕਿਵੇਂ ਉਸਨੇ ਧੰਨਵਾਦ ਕੀਤਾ ਹੋਵੇਗਾ, ਇਸ ਦੇ ਲਈ ਤਾਂ ਉਹ ਬ੍ਰਾਹਮਣ ਹੀ ਦੱਸ ਸਕਦਾ ਹੈ, ਕਿ ਕਿਹੜੇ ਸ਼ਬਦਾਂ ਵਿਚ ਸ਼ੁਕਰਾਨਾ ਕੀਤਾ ਸੀ। ਉਸਦੇ ਤਕ ਪਹੁੰਚ ਨਾ ਹੋਣ ਕਰਕੇ ਕੇਵਲ ਉਸਦੀ ਭਾਵਨਾ ਦੇ ਕੁਝ ਬੋਲ ਅਨੁਮਾਨ ਕਰਕੇ ਲਿਖੇ ਜਾ ਸਕਦੇ ਹਨ। ਕੋਈ ਛੋਟੀ ਜਿਹੀ ਬੀਮਾਰੀ ਬਿਨਾਂ ਭੇਟਾ ਲਏ ਕੋਈ ਹਟਾ ਦੇਵੇ ਤਾਂ ਬੰਦਾ ਸਾਰੀ ਉਮਰ ਉਸਨੂੰ ਯਾਦ ਰੱਖਦਾ ਹੈ ਤੇ ਇਤਨੀ ਵੱਡੀ ਬੀਮਾਰੀ ਹਟੀ, ਬੀਮਾਰੀ ਹਟੀ ਤੋਂ ਕਿਵੇਂ ਨਹੀਂ ਕਿਹਾ ਹੋਵੇਗਾ ਕਿ ਸਤਿਗੁਰੂ ਜੀ, ਮੇਰੀ ਰਹਿੰਦੀ ਜ਼ਿੰਦਗੀ ਤੁਸਾਂ ਦੇ ਅਰਪਣ ਹੈ। ਗੁਰੂ ਜੀ ਤੋਂ ਉਪਦੇਸ਼ ਲੈ ਕੇ ਦੂਸਰੀ ਬੀਮਾਰੀ ਜੋ ਇਸ ਨਾਲੋਂ ਵੀ ਖ਼ਤਰਨਾਕ ਸੀ, ਉਹ ਹੈ ਜੰਮਣ-ਮਰਨ ਦੀ, ਉਹ ਸੇਵਾ ਸਿਮਰਨ ਅਤੇ ਗੁਰੂ ਦੀ ਸੰਗਤ ਕਰਕੇ ਗੁਰੂ ਜੀ ਦੀ ਸਿੱਖੀ ਦੀ ਦਾਤ ਪ੍ਰਾਪਤ ਕਰਕੇ ਕੱਟ ਦਿੱਤੀ। ਪ੍ਰਲੋਕ ਵਿਚ ਸੁਰਖਰੂ ਹੋ ਕੇ ਗਿਆ।

ਇਉਂ ਗੁਰੂ ਕਾ ਜੱਸ ਦੂਣ ਸਵਾਇਆ ਹੁੰਦਾ ਗਿਆ। ਸਿੱਖ-ਸੰਗਤਾਂ ਨੂੰ ਤਨ-ਮਨ ਦੇ ਰੋਗ ਕੱਟ ਕੇ ਸਵਰਗੀ ਜੀਵਨ ਬਖ਼ਸ਼ ਕੇ ਸਤਿਗੁਰੂ ਜੀ ਦਿਨ-ਪਰ ਦਿਨ ਤਾਰਦੇ ਗਏ। ਰਾਮ ਰਾਇ ਨੇ ਬਹੁਤ ਈਰਖਾ ਕੀਤੀ, ਜਦੋਂ ਗੁਰਤਾ ਗੱਦੀ ਉੱਤੇ ਸਤਿਗੁਰੂ ਜੀ ਸਥਾਪਨ ਹੋ ਗਏ ਪਰ ਗੁਰੂ ਜੀ ਨੇ ਇਕ ਦਿਨ ਵੀ ਆਪਣੇ ਭਰਾਤਾ ਨਾਲ ਦਵੈਸ਼ ਨਹੀਂ ਕੀਤੀ, ਜਦੋਂ ਕਿ

ਉਸਨੇ ਦਿਲ ਦੇ ਖੋਟੇ ਧੀਰ ਮੱਲ ਨਾਲ ਮਿਲ ਕੇ ਆਪਣੇ ਪੱਖੀ ਮਸੰਦਾਂ ਕੋਲ ਸੁਨੇਹੇ ਭੇਜੇ, ਆਪਣੇ ਪੱਖ ਦਾ ਪ੍ਰਚਾਰ ਕਰਵਾਇਆ। ਇਸ ਦਾ ਅਸਰ ਭਾਵੇਂ ਕੱਚੇ ਮਨਾਂ ਵਾਲੇ ਸਿੱਖਾਂ 'ਤੇ ਕੁਝ ਹੋਇਆ ਹੋਵੇ, ਪਰ ਜੋ ਗੁਰਮਤਿ ਦੇ ਜਾਣੂ ਈਰਖਾਲੂਆਂ ਦੀ ਈਰਖਾ ਨੂੰ ਸਮਝਣ ਵਾਲੇ ਗੁਰਸਿੱਖ ਸਨ, ਉਹ ਸਮਝਦੇ ਸਨ ਕਿ ਪ੍ਰਿਥੀ ਚੰਦ ਵਰਗੇ ਹੀ ਤਾਂ ਇਹੋ ਕੁਝ ਕਰਦੇ ਰਹੇ ਪਰ ਅੰਤ ਪਛਤਾਉਂਦੇ ਹੀ ਮਰੇ, ਪੱਲੇ ਕੁਝ ਨਹੀਂ ਪਿਆ। ਇਸੇ ਤਰ੍ਹਾਂ ਧੀਰਮੱਲ ਅਤੇ ਰਾਮਰਾਇ ਨੂੰ ਈਰਖਾ ਕਰਕੇ ਕੁਝ ਵੀ ਪੱਲੇ ਨਹੀਂ ਪਵੇਗਾ। ਇਧਰ ਸਤਿਗੁਰੂ ਜੀ ਦੀ ਉਪਮਾ ਦਿਨੋ-ਦਿਨ ਵਧਦੀ ਗਈ।

*ਸਲੋਕ॥ ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ॥*

*ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥ ੧੯॥*

(ਥਿਤੀ ਗਉੜੀ ਮਹਲਾ ੫, ਅੰਗ ੩੦੦)

ਜਿਸ ਪ੍ਰਕਾਰ ਛੋਟੀ ਉਮਰ ਵਿਚ ਅਤੇ ਥੋੜ੍ਹੇ ਸਮੇਂ ਵਿਚ ਚਮਤਕਾਰ ਕਰਕੇ ਦਿਖਾਇਆ। ਉਹਨਾਂ ਕਰਤੱਵਾਂ ਦੀ ਸੰਸਾਰ ਵਿਚ ਅਦੁੱਤੀ ਮਿਸਾਲ ਬਣ ਗਈ। ਚਹੁੰ ਦਿਸ਼ਾ ਤੋਂ ਸੰਗਤਾਂ ਵੱਡੇ ਗੁਰੂਆਂ ਦੀ ਤਰ੍ਹਾਂ ਪੂਜਣ ਆਉਂਦੀਆਂ, ਮਨ ਇੱਛਤ ਫਲ ਪ੍ਰਾਪਤ ਕਰਕੇ ਗੁਰੂ ਜੀ ਦਾ ਜਸ ਕਰਦੀਆਂ ਆਪਣੇ-ਆਪਣੇ ਘਰਾਂ ਨੂੰ ਪਧਾਰਦੀਆਂ। ਜਦੋਂ ਸਤਿਗੁਰੂ ਜੀ ਤਖ਼ਤ 'ਤੇ ਸੁਭਾਏਮਾਨ ਹੋ ਕੇ ਬੈਠਦੇ ਅਤੇ ਸਰੀਰ ਦੀ ਉਮਰ ਛੋਟੀ ਹੋਣ ਕਰਕੇ ਬਾਲ ਆਵਾਜ਼ ਵਿਚ ਜਦੋਂ ਬ੍ਰਹਮ ਗਿਆਨ ਦਾ ਉਪਦੇਸ਼ ਦਿੰਦੇ ਤਾਂ ਆਪ ਜੀ ਦੇ ਚਿਹਰੇ ਦੀ ਸੁੰਦਰਤਾ ਹੋਰ ਵੀ ਦੂਣ-ਸਵਾਈ ਬਣ ਜਾਂਦੀ। ਜਿਹੜੇ ਸਿੱਖ ਗੁਰਤਾ ਗੱਦੀ ਦੇ ਮੌਕੇ ਨਹੀਂ ਸਨ ਪਹੁੰਚ ਸਕੇ, ਉਹ ਹੁਣ ਭੇਟਾਵਾਂ, ਨਜ਼ਰਾਨੇ ਲੈ ਲੈ ਕੇ ਦੂਰੋਂ-ਦੂਰੋਂ ਆਪਣੇ ਜਨਮ ਨੂੰ ਸਫਲ ਕਰਨ ਲਈ ਆ ਰਹੇ ਹਨ। ਜੋ ਜਗਿਆਸੂ ਜਨ ਮੋਖਸ਼ ਪ੍ਰਾਪਤ ਕਰਨਾ ਚਾਹੁੰਦੇ ਹਨ ਉਹਨਾਂ ਨੂੰ ਗੁਰਮਤਿ ਅਨੁਸਾਰ ਨਾਮ ਅਤੇ ਗੁਰਬਾਣੀ ਦੇ ਪਾਵਨ ਬਚਨ ਅਨੁਸਾਰ ਬ੍ਰਹਮ ਗਿਆਨ ਬਖ਼ਸ਼ ਕੇ ਆਤਮ ਗਿਆਨੀ ਬਣਾ ਕੇ ਕਿਰਤਾਰਥ ਕਰਦੇ। ਇਸ ਪ੍ਰਕਾਰ ਕੀਰਤਪੁਰ ਸਾਹਿਬ ਵਿਚ ਹਰ ਦਿਨ ਪ੍ਰਤੀ ਦਿਨ ਸੰਗਤਾਂ ਦੀ ਭੀੜ ਕਰਕੇ ਮੇਲਾ ਰੂਪ ਬਣਦਾ ਜਾ ਰਿਹਾ ਸੀ। ਇਥੇ ਸਤਿਗੁਰੂ ਜੀ ਦਾ ਗੁਰਤਾ ਗੱਦੀ ਸਥਾਪਨ ਹੋਣਾ ਅਤੇ ਗੁਰਤਾ ਗੱਦੀ ਤੇ ਸਥਾਪਨ ਹੋਣ ਤੋਂ ਨੇੜੇ ਦਾ ਕੁਝ ਵਿਚਾਰ ਦਿੱਤਾ ਗਿਆ ਹੈ। ਗੁਰੂ ਸਾਹਿਬ ਜੀ ਦੀ ਕ੍ਰਿਪਾ ਅਨੁਸਾਰ ਇਥੇ ਗੁਰਤਾ-ਗੱਦੀ ਪ੍ਰਕਰਣ ਸਮਾਪਤ ਕੀਤਾ ਜਾਂਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਜੋਤੀ ਜੋਤ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਦੇ ਪ੍ਰਸੰਗ ਨੂੰ ਇਤਿਹਾਸ ਦੇ ਕੁਝ ਪਿਛਲੇ ਪੰਨਿਆਂ ਤੋਂ ਲੈਣਾ ਵਾਜਬ ਹੋਵੇਗਾ ਕਿਉਂਕਿ ਸਤਿਗੁਰੂ ਜੀ ਦੇ ਸੱਚਖੰਡ ਜਾਣ ਦੇ ਪ੍ਰਕਰਣ ਵਿਚ ਉਨ੍ਹਾਂ ਦੇ ਕੁਝ ਜੀਵਨ ਵਿਚੋਂ ਸੁਨਹਿਰੀ ਅੰਸ਼ ਵੀ ਆ ਜਾਣ, ਇਸ ਲਈ ਇਹ ਪ੍ਰਕਰਣ ਪਿੱਛੋਂ ਸ਼ੁਰੂ ਕੀਤਾ ਜਾਂਦਾ ਹੈ। ਜਦੋਂ ਹਰਿ ਕ੍ਰਿਸ਼ਨ ਸਾਹਿਬ ਜੀ ਗੁਰਤਾ ਗੱਦੀ 'ਤੇ ਸੁਭਾਇਮਾਨ ਹੋ ਗਏ ਤਾਂ ਇਹਨਾਂ ਦਾ ਪ੍ਰਤਾਪ ਦਿਨੋ-ਦਿਨ ਵਧਦਾ ਵੇਖ ਕੇ ਈਰਖਾਲੂ ਬਾਬਾ ਰਾਮ ਰਾਇ ਮਨੋ-ਮਨ ਈਰਖਾ ਵਿਚ ਬੜਾ ਸੜਦਾ ਰਹਿੰਦਾ, ਪਰ ਕਰ ਕੁਝ ਵੀ ਨਹੀਂ ਸੀ ਸਕਦਾ, ਕਿਉਂਕਿ ਗੁਰਤਾ ਗੱਦੀ ਦੀਆਂ ਬਰਕਤਾਂ ਸਾਰੀਆਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਵਿਚ ਸਨ, ਜੈਸਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

*ਦੋਹਰਾ- ਸ੍ਰੀ ਹਰਿ ਕ੍ਰਿਸ਼ਨ ਪ੍ਰਤਾਪ ਬਡ ਸੁਜਸੁ ਸੁਨਹਿ ਨਿਤ ਕਾਨ।*
*ਧੀਰ ਮਹਾਂ ਗੰਭੀਰ ਹੈ . ਕਰਾਮਾਤ ਮਹੀਯਾਨਾ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੦)

ਰਾਮਰਾਇ ਜੀ ਨੇ ਫਿਰ ਇਕ ਨਵੀਂ ਵਿਉਂਤ ਸੋਚੀ। ਭਾਈ ਸੰਤੋਖ ਸਿੰਘ ਜੀ ਲਿਖ ਰਹੇ ਹਨ :

*ਗੁਰਤਾ ਕੇ ਸੰਗ ਸਭਿ ਕਿਛ ਲੀਨ। ਸਰਬੋਤਮ ਪਦ ਪਾਵਨ ਕੀਨਿ।*
*ਅਬ ਤੌ ਅਪਰ ਉਪਾਇ ਨ ਬਨੇ। ਏਕ ਜਤਨ ਆਵਤਿ ਮੁਝ ਮਨੇ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੦)

ਉਹ ਯਤਨ ਕੀ ਸੀ ਕਿ ਮੈਂ ਆਪਣੇ ਭਰਾ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਇਕ ਵਾਰੀ ਦਿੱਲੀ ਬੁਲਵਾ ਲਵਾਂ, ਫਿਰ ਗੁਰਤਾ ਗੱਦੀ ਦਾ ਫ਼ੈਸਲਾ ਬਾਦਸ਼ਾਹ ਰਾਹੀਂ ਆਪਣੇ ਹੱਕ ਵਿਚ ਕਰਵਾ ਲਵਾਂ ਕਿਉਂਕਿ ਔਰੰਗਜ਼ੇਬ ਬਾਦਸ਼ਾਹ ਮੇਰੇ ਅਨੁਸਾਰੀ ਹੈ ਅਤੇ ਮੇਰੀਆਂ ਕਰਾਮਾਤਾਂ ਦਾ ਕਾਇਲ ਵੀ ਹੈ। ਮੈਂ ਆਪਣੀਆਂ ਦਲੀਲਾਂ ਅਤੇ ਸ਼ਕਤੀਆਂ ਨਾਲ ਇਹ ਸਾਬਤ ਕਰ ਦਿਆਂਗਾ ਕਿ ਗੁਰਤਾ ਗੱਦੀ ਦੇ ਯੋਗ ਕੇਵਲ ਮੈਂ ਹੀ ਹਾਂ। ਮੇਰਾ ਭਰਾ ਅਜੇ ਬਾਲਕ ਹੈ। ਪਿਤਾ ਜੀ ਨੇ ਪਤਾ ਨਹੀਂ ਮੇਰੇ ਨਾਲ ਕਿਉਂ ਬੇਇਨਸਾਫ਼ੀ ਕੀਤੀ ਹੈ। ਗੁਰਤਾ ਗੱਦੀ ਦੀ ਜ਼ਿੰਮੇਵਾਰੀ ਖੇਲ ਨਹੀਂ ਹੈ। ਇਹ ਸੋਚ ਕੇ ਨਿਤ ਬਾਦਸ਼ਾਹ ਦੇ ਕੰਨ ਭਰਨ ਲੱਗਾ ਕਿ ਮੇਰੇ ਭਰਾ ਨੂੰ ਇਕ ਵਾਰੀ ਇਥੇ ਸਦਵਾ ਲਵੋ। ਔਰੰਗਜ਼ੇਬ ਬਾਦਸ਼ਾਹ, ਰਾਮ ਰਾਇ ਦੀ ਗੱਲ ਨਾਲ ਸਹਿਮਤ ਹੋ ਗਿਆ ਕਿ ਉਹਨਾਂ ਨੂੰ ਇਥੇ ਬੁਲਵਾ ਲਿਆ ਜਾਵੇ। ਬਾਦਸ਼ਾਹ ਤਾਂ ਹਮੇਸ਼ਾਂ ਹੀ ਕੰਨਾਂ ਦੇ ਕੱਚੇ ਹੁੰਦੇ ਹਨ। ਰਾਮਰਾਇ ਦੀ ਗੱਲ ਨੂੰ ਠੀਕ ਠਹਿਰਾ ਕੇ ਗੁਰੂ ਜੀ ਨੂੰ ਦਿੱਲੀ ਬੁਲਾਉਣ ਲਈ ਸਹਿਮਤ ਹੋ ਗਿਆ।

*ਦੋਹਰਾ॥ ਸੀਖ ਸਿਖਾਈ ਸ਼ਾਹੁ ਕੋ ਮਤੋ ਠੀਕ ਠਹਿਰਾਇ।*
*ਸ੍ਰੀ ਗੁਰ ਸੁਤ ਪਹੁੰਚਯੋ ਸਿਵਰ ਬੈਠਯੋ ਵਿਚ ਸਮੁਦਾਇ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੨)

ਤੇ ਇਸ ਗੱਲ ਦਾ ਰਾਮਰਾਇ ਜੀ ਨੂੰ ਚਾਅ ਚੜ੍ਹ ਗਿਆ ਕਿ ਹੁਣ ਪਤਾ ਚੱਲੇਗਾ ਗੁਰੂ ਬਣਨ ਦਾ। ਹੁਣ ਤਕ ਤਾਂ ਆਪਣੇ ਘਰ ਆਰਾਮ ਨਾਲ ਬੈਠਿਆ ਸੀ। ਕਿਉਂਕਿ ਰਾਮਰਾਇ ਨੇ ਇਹ ਨੀਤੀ ਖੇਡੀ ਕਿ ਜੇ ਤਾਂ ਬਾਦਸ਼ਾਹ ਦੇ ਸੱਦੇ 'ਤੇ ਆ ਗਏ ਤਾਂ ਪਿਤਾ ਜੀ ਵਾਲਾ ਕੀਤਾ ਪ੍ਰਣ ਕਿ ਤੁਰਕ ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ, ਉਹ ਟੁੱਟ ਜਾਵੇਗਾ। ਪ੍ਰਣ ਟੁੱਟਣ ਦੇ ਨਾਲ

ਸੰਗਤਾਂ ਵਿਚ ਅਪਜਸ ਹੋਵੇਗਾ। ਜੇ ਨਾ ਆਵੇ ਤਾਂ ਬਾਦਸ਼ਾਹ ਨਾਲ ਵਿਗੜ ਜਾਵੇਗੀ ਤੇ ਮੈਨੂੰ ਗੁਰਤਾ ਗੱਦੀ ਸੰਭਾਲਣੀ ਸੌਖੀ ਹੋ ਜਾਵੇਗੀ, ਤੇ ਉਧਰ ਸ਼ਾਹੀ ਦਰਬਾਰ ਵਿਚ ਇਹ ਮਤਾ ਪਾਸ ਹੋਇਆ ਕਿ ਗੁਰੂ ਜੀ ਨੂੰ ਲੈਣ ਲਈ ਕੋਈ ਹਿੰਦੂ ਅਹੁਦੇਦਾਰ ਭੇਜਿਆ ਜਾਵੇ। ਸਰਕਾਰੀ ਕਰਮਚਾਰੀ ਅਤੇ ਗੁਰੂ ਘਰ ਵਿਚ ਵਿਸ਼ਵਾਸ ਰਖਣ ਵਾਲੇ ਦੀਵਾਨ ਬਿਸੰਭਰ ਦਾਸ ਅਤੇ ਸ਼ਿਵ ਦਿਆਲ ਦਿਲਵਾਲੀ ਨੇ ਅਰਜ਼ ਕੀਤੀ ਕਿ ਗੁਰੂ ਜੀ ਨੂੰ ਲੈਣ ਵਾਸਤੇ ਕੋਈ ਹਿੰਦੂ ਰਾਜੇ ਨੂੰ ਭੇਜਿਆ ਜਾਏ। ਉਸ ਵੇਲੇ ਔਰੰਗਜ਼ੇਬ ਦੇ ਪਾਸ ਜੈਪੁਰੀ ਰਾਜਾ ਜੈ ਸਿੰਘ ਸਵਾਈ ਸੀ। ਔਰੰਗਜ਼ੇਬ ਨੇ ਉਸ ਨੂੰ ਹੁਕਮ ਕੀਤਾ। ਉਸ ਨੇ ਆਪਣੇ ਦੀਵਾਨ ਪਰਸ ਰਾਮ ਨੂੰ ੫੦ ਅਸਵਾਰ ਇਕ ਰੱਥ ਅਤੇ ਪਾਲਕੀ ਗੁਰੂ ਜੀ ਦੀ ਸਵਾਰੀ ਵਾਸਤੇ ਭੇਜਣਾ ਕੀਤੇ। ਦੀਵਾਨ ਪਰਸ ਰਾਮ ਮੰਜ਼ਲਾਂ ਤੈਹਿ ਕਰਦਾ ਕੀਰਤਪੁਰ ਸਾਹਿਬ ਪਹੁੰਚਿਆ। ਮਾਤਾ ਕ੍ਰਿਸ਼ਨ ਕੌਰ ਜੀ ਨੇ ਪੰਜਾਬੇ ਮਸੰਦ ਨੂੰ ਭੇਜ ਕੇ ਬੜੇ ਆਦਰ ਨਾਲ ਦੀਵਾਨ ਦਾ ਡੇਰਾ ਕਰਾਇਆ। ਬੜੀਆਂ ਰਸਤਾਂ-ਬਸਤਾਂ ਭੇਜੀਆਂ। ਅਗਲੇ ਦਿਨ ਗੁਰੂ ਜੀ ਦਾ ਦੀਵਾਨ ਸਜ ਧਜ ਨਾਲ ਸਜਵਾ ਕੇ ਸਿੰਘਾਸਣ ਉੱਤੇ ਗੁਰੂ ਜੀ ਨੂੰ ਬਿਠਾ ਕੇ ਫਿਰ ਪਰਸ ਰਾਮ ਦੀਵਾਨ ਨੂੰ ਬੁਲਾ ਭੇਜਿਆ ਅਤੇ ਰਾਜੇ ਜੈ ਸਿੰਘ ਵਲੋਂ ਨਜ਼ਰਾਨੇ ਭੇਟਾਵਾਂ ਅੱਗੇ ਰੱਖ ਮੱਥਾ ਟੇਕਿਆ। ਗੁਰੂ ਜੀ ਨੇ ਅਸੀਸ ਦਿੱਤੀ। ਗੁਰੂ ਸਾਹਿਬ ਜੀ ਦੇ ਜਿਗ੍ਹਾ ਕਲਗੀ, ਭਵੱਟੇ ਮੋਤੀਆਂ ਦੀ ਮਾਲਾ, ਜੜਾਊ ਕੰਗਨ ਆਦਿਕ ਗਹਿਣੇ ਅਤੇ ਉੱਤੇ ਚੌਰ ਝੁੱਲ ਰਿਹਾ ਸੀ। ਇਕ ਪਾਸੇ ਸੰਬੰਧਿਤ ਯੋਧੇ ਅਤੇ ਦੂਜੇ ਪਾਸੇ ਬੰਦਗੀ ਵਾਲੇ, ਸ਼ਾਂਤ ਰਸ ਵਿਚ ਰਹਿਣ ਵਾਲੇ ਸਿੱਖ ਵੱਡੇ-ਵੱਡੇ ਕੱਦਾਂ ਵਾਲੇ ਮਸੰਦ ਬੈਠੇ ਸਨ। ਨੇਵੜੇ ਨੇ ਅਰਦਾਸ ਕੀਤੀ ਅਤੇ ਔਰੰਗਜ਼ੇਬ ਦਾ ਜੋ ਸੱਦਾ ਪੱਤਰ ਸੀ, ਗੁਰੂ ਜੀ ਦੇ ਅੱਗੇ ਰੱਖਿਆ। ਗੁਰੂ ਜੀ ਦੇ ਮੁਨਸ਼ੀ ਭਾਈ ਸੰਗਤੀਏ ਨੇ ਪੜ੍ਹ ਕੇ ਸੁਣਾਇਆ, ਜਿਸ ਦਾ ਸਾਰ ਇਹ ਸੀ ਕਿ ਆਪ ਜੀ ਦੇ ਵੱਡੇ ਭਰਾ ਰਾਮ ਰਾਇ ਜੀ ਦੇ ਹਠ ਕਰਕੇ ਆਪ ਜੀ ਨੂੰ ਤਕਲੀਫ ਦਿੰਦਾ ਹਾਂ। ਕਿਰਪਾ ਕਰਕੇ ਦਿੱਲੀ ਆ ਕੇ ਦਰਸ਼ਨ ਦਿਉ ਜੀ ਤੇ ਸੰਗਤਾਂ ਨੂੰ ਨਿਹਾਲ ਕਰੋ। ਪਰਸ ਰਾਮ ਨੇ ਕਿਹਾ ਕਿ ਮੈਨੂੰ ਮਹਾਰਾਜੇ ਜੈ ਸਿੰਘ ਨੇ ਇਹ ਕਹਿ ਕੇ ਭੇਜਿਆ ਹੈ ਕਿ ਨਾਲੇ ਤਾਂ ਮੈਨੂੰ ਦਰਸ਼ਨ ਹੋ ਜਾਣਗੇ ਅਤੇ ਨਾਲ ਸੰਗਤਾਂ ਵੀ ਕਿਰਤਾਰਥ ਹੋ ਜਾਣਗੀਆਂ।

*ਕਾਰਨ ਔਰ ਏਕ ਇਸ ਮਾਹੂ। ਜੈ ਸਿੰਘ ਨ੍ਰਿਪ ਅਵਲੋਕਯੋ ਪਾਹੂ।*
*ਕਹਯੋ ਸਾਹੁ ਅਵਰੰਗ ਨੇ ਐਸੇ। ਗੁਰੂ ਹਕਾਰਹੁ ਜੈਸੇ ਕੈਸੇ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੪)

ਇਹ ਸੁਣਕੇ ਭਾਵੇਂ ਮਾਤਾ ਕ੍ਰਿਸ਼ਨ ਕੌਰ ਜੀ ਨੇ ਬਹੁਤ ਚਿੰਤਾ ਕੀਤੀ ਕਿ ਬਾਤ ਚੰਗੀ ਨਹੀਂ ਹੋਈ। ਸੱਪ ਤੇ ਛਿਛੂੰਦਰ ਵਾਲੀ ਬਾਤ ਬਣ ਗਈ, ਜਾਣ ਨਾਲ ਪ੍ਰਣ ਟੁੱਟੇਗਾ, ਨਾ ਜਾਣ ਨਾਲ ਫ਼ੌਜਾਂ ਚੜ੍ਹ ਕੇ ਆਣਗੀਆਂ। ਮਾਤਾ ਜੀ ਨੇ ਸਾਰਿਆਂ ਨੂੰ ਬੁਲਾ ਕੇ ਸਲਾਹ ਦਿੱਤੀ ਕਿ ਔਰੰਗਜ਼ੇਬ ਬਹੁਤ ਬਾਦੀ ਪੁਰਖ ਹੈ। ਫਿਰ ਹੁਣ ਤਾਂ ਉਸਨੂੰ ਖੋਟੀ ਸਿੱਖਿਆ ਦੇਣ ਵਾਲਾ ਰਾਮ ਰਾਇ ਵੀ ਉਥੇ ਮੌਜੂਦ ਹੈ। ਇਕ ਕਰੇਲਿਆਂ ਦੀ ਵੇਲ ਹੋਵੇ ਅਤੇ ਦੂਜੀ ਨਿੰਮ 'ਤੇ ਚੜ੍ਹੀ ਹੋਵੇ ਉਸ ਵਿਚੋਂ ਕੁੜੱਤਣ ਹੀ ਕੁੜੱਤਣ ਹੋਇਆ ਕਰਦੀ ਹੈ। ਰਾਮਰਾਇ ਅਤੇ ਔਰੰਗਜ਼ੇਬ ਦਾ ਇਕੱਠੇ ਹੋਣਾ ਨਿੰਮ ਅਤੇ ਕਰੇਲਿਆਂ ਦੀ ਵੇਲ ਜੈਸਾ ਹੈ। ਸਿਆਣੇ ਗੁਰਸਿੱਖਾਂ ਨੇ ਕਿਹਾ ਕਿ ਜਾਣਾ ਹੀ ਠੀਕ ਹੈ। ਇਸ ਦੇ ਨਾਲ ਹੀ ਅੱਠਵੇਂ ਪਾਤਸ਼ਾਹ ਜਾਣ ਵਿਚ ਹੀ ਰਾਜ਼ੀ ਸਨ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਜਿਹੜੀਆਂ ਰੂਹਾਂ ਨੂੰ ਰਸਤੇ ਵਿਚ ਕਿਰਤਾਰਥ ਕਰਨਾ ਹੈ ਅਤੇ ਦਿੱਲੀ ਵਿਚ ਮਹਾਂ ਭਿਆਨਕ ਬੀਮਾਰੀ ਤੋਂ ਛੁਟਕਾਰਾ ਦਿਵਾਉਣਾ ਹੈ। ਇਸ ਲਈ ਗੁਰੂ ਜੀ ਜਾਣ ਲਈ ਤੁਰੰਤ ਤਿਆਰ ਹੋ ਗਏ। ਕਿਉਂ ਸਿਆਣੇ ਸਿੱਖਾਂ ਦਾ ਇਹ ਕਹਿਣਾ ਸੀ ਕਿ ਰਾਜਾ ਜੈ ਸਿੰਘ ਦੇ ਵਿਚ ਹੋਣ ਨਾਲ ਆਪਾਂ ਨੂੰ ਕੋਈ ਸੰਸਾ ਨਹੀਂ ਕਰਨਾ ਚਾਹੀਦਾ ਤਾਂ ਗੁਰੂ ਜੀ ਦਾ ਉੱਤਰ ਸੀ ਕਿ ਕਿਸੇ ਰਾਜੇ ਦੇ ਵਿਚ ਹੋਣ ਦੀ ਗੱਲ ਨਹੀਂ, ਪ੍ਰਮਾਤਮਾ ਦੇ ਵਿਚ ਹੋਣ ਦੀ ਗੱਲ ਹੈ। ਜੇ ਪ੍ਰਮਾਤਮਾ ਵਿਚ ਹੋਵੇ ਤਾਂ ਕੋਈ ਫਿਕਰ ਵਾਲੀ ਗੱਲ ਨਹੀਂ। ਜੋ ਕੁਝ ਹੋਵੇਗਾ ਉਹ ਸਭ ਪ੍ਰਮਾਤਮਾ ਦੀ ਰਜ਼ਾ ਵਿਚ ਹੋਵੇਗਾ। ਅੰਤਰਯਾਮਤਾ ਦੁਆਰਾ ਮਹਾਰਾਜ ਜੀ ਨੂੰ ਪਤਾ ਸੀ ਕਿ ਸਰੀਰ ਦਾ ਅੰਤ ਸਮਾਂ ਨੇੜੇ ਹੈ। ਨੌਵੇਂ ਥਾਂ ਤੇ ਗੁਰੂ ਬਣਨ ਵਾਲੇ ਲਈ ਗੱਦੀ ਵਿਹਲੀ ਕਰਨੀ ਹੈ। ਜੇ ਸਮੇਂ ਤੋਂ ਪਹਿਲਾਂ ਇਹ ਗੱਲ ਮਾਤਾ ਜੀ ਨੂੰ ਦੱਸ ਦਿੱਤੀ ਤਾਂ ਜ਼ਿਆਦਾ ਫਿਕਰ ਕਰਨਗੇ। ਗੁਰੂ ਜੀ ਨੇ ਆਪਣੇ ਘਰ ਦਾ ਸਾਰਾ ਵਿਵਹਾਰ ਅਤੇ ਲੰਗਰ ਦੀ ਜ਼ਿੰਮੇਵਾਰੀ ਭਾਈ ਭਗਤੇ ਆਦਿਕ ਮਸੰਦਾਂ ਨੂੰ ਸੌਂਪ ਕੇ ਤੇ ਗੁਰੂ ਘਰ ਦੇ ਮੁਖੀ ਸਿੱਖ

ਭਾਈ ਸੰਤ ਰਾਮ ਤੇ ਭਾਈ ਗੁਰਬਖ਼ਸ਼, ਪੰਜਾਬਾ ਮਸੰਦ, ਮੁਨਸ਼ੀ, ਸੰਗਤੀਆ, ਸਤੀ ਰਾਮ, ਆਦਿਕ ਨੂੰ ਨਾਲ ਲੈ ਕੇ ਬਸੰਤ ਪੰਚਮੀ ਕਰਕੇ ੧੭੨੦ ਬਿ: ਕੀਰਤਪੁਰ ਤੋਂ ਤੁਰੇ। ਗੱਡਿਆਂ ਵਿਚ ਸਾਮਾਨ ਪਾ ਕੇ ਡੋਲੇ ਤੇ ਪਾਲਕੀਆਂ ਵਿਚ ਸਵਾਰ ਹੋ ਕੇ ੫੦ ਕੁ ਸਵਾਰ ਪਿਆਨੇ ਨਾਲ ਲੈ ਕੇ ਚਲ ਪਏ। ਜਿਸ ਵੇਲੇ ਤੁਰੇ ਤਾਂ ਇਕ ਸੂਰਜ ਮਲ ਦੇ ਟੱਬਰ ਤੋਂ ਬਿਨਾਂ ਸਭ ਨਗਰ ਨਿਵਾਸੀ ਸੇਵਕ ਸਿੱਖ ਅਜਿਹੇ ਵੈਰਾਗ ਵਿਚ ਸ਼ਾਮਲ ਹੋਏ। ਸਾਰਾ ਨਗਰ ਖ਼ਾਲੀ ਕਰਕੇ ਮਗਰ-ਮਗਰ ਚਲ ਪਏ। ਇਕ ਵਾਰੀ ਤ੍ਰੇਤੇ ਯੁੱਗ ਦੇ ਅਯੁੱਧਿਆ ਵਾਲਾ ਇਤਿਹਾਸ ਦੁਹਰਾਇਆ ਗਿਆ। ਜਦੋਂ ਰਾਮ ਜੀ ਅਯੁੱਧਿਆ ਛੱਡ ਕੇ ਚੱਲੇ ਸੀ ਤਾਂ ਸਾਰੀ ਅਯੁੱਧਿਆ ਨਾਲ ਹੀ ਤੁਰ ਪਈ ਸੀ, ਉਸੇ ਤਰ੍ਹਾਂ ਗੁਰੂ ਜੀ ਦੇ ਨਾਲ ਸਾਰਾ ਕੀਰਤਪੁਰ ਸਾਹਿਬ ਦਾ ਇਲਾਕਾ ਤੁਰ ਪਿਆ। ਦੂਸਰੀ ਮੰਜ਼ਲ ਤੱਕ ਬਹੁਤ ਹੀ ਇਕੱਠ ਹੋ ਗਿਆ। ਧੀਰਜ ਦਿਲਾਸਾ ਦੇ ਕੇ ਗੁਰੂ ਜੀ ਨੇ ਦੂਸਰੀ ਮੰਜ਼ਲ ਤੋਂ ਵਾਪਸ ਤੋਰਿਆ। ਗੁਰੂ ਜੀ ਦਾ ਬਚਨ ਮੰਨ ਕੇ ਮੁੜਨਾ ਤਾਂ ਪਿਆ ਪਰ ਹੰਝੂ ਵਹਾਉਂਦੇ ਭਾਵ ਮੰਨ ਕੇ ਵਾਪਸ ਤੁਰੇ। ਜਿੰਨੇ ਮੁੜੇ ਉਸ ਤੋਂ ਦੁੱਗਣੀਆਂ ਹੋਰ ਇਲਾਕੇ ਦੀਆਂ ਸੰਗਤਾਂ ਗੁਰੂ ਜੀ ਨੂੰ ਆ ਮਿਲੀਆ। ਇਸੇ ਪ੍ਰਕਾਰ ਅੰਬਾਲੇ ਤੱਕ ਹੁੰਦਾ ਗਿਆ। ਜਿਤਨੇ ਮੋੜਨ ਉਤਨੇ ਹੀ ਹੋਰ ਆ ਜਾਣ। ਅਖ਼ੀਰ ਅੰਬਾਲੇ ਦੇ ਪਰਗਨੇ ਪੰਜੋਖੜੇ ਪਿੰਡ ਪਹੁੰਚੇ। ਪੰਜੋਖੜੇ ਜਾ ਕੇ ਸਤਿਗੁਰਾਂ ਨੇ ਰਾਤ ਕੱਟੀ। ਸਵੇਰ ਵੇਲਾ ਹੋਇਆ ਇਸ਼ਨਾਨ ਕੀਤਾ ਤੇ ਨਿਤਨੇਮ ਕਰਕੇ ਸਿੱਖ ਆਪੋ-ਆਪਣੇ ਕੰਮ ਵਿਚ ਲੱਗੇ ਹੋਏ ਸਨ ਤੇ ਸਿੱਖਾਂ ਨੂੰ ਫਿਰਦੇ ਵੇਖ ਕੇ ਪੰਡਿਤ ਲਾਲ ਚੰਦ ਨੇ ਪੁੱਛਿਆ ਕਿ ਇਹ ਕੌਣ ਹਨ? ਇਹ ਪੰਡਤ ਬੜਾ ਭਾਰੀ ਵਿਦਵਾਨ ਸੀ। ਜਿੱਡਾ ਵਿਦਵਾਨ ਸੀ ਉੱਨਾ ਹੀ ਹੰਕਾਰੀ ਸੀ। ਸਿੱਖ ਨੂੰ ਪੁੱਛਿਆ ਇਹ ਕੌਣ ਹਨ? ਕੀ ਨਾਮ ਹੈ ਇਹਨਾਂ ਦਾ? ਤਾਂ ਅੱਗੇ ਸਿੱਖ ਨੇ ਕਿਹਾ ਕਿ ਸਤਿਗੁਰੂ ਜੀ ਹਨ।

*ਕਹਯੋ ਸਿੱਖ ਨੇ ਸਤਿਗੁਰ ਅਹੈਂ। ਸ੍ਰੀ ਹਰਿ ਕ੍ਰਿਸ਼ਨ ਨਾਮ ਜਗ ਕਹੈ।*
*ਸ੍ਰੀ ਨਾਨਕ ਗਾਦੀ ਪਰ ਥਿਤ ਹੈਂ। ਹਰਿ ਅਵਤਰੇ ਸ਼ੁਭਤਿ ਸਮ ਚਿੱਤ ਹੈਂ॥ ੧੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੮)

ਤੇ ਸੁਣ ਕੇ ਇਸਨੂੰ ਹੰਕਾਰ ਜਾਗਿਆ ਕਿ ਭਗਵਾਨ ਸ੍ਰੀ ਕ੍ਰਿਸ਼ਨ ਜੀ ਹੋਏ ਹਨ ਜੋ ਜਗ ਅਵਤਾਰ ਹਨ ਤੇ ਨਾਮ ਤਾਂ ਉਹਨਾ ਤੋਂ ਵੀ ਵੱਡਾ ਰਖਾਈ ਫਿਰਦੇ ਹਨ। ਉਹਨਾਂ ਨੇ ਗੀਤਾ ਬਣਾਈ ਹੈ। ਨਾਮ ਵੱਡਾ ਰਖਾਇਆ ਹੈ ਪਰ ਗੀਤਾ ਦੇ ਅਰਥ ਵੀ ਨਹੀਂ ਕਰ ਸਕਦੇ।

*ਤਿੰਨ ਤੇ ਵੀ ਨਿਜ ਨਾਮ ਵਡੇਰਾ। ਸ੍ਰੀ ਹਰਿਕ੍ਰਿਸ਼ਨ ਰਖਾਇ ਬਿਖੇਰਾ।*
*ਤਿਨਹੁਂ ਕਰੀ ਗੀਤਾ ਸੁਭ ਗ੍ਰੰਥ। ਜਿਹ ਪਠਿ ਸੁਨਿ ਨਰ ਚਲਹਿਂ ਸੁ ਪੰਥ॥ ੧੨॥*

ਪੰਡਤ ਕਹਿਣ ਲੱਗਾ ਕਿ ਇਕ ਸਲੋਕ ਦੇ ਅਰਥ ਹੀ ਕਰ ਕੇ ਵਿਖਾ ਦੇਣ। ਇਹ ਸੁਣ ਕੇ ਸਿੱਖ ਗੁਰੂ ਜੀ ਦੇ ਪਾਸ ਗਿਆ। ਗੁਰੂ ਜੀ ਨੂੰ ਆ ਕੇ ਮੱਥਾ ਟੇਕਿਆ, ਤੇ ਸਤਿਗੁਰੂ ਜੀ ਨੂੰ ਪੰਡਤ ਦੀ ਗੱਲ ਦੱਸ ਕੇ ਪੁੱਛਿਆ ਕਿ ਦੱਸੋ ਮੈਂ ਉਸਨੂੰ ਕੀ ਜਵਾਬ ਦੇਵਾਂ। ਮਹਾਰਾਜ ਕਹਿਣ ਲੱਗੇ ਉਸਨੂੰ ਮੇਰੇ ਪਾਸ ਬੁਲਾ ਕੇ ਲਿਆਵੋ। ਸਤਿਗੁਰੂ ਜੀ ਨੇ ਕੋਲ ਬੁਲਾ ਕੇ ਕਿਹਾ ਕਿ ਹੇ ਦਿਜਵਰ! ਜੇ ਮੈਂ ਤੈਨੂੰ ਗੀਤਾ ਦੇ ਅਰਥ ਸੁਣਾਏ ਤਾਂ ਤੇਰੇ ਮਨ ਨੂੰ ਕਿਤੇ ਭਰਮ ਨਾ ਰਹਿ ਜਾਏ ਕਿ ਗੁਰੂ ਦੇ ਪੁੱਤਰ ਹਨ ਅਤੇ ਕਿਸੇ ਪੰਡਿਤ ਨੂੰ ਕੋਲ ਰੱਖ ਕੇ ਗੀਤਾ ਛੋਟੀ ਉਮਰ ਵਿਚ ਪੜ੍ਹਾ ਦਿੱਤੀ ਹੋਣੀ ਹੈ ਤੇ ਇਸਦਾ ਉਤਰ ਸਹੀ ਇਹ ਹੋਵੇਗਾ ਕਿ ਤੂੰ ਆਪਣੇ ਨਗਰ ਵਿਚੋਂ ਜਾ ਕੇ ਕੋਈ ਅਨਪੜ੍ਹ ਮੂਰਖ ਬੰਦਾ ਮੇਰੇ ਪਾਸ ਲੈ ਕੇ ਆ। ਸਤਿਗੁਰਾਂ ਦੇ ਬਚਨ ਸੁਣ ਕੇ ਬ੍ਰਾਹਮਣ ਦਾ ਹੰਕਾਰ ਭਾਵੇਂ ਕੁਝ ਢਿੱਲਾ ਹੋਇਆ ਤੇ ਆਪਣੇ ਨਗਰ ਵਿਚ ਜਾ ਕੇ ਛੱਜੂ ਝੀਵਰ ਜੋ ਬੜਾ ਮੂਰਖ ਸੀ। ਬਸਤਰ ਪਾਟੇ ਹੋਏ, ਜਿਹਨੇ ਕਦੇ ਬੰਦੇ ਪੜ੍ਹਦੇ ਵੀ ਨਹੀਂ ਸਨ ਵੇਖੇ ਆਪ ਤਾਂ ਪੜ੍ਹਨਾ ਹੀ ਕੀ ਸੀ। ਜ਼ਬਾਨ ਤੋਂ ਗੂੰਗਾ ਤੇ ਕੰਨਾਂ ਤੋਂ ਬੋਲਾ ਸੀ। ਉਸ ਨੂੰ ਪਕੜ ਕੇ ਗੁਰੂ ਜੀ ਦੇ ਕੋਲ ਲੈ ਆਇਆ। ਗੁਰੂ ਜੀ ਨੇ ਉਸਦੇ ਮਨ ਦੀ ਜਾਣ ਕੇ ਕਿਰਪਾ ਦ੍ਰਿਸ਼ਟੀ ਨਾਲ ਉਸ ਵੱਲ ਵੇਖਿਆ। ਮੁੱਖ ਤੋਂ ਮੁਸਕਰਾਉਂਦੇ ਹੋਏ ਆਪਣੇ ਹੱਥ ਵਾਲੀ ਛੜੀ ਉਸਦੇ ਸਿਰ 'ਤੇ ਰੱਖ ਦਿੱਤੀ ਤੇ ਉਸ ਵੇਲੇ ਗੁਰੂ ਜੀ ਦੀ ਕ੍ਰਿਪਾ ਸਦਕਾ ਜੈਸਾ ਕਿ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤਾ ਹੈ :

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*
*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥ ੧॥*

(ਬਿਲਾਵਲੁ ਮਹਲਾ ੫, ਅੰਗ ੮੦੯)

*ਮੂਕ ਉਚਰੈ ਸ਼ਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ॥*
*ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ॥ ੨॥*

(ਦਸਮ ਗ੍ਰੰਥ, ਅੰਗ ੪੭)

ਇਹ ਖੇਡ ਵਰਤ ਗਈ ਕਿ ਉਸ ਮੂਰਖ ਝੀਵਰ ਨੂੰ ਸਾਰੀ ਵਿੱਦਿਆ ਯਾਦ ਹੋ ਗਈ। ਜਿੰਨੇ ਬ੍ਰਾਹਮਣ ਦੇ ਮਨ ਵਿਚ ਸ਼ੰਕੇ ਸਨ, ਉਹ ਕਹਿ ਸੁਣਾਏ। ਗੀਤਾ ਦੇ ਸਲੋਕ ਅਰਥਾਂ ਸਮੇਤ ਸੁਣ ਕੇ ਬ੍ਰਾਹਮਣ ਗੁਰੂ ਜੀ ਦੀ ਚਰਨੀਂ ਢਹਿ ਪਿਆ ਅਤੇ ਆਪਣੀ ਕਲਿਆਣ ਮੰਗੀ। ਲਾਲ ਚੰਦ (ਕ੍ਰਿਸ਼ਨ ਚੰਦ) ਨੂੰ ਮਹਾਰਾਜ ਨੇ ਨਾਮ ਨਾਲ ਜੋੜਿਆ ਤੇ ਉਸ ਵੇਲੇ ਲਾਲ ਚੰਦ ਨੇ ਆਪਣਾ ਜਨੇਊ ਉਤਾਰ ਦਿੱਤਾ ਤੇ ਕਿਹਾ ਕਿ ਮੈਂ ਅੱਜ ਤੋਂ ਆਪ ਜੀ ਦਾ ਸਿੱਖ ਹੋਇਆ। ਹੁਣ ਕੇਵਲ ਆਪ ਜੀ ਦਾ ਹੀ ਆਸਰਾ ਹੈ।

*ਸੁਨਿ ਦਿਜ ਨੇ ਗੁਰ ਸੂਤ ਉਤਾਰਾ। ਮੈਂ ਭਾ ਸਿੱਖਯ ਗਵਰੇ ਦ੍ਵਾਰਾ।*
*ਨਹੀਂ ਜਾਤਿ ਕੋ ਮਦ ਮੁਝ ਰਹਯੋ। ਏਕ ਆਸਰੋ ਤੁਮਰੋ ਗਹਯੋ॥ ੪੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੮)

ਮਹਾਰਾਜ ਨੇ ਕਿਹਾ ਨਹੀਂ ਬ੍ਰਾਹਮਣ ਤੂੰ ਗੀਤਾ ਦਾ ਪਾਠ ਕਰਿਆ ਕਰ ਤੇ ਆਪਣਾ ਧਰਮ ਨਾ ਤਿਆਗ ਪਰ ਉਸਨੇ ਕਿਹਾ ਨਹੀਂ ਮਹਾਰਾਜ ਮੈਂ ਕੇਵਲ ਆਪ ਜੀ ਦਾ ਹੀ ਸਿੱਖ ਹੋਣਾ ਚਾਹੁੰਦਾ ਹਾਂ। ਫੇਰ ਸਤਿਗੁਰਾਂ ਦੀ ਚਰਨ ਪਾਹੁਲ ਲੈ ਕੇ ਸਿੱਖ ਬਣਿਆ।

*ਤਬਿ ਸਤਿਗੁਰ ਕੇ ਚਰਨ ਪਖਾਰੇ। ਪਾਹੁਲ ਲਈ ਭਯੋ ਅਨੁਸਾਰੇ।*
*ਪਰਮਾਰਥ ਮਗ ਨਦਰੀ ਆਯੋ। ਗੁਰੂ ਮਹਾਤਮ ਕੋ ਲਖਿ ਪਾਯੋ॥ ੪੯॥*

ਇਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਜੀਵਨ ਦੀ ਇਕ ਬਹੁਤ ਵੱਡੀ ਪ੍ਰਾਪਤੀ ਹੈ ਕਿ ਜਿਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਇਕ ਕੱਟੜ ਬ੍ਰਾਹਮਣ ਜੋ ਹੰਕਾਰ ਦਾ ਭਰਿਆ ਹੋਇਆ ਵਿੱਦਿਆ ਵਿਚ ਵੀ ਨਿਪੁੰਨ ਹੋਵੇ, ਉਸਦਾ ਝੁਕ ਜਾਣਾ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਹੰਕਾਰੀ ਬੰਦਾ ਤਾਂ, ਉਸਨੂੰ ਨਾ ਵੀ ਕੁਝ ਆਉਂਦਾ ਹੋਵੇ ਤਾਂ ਵੀ ਆਪਣੇ ਹੰਕਾਰ ਦੁਆਰਾ ਹਾਰ ਨਹੀਂ ਮੰਨਦਾ। ਪਰ ਫਿਰ ਜੋ ਵਿੱਦਿਆ ਵਿਚ ਨਿਪੁੰਨ ਹੋਵੇ, ਬੁੱਧੀਵਾਨ ਹੋਵੇ, ਉਹਦੇ ਜੀਵਨ ਦੀ ਪਰਖ, ਜੌਹਰੀ ਵਾਲੀ ਹੋਣਾ ਇਹ ਸਿੱਧ ਕਰਦਾ ਹੈ ਕਿ ਗੁਰੂ ਜੀ ਦੀ ਸਮਤਾ ਕੋਈ ਵਿੱਦਿਆ ਬਲ ਨਾਲ ਜਾਂ ਰਿੱਧੀਆਂ-ਸਿੱਧੀਆਂ ਨਾਲ ਨਹੀਂ ਕਰ ਸਕਦਾ! ਗੁਰੂ ਸਾਰਿਆਂ ਤੋਂ ਮਹਾਨ ਹੈ। ਜਿਹੜੀ ਸੰਗਤ ਗੁਰੂ ਜੀ ਦੇ ਨਾਲ ਦਿੱਲੀ ਨੂੰ ਜਾ ਰਹੀ ਸੀ, ਗੁਰੂ ਜੀ ਦੇ ਮੋੜਨ ਤੋਂ ਹੋਰ ਦੁੱਗਣੀ ਆ ਜਾਂਦੀ ਸੀ। ਅਖ਼ੀਰ ਪੰਜੋਖਰੇ ਪਿੰਡ (ਜਿਥੇ ਅੱਜ ਕੱਲ ਗੁਰਦੁਆਰਾ ਪੰਜੋਖਰਾ ਸਾਹਿਬ ਸਥਿਤ ਹੈ) ਵਿਚ ਗੁਰੂ ਜੀ ਨੇ ਇਕ ਰੇਤੇ ਦੇ ਢੇਰ 'ਤੇ ਝੰਡਾ ਗੱਡ ਦਿੱਤਾ ਤੇ ਹੁਕਮ ਦਿੱਤਾ ਕਿ ਇਸ ਤੋਂ ਅੱਗੇ ਜੇ ਕੋਈ ਸਿੱਖ ਸਾਡੇ ਪਿੱਛੇ ਆਵੇਗਾ, ਉਹ ਗੁਰਸਿੱਖੀ ਤੋਂ ਖਾਰਜ ਹੋਵੇਗਾ। ਜਿਸਨੇ ਸਾਡੇ ਦਰਸ਼ਨ ਕਰਨੇ ਹਨ, ਆਪਣਾ ਮਨੋਰਥ ਪੂਰਾ ਕਰਨਾ ਹੈ ਅਤੇ ਸਾਡੀ ਖ਼ੁਸ਼ੀ ਲੈਣੀ ਹੈ, ਉਹ ਇਸ ਥਾਂ ਤੋਂ ਥੜੇ ਦਾ ਦਰਸ਼ਨ ਕਰ, ਕਾਰ ਭੇਟਾ ਅਰਪਣ ਕਰੇ ਤਾਂ ਇਹ ਭੇਟਾ ਗੁਰੂ ਕੇ ਘਰ ਅਰਪਣ ਹੋਵੇਗੀ। ਭਾਵੇਂ ਸਿੱਖ ਤਾਂ ਨਾਲ ਹੀ ਜਾਣਾ ਚਾਹੁੰਦੇ ਸਨ ਪਰ ਗੁਰੂ ਜੀ ਦੇ ਬਚਨ ਦੀ ਉਲੰਘਣਾ ਨਾ ਕਰ ਸਕੇ ਅਤੇ ਉਸੇ ਥਾਂ ਖੜੇ ਹੋ ਗਏ, ਜਿੱਥੇ ਤੱਕ ਗੁਰੂ ਜੀ ਦੀ ਸਵਾਰੀ ਦਿਸਦੀ ਰਹੀ। ਵਿਆਕੁਲ ਹੋਏ ਦੇਖਦੇ ਰਹੇ ਤੇ ਨੇਤਰਾਂ ਵਿਚੋਂ ਜਲ ਡੋਲਦੇ ਉਸੇ ਥੜੇ 'ਤੇ ਮੱਥਾ ਟੇਕ ਕੇ ਵਾਪਸ ਮੁੜਨ ਲੱਗੇ।

*ਹਮਰੀ ਆਗਯਾ ਕਉ ਇਮ ਜਾਨੈਂ। ਇਸ ਥਲ ਤੇ ਨਹਿਂ ਅੱਗ੍ਰ ਪਯਾਨੈ।*
*ਜਿਮ ਹਮ ਸੋਂ ਮਿਲਿ ਪ੍ਰੇਮ ਬਢਾਇ॥ ਤਿਮ ਇਸ ਥਲ ਤੇ ਫਲ ਕੋ ਪਾਇ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੮)

ਇਉਂ ਇਥੋਂ ਸਤਿਗੁਰੂ ਜੀ ਨੇ ਆਪਣੇ ਨਾਮੀ-ਨਾਮੀ ਸਿੱਖਾਂ ਨੂੰ ਨਾਲ ਲੈ ਕੇ ਦਿੱਲੀ ਪਇਆਨਾ ਕੀਤਾ। ਦਿੱਲੀ ਪਹੁੰਚ ਕੇ ਜਿਥੇ ਅੱਜ ਕੱਲ ਗੁ: ਸ੍ਰੀ ਬੰਗਲਾ ਸਾਹਿਬ ਹੈ, ਉਸ ਵੇਲੇ ਇਥੇ ਰਾਜੇ ਜੈ ਸਿੰਘ ਦਾ ਬੰਗਲਾ ਸੀ। ਸਤਿਗੁਰੂ ਜੀ ਨੇ ਜਦੋਂ ਦਿੱਲੀ ਦੇ ਨੇੜੇ ਪਹੁੰਚਣਾ ਕੀਤਾ। ਬਸਤਰ ਬਹੁਤ ਸੋਹਣੇ ਲੱਗ ਰਹੇ ਸਨ। ਹੱਥ ਵਿਚ ਇਕ ਛੋਟੀ ਜਿਹੀ ਛੜੀ ਸੀ। ਰਸਤੇ ਵਿਚ ਜਿਸਨੇ ਵੀ ਦਰਸ਼ਨ ਕੀਤੇ ਨਿਹਾਲ ਹੋਇਆ। ਰਾਜੇ ਜੈ ਸਿੰਘ ਦੇ ਦੂਤ ਨੇ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਕਿ ਮੈਂ ਰਾਜੇ ਜੈ ਸਿੰਘ ਨੂੰ ਖ਼ਬਰ ਕਰ ਦੇਵਾਂ। ਜਿਸ ਤੇ ਸਤਿਕਾਰ ਸਹਿਤ ਆਪ ਜੀ ਨੂੰ ਅੱਗੋਂ ਲੈਣ ਆਵੇ। ਤਾਂ ਸਤਿਗੁਰੂ ਜੀ ਨੇ ਆਗਿਆ ਦਿੱਤੀ ਕਿ ਜਿਵੇਂ ਤੁਹਾਡਾ ਮਤਾ ਹੈ ਉਸ ਤਰ੍ਹਾਂ ਕਰੋ। ਪਰ ਆਪਣੇ ਰਾਜੇ ਨੂੰ ਕਹਿ ਦੇਣਾ ਕਿ ਜਿਵੇਂ ਸਾਡਾ ਪ੍ਰਣ ਕੀਤਾ ਹੋਇਆ ਹੈ ਕਿ ਦਿੱਲੀ ਦੇ ਬਾਦਸ਼ਾਹ ਨੂੰ ਦਰਸ਼ਨ ਨਹੀਂ ਦੇਣੇ। ਇਹ ਪ੍ਰਣ ਅਸੀਂ ਪ੍ਰਾਣਾਂ ਤੱਕ ਨਿਭਾਉਣਾ ਹੈ ਅਤੇ ਨਾਲ ਹੀ ਸੰਗਤਾਂ ਨੂੰ ਖ਼ਬਰ ਦੇਣੀ ਜਿਹੜੇ ਮੁਖੀ ਮਸੰਦ ਹਨ ਆ ਕੇ ਮਿਲਣ। ਦੂਤ ਨੇ ਜਾ ਖ਼ਬਰ ਕੀਤੀ ਅਤੇ ਨਾਲ ਉਹਨਾਂ ਨੇ ਦੱਸਿਆ ਕਿ ਸਤਿਗੁਰੂ ਜੀ ਕੇਵਲ ਤੁਹਾਡੇ ਪ੍ਰੇਮ ਕਰਕੇ ਆਏ ਹਨ। ਉਨ੍ਹਾਂ ਨੂੰ ਬਾਦਸ਼ਾਹ ਦੀ ਕੋਈ ਪ੍ਰਵਾਹ ਨਹੀਂ। ਦੂਤ ਨੇ ਕਿਹਾ ਕਿ ਰਾਜਨ ! ਤੁਹਾਡੇ ਕਰਮ ਜਾਗੇ ਹਨ। ਰਸਤੇ ਵਿਚ ਹੈਰਾਨੀ ਜਨਕ ਕੌਤਕ ਮੈਂ ਆਪਣੇ ਅੱਖੀਂ ਦੇਖ ਆਇਆ ਹਾਂ, ਕਿ ਇਕ ਬੇਜ਼ੁਬਾਨ ਗੂੰਗੇ ਬਹਿਰੇ ਪੁਰਸ਼ ਤੋਂ ਗੀਤਾ ਦੇ ਅਰਥ ਕਰਵਾ ਦਿੱਤੇ ਹਨ। ਨਾ ਬਣਨ ਵਾਲੀਆਂ ਗੱਲਾਂ ਵੀ ਬਣਾ ਦਿੰਦੇ ਹਨ ਅਤੇ ਨਾਲ ਇਹਨਾਂ ਨੇ ਤੁਰਕ ਬਾਦਸ਼ਾਹ ਨੂੰ ਨਾ ਹੀ ਦਰਸ਼ਨ ਦੇਣ ਅਤੇ ਨਾ ਹੀ ਕਰਣ ਦਾ ਪ੍ਰਣ ਕਰ ਰੱਖਿਆ ਹੈ ਜਿਵੇਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਕੀਤਾ ਸੀ। ਇਹਨਾਂ ਨੇ ਵੀ ਗੁਰਤਾ ਗੱਦੀ ਤੇ ਬੈਠ ਕੇ ਇਹੀ ਪ੍ਰਣ ਕੀਤਾ ਹੈ।

*ਪ੍ਰਥਮ ਕੀਓ ਪ੍ਰਨ ਸ੍ਰੀ ਹਰਿ ਰਾਇ। ਦੇਹਿ ਅੰਤ ਲੌ ਸੋ ਨਿਬਹਾਇ॥*
*ਗਾਦੀ ਬੈਠਿ ਇਨਹੁ ਪ੍ਰਨ ਕੀਨਾ। ਪਿਤ ਸਮ ਚਹੈ ਨ੍ਰਿਬਾਹ ਪ੍ਰਬੀਨਾ॥ ੧੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੩੯)

ਇਹ ਗੱਲਾਂ ਸੁਣ ਕੇ ਰਾਜਾ ਜੈ ਸਿੰਘ ਬੜਾ ਖ਼ੁਸ਼ ਹੋਇਆ। ਸੁਣ ਕੇ ਜੈ ਸਿੰਘ ਨੇ ਵਾਰ-ਵਾਰ ਮੱਥਾ ਟੇਕਿਆ ਕਿ ਗੁਰੂ ਜੀ ਮੈਨੂੰ ਆਪਣਾ ਦਾਸ ਜਾਣ ਕੇ ਆਏ ਹਨ। ਰਾਜਾ ਜੈ ਸਿੰਘ ਨੰਗੇ ਪੈਰੀ ਚੱਲ ਕੇ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ। ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਗੁਰੂ ਜੀ ਨੇ ਆਪਣੀ ਪਾਲਕੀ ਰੋਕੀ ਤੇ ਰਾਜੇ ਦੀ ਸੁਖ-ਸਾਂਦ ਪੁੱਛੀ।

*ਨਗਨ ਚਰਨ ਕਰਿ ਤਜਿ ਅਸਵਾਰੀ। ਨੰਮ੍ਰਿ ਹੋਇ ਕਰਿ ਬੰਦਨ ਧਾਰੀ।*
*ਸ੍ਰੀ ਗੁਰ ਸ਼ਿਵਾਂ ਕਾ ਤਬਹਿਂ ਥੰਭਾਈ। ਬੂਝੀ ਸਕਲ ਕੁਸ਼ਲ ਨ੍ਰਿਪ ਤਾਂਈ॥ ੨੮॥*

ਗੁਰੂ ਜੀ ਨੇ ਆਗਿਆ ਕੀਤੀ ਕਿ ਸਵਾਰੀ 'ਤੇ ਚੜੋ। ਗੁਰੂ ਜੀ ਦੀ ਆਗਿਆ ਪਾ ਕੇ ਸਵਾਰੀ 'ਤੇ ਚੜ੍ਹਿਆ ਤੇ ਸੰਗਤਾਂ ਸਮੇਤ ਦਿੱਲੀ ਜਿੱਥੇ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ, ਇਥੇ ਰਾਜਾ ਜੈ ਸਿੰਘ ਦਾ ਬਾਗ਼ ਸੀ ਤੇ ਬਾਗ਼ ਦੇ ਵਿਚ ਉਸਦਾ ਬੰਗਲਾ ਸੀ ਤੇ ਸਭ ਤੋਂ ਵਧੀਆ ਜਗ੍ਹਾ ਜਾਣ ਕੇ ਇਥੇ ਗੁਰੂ ਜੀ ਦਾ ਉਤਾਰਾ ਕੀਤਾ। ਇਹ ਟਿਕਾਣਾ ਨਵੀਂ ਦਿੱਲੀ ਵਿਚ ਆ ਗਿਆ ਹੈ। ਬਾਗ਼ ਵੀ ਅਲੋਪ ਹੋ ਚੁੱਕਾ ਹੈ। ਰਾਜੇ ਜੈ ਸਿੰਘ ਦੇ ਵੇਲੇ ਬਾਗ਼ ਦੇ ਨੇੜੇ ਬਾਜ਼ਾਰ ਤੇ ਬਸਤੀ ਸੀ, ਜਿਸਨੂੰ ਜੈ ਪੁਰਾ ਆਖਦੇ ਸਨ। ਹੁਣ ਜੈਪੁਰ ਬਸਤੀ ਦੀ ਥਾਂ ਕੇਵਲ ਜੈ ਸਿੰਘ ਰੋਡ ਇਕ ਸੜਕ ਦਾ ਨਾਮ ਦਿੱਤਾ ਗਿਆ ਹੈ। ਜਿਥੇ ਜੰਤਰ-ਮੰਤਰ ਤੋਂ ਲੈ ਕੇ ਬੰਗਲਾ ਸਾਹਿਬ ਤੱਕ ਇਹ ਬਸਤੀ ਹੁੰਦੀ ਸੀ। ਉਸਨੂੰ ਜੈ ਸਿੰਘ ਪੁਰਾ ਆਖਦੇ ਸਨ। ਸਾਰੇ ਲੋਕ ਜਾਣਦੇ ਸਨ ਕਿ ਰਾਮਰਾਇ ਦੇ ਛੋਟੇ ਭਰਾਤਾ ਹਨ ਜੋ ਗੁਰਤਾ ਗੱਦੀ ਦੇ ਮਾਲਕ ਹਨ। ਲੋਕਾਂ ਵਿਚ ਇਹ ਪ੍ਰਭਾਵ ਸੀ ਕਿ ਰਾਮਰਾਏ ਦੇ ਕੋਲ ਇਤਨੀਆਂ ਕਰਾਮਾਤਾਂ ਹਨ, ਜਦੋਂ ਕਿ ਉਹ ਗੁਰਤਾ ਗੱਦੀ ਦਾ ਮਾਲਕ ਵੀ ਨਹੀਂ। ਇਹ ਤਾਂ ਗੁਰਤਾ-ਗੱਦੀ ਦੇ ਮਾਲਕ ਵੀ ਹਨ, ਪਤਾ ਨਹੀਂ ਕਿਤਨੀਆਂ ਕੁ ਬਰਕਤਾਂ ਹੋਣਗੀਆਂ।

*ਗੁਰਗਾਦੀ ਪਰ ਇਸਥਿਤ ਏਹੀ। ਅਜ਼ਮਤ ਧਰਿ ਸ੍ਰੀ ਨਾਨਕ ਜੇਹੀ।*
*ਬਲ ਅਰਿ ਬਲ ਬੁੱਧਿ ਗੰਭੀਰ। ਧੀਰਨ ਧੀਰ ਸੁ ਪੀਰਨਿ ਪੀਰ॥ ੩੩॥*

ਜਿਥੇ ਸਤਿਗੁਰੂ ਜੀ ਦੇ ਉਤਾਰੇ ਵਾਲੀ ਜਗ੍ਹਾ ਸੀ, ਸੁੰਦਰ ਪਲੰਘ ਰੱਖਿਆ ਹੋਇਆ ਸੀ। ਸੁੰਦਰ ਚੰਦੋਆ ਤਾਨਿਆ ਹੋਇਆ ਸੀ। ਚੰਗੀ ਵਿਛਾਈ ਕੀਤੀ ਹੋਈ ਸੀ। ਉਹਦੇ 'ਤੇ ਸੰਗਤਾਂ ਬੈਠ ਗਈਆਂ ਤੇ ਸ਼ਾਮਾਂ ਦੇ ਵਕਤ ਸੰਗਤਾਂ ਨੂੰ ਆਖਿਆ ਹੁਣ ਸਵੇਰੇ ਦਰਸ਼ਨ ਦੇਣੇ ਕਰਨੇ। ਰਸਤੇ ਦੀ ਥਕਾਨ ਲਾਹੁਣ ਵਾਸਤੇ ਰਾਤ ਨੂੰ ਬਿਰਾਜ ਗਏ। ਰਾਜੇ ਜੈ ਸਿੰਘ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਖ਼ਬਰ ਕੀਤੀ ਕਿ ਗੁਰੂ ਜੀ ਪਹੁੰਚ ਗਏ ਹਨ। ਔਰੰਗਜ਼ੇਬ ਨੇ ਆਪਣੇ ਵਲੋਂ ੨੫੦ ਰਸਤ, ੫੦੦ ਰਜੀਨਾ ਬੰਨ੍ਹ ਦਿੱਤਾ। ਇਹ ਗੱਲ ਰਾਜਾ ਜੈ ਸਿੰਘ ਨੇ ਗੁਰੂ ਜੀ ਨੂੰ ਸੁਣਾਈ, ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਔਰੰਗਜ਼ੇਬ ਨੂੰ ਦੇਖਣਾ ਦਿਖਾਉਣਾ ਨਹੀਂ, ਜੋ ਕੁਝ ਉਸਨੇ ਭੇਜਿਆ ਹੈ ਉਸਦਾ ਲੰਗਰ ਲਾ ਛੱਡੋ, ਜੋ ਆਵੇ ਛਕ ਜਾਵੇ। ਗੁਰੂ ਜੀ ਦੀ ਮਰਜ਼ੀ ਅਨੁਸਾਰ ਜੈ ਸਿੰਘ ਨੇ ਆਪਣੇ ਮਕਾਨ ਵਿਚ ਲੰਗਰ ਜਾਰੀ ਕਰ ਦਿੱਤਾ ਤੇ ਸ਼ਹਿਰ ਵਿਚ ਢੰਡੋਰਾ ਦਿੱਤਾ ਕਿ ਲੋੜਵੰਦ ਸ੍ਰੀ ਗੁਰੂ ਹਰਿ ਕ੍ਰਿਸ਼ਨ ਦੇ ਲੰਗਰੋਂ-ਲੰਗਰ ਛਕੇ। ਜਦੋਂ ਵਡਿਆਈ ਦੀਆਂ ਗੱਲਾਂ ਔਰੰਗਜ਼ੇਬ ਨੂੰ ਕੀਤੀਆਂ, ਜਿਸਨੂੰ ਕਰਾਮਾਤਾਂ ਦੇਖਣ ਦਾ ਬੜਾ ਚਸਕਾ ਸੀ, ਰਾਜੇ ਜੈ ਸਿੰਘ ਨੂੰ ਕਹਿੰਦਾ ਹੈ ਕਿ ਐਵੇਂ ਲੋਕਾਂ ਦੇ ਸੁਣੇ ਸੁਣਾਏ ਹੀ ਵਡਿਆਈ ਕਰਦਾ ਹੈਂ ਜਾਂ ਫਿਰ ਕੋਈ ਕਰਾਮਾਤ ਦੇਖੀ ਵੀ ਹੈ। ਤਾਂ ਜੈ ਸਿੰਘ ਨੇ ਕਿਹਾ ਸਤਿਪੁਰਸ਼ਾਂ ਦਾ ਜੀਵਨ ਛੋਟੇ ਸੱਪਾਂ ਦੀ ਖੇਡ ਵਰਗਾ ਹੈ। ਜਿਸ ਦੇ ਡੰਗਿਆਂ ਕੋਈ ਇਲਾਜ ਨਾ ਹੋਵੇ। ਇਸ ਲਈ ਮੈਂ ਡਰ ਕੇ ਕੋਈ ਪਰਖਣਾ ਨਹੀਂ ਕੀਤੀ। ਤਾਂ ਔਰੰਗਜ਼ੇਬ ਨੇ ਕਿਹਾ ਪਰਖਣਾ ਜ਼ਰੂਰ ਕਰਨੀ ਚਾਹੀਦੀ ਸੀ। ਜੇ ਪਹਿਲਾਂ ਨਹੀਂ ਕੀਤੀ ਤਾਂ ਹੁਣ ਕਰੋ, ਤਾਂ ਰਾਜੇ ਜੈ ਸਿੰਘ ਨੇ ਆਪਣੇ ਰਣਵਾਸ ਵਿਚ ਆਪਣੀ ਪਟਰਾਣੀ ਨੂੰ ਕਹਿ ਦਿੱਤਾ ਕਿ ਮੈਂ ਸਤਿਗੁਰੂ ਜੀ ਨੂੰ ਆਪਣੇ ਮਹਿਲਾਂ ਵਿਚ ਲੈ ਕੇ ਆਵਾਂਗਾ ਤੂੰ ਮਨ ਵਿਚ ਮਨੋਰਥ ਕਰੀਂ ਕਿ ਜੇ ਗੁਰੂ ਅੰਤਰਜਾਮੀ ਹਨ ਤਾਂ ਮੇਰੇ ਗੋਦ ਵਿਚ ਆ ਕੇ ਬੈਠਣ। ਪਰਖਣਾ ਲਈ ਦੋ ਗੱਲਾਂ ਰੱਖਣੀਆ। ਇਕ ਤਾਂ ਮਨ ਦਾ ਮਨੋਰਥ ਮਨ ਵਿਚ ਰੱਖਣਾ ਕਿ ਜੇ ਅੰਤਰਜਾਮੀ ਹੋਣਗੇ ਤਾਂ ਮੇਰੀ ਗੋਦ ਵਿਚ ਬੈਠਣਗੇ। ਦੂਜਾ ਹਰ ਰਾਣੀ ਦੇ ਅਨੇਕਾਂ ਗਹਿਣੇ ਤੇ ਸੁੰਦਰ ਬਸਤਰ ਪਵਾ ਦੇਣੇ ਪਟਰਾਣੀ ਨੇ ਦਾਸੀਆਂ ਦੇ ਵੀ ਗਹਿਣੇ ਪਵਾ ਕੇ ਬਿਠਾ ਦਿੱਤਾ। ਆਪ ਪਟਰਾਣੀ ਗੋਲੀਆਂ ਵਾਲੇ ਬਸਤਰ ਪਾ ਕੇ ਸਭ ਦੇ ਪਿੱਛੇ ਬੈਠ ਗਈ। ਅਗਲੇ ਦਿਨ ਸਤਿਗੁਰੂ ਜੀ ਨੂੰ ਡੇਰੇ ਤੋਂ ਰਾਜਾ ਜੈ ਸਿੰਘ ਆਪਣੇ ਨਿਵਾਸ ਸਥਾਨ ਤੇ ਲੈਣ ਆਇਆ। ਚੰਦਨ ਦੀ ਚੌਂਕੀ ਡਾਹ ਦਿੱਤੀ ਜਿਥੇ ਸੁੰਦਰ ਬਸਤਰ ਪਾ ਕੇ ਹਾਰ-ਸ਼ਿੰਗਾਰ ਕਰਕੇ ਇਸਤਰੀਆਂ ਬੈਠੀਆਂ ਹੋਈਆਂ ਸਨ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਉਹ ਫੁੱਲਾਂ ਦੀ ਛਟੀ ਹੱਥ ਵਿਚ ਲੈ ਕੇ ਹਰ ਇਕ ਦੇ ਸਿਰ ਨੂੰ ਲਾ ਕੇ ਇਹ ਨਹੀਂ, ਇਹ ਨਹੀਂ ਦੀ ਅਵਾਜ਼ ਵਿਚ ਕਹਿੰਦੇ ਅੱਗੇ ਤੁਰੀ ਗਏ। ਨਾਲ ਇਹ ਵੀ ਕਹਿ ਰਹੇ ਹਨ ਇਹਨਾਂ ਵਿਚ ਪਟਰਾਣੀ ਨਹੀਂ।

*ਪੁਨ ਦੂਸਰ ਕੇ ਸੀਸ ਲਗਾਈ। 'ਨਹਿਂ ਇਹ' ਪੁਨ ਤੀਸਰ ਸਿਰ ਲਾਈ।*
*ਇਸੀ ਰੀਤਿ ਸਭਿ ਕੇ ਸਿਰ ਮਾਰੈਂ। 'ਨਹਿਂ ਪਟਰਾਨੀ' ਮੁਖਹੁ ਉਚਾਰੈ॥ ੨੨॥*

(ਸ੍ਰੀ ਗੁਃ ਪ੍ਰਃ ਸੂਃ ਗ੍ਰੰਥ, ਰਾਸਿ ੧੭, ਅੰਸੂ ੪੬)

ਸਾਰਿਆਂ ਨੂੰ ਲੰਘ ਕੇ ਅੱਗੇ ਚਲੇ ਗਏ। ਫੁੱਲਾਂ ਦੀ ਛਟੀ, ਸੱਜੇ ਹੱਥ ਵਿਚ ਲਈ ਚੰਗੇ-ਬਸਤਰ ਵਾਲੀਆਂ ਸਾਰੀਆਂ ਇਸਤਰੀਆਂ ਨੂੰ ਛੱਡ ਕੇ ਜਿਥੇ ਪਟਰਾਣੀ ਮੈਲੇ ਬਸਤਰ ਵਿਚ ਬੈਠੀ ਸੀ, ਉਥੇ ਪਹੁੰਚ ਗਏ। ਉਹਦੇ ਨੇੜੇ ਪਹੁੰਚੇ ਫੇਰ ਵੀ ਪਟਰਾਣੀ ਨੇ ਸਿਰ ਨੂੰ ਉੱਚਾ ਕਰਕੇ ਗੁਰੂ ਸਾਹਿਬ ਜੀ ਵੱਲ ਨਾ ਵੇਖਿਆ ਤਾਂ ਗੁਰੂ ਜੀ ਨੇ ਇਉਂ ਕਿਹਾ :

*ਖਰੇ ਹੋਇ ਕਹਿਂ ਸ੍ਰੀ ਮੁਖਬਾਨੀ। 'ਸਭਿਨਿ ਸ਼ਿਰੋਮਣਿ ਤੂੰ ਪਟਰਾਨੀ'॥ ੨੮॥*

ਇਹ ਕਹਿ ਕੇ ਸਤਿਗੁਰੂ ਜੀ ਉਸਦੀ ਗੋਦ ਵਿਚ ਜਾ ਬੈਠੇ। ਤੇ ਰਾਣੀ ਨੇ ਭਾਵੁਕ ਹੋ ਕੇ ਗੁਰੂ ਜੀ ਦੇ ਨਿੱਕੇ-ਨਿੱਕੇ ਚਰਨਾਂ 'ਤੇ ਮੱਥਾ ਟੇਕਿਆ। ਗੋਦ ਵਿਚ ਬੈਠ ਕੇ ਸਤਿਗੁਰੂ ਜੀ ਨੇ ਕਿਹਾ ਕਿ ਤੂੰ ਸਾਰਿਆਂ ਤੋਂ ਮੈਲੇ ਬਸਤਰਾਂ ਵਿਚ ਕਿਉਂ ਬੈਠੀ ਹੈਂ। ਗੁਰੂ ਪੀਰਾਂ ਦੇ ਨਾਲ ਕਪਟ ਕਰਨਾ ਕਦੀ ਚੰਗਾ ਨਹੀਂ ਹੁੰਦਾ। ਰਾਜੇ ਜੈ ਸਿੰਘ ਦੇ ਔਲਾਦ ਨਹੀਂ ਸੀ। ਇਹ ਵੀ ਮਨੋਰਥ ਸੀ

ਕਿ ਔਲਾਦ ਦਾ ਵਰ ਗੁਰੂ ਜੀ ਤੋਂ ਪ੍ਰਾਪਤ ਹੋ ਜਾਵੇ।

*ਮਹਾਰਾਜ ਕੀ ਤੂੰ ਪਟਰਾਨੀ। ਕਹਾਂ ਕਪਟ ਕਰਿ ਬੇ ਬਿਧਿ ਠਾਨੀ।*
*ਉਠਿ ਕਰਿ ਸ਼ੁਭ ਆਸਨ ਥਿਤ ਹੂਜੇ। ਗੁਰ ਸੰਤਨਿ ਸੋ ਨਹਿਂ ਛਲ ਪੂਜੇ॥ ੩੧॥*

ਗੁਰੂ ਜੀ ਦੇ ਬਚਨ ਦੇ ਨਾਲ ਰਾਜੇ ਜੈ ਸਿੰਘ ਦੀ ਪਟਰਾਣੀ ਦੀ ਕੁੱਖੋਂ ਬੇਟਾ ਹੋਇਆ ਸੀ। ਗੁਰੂ ਜੀ ਨੇ ਖ਼ੁਸ਼ ਹੋ ਕੇ ਹੋਰ ਵੀ ਵਰ ਦਿੱਤੇ। ਜਦੋਂ ਰਾਜੇ ਨੇ ਕਪਟ ਦਾ ਭੇਸ ਕਰਨ ਵਾਲੀ ਮੁਆਫੀ ਮੰਗੀ ਤਾਂ ਗੁਰੂ ਜੀ ਨੇ ਬੇਨਤੀ ਸੁਣ ਕੇ ਰਾਜੇ ਦੇ ਤੇਜ ਪ੍ਰਤਾਪ ਵਧਣ ਦਾ ਵਰ ਦਿੱਤਾ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਇਹ ਬੜਾ ਭਾਰੀ ਪ੍ਰਭਾਵ ਔਰੰਗਜ਼ੇਬ ਬਾਦਸ਼ਾਹ 'ਤੇ ਵੀ ਪਿਆ ਕਿ ਜੋ ਵੀ ਗੁਰੂ ਜੀ ਦੇ ਦਰਸ਼ਨ ਕਰਦਾ ਹੈ, ਭਾਵੇਂ ਉਸ ਨੂੰ ਕੋਈ ਵੀ ਬੀਮਾਰੀ ਹੈ, ਬਿਨਾਂ ਦਵਾਈ ਤੋਂ ਠੀਕ ਹੋ ਜਾਂਦਾ ਹੈ।

*ਦੋਹਰਾ : ਸ਼ਾਹੁ ਸਭਾ ਮਹਿ ਸੁਜਸੁ ਸੁਨਿ ਸ੍ਰੀ ਹਰਿ ਕ੍ਰਿਸ਼ਨ ਬਿਸਾਲ।*
*ਕਰਾਮਾਤ ਸਾਹਿਬ ਧਨੀ ਦਰਸ਼ਨ ਤੇ ਦੁਖ ਟਾਲ॥ ੧॥*

ਬਾਦਸ਼ਾਹ ਦੇ ਅੰਦਰ ਲਾਲਸਾ ਵਧੀ ਕਿ ਮੇਰਾ ਗੁਰੂ ਜੀ ਦੇ ਨਾਲ ਕਿਹੜੇ ਤਰੀਕੇ ਨਾਲ ਕਦੋਂ ਤੇ ਕਿਵੇਂ ਮੇਲ ਹੋਵੇ, ਤੇ ਰਾਜੇ ਜੈ ਸਿੰਘ ਨੂੰ ਕਿਹਾ ਕਿ ਜਿਵੇਂ ਵੀ ਹੋਵੇ ਮੈਨੂੰ ਗੁਰੂ ਜੀ ਦੇ ਦਰਸ਼ਨ ਕਰਵਾ। ਰਾਜੇ ਜੈ ਸਿੰਘ ਨੇ ਕਿਹਾ ਗੁਰੂ ਜੀ ਆਪਣੀ ਮਰਜ਼ੀ ਦੇ ਮਾਲਕ ਹਨ। ਮੈਂ ਉਹਨਾਂ ਦੇ ਦਰ ਤੇ ਨਿੱਤ ਸ਼ਕਤੀਆਂ ਦਾ ਵਰਤਾਰਾ ਵਰਤਦਾ ਵੇਖ ਕੇ ਭੈ ਭੀਤ ਹਾਂ ਕਿ ਕਿਤੇ ਕੋਈ ਅਜਿਹਾ ਬਚਨ ਨਾ ਕਰ ਦੇਣ, ਜਿਹਦੇ ਨਾਲ ਮੇਰਾ ਨੁਕਸਾਨ ਹੋਵੇ। ਹਜ਼ਾਰਾਂ ਸਿੱਖ-ਸੰਗਤਾਂ ਨਿਤ ਆਉਂਦੀਆਂ ਹਨ। ਉਹਨਾਂ ਦੀਆਂ ਗੱਲਾਂ ਮੈਂ ਹਰ ਰੋਜ਼ ਸੁਣਦਾ ਹਾਂ। ਕਿਵੇਂ ਹਜ਼ਾਰਾਂ ਕੋਹਾਂ ਤੇ ਜਾ ਕੇ ਆਪਣੇ ਸਿੱਖ ਸੇਵਕਾਂ ਦੇ ਕਾਰਜ ਸਵਾਰਦੇ ਹਨ। ਬਾਲ ਗੁਰੂ ਜੀ ਆਪਣੇ ਬੜੇ ਬੇਪਰਵਾਹੀ ਸੁਭਾਅ ਵਿਚ ਵਰਤ ਰਹੇ ਹਨ। ਜਦੋਂ ਕਿਤੇ ਉਹਨਾਂ ਦਾ ਰੁੱਖ਼ ਮੇਲ ਵਾਲਾ ਹੋਇਆ ਤਾਂ ਫਿਰ ਮੈਂ ਬੇਨਤੀ ਕਰ ਦੇਵਾਂਗਾ, ਨਹੀਂ ਤਾਂ ਇਹ ਮੇਰੇ ਵਸ ਦੀ ਗੱਲ ਨਹੀਂ ਹੈ ਕਿ ਮੈਂ ਜ਼ਬਰਦਸਤੀ ਦਰਸ਼ਨ ਕਰਵਾ ਦੇਵਾਂ। ਇਤਨੇ ਨੂੰ ਔਰੰਗਜ਼ੇਬ ਦਾ ਬੇਟਾ ਮੁਅੱਜ਼ਮ ਸ਼ਾਹ ਪਹੁੰਚ ਗਿਆ ਜੋ ਬਾਅਦ ਵਿਚ ਬਹਾਦਰ ਸ਼ਾਹ ਦੇ ਨਾਮ ਨਾਲ ਪ੍ਰਸਿੱਧ ਹੋਇਆ ਹੈ। ਔਰੰਗਜ਼ੇਬ ਨੇ ਕਿਹਾ ਕਿ ਜੈ ਸਿੰਘ ਤੂੰ ਮੇਰੇ ਸਹਿਜ਼ਾਦੇ ਨੂੰ ਨਾਲ ਲਿਜਾ ਕੇ ਬਾਲ ਗੁਰੂ ਦੇ ਦਰਸ਼ਨ ਕਰਵਾ, ਕਿਤੇ ਇਹਨਾਂ ਦੇ ਨਾਲ ਪਰਚ ਕੇ ਮੈਨੂੰ ਦਰਸ਼ਨ ਹੋ ਜਾਣ। ਮੁਅੱਜ਼ਮ ਸ਼ਾਹ ਦੇ ਰਾਹੀਂ ਕੁਝ ਭੇਟਾ ਬਾਦਸ਼ਾਹ ਨੇ ਭੇਜੀਆਂ। ਜਵਾਹਰ ਆਦਿ ਇਕ ਖਿੱਲਤ, ਇਕ ਸੇਲੀ, ਇਹ ਲੈ ਕੇ ਸਹਿਜ਼ਾਦਾ ਜੈ ਸਿੰਘ ਦ ਨਾਲ ਗੁਰੂ ਜੀ ਕੋਲ ਪਹੁੰਚਿਆ। ਗੁਰੂ ਜੀ ਨੇ ਉਹ ਸਾਰੀਆਂ ਭੇਟਾਵਾਂ ਚੋਂ ਇਕ ਸੇਲੀ ਗੁਰੂ ਨਾਨਕ ਦੇਵ ਜੀ ਦੀ ਸਮਝ ਕੇ ਗਲ਼ ਵਿਚ ਪਾ ਲਈ, ਹੋਰ ਕੁਝ ਵੀ ਨਾ ਛੇੜਿਆ। ਮੁਸਾਹਿਬ ਇਹ ਅੰਤਰਯਾਮਤਾ ਵਾਲੀ ਗੱਲ ਵੇਖ ਕੇ ਬੜੇ ਹੱਕੇ-ਬੱਕੇ ਰਹਿ ਗਏ ਕਿਉਂਕਿ ਇਹ ਗੱਲ ਮਿਥ ਕੇ ਔਰੰਗਜ਼ੇਬ ਨੇ ਭੇਜਿਆ ਸੀ। ਉਸ ਤੋਂ ਬਾਅਦ ਮੁਸਾਹਿਬ ਤਾਂ ਗੁਰੂ ਜੀ ਮੁਸਾਹਿਬਾਂ ਨਾਲ ਗੱਲਾਂ ਕਰਦੇ ਰਹੇ ਤੇ ਗੁਰੂ ਜੀ, ਸਾਹਿਬਜ਼ਾਦੇ ਦੇ ਹਾਣੀ-ਹੋਣ ਕਰਕੇ ਜੈ ਸਿੰਘ ਦੇ ਬਗੀਚੇ ਵਿਚ ਖੇਡਣ ਲੱਗ ਪਏ ਤੇ ਬਾਗ਼ ਵਿਚੋਂ ਔਰੰਗਜ਼ੇਬ ਦੇ ਸ਼ਹਿਜ਼ਾਦੇ ਮੁਅੱਜ਼ਮ ਸ਼ਾਹ ਨੂੰ ਇਹੋ ਜਿਹੇ ਫਲ ਤੋੜ ਕੇ ਖਵਾਏ ਜੋ ਕਦੀ ਵੀ ਇਸ ਦੇਸ਼ ਵਿਚ ਹੋਏ ਨਹੀਂ ਸਨ। ਔਰੰਗਜ਼ੇਬ ਦਾ ਸ਼ਹਿਜ਼ਾਦਾ ਛੱਕ ਕੇ ਬੜਾ ਅਸਚਰਜ ਹੋਇਆ ਤੇ ਫੇਰ ਦੂਜੇ ਦਿਨ ਸ਼ਹਿਜ਼ਾਦੇ ਨੇ ਉਹੀ ਮੇਵੇ ਚਾਹੇ ਤਾਂ ਔਰੰਗਜ਼ੇਬ ਨੇ ਉਸੇ ਬਗੀਚੇ ਵਿਚ ਭੇਜ ਦਿੱਤਾ, ਪਰ ਉਥੇ ਪਹਿਲੇ ਦਿਨ ਵਾਲਾ ਕੋਈ ਵੀ ਫਲ ਨਾ ਲੱਭਾ। ਗੁਰੂ ਜੀ ਦੀ ਇਹ ਬਰਕਤ ਵੇਖ ਕੇ ਸਾਰੇ ਹੱਕੇ-ਬੱਕੇ ਰਹਿ ਗਏ। ਔਰੰਗਜ਼ੇਬ ਦੇ ਹੁਕਮ ਅਨੁਸਾਰ ਉਹਨਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਕੋਈ ਸ਼ਬਦ ਸੁਣਾਓ, ਤਾਂ ਗੁਰੂ ਜੀ ਨੇ ਗੁਰਬਾਣੀ ਦੇ ਅੰਮ੍ਰਿਤਮਈ ਖ਼ਜ਼ਾਨੇ ਵਿਚੋਂ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਸੁਣਾਇਆ-

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*

ਗੁਰੂ ਜੀ ਫੁਰਮਾਣ ਕਰਦੇ ਹਨ ਕਿ ਚੰਗੇ ਪਦਾਰਥ ਖਾਣ ਨਾਲ ਅਤੇ ਚੰਗੇ ਵਸਤਰ ਪਹਿਨਣ ਨਾਲ ਕੀ ਸੁੱਖ ਹੋਣਾ ਹੈ ਜਦੋਂ ਤਕ ਮਨ ਵਿਚ ਉਹ ਸਚਾ=ਵਾਹਿਗੁਰੂ ਦਾ ਨਾਮ ਨਹੀਂ ਹੈ।

*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*

ਮੇਵਾ ਖਾ ਲਿਆ ਤਾਂ ਕੀ ਹੋਇਆ, ਘਿਉ ਗੁੜ ਮਿੱਠਾ ਆਦਿਕ ਪਦਾਰਥ ਖਾ ਲਏ ਤਾਂ ਕੀ ਹੋਇਆ, ਮੈਦਾ=ਬਰੀਕ ਆਟੇ ਦੇ ਪਦਾਰਥ ਬਣਾ ਕੇ ਖਾ ਲਏ, ਮਾਸ ਖਾ ਲਿਆ ਤਾਂ ਕੀ ਹੋਇਆ।

*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*

ਚੰਗੇ ਕੱਪੜੇ ਪਾ ਲਏ, ਸੁਖਾਲੀ ਸਿਹਜਾ ਉੱਤੇ ਸੌਂ ਲਿਆ, ਅਨੇਕ ਪ੍ਰਕਾਰ ਦੇ ਭੋਗ ਬਿਲਾਸ=ਵਾਸ਼ਨਾਵਾਂ ਪੂਰੀਆਂ ਕਰ ਲਈਆਂ, ਤਾਂ ਕੀ ਹੋਇਆ।

*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*

ਲਸਕਰ=ਫ਼ੌਜ ਰੱਖ ਲਈ ਤਾਂ ਕੀ, ਨੇਬ=ਚੋਬਦਾਰ, ਖਵਾਸੀ=ਚੌਰ ਬਰਦਾਰ ਰੱਖ ਲਏ ਤਾਂ ਕੀ, ਸੋਹਣੇ-ਸੋਹਣੇ ਪੱਕੇ ਮਹਲੀ=ਮੰਦਰ ਵਿਚ ਨਿਵਾਸ ਵੀ ਕਰ ਲਿਆ ਤਾਂ ਕੀ ਹੋਇਆ।

*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥ ੨॥*

(ਵਾਰ ਮਾਝ ਕੀ ਮ: ੧, ਅੰਗ ੧੪੨)

ਗੁਰੂ ਜੀ ਕਥਨ ਕਰਦੇ ਹਨ, ਸੱਚੇ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਸਾਰੇ ਟੋਲ=ਪਦਾਰਥ ਵਿਣਾਸੁ=ਨਾਸ਼ਵਾਨ ਵਿਅਰਥ ਹਨ।

ਉਨ੍ਹਾਂ ਹੀ ਦਿਨਾਂ ਵਿਚ ਪ੍ਰਮਾਤਮਾ ਦਾ ਅਜਿਹਾ ਭਾਣਾ ਵਾਪਰਿਆ ਕਿ ਦਿੱਲੀ ਸ਼ਹਿਰ ਵਿਚ ਵੱਡੇ-ਪੱਧਰ 'ਤੇ ਹੈਜ਼ੇ ਦੀ ਬੀਮਾਰੀ ਫੈਲ ਗਈ, ਜਿਸ ਤੇ ਲੋਕ ਭੈਅ ਭੀਤ ਹੋ ਕੇ ਸ਼ਹਿਰ ਛੱਡਣ ਲਈ ਤਿਆਰ ਹੋ ਗਏ, ਤਾਂ ਰਾਜੇ ਜੈ ਸਿੰਘ ਦੁਆਰਾ ਰੋਗੀਆਂ ਨੇ ਬੇਨਤੀ ਕਰਵਾਈ ਕਿ ਸਤਿਗੁਰੂ ਜੀ ਬਖ਼ਸ਼ਿਸ਼ ਕਰੋ। ਗੁਰੂ ਨਾਨਕ ਦਾ ਘਰ ਸਦਾ ਰਹਿਮਤਾਂ ਦਾ ਭਰਿਆ ਹੋਇਆ ਘਰ ਹੈ। ਹੈਜ਼ੇ ਦੀ ਬੀਮਾਰੀ ਕਾਰਨ ਲੋਕਾਂ ਦਾ ਬੜਾ ਨੁਕਸਾਨ ਹੋ ਰਿਹਾ ਹੈ, ਤਾਂ ਗੁਰੂ ਜੀ ਨੇ ਕਿਹਾ ਜਿਹੜਾ ਚਰਨਾਮਿਤ ਲੈ ਕੇ ਸਿੱਖ ਬਣੇਗਾ, ਗੁਰੂ ਨਾਨਕ ਲਾਜ ਰੱਖਣਗੇ। ਉਹਦਾ ਇਹ ਬੀਮਾਰੀ ਕੁਝ ਵੀ ਨਹੀਂ ਵਿਗਾੜ ਸਕੇਗੀ।

ਇਸ ਤੇ ਲੋਕੀ ਗੁਰੂ ਜੀ ਤੋਂ ਚਰਨਾਮਤ ਲੈਣ ਲੱਗੇ ਤੇ ਸਿੱਖ ਸੱਜਣ ਲੱਗੇ। ਬੀਮਾਰਾਂ ਦੀ ਭੀੜ ਇਤਨੀ ਸੀ ਕਿ ਚਰਨਾਮਤ ਦੇਣਾ ਮੁਸ਼ਕਿਲ ਹੋ ਗਿਆ, ਤਾਂ ਭਾਈ ਗੁਰਬਖ਼ਸ਼ ਨੇ ਇਕ ਚੁਬੱਚਾ ਜੋ ਪਹਿਲੇ ਹੀ ਬਣਿਆ ਹੋਇਆ ਸੀ, ਉਹਦੇ ਵਿਚ ਹੀ ਗੁਰੂ ਜੀ ਦੇ ਚਰਨ ਧਵਾ ਚਰਨਾਮਤ ਉਸ ਚਬੱਚੇ ਵਿਚ ਪਾ ਦਿੱਤਾ ਤੇ ਰੋਗੀਆਂ ਨੂੰ ਕਿਹਾ ਕਿ ਇਸ ਵਿਚੋਂ ਜੋ ਵੀ ਚੂਲਾ ਲਵੇਗਾ, ਉਹਦਾ ਇਹ ਕਸ਼ਟ ਹਟ ਜਾਵੇਗਾ। ਜੋ ਅੱਜ ਕੱਲ ਗੁਰਦੁਆਰਾ ਬੰਗਲਾ ਸਾਹਿਬ ਜੀ ਦੇ ਮੂਹਰੇ ਉਹ ਅਸਥਾਨ ਹੈ ਜਿਥੇ ਚੂਲਾ ਲਿਆ ਜਾਂਦਾ ਹੈ ਤੇ ਅੱਜ ਦੇ ਵਿਗਿਆਨਕ ਯੁੱਗ ਵਿਚ ਸਿਹਤ ਵਿਗਿਆਨੀਆਂ ਨੇ ਖੋਜਾਂ ਕਰਕੇ ਬੀਮਾਰੀਆਂ ਦੇ ਇਲਾਜ ਲੱਭੇ ਹਨ। ਭਾਵੇਂ ਵਿਗਿਆਨੀਆਂ ਦੀ ਸੋਚ ਨੇ ਅੰਬਰਾਂ ਨੂੰ ਛੋਹਿਆ ਹੈ, ਪਰ ਅੱਜ ਵੀ ਕਿਸੇ ਬੀਮਾਰੀ ਦਾ ਅਜਿਹਾ ਮਾਰੂ ਹਮਲਾ ਹੋ ਜਾਵੇ ਤਾਂ ਡਾਕਟਰ ਵੀ ਇਤਨੀ ਜਲਦੀ ਇਸਨੂੰ ਕੰਟਰੋਲ ਨਹੀਂ ਕਰ ਸਕਦੇ। ਇਸ ਲਈ ਆਸਤਕ ਲੋਕਾਂ ਵਿਚ ਇਹੋ ਜਿਹੀਆਂ ਗੱਲਾਂ ਦਾ ਅੱਜ ਤਕ ਵਿਸ਼ਵਾਸ ਹੈ, ਜਦੋਂ ਕਿ ਨਾਸਤਕ ਲੋਕਾਂ ਦਾ ਕਹਿਣਾ ਹੈ ਕਿ ਇਹੋ ਜਿਹੀਆਂ ਗੱਲਾਂ ਅੰਧ ਵਿਸ਼ਵਾਸ ਹਨ। ਇਹ ਨਾਸਤਕ ਲੋਕ ਭਾਵੇਂ ਚਾਰ ਅੱਖਰ ਪੜ੍ਹੇ ਹੋਣ, ਵਿਦਿਆ ਪੜ੍ਹਨੀ ਹੋਰ ਗੱਲ ਹੈ, ਆਸਤਕ ਭਾਵਨਾ ਹੋਣੀ ਹੋਰ ਗੱਲ ਹੈ। ਗੁਰੂ ਜੀ ਦੇ ਇਸ ਕਰਤਵ ਦਾ ਸਾਰੇ ਸ਼ਹਿਰ ਨਿਵਾਸੀਆਂ 'ਤੇ ਤਾਂ ਇਹ ਅਸਰ ਪੈਣਾ ਹੀ ਸੀ। ਪਰ ਇਹ ਖ਼ਬਰ ਆਲੇ-ਦੁਆਲੇ ਦੇ ਹੋਰ ਦੇਸ਼ਾਂ ਵਿਚ ਵੀ ਪਹੁੰਚ ਗਈ, ਜਿਸ ਕਰਕੇ ਗੁਰੂ ਜੀ ਦੀ ਸ਼ੋਭਾ ਵਿਚ ਹੋਰ ਵਾਧਾ ਹੋਇਆ।

ਸਤਿਗੁਰੂ ਜੀ ਨੇ ਆਪਣਾ ਸੱਚਖੰਡ ਸਮਾਂ ਨੇੜੇ ਜਾਣ ਕੇ ਅਤੇ ਦੂਸਰਾ ਜੋ ਰਿੱਧੀਆਂ-ਸਿੱਧੀਆਂ ਜ਼ਬਾਨ ਦੀਆਂ ਬਰਕਤਾਂ ਵੱਡੇ ਭਰਾਤਾ ਰਾਮ ਰਾਏ ਨੂੰ ਮੇਰਾ ਪਿਤਾ ਸਤਿਗੁਰੂ ਜੀ ਨੇ ਬਖ਼ਸ਼ੀਆਂ ਹਨ, ਉਸ ਦੇ ਅਨੁਸਾਰ ਜੋ ਉਹਨਾਂ ਨੇ ਬਚਨ ਕੀਤਾ ਹੈ। ਇਹ ਬਚਨ ਭਾਵੇਂ ਹੋਣਹਾਰ ਨੇ ਹੀ ਰਾਮਰਾਏ ਦੇ ਮੂੰਹ ਚੜ੍ਹ ਕੇ ਕਢਵਾਇਆ ਸੀ। ਰਾਮ ਰਾਇ ਨੇ ਕਹਿ ਦਿੱਤਾ ਸੀ ਕਿ

ਕੀ ਹੋਇਆ ਜੇ ਮੇਰਾ ਭਰਾ ਗੁਰਤਾ ਗੱਦੀ ਤੇ ਬੈਠ ਗਿਆ ਹੈ। ਅੰਤ ਨੂੰ ਸ਼ੀਤਲਾ ਦਾ ਖਾਜਾ ਹੈ, ਕਿਉਂਕਿ ਉਸ ਸਮੇਂ ਸ਼ੀਤਲਾ ਇਕ ਭਿਆਨਕ ਬੀਮਾਰੀ ਲੋਕਾਂ ਦੇ ਵਿਚ ਸਹਿਮ ਦਾ ਕਾਰਨ ਬਣੀ ਹੋਈ ਸੀ। (ਜਿਸਨੂੰ ਛੇਵੇਂ ਪਾਤਸ਼ਾਹ ਦੇ ਅਵਤਾਰ ਪ੍ਰਕਰਣ ਵਿਚ ਸ਼ੀਤਲਾ ਵਾਲੇ ਸ਼ਬਦ ਦੇ ਅਰਥਾਂ ਸਮੇਤ ਖੋਲ੍ਹਿਆ ਗਿਆ ਹੈ, ਉਥੋਂ ਪੜ੍ਹ ਲੈਣਾ) ਗੁਰੂ ਜੀ ਨੇ ਇਹ ਸੁਣ ਕੇ ਉੱਤਰ ਵਿਚ ਕਿਹਾ ਸੀ ਕਿ ਗੁਰਤਾ ਗੱਦੀ ਦਾ ਮਾਲਕ ਤਾਂ ਮੇਰੇ ਤੋਂ ਬਾਅਦ ਜਿਸਨੂੰ ਰੱਬੀ ਹੁਕਮ ਹੈ, ਗੁਰਗੱਦੀ ਸੰਭਾਲ ਲਵੇਗਾ। ਮੇਰੇ ਭਰਾ ਦੀ ਕਦੀ ਵੀ ਗੁਰਤਾ ਗੱਦੀ 'ਤੇ ਬੈਠਣ ਦੀ ਇੱਛਾ ਪੂਰੀ ਨਹੀਂ ਹੋਵੇਗੀ, ਸਗੋਂ ਜਿਨ੍ਹਾਂ ਸਿੱਖ-ਸੇਵਕਾਂ ਦਾ ਮਾਣ ਕਰਦਾ ਹੈ। ਖੋਟੀ ਮਤ ਦੇਣ ਵਾਲੇ ਪੂਜਾ ਦਾ ਧਨ ਖਾ ਕੇ, ਜਿਨ੍ਹਾਂ ਦੀ ਮਤ ਮਲੀਨ ਹੋ ਚੁੱਕੀ ਹੈ, ਉਹ ਮਸੰਦ ਰਾਮਰਾਇ ਨੂੰ ਜਿਉਂਦੇ ਨੂੰ ਫੂਕਣਗੇ ਤੇ ਉਹ ਰਾਮਰਾਇ ਬੇਔਲਾਦਾ ਹੀ ਮਰੇਗਾ। ਇਸ ਗੱਲ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਉਂ ਉਚਾਰਨ ਕਰਦੇ ਹਨ :

*ਇਹੁ ਸੁਨ ਸਤਿਗੁਰੁ ਸਹਿਜ ਉਚਾਰਾ। ਰਾਮਰਾਇ ਜੀਵਤ ਹੁਇ ਛਾਰਾ।*
*ਹਿਤ ਸੰਤਾਨ ਬਯਾਹਿ ਬਹੁ ਕਰ ਹੈ। ਅੰਤੈ ਆਸਾ ਏਕ ਕ ਭਰਹੈਂ॥*

(ਪੰਥ ਪ੍ਰਕਾਸ਼, ਪੰਨਾ ੧੫੫)

ਇਹ ਬਚਨ ਪੂਰੇ ਹੋਣ ਦਾ ਜਦੋਂ ਸਮਾਂ ਆਇਆ ਤਾਂ ਰਾਮਰਾਇ ਦੇ ਕੀਤੇ ਬਚਨ ਭਾਵੇਂ ਹੋਣਹਾਰ ਹੀ ਸੀ ਪਰ ਰਾਮਰਾਇ ਨੂੰ ਹੰਕਾਰ ਸੀ ਕਿ ਸ਼ਾਇਦ ਮੇਰੇ ਬਚਨ ਹੀ ਫੁਰੇ ਹਨ। ਵੱਡੇ ਗੁਰੂ-ਸਾਹਿਬਾਨਾਂ ਦੀ ਬਰਕਤ ਦਾ ਸਤਿਕਾਰ ਕਰਦੇ ਸ੍ਰੀ ਹਰਿ ਕ੍ਰਿਸ਼ਨ ਜੀ ਨੇ ਆਪਣੇ ਭਾਣੇ ਵਿਚ ਇਹ ਕੌਤਕ ਵਰਤਾਇਆ ਕਿ ਸਰੀਰ 'ਤੇ ਸ਼ੀਤਲਾ ਦੇ ਚਿੰਨ੍ਹ ਦਿਖਾਈ ਦਿੱਤੇ। ਸਤਿਗੁਰੂ ਜੀ ਦੇ ਸਰੀਰ 'ਤੇ ਸਿੱਖ ਸੰਗਤਾਂ ਦਾ ਪਹਿਰਾ ਲਾ ਦਿੱਤਾ ਕਿ ਕੋਈ ਗੁਰੂ ਜੀ ਦੇ ਨੇੜੇ ਨਾ ਜਾਵੇ। ਜਿਹੜਾ ਵੀ ਮਸੰਦ ਆਦਿ ਖ਼ਬਰ ਲੈਣ ਆਉਂਦਾ ਉਹਨੂੰ ਬਾਹਰ ਤੋਂ ਹੀ ਖ਼ਬਰ ਦੇ ਕੇ ਮੋੜ ਦਿੱਤਾ ਜਾਂਦਾ। ਸਿੱਖ ਸੰਗਤਾਂ ਇਸ ਪ੍ਰਕਾਰ ਚਿੰਤਾ ਕਰਦੀਆਂ ਹਨ :

*ਬੈਸ ਅਲਪ ਗੁਰਤਾ ਅਬਿ ਪਾਈ। ਨਹਿੰ ਆਗੈ ਸੰਤਤਿ ਉਪਜਾਈ।*
*ਦਾਸ ਨਹੀਂ ਅਸ ਨਾਇਕ ਕੋਈ। ਪੁਨ ਗਾਦੀ ਪਰ ਕੋ ਗੁਰ ਹੋਈ? ॥੧੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੦)

ਸਿੱਖ ਸੰਗਤਾਂ ਨੂੰ ਇਹ ਚਿੰਤਾ ਹੈ ਕਿ ਹੁਣ ਗੁਰਤਾ ਗੱਦੀ ਕੌਣ ਸੰਭਾਲੇਗਾ। ਕਿਉਂਕਿ ਵੱਡੇ ਪੁੱਤਰ ਨੂੰ ਗੁਰੂ ਜੀ ਪਹਿਲਾਂ ਹੀ ਖ਼ਾਰਜ ਕਰ ਚੁੱਕੇ ਹਨ। ਸਿੱਖ ਸੰਗਤਾਂ ਦਰਵਾਜ਼ੇ ਤੋਂ ਮੱਥੇ ਟੇਕ-ਟੇਕ ਕੇ ਮੁੜਦੀਆਂ ਰਹੀਆਂ ਤੇ ਸਿੱਖ ਸੰਗਤ ਸਤਿਗੁਰੂ ਜੀ ਨੂੰ ਇਹ ਕਹਿ ਰਹੀ ਹੈ ਕਿ ਆਪਣੇ ਸਰੀਰ ਦੀ ਕੀ ਹਾਲਤ ਬਣਾ ਰਖੀ ਹੈ। ਤੁਸੀਂ ਤਾਂ ਆਪ ਸਮਰੱਥ ਹੋ-

*ਹੋਤਿ ਅਚੰਭੇ ਗਤਿ ਪਿਖਿ ਮਨ ਕੀ। 'ਹੇ ਗੁਰ! ਕਹਾ ਦਸ਼ਾ ਕਿਯ ਤਨ ਕੀ।*
*ਦੁਖ ਸੁਖ ਸਭਿਹਿਨ ਕੋ ਤੁਮ ਹਾਥ। ਸਭਿ ਪ੍ਰਕਾਰ ਸਮਰਥ ਜਗਨਾਥ॥ ੧੬॥*

ਤੇ ਜਦੋਂ ਮਾਤਾ ਜੀ ਨੇ ਆ ਕੇ ਸਰੀਰ ਵੇਖਿਆ ਤਾਂ ਬਹੁਤ ਚਿੰਤਾਤੁਰ ਹੋਏ।

*ਮਾਤਾ ਜਾਇ ਅਵਲੋਕਨਿ ਕਰੈ। ਲਖਹਿ ਗੁਰੂ ਗਤਿ ਚਿੰਤਾ ਧਰੈ।*
*ਇਕ ਪੁੱਤ੍ਰਾ ਪੁਨ ਬਾਲਿਕ ਸੋਇ। ਆਗੈ ਸੰਤਤਿ ਭਈ ਨ ਕੋਇ॥ ੧੭॥*
*ਦੇਖਿ ਦੇਖਿ ਦੁਖ ਪਾਇ ਬਿਚਾਰੀ। ਅਧਿਕ ਬਿਸੂਰਤਿ ਸੰਸੈ ਧਾਰੀ॥*
*'ਹੇ ਸੁਤ! ਕਯੋ ਨ ਬਨਹੁ ਅਹਿਲਾਦੀ। ਤੁਮ ਬੈਠੇ ਸ੍ਰੀ ਨਾਨਕ ਗਾਦੀ॥ ੧੮॥*

ਤੇ ਇਸ ਤਰ੍ਹਾਂ ਮਾਤਾ ਬਹੁਤ ਚਿੰਤਾਤੁਰ ਹੋਈ, ਮਾਤਾ ਜੀ ਨੂੰ ਸਮ ਅਵਸਥਾ ਵਿਚ ਰਹਿਣ ਦਾ ਉਪਦੇਸ਼ ਦਿੱਤਾ ਕਿਹਾ ਮਾਤਾ ਵਿਧਾਤਾ ਨੇ ਜੋ ਰਚਿਆ ਹੈ, ਉਹੀ ਹੁੰਦਾ ਹੈ। ਇਹ ਧੀਰਜਤਾ ਦੇ ਬਚਨ ਆਪਣੇ ਪੁੱਤਰ ਤੋਂ ਸੁਣ ਕੇ :

*ਸੁਨਤਿ ਪੁੱਤ੍ਰ ਕੇ ਬਾਕਨਿ ਮਾਤਾ। ਚਖਿ ਜਲਜਾਤਨ ਤੇ ਜਲ ਜਾਤਾ।*
*ਤੂਸ਼ਨਿ ਭਈ ਨ ਬੋਲੀ ਫੇਰ। ਹੇਰਤਿ ਸੁਤ ਤਨ ਸੋਚ ਬਡੇਰ॥ ੩੦॥*

ਮਾਤਾ ਜੀ ਨੂੰ ਧੀਰਜ ਆਈ ਪਰ ਫੇਰ ਵੀ ਜਦੋਂ ਮਾਤਾ ਇਹ ਵੇਖਦੀ ਹੈ ਕਿ ਮੇਰਾ ਇਕਲੌਤਾ ਸਪੁੱਤਰ ਮੇਰੇ ਹੱਥੋਂ ਜਾ ਰਿਹਾ ਹੈ। ਮਾਂ ਤੇ ਪੁੱਤ ਦਾ ਰਿਸ਼ਤਾ ਐਸਾ ਹੈ ਕਿ ਸੰਸਾਰਕ ਪੱਖ ਤੋਂ ਪੁੱਤਰ ਦਾ ਦੁੱਖ ਜਰਨਾ ਕਿਸੇ ਵੀ ਮਾਂ ਦੇ ਜਰਨ ਵਾਲਾ ਨਹੀਂ ਹੁੰਦਾ ਇਹ ਦੁੱਖ ਜਰਨਾ ਮਾਂ ਦੇ ਵਸ ਦੀ ਬਾਤ ਨਹੀਂ। ਭਾਵੇਂ ਗੁਰੂ ਜੀ ਹਰ ਪ੍ਰਕਾਰ ਕਰਕੇ ਸਮਰੱਥ ਹਨ। ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਰੋਗੀਆਂ ਦੇ ਰੋਗ ਕੱਟੇ ਗਏ। ਇਸ ਦੇ ਬਾਰੇ ਗੁਰੂ ਆਪ ਦਸਵੇਂ ਜਾਮੇ ਵਿਚ ਲਿਖਦੇ ਹਨ -

*ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸ ਡਿਠੈ ਸਭ ਦੁਖ ਜਾਇ॥*

ਕਵੀ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ-

*ਦਰਸ਼ਨ ਤੇ ਸੰਕਟ ਨਸਹਿਂ ਪਗ ਪਰਸਨਿ ਸੁਖ ਦਾਇ।*
*ਜਨ ਹਰਸ਼ਨ ਸਰਸਨ ਸਦਾ। ਸ੍ਰੀ ਹਰਿ ਕ੍ਰਿਸ਼ਨ ਸੁਭਾਇ॥ ੧੦॥*

ਭਾਵ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਨਾਲ ਸੰਕਟ ਦੂਰ ਹੁੰਦੇ ਹਨ ਤੇ ਉਹਨਾਂ ਦੇ ਪਗ=ਚਰਨ ਪਰਸਨਿ=ਛੂਹਣ ਨਾਲ ਸੁੱਖਾਂ ਦੀ ਦਾਤ ਪ੍ਰਾਪਤ ਹੁੰਦੀ ਹੈ, ਅਤੇ ਉਹਨਾਂ ਦਾ ਸੁਭਾਅ ਦਾਸਾਂ ਨੂੰ ਖ਼ੁਸ਼ੀ ਦੇ ਕੇ ਉਹਨਾਂ ਦੇ ਚੇਹਰੇ ਨੂੰ ਖਿੜਾ ਦੇਣ ਵਾਲਾ ਸੀ ਤਿਨ੍ਹਾਂ ਨੂੰ ਮੇਰੀ ਨਮਸ਼ਕਾਰ ਹੈ।

ਉਹਨਾਂ ਦੇ ਸਰੀਰ ਨੂੰ ਕਿਸੇ ਬੀਮਾਰੀ ਦਾ ਕੋਈ ਕਸ਼ਟ ਨਹੀਂ ਹੋ ਸਕਦਾ। ਇਹ ਸਭ ਗੁਰੂ ਜੀ ਨੇ ਆਪਣੇ ਭਾਣੇ ਵਿਚ ਹੀ ਇਹ ਖੇਡ ਵਰਤਾਈ ਹੈ। ਇਤਿਹਾਸ ਵਿਚ ਇਸ ਘਟਨਾ ਦਾ ਕੁਝ ਇਉਂ ਜ਼ਿਕਰ ਹੈ ਕਿ ਰਾਮਰਾਇ ਜੀ ਨੇ ਭਾਵੇਂ ਵੈਰ ਭਾਵਨਾ ਨਾਲ ਬਚਨ ਕੀਤਾ। ਉਸ ਬਚਨ ਨੂੰ ਜੇ ਅਸਫਲ ਕਰਦੇ ਸਨ ਤਾਂ ਰਾਮਰਾਇ ਦੇ ਨਿਰਾਦਰ ਦੀ ਤਾਂ ਕੋਈ ਬਾਤ ਨਹੀਂ ਸੀ। ਫੇਰ ਸੱਤਵੇਂ ਪਾਤਸ਼ਾਹ ਦੇ ਦਿੱਤੇ ਹੋਏ ਵਰ ਦਾ ਨਿਰਾਦਰ ਸੀ, ਕਿਉਂਕਿ ਉਹਨਾਂ ਨੇ ਕਿਹਾ ਸੀ ਜੋ ਤੂੰ ਰਸਨਾ ਤੋਂ ਕਹੇਗਾ। ਉਹ ਪੂਰੀ ਹੋ ਜਾਇਆ ਕਰੇਗੀ। ਇਸ ਬਚਨ ਦੇ ਸਤਿਕਾਰ ਲਈ ਗੁਰੂ ਜੀ ਨੇਂ ਜਾਣ ਬੁੱਝ ਕੇ ਇਸ ਰੋਗ ਨੂੰ ਆਪਣੇ ਸਰੀਰ ਤੇ ਪ੍ਰਗਟ ਕੀਤਾ। ਫਿਰ ਇਹਦੇ ਵਿਚ ਦੂਸਰਾ ਕਾਰਨ ਇਹ ਵੀ ਸੀ ਕਿ ਤੁਰਕਾਂ ਦੀਆਂ ਜੜ੍ਹਾਂ ਉਖਾੜਣ ਵਾਸਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਪੁੱਤਰ ਰੂਪ ਵਿਚ ਉਸ ਮਹਾਨ ਰੱਬੀ ਅਵਤਾਰ ਨੇ ਪੈਦਾ ਹੋਣਾ ਸੀ। ਜਿਸਨੇ ਦਸਵੇਂ ਜਾਮੇ ਵਿਚ ਜ਼ੁਲਮ ਰਾਜ ਦੀ ਜੜ੍ਹ ਪੁੱਟਣ ਵਾਲੀ ਖ਼ਾਲਸਾ ਪੰਥ ਦੀ ਮਹਾਨ ਸ਼ਕਤੀ ਨੂੰ ਜਨਮ ਦੇਣਾ ਸੀ। ਉਹਨਾਂ ਵਾਸਤੇ ਗੱਦੀ ਖਾਲੀ ਕਰਨੀ ਸੀ। ਇਤਿਆਦਿਕ ਵੀਚਾਰ ਕਰਕੇ ਸਰੀਰ ਤਿਆਗਣ ਦੀ ਧਾਰ ਲਈ। ਸੋ ਇਹ ਵਿਚਾਰ ਕੇ ਆਪਣੇ ਸਰੀਰ ਦੇ ਤਿਆਗਣ ਦੀ ਤਿਆਰੀ ਕਰ ਲਈ।

*ਚਾਹਤਿ ਭੇ ਸਰੀਰ ਕੋ ਤਯਾਗਨਿ। ਦੇ ਕਰਿ ਦਰਸ ਸਿੱਖ ਅਨੁਰਾਗਨਿ।*
*ਕਾਰਨ ਕਰਨ ਆਪ ਸਭਿ ਜਾਨੈ। ਕਰ ਅਜਾਨ ਕਯਾ ਤਿਨਹੁ ਬਖਾਨੇ॥ ੪੨॥*

ਜਿਹੜੇ ਹਜ਼ੂਰੀ ਦੀ ਸੇਵਾ ਵਿਚ ਦਾਸ ਸਨ, ਗੁਰੂ ਜੀ ਜੋ ਕਾਫੀ ਸਮੇਂ ਤੋਂ ਆਪਣੀ ਨਿਜ ਰੂਪ ਦੀ ਸਮਾਧ ਵਿਚ ਸਨ ਫੇਰ ਨੇਤਰ ਉਘਾੜ ਕੇ ਆਪਣੇ ਦਾਸ ਵੱਲ ਦੇਖਿਆ ਅਤੇ ਬਚਨ ਕੀਤਾ ਕਿ ਜਿਸਨੇ ਸਾਡੇ ਦਰਸ਼ਨ ਕਰਨੇ ਹਨ, ਆ ਕੇ ਕਰ ਲਵੇ। ਮਨ ਵਿਚ ਇਹ ਸ਼ੰਕਾ ਨਾ ਹੋਵੇ ਕਿ ਸਤਿਗੁਰੂ ਜਾਣ ਸਮੇਂ ਨਹੀਂ ਮਿਲੇ।

*ਸੇਵਾ ਹੇਤੁ ਦਾਸ ਜੋ ਨੇਰੇ। ਨੇਤ੍ਰ ਉਘਾਰਿ ਤਿਨਹੁਂ ਦਿਸਿ ਹੇਰੇ।*
*ਕਰਯੋ ਹੁਕਮ ਹਮ ਚਲਹਿਂ ਪ੍ਰਲੋਕ। ਜੇ ਦਰਸ਼ਨ ਕਾਂਖੀ ਸਭਿ ਲੋਕ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੧)

ਜੋ ਭਾਈ ਗੁਰਬਖ਼ਸ਼ ਮਸੰਦ ਆਦਿ ਕੋਲ ਸਨ, ਜਦੋਂ ਇਹ ਕਿਹਾ ਕਿ ਆ ਕੇ ਸਾਡੇ ਦਰਸ਼ਨ ਕਰ ਲਵੋ। ਰਾਜਾ ਜੈ ਸਿੰਘ ਨੇ ਬਹੁਤ ਵੈਰਾਗ ਕੀਤਾ ਤੇ ਕਿਹਾ ਮਹਾਰਾਜ ਮੈਨੂੰ ਇਸ ਗੱਲ ਦਾ ਬੜਾ ਪਛਤਾਵਾ ਹੈ ਕਿ ਤੁਹਾਡੇ ਇਥੇ ਆਉਣ ਦਾ

ਕਾਰਨ ਮੈਂ ਬਣਿਆ ਹਾਂ। ਆਪ ਜੀ ਦੀ ਛੋਟੀ ਜਿਹੀ ਉਮਰ ਹੈ। ਲੱਖਾਂ ਸੰਗਤਾਂ ਨੂੰ ਅਰੋਗ ਰਹਿਤ ਕਰਨ ਵਾਲੇ ਤੁਹਾਨੂੰ ਕੋਈ ਰੋਗ ਨਹੀਂ ਹੋ ਸਕਦਾ। ਇਹ ਤੁਹਾਡੀ ਕੋਈ ਆਪਣੀ ਖੇਡ ਹੈ। ਮੈਂ ਇਹ ਗੱਲਾਂ ਜਾਣਦਾ ਵੀ ਹਾਂ। ਫੇਰ ਵੀ ਇਸ ਗੱਲ ਦਾ ਮਨ ਵਿਚ ਪਛਤਾਵਾ ਆਉਂਦਾ ਹੈ ਕਿ ਆਪ ਜੀ ਦੀ ਵੱਡੀ ਉਮਰ ਹੁੰਦੀ, ਅੱਗੋਂ ਆਪ ਜੀ ਦੀ ਵੀ ਸੰਤਾਨ ਹੁੰਦੀ। ਇਹ ਕਹਿ ਕੇ ਰਾਜਾ ਜੈ ਸਿੰਘ ਰੋ ਪਿਆ। ਮਹਾਰਾਜ ਕਿਵੇਂ ਆਪ ਜੀ ਦਾ ਅੰਤਮ ਸਮਾਂ ਵੇਖਾਂਗੇ। ਮੇਰੇ ਘਰ ਪੁੱਤਰ ਹੋਣ ਦਾ ਵਰ ਆਪ ਜੀ ਨੇ ਦਿੱਤਾ। ਹਜ਼ਾਰਾਂ ਸੰਗਤਾਂ ਨੂੰ ਤਾਰਿਆ। ਇਹ ਸਾਰੀਆਂ ਗੱਲਾਂ ਦਾ ਸਤਿਗੁਰੂ ਜੀ ਨੇ ਇਕੋ ਹੀ ਉੱਤਰ ਦਿੱਤਾ ਕਿ ਰਾਜਨ! ਤੂੰ ਐਸਾ ਨਾ ਸੋਚ। ਹੋਣਹਾਰ ਐਸੀ ਹੀ ਸੀ। ਇਸੇ ਤਰ੍ਹਾਂ ਹੀ ਹੋਣਾ ਸੀ। ਜੈ ਸਿੰਘ ਨੇ ਸੇਵਾ ਪੁੱਛੀ ਤਾਂ ਆਪ ਜੀ ਨੇ ਇਕਾਂਤ ਵਿਚ ਰਹਿਣ ਦੀ ਇੱਛਾ ਕਰਕੇ ਯਮੁਨਾ ਦੇ ਨੇੜੇ ਜਿੱਥੇ ਅੱਜ ਕਲ੍ਹ ਗੁਰਦੁਆਰਾ ਬਾਲਾ ਸਾਹਿਬ ਬਣਿਆ ਹੋਇਆ ਹੈ, ਆਪਣੀ ਦੇਹ ਦੇ ਅੰਤ ਸਮੇਂ ਲਈ ਇਸ ਥਾਂ ਨੂੰ ਚੁਣ ਲਿਆ। ਸੰਗਤਾਂ ਦੇ ਸ਼ੰਕਾ ਕਰਨ ਤੋਂ ਕਿ ਹੁਣ ਗੁਰੂ ਸਾਡਾ ਕੌਣ ਹੋਵੇਗਾ। ਤਾਂ ਅਦਬ ਨਾਲ ਨਾਮ ਤਾਂ ਨਹੀਂ ਲਿਆ ਪਰ ਬਾਬੇ ਬਕਾਲੇ ਦਾ ਇਸ਼ਾਰਾ ਕਰ ਦਿੱਤਾ, ਜਿਸਦਾ ਵੇਰਵਾ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗੁਰਤਾ ਗੱਦੀ ਪ੍ਰਕਰਣ ਵਿਚ ਆਵੇਗਾ। ਇਥੇ ਕੇਵਲ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਜੋਤੀ-ਜੋਤ ਸਮਾਉਣ ਦਾ ਹੀ ਪ੍ਰਕਰਣ ਲਿਆ ਹੈ। ਫਿਰ ਸੰਗਤਾਂ ਨੂੰ ਧੀਰਜਤਾ ਦੇ ਬਚਨ ਕੀਤੇ ਅਤੇ ਨਾਲ ਇਹ ਵੀ ਕਿਹਾ ਕਿ ਤੁਸੀਂ ਗੁਰਤਾ ਗੱਦੀ ਦੀ ਚਿੰਤਾ ਨਾ ਕਰੋ। ਗੁਰਤਾ ਗੱਦੀ ਦੀ ਤਾਂ ਅਚੱਲ ਨੀਂਹ ਰੱਖੀ ਹੋਈ ਹੈ।

ਜੋ ਸੰਗਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਕਮਾਉਣਗੀਆਂ, ਆਉਣ ਵਾਲੇ ਸਮੇਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਐਸਾ ਪ੍ਰਤਾਪ ਵਧੇਗਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਹੀ ਸਾਡੇ ਦਰਸ਼ਨ ਹੋਣਗੇ।

*ਗੁਰੂ ਗ੍ਰੰਥ ਸਾਹਿਬ ਸਭਿ ਕੇਰਾ। ਜੋ ਹਮਰੋ ਚਾਹੇ ਦਰਸ਼ਨ ਹੇਰਾ।*
*ਸੋ ਸ਼ਰਧਾ ਧਰਿ ਹੇਰਨਿ ਕਰੈ। ਪਾਪਨਿ ਗਨ ਕੋ ਤਤ ਛਿਨ ਹਰੈ॥ ੨੭॥*
*ਹਮ ਸੌਂ ਬਾਤ ਕਰਨਿ ਕੋ ਚਾਹਹਿ। ਪਠਹਿ ਸੁਨਹਿ ਗੁਰ ਗ੍ਰੰਥ ਉਮਾਹਹਿ।*
*ਤਿਨ ਮਹਿਂ ਕਰਯੋ ਜੁ ਕਠਹਿ ਕਮਾਵਨਿ। ਚਾਰ ਪਦਾਰਥ ਲੇ ਮਨ ਪਾਵਨ॥ ੨੮॥*
*ਹੋਹਿ ਕਾਮਨਾ ਸਿਖ ਲੈ ਕੋਈ। ਬਿਘਨ ਪਰਹਿ ਕੈ ਸੰਕਟਿ ਹੋਈ।*
*ਸ਼ਰਨ ਗ੍ਰੰਥ ਸਾਹਿਬ ਕੀ ਜਾਇ। ਤਤ ਛਿਨ ਸਤਿਗੁਰ ਬਨਹਿਂ ਸਹਾਇ॥ ੨੯॥*
*ਸਰਧਾਲੂ ਕੋ ਸਭਿ ਕਿਛ ਅਹੈ। ਹੋਹਿ ਅਸ਼ਰਧਕ ਕਿਮਹੁ ਨ ਲਹੈ।*
*ਤਨ ਸਦੀਵ ਥਿਰ ਹੋਇ ਨ ਕੋਇ। ਰਿਦਾ ਗ੍ਰੰਥ ਗੁਰ ਕੋ ਲਿਹੁ ਜੋਇ॥ ੩੦॥*
*ਨਿਤ ਦਰਸ਼ਨ ਕਰਿ ਮਸਤਕ ਟੇਕਹੁ। ਹਨਹੁ ਬਿਕਾਰਨਿ ਪਾਇ ਬਿਬੇਕਹੁ॥*
*ਇਮ ਸੁਨਿ ਕਰ ਸਤਿਗੁਰ ਕੀ ਬਾਨੀ। ਸਭਿਨਿ ਬਿਲੋਚਨ ਤੇ ਬਹਿ ਪਾਨੀ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੧)

ਗੁਰੂ ਸਾਹਿਬ ਜੀ ਨੇ ਪਹਿਲਾਂ ਇਹ ਜਗ੍ਹਾ ਪਸੰਦ ਕਰ ਰੱਖੀ ਸੀ ਜਿਸ ਥਾਂ 'ਤੇ ਆਪਣੇ ਸਰੀਰ ਨੂੰ ਸ਼ਾਂਤ ਕਰਨਾ ਸੀ। ਅਸਲ ਵਿਚ ਇਹ ਉਹ ਜਗਾ ਸੀ, ਜਿਥੇ ਰਾਜੇ ਜੈ ਸਿੰਘ ਦੀ ਫ਼ੌਜ ਰਿਹਾ ਕਰਦੀ ਸੀ। ਉਸਦੇ ਨਜ਼ਦੀਕ ਯਮੁਨਾ ਦੇ ਕਿਨਾਰੇ ਮੈਦਾਨ ਵਾਲੀ ਜਗ੍ਹਾ ਪਸੰਦ ਕਰਕੇ ਮਾਤਾ ਜੀ ਸਮੇਤ ਸਾਰਾ ਡੇਰਾ ਉਥੇ ਕਰ ਲਿਆ। ਰਾਜੇ ਜੈ ਸਿੰਘ ਨੂੰ ਬਾਦਸ਼ਾਹ ਨੇ ਭੇਜਿਆ ਕਿ ਗੁਰੂ ਜੀ ਨੂੰ ਪੁੱਛੋ ਕਿ ਬਾਹਰ ਕਿਉਂ ਚਲੇ ਗਏ। ਜਿਸ ਚੀਜ਼ ਦੀ ਲੋੜ ਹੈ ਹੁਕਮ ਕਰਨ ਮੈਂ ਉਹੀਂ ਵਸਤੂ ਭੇਜ ਦਿਆਂਗਾ। ਜਿਸ ਵੇਲੇ ਹੁਕਮ ਕਰਨ ਮੈਂ ਉਸੇ ਵੇਲੇ ਦੀਦਾਰ ਕਰਾਂ। ਰਾਜੇ ਜੈ ਸਿੰਘ ਨੇ ਗੁਰੂ ਜੀ ਦੇ ਪਾਸ ਜਾ ਕੇ ਬਾਦਸ਼ਾਹ ਦੀ ਸਾਰੀ ਗੱਲ ਕਹਿ ਸੁਣਾਈ ਸੀ ਤਾਂ ਗੁਰੂ ਜੀ ਨੇ ਮੁਸਕਰਾ ਕੇ ਕਿਹਾ ਕਿ ਹੇ ਰਾਜਨ! ਇਹ ਜਗ੍ਹਾ ਅਸਾਂ ਹਮੇਸ਼ਾਂ ਵਾਸਤੇ ਪਸੰਦ ਕੀਤੀ ਹੈ। ਇਹੀ ਜਗ੍ਹਾ ਅੱਜ ਗੁ: ਬਾਲਾ ਸਾਹਿਬ ਕਰਕੇ ਪ੍ਰਸਿੱਧ ਹੈ। ਇਹ ਸੁਣ ਕੇ ਰਾਜੇ ਦੇ ਨੇਤਰਾਂ ਵਿਚ ਜਲ ਭਰ ਆਇਆ ਤੇ

ਕੰਠ ਰੁਕਿਆ। ਬਿਨਾਂ ਕੁਝ ਕਹੇ ਮੱਥਾ ਟੇਕਿਆ ਅਤੇ ਬਾਦਸ਼ਾਹ ਕੋਲ ਜਾ ਕੇ ਸਾਰੀ ਗੱਲ ਕਹਿ ਸੁਣਾਈ। ਜਦੋਂ ਗੁਰਤਾ ਗੱਦੀ ਸੰਗਤਾਂ ਦੀ ਕਲਪਨਾ ਮੇਟਣ ਵਾਸਤੇ ਬਾਬਾ ਬੁੱਢਾ ਸਾਹਿਬ ਜੀ ਦੀ ਵੰਸ਼ ਛੇਵੇਂ ਥਾਂ 'ਤੇ ਭਾਈ ਗੁਰਦਿੱਤਾ ਜੀ ਨੂੰ ਗੁਰਤਾ ਗੱਦੀ ਦਾ ਚਿੰਨ੍ਹ ਦੇ ਕੇ ਸੰਗਤਾਂ ਨੂੰ ਨਿਸ਼ਚੇ ਸਹਿਤ ਕੀਤਾ ਤਾਂ ਇਹ ਦੇਖ ਕੇ ਮਾਤਾ ਜੀ ਬਹੁਤ ਵਿਆਕੁਲ ਹੋ ਗਏ ਕਿ ਸੰਗਤਾਂ ਦੀ ਕਲਪਨਾ ਤਾਂ ਤੁਸਾਂ ਗੁਰਤਾ ਗੱਦੀ ਵਾਲੀ ਮੇਟ ਦਿੱਤੀ। ਮੇਰੀ ਮਮਤਾ ਦਾ ਕੀ ਬਣੇਗਾ। ਸੰਗਤਾਂ ਨੂੰ ਤਾਂ ਨੌਵੇਂ ਥਾਂ ਤੇ ਗੁਰੂ ਪ੍ਰਾਪਤ ਹੋ ਜਾਵੇਗਾ। ਮੈਂ ਤਾਂ ਪਤੀ ਅਤੇ ਪੁੱਤਰ ਦੋਵਾਂ ਤੋਂ ਵਾਂਝੀ ਹੋ ਗਈ। ਇਹ ਕਹਿ ਕੇ ਮਾਤਾ ਜੀ ਅੱਖਾਂ ਵਿਚੋਂ ਹੰਝੂ ਕੇਰਦੀ ਹੋਈ ਕਹਿੰਦੀ ਹੈ ਕਿ ਤੁਹਾਡੇ ਪਿਤਾ ਦਾ ਵਿਛੋੜਾ ਤਾਂ ਤੁਹਾਡੇ ਆਸਰੇ ਝੱਲ ਲਿਆ ਸੀ, ਪਰੰਤੂ ਹੁਣ ਤੁਹਾਡੇ ਜਾਣ ਕਰਕੇ ਤੁਹਾਡੇ ਪਿਤਾ ਜੀ ਦਾ ਵਿਛੋੜਾ ਵੀ ਤਾਜ਼ਾ ਹੋ ਗਿਆ ਹੈ। ਮੈਨੂੰ ਦੁੱਖਾਂ ਦੇ ਸਮੁੰਦਰ ਵਿਚ ਡੁੱਬੀ ਹੋਈ ਨੂੰ ਤੁਹਾਡਾ ਦਿੱਤਾ ਹੋਇਆ ਗਿਆਨ ਵੀ ਸਹਾਰਾ ਨਹੀਂ ਬਣ ਰਿਹਾ। ਅਜੇ ਤੁਹਾਡੇ ਜਨਮ ਦੀਆਂ ਵਧਾਈਆਂ ਨੂੰ ਬਹੁਤ ਸਮਾਂ ਨਹੀਂ ਹੋਇਆ। ਜਿਨ੍ਹਾਂ ਅੱਖਾਂ ਨਾਲ ਤੁਹਾਡੇ ਜਨਮ ਦੀਆਂ ਵਧਾਈਆਂ ਦਾ ਆਨੰਦ ਮਾਣਿਆ ਸੀ, ਹੁਣ ਗ਼ਮ ਦੀਆਂ ਹਨੇਰੀਆਂ ਨਾਲ ਉਹ ਅੱਖਾਂ ਬੰਦ ਹੋ ਜਾਣਗੀਆਂ। ਮੇਰਾ ਤਾਂ ਜੀਵਨ ਮੱਛੀ ਤੇ ਪਾਣੀ ਵਾਲਾ ਹੈ :

*ਮੈ ਨਿਸਪੁੱਤ੍ਰਾ ਹ੍ਵੈ ਕਿਮ ਜੀਵੈ। ਤੁਮਹਿੰ ਬਿਲੋਕੇ ਆਨੰਦ ਥੀਵੈ।*
*ਪਤਿ ਪਾਛੇ ਕੁਛ ਸ਼ੋਕ ਨ ਕੀਨਿ। ਹਰਖੀ ਪਿਖਿ ਗੁਰਤਾ ਤੁਮ ਲੀਨ॥ ੮॥*
*ਆਪ ਕਰਹੁ ਪਰਲੋਕ ਪਯਾਨਾ। ਮੈਂ ਝੁਰਤਿ ਕਰਿ ਸ਼ੋਕ ਮਹਾਨਾ।*
*ਬਡੇ ਭਾਗ ਸਤਿਗੁਰ ਘਰ ਆਈ। ਤੁਮ ਜਨਮੇ ਅਤਿ ਭਈ ਬਧਾਈ॥ ੯॥*
*ਅਬਿ ਡੂਬੋਂ ਦੁਖ ਸਿੰਧ ਮਝਾਰੇ। ਕੋ ਖੇਵਟ ਹੁਇ ਪਾਰ ਉਤਾਰੇ।*
*ਤੁਮ ਬਿਨ ਦੇਖੇ ਜਿਯੋਂ ਨ ਕੈਸੇ। ਜਲ ਤੇ ਬਿਛੁਰੀ ਮਛਰੀ ਜੈਸੇ॥ ੧੦॥*

ਇਸ ਪ੍ਰਕਾਰ ਦੇ ਮਾਤਾ ਜੀ ਨੇ ਬਹੁਤ ਬਚਨ ਕੀਤੇ, ਜਿਸਨੂੰ ਸੁਣ ਕੇ ਦਾਸਾਂ ਦੇ ਵੀ ਹੰਝੂ ਭਰ ਆਏ। ਸਤਿਗੁਰੂ ਜੀ ਨੂੰ ਗੁਰਬਾਣੀ ਦੀਆਂ ਉਦਾਹਰਣਾਂ ਦੇ-ਦੇ ਕੇ ਕਿ ਮਾਤਾ ਜੀ ਦੇਹ ਤਾਂ ਬਿਨਸਣਹਾਰ ਹੈ। ਦੇਹ ਦਾ ਸਨੇਹ ਤਾਂ ਭੁੱਲ ਕੇ ਵੀ ਨਹੀਂ ਕਰੀਦਾ, ਕਿਉਂਕਿ ਦੇਹ ਪੰਜਾਂ ਤੱਤਾਂ ਦੀ ਬਣੀ ਹੈ। ਆਪਣਾ ਸਰੂਪ ਤਾਂ ਪੰਜ ਤੱਤਾਂ ਤੋਂ ਨਿਆਰਾ ਹੈ। ਤਿੰਨਾਂ ਦੇਹਾਂ ੧. ਅਸਥੂਲ ਦੇਹ, ੨. ਸੂਖਮ ਦੇਹ ੩. ਕਾਰਨ ਦੇਹ ਅਤੇ ਪੰਜੇ ਕੋਸ਼। ੧. ਅੰਨਮੈਂ ਕੋਸ਼, ੨. ਪ੍ਰਾਣ ਕੋਸ਼, ੩. ਮਨਮੈ ਕੋਸ਼, ੪. ਵਿਗਿਆਨਮੈਂ ਕੋਸ਼, ੫. ਆਨੰਦਮੈਂ ਕੋਸ਼, ਇਨ੍ਹਾਂ ਸਾਰਿਆਂ ਤੋਂ ਪਰੇ ਜੋ ਆਪਣਾ ਸਰੂਪ ਹੈ ਮਾਤਾ ਜੀ ਉਸ ਦੀ ਲਖ਼ਤਾ ਕਰੋ।

*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥ ੩॥* (ਸੋਹਿਲਾ, ਅੰਗ ੧੩)

ਮਾਤਾ ਜੀ 'ਤੇ ਤਰਸ ਕਰਕੇ ਗੁਰੂ ਜੀ ਨੇ ਆਪਣੀ ਗੁਰਤਾ ਗੱਦੀ ਦੀ ਜ਼ਿੰਮੇਵਾਰੀ ਨਿਭਾਉਂਦਿਆਂ ਰੂਹਾਨੀਅਤ ਸ਼ਕਤੀ ਦੁਆਰਾ ਸ਼ੋਕ ਰਹਿਤ ਕੀਤਾ ਅਤੇ ਨਾਲ ਇਹ ਵੀ ਕਿਹਾ ਕਿ ਮਾਤਾ ਜੀ, ਤੁਹਾਡੀ ਉਮਰ ਥੋੜ੍ਹੀ ਰਹਿੰਦੀ ਹੈ। ਇਸਨੂੰ ਆਤਮ ਚਿੰਤਨ ਕਰਕੇ ਸਫਲੀ ਕਰੋ। ਫਿਰ ਸਰੀਰ ਤਿਆਗ ਕੇ ਜਿੱਥੇ ਸੱਚਖੰਡ ਵਿਚ ਪਿਤਾ ਜੀ ਬਿਰਾਜ ਹਨ, ਤੇ ਮਾਤਾ ਜੀ ਤੁਹਾਡਾ ਪੁੱਤਰ ਜਾ ਰਿਹਾ ਹੈ, ਉਥੇ ਸਹਿਜੇ ਹੀ ਪਹੁੰਚ ਜਾਵੋਗੇ।

*ਤਨ ਜਾਨਹੁ ਸਭਿ ਬਿਨਸਨਹਾਰੇ। ਇਸ ਤੇ ਕਯੋਂ ਅਤਿਸੈ ਦੁਖ ਧਾਰੇ।*
*ਰਹੀ ਕਿਤਿਕ ਬਾਕੀ ਬਯ ਤੇਰੀ? ਤਨ ਤਜਿ ਪਹੁਚਹਿ ਸੁਖ ਬਹੁ ਹੇਰੀ॥ ੧੨॥*
*ਜਨਮ ਮਰਨ ਦੁਖ ਲੇਸ ਨ ਜਹਾਂ। ਮਮ ਪਿਤ ਨਿਕਟਿ ਪਹੂੰਚਹਿ ਤਹਾਂ।*
*ਇਮ ਕਹਿ ਮਾਯਾ ਮੋਹ ਮਿਟਾਯਹੁ। ਜਨਨੀ ਮਨ ਮਹਿੰ ਗਯਾਨ ਉਪਾਯਹੁ॥ ੧੩॥*

(ਰਾਸਿ ੧੦, ਅੰਸੂ ੫੩)

ਇਉਂ ਮਾਤਾ ਜੀ ਨੂੰ ਬ੍ਰਹਮ ਗਿਆਨ ਬਖ਼ਸ਼ ਕੇ ਸ਼ੋਕ ਰਹਿਤ ਕੀਤਾ। ਜਦ ਇਹ ਖ਼ਬਰ ਦਿੱਲੀ ਵਿਚ ਪਹੁੰਚੀ, ਲੋਕ ਸਾਵਣ ਭਾਦਰੋਂ ਦੀਆਂ ਘਟਾਂ ਵਾਂਗੂੰ ਉਮੜ-ਉਮੜ ਕੇ ਆਏ। ਸਭ ਦੀ ਇਕੋ ਹੀ ਇੱਛਾ ਸੀ ਕਿ ਅੰਤ ਵੇਲੇ ਦਰਸ਼ਨ ਹੋ ਜਾਣ। ਇੰਨੇ ਨੂੰ ਰਾਜਾ ਜੈ ਸਿੰਘ ਵੀ ਆ ਗਿਆ। ਭਾਵੇਂ ਮਾਤਾ ਜੀ ਤਾਂ ਨਹੀਂ ਚਾਹੁੰਦੀ ਸੀ ਕਿ ਕੋਈ ਅੰਦਰ ਜਾਵੇ, ਪਰ ਗੁਰੂ ਜੀ ਨੇ ਪਲੰਘੇ 'ਤੇ ਸਾਵਧਾਨੀ ਨਾਲ ਬੈਠ ਕੇ ਆਪਣੇ ਸੇਵਕਾਂ ਨੂੰ ਤੇ ਰਾਜੇ ਨੂੰ ਹੁਕਮ ਦਿੱਤਾ ਕਿ ਕੋਈ ਵੀ ਸ਼ਰਧਾਲੂ ਦਰਸ਼ਨਾਂ ਤੋਂ ਵਾਂਝਾ ਨਹੀਂ ਰਹਿਣਾ ਚਾਹੀਦਾ। ਪੰਜ-ਪੰਜ ਸ਼ਰਧਾਲੂ ਅੰਦਰ ਜਾਂਦੇ ਸਨ ਤੇ ਦਰਸ਼ਨ ਕਰਕੇ ਦੂਜੇ ਪਾਸੇ ਤੋਂ ਨਿਕਲੀ ਜਾ ਰਹੇ ਸਨ। ਕੋਈ ਖੜ ਨਹੀਂ ਰਿਹਾ ਸੀ। ਰਾਜੇ ਨੇ ਗੁਰੂ ਜੀ ਪਾਸ ਹੋ ਕੇ ਸਭ ਸੰਗਤਾਂ ਦੇ ਦਰਸ਼ਨ ਕਰਵਾਏ। ਸੰਗਤਾਂ ਵੈਰਾਗ ਵਿਚ ਅੱਖਾਂ ਵਿਚੋਂ ਨੀਰ ਵਹਾਉਂਦੀਆਂ ਦਰਸ਼ਨ ਕਰਦੀਆਂ ਜਿਸਦੀ ਕੋਈ ਕਾਮਨਾ ਸੀ ਗੁਰਮਤਿ ਅਨੁਸਾਰ ਉਹ ਮਨੋਂ-ਕਾਮਨਾ ਪੂਰੀ ਕੀਤੀ। ਜਦੋਂ ਸਭ ਸੰਗਤ ਨੇ ਦਰਸ਼ਨ ਕਰ ਲਏ ਤਾਂ ਫਿਰ ਭਾਈ ਸਨਮੁੱਖ, ਨੱਥੂ, ਸੁੱਖਾ ਨੰਦ, ਇਹਨਾ ਕੀਰਤਨੀਆਂ ਰਬਾਬੀਆਂ ਨੂੰ ਸੱਦ ਕੇ ਸਾਰੀ ਰਾਤ ਕੀਰਤਨ ਕਰਨ ਦਾ ਹੁਕਮ ਦਿੱਤਾ। ਰੈਣ ਸਬਾਈ ਕੀਰਤਨ ਹੋਇਆ, ਸੰਗਤਾਂ ਨੇ ਸੁਣਿਆ। ਆਪ ਗੁਰੂ ਜੀ ਦੂਸਰੇ ਪਾਸੇ ਬਿਸਤਰੇ 'ਤੇ ਲੇਟ ਗਏ। ਸੰਮਤ ੧੭੨੧ ਬਿ: ਚੇਤਰ ਸੁਦੀ ਚੌਦਸ, ਮੁਤਾਬਿਕ ਈ: ਸੰਨ ੬ ਅਪ੍ਰੈਲ, ੧੬੬੪ ਈ: ਨੂੰ (ਜਿਸਨੂੰ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਸੰਮਤ ੧੭੨੧ ਚੇਤ ਸੁਦੀ ੧੪ (੩ ਵੈਸਾਖ) ਮੁਤਾਬਿਕ ਈ: ਸੰਨ, ੩੦ ਮਾਰਚ ੧੬੬੪ ਲਿਖਦੇ ਹਨ) ਡੇਢ ਪਹਿਰ ਰਾਤ ਰਹਿੰਦੀ ਜਪੁਜੀ ਸਾਹਿਬ ਦਾ ਪਾਠ ਕਰਕੇ ਵੱਡੇ ਗੁਰੂ-ਸਾਹਿਬਾਨਾਂ ਦਾ ਧਿਆਨ ਧਰ ਕੇ ਕੀਰਤਨ ਹੁੰਦੇ ਵਿਚ ਆਪਣੇ ਮੁੱਖ 'ਤੇ ਵਸਤਰ ਲੈ ਕੇ ਆਪਣਾ ਮੁੱਖ ਆਪ ਢੱਕ ਲਿਆ। ਜਿਵੇਂ ਸੱਪ ਆਪਣੀ ਕੁੰਜ ਤਿਆਗ ਕੇ ਸਹਿਜੇ ਹੀ ਚਲਾ ਜਾਂਦਾ ਹੈ, ਇਸ ਪ੍ਰਕਾਰ ਸੱਚਖੰਡ ਨੂੰ ਚਲੇ ਗਏ। ਉਸ ਵੇਲੇ ਆਕਾਸ਼ ਵਿਚ ਬਿਬਾਨਾਂ ਦਾ ਇਉਂ ਚਮਤਕਾਰ ਹੁੰਦਾ ਗਿਆ, ਜਿਵੇਂ ਸੂਰਜ ਅਕਾਸ਼ ਵਿਚ ਚੜ੍ਹਦਾ ਹੋਵੇ। ਇਹ ਪ੍ਰਕਾਸ਼ ਸਾਰਿਆਂ ਨੇ ਵੇਖਿਆ। ਉਸ ਸਮੇਂ ਸਾਰਿਆਂ ਨੇ ਜਾਣਿਆ ਕਿ ਭਾਣਾ ਵਰਤ ਗਿਆ ਹੈ। ਗੁਰੂ ਜੀ ਨੂੰ ਲੈਣ ਵਾਸਤੇ ਬਰਮਾ ਸ਼ਿਵ ਜੀ ਆਦਿ ਆਏ। ਇਉਂ ਸਤਿਗੁਰੂ ਜੀ ਬੈਕੁੰਠ ਪਾਸ ਪਹੁੰਚੇ। ਜਿਹੜੇ ਦੇਵਤੇ ਬੈਕੁੰਠ ਧਾਮ ਤੱਕ ਸਤਿਗੁਰੂ ਜੀ ਨੂੰ ਛੱਡਣ ਆਏ ਉਹ ਸਤਿਗੁਰੂ ਜੀ ਨੂੰ ਉਥੇ ਛੱਡ ਕੇ ਆਪਣੇ-ਆਪਣੇ ਸਥਾਨਾਂ 'ਤੇ ਚਲੇ ਗਏ।

*ਪਹੁੰਚੇ ਪ੍ਰਭੁ ਬੈਕੁੰਠ ਸਥਾਨ। ਅਤਿ ਅਨੰਦ ਮਹਿਂ ਗੁਰ ਭਗਵਾਨ।*
*ਸੁਰ ਸਭਿ ਨਿਜ ਨਿਜ ਥਾਨ ਸਿਧਾਏ। ਕੀਰਤਿ ਕੀਰਤਿ ਗੁਰ ਨਿਕੀ ਜਾਏ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੩)

ਸਭ ਤੋਂ ਪਹਿਲਾਂ ਮਾਤਾ ਜੀ ਨੂੰ ਮਹਿਸੂਸ ਹੋਇਆ ਕਿ ਮੇਰਾ ਪੁੱਤਰ ਬ੍ਰਹਮ ਵਿਚ ਲੀਨ ਹੋ ਗਿਆ, ਪਰ ਹੁਣ ਬ੍ਰਹਮ ਗਿਆਨ ਦੀ ਅਵਸਥਾ ਕਰਕੇ ਧੀਰਜ ਧਾਰਿਆ।

*ਜਬਿ ਤਨ ਤਯਾਗਯੋ ਜਨਨੀ ਜਾਨਾ। ਦਾਸਨਿ ਸੋ ਤਬਿ ਬਾਕ ਬਖਾਨਾ।*
*ਦੇਖਹੁ ਸਤਿਗੁਰੁ ਦੀ ਅਬਿ ਦੇਹਿ। ਪ੍ਰਾਨ ਨਹੀ ਜਾਨੇ ਮਨ ਏਹੁ॥ ੨੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੩)

ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਉਂ ਲਿਖਦੇ ਹਨ :

*ਚੇਤ ਸੁਦੀ ਚੌਦਸ ਬਧਵਾਰ। ਸੱਤ੍ਰਾ ਸੈ ਇੱਕੀ ਨਿਰਧਾਰ।*
*ਅਸਟਮ ਗੁਰ ਗੁਰ ਪੁਰੈਂ ਪਧਾਰੇ। ਤਨ ਤਜ ਤਿਣ ਮਮ ਜਗਤ ਮਝਾਰੇ।*
*ਹੈ ਸਮਾਧਿ ਦਿਲੀ ਤੈ ਬਾਹਰ। ਬਾਲਾ ਸਾਹਿਬ ਕਹੀਅਤ ਜਾਹਰ॥ ੧੦॥*

(ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ ੧੫੬)

ਉਧਰ ਔਰੰਗਜ਼ੇਬ ਉਡੀਕਦਾ ਹੀ ਰਹਿ ਗਿਆ। ਗੁਰੂ ਜੀ ਦਾ ਸਰੀਰ ਦੇ ਹੁੰਦਿਆਂ ਮੇਲ ਨਹੀਂ ਹੋਇਆ ਤੇ ਬਾਦਸ਼ਾਹ ਚਾਹੁੰਦਾ ਸੀ ਕਿ ਅੰਤ ਵੇਲੇ ਮੇਲ ਹੋ ਜਾਵੇ। ਜੈ ਸਿੰਘ ਨੂੰ ਕਿਹਾ ਸੀ ਕਿ ਮੈਨੂੰ ਮਿਲਣ ਵਾਸਤੇ ਤੁਰੰਤ ਬੁਲਾ ਲੈਣਾ, ਪਰ ਜਦੋਂ

ਗੁਰੂ ਜੀ ਸੱਚਖੰਡ ਪਧਾਰ ਗਏ ਤਾਂ ਰਾਜੇ ਨੇ ਆਪਣੇ ਮੋਹਤਬਰ ਬੰਦੇ ਭੇਜ ਦਿੱਤੇ ਤੇ ਰਾਜੇ ਜੈ ਸਿੰਘ ਨੇ ਆਪ ਉੱਥੇ ਪਹਿਰਾ ਦਿੱਤਾ। ਔਰੰਗਜ਼ੇਬ ਨੇ ਸੁਨੇਹਾ ਭੇਜਿਆ ਕਿ ਮੇਰੇ ਆਉਂਦੇ ਤੱਕ ਸੰਸਕਾਰ ਨਾ ਕਰਨਾ, ਮੈਂ ਅੰਤਮ ਵੇਲੇ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਅੰਦਰ ਦਾਸ-ਦਾਸੀਆਂ ਬਹੁਤ ਵੈਰਾਗ ਵਿਚ ਹੰਝੂ ਕੇਰ ਰਹੇ ਹਨ। ਮਾਤਾ ਜੀ ਆਪਣੇ ਪੁੱਤਰ ਦੇ ਗੁਣ ਸਿਮਰ-ਸਿਮਰ ਕੇ ਸੰਗਤਾਂ ਨੂੰ ਧੀਰਜ ਦੇ ਰਹੇ ਹਨ। ਸੰਸਕਾਰ ਦੀ ਸਾਰੀ ਤਿਆਰੀ ਕਰ ਦਿੱਤੀ। ਬਾਦਸ਼ਾਹ ਦੀ ਉਡੀਕ ਹੋ ਰਹੀ ਸੀ। ਸਵੇਰ ਹੁੰਦਿਆਂ ਇਸ਼ਨਾਨ ਕਰਕੇ ਨਵੀਂ ਪੁਸ਼ਾਕ ਪਾ ਕੇ ਬਾਦਸ਼ਾਹ ਪਹੁੰਚਿਆ ਤੇ ਲੋਕਾਂ ਨੂੰ ਪਰੇ ਹਟਾਇਆ। ਜੈ ਸਿੰਘ ਰਾਜਾ ਸੋਚਦਾ ਹੈ ਕਿ ਜੋ ਨਾ ਮਿਲਣ ਦਾ ਗੁਰੂ ਜੀ ਨੇ ਪ੍ਰਣ ਕਰ ਰੱਖਿਆ ਸੀ, ਉਹ ਜਿਉਂਦੇ ਜੀਅ ਨਿਭਾਇਆ। ਹੁਣ ਮਾਤਾ ਜੀ ਸੋਚਦੇ ਹਨ ਅਤੇ ਰਾਜਾ ਜੈ ਸਿੰਘ ਵੀ ਸੋਚਦਾ ਹੈ ਕਿ ਨਾ ਤਾਂ ਸਾਡੀ ਹੁਣ ਇਹ ਸਮਰੱਥਾ ਹੈ ਕਿ ਅਸੀਂ ਤੁਰਕੇਸ਼ਵਰ ਨੂੰ ਰੋਕ ਸਕੀਏ ਪਰ ਹੁਣ ਔਰੰਗਜ਼ੇਬ ਦੇ ਆਉਣ ਨਾਲ ਬਚਨ ਛੋਟਾ ਹੁੰਦਾ ਜਾਪਿਆ। ਮਾਤਾ ਕ੍ਰਿਸ਼ਨ ਕੌਰ ਜੀ ਮਨ ਹੀ ਮਨ ਬੇਨਤੀਆਂ ਕਰਦੀ ਹੈ ਕਿ ਹੇ ਸਤਿਗੁਰੂ ਜੀ, ਤੁਸੀਂ ਆਪ ਹੀ ਲਾਜ ਰੱਖੋ। ਆਪਣੇ ਪਤੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਧਿਆਨ ਧਰ ਕੇ ਮਾਤਾ ਬੇਨਤੀ ਕਰਦੀ ਹੈ ਕਿ ਆਪਣੀ ਲਾਜ ਆਪ ਹੀ ਰੱਖਣੀ ਕਿ ਇਹ ਪ੍ਰਣ ਨਿਭੇ। ਦਾਸ-ਦਾਸੀਆਂ ਪਰੇ ਹਟਾ ਦਿੱਤੇ। ਸਿਰਫ ਇਕ ਸੇਵਕ ਹਜ਼ੂਰੀਆ ਹੀ ਗੁਰੂ ਜੀ ਦੀ ਦੇਹ ਕੋਲ ਖੜ੍ਹਾ ਸੀ। ਮਾਤਾ ਜੀ ਵੀ ਪਰ੍ਹੇ ਹਟਾ ਦਿੱਤੇ ਸਨ। ਔਰੰਗਜ਼ੇਬ ਬਾਦਸ਼ਾਹ ਜਦੋਂ ਗੁਰੂ ਜੀ ਦੇ ਕੋਲ ਜਾ ਖਲੋਤਾ ਤਾਂ ਉਸਨੇ ਕਿਹਾ ਕਿ ਬਸਤਰ ਪਰ੍ਹੇ ਹਟਾਉ, ਮੈਂ ਗੁਰੂ ਜੀ ਦੇ ਦਰਸ਼ਨ ਕਰਨੇ ਹਨ। ਸੇਵਕ ਨੇ ਅਦਬ ਨਾਲ ਗੁਰੂ ਜੀ ਨੂੰ ਮੱਥਾ ਟੇਕ ਕੇ ਗੁਰੂ ਜੀ ਦੇ ਮੁਖ ਤੋਂ ਬਸਤਰ ਉਤਾਰਿਆ :

*ਮੁਝ ਕੋ ਦਰਸ਼ਨ ਦੇਹੁ ਕਰਾਈ। ਆਯਹੁ ਇਸ ਕਾਰਨ ਉਤਲਾਈ।*
*ਸੁਨਿ ਸੇਵਕ ਅਵਰੰਗ ਢਿਗ ਹੈ ਕੈ। ਬਸਤ੍ਰ ਗਹਯੋ ਕਰ, ਬੰਦਨ ਕੈ ਕੈ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੪)

ਜਦੋਂ ਸੇਵਕ ਨੇ ਬਸਤਰ ਉਤਾਰਿਆ ਤਾਂ ਨਿਕਟ ਵਰਤੀ ਸਿੱਖ ਨੂੰ ਤਾਂ ਸਤਿਗੁਰੂ ਜੀ ਦਾ ਸਰੂਪ ਜਿਉਂ ਦਾ ਤਿਉਂ ਦਿਖ ਰਿਹਾ ਹੈ, ਪਰ ਔਰੰਗਜ਼ੇਬ ਨੂੰ ਨਹੀਂ ਦਿਖਾਈ ਦਿੱਤਾ। ਔਰੰਗਜ਼ੇਬ ਨੂੰ ਉਨੀ ਹੀ ਜਗ੍ਹਾ ਪਾਤਾਲ ਤੱਕ ਧਰਤੀ ਫਟੀ ਹੋਈ ਦਿੱਸੀ। ਔਰੰਗਜ਼ੇਬ ਨੂੰ ਦੇਖਦੇ ਸਾਰ ਹੀ ਘਬਰਾ ਕੇ ਚੱਕਰ ਆ ਗਿਆ। ਡਿੱਗਦੇ ਹੋਏ ਨੂੰ ਕੋਲ ਖੜੇ ਸਿੱਖ ਨੇ ਸੰਭਾਲਿਆ :

*ਸਤਿਗੁਰ ਦੇਹ ਨਹੀਂ ਦ੍ਰਿਸਟਾਵੈ। ਦੀਹ ਦਰਜ ਮਹਿਂ ਦ੍ਰਿਸਟਿ ਚਲਾਵੈ।*
*ਤਹਾਂ ਭਯਾਨਕ ਅਤਿ ਕੁਛ ਦੇਖਾ। ਦੇਖਤਿ ਉਪਜਯੋ ਕੰਪ ਵਿਸ਼ੇਖਾ॥ ੧੪॥*
*ਦੇਤ ਗਏ ਮਿਲਿ ਕਹਯੋ ਨ ਜਾਈ। ਭਯੋ ਸਥੰਭ ਅਚਲ ਕੀ ਨਯਾਂਈ।*
*ਜੜੀ ਭੂਤ ਐਸੇ ਹੁਇ ਗਯੋ। ਇੰਦ੍ਰੈ ਗਨ ਸਰੀਰ ਥਿਰ ਭਯੋ॥ ੧੫॥*
*ਆਇ ਘੁਮੇਰੀ ਗਿਰਿ ਬੇ ਚਾਹੀ। ਬਿਹਬਲ ਹੋਤਿ ਜਾਤਿ ਸੁਧਿ ਨਾਂਹੀ।*
*ਬਿਖਰੇ ਜਾਂਹਿ ਅੰਗ ਬਠਿਆਈ। ਅਧਿਕ ਤ੍ਰਾਸ ਤੇ ਥਿਰਯੋ ਨ ਜਾਈ॥ ੧੬॥*
*ਬਾਂਹੁ ਏਕ ਹੀ ਬਾਰ ਪਸਾਰੀ। ਨਿਕਟਿ ਦਾਸ ਗੁਰ, ਤਿਸ ਪਰ ਡਾਰੀ।*
*ਪਰਯੋ ਭਾਰ ਛੂਟਯੋ ਪਟ ਕਰਤੇ। ਹੋਇ ਸ਼ਾਹੁ ਦਿਸ ਗਿਰਤਿ ਸੰਭਰਤੇ॥*

ਇਉਂ ਬਾਦਸ਼ਾਹ ਇਕ ਕਿਸਮ ਦੀ ਬਹੁਤ ਵੱਡੀ ਹਾਰ ਮੰਨ ਕੇ ਵਾਪਸ ਤੁਰ ਗਿਆ ਅਤੇ ਹੈਰਾਨ ਹੋ ਕੇ ਸੋਚਦਾ ਹੈ ਕਿ ਐਡੀ ਕਰੜੀ ਪ੍ਰਤੱਗਿਆ ਕਦੇ ਸੁਣੀ ਵੀ ਨਹੀਂ ਕਿ ਸਰੀਰ ਤਿਆਗਣ ਤੋਂ ਬਾਅਦ ਵੀ ਮ੍ਰਿਤਕ ਦੇਹ ਨਾਲ ਵੀ ਮੈਨੂੰ ਦਰਸ਼ਨ ਨਹੀਂ ਹੋਏ। ਰਾਜਾ ਜੈ ਸਿੰਘ ਅਤੇ ਮਾਤਾ ਕ੍ਰਿਸ਼ਨ ਕੌਰ ਜੀ ਨੇ ਵੱਡੇ ਸਤਿਗੁਰਾਂ ਦਾ ਸ਼ੁਕਰਾਨਾ ਕੀਤਾ ਕਿ ਤੁਸੀਂ ਆਪਣੀ ਪ੍ਰਤੱਗਿਆ ਦੀ ਆਪ ਹੀ ਲਾਜ ਰੱਖ ਲਈ ਹੈ। ਫਿਰ ਸਾਰੀ ਸੰਗਤ ਨੇ ਮਿਲਕੇ ਚੰਦਨ ਦੀ ਚਿਖਾ ਬਣਾ ਕਰਕੇ ਬੜੇ ਅਦਬ-ਸਤਿਕਾਰ ਸਹਿਤ ਸਤਿਗੁਰਾਂ ਦੀ ਦੇਹ ਦਾ ਸੰਸਕਾਰ ਕੀਤਾ ਅਤੇ ਸਤਿਗੁਰੂ ਜੀ ਦਾ ਅੰਗੀਠਾ ਕਾਇਮ ਕੀਤਾ। ਸੱਤਵੇਂ ਦਿਨ

ਸਤਿਗੁਰੂ ਜੀ ਦੇ ਨਮਿੱਤ ਬਹੁਤ ਭਾਰੀ ਜਗ ਕੀਤਾ ਅਤੇ ਸਾਹਿਬ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਨਮਿੱਤ ਬਹੁਤ ਭਾਰੀ ਦੀਵਾਨ ਸਜਾਏ ਗਏ ਜਿਸ ਵਿਚ ਰਬਾਬੀਆਂ ਨੇ ਗੁਰਬਾਣੀ ਦੇ ਸ਼ਬਦ ਗਾਇਨ ਕੀਤੇ :

*ਰਾਮਕਲੀ ਮਹਲਾ ੫॥*

*ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥*

ਪਵਨੈ=ਹਵਾ ਤੱਤ ਮਹਿ=ਵਿਚ ਪਵਨੁ=ਹਵਾ ਦਾ ਤੱਤ ਸਮਾ ਜਾਂਦਾ ਹੈ। ਜੋਤੀ=ਅੱਗ ਤੱਤ ਵਿਚ ਜੋਤਿ=ਅਗਨਿ ਦੇਵਤਾ ਰਲ ਜਾਂਦਾ ਹੈ। ਅਥਵਾ ਜੋਤੀ=ਚੇਤਨ ਵਿਚ ਚੇਤਨਤਾ ਦਾ ਰਲਾਅ ਹੋ ਜਾਂਦਾ ਹੈ।

*ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥ ੧॥*

ਮਿੱਟੀ ਦੇ ਨਾਲ ਮਿੱਟੀ ਰਲਕੇ ਇਕਮਿਕ ਹੋ ਗਈ ਹੈ। ਭਾਵ ਪ੍ਰਿਥਵੀ, ਪ੍ਰਿਥਵੀ ਨਾਲ ਰਲ ਕੇ ਇਕ ਰੂਪ ਹੋ ਗਈ ਹੈ। ਅਰਥਾਤ ਤੱਤਾਂ ਵਿਚ ਤੱਤ ਮਿਲ ਗਏ ਹਨ ਤੇ ਚੇਤਨ ਵਿਚ ਚੇਤਨ ਮਿਲ ਗਿਆ ਹੈ ਤੇ ਰੋਣ ਵਾਲਾ ਪੁਰਸ਼ ਕਵਨ=ਕਿਸਦੀ ਟੇਕ=ਓਟ (ਆਸਰਾ) ਲੈ ਕੇ ਰੋ ਰਿਹਾ ਹੈ। ਜੇ ਕੋਈ ਵਸਤੂ ਮਰੇ ਤਾਂ ਇਸ ਦਾ ਰੋਣਾ ਠੀਕ ਬਣਦਾ ਹੈ ਪਰ ਜੇ ਕੋਈ ਵਸਤੂ ਮਰਦੀ ਹੀ ਨਹੀਂ ਤਾਂ ਰੋਣਾ ਕਿਸ ਵਾਸਤੇ ਹੈ।

*ਕਉਨੁ ਮੂਆ ਰੇ ਕਉਨੁ ਮੂਆ॥*

ਰੇ=ਹੇ ਭਾਈ ! ਕੌਣ ਮੂਆ=ਮਰਿਆ ਹੈ, ਕੌਣ ਮਰਿਆ ਹੈ। ਦੱਸ ਤਾਂ ਸਹੀ?

*ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤ ਭਇਆ॥ ੧॥ ਰਹਾਉ॥*

ਬ੍ਰਹਮ ਗਿਆਨੀਆਂ ਨਾਲ ਮਿਲਕੇ ਬਿਚਾਰਾ=ਵਿਚਾਰਨਾ ਕਰੋ, ਇਹ ਤਉ=ਤਾਂ ਇਕ ਚਲਤੁ=ਕੌਤਕ ਹੀ ਹੋਇਆ ਹੈ।

*ਅਗਲੀ ਕਿਛੁ ਖਬਰਿ ਨ ਪਾਈ॥ ਰੋਵਨਹਾਰੁ ਭਿ ਊਠਿ ਸਿਧਾਈ॥*

ਅੱਗੇ ਦੀ ਕਿਛੁ=ਕੁਝ ਖ਼ਬਰ ਨਹੀਂ ਪਾਈ ਕਿ ਮੇਰਾ ਅੱਗੇ ਜਾ ਕੇ ਕੀ ਹਾਲ ਹੋਣਾ ਹੈ। ਜਿਵੇਂ ਪਹਿਲਾਂ ਮਨੁੱਖ ਚਲਾ ਗਿਆ, ਉਸ ਦੀ ਨਿਆਈਂ ਰੋਵਨਹਾਰੁ=ਰੋਵਨ ਵਾਲਾ ਭੀ ਉੱਠ ਕੇ ਸਿਧਾਈ=ਚਲਿਆ ਜਾਵੇਗਾ।

*ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥ ੨॥*

ਇਹ ਜੀਵ ਭਰਮ ਕਰਕੇ ਮੋਹ ਦੇ ਬੰਧਨਾਂ ਵਿਚ ਬਧੇ ਹੋਏ ਹਨ। ਅਵਿੱਦਿਆ ਦੀ ਨੀਂਦ ਵਿਚ ਸੁੱਤਿਆਂ ਹੋਇਆ ਜਦ ਸੰਸਾਰਕ ਪਦਾਰਥਾਂ ਦਾ ਸੁਪਨਾ ਆਇਆ ਤਦ ਅੰਨ੍ਹੇ ਅਗਿਆਨੀ ਜੀਵ ਭਖਲਾਏ=ਭਟਕਦੇ ਹਨ।

*ਇਹੁ ਤਉ ਰਚਨੁ ਰਚਿਆ ਕਰਤਾਰਿ॥ ਆਵਤ ਜਾਵਤ ਹੁਕਮਿ ਅਪਾਰਿ॥*

ਕਰਤਾਰਿ=ਪਰਮੇਸਰ ਨੇ ਇਹ ਸੰਸਾਰ ਤਾਂ ਰਚਨੁ=ਤਮਾਸ਼ਾ ਮਾਤਰ ਹੀ ਰਚਿਆ ਹੈ। ਭਾਵ ਉਸ ਪਰਮੇਸ਼ਰ ਨੇ ਇਸ ਸੰਸਾਰ ਨੂੰ ਰਚਿਆ ਹੈ। ਅਪਾਰ ਪ੍ਰਭੂ ਦੇ ਹੁਕਮ ਵਿਚ ਹੀ ਸਾਰੇ ਆਉਂਦੇ ਜਾਂਦੇ ਹਨ।

*ਨਹ ਕੋ ਮੂਆ ਨ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ॥ ੩॥*

ਨਹ=ਨਾ ਕੋਈ ਮੂਆ=ਮਰਿਆ ਹੋਇਆ ਹੈ ਤੇ ਨਾ ਹੀ ਕੋਈ ਮਰਣੈ=ਮਰਨ ਦੇ ਜੋਗੁ=ਲਾਇਕ ਹੈ। ਅਬਿਨਾਸੀ ਰੂਪ ਹੋਗੁ=ਹੋਣ ਕਰਕੇ ਕੋਈ ਬਿਨਸਦਾ ਨਹੀਂ ਹੈ।

*ਜੋ ਇਹੁ ਜਾਣਹੁ ਸੋ ਇਹੁ ਨਾਹਿ। ਜਾਨਣਹਾਰੇ ਕਉ ਬਲਿ ਜਾਉ॥*

ਇਹ ਜੋ ਜਾਣਦੇ ਹੋ ਕਿ ਜੀਵ ਜੰਮਦਾ-ਮਰਦਾ ਹੈ ਇਹ ਗੱਲ ਠੀਕ ਨਹੀਂ ਹੈ। ਪਰਮੇਸ਼ਰ ਦੇ ਜਾਨਣ ਵਾਲੇ ਜੋ ਸੰਤ ਹਨ, ਉਹਨਾਂ ਤੋਂ ਬਲਿਹਾਰ ਜਾਣਾ ਕਰੋ।

*ਕਹੁ ਨਾਨਕ ਗੁਰਿ ਭਰਮੁ ਚੁਕਾਇਆ॥*
*ਨ ਕੋਈ ਮਰੈ ਨਾ ਆਵੈ ਜਾਇਆ॥ ੪॥ ੧੦॥*

(ਅੰਗ ੮੮੫)

ਗੁਰੂ ਜੀ ਕਥਨ ਕਰਦੇ ਹਨ ਲੋਕਾਂ ਦੇ ਅੰਦਰੋਂ ਗੁਰਾਂ ਨੇ ਭਰਮ ਚੁਕਾਇਆ=ਦੂਰ ਕੀਤਾ ਹੈ ਕਿ ਨਾ ਕੋਈ ਜੰਮ ਕੇ ਆਉਂਦਾ ਹੈ ਤੇ ਨਾ ਕੋਈ ਮਰ ਕੇ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਮਹਿਮਾ ਭਾਈ ਗੁਰਦਾਸ ਸਿੰਘ ਜੀ ਆਪਣੀ ੪੧ਵੀਂ ਵਾਰ, ੨੨ਵੀਂ ਪਉੜੀ ਵਿਚ ਉਚਾਰਨ ਕਰਦੇ ਹਨ:

*ਹਰਿ ਕਿਸਨ ਭਯੋ ਅਸਟਮ ਬਲਬੀਰਾ।*

ਅਠਵੇਂ ਸਰੂਪ ਵੱਡੇ ਬਲਵਾਨ ਗੁਰੂ ਹਰਿਕ੍ਰਿਸ਼ਨ ਜੀ ਹੋਏ ਹਨ।

*ਜਿਨਿ ਪਹੁੰਚਿ ਦੇਹਲੀ ਤਜਿਓ ਸਰੀਰਾ।*

ਜਿਨ੍ਹਾਂ ਨੇ ਦਿੱਲੀ ਦੇ ਵਿਚ ਜਾ ਕੇ ਆਪਣਾ ਸਰੀਰ ਤਿਆਗਿਆ ਸੀ।

*ਬਾਲ ਰੂਪ ਧਰਿ ਸ੍ਵਾਂਗ ਰਚਾਇਓ।*

ਬਾਲਕ ਰੂਪ ਧਾਰ ਕੇ ਅੱਠਵੇਂ ਗੁਰਾਂ ਨੇ ਖੇਲ ਰਚਾਇਆ ਸੀ।

*ਤਬ ਸਹਿਜੇ ਤਨ ਕੋ ਛੋਡਿ ਸਿਧਾਇਓ।*

ਅਤੇ ਸਹਿਜੇ ਹੀ ਸਰੀਰ ਤਿਆਗ ਕੇ ਆਪਣੇ ਸਰੂਪ ਵਿਚ ਚਲੇ ਗਏ ਸਨ।

*ਇਉਂ ਮੁਗਲਨਿ ਸੀਸ ਪਰੀ ਬਹੁਤ ਛਾਰਾ।*

ਇਸ ਤਰ੍ਹਾਂ ਮੁਗ਼ਲਾਂ ਦੇ ਸਿਰ ਵਿਚ ਬਹੁਤੀ ਖੇਹ ਪਈ ਸੀ।

*ਵੈ ਖੁਦ ਪਤਿ ਸੋ ਪਹੁੰਚੇ ਦਰਬਾਰਾ।*

ਅਤੇ ਉਹ ਆਪ ਇੱਜ਼ਤ ਨਾਲ ਦਰਬਾਰ ਵਿਚ ਜਾ ਪਹੁੰਚੇ ਸਨ।

*ਔਰੰਗੇ ਇਹ ਬਾਦ ਰਚਾਇਓ।*

ਇਸ ਤੋਂ ਮਗਰੋਂ ਔਰੰਗਜ਼ੇਬ ਨੇ ਝਗੜਾ ਤੋਰ ਦਿੱਤਾ।

*ਤਿਨ ਅਪਨਾ ਕੁਲ ਸਭ ਨਾਸ ਕਰਾਇਓ।*

ਪਹਿਲਾਂ ਉਸਨੇ ਆਪਣੀ ਕੁਲ ਦਾ ਨਾਸ਼ ਕਰਵਾਇਆ।

*ਇਉ ਠਹਿਕ ਠਹਿਕ ਮੁਗ਼ਲਨਿ ਸਿਰਿ ਝਾਰੀ।*

ਤੇ ਇਸੇ ਤਰ੍ਹਾਂ ਮੁਗ਼ਲਾਂ ਦੇ ਲੜ-ਲੜ ਕੇ ਸਿਰ ਵੱਢੇ ਗਏ ਸਨ।

*ਫੁਨ ਹੋਈ ਪਾਪੀ ਵਹ ਨਰਕ ਸਿਧਾਰੀ।*

ਫਿਰ ਉਹ ਪਾਪਾਂ ਦੇ ਭਾਗੀ ਸਾਰੇ ਹੀ ਨਰਕ ਨੂੰ ਚਲੇ ਗਏ ਸਨ।

*ਇਉਂ ਕਰਿ ਹੈ ਗੁਰਦਾਸ ਪੁਕਾਰਾ।*

ਕਵੀ ਗੁਰਦਾਸ ਇਉਂ ਪੁਕਾਰ ਕਰਦਾ ਹੈ, ਬੇਨਤੀ ਕਰਦਾ ਹੈ।

*ਹੇ ਸਤਿਗੁਰ ਮੁਹਿ ਲੇਹੁ ਉਬਾਰਾ॥ ੨੨॥*

(ਭਾ: ਗੁਰਦਾਸ ਸਿੰਘ ਜੀ, ਵਾਰ ੪੧, ਪਉੜੀ ੨੨)

ਕਿ ਹੇ ਸਤਿਗੁਰੂ ਜੀ, ਮੈਨੂੰ ਤਾਰਨਾ ਕਰੋ।

ਜਿਸ ਵੇਲੇ ਗੁਰੂ ਜੀ ਨੇ ਆਪਣੇ ਸਰੀਰ ਦਾ ਪ੍ਰੀਤ ਯਾਗ ਕੀਤਾ, ਉਸ ਵੇਲੇ ਗੁਰੂ ਜੀ ਦੀ ਕੁਲ ਉਮਰ ੭ ਵਰਸ਼, ੮ ਮਹੀਨੇ, ੨ ਦਿਨ ਸੀ। ਗੁਰੂ ਜੀ ਦੀ ਗੁਰਤਾ ਗੱਦੀ ਦਾ ਸਮਾਂ ੨ ਵਰਸ਼, ੫ ਮਹੀਨੇ, ੨੦ ਦਿਨ ਸੀ।

ਰਾਜੇ ਜੈ ਸਿੰਘ ਨੇ ਬਹੁਤ ਚਾਹਿਆ ਕਿ ਮਾਤਾ ਜੀ ਦਿੱਲੀ ਵਿਚ ਹੀ ਰਹਿਣ। ਸੰਗਤਾਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਨ, ਪਰ ਮਾਤਾ ਜੀ ਨਾ ਮੰਨੇ। ਆਪਣੇ ਸਪੁੱਤਰ ਨੂੰ ਦਿੱਲੀ ਦੀ ਭੇਟ ਕਰਕੇ ਸੰਗਤਾਂ ਸਮੇਤ ਕੀਰਤਪੁਰ ਸਾਹਿਬ ਜਾ ਪਹੁੰਚੇ। ਗੁਰੂ ਸਾਹਿਬ ਜੀ ਦੇ ਬਖ਼ਸ਼ੇ ਬ੍ਰਹਮ ਗਿਆਨ ਦੀ ਸ਼ਕਤੀ ਨਾਲ ਬਾਕੀ ਜ਼ਿੰਦਗੀ ਦੇ ਰਹਿੰਦੇ ਦਿਨ ਬ੍ਰਹਮ ਗਿਆਨ ਦੇ ਅਨੰਦ ਵਿਚ ਰਹੇ। ਨਹੀਂ ਤਾਂ ਕੋਈ ਹੋਰ ਅਗਿਆਨੀ ਮਾਂ ਹੁੰਦੀ ਤਾਂ ਪਤੀ ਅਤੇ ਸਪੁੱਤਰ ਦੇ ਵਿਯੋਗ ਵਿਚ ਵਿਰਲਾਪ ਕਰਦੀ ਅਤੇ ਹੋਰਨਾਂ ਨੂੰ ਵੀ ਇਹ ਸ਼ੋਕ ਸਮੁੰਦਰ ਵਿਚ ਡੋਬਦੀ, ਪਰ ਮਾਤਾ ਜੀ ਨੇ ਭਾਣਾ ਮੰਨਿਆ। ਆਪਣੇ ਰਹਿੰਦੀ ਜ਼ਿੰਦਗੀ ਦੇ ਸੁਆਸ ਪੂਰੇ ਕਰਕੇ ਸੱਚਖੰਡ ਜਾ ਬਿਰਾਜੇ। ਮਾਤਾ ਕ੍ਰਿਸ਼ਨ ਕੌਰ ਜੀ ਦੀ ਦ੍ਰਿੜ੍ਹਤਾ ਭਾਣਾ ਮੰਨਣ ਦੀ, ਉਹਨਾਂ ਔਰਤਾਂ ਲਈ ਸਿੱਖਿਆ ਰੂਪ ਹੋਵੇਗੀ ਜਿਨ੍ਹਾਂ ਦੇ ਪੂਰਬਲੇ ਕਰਮਾਂ ਅਨੁਸਾਰ ਪਤੀ, ਪੁੱਤਰ ਦਾ ਵਿਯੋਗ ਹੋ ਗਿਆ ਹੋਵੇ। ਉਹਨਾਂ ਲਈ ਮਾਤਾ ਜੀ ਦਾ ਜੀਵਨ ਸਹਾਰਾ ਬਣੇਗਾ ਅਤੇ ਖਾਸ ਕਰਕੇ ਜੋ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਆਪਣੀ ਮਾਤਾ ਨੂੰ ਅੰਤ ਵੇਲੇ ਸਿੱਖਿਆ ਪ੍ਰਦਾਨ ਕੀਤੀ, ਇਹ ਵਿਛੋੜੇ ਦੀਆਂ ਦੁਖਦਾਇਕ ਘੜੀਆਂ ਵਿਚ ਗੁਰੂ ਜੀ ਦਾ ਉਪਦੇਸ਼ ਭਾਣਾ ਮੰਨਣ ਦਾ ਸਹਾਇਕ ਹੋਵੇਗਾ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**



# ਅਵਤਾਰ ਸ੍ਰੀ ਗੁਰੂ ਤੇਗ ਬਹਾਦਰ ਜੀ

ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੇ ਅਵਤਾਰ ਪ੍ਰਕਰਣ ਵਿਚ ਸੰਖੇਪ ਨਾਲ ਗੁਰੂ ਰਾਮਦਾਸ ਸਾਹਿਬ ਜੀ ਦੀ ਕੁਲ ਦਾ ਵੇਰਵਾ ਦਿੱਤਾ ਜਾਂਦਾ ਹੈ। ਜਦੋਂ ਗੁਰਤਾ ਗੱਦੀ ਸੋਢੀ ਵੰਸ਼ ਵਿਚ ਆਈ ਤਾਂ ਚੌਥੇ ਥਾਂ 'ਤੇ ਗੁਰੂ ਰਾਮਦਾਸ ਸਾਹਿਬ ਜੀ ਗੁਰਤਾ ਗੱਦੀ 'ਤੇ ਸੁਸ਼ੋਭਿਤ ਹੋਏ। ਗੁਰੂ ਰਾਮਦਾਸ ਸਾਹਿਬ ਜੀ ਦੇ ਘਰ ਤਿੰਨ ਸਾਹਿਬਜ਼ਾਦੇ ਮਾਤਾ ਭਾਨੀ ਜੀ ਦੀ ਕੁੱਖ ਤੋਂ ਪੈਦਾ ਹੋਏ। ਸਭ ਤੋਂ ਵੱਡੇ ਸਾਹਿਬਜ਼ਾਦੇ ਦਾ ਨਾਮ ਪ੍ਰਿਥੀ ਚੰਦ, ਮਹਾਂਦੇਵ ਤੇ ਸਭ ਤੋਂ ਛੋਟੇ ਸ੍ਰੀ ਗੁਰੂ ਅਰਜਨ ਦੇਵ ਜੀ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁੱਖ ਤੋਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਿੰਨ ਮਹਿਲ ਸਨ। ਮਾਤਾ ਦਮੋਦਰੀ ਜੀ ਡੱਲੇ ਗਰਾਮ ਤੋਂ, ਜਿਨ੍ਹਾਂ ਦੀ ਕੁੱਖ ਤੋਂ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਸੰਮਤ ਕੱਤਕ ਸੁਦੀ ੧੫, ੧੬੭੦ ਬਿ: ਸੰਮਤ ਨੂੰ ਡਰੌਲੀ ਭਾਈ ਕੀ ਗਰਾਮ ਨੇੜੇ ਮੋਗਾ (ਜ਼ਿਲ੍ਹਾ ਫ਼ਿਰੋਜ਼ਪੁਰ) ਵਿਖੇ ਅਤੇ ਬੀਬੀ ਵੀਰੋ ਜੀ ਸੰਮਤ ੧੬੭੨ ਬਿ: ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਏ ਤੇ ਉਸ ਤੋਂ ਛੋਟੇ ਮਹਿਲ ਮਾਤਾ ਮਰਵਾਹੀ ਜੀ (ਮਹਾਂਦੇਵੀ) ਦੀ ਕੁੱਖ ਤੋਂ ਸੂਰਜਮੱਲ ਜੀ ਸੰਮਤ ੧੬੭੪ ਬਿ: ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਏ। ਗੁਰੂ ਬਿਲਾਸ ਪਾ: ੬ ਤੇ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਸੂਰਜ ਪ੍ਰਕਾਸ਼ ਅਨੁਸਾਰ ਦੋਵੇਂ ਵੱਡੇ ਮਹਿਲਾਂ ਦੇ ਪੁੱਤਰ ਹੋਣ ਤੋਂ ਬਾਅਦ ਮਾਤਾ ਨਾਨਕੀ ਜੀ ਨੇ ਆਪਣੇ ਲਈ ਬੇਨਤੀ ਕੀਤੀ। ਤਾਂ ਗੁਰੂ ਸਾਹਿਬ ਜੀ ਨੇ ਕ੍ਰਿਪਾ ਕੀਤੀ, ਤੇ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਅਣੀਰਾਏ ਜੀ ਸੰਮਤ ੨੬ ਮਾਘ, ੧੬੭੫ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, ਉਸ ਤੋਂ ਬਾਅਦ ਅਟੱਲ ਰਾਏ ਜੀ ਸੰਮਤ ੧੬੭੬ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਏ। ਕਿਉਂਕਿ ਜਦੋਂ ਮਾਤਾ ਨਾਨਕੀ ਜੀ ਨੇ ਪੁੱਤਰ ਦੀ ਜਾਚਨਾ ਕੀਤੀ ਸੀ ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਸੀ। ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਵਿਚ ਇਉਂ ਲਿਖਿਆ ਹੈ :

*ਭਏ ਪ੍ਰਸੰਨ ਬਚਨ ਮੁਖ ਕਹਯੋ। ਬਡੋ ਭਾਗ ਤੇਰੋ ਹਮ ਲਹਯੋ।*
*ਤਿਨ ਤੇ ਅਧਿਕ ਪੁੱਤ੍ਰ ਹੀ ਪਾਂਇ। ਤੋਹਿ ਪ੍ਰਤਾਪ ਵਧਹਿ ਅਧਿਕਾਇ॥ ੩੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫, ਅੰਸੂ ੫੪)

ਇਸੇ ਕਾਰਨ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਤਿੰਨ ਸਾਹਿਬਜ਼ਾਦੇ ਹੋਏ, ਕਿਉਂਕਿ ਇਹ ਗੁਰੂ ਜੀ ਦਾ ਵਰ ਸੀ ਕਿ ਦੂਸਰੇ ਮਹਿਲਾਂ ਨਾਲੋਂ ਤੇਰੀ ਸੰਤਾਨ ਅਧਿਕ ਹੋਵੇਗੀ। ਇਸੇ ਵਾਰਤਾ ਨੂੰ ਗੁਰ ਬਿਲਾਸ ਪਾ: ੬ ਵਿੱਚ ਇਉਂ ਲਿਖਿਆ ਹੈ :

ਚੌਪਈ- *ਅਰਧ ਜਾਮ ਦਿਨ ਤਬੈ ਰਹਾਨਾ। ਧਰਿ ਅਨੰਦ ਪ੍ਰਭ ਬੈਠ ਮਹਾਨਾ।*
*ਮਾਤ ਨਾਨਕੀ ਤਬ ਢਿਗ ਆਈ। ਹਾਥ ਜੋਰਿ ਮੁਖਿ ਬਿਨੀ ਅਲਾਈ॥ ੬੦੧॥*
*ਦਮੋਦ੍ਰੀ ਮਰਵਾਹੀ ਪਰਿ ਜੈਸੇ। ਕੀਨੀ ਕ੍ਰਿਪਾ ਕਰੋ ਪ੍ਰਭ ਤੈਸੇ।*
*ਬਿਨੀ ਸੁਨਤ ਪ੍ਰਭ ਭਏ ਦਿਆਲਾ। ਸ੍ਰੀ ਮੁਖਿ ਭਾਖੇ ਬਚਨ ਰਸਾਲਾ॥ ੬੦੨॥*

ਦੋਹਰਾ- *ਤੀਨਿ ਪੁਤ੍ਰ ਤੁਮਰੇ ਸਦਨ ਸਨੇ ਸਨੇ ਭਵ ਪਾਇ।*
*ਰਾਜ ਭਾਗ ਤੁਮਰੇ ਰਹੇ ਸਮਾਂ ਪਾਇ ਅਧਿਕਾਇ॥ ੬੦੩॥*

(ਗੁਰ ਬਿਲਾਸ ਪਾ: ੬, ਅਧਿ : ੯)

ਇਹ ਵਰ ਸ੍ਰੀ ਹਰਿਗੋਬਿੰਦ ਸਾਹਿਬ ਜੀ ਦਾ ਮਾਤਾ ਨਾਨਕੀ ਜੀ ਨੂੰ ਪ੍ਰਾਪਤ ਹੋਇਆ। ਹੁਣ ਜਦੋਂ ਇਸ ਬਚਨ ਦੇ ਸਫਲਾ ਹੋਣ ਦਾ ਸਮਾਂ ਅਤੇ ਉਸ ਨਿਰਾਕਾਰ ਦਾ ਬਰਮਾ ਸ਼ਿਵ ਜੀ ਆਦਿ ਨੂੰ ਦਿੱਤਾ ਹੋਇਆ ਬਚਨ ਕਿ ਮੈਂ ਕਲਯੁੱਗ ਵਿਚ ਦਸ ਜਾਮਿਆਂ ਵਿਚ ਵਰਤਾਂਗਾ। ਦੱਸਾਂ ਜਾਮਿਆਂ ਦੇ ਵੱਖਰੇ-ਵੱਖਰੇ ਕਰਤੱਵ ਕਰਕੇ ਧਰਤੀ ਦਾ ਭਾਰ ਹੌਲਾ ਕਰਾਂਗਾ। ਹੁਣ ਇਹ ਦੋਵੇਂ ਬਚਨ ਪੂਰੇ ਹੋਣ ਦਾ ਸਮਾਂ ਆਣ ਪਹੁੰਚਾ। ਮਾਤਾ ਨਾਨਕੀ ਜੀ ਨੂੰ ਇਸ ਗੱਲ ਦਾ ਕੋਈ ਚਿੱਤ-ਚੇਤਾ ਵੀ ਨਹੀਂ ਸੀ ਕਿ ਮੇਰੀ ਕੁੱਖ ਤੋਂ ਪੈਦਾ ਹੋਣ ਵਾਲਾ ਇਹੋ ਜਿਹਾ ਰੱਬੀ ਅਵਤਾਰ ਹੈ ਜਿਸਨੇ ਹਿੰਦੂ ਧਰਮ ਦਾ ਬੀਜ ਕਾਇਮ ਰੱਖਣ ਲਈ ਅਜਿਹਾ ਕਰਤੱਵ ਕਰਨਾ ਹੈ ਜਿਸ ਦੀ ਕਹਾਣੀ ਯੁੱਗਾਂ ਤੱਕ ਚਲਦੀ ਰਹੇਗੀ। ਜਿਉਂ ਜਿਉਂ ਸਮਾਂ ਨੇੜੇ ਆਉਣ ਲੱਗਾ, ਦੇਵਤਿਆਂ ਨੂੰ ਵੀ ਚਿਰੰਕਾਲ ਦੀ ਉਡੀਕ ਸੀ। ਹੁਣ ਗੁਰੂ-ਸਾਹਿਬਾਨ ਸਮੇਂ ਸਮੇਂ ਅਨੁਸਾਰ ਆਪਣੀਆਂ ਦੇਹਾਂ ਪ੍ਰਗਟ ਕਰ ਰਹੇ ਹਨ। ਪਰ ਨੌਵੇਂ ਸਰੂਪ ਦੇ ਕਰਤੱਵ ਬੜੇ ਨਿਰਾਲੇ ਹਨ। ਉਧਰ ਮਾਤਾ ਨਾਨਕੀ ਜੀ ਦੀ ਪਤਾ ਨਹੀਂ ਕਿੰਨੇ ਜਨਮਾਂ ਦੀ ਕਮਾਈ ਸੀ, ਜਿਨ੍ਹਾਂ ਨੂੰ ਗੁਰੂ ਪਤਨੀ ਹੋਣ ਦਾ ਮਾਣ ਮਿਲਿਆ, ਤੇ ਹੁਣ ਗੁਰੂ ਮਾਤਾ ਹੋਣ ਦਾ ਮਾਣ ਦੇਣ ਵਾਲੇ ਰੱਬੀ ਅਵਤਾਰ ਪ੍ਰਗਟ ਹੋਣੇ ਹਨ। ਮਾਤਾ ਨਾਨਕੀ ਜੀ ਸੇਵਾ ਅਤੇ ਸਿਮਰਨ ਵਿਚ ਦੂਸਰੀਆਂ ਮਾਤਾਵਾਂ ਤੋਂ ਅੱਗੇ ਸਨ। ਪਤੀ ਦੀ ਆਗਿਆ ਪਾਲਣ ਕਰਨ ਵਿਚ ਵੀ ਮਾਤਾ ਜੀ ਦੂਸਰੀਆਂ ਭੈਣਾਂ ਤੋਂ ਅੱਗੇ ਹੀ ਰਹੇ। ਜਪ-ਤਪ ਤਾਂ ਪਹਿਲੇ ਦੋਨੋਂ ਸਾਹਿਬਜ਼ਾਦਿਆਂ ਵੇਲੇ ਵੀ ਬਹੁਤ ਕੀਤਾ, ਪਰ ਹੁਣ ਤੀਸਰੇ ਸਾਹਿਬਜ਼ਾਦੇ ਵੇਲੇ ਤਾਂ ਮਾਤਾ ਜੀ ਦੀ ਧਿਆਨ-ਸਾਧਨਾ ਇਤਨੀ ਪ੍ਰਪੱਕ ਹੋ ਗਈ ਕਿ ਨਾਮ ਹਰ ਵੇਲੇ ਉਠਦਿਆਂ-ਬੈਠਦਿਆਂ, ਸੌਂਦਿਆਂ-ਜਾਗਦਿਆਂ ਕਦੇ ਵੀ ਵਿਸਰਦਾ ਨਹੀਂ।

*ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥ ੬॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੮੬)

ਇਸ ਲਈ ਮਾਤਾ ਜੀ ਦਾ ਇਸ ਪ੍ਰਪੱਕ ਅਵਸਥਾ ਦਾ ਪ੍ਰਭਾਵ ਦੂਸਰੀਆਂ ਮਾਤਾਵਾਂ ਨਾਲੋਂ ਵੱਧ ਪੈਂਦਾ ਸੀ। ਜਿਥੇ ਅਭਿਆਸੀ ਦੀ ਆਪਣੀ ਘਾਲ ਕਮਾਈ ਦੀ ਗੱਲ ਹੈ, ਉਥੇ ਘਾਲ ਦੇ ਨਾਲ ਇਹ ਵਸਤੂ ਮਿਹਰ ਦੀ ਵੀ ਹੈ। ਜੇ ਘਾਲ ਹੋਵੇ, ਮਿਹਰ ਨਾ ਹੋਵੇ ਤਾਂ ਗੱਲ ਅਧੂਰੀ ਰਹਿ ਜਾਂਦੀ ਹੈ। ਮਿਹਰ ਗੁਰੂ ਨੇ ਕਰਨੀ ਹੈ ਪਰ ਘਾਲਣਾ ਸਿੱਖ ਨੇ ਘਾਲਣੀ ਹੈ। ਹੁਣ ਮਾਤਾ ਜੀ ਨੇ ਘਾਲਣਾ ਘਾਲੀ ਤੇ ਗੁਰੂ ਜੀ ਨੇ ਮੇਹਰ ਕੀਤੀ। ਮਾਤਾ ਨਾਨਕੀ ਜੀ ਦੇ ਸੋਚ ਮੰਡਲ ਵਿਚ ਇਕ ਸੋਚ ਵਾਰ-ਵਾਰ ਗੇੜੇ ਲਾਉਣ ਲੱਗੀ ਕਿ ਗੁਰਤਾ ਗੱਦੀ ਦਾ ਵਾਰਸ ਪੁੱਤਰ ਪੈਦਾ ਹੋਵੇ। ਇਸ ਲਈ ਗੁਰੂ ਨਾਨਕ ਦਾ ਧਿਆਨ ਧਰ ਕੇ ਵਾਰ-ਵਾਰ ਮਾਤਾ ਜੀ ਬੇਨਤੀਆਂ ਕਰਦੇ ਹਨ ਕਿ ਸਤਿਗੁਰੂ ਜੀ, ਕਿਰਪਾ ਕਰੋ ਮੇਰੀ ਸੰਤਾਨ ਵਿਚੋਂ ਮੇਰਾ ਕੋਈ ਪੁੱਤਰ ਗੁਰਤਾ ਗੱਦੀ ਦਾ ਵਾਰਸ ਬਣੇ। ਜਦੋਂ ਇਹ ਸਮਾਂ ਬਿਲਕੁਲ ਨੇੜੇ ਆ ਪਹੁੰਚਾ, ਉਸ ਵੇਲੇ ਮਾਤਾ ਜੀ ਨੂੰ ਅੰਦਰ ਤੋਂ ਹੀ ਕੁਝ ਅਜਿਹੀ ਭਾਵਨਾ ਵਾਰ-ਵਾਰ ਪ੍ਰਗਟ ਹੋ ਰਹੀ ਹੈ ਕਿ ਜਿਵੇਂ ਕੋਈ ਬਹੁਤ ਵੱਡੀ ਦੁਰਲੱਭ ਵਸਤੂ ਪ੍ਰਾਪਤ ਹੋਣ ਵਾਲੀ ਹੈ। ਅਕਾਲ-ਪੁਰਖ ਦੀ ਇੱਛਾ ਅਨੁਸਾਰ ਮਾਤਾ ਜੀ ਦੇ ਉਦਰ ਵਿਚ ਗੁਰੂ ਜੋਤ ਲਈ ਜੋ ਨੌਵੇਂ ਥਾਂ 'ਤੇ ਸਰੀਰ ਚਾਹੀਦਾ ਸੀ, ਉਸ ਦਾ ਨਿਰਮਾਣ ਹੋਇਆ ਅਤੇ ਮਾਤਾ ਜੀ ਦਾ ਮਨ ਅਤਿਅੰਤ ਪ੍ਰਸੰਨ ਰਹਿਣ ਲੱਗਾ। ਜਦੋਂ ਮਾਤਾ ਜੀ ਨੂੰ ਇਹ ਪਤਾ ਚਲ ਗਿਆ ਕਿ ਮੇਰੀ ਕੁੱਖ ਵਿਚ ਹੋਰ ਇਕ ਬੱਚੇ ਦਾ ਨਿਰਮਾਣ ਹੋ ਚੁੱਕਾ ਹੈ ਤਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਦੀ ਕ੍ਰਿਪਾ ਨਾਲ ਇਕ ਹੋਰ ਬੱਚਾ ਪਰਮੇਸ਼ਰ ਨੇ ਬਖ਼ਸ਼ ਦਿੱਤਾ ਹੈ। ਗੁਰੂ ਜੀ ਤਾਂ ਇਸ ਵਾਰਤਾ ਨੂੰ ਜਾਣਦੇ ਸਨ, ਪਰ ਪ੍ਰਗਟ ਨਹੀਂ ਸਨ ਕਰਦੇ ਕਿਉਂਕਿ ਇਹ ਰੱਬੀ ਭੇਤ ਸਤਪੁਰਸ਼ ਗੁਪਤ ਰਖਿਆ ਕਰਦੇ ਹਨ। ਆਪ ਜੀ ਮਨੋ-ਮਨ ਬੜੇ ਪ੍ਰਸੰਨ ਹੋਏ ਕਿ ਉਹ ਮਹਾਂਪੁਰਖ ਦੀ ਦੇਹ ਤਿਆਰ ਹੋ ਰਹੀ ਹੈ ਜਿਸਨੇ ਆਪਣੀ ਕੁਲ ਦਾ ਮਾਣ ਵਧਾਉਣਾ ਹੈ। ਗੁਰਬਾਣੀ ਅਨੁਸਾਰ ਜੋ ਉਦਰ ਵਿਚ ਨਿਵਾਸ ਦੀ ਗੱਲ ਕੀਤੀ ਹੈ ਉਹ ਪਾਵਨ ਬਚਨ ਗੁਰੂ ਅਰਜਨ ਦੇਵ ਜੀ ਦਾ ਹੈ।

*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧॥*

(ਆਸਾ ਮਹਲਾ ੫, ਅੰਗ ੩੯੬)

ਜਿਉਂ ਜਿਉਂ ਉਦਰ ਵਿਚ ਸਰੀਰ ਵਧਦਾ ਗਿਆ, ਤਿਉਂ ਤਿਉਂ ਮਾਤਾ ਜੀ ਦਾ ਗੁਰਬਾਣੀ ਦਾ ਪਿਆਰ, ਸਤਿਕਾਰ ਵੀ ਵਧਦਾ ਗਿਆ। ਜੈਸਾ ਕਿ ਸੁਖਮਨੀ ਸਾਹਿਬ, ਜਪੁਜੀ ਸਾਹਿਬ, ਆਸਾ ਕੀ ਵਾਰ, ਮੂਲਮੰਤਰ, ਗੁਰਮੰਤਰ ਦਾ ਜਾਪ

ਆਦਿ ਕਰਨਾ। ਸਮਾਂ ਬਿਲਕੁਲ ਨੇੜੇ ਆ ਪਹੁੰਚਿਆ। ਨੌ ਮਹੀਨੇ ਪੂਰੇ ਹੋ ਕੇ ਜਦੋ ਦਸਵਾਂ ਲੱਗਾ ਉਹ ਸਮਾਂ ਆ ਪਹੁੰਚਿਆ ਜਿਸ ਨੂੰ ਦੇਵਤੇ ਵੀ ਉਡੀਕ ਰਹੇ ਸਨ ਕਿ ਕਦੋਂ ਸਮਾਂ ਆਵੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਪ੍ਰਗਟ ਹੋ ਕੇ, ਮਾਤਾ ਜੀ ਦੀ ਜਨਮਾਂ-ਜਨਮਾਂਤਰਾਂ ਦੀ ਘਾਲ ਥਾਇ ਪਾਉਣੀ ਸੀ। ਸੰਸਾਰ ਦੇ ਵਿਚ ਜੋ ਸੰਤਾਨ ਨੂੰ ਤਿੰਨਾਂ ਹਿੱਸਿਆਂ ਵਿਚ ਵੰਡ ਕੇ ਜਨਣੀ ਨੂੰ ਹਦਾਇਤ ਦਿੱਤੀ ਹੈ ਕਿ ਇਨ੍ਹਾਂ ਤਿੰਨਾਂ ਵਿਚੋਂ ਕੋਈ ਇਕ ਗੁਣ ਤਾਂ ਔਲਾਦ ਵਿੱਚ ਹੋਣਾ ਚਾਹੀਦਾ ਹੈ- ਦਾਨੀ, ਸੂਰਮਾ ਅਤੇ ਭਗਤ-ਇਹਨਾਂ ਗੁਣਾਂ ਵਾਲੀ ਔਲਾਦ ਨੂੰ ਪੈਦਾ ਕਰਨ ਵਾਲੀ ਮਾਤਾ ਨੂੰ ਸੰਸਾਰ ਵਿਚ ਧੰਨ ਆਖਿਆ ਜਾਂਦਾ ਹੈ। ਜਿਸਦੀ ਔਲਾਦ ਚੋਂ ਇਨ੍ਹਾਂ ਤਿੰਨਾਂ ਵਿਚੋਂ ਇਕ ਵੀ ਗੁਣ ਨਾ ਹੋਵੇ, ਉਸਨੂੰ ਇਹ ਆਖ ਕੇ ਉਲਾਂਭਾ ਦਿੱਤਾ ਜਾਂਦਾ ਹੈ ਕਿ ਤੂੰ ਪੁੱਤਰ ਪੈਦਾ ਕਰਕੇ ਆਪਣੀ ਜਵਾਨੀ ਐਵੇਂ ਕਿਉਂ ਗਾਲ ਲਈ। ਇਸਦੇ ਨਾਲੋਂ ਬੇਔਲਾਦ ਹੀ ਰਹਿੰਦੀ, ਘੱਟੋ ਘੱਟ ਜਵਾਨੀ ਤਾਂ ਨਾ ਢੱਲਦੀ।

*ਜਨਨੀ ਜਣੈ ਤਾ ਭਗਤ ਜਨ ਕੈ ਦਾਤਾ ਕੈ ਸੂਰ।*
*ਨਹੀਂ ਜਨਨੀ ਬਾਂਝ ਰਹੈ ਕਾਹੇ ਗਵਾਵਹਿ ਨੂਰ।*

ਕਿਉਂਕਿ ਔਰਤ ਦੇ ਹਰ ਬੱਚੇ ਹੋਣ ਨਾਲ ਉਸਦੀ ਜਵਾਨੀ ਦਾ ਕਾਫ਼ੀ ਹਿੱਸਾ ਗਵਾਇਆ ਜਾਂਦਾ ਹੈ। ਇਸ ਲਈ ਬੇ ਗੁਣੀ ਔਲਾਦ ਪੈਦਾ ਕਰਕੇ ਜੋ ਸਮਾਜ 'ਤੇ ਬੋਝ ਬਣੇ, ਜਵਾਨੀ ਲਈ ਇਕ ਉਲਾਂਭਾ ਹੈ। ਜਨਣੀ ਨੂੰ ਔਲਾਦ ਹੀ ਧੰਨਤਾ ਯੋਗ ਕਰਦੀ ਹੈ, ਤੇ ਔਲਾਦ ਹੀ ਨਿਰਾਦਰੀ ਅਤੇ ਉਲਾਂਭੇ ਦਾ ਕਾਰਨ ਬਣਦੀ ਹੈ। ਮਾਤਾ ਨੂੰ ਧਾਰਮਿਕ ਦੁਨੀਆਂ ਵਿਚ ਧਰਤੀ ਦਾ ਛੋਟਾ ਰੂਪ ਮੰਨਿਆ ਹੈ, ਕਿਉਂਕਿ ਧਰਤੀ ਵੀ ਜਨਮ ਦੇਂਦੀ ਹੈ ਅਤੇ ਔਰਤ ਵੀ ਜਨਮ ਦੇਂਦੀ ਹੈ। ਧਰਤੀ ਮਾਤਾ ਦਾ ਵੱਡਾ ਰੂਪ ਹੈ ਜਦੋਂ ਕਿ ਔਰਤ ਮਾਤਾ ਦਾ ਛੋਟਾ ਰੂਪ ਹੈ। ਜਿਵੇਂ ਧਰਤੀ ਦੇ ਵਿਚੋਂ ਪੱਥਰ ਵੀ ਜਨਮ ਲੈਂਦੇ ਹਨ। ਧਰਤੀ ਦੇ ਵਿਚੋਂ ਕੰਡਿਆਲੀਆਂ ਝਾੜੀਆਂ ਵੀ ਪੈਦਾ ਹੁੰਦੀਆਂ ਹਨ ਜੋ ਲੋਕਾਂ ਦੇ ਕਪੜੇ ਪਾੜ ਕੇ ਬੇਪੱਤ ਕਰ ਦਿੰਦੀਆਂ ਹਨ। ਪੱਥਰ ਲੋਕਾਂ ਦੇ ਲਈ ਠੋਕਰਾਂ ਦਾ ਕਾਰਨ ਬਣਦਾ ਹੈ। ਇਸੇ ਧਰਤੀ ਦੇ ਵਿਚੋਂ ਬਾਂਸ ਪੈਦਾ ਹੁੰਦਾ ਹੈ। ਹੋਰ ਅਨੰਤ ਕਿਸਮ ਦੇ ਅਜਿਹੇ ਬੂਟੇ ਅਤੇ ਹੋਰ ਅਜਿਹੇ ਪਦਾਰਥ ਪੈਦਾ ਹੁੰਦੇ ਹਨ ਜੋ ਸਮਾਜ ਦੇ ਕਿਸੇ ਵੀ ਹਿੱਸੇ ਵਿਚ ਕੰਮ ਨਹੀਂ ਆਉਂਦੇ ਸਗੋਂ ਦੁੱਖ ਦੇਣ ਦਾ ਕਾਰਨ ਬਣਦੇ ਹਨ। ਉਹ ਵੀ ਧਰਤੀ ਹੈ ਜਿਥੇ ਚੰਦਨ ਪੈਦਾ ਹੁੰਦਾ ਹੈ। ਉਹ ਵੀ ਧਰਤੀ ਹੈ ਜਿਥੇ ਸੁਗੰਧੀ ਵਾਲੇ ਅਜਿਹੇ ਫੁੱਲ ਪੈਦਾ ਹੁੰਦੇ ਹਨ ਜੋ ਆਪਣੇ ਰੰਗ ਰੂਪ ਤੇ ਮਹਿਕ ਦੇ ਨਾਲ ਮਨੁੱਖ ਨੂੰ ਪ੍ਰਭਾਵਿਤ ਕਰ ਲੈਂਦੇ ਹਨ। ਇਹਨਾਂ ਸੁਗੰਧੀ ਵਾਲੇ ਫੁੱਲਾਂ ਵਿਚੋਂ ਹੀ ਕਮਲ ਫੁੱਲ ਹੈ, ਜੋ ਭੌਰਿਆਂ ਨੂੰ ਸੁਗੰਧੀ ਦੇ ਕੇ ਆਪਣੇ ਦਾਸ ਬਣਾ ਲੈਂਦਾ ਹੈ। ਇਸੇ ਤਰ੍ਹਾਂ ਅਨੰਤ ਪ੍ਰਮਾਣ ਹੋਰ ਦਿੱਤੇ ਜਾ ਸਕਦੇ ਹਨ। ਇਸ ਬਾਰੇ ਬਹੁਤ ਕੀ ਲਿਖਣਾ ਹੈ, ਚੰਗੀ ਤੇ ਮੰਦੀ ਸੰਤਾਨ ਲਈ ਇਤਨੇ ਹੀ ਪ੍ਰਮਾਣ ਕਾਫ਼ੀ ਹੋਣਗੇ। ਚੰਗੇ ਗੁਣਾਂ ਵਾਲੀ ਔਲਾਦ ਧਰਤੀ ਦੇ ਵਿਚੋਂ ਚੰਗੇ ਪੌਦੇ ਹੋਣ ਵਾਲੀ ਔਲਾਦ ਹੈ। ਜਿਸ ਧਰਤੀ ਦੇ ਟੁਕੜੇ ਵਿਚ ਚੰਦਨ ਦਾ ਬੂਟਾ ਪੈਦਾ ਹੁੰਦਾ ਹੈ, ਉਸਨੂੰ ਧੰਨਤਾ ਦੇ ਯੋਗ ਕਿਹਾ ਜਾਂਦਾ ਹੈ। ਧਰਤੀ ਦੇ ਕਿਸੇ ਟੁਕੜੇ ਵਿਚ ਸੁਗੰਧੀ ਵਾਲੇ ਫੁੱਲਾਂ ਦੀਆਂ ਬਗ਼ੀਚੀਆਂ ਹਨ।

ਇਹੋ ਜਿਹੀਆਂ ਕਿੰਨੀਆਂ ਹਨ ਇਹ ਤਾਂ ਲਿਖਣਾ ਕਠਿਨ ਹੈ। ਇਹਨਾਂ ਵਿਚੋਂ ਇਕ ਉਦਾਹਰਣ ਜੋ ਇਸ ਵਿਚਾਰ ਦੀ ਪੁਸ਼ਟੀ ਕਰਦੀ ਹੈ। ਹੇਮਕੁੰਟ ਸਾਹਿਬ ਦੀ ਪਵਿੱਤਰ ਜਗ੍ਹਾ ਦੇ ਨੇੜੇ ਇਕ ਫੁੱਲਾਂ ਵਾਲੀ ਘਾਟੀ ਹੈ, ਜਿੱਥੇ ਕੁਦਰਤ ਨੇ ਅਨੰਤ ਰੰਗਾਂ ਦੇ ਅਨੰਤ ਕਿਸਮ ਦੇ ਫੁੱਲ ਪੈਦਾ ਕੀਤੇ ਹਨ, ਜਿਸ ਨੇ ਮਨੁੱਖ ਨੂੰ ਇਤਨਾ ਪ੍ਰਭਾਵਿਤ ਕਰ ਲਿਆ ਹੈ ਕਿ ਪੂਰੇ ਸੰਸਾਰ ਦੇ ਵਿਚੋਂ ਕੇਵਲ ਫੁੱਲਾਂ ਨੂੰ ਦੇਖਣ ਵਾਸਤੇ ਹੀ ਲੋਕ ਉਥੇ ਜਾਂਦੇ ਹਨ। ਕਾਰਨ ਕੀ ਹੈ ਕਿ ਧਰਤੀ ਦੇ ਟੁਕੜੇ ਨੇ ਬੇਕੀਮਤੇ ਫੁੱਲ ਪੈਦਾ ਕੀਤੇ ਹਨ। ਇਸੇ ਤਰ੍ਹਾਂ ਸ੍ਰੇਸ਼ਟ ਗੁਣਾਂ ਵਾਲੀ ਸੰਤਾਨ ਉਹਨਾਂ ਫੁੱਲਾਂ ਦੀ ਨਿਆਈਂ ਹੈ। ਫਰਕ ਇਤਨਾ ਹੈ ਕਿ ਫੁੱਲਾਂ ਵਿਚ ਸੰਸਾਰੀ ਸੁਗੰਧੀ ਹੈ ਤੇ ਉਸ ਸੰਤਾਨ ਵਿਚ ਗੁਣਾਂ ਦੀ ਸੁਗੰਧੀ ਹੈ। ਭਗਤ, ਸੂਰਮਾ, ਦਾਨੀ ਹੋਣਾ ਸਮਾਜ ਦੇ ਲਈ ਆਲ੍ਹਾ ਦਰਜੇ ਦੀ ਖ਼ੁਸ਼ਬੂ ਹੈ। ਜਿਵੇਂ ਕਮਲ ਫੁੱਲ ਤੇ ਭੌਰੇ ਸੁਗੰਧੀ ਦੇ ਦਾਸ ਹੋ ਜਾਂਦੇ ਹਨ, ਇਸੇ ਤਰ੍ਹਾਂ ਜਿਸ ਵਿਚ ਭਗਤੀ ਦੀ ਖ਼ੁਸ਼ਬੂ ਹੈ ਉਸ ਦੇ ਵੱਡੇ-ਵੱਡੇ ਰਾਜੇ ਮਹਾਰਾਜੇ ਵੀ ਦਾਸ ਬਣ ਜਾਂਦੇ ਹਨ, ਤੇ ਜਗਿਆਸੂ ਜਨ ਭਗਤੀ ਦੀ ਖ਼ੁਸ਼ਬੂ ਲੈਣ ਵਾਸਤੇ ਦਾਸ ਬਣ ਜਾਂਦੇ ਹਨ। ਜਿਸ ਜਨਨੀ ਨੇ ਚੰਦਨ ਵਰਗੇ ਸੰਤ, ਭਗਤ, ਗਿਆਨ ਦੀ ਸੁਗੰਧੀ ਵਾਲੇ ਪੈਦਾ ਕੀਤੇ

ਹਨ, ਉਹ ਧਰਤੀ ਦੀ ਨਿਆਈਂ ਧੰਨਤਾ ਦੇ ਯੋਗ ਹੈ ਕਿ ਜਿਹੜੀ ਸੰਤਾਨ ਕੰਡਿਆਲੀਆਂ ਝਾੜੀਆਂ ਵਰਗੇ, ਲੋਕਾਂ ਨੂੰ ਚੋਰੀ, ਯਾਰੀ, ਠੱਗੀ, ਛਲ, ਫਰੇਬ, ਕਪਟ, ਪਾਖੰਡ ਕਰਦੇ ਆਪ ਜੀਵਨ ਤੋਂ ਡਿੱਗੇ ਤੇ ਆਚਰਣ ਵਾਲੇ ਲੋਕਾਂ ਦੀ ਪਤ ਰੂਪ ਕਪੜਾ ਲਾਹ ਕੇ ਬੇਪਤੀ ਕਰਨ ਵਾਲੇ ਉਹ ਕੰਡਿਆਲੀਆਂ ਝਾੜੀਆਂ ਜਿਸ ਧਰਤੀ ਨੇ ਪੈਦਾ ਕੀਤੀਆਂ, ਉਸਦੇ ਵਾਂਗ ਉਹ ਜਣਨੀ ਨਿੰਦਾ ਦੇ ਯੋਗ ਹੈ। ਇਸ ਪ੍ਰਕਾਰ ਔਰਤ ਹੈ ਤਾਂ ਧਰਤੀ ਦੀ ਨਿਆਈਂ ਜਿਵੇਂ ਧਰਤੀ ਵੱਖਰੇ-ਵੱਖਰੇ ਪੌਦੇ ਪੈਦਾ ਕਰਦੀ ਹੈ, ਉਵੇਂ ਜਵਾਨੀ ਵੀ ਵੱਖਰੀ-ਵੱਖਰੀ ਗੁਣਾਂ ਤੇ ਔਗੁਣਾਂ ਵਾਲੀ ਔਲਾਦ ਪੈਦਾ ਕਰਦੀ ਹੈ। ਗੁਣਾਂ ਵਾਲੀ ਔਲਾਦ ਨਾਲ ਧੰਨਤਾ ਦੇ ਯੋਗ ਤੇ ਔਗੁਣਾਂ ਵਾਲੀ ਔਲਾਦ ਦੇ ਨਾਲ ਅਪਮਾਨ ਦੇ ਯੋਗ ਹੈ। ਜਿੱਥੇ ਔਲਾਦ ਦੇ ਵਿਚੋਂ ਇਕ ਇਕ ਗੁਣ ਵਾਲੀ ਭਾਵੇਂ ਉਹ ਭਗਤ ਹੈ, ਭਾਵੇਂ ਸੂਰਮਾ, ਭਾਵੇਂ ਦਾਨੀ ਪੈਦਾ ਕਰਕੇ ਧੰਨਤਾ ਦੇ ਯੋਗ ਬਣੀ ਹੈ। ਇਹਨਾਂ ਗੁਣਾਂ ਤੋਂ ਵਾਂਝੀ ਔਰਤ ਨੂੰ 'ਕਾਹੇ ਗਵਾਵੈ ਨੂਰ' ਦੀ ਗੱਲ ਕਹੀ ਹੈ। ਪਰ ਹੁਣ ਜਿੱਥੋਂ ਤਕ ਮਾਤਾ ਨਾਨਕੀ ਜੀ ਦਾ ਸਵਾਲ ਹੈ ਸੰਸਾਰ ਵਿਚ ਕੇਵਲ ਚੋਣਵੀਆਂ ਮਾਵਾਂ ਹਨ। ਉਹਨਾਂ ਵਿਚ ਮਾਤਾ ਕੋਸ਼ੱਲਿਆ, ਜਿਹਨਾਂ ਨੇ ਰਾਮ ਜੀ ਦੇ ਸਰੀਰ ਨੂੰ ਜਨਮ ਦਿੱਤਾ ਹੈ, ਮਾਤਾ ਦੇਵਕੀ ਜਿਨ੍ਹਾਂ ਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਸ਼ਰੀਰ ਨੂੰ ਜਨਮ ਦਿੱਤਾ। ਮੈਰੀ (ਮਰੀਯਮ) ਜਿਸ ਨੇ ਹਜ਼ਰਤ ਈਸਾ ਨੂੰ ਜਨਮ ਦਿੱਤਾ ਤੇ ਮੁਹੰਮਦ ਸਾਹਿਬ ਦੀ ਮਾਤਾ ਆਮਿਨਾ। ਇਹ ਸੰਸਾਰ ਦੀਆਂ ਉਹ ਮਾਤਾਵਾਂ ਹਨ ਜਿਨ੍ਹਾਂ 'ਤੇ ਦੇਵਤੇ ਵੀ ਮਾਣ ਕਰਦੇ ਹਨ।

ਮਨੁੱਖਾਂ ਨੇ ਤਾਂ ਮਾਣ ਕਰਨਾ ਹੀ ਹੈ, ਪਰ ਇਹਨਾਂ ਮਾਤਾਵਾਂ ਨੇ ਇਕ ਜਨਮ ਜਾਂ ਇਕ ਸਦੀ ਜਾਂ ਇਕ ਯੁੱਗ ਦੀ ਗੱਲ ਨਹੀਂ, ਜੁੱਗਾਂ-ਜੁਗਾਂਤਰਾਂ ਦੀ ਤਪੱਸਿਆ ਕਰਕੇ ਅਜਿਹੇ ਪੁੱਤਰਾਂ ਦੀ ਮਾਂ ਬਣਨ ਦਾ ਮਾਣ ਪ੍ਰਾਪਤ ਕੀਤਾ ਹੈ। ਪਰ ਇਹਨਾਂ ਸਾਰਿਆਂ ਵਿਚ ਸਭ ਤੋਂ ਵੱਡਾ ਸਤਿਗੁਰੂ ਨਾਨਕ ਹੋਣ ਕਰਕੇ ਮਾਤਾ ਤ੍ਰਿਪਤਾ ਮਾਤਾਵਾਂ ਤੋਂ ਸਭ ਤੋਂ ਵੱਡੇ ਹਨ ਕਿਉਂਕਿ ਉਹਨਾਂ ਨੇ ਸਭ ਤੋਂ ਵੱਡੇ ਦੇ ਸਰੀਰ ਨੂੰ ਜਨਮ ਦਿੱਤਾ। ਇਸ ਲਈ ਮਾਤਾ ਤ੍ਰਿਪਤਾ ਦੀ ਤਪੱਸਿਆ ਇਹਨਾਂ ਸਾਰਿਆਂ ਤੋਂ ਵੱਡੀ ਹੈ।

| | |
|---|---|
| ਦੂਸਰੇ ਸਤਿਗੁਰੂ ਸ੍ਰੀ ਗੁਰੂ ਅੰਗਦਦੇਵ ਜੀ ਦੇ ਮਾਤਾ ਜੀ, | ਮਾਤਾ ਸਭਰਾਈ ਜੀ (ਦਯਾ ਕੌਰ ਜੀ) |
| ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਮਾਤਾ ਜੀ, | ਮਾਤਾ ਲੱਛਮੀ ਜੀ (ਰੂਪ ਕੌਰ ਜੀ) |
| ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਮਾਤਾ ਜੀ, | ਮਾਤਾ ਦਇਆ ਕੌਰ ਜੀ (ਖੇਮ ਕੌਰ ਜੀ) |
| ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਤਾ ਜੀ, | ਮਾਤਾ ਭਾਨੀ ਜੀ |
| ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਾਤਾ ਜੀ, | ਮਾਤਾ ਗੰਗਾ ਜੀ |
| ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਮਾਤਾ ਜੀ, | ਮਾਤਾ ਨਿਹਾਲ ਕੌਰ ਜੀ |
| ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਮਾਤਾ ਜੀ, | ਮਾਤਾ ਕ੍ਰਿਸ਼ਨ ਕੌਰ ਜੀ |
| ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਮਾਤਾ, | ਮਾਤਾ ਨਾਨਕੀ ਜੀ। |

ਅਖ਼ੀਰ ਵਿਚ ਮਾਤਾ ਨਾਨਕੀ ਜੀ ਵੀ ਇਹਨਾਂ ਮਾਤਾਵਾਂ ਦੀ ਕਤਾਰ ਵਿਚ ਖੜੇ ਨਜ਼ਰ ਆ ਰਹੇ ਹਨ। ਇਸ ਲਈ ਮਾਤਾ ਨਾਨਕੀ ਜੀ ਵੀ ਮਾਤਾ ਤ੍ਰਿਪਤਾ ਦੇ ਸਮਾਨ ਧੰਨਤਾ ਦੇ ਯੋਗ ਹਨ। ਉਹ ਦਾਨੀ ਵੀ ਹੈ, ਤੇਗ਼ ਦੀ ਬਹਾਦਰੀ ਕਰਨ ਵਾਲਾ ਹੈ, ਭਗਤੀ ਵਿਚ ਵੀ ਲੰਮਾ ਸਮਾਂ ਬਾਬੇ ਬਕਾਲੇ ਦੀ ਧਰਤੀ ਨੂੰ ਭਾਗ ਲਾਏਗਾ। ਜਿਸ ਮਾਤਾ ਜੀ ਦੀ ਔਲਾਦ ਵਿਚ ਸਾਰੇ ਗੁਣ ਪੈਦਾ ਹੋ ਜਾਣ ਉਸ ਮਾਤਾ ਨੂੰ ਧੰਨ ਸ਼ਬਦ ਕਹਿਣਾ ਵੀ ਛੋਟਾ ਜਾਪਦਾ ਹੈ। ਉਸਦੀ ਉਪਮਾ ਕਰਨ ਲਈ ਤਾਂ ਕੋਈ ਸ਼ਬਦ ਹੀ ਨਹੀਂ। ਜਦੋਂ ਕਿ ਸਤਿਕਾਰ ਵਿਚ ਕੋਈ ਹੋਰ ਸ਼ਬਦ ਹੀ ਨਹੀਂ ਲੱਭਦਾ, ਇਸ ਲਈ ਧੰਨਤਾ ਸ਼ਬਦ ਕਹਿ ਕੇ ਹੀ ਸਨਮਾਨ ਕੀਤਾ ਜਾਂਦਾ ਹੈ। ਹੁਣ ਆਪ ਜੀ ਦੇ ਸ਼ਰੀਰ ਧਾਰਨ ਦਾ ਜਦੋਂ ਸਮਾਂ ਸੰਪੂਰਨ ਹੋ ਗਿਆ। ਇਕ ਤਾਂ ਇਹ ਜਗ੍ਹਾ, ਜਿੱਥੇ ਆਪ ਜੀ ਦਾ ਅਵਤਾਰ ਹੋਣ ਲੱਗਾ ਹੈ, ਪਹਿਲਾਂ ਹੀ ਅਜਿਹੀ ਧੰਨਤਾ ਯੋਗ ਹੈ, ਜਿਸ ਨੂੰ ਗੁਰਬਾਣੀ ਵਿਚ ਐਸਾ ਫੁਰਮਾਨ ਕੀਤਾ ਹੈ ਕਿ ਇਹੋ ਜਿਹੀ ਜਗ੍ਹਾ ਸੰਸਾਰ ਵਿਚ ਕਿਤੇ ਵੀ ਨਹੀਂ ਹੈ।

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*

(ਫੁਨਹੇ ਮਹਲਾ ੫, ਅੰਗ ੧੩੬੨)

ਇਕ ਤਾਂ ਇਹ ਪਹਿਲਾਂ ਹੀ ਧਰਤੀ ਅਜਿਹੀ ਹੈ ਜਿਥੇ ਪਤਾ ਨਹੀਂ ਕਿੰਨੀਆਂ ਕੁ ਦੈਵੀ ਗੁਣਾਂ ਵਾਲੀਆਂ ਸੂਖਮ ਰੂਹਾਂ ਇਸ ਜਗ੍ਹਾ 'ਤੇ ਪਹਿਲਾਂ ਹੀ ਇਸ ਰੱਬ ਦੇ ਘਰ ਮਾਤ ਲੋਕ ਦੇ ਬੈਕੁੰਠ ਵਿਚ ਮੱਥਾ ਟੇਕਣ ਲਈ ਆਉਂਦੀਆਂ ਹਨ। ਉਥੇ ਦੇਵਤੇ ਅੱਜ ਅਕਾਸ਼ ਵਿਚ ਸਾਵਣ-ਭਾਦਰੋਂ ਦੇ ਬੱਦਲਾਂ ਦੀ ਤਰ੍ਹਾਂ ਮੰਡਰਾਅ ਰਹੇ ਹਨ ਕਿ ਜਦੋਂ ਹੀ ਅਵਤਾਰ ਹੋਵੇ ਅਸੀਂ ਫੁੱਲਾਂ ਦੀ ਵਰਖਾ ਕਰੀਏ। ਜਦੋਂ ਭਾਗਾਂ ਵਾਲਾ ਸਮਾਂ ਆ ਪਹੁੰਚਿਆ, ਉਦੋਂ ਗੁਰੂ ਸਾਹਿਬ ਜੀ ਦਾ ਅਵਤਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਸੰਮਤ ੧੬੭੮ ਬਿ: ਵੈਸਾਖ ਵਦੀ ਪੰਚਮੀ, ਦਿਨ ਮੰਗਲਵਾਰ, ਸਵਾ ਪਹਿਰ ਰਾਤ ਰਹਿੰਦੀ, ਨਛੱਤਰ ਵਿਸਾਖਾ ਮੁਤਾਬਿਕ ਬਿ: ਸੰਨ ੧੨ ਅਪ੍ਰੈਲ ੧੬੨੧ ਮਹਾਨਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਦੀ ਆਪਣੀ ਰਚਨਾ ਵਿਚ ੫ ਵੈਸਾਖ, ਵੈਸਾਖ ਵਦੀ ਪੰਚਮੀ, ਸੰਮਤ ੧੬੭੮ ਮੁਤਾਬਿਕ ਈ: ਸੰਨ ੧ ਅਪ੍ਰੈਲ ੧੬੨੧ ਦੱਸਿਆ ਹੈ। ਤਵਾਰੀਖ਼ ਵਿਚ ਸੰਮਤਾਂ ਦਾ ਫਰਕ ਹੋਣ ਕਰਕੇ ਉਸਦਾ ਹਵਾਲਾ ਨਹੀਂ ਦਿੱਤਾ ਗਿਆ। ਮਹਾਨ ਕੋਸ਼ ਤੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਮਹਾਂਪੁਰਸ਼ਾਂ ਦੀ ਦਿੱਤੀ ਤਾਰੀਖ਼ ਦੇ ਮੁਤਾਬਿਕ ਹੀ ਤਾਰੀਖ਼ ਤੇ ਸੰਮਤ ਦਿੱਤਾ ਗਿਆ ਹੈ। ਗਿ: ਗਿਆਨ ਸਿੰਘ ਜੀ ਆਪਣੀ ਵਾਰਤਾ ਵਿਚ ਇਉਂ ਲਿਖਦੇ ਹਨ :

*ਸਵਾ ਜਾਮ ਨਿਸਿ ਜਬ ਰਹੀ ਲਗੋ ਵਿਸਾਖਾ ਆਇ।*
*ਪਵਨ ਕਿਸ ਸੁਤ ਭਵ ਲਯੋ। ਸੁੰਦਰ ਸ਼ੋਭ ਮਹਾਇ॥ ੧੦੭੯॥*

(ਗੁਰ ਬਿਲਾਸ ਪਾ: ੬, ਅਧਿ: ੯)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਕਰਤਾ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਸ ਤਰ੍ਹਾਂ ਲਿਖਦੇ ਹਨ :

*ਕੇਤਿਕ ਦਿਨ ਬਤਾਇ ਸੋ ਘਰ ਮੈਂ। ਭਯੋ ਪ੍ਰਸੂਤ ਨਾਨਕੀ ਸਮੈਂ॥ ੩੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫, ਅੰਸੂ ੬੩)

ਇਸ ਤੋਂ ਅੱਗੇ ਭਾਈ ਸਾਹਿਬ ਜੀ ਜੋ ਸੰਮਤ ਦਿੰਦੇ ਹਨ, ਇਸ ਦੇ ਵਿਚ ਨੌਂ ਸਾਲ ਦਾ ਅੰਤਰਾ ਹੋਣ ਕਰਕੇ ਭਾਈ ਵੀਰ ਸਿੰਘ ਜੀ ਨੇ ਵੀ ਟਿੱਪਣੀ ਕੀਤੀ ਹੈ। ਇਸ ਲਈ ਸੰਮਤ ੧੬੭੮ ਨੂੰ ਹੀ ਸਹੀ ਮੰਨਿਆ ਹੈ। ਪਰ ਅਸੀਂ ਪ੍ਰਮਾਣ ਵਜੋਂ, ਭਾਈ ਸੰਤੋਖ ਸਿੰਘ ਦੀ ਕਿਰਤ ਚੋਂ ਵੀ ਇਹ ਪ੍ਰਮਾਣ ਦਿੰਦੇ ਹਾਂ ਜੋ ਉਹਨਾਂ ਨੇ ਇਕ ਸਾਲ ਦੇ ਅੰਤਰੇ ਨਾਲ ਲਿਖਿਆ ਹੈ :

*ਮਾਸ ਵਿਸਾਖ ਹੁਤੋ ਅਭਿਰਾਮ। ਰਹੀ ਜਾਮਨੀ ਸਵਾ ਸੁ ਜਾਮ।*
*ਸੋਲਹ ਸੈ ਉਨਹੱਤਰਾ। ਸਾਲ ਬਦੀ ਪੰਚਮੀ ਥਿਤਿ ਤਿਸ ਕਾਲ॥ ੩੫॥*

ਇਸੇ ਵਾਰਤਾ ਨੂੰ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਇਸ ਪ੍ਰਕਾਰ ਲਿਖਿਆ ਹੈ। ਇਸ ਦੇ ਵਿਚ ਉਹਨਾਂ ਨੇ ਬਾਕੀ ਸੰਮਤ ਤਾਂ ਉਹੀ ਦਿੱਤਾ ਹੈ, ਪਰ ਮੱਘਰ ਸੁਦੀ ਦੂਜ ਮੰਨੀ ਹੈ।

*ਸੰਮਤ ਸੋਲਾਂ ਸੈ ਅਠਾਤ੍ਰ। ਮਗਰ ਸੁਦੀ ਦੂਜ ਭਲ ਅੱਤਰ।*
*ਹਰਿ ਗੋਬਿੰਦ ਗੁਰ ਕੇ ਘਰ ਆਏ। ਮਾਤ ਨਾਨਕੀ ਸੈਂ ਪ੍ਰਗਟਾਏ।* (ਪੰਥ ਪ੍ਰਕਾਸ਼, ਪੰਨਾ ੧੫੬)

ਗੁਰੂ ਜੀ ਦੇ ਅਵਤਾਰ ਧਾਰਨ ਦੀ ਗੱਲ ਨੂੰ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ ਕਿ ਹਿੰਦੂਆਂ ਦਾ ਸੰਸਾਰ ਵਿਚ ਬੀਜ ਕਾਇਮ ਰੱਖਣ ਲਈ ਨੌਵੇਂ ਪਾਤਸ਼ਾਹ ਦਾ ਅਵਤਾਰ ਹੋਇਆ।

*ਸੇ ਬਖਮਾਨ ਪਾਇਨਿ ਤੇ ਹੋਇ। ਦਾਸੀ ਦਾਸ ਹਰਖ ਸਭਿ ਖੋਇ।*
*ਬਾਲਕ ਜਨਮਯੋ ਭਯੋ ਅਨੰਦ। ਰਖਿ ਬੇ ਹਿਤ ਜਗ ਬੀਰਜ ਹਿੰਦ॥ ੩੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫, ਅੰਸੂ ੬੩)

ਦੇਵਤਿਆਂ ਵਿਚ ਵੀ ਇਸ ਕਿਸਮ ਦਾ ਉਤਸ਼ਾਹ ਹੋਇਆ ਕਿ ਖ਼ਤਮ ਹੁੰਦੇ ਧਰਮ ਨੂੰ ਇਹ ਮਹਾਨ ਰੱਬੀ ਅਵਤਾਰ ਰੱਖੇਗਾ।

*ਜਿਨਿ ਕੀ ਸਮ ਜਗ ਭਯੋ ਨ ਕੋਇ। ਪਰਹਿਤ ਸੀਸ ਦਿਯੋ ਜਿਨਿ ਜੋਇ।*
*ਭਾ ਮੰਗਲ ਦੇਵਨਿ ਮਹਿਂ ਘਨੌ। ਬਿਨ ਸਤਿ ਧਰਮ ਰਾਖਿ ਹੈ ਭਨੌ॥ ੩੭॥*

ਫਿਰ ਦੇਵਤਿਆਂ ਨੇ ਇਕੱਠੇ ਹੋ ਕੇ ਸਤਿਗੁਰੂ ਜੀ ਦੀ ਪੂਜਾ ਕੀਤੀ, ਉਸਤਤ ਕਰਕੇ ਆਰਤੀ ਉਤਾਰੀ ਅਤੇ ਇਹ ਕਿਹਾ ਕਿ ਇਨ੍ਹਾਂ ਵਰਗਾ ਹੋਰ ਕੋਈ ਨਹੀਂ। ਚੰਦਨ ਛਿੜਕਿਆ, ਫੁੱਲ ਚੜ੍ਹਾਏ ਅਤੇ ਧੰਨ ਹੈ ਗੁਰੂ ਘਰ ਜਿੱਥੇ ਗੁਰੂ ਸਾਹਿਬ ਦਾ ਨੌਵਾਂ ਸਰੂਪ ਪ੍ਰਗਟ ਹੋਇਆ ਹੈ।

*ਸੁਰ ਸਭਿ ਆਇ ਸਦਨ ਸੋ ਪੂਜਾ। ਕਰਹਿਂ ਸਤੁਤਿ 'ਇਨਿ ਸਮ ਨਹਿਂ ਦੂਜਾ'।*
*ਚੰਦਨ ਚਰਚਹਿਂ ਫੂਲ ਚਢਾਵੈਂ। 'ਧੰਨ ਗੁਰੂ ਘਰ' ਕਹਿ ਰਖਾਵੈਂ॥ ੩੮॥*

ਇਉਂ ਦੇਵਤਿਆਂ ਨੇ ਆ ਕੇ ਉਸ ਘਰ ਦੀ ਪੂਜਾ ਕੀਤੀ, ਜਿਸ ਘਰ ਵਿਚ ਗੁਰੂ ਜੀ ਦਾ ਅਵਤਾਰ ਹੋਇਆ। ਜਿਸ ਵੇਲੇ ਸਾਹਿਬਜ਼ਾਦਾ ਰੂਪ ਵਿਚ ਇਹ ਰੱਬੀ ਅਵਤਾਰ ਸਵਾ ਪਹਿਰ ਰਾਤ ਰਹਿੰਦੀ ਪ੍ਰਗਟ ਹੋਏ, ਗੁਰੂ ਜੀ ਉਸ ਵੇਲੇ ਆਪਣੇ ਨਿੱਤ ਦੇ ਨਿਯਮ ਅਨੁਸਾਰ ਇਸ਼ਨਾਨ ਕਰਕੇ ਨਿੱਜ ਸਰੂਪ ਦੇ ਧਿਆਨ ਵਿਚ ਬੈਠੇ ਸਨ। ਜਦੋਂ ਨਿਤਨੇਮ ਤੋਂ ਵਿਹਲੇ ਹੋਏ। ਭਾਵੇਂ ਇਸ ਗੱਲ ਦਾ ਉਹਨਾਂ ਨੂੰ ਸਮਾਧੀ ਵਿਚ ਹੀ ਪਤਾ ਚੱਲ ਗਿਆ ਸੀ ਕਿ ਮੇਰੇ ਘਰ ਸਾਹਿਬਜ਼ਾਦਾ ਰੂਪ ਵਿਚ ਮਹਾਂਬਲੀ ਧਰਮ ਰੱਖਣ ਵਾਲਾ ਅਵਤਾਰ ਪੁਰਖ, ਗੱਦੀ ਨਸ਼ੀਨ ਆ ਪਹੁੰਚਿਆ ਹੈ, ਪਰ ਸੰਸਾਰੀ ਰੀਤ ਦੀ ਤਰ੍ਹਾਂ ਆਪ ਜੀ ਨੂੰ ਆਪਣੇ ਦੂਸਰੇ ਮਹਿਲਾਂ ਤੋਂ ਪਤਾ ਲੱਗਦਾ ਹੈ ਕਿ ਮਹਾਰਾਜ ਵਧਾਈ ਹੋਵੇ। ਤੁਹਾਡੇ ਘਰ ਪੰਜਵਾਂ ਸਾਹਿਬਜ਼ਾਦਾ ਪੈਦਾ ਹੋਇਆ ਹੈ। ਮਾਤਾ ਦਮੋਦਰੀ ਅਤੇ ਮਾਤਾ ਮਰਵਾਹੀ ਜੀ ਖ਼ੁਸ਼ੀ ਵਿਚ ਸਮਾਉਂਦੇ ਨਹੀਂ, ਕਿਉਂਕਿ ਗੁਰੂ ਜੀ ਦੇ ਤਿੰਨੇ ਮਹਿਲਾਂ ਦਾ ਇਹ ਸੁਭਾਅ ਰਿਹਾ ਹੈ ਕਿ ਜਿਸ ਮਾਤਾ ਦੀ ਵੀ ਕੁੱਖ ਤੋਂ ਸਾਹਿਬਜ਼ਾਦਾ ਪੈਦਾ ਹੁੰਦਾ ਸੀ, ਸਾਰੀਆਂ ਮਾਤਾਵਾਂ ਇਕੋ ਜਿਹੀ ਖ਼ੁਸ਼ੀ ਮਹਿਸੂਸ ਕਰਦੀਆਂ ਸਨ। ਉਸੇ ਅਨੁਸਾਰ ਅੱਜ ਮਾਤਾ ਦਮੋਦਰੀ ਜੀ ਤੇ ਮਾਤਾ ਮਰਵਾਹੀ ਜੀ ਨੂੰ ਵੀ ਬੇਅੰਤ ਖ਼ੁਸ਼ੀ ਹੈ ਜੈਸਾ ਕਿ ਗੁਰ ਬਿਲਾਸ ਪਾ: ੬ ਵਿਚ ਲਿਖਿਆ ਹੈ ਕਿ ਮਾਤਾਵਾਂ ਨੇ ਖ਼ੁਸ਼ੀ ਦੇ ਵਾਜੇ ਵਜਵਾਏ ਅਤੇ ਗੁਰੂ ਜੀ ਦੇ ਹੁਕਮ ਵਿਚ ਗ਼ਰੀਬਾਂ ਨੂੰ ਅਣਗਿਣਤ ਪਦਾਰਥ ਵੰਡੇ।

*ਮਾਤ ਦਮੋਦਰੀ ਔ ਮਰਵਾਹੀ। ਹਰਖ਼ਤ ਮਾਤ ਅੰਗ ਨਿਜ ਸਨਾਹੀ।*
*ਆਇਸ ਕਰਿ ਬਹੁ ਬਾਜ ਬਜਾਇ। ਦੀਯੋ ਦਾਨੁ ਬਹ ਸਯਾਨ ਮਿਟਾਇ।*
*ਮਿਲਿ ਮਿਲਿ ਤ੍ਰਿਯਾਪੁਰੀ ਕੀ ਆਵੈ। ਦੇਤ ਬਧਾਈ ਮੰਗਲ ਗਾਵੈ।*
*ਭਯੋ ਭੋਰ ਧਰਿ ਬੰਦਨ ਵਾਰੋ। ਦੀਯੋ ਦਾਨ ਜਿਹ ਵਾਰ ਨ ਪਾਰੋ॥ ੧੦੮੧॥*

(ਗੁਰ ਬਿਲਾਸ ਪਾ: ੬, ਅਧਿ : ੯)

ਸਾਹਿਬਜ਼ਾਦੇ ਨੂੰ ਵੇਖਣ ਲਈ ਜਦੋਂ ਸਤਿਗੁਰੂ ਜੀ ਆਪਣੇ ਗ੍ਰਹਿ ਵਿਖੇ ਆਏ ਤਾਂ ਨਾਲ ਭਾਈ ਜੇਠਾ ਤੇ ਬਿਧੀ ਚੰਦ ਸਨ।

*ਚੜਯੋ ਦਿਵਸ ਪ੍ਰਭ ਜੀ ਸੁਨਿ ਪਾਯੋ। ਜਨਮਯੋ ਸੁਤ ਜਿਹ ਰੂਪ ਮਹਾਯੋ।*
*ਜੇਠੇ ਬਿਧੀਏ ਕੌ ਲੈ ਸਾਥਿ। ਆਏ ਮਹਲੀ ਦੀਨਾ ਨਾਥ॥ ੧੦੮੩॥*

ਜਿਥੇ ਘਰ ਦੇ ਵਿਚ ਗੁਰਸਿੱਖ ਬੀਬੀਆਂ, ਮਾਤਾਵਾਂ ਦੇ ਨਾਲ ਖ਼ੁਸ਼ੀ ਦੇ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰ ਰਹੀਆਂ ਹਨ।

*ਗੁਰਬਾਣੀ ਸਖੀ ਆਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨॥*

(ਆਸਾ ਮਹਲਾ ੫ ਅੰਗ ੩੯੬)

ਜਦੋਂ ਆਪਣੇ ਸਾਹਿਬਜ਼ਾਦੇ ਦੇ ਸਰੂਪ ਨੂੰ ਵੇਖਿਆ ਉਦੋਂ ਸਤਿਗੁਰੂ ਜੀ ਨੇ ਹੱਥ ਜੋੜ ਕੇ ਮੱਥਾ ਟੇਕਿਆ।

*ਗਾਵਤ ਅਬਲਾ ਮੰਗਲ ਆਗੇ। ਅੰਗ ਸੁਗੰਧ ਧਰਿ ਤਨ ਬਾਗੇ।*

*ਦੇਖਿ ਪੁਤ੍ਰ ਜਿਹ ਰੂਪ ਅਪਾਰਾ। ਹਾਥ ਜੋਰਿ ਗੁਰ ਬੰਦਨ ਧਾਰਾ॥ ੧੦੮੪॥*

(ਗੁਰ ਬਿਲਾਸ ਪਾ: ੬)

ਜਦੋਂ ਸਤਿਗੁਰੂ ਜੀ ਨੇ ਸਾਹਿਬਜ਼ਾਦੇ ਨੂੰ ਮੱਥਾ ਟੇਕਿਆ ਤਾਂ ਭਾਈ ਬਿਧੀ ਚੰਦ ਜੀ ਨੇ ਸ਼ੰਕਾ ਕੀਤੀ ਕਿ ਮਹਾਰਾਜ

*ਹੋਰਿਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥*

(ਰਾਮਕਲੀ ਕੀ ਵਾਰ ਅੰਗ : ੯੬੬)

ਇਹ ਕੀ ਉਲਟੀ ਗੰਗਾ ਵਹਾ ਦਿੱਤੀ ਹੈ ਕਿ ਪੁੱਤਰ ਨੂੰ ਨਮਸ਼ਕਾਰ ਕੀਤੀ ਹੈ। ਇਸਦਾ ਕੀ ਕਾਰਨ ਹੈ ?

*ਕਿਉ ਸੁਤ ਕੋ ਬੰਦਨ ਕਰੀ ਬਿਧੀਏ ਬਿਨੀ ਅਲਾਇ।*

*ਗੋਪ ਕਥਾ ਬਿਧੀਆ ਸੁਨੋ ਰਾਖੋ ਰਿਦੈ ਛਪਾਇ॥ ੧੦੮੫॥*

ਤੇ ਮਹਾਰਾਜ ਜੀ ਨੇ ਇਸ ਦਾ ਉੱਤਰ ਇਉਂ ਦਿੱਤਾ। ਮੇਰੇ ਪੰਜਾਂ ਪੁੱਤਰਾਂ ਚੋਂ ਇਹੀ ਪੁੱਤਰ ਹੈ ਜੋ ਨੌਵੇਂ ਥਾਂ 'ਤੇ ਗੁਰਤਾ ਗੱਦੀ ਦਾ ਮਾਲਕ ਹੋਵੇਗਾ।

*ਪਾਂਚੋ ਸੁਤ ਮਹਿ ਇਹ ਗੁਰ ਹੋਵੈ। ਦੀਨ ਰੱਛ ਕਰਿ ਸੰਕਟ ਖੋਵੈ।*

*ਇਨ ਕੇ ਧਨੀ ਤੇਗ਼ ਉਪਜਾਵੈ। ਤੇਗ਼ ਬਹਾਦਰੀ ਅਧਿਕ ਕਰਾਵੈ॥ ੧੦੮੬॥*

(ਗੁਰ ਬਿਲਾਸ ਪਾ: ੬, ਅਧਿ: ੯)

ਇਸ ਲਈ ਸਤਿਗੁਰੂ ਜੀ ਨੇ ਫੁਰਮਾਨ ਕੀਤਾ ਕਿ ਇਹਨਾਂ ਦਾ ਨਾਮ ਇਸ ਲਈ ਤੇਗ ਬਹਾਦਰ ਰੱਖਿਆ ਜਾਂਦਾ ਹੈ, ਪਰ ਜਿਸ ਵੇਲੇ ਗੁਰੂ ਜੀ ਤੇਗ ਬਹਾਦਰ ਨਾਮ ਧਰਨ ਲੱਗੇ ਤਾਂ ਆਪਣੇ ਪੋਤਰੇ ਤੇਗ ਦੀ ਬਹਾਦਰੀ ਅਤੇ ਆਪਣੀ ਪੁੱਤਰ ਦੀ ਧਰਮ ਰੱਖਣ ਦੀ ਪ੍ਰਾਪਤੀ ਦੋਨਾਂ ਦੀ ਭਵਿੱਖ਼ਤ ਵਾਰਤਾ ਨੂੰ ਜਾਣ ਕੇ ਆਪ ਜੀ ਦਾ ਕੰਠ ਪ੍ਰੇਮ ਦੇ ਨਾਲ ਭਰ ਆਇਆ ਕਿ ਮੇਰੇ ਪੁੱਤਰ ਪੋਤਰੇ ਐਸੀ ਬਹਾਦਰੀ ਕਰਨ ਵਾਲੇ ਹੋਣਗੇ।

*ਤਾ ਤੇ ਨਾਮ ਸ੍ਰੀ ਮੁਖਿ ਗਾਯੋ। ਤੇਗ਼ ਬਾਹਦਰ ਸੁਨਿ ਸੁਖੁ ਪਾਯੋ।*

*ਧਰਯੋ ਨਾਮੁ ਗੁਰ ਪੁਲਕਤ ਬਾਨੀ। ਤੀਨੋ ਮਾਤ ਸੁਨਤ ਹਰਖਾਨੀ॥ ੧੦੮੭॥*

ਜਦੋਂ ਨਾਮਕਰਨ ਕਰ ਦਿੱਤਾ ਗਿਆ ਤਾਂ ਤਿੰਨੇ ਮਾਤਾਵਾਂ ਦੇ ਮਨ ਵਿਚ ਬਹੁਤ ਪ੍ਰਸੰਨਤਾ ਹੋਈ ਕਿ ਸਾਹਿਬਜ਼ਾਦੇ ਦਾ ਨਾਮ ਬਹੁਤ ਸੁੰਦਰ ਰੱਖਿਆ ਹੈ। ਸਵੇਰ ਹੁੰਦਿਆਂ ਸਾਰੇ ਸ਼ਹਿਰ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ ਕਿ ਸਤਿਗੁਰੂ ਜੀ ਦੇ ਪੰਜਵਾਂ ਸਾਹਿਬਜ਼ਾਦਾ ਹੋਇਆ ਹੈ। ਟੋਲਿਆਂ ਦੇ ਟੋਲੇ ਬੰਨ੍ਹ ਕੇ ਵਧਾਈਆਂ ਦੇਣ ਵਾਲਿਆਂ ਦੀ ਗੁਰੂ ਸਾਹਿਬ ਜੀ ਦੇ ਗ੍ਰਹਿ ਵਿਖੇ ਬੇਅੰਤ ਭੀੜ ਹੋ ਗਈ, ਜੋ ਗ਼ਰੀਬ ਮੰਗਤੇ ਸਨ, ਗੁਰੂ ਜੀ ਨੇ ਇਤਨਾ ਪਦਾਰਥ ਵਰਤਾਇਆ ਕਿ ਉਮਰਾਂ ਦੀ ਰੋਜੀ ਲੈ ਗਏ।

*ਭਈ ਭੋਰ ਜਹਿ ਕਹਿੰ ਸੁਧਿ ਹੋਈ। ਗੁਰੂ ਬਧਾਈ ਦੇ ਸਭਿ ਕੋਈ।*

*ਬਹੁ ਮੰਗਲ ਕੇ ਬਾਦਤਿ ਬਾਜੇ। ਬੰਦਨ ਵਾਰੈ ਦ੍ਵਾਰਨਿ ਸਾਜੇ॥ ੩੯॥*

*ਮੰਗਤ ਜਨ ਕੋ ਧਨ ਗਨ ਦੀਨੋ। ਨਗਰ ਅਨੰਦ ਨਾਰਿ ਨਰ ਕੀਨੋ।*

*ਬਾਂਧੇ ਟੋਲਿ ਨਾਗਰੀ ਸੁੰਦਰ। ਚਲਿ ਪ੍ਰਵਿਸ਼ੀ ਸਤਿਗੁਰ ਕੇ ਮੰਦਰਿ॥ ੪੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫, ਅੰਸੂ ੬੪)

ਸੋ ਜੋ ਗੁਰੂ ਘਰ ਦੀ ਰੀਤ ਚਲੀ ਆਉਂਦੀ ਸੀ ਜਿਸਨੂੰ ਗੁਰੂ ਘਰ ਵਿਚ ਜਨਮ ਸੰਸਕਾਰ ਕਿਹਾ ਜਾਂਦਾ ਹੈ, ਉਸ ਦੀ ਸਾਰੀ ਰੀਤ ਗੁਰੂ ਸਾਹਿਬ ਜੀ ਨੇ ਗੁਰਮਤਿ ਅਨੁਸਾਰ ਕਰਵਾਈ। ਸ਼ਹਿਰ ਦੀਆਂ ਇਸਤਰੀਆਂ ਸੁੰਦਰ ਬਸਤਰ ਅਤੇ ਗਹਿਣੇ ਪਾ ਕੇ ਗੀਤਾਂ ਦੇ ਥਾਂ ਗੁਰਬਾਨੀ ਦੇ ਸ਼ਬਦ ਵਧਾਈ ਰੂਪ ਵਿਚ ਗਾਇਨ ਕਰਦੀਆਂ ਹਨ।

*ਬਮਨ ਬਿਭੂਖਨ ਧਰਿ ਧਰਿ ਆਛੇ। ਗਾਵਹਿਂ ਗੀਤਨਿ ਆਗੇ ਪਾਛੇ।*
*ਸਭਿ ਕੁਲ ਰੀਤਿ ਕਰੀ ਜੋ ਲਹੀ। ਮਿਲਿ ਮਿਲਿ ਸਭਿਨਿ ਬਧਾਈ ਕਹੀ॥ ੪੧॥*

ਉਸ ਵੇਲੇ ਸਤਿਗੁਰੂ ਜੀ ਨੇ ਹਿਰਦੇ ਵਿਚ ਵੀਚਾਰਿਆ, ਮੇਰੇ ਪੁੱਤਰ ਦੇ ਅੱਗੇ ਪੁੱਤਰ ਮਹਾਂਬਲੀ (ਇਹ ਇਸ਼ਾਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਹੈ) ਪੈਦਾ ਹੋਵੇਗਾ। ਉਹ ਜੰਗ ਦੀ ਬੜੀ ਬਹਾਦਰੀ ਕਰਨ ਵਾਲਾ ਹੋਵੇਗਾ। ਤੁਰਕ ਰਾਜ ਦੀਆਂ ਜੜ੍ਹਾਂ ਉਖੇੜਨ ਵਾਲਾ ਹੋਵੇਗਾ।

*ਸ੍ਰੀ ਸਤਿਗੁਰ ਤਬਿ ਰਿਦੇ ਬਿਚਾਰਾ। ਇਸ ਕੇ ਉਪਜਹਿ ਬਲੀ ਉਦਾਰਾ।*
*ਰਣ ਬਹਾਦਰੀ ਕਰਹਿ ਬਡੇਰੀ। ਇਹ ਨਿਰਭੈ ਜਰ ਤੁਰਕ ਉਖੇਰੀ॥ ੪੨॥*

ਇਸ ਲਈ ਆਪਣੇ ਪੁੱਤਰ ਦਾ ਨਾਂ ਤੇਗ਼ ਬਹਾਦਰ ਜੀ ਰੱਖਿਆ।

*ਸੁਤ ਬਹਾਦਰੀ ਤੇਗ਼ ਕਰੇ ਹੈ। ਸ਼ੱਤ੍ਰ ਬ੍ਰਿੰਦ ਕੋ ਜੰਗ ਖਪੈ ਹੈ।*
*ਯਾਂਤੇ ਤੇਗ਼ ਬਹਾਦਰ ਨਾਮ। ਧਰਯੋ ਬਿਚਾਰ ਗੁਰੁ ਅਭਿਰਾਮ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫, ਅੰਸੂ ੬੪)

ਇਸ ਸ਼ਬਦ ਵਿਚ 'ਸੁਤ ਬਹਾਦਰੀ ਤੇਗ਼ ਕਰੇ ਹੈ' ਦੇ ਦੋ ਭਾਵ ਹਨ-ਇਕ ਤਾਂ ਮੇਰਾ ਸੁਤ=ਪੁੱਤਰ ਜੋ ਮੇਰੇ ਗ੍ਰਹਿ ਵਿਖੇ ਪੰਜਵਾਂ ਪੁੱਤਰ ਹੋਇਆ, ਇਹ ਤੇਗ਼ ਦੀ ਬਹਾਦਰੀ ਕਰੇਗਾ। ਜੈਸਾ ਕਿ ਕਰਤਾਰਪੁਰ ਜੰਗ ਵਿਚ ਕੀਤੀ ਵੀ ਹੈ ਅਤੇ ਦੂਸਰਾ ਸੁਤ ਤੇਗ਼ ਬਹਾਦਰੀ ਕਰੇ ਹੈ ਦਾ ਅਰਥ ਛੇਵੇਂ ਪਾਤਸ਼ਾਹ ਜੀ ਕਹਿ ਰਹੇ ਹਨ ਕਿ ਮੇਰੇ ਪੁੱਤਰ ਦਾ ਪੁੱਤਰ ਤੇਗ਼ ਦੀ ਬੜੀ ਬਹਾਦਰੀ ਕਰਨ ਵਾਲਾ ਹੋਵੇਗਾ। ਇਸ ਕਰਕੇ ਇਹਨਾਂ ਦਾ ਨਾਂ ਸ੍ਰੀ ਤੇਗ਼ ਬਹਾਦਰ ਰੱਖਿਆ ਹੈ। ਇਹ ਸੁਣ ਕੇ ਮਾਤਾ ਨਾਨਕੀ ਜੀ ਬੇਹੱਦ ਖ਼ੁਸ਼ ਹੋਏ ਕਿ ਮੇਰੇ ਪੁੱਤਰ ਦਾ ਨਾਮ ਮੇਰੇ ਪਤੀ ਨੇ ਬਹੁਤ ਸੁੰਦਰ ਰੱਖਿਆ ਹੈ। ਪਹਿਲਾਂ ਗੁਰੂ ਸਾਹਿਬ ਜੀ ਨੇ ਆਪਣੀ ਗੋਦ ਵਿਚ ਲੈ ਕੇ ਸਿਰ ਉੱਤੇ ਹੱਥ ਫੇਰ ਕੇ ਕਿਹਾ, ਆ ਮੇਰੇ ਤੇਗ਼ ਬਹਾਦਰ। ਤੇਰੀ ਤਾਂ ਬਹਾਦਰੀ ਸੰਸਾਰ ਦੇਖੇਗਾ। ਤੂੰ ਐਸਾ ਬਹਾਦਰ ਪੁੱਤਰ ਜਨਮਿਆ ਹੈਂ। ਫਿਰ ਆਪਣੇ ਪੁੱਤਰ ਨੂੰ ਪਿਆਰ ਦੇ ਕੇ ਸਤਿਗੁਰੂ ਜੀ ਨੇ ਆਪਣਾ ਪੁੱਤਰ ਮਾਤਾ ਨਾਨਕੀ ਜੀ ਨੂੰ ਪਕੜਾ ਦਿੱਤਾ। ਮਾਤਾ ਨਾਨਕੀ ਜੀ ਆਪਣੇ ਪੁੱਤਰ ਦੇ ਚਿਹਰੇ ਵੱਲ ਵੇਖ ਕੇ ਸਿਰ 'ਤੇ ਹੱਥ ਫੇਰ ਕੇ ਮੁੱਖ ਚੁੰਮ ਅਤੇ ਪਿਆਰ ਦੇ ਕੇ ਕਹਿੰਦੇ ਹਨ, ਦੇਖ ਤੇਰੇ ਪਿਤਾ ਜੀ ਨੇ ਤੇਰਾ ਕਿੰਨਾ ਸੁੰਦਰ ਨਾਮ ਰੱਖਿਆ ਹੈ।

ਮੇਰੇ ਤੇਗ਼ ਬਹਾਦਰ ! ਤੇਰੇ ਪਿਤਾ ਜੀ ਤੈਨੂੰ ਤੇਗ਼ ਦੀ ਬਹਾਦਰੀ ਦਾ ਵਰ ਵੀ ਦਿੰਦੇ ਹਨ। ਕਿਉਂਕਿ ਤੇਰੇ ਪਿਤਾ ਜੀ ਨੇ ਦੋ ਤੇਗਾਂ ਪਹਿਨੀਆਂ ਹਨ। ਇਸ ਲਈ ਇਹਨਾਂ ਨੂੰ ਤੇਗਾਂ ਦੀ ਬਹਾਦਰੀਆਂ ਕਰਨ ਵਾਲਿਆਂ ਨਾਲ ਬਹੁਤ ਪਿਆਰ ਹੈ, ਤਾਂ ਤੇਰਾ ਨਾਮ ਤੇਗ਼ ਬਹਾਦਰ ਰੱਖਿਆ ਹੈ। ਸੋ ਇਸ ਪ੍ਰਕਾਰ ਗੁਰੂ ਜੀ ਦੇ ਘਰ ਸ੍ਰੀ ਤੇਗ਼ ਬਹਾਦਰ ਸਾਹਿਬ ਜੀ ਤੱਕ ਪੰਜ ਸਾਹਿਬਜ਼ਾਦੇ ਹੋਏ ਅਤੇ ਇਕ ਪੁੱਤਰੀ ਇਹ ਗੁਰੂ ਜੀ ਦੀ ਸੰਤਾਨ ਸੀ। ਸਾਰਿਆਂ ਤੋਂ ਛੋਟੇ ਸ੍ਰੀ ਤੇਗ਼ ਬਹਾਦਰ ਜੀ ਸਨ।

*ਸੁਨਤਿ ਨਾਨਕੀ ਹਰਖਤਿ ਹੋਈ। ਕਰਤਿ ਪ੍ਰੇਮ ਮੁਖ ਸੁਤ ਕੋ ਜੋਈ।*
*ਇਸ ਪ੍ਰਕਾਰ ਗਨ ਮੰਗਨਿ ਭਏ। ਪੰਚ ਪੁੱਤ੍ਰ ਸਭਿ ਗੁਰੁ ਨਿਪਜਏ॥ ੪੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫, ਅੰਸੂ ੬੪)

ਉਸ ਵੇਲੇ ਸਤਿਗੁਰੂ ਜੀ ਪਰਿਵਾਰ ਸਮੇਤ ਤਿੰਨੇ ਮਹਿਲ, ਵੱਡੇ ਸਾਹਿਬਜ਼ਾਦੇ ਅਤੇ ਸਾਰੀਆਂ ਸਿੱਖ ਸੰਗਤਾਂ ਹਰਿਮੰਦਰ ਸਾਹਿਬ ਵਿਖੇ ਪਹੁੰਚੇ। ਹਰਿਮੰਦਰ ਸਾਹਿਬ ਜੀ ਦੇ ਅੰਦਰ ਜਿੱਥੇ ੧੬੬੧ ਬਿ: ਸੰਮਤ ਭਾਦਰੋਂ ਸੁਦੀ ਏਕਮ ਨੂੰ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦਾ ਪ੍ਰਕਾਸ਼ ਹੋ ਚੁੱਕਾ ਸੀ। ਬਾਬਾ ਬੁੱਢਾ ਸਾਹਿਬ ਜੀ ਹੈੱਡ ਗ੍ਰੰਥੀ ਸਨ। ਗੁਰੂ ਰਾਮਦਾਸ ਜੀ ਦੇ ਦਰ 'ਤੇ ਪਹੁੰਚ ਕੇ ਆਪਣੇ ਸਾਹਿਬਜ਼ਾਦੇ ਨੂੰ ਮੱਥਾ ਟਿਕਾਇਆ ਅਤੇ ਬਾਬਾ ਬੁੱਢਾ ਸਾਹਿਬ ਜੀ ਤੋਂ ਅਰਦਾਸ ਕਰਵਾਈ।

*ਦਾਨ ਦੀਯੋ ਤਿਸਹੀ ਸਮੇ ਸ੍ਰੀ ਗੁਰ ਐਸ ਉਚਾਰ।*
*ਪ੍ਰਸਾਦ ਕਰਾਵੋ ਹਰਖ ਸੋਂ ਸ੍ਰੀ ਰਾਮਦਾਸ ਦਰਬਾਰ॥ ੧੦੮੮॥*

(ਗੁਰ ਬਿਲਾਸ ਪਾ: ੬, ਅਧਿਆਇ ੯)

ਬਾਬਾ ਬੁੱਢਾ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਸਾਰੇ ਗੁਰੂ-ਸਾਹਿਬਾਨਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਅਤੇ ਆਪਣੇ ਵਲੋਂ ਵੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਨੂੰ ਅਸੀਸ ਬਖ਼ਸ਼ੀ ਅਤੇ ਫਿਰ ਦਰਬਾਰ ਸਾਹਿਬ ਵਿਚ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਕਰਵਾਇਆ। ਰਬਾਬੀਆਂ ਨੇ ਐਸੇ ਸ਼ਬਦ ਪੜ੍ਹੇ :

*ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ॥*

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮੀ ਦੇ ਨਾਮ ਨੂੰ ਧਿਆਇਆ ਹੈ, ਉਹ ਸੰਸਾਰ ਵਿਚ ਆਏ ਹੋਏ ਪ੍ਰਮਾਣੀਕ ਹਨ।

*ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ॥ ੨॥*

(ਮ: ੩, ਅੰਗ ੬੪੮)

ਗੁਰੂ ਜੀ ਕਥਨ ਕਰਦੇ ਹਨ, ਉਹ ਆਪਣੀ ਕੁਲ ਨੂੰ ਤਾਰ ਲੈਂਦੇ ਹਨ ਅਤੇ ਉਹ ਦਰਗਾਹ ਵਿਚ ਮਾਣੁ=ਆਦਰ ਪਾਉਂਦੇ ਹਨ।

ਆਸਾ ਮਹਲਾ ੫ ॥

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥*
*ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥*
*ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ॥ ੨ ॥*
*ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥*
*ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ॥ ੩ ॥*
*ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥*
*ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪॥੭॥ ੧੦੧॥*

(ਅੰਗ ੩੯੬)

ਇਸ ਸ਼ਬਦ ਦੇ ਅਰਥ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਪ੍ਰਕਰਣ ਵਿਚ ਵਿਸਥਾਰ ਸਹਿਤ ਦਿੱਤੇ ਗਏ ਹਨ।

ਸੂਹੀ ਮਹਲਾ ੫ ॥

*ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥*
*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥ ੧ ॥*

ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥ ੧॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥ ੨ ॥
ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥ ੩॥
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥ ੪॥ ੭॥ ੫੪॥

(ਅੰਗ ੭੪੯)

ਇਸ ਸ਼ਬਦ ਦੇ ਅਰਥ ਸ੍ਰੀ ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤ ਪ੍ਰਕਰਣ ਦੇ ਵਿਚ ਦੇਖੋ।

ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ।

ਜੰਮਣ ਮਰਣ ਤੋਂ ਬਾਹਰੇ = ਰਹਿਤ ਪਰਉਪਕਾਰ ਕਰਨ ਵਾਲੇ ਇਸ ਜੱਗ ਵਿਚ ਆਏ ਹਨ।

ਭਾਉ ਭਗਤਿ ਉਪਦੇਸੁ ਕਰਿ ਸਾਧ ਸੰਗਤਿ ਸਚਖੰਡਿ ਵਸਾਏ।

ਜਿਨ੍ਹਾਂ ਨੇ ਭਾਉ=ਪ੍ਰੇਮ ਰੂਪੀ ਭਗਤੀ ਦਾ ਉਪਦੇਸ਼ ਕਰਕੇ ਸਾਧ ਸੰਗਤ ਰੂਪੀ ਸਚ ਖੰਡ ਨੂੰ ਵਸਾਇਆ ਹੈ।

ਮਾਨ ਸਰੋਵਰਿ ਪਰਮਹੰਸ ਗੁਰਮੁਖਿ ਸਬਦ ਸੁਰਤਿ ਲਿਵ ਲਾਏ।

ਜਿਹੜੇ ਗੁਰਮੁਖਿ ਸ਼ਬਦ ਦੀ ਸੁਰਤਿ=ਜਾਨਣ ਸ਼ਕਤੀ ਵਿਚ ਪ੍ਰੀਤ ਲਾਉਂਦੇ ਹਨ, ਉਹ ਸਤਿਸੰਗ ਰੂਪ ਮਾਨ ਸਰੋਵਰ ਉੱਤੇ ਪਰਮ ਹੰਸ ਹਨ।

ਚੰਦਨ ਵਾਸੁ ਵਣਾਸਪਤਿ ਅਫਲ ਸਫਲ ਚੰਦਨ ਮਹਕਾਏ।

ਜਿਵੇਂ ਚੰਦਨ ਦੀ ਵਾਸ਼ਨਾ ਫਲ ਤੋਂ ਬਿਨਾਂ ਫਲਾਂ ਵਾਲੀ ਬਨਾਸਪਤਿ ਵਿਚੋਂ ਚੰਦਨ ਆਪਣੀ ਵਾਸ਼ਨਾ ਹੀ ਮਹਿਕਾਉਂਦਾ ਹੈ। ਸਫਲ = ਫਲਾਂ ਵਾਲੀ।

ਭਵਜਲ ਅੰਦਰਿ ਬੋਹਿਥੈ ਹੋਇ ਪਰਵਾਰ ਸੁਧਾਰ ਲੰਘਾਏ।

ਉਵੇਂ ਹੀ ਸੰਤ ਜਨ ਸੰਸਾਰ ਸਮੁੰਦਰ ਵਿਚ ਪਰਵਾਰ ਦੇ ਸਮੇਤ ਹੀ ਜਹਾਜ਼ ਰੂਪ ਹੋਏ ਹਨ। ਜੋ ਉਹਨਾਂ ਦੀ ਸੰਗਤ ਵਿਚ ਆਉਂਦਾ ਹੈ ਉਸ ਨੂੰ ਸਧਾਰ=ਪਾਰ ਲੰਘਾ ਦੇਂਦੇ ਹਨ।

ਲਹਿਰ ਤਰੰਗੁ ਨ ਵਿਆਪਈ ਮਾਇਆ ਵਿਚ ਉਦਾਸੁ ਰਹਾਏ।

ਉਹਨਾਂ ਨੂੰ ਵਾਸ਼ਨਾ ਰੂਪੀ ਲਹਿਰਾਂ ਤੇ ਸੰਕਲਪਾਂ ਰੂਪੀ ਤਰੰਗਾਂ ਨਹੀਂ ਵਿਆਪਦੀਆਂ ਤੇ ਮਾਇਆ ਵਿਚ ਹੀ ਉਦਾਸ ਰਹਿੰਦੇ ਹਨ।

ਗੁਰਮੁਖਿ ਸੁਖ ਫਲੁ ਸਹਜਿ ਸਮਾਏ॥ ੧੮॥

ਇਸਦਾ ਕਾਰਨ ਇਹ ਹੈ ਕਿ ਗੁਰਮੁਖ ਭਗਤ ਕਰਦੇ ਹੋਏ ਗਿਆਨ ਦੇ ਵਿਚ ਸਮਾ ਗਏ ਹਨ।

(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੮)

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਜੋ ਜਨਮ ਸੰਸਕਾਰ ਦੀ ਰੀਤ ਆਪਣੇ ਸਾਹਿਬਜ਼ਾਦੇ ਸ੍ਰੀ ਤੇਗ਼ ਬਹਾਦਰ ਸਾਹਿਬ ਦੀ

ਕੀਤੀ, ਇਹ ਇਕ ਗੁਰਸਿੱਖਾਂ ਲਈ ਸਿਖਿਆ ਹੈ ਕਿ ਜਦੋਂ ਅਜਿਹੀ ਦਾਤ ਪ੍ਰਾਪਤ ਹੋ ਜਾਵੇ ਤਾਂ ਵਾਹਿਗੁਰੂ ਦਾ ਸ਼ੁਕਰਾਨਾ ਕਰਨਾ ਅਤੇ ਜੋ ਖ਼ੁਸ਼ੀ ਵੀ ਮਨਾਉਣੀ ਹੈ, ਉਹ ਗੁਰਬਾਣੀ ਦਾ ਪਾਠ, ਕੀਰਤਨ ਕਰਕੇ ਹੀ ਮਨਾਉਣੀ ਯੋਗ ਹੈ। ਇਹ ਖ਼ੁਸ਼ੀਆਂ ਭਰੇ ਸਮਾਗਮ ਸੰਪੂਰਨ ਹੋਣ ਤੋਂ ਬਾਅਦ ਸੰਗਤਾਂ ਆਪੋ-ਆਪਣੇ ਘਰਾਂ ਨੂੰ ਵਾਪਸ ਹੋ ਗਈਆਂ ਤੇ ਗੁਰੂ ਜੀ ਸੰਸਾਰ ਨੂੰ ਤਾਰਨ ਦੇ ਕਾਰਜ ਵਿਚ ਲਗ ਗਏ ਤੇ ਮਾਤਾ ਨਾਨਕੀ ਜੀ ਆਪਣੇ ਸਾਹਿਬਜ਼ਾਦੇ ਨੂੰ ਪਾਲਣ-ਪੋਸ਼ਣ ਵਿਚ ਨਿਵਿਰਤ ਹੋ ਗਏ। ਜਦੋਂ ਸ੍ਰੀ ਤੇਗ਼ ਬਹਾਦਰ ਜੀ ਦੀ ਉਮਰ ਮਹੀਨਿਆਂ ਤੋਂ ਸਾਲਾਂ ਦੀ ਹੋਣ ਲੱਗੀ ਤਾਂ ਆਪ ਜੀ ਦੀ ਦ੍ਰਿਸ਼ਟੀ ਵਿਚ ਇਕ ਬੜਾ ਮਿੱਠਾ ਜਿਹਾ ਅੰਮ੍ਰਿਤ ਮਹਿਸੂਸ ਹੁੰਦਾ ਸੀ। ਜਿਸ ਵੱਲ ਵੀ ਵੇਖਦੇ ਉਸ ਨੂੰ ਖ਼ੁਸ਼ੀ ਵੰਡਦੇ ਸਨ। ਆਮ ਬੱਚਿਆਂ ਨਾਲੋਂ ਆਪ ਜੀ ਦੀ ਦ੍ਰਿਸ਼ਟੀ ਵਿਚ ਹਰ ਵੇਖਣ ਵਾਲੇ ਨੂੰ ਬੜਾ ਅੰਤਰਾ ਦਿਸਦਾ ਸੀ। ਵੇਖਣ ਵਾਲਾ ਮਹਿਸੂਸ ਕਰਦਾ ਸੀ ਕਿ ਇਸ ਸਾਹਿਬਜ਼ਾਦੇ ਦੀ ਦ੍ਰਿਸ਼ਟੀ ਤਾਂ ਬੜੇ ਜੋਗੀ ਪੁਰਸ਼ਾਂ ਵਾਲੀ ਜਾਪਦੀ ਹੈ। ਫਿਰ ਜਦੋਂ ਆਪ ਜੀ ਤਿੰਨ ਸਾਲਾਂ ਦੀ ਉਮਰ ਵਿਚ ਪਹੁੰਚ ਗਏ ਤਾਂ ਆਮ ਬੱਚਿਆਂ ਦੀਆਂ ਖੇਡਾਂ ਨਾਲੋਂ ਵੀ ਅੰਤਰਾ ਦਿਸਣ ਲੱਗਾ। ਆਪ ਜੀ ਨੂੰ ਬੱਚਿਆਂ ਵਾਂਗੂੰ ਕੋਈ ਵੀ ਖੇਡ ਪਿਆਰੀ ਨਹੀਂ ਸੀ ਲੱਗਦੀ। ਆਪ ਜੀ ਦੇ ਵੱਡੇ ਭਰਾ ਭਾਵੇਂ ਆਮ ਬੱਚਿਆਂ ਵਾਂਗੂ ਖੇਡਾਂ ਨਾਲ ਪਿਆਰ ਕਰਦੇ ਪਰ ਆਪ ਜੀ ਦਾ ਪੰਜਾਂ ਸਾਹਿਬਜ਼ਾਦਿਆਂ ਨਾਲੋਂ ਵੱਖਰਾ ਤੇ ਨਿਰਾਲਾ ਉੱਠਣ-ਬੈਠਣ ਸੀ। ਜਿੱਥੇ ਆਪ ਜੀ ਦੇ ਵੱਡੇ ਭਰਾ ਆਪ ਜੀ ਨੂੰ ਪਿਆਰ ਕਰਦੇ ਸਨ, ਖਾਸ ਤੌਰ ਤੇ ਸਾਰਿਆਂ ਨਾਲੋਂ ਵੱਡੇ ਸਾਹਿਬਜ਼ਾਦੇ ਗੁਰਦਿੱਤਾ ਜੀ ਕਿਉਂਕਿ ਬਾਕੀ ਦੇ ਛੋਟੇ ਸਨ ਜਿਨ੍ਹਾਂ ਨੂੰ ਉਤਨੀ ਸੋਝੀ ਨਹੀਂ ਸੀ। ਗੁਰਦਿੱਤਾ ਜੀ ਜ਼ਿਆਦਾ ਧਿਆਨ ਰੱਖਦੇ ਸਨ। ਜਿੱਥੇ ਵੱਡੇ ਵੀਰ ਗੁਰਦਿੱਤਾ ਜੀ ਪਿਆਰ ਕਰਦੇ ਸਨ ਉਥੇ ਵੱਡੀ ਭੈਣ ਵੀਰੋ ਜੋ ਭਾਵੇਂ ਸਾਰੇ ਭਰਾਵਾਂ ਨੂੰ ਹੀ ਪਿਆਰ ਕਰਦੀ ਸੀ, ਪਰ ਸ੍ਰੀ ਤੇਗ਼ ਬਹਾਦਰ ਜੀ ਦੇ ਨਾਲ ਅਤਿ ਸਨੇਹ ਕਰਦੀ ਸੀ ਅਤੇ ਪਾਲਣ-ਪੋਸ਼ਣ ਵਿਚ ਮਾਤਾ ਨਾਨਕੀ ਜੀ ਦਾ ਬਹੁਤ ਹੱਥ ਵਟਾਇਆ ਕਰਦੀ ਸੀ। ਇਸ ਪ੍ਰਕਾਰ ਆਪ ਜੀ ਦਾ ਬਾਲਪਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਲੰਘਦਾ ਗਿਆ ਤੇ ਉਮਰ ਦਿਨ ਪਰ ਦਿਨ ਵੱਡੀ ਹੁੰਦੀ ਗਈ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ਼ਸਤ੍ਰ ਬਸਤਰ ਸਜਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਸ਼ਸ਼ੋਭਿਤ ਹੁੰਦੇ ਤਾਂ ਸਿੱਖ-ਸੰਗਤਾਂ ਆਪਣੀਆਂ ਮੁਰਾਦਾਂ ਪੂਰੀਆਂ ਕਰਨ ਵਾਸਤੇ ਭੇਟਾਵਾਂ ਲੈ ਕੇ ਹਾਜ਼ਰ ਹੁੰਦੀਆਂ। ਆਪਣੀਆਂ ਮਨੋ-ਕਾਮਨਾਵਾਂ ਪੂਰੀਆਂ ਕਰਨ ਲਈ ਬੇਨਤੀਆਂ ਕਰਦੀਆਂ। ਸੰਗਤ ਵਿਚ ਬੈਠ ਕੇ ਗੁਰੂ ਜੀ ਦਾ ਉਪਦੇਸ਼ ਸਰਵਣ ਕਰਦੀਆਂ। ਉਸ ਵੇਲੇ ਮਾਤਾਵਾਂ ਆਪਣੇ ਪੰਜਾਂ ਸਾਹਿਬਜ਼ਾਦਿਆਂ ਨੂੰ ਤਿਆਰ ਕਰਕੇ ਗੁਰੂ ਦਰਬਾਰ ਵਿਚ ਸਿੱਖਿਆ ਦੇ ਕੇ ਭੇਜਦੀਆਂ ਕਿ ਆਪਣੇ ਪਿਤਾ ਮਹਾਰਾਜ ਨੂੰ ਨਮਸ਼ਕਾਰ ਕਰਨੀ ਤੇ ਫਿਰ ਸੰਗਤ 'ਚ ਬੈਠ ਕੇ ਆਪਣੇ ਪਿਤਾ ਜੀ ਦੇ ਅੰਮ੍ਰਿਤਮਈ ਬਚਨ ਸਰਵਣ ਕਰਨੇ। ਜਦੋਂ ਮਾਤਾਵਾਂ ਆਪਣੇ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਮੱਥਾ ਟਿਕਾਉਣ ਵਾਸਤੇ ਆਉਂਦੀਆਂ ਤਾਂ ਵਾਰੀ-ਵਾਰੀ ਸਾਰੇ ਸਾਹਿਬਜ਼ਾਦੇ ਮੱਥਾ ਟੇਕਦੇ। ਪਹਿਲਾਂ ਬਾਬਾ ਗੁਰਦਿੱਤਾ ਜੀ, ਸੂਰਜ ਮੱਲ, ਅਣੀਰਾਏ, ਅਟੱਲ ਰਾਏ ਤੇ ਜਦੋਂ ਸਭ ਤੋਂ ਛੋਟੇ ਸਾਹਿਬਜ਼ਾਦੇ ਸ੍ਰੀ ਤੇਗ਼ ਬਹਾਦਰ ਜੀ ਮੱਥਾ ਟੇਕਣ ਲੱਗਦੇ ਤਾਂ ਗੁਰੂ ਸਾਹਿਬ ਆਪਣੀ ਗੋਦ ਵਿਚ ਲੈਂਦੇ ਅਤੇ ਵਿਸ਼ੇਸ਼ ਤੌਰ 'ਤੇ ਪਿਆਰ ਕਰਿਆ ਕਰਦੇ ਸਨ। ਇਸ ਕੌਤਕ ਨੂੰ ਵੇਖਦੇ ਤਾਂ ਭਾਵੇਂ ਸਾਰੇ ਸਨ, ਪਰ ਕਿਸੇ ਨੇ ਕਦੇ ਕੋਈ ਮਨ ਦੀ ਸ਼ੰਕਾ ਨਹੀਂ ਧਾਰੀ ਕਿ ਗੁਰੂ ਜੀ ਛੋਟੇ ਸਾਹਿਬਜ਼ਾਦੇ ਨੂੰ ਕਿਉਂ ਪਿਆਰ ਕਰਦੇ ਹਨ। ਮਾਤਾ ਦਮੋਦਰੀ ਤੇ ਮਾਤਾ ਮਰਵਾਹੀ ਜੀ ਇਹ ਸਮਝਦੇ ਸਨ ਕਿ ਛੋਟਾ ਹੋਣ ਦੇ ਨਾਤੇ ਆਪਣੇ ਛੋਟੇ ਪੁੱਤਰ ਨੂੰ ਜ਼ਿਆਦਾ ਪਿਆਰ ਕਰਦੇ ਹਨ।

ਇਕ ਦਿਨ ਮਾਤਾ ਨਾਨਕੀ ਜੀ ਨੇ ਬੇਨਤੀ ਕਰਕੇ ਪੁੱਛਿਆ ਕਿ ਹੇ ਸਤਿਗੁਰੂ ਜੀ ! ਮਾਤਾ-ਪਿਤਾ ਲਈ ਸੰਤਾਨ ਇਕੋ ਜਿਹੀ ਹੋਇਆ ਕਰਦੀ ਹੈ। ਭਾਵੇਂ ਸਾਡੇ ਤਿੰਨੇ ਭੈਣਾਂ ਵਿਚ ਕੋਈ ਫਰਕ ਨਹੀਂ ਅਤੇ ਕੋਈ ਸ਼ੰਕਾ ਨਹੀਂ ਕਿ ਆਪ ਇਕ ਸਾਹਿਬਜ਼ਾਦੇ ਨੂੰ ਹੀ ਕਿਉਂ ਪਿਆਰ ਕਰਦੇ ਹੋ। ਮੈਂ ਇਹ ਜਾਨਣਾ ਚਾਹੁੰਦੀ ਹਾਂ ਕਿ ਆਪ ਜੀ ਦੇ ਪੰਜ ਸਾਹਿਬਜ਼ਾਦੇ ਜਿਨ੍ਹਾਂ ਚੋਂ ਚਾਰਾਂ ਨੂੰ ਛੱਡ ਕੇ ਸਭ ਤੋਂ ਛੋਟੇ ਨਾਲ ਇਤਨਾ ਪਿਆਰ ਕਿਉਂ ਕਰਦੇ ਹੋ? ਮੈਂ ਇਹ ਜਾਨਣਾ ਚਾਹੁੰਦੀ ਹਾਂ ਕਿ ਇਸ ਦਾ ਕੀ ਕਾਰਨ ਹੈ? ਗੁਰੂ ਸਾਹਿਬ ਜੀ, ਕਹਿਣ ਲੱਗੇ, ਨਾਨਕੀ, ਇਹ ਗੁਹਝ ਵਾਰਤਾ ਹੈ। ਤੇਰੇ ਪੁੱਤਰ ਤੇਗ਼ ਬਹਾਦਰ ਨੂੰ ਮੈਂ ਕੇਵਲ ਪੁੱਤਰ ਰੂਪ ਹੋਣ ਕਰਕੇ ਪਿਆਰ ਨਹੀਂ ਕਰਦਾ। ਪੁੱਤਰ ਰੂਪ ਵਿਚ ਤਾਂ ਸਾਰੇ ਹੀ ਇਕੋ ਸਾਰ ਹਨ, ਪਰ ਇਸ ਪੁੱਤਰ ਦੇ ਜ਼ੁੰਮੇ ਸੰਸਾਰ ਦਾ ਅਜਿਹਾ ਕਾਰਜ ਹੈ ਜਿਹੜਾ ਹੋਰ ਕਿਸੇ ਤੋਂ ਹੋਣ ਵਾਲਾ ਨਹੀਂ ਹੈ। ਨਾਨਕੀ ਇਹ ਤੇਰਾ ਪੁੱਤਰ ਨਹੀਂ, ਪਰਮ ਸਮੁੰਦਰ ਦੀਆਂ ਲਹਿਰਾਂ ਵਾਂਗੂੰ ਜ਼ੁਲਮ ਦੀ ਅੱਗ ਨੂੰ ਠੰਡਿਆ ਕਰਨ ਵਾਲੀਆਂ ਉਹ ਲਹਿਰਾਂ ਮੈਂ ਵੇਖ ਰਿਹਾ ਹਾਂ ਜਿਸਨੇ

ਜ਼ੁਲਮ ਦੇ ਬਲਦੇ ਭਾਂਬੜਾਂ ਨੂੰ ਸ਼ਾਂਤ ਕਰ ਦੇਣਾ ਹੈ। ਇਸ ਲਈ ਮੈਂ ਇਸ ਨਾਲ ਇਤਨਾ ਸਨੇਹ ਕਰਦਾ ਹਾਂ। ਹੇ ਨਾਨਕੀ ! ਇਸਦੇ ਕਰਤਵ ਤੂੰ ਆਪਣੀਆਂ ਅੱਖਾਂ ਨਾਲ ਵੇਖੇਂਗੀ। ਇਸਦੇ ਸਿਰ ਨੂੰ ਮੈਂ ਆਪਣੇ ਹਿਰਦੇ ਨਾਲ ਐਵੇਂ ਨਹੀਂ ਲਾਉਂਦਾ। ਇਹੀ ਤਾਂ ਸਿਰ ਹੈ ਜਿਸਦੇ ਬਦਲੇ ਵਿਚ ਤਾਂ ਧਰਮ ਦਾ ਬੀਜ ਕਾਇਮ ਰਹਿਣਾ ਹੈ ਅਤੇ ਇਸ ਗੱਲ ਨੂੰ ਦੁਨੀਆਂ ਵੀ ਵੇਖੇਗੀ। ਇਹੋ ਜਿਹੇ ਪੁੱਤਰਾਂ 'ਤੇ ਮਾਤਾ-ਪਿਤਾ ਅਤੇ ਕੁਲ ਨੂੰ ਮਾਣ ਹੋਇਆ ਕਰਦਾ ਹੈ।

ਇਹ ਭਵਿੱਖਤ ਬਚਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਮੇਂ-ਸਮੇਂ ਅਨੁਸਾਰ ਕਈ ਵਾਰ ਕੀਤੇ। ਜੈਸਾ ਕਿ ਅਵਤਾਰ ਧਾਰਨ ਕਰਨ ਵੇਲੇ ਬਚਪਨ ਵਿਚ ਮਾਤਾ ਨਾਨਕੀ ਜੀ ਦੇ ਪੁੱਛਣ ਤੋਂ ਆਪਣੇ ਪੋਤਰੇ ਸ੍ਰੀ ਹਰਿਰਾਇ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਸਮੇਂ ਤਿੰਨ ਵਾਰ ਇਹ ਭਵਿੱਖ਼ਤ ਬਾਣੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਛੋਟੇ ਸਪੁੱਤਰ ਸ੍ਰੀ ਤੇਗ਼ ਬਹਾਦਰ ਸਾਹਿਬ ਜੀ ਵਾਸਤੇ ਕੀਤੀ।

ਆਪ ਜੀ ਦੀ ਉਦਾਰਤਾ ਦੀਆਂ ਕਈ ਸਾਖੀਆਂ ਇਤਿਹਾਸ ਵਿਚ ਮੌਜੂਦ ਹਨ ਜੈਸਾ ਕਿ ਕਿਸੇ ਗ਼ਰੀਬ ਲੋੜਵੰਦਾਂ ਨੂੰ ਵੇਖ ਕੇ ਉਸ 'ਤੇ ਇਤਨਾ ਤਰਸ ਕਰਦੇ ਸਨ ਕਿ ਉਸ ਦੀ ਤੰਗੀ ਦੂਰ ਕਰਨ ਵਾਸਤੇ ਜੋ ਕੁਝ ਵੀ ਘਰੋਂ ਹੱਥ ਲੱਗਦਾ ਉਨ੍ਹਾਂ ਨੂੰ ਵੰਡ ਦੇਂਦੇ ਅਤੇ ਉਹਨਾਂ ਦੀਆਂ ਅਸੀਸਾਂ ਲੈਂਦੇ। ਇਸ ਗੱਲ ਦੀ ਚਰਚਾ ਤਾਂ ਭਾਵੇਂ ਸਾਰਿਆਂ ਦੇ ਵਿਚ ਹੀ ਸੀ ਕਿ ਗੁਰੂ ਦਾ ਛੋਟਾ ਸਾਹਿਬਜ਼ਾਦਾ ਕਿਤਨਾ ਉਦਾਰਤਾ ਚਿੱਤ ਵਾਲਾ ਹੈ। ਗ਼ਰੀਬ ਲੋਕਾਂ ਵਿਚ ਵਿਸ਼ੇਸ਼ ਕਰਕੇ ਆਪ ਜੀ ਦਾ ਜਸ ਆਪ ਜੀ ਦੇ ਚਾਰੇ ਵੱਡੇ ਭਰਾਵਾਂ ਨਾਲੋਂ ਇਸ ਕਰਕੇ ਸੀ ਕਿ ਘਰੋਂ ਆਪ ਜੀ ਦੇ ਹੱਥ ਜੋ ਕੁਝ ਲਗਦਾ, ਉਹ ਆਪ ਗ਼ਰੀਬਾਂ ਵਿਚ ਵੰਡ ਦਿੰਦੇ। ਜਦੋਂ ਆਪ ਜੀ ਦੇ ਵੱਡੇ ਭਰਾ ਗੁਰਦਿੱਤਾ ਜੀ ਦਾ ਵਿਵਾਹ ਰੱਖਿਆ ਹੋਇਆ ਸੀ, ਉਦੋਂ ਮਾਤਾਵਾਂ ਨੇ ਆਪਣੇ ਸਾਰੇ ਪੁੱਤਰਾਂ ਦੇ ਕੀਮਤੀ ਬਸਤਰ ਅਤੇ ਗਹਿਣੇ ਪਾ ਕੇ ਵਿਵਾਹ ਵਾਲੇ ਦਿਨ ਵਿਵਾਹ ਵਿਚ ਭੇਜਿਆ। ਇਕ ਗ਼ਰੀਬ ਬ੍ਰਾਹਮਣ ਮਨ ਵਿਚ ਸੋਚਦਾ ਹੈ ਕਿ ਗੁਰੂ ਕੇ ਵੱਡੇ ਸਾਹਿਬਜ਼ਾਦਿਆਂ ਤੋਂ ਮੰਗਣਾ ਇਸ ਲਈ ਠੀਕ ਨਹੀਂ ਹੋਵੇਗਾ ਕਿ ਉਹਨਾਂ ਨੇ ਕੁਝ ਦੇਣਾ ਨਹੀਂ। ਛੋਟੇ ਸਾਹਿਬਜ਼ਾਦੇ ਦੀ ਚਰਚਾ ਜੋ ਮੈਂ ਹੁਣ ਤਕ ਇਤਨੀ ਸੁਣ ਚੁੱਕਾ ਹਾਂ ਕਿ ਇਹਨਾਂ ਕੋਲੋਂ ਜੋ ਮੰਗੋ ਉਹ ਦੇ ਦਿੰਦੇ ਹਨ। ਇਸ ਆਸ ਵਿਚ ਬ੍ਰਾਹਮਣ ਨੇ ਦੋਵੇਂ ਹੱਥ ਜੋੜ ਕੇ ਸ੍ਰੀ ਤੇਗ਼ ਬਹਾਦਰ ਜੀ ਨੂੰ ਪਹਿਲਾਂ ਤਾਂ ਨਮਸ਼ਕਾਰ ਕੀਤੀ ਫਿਰ ਸ਼ੁਭ ਅਸੀਸ ਬਖ਼ਸ਼ੀ ਕਿ ਹੇ ਗੁਰੂ ਜੀ ਦੇ ਸਾਹਿਬਜ਼ਾਦੇ, ਮੈਂ ਆਪ ਜੀ ਦਾ ਬਹੁਤ ਜਸ ਸੁਣਿਆ ਹੈ ਕਿ ਤੂੰ ਗ਼ਰੀਬਾਂ ਦੀ ਪਾਲਣਾ ਕਰਦਾ ਹੈਂ। ਮੇਰੇ 'ਤੇ ਕਿਰਪਾ ਕਰ ਮੈਂ ਬੜਾ ਗ਼ਰੀਬ ਹਾਂ। ਗੁਰੂ ਸਾਹਿਬ ਜੀ ਨੇ ਐਸੀ ਉਦਾਰਤਾ ਵਿਖਾਈ ਕਿ ਆਪਣੇ ਸਾਰੇ ਕੀਮਤੀ ਗਹਿਣੇ ਅਤੇ ਜੋ ਕੀਮਤੀ ਪੁਸ਼ਾਕ ਕੱਪੜਿਆਂ ਦੇ ਉਪਰ ਦੀ ਪਹਿਨੀ ਸੀ, ਉਹ ਵੀ ਲਾਹ ਕੇ ਦੇ ਦਿੱਤੀ। ਉਸਦੀ ਗ਼ਰੀਬੀ ਦੂਰ ਕਰ ਦਿੱਤੀ। ਉਹ ਬ੍ਰਾਹਮਣ ਅਸੀਸਾਂ ਦਿੰਦਾ ਹੋਇਆ ਗੁਰੂ ਅਤੇ ਗੁਰੂ ਜੀ ਦੇ ਸਾਹਿਬਜ਼ਾਦੇ ਦਾ ਜਸ ਕਰਦਾ ਹੋਇਆ। ਆਪਣੇ ਘਰ ਨੂੰ ਚਲਾ ਗਿਆ। ਪਤਾ ਲੱਗਣ ਤੋਂ ਮਾਤਾ ਜੀ ਨੇ ਪੁੱਛਿਆ ਕਿ ਬੇਟਾ ਤੇਰੇ ਸੋਨੇ ਦੇ ਕੰਗਣ ਕਿੱਥੇ ਹਨ? ਤਾਂ ਅੱਗੋਂ ਉਤਰ ਦਿੱਤਾ ਕਿ ਮਾਤਾ ਜੀ ਕੰਗਣਾਂ ਦੇ ਬਦਲੇ ਵਿਚ ਮੈਂ ਕੀਮਤੀ ਚੀਜ਼ ਪ੍ਰਾਪਤ ਕਰ ਲਈ ਹੈ। ਫਿਰ ਇਸੇ ਤਰ੍ਹਾਂ ਇਕ ਦਿਨ ਸ਼ਸਤ੍ਰ-ਬਸਤਰ ਪਹਿਨ ਕੇ ਆਪ ਜੀ ਘੋੜੇ 'ਤੇ ਵਿਚਰ ਰਹੇ ਸਨ। ਇਕ ਡੂੰਮ ਨੇ ਬੇਨਤੀ ਕਰ ਦਿੱਤੀ ਕਿ ਮਹਾਰਾਜ ਮੈਨੂੰ ਗ਼ਰੀਬ ਨੂੰ ਵੀ ਕੁਝ ਬਖ਼ਸ਼ੋ, ਤੁਹਾਡੀ ਬੜੀ ਉਦਾਰਤਾ ਸੁਣੀ ਹੈ। ਸ੍ਰੀ ਤੇਗ਼ ਬਹਾਦਰ ਸਾਹਿਬ ਜੀ ਨੇ ਘੋੜੇ ਸਮੇਤ ਸ਼ਸਤ੍ਰ ਬਸਤਰ ਉਸਨੂੰ ਅਰਪਣ ਕਰ ਦਿੱਤੇ, ਜੋ ਗੁਰੂ ਦਾ ਜੱਸ ਕਰਦਾ ਹੋਇਆ ਲੋਕਾਂ ਵਿਚ ਪ੍ਰਚਾਰ ਕਰਨ ਲੱਗਾ ਕਿ ਗੁਰੂ ਜੀ ਦੇ ਸਾਹਿਬਜ਼ਾਦਿਆਂ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਵਰਗਾ ਕੋਈ ਉਦਾਰਚਿਤ ਨਹੀਂ ਹੈ। ਹੋਰ ਦੁਨਿਆਵੀ ਪਾਤਸ਼ਾਹਾਂ ਦੇ ਵੀ ਸ਼ਹਿਜ਼ਾਦੇ ਹਨ। ਉਹਨਾਂ ਵਿਚ ਐਸੀ ਕੋਈ ਉਦਾਰਤਾ ਨਹੀਂ ਦੇਖੀ ਜਾਂਦੀ ਜੈਸੀ ਸ੍ਰੀ ਤੇਗ਼ ਬਹਾਦਰ ਵਿਚ ਹੈ। ਇਹ ਸ੍ਰੀ ਤੇਗ਼ ਬਹਾਦਰ ਸਾਹਿਬ ਜੀ ਦੇ ਦਾਨੀ ਹੋਣ ਦਾ ਪ੍ਰਤੱਖ ਗੁਣ ਦਿਸ ਰਿਹਾ ਹੈ। ਮਿਲੇ ਹੋਏ ਪਦਾਰਥ ਦਾ ਕੁਝ ਹਿੱਸਾ ਆਪਣੀ ਵਡਿਆਈ ਵਾਸਤੇ ਦਾਨ ਕਰ ਦੇਣਾ ਇਹ ਕੋਈ ਦਾਨ ਨਹੀਂ ਸਗੋਂ ਹਉਮੈ ਨੂੰ ਪਾਲਣ ਦਾ ਪ੍ਰਤੀਕ ਹੈ। ਵਡਿਆਈ ਕਰਾਉਣ ਵਾਸਤੇ ਬੜੀ ਦੁਨੀਆਂ ਦਾਨ ਕਰਦੀ ਹੈ, ਪਰ ਸ੍ਰੀ ਤੇਗ਼ ਬਹਾਦਰ ਸਾਹਿਬ ਜੀ ਵਿਚ ਵਡਿਆਈ ਕਰਾਉਣ ਦੀ ਰਾਈ-ਮਾਤਰ ਇੱਛਾ ਵੀ ਨਹੀਂ ਹੈ। ਜੋ ਕੁਝ ਵੀ ਕੋਲ ਹੈ ਸਭ ਕੁਝ ਹੀ ਦਾਨ ਕਰ ਦਿੰਦੇ ਹਨ। ਐਥੋਂ ਇਹ ਅਨੁਮਾਨ ਲਗਦਾ ਸੀ ਕਿ ਕਿਸੇ ਦਿਨ ਪ੍ਰਮਾਤਮਾ ਤੋਂ ਪ੍ਰਾਪਤ ਹੋਇਆ ਸਰੀਰ ਵੀ ਦਾਨ ਕਰ ਦੇਣਗੇ। ਜੋ ਪਿੱਛੇ ਲਿਖ ਦਿੱਤਾ ਹੈ ਕਿ ਤਿੰਨ ਗੁਣ ਦਾਨੀ, ਸੂਰਮਾ ਅਤੇ ਭਗਤ ਦਾਨ ਦਾ ਸਰੂਪ ਤਾਂ ਪਿੱਛੇ ਲਿਖੀਆ ਦੋ ਤਿੰਨ ਸਾਖੀਆਂ ਤੋਂ ਪੂਰਨ ਰੂਪ ਵਿਚ ਦਿਸ ਰਿਹਾ ਹੈ। ਸੂਰਮਤਾਈ ਦਾ

ਸਰੂਪ ਦੇਖਣ ਲਈ ਕਰਤਾਰਪੁਰ ਸਾਹਿਬ ਦਾ ਜੰਗ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਆਖ਼ਰੀ ਜੰਗ ਸੀ, ਜਿਸ ਵਿਚ ਭਾਈ ਬਿਧੀ ਚੰਦ ਵਰਗੇ ਸਿੱਖ ਸੂਰਮੇ ਜਿਨ੍ਹਾਂ ਨੇ ਆਪਣੇ ਸ਼ਸਤ੍ਰ ਵਿਦਿਆ ਦੇ ਜੌਹਰ ਵਿਖਾਏ। ਜਿਥੇ ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਵਰਗੇ ਲੜੇ, ਉਥੇ ਗੁਰੂ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸ੍ਰੀ ਤੇਗ਼ ਬਹਾਦਰ ਜੀ ਨੇ ਇਸ ਜੰਗ ਵਿਚ ਆਪਣਾ ਹਿੱਸਾ ਪਾਉਣ ਲਈ ਅਤੇ ਇਹ ਮਹਿਸੂਸ ਕਰਕੇ ਕਿ ਉਹ ਪੁੱਤਰ ਕਾਹਦਾ ਜੋ ਪਿਤਾ ਜੀ ਦੇ ਔਖੇ ਵੇਲੇ ਕੰਮ ਨਾ ਆਵੇ। ਅੱਜ ਮੇਰੇ ਪਿਤਾ ਜੀ ਨੂੰ ਇਕ-ਇਕ ਲੜਨ ਵਾਲੇ ਸਿਪਾਹੀ ਦੀ ਲੋੜ ਹੈ। ਮੁਗਲ ਰਾਜ ਦੀਆਂ ਫ਼ੌਜਾਂ ਕਾਲੀਆਂ ਘਟਾਂ ਵਾਂਗੂ ਚੜ੍ਹ ਕੇ ਕਰਤਾਰਪੁਰ ਸਾਹਿਬ ਆ ਗਈਆਂ ਹਨ ਅਤੇ ਗਿਣਤੀ ਦੇ ੧੭੦੦-੧੮੦੦ ਸਿਪਾਹੀ ਮੇਰੇ ਪਿਤਾ ਜੀ ਦੇ ਕੋਲ ਹਨ। ਇਹ ਗੱਲਾਂ ਗੁਰੂ ਜੀ ਦੀ ਫ਼ੌਜ ਵਿਚੋਂ ਤੇਗ਼ ਬਹਾਦਰ ਜੀ ਨੇ ਸੁਣੀਆਂ। ਜਦੋਂ ਕਿ ਦੁਸ਼ਮਣ ੧੦੦੦੦੦ ਚੜ੍ਹ ਕੇ ਆਇਆ ਹੈ। ਅੱਜ ਤੋਂ ਪਿੱਛੋਂ ਮੇਰੇ ਪਿਤਾ ਜੀ ਨੂੰ ਆਪਣੇ ਪੁੱਤਰ ਤੇ ਸਿੱਖਾਂ ਦੇ ਸ਼ਰੀਰਾਂ ਦੀ ਕਦੋਂ ਲੋੜ ਪੈਣੀ ਹੈ। ਇਹ ਸਾਰੀਆਂ ਗੱਲਾਂ ਸੋਚ ਕੇ ਆਪਣੇ ਪਿਤਾ ਮਹਾਰਾਜ ਦੇ ਅੱਗੇ ਹੱਥ ਜੋੜ ਕੇ ਖੜੇ ਹੋ ਗਏ। ਆਪਣੇ ਵੈਰਾਗੀ, ਤਿਆਗੀ, ਨਾਮ ਰਸੀਏ ਸਾਹਿਬਜ਼ਾਦੇ ਵੱਲ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੋਲੇ ਬੇਟਾ ਤੇਗ਼ ਬਹਾਦਰ ਤੁਹਾਡਾ ਕੀ ਮਨੋਰਥ ਹੈ? ਕੀ ਮਨੋਰਥ ਲੈ ਕੇ ਹਾਜ਼ਰ ਹੋਏ ਹੋ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਸ ਗੱਲੋਂ ਹੈਰਾਨ ਸਨ ਕਿ ਮੇਰੇ ਸਭ ਤੋਂ ਛੋਟੇ ਸਾਹਿਬਜ਼ਾਦੇ ਨੇ ਅੱਜ ਤੱਕ ਮੇਰੇ ਕੋਲੋਂ ਕੁਝ ਮੰਗਿਆ ਨਹੀਂ ਹੈ। ਅੱਜ ਇਹਨਾਂ ਦੇ ਮਨ ਵਿਚੋਂ ਕਿਸੇ ਚੀਜ਼ ਦੇ ਮੰਗਣ ਦੀ ਇੱਛਾ ਪੈਦਾ ਹੋ ਰਹੀ ਹੈ। ਪੁੱਛਿਆ ਦੱਸੋ। ਪਹਿਲੀ ਵਾਰ ਮੰਗਣ ਲੱਗੇ ਹੋ ਬੇਟਾ ਕੀ ਚਾਹੀਦਾ ਹੈ ਤਾਂ ਸ੍ਰੀ ਤੇਗ਼ ਬਹਾਦਰ ਜੀ ਬੋਲੇ, ਪਿਤਾ ਸਤਿਗੁਰੂ ਜੀ, ਮੈਨੂੰ ਹੋਰ ਕੁਝ ਨਹੀਂ ਚਾਹੀਦਾ, ਕੇਵਲ ਇਸ ਜੰਗ ਵਿਚ ਲੜਨ ਦੀ ਆਗਿਆ ਬਖ਼ਸ਼ਿਸ਼ ਕਰੋ।

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਬੋਲੇ, ਬੇਟਾ ਤੇਗ਼ ਬਹਾਦਰ! ਮੈਨੂੰ ਤਾਂ ਇਸ ਗੱਲ ਦਾ ਪਹਿਲਾਂ ਹੀ ਪਤਾ ਸੀ ਕਿ ਲੋੜ ਪੈਣ 'ਤੇ ਤੇਗ਼ ਦੀ ਬਹਾਦਰੀ ਜ਼ਰੂਰ ਵਿਖਾਏਗਾ। ਤੇਰੇ ਜ਼ੁੰਮੇ ਭਾਵੇਂ ਸ਼ਾਂਤ ਰਸ ਵਿਚ ਜ਼ੁਲਮ ਰਾਜ ਦੀਆਂ ਜੜ੍ਹਾਂ ਪੁੱਟਣ ਦੀ ਬਹੁਤ ਵੱਡੀ ਜ਼ਿੰਮੇਵਾਰੀ ਹੈ, ਪਰ ਸੰਸਾਰ ਨੂੰ ਇਹ ਦੱਸਣ ਲਈ ਕਿ ਜਿੱਥੇ ਮੈਂ ਮੀਰੀ-ਪੀਰੀ ਦੀਆਂ ਦੋ ਤੇਗ਼ਾਂ ਪਹਿਨੀਆਂ ਹਨ ਸਿੱਖਾਂ ਵਿਚ ਕੁੱਟ-ਕੁੱਟ ਕੇ ਬੀਰ ਰਸ ਭਰਿਆ ਹੈ।

ਉਥੇ ਮੇਰੇ ਪੁੱਤਰਾਂ ਵਿਚ ਬੀਰ ਰਸ ਠਾਠਾਂ ਮਾਰ ਰਿਹਾ ਹੈ। ਜੰਗ ਦੇਖ ਕੇ ਤੇਰੇ ਵਿਚ ਬੀਰ ਰਸ ਦਾ ਜੋਸ਼ ਜਾਗਣਾ ਇਸ ਲਈ ਜ਼ਰੂਰੀ ਸੀ ਕਿਉਂਕਿ ਤੂੰ ਛੱਤਰੀਆਂ ਦੀ ਕੁਲ ਵਿਚ ਪੈਦਾ ਹੋਇਆ ਹੈਂ। ਛੱਤਰੀ ਦਾ ਇਹੋ ਧਰਮ ਹੈ ਕਿ ਧਰਮ ਲਈ ਲੜੇ। ਆਪਣੀ ਮਾਤਾ ਦੀ ਕੁੱਖ ਸਫਲੀ ਕਰਨ ਵਾਸਤੇ ਆਪਣਾ ਸੂਰਮਤਾਈ ਦਾ ਗੁਣ ਵੀ ਪ੍ਰਗਟ ਕਰ ਕੇ ਵਿਖਾ, ਇਹ ਮੇਰੀ ਆਗਿਆ ਹੈ।

ਤਿੰਨਾਂ ਗੁਣਾਂ ਵਿਚੋਂ ਹੁਣ ਦੂਸਰਾ ਗੁਣ ਪ੍ਰਗਟ ਕਰਨ ਲਈ ਸ੍ਰੀ ਤੇਗ਼ ਬਹਾਦਰ ਜੀ ਨੇ ਤੇਗ਼ ਚੁੱਕੀ ਤੇ ਜੰਗ ਵਿਚ ਗਏ। ਅਜਿਹਾ ਜੰਗ ਕੀਤਾ ਜੋ ਕਿਸੇ ਨੂੰ ਚਿੱਤ ਚੇਤੇ ਵੀ ਨਹੀਂ ਸੀ ਕਿ ਗੁਰੂ ਦਾ ਸੰਤ ਰੂਪ ਸ਼ਹਿਜ਼ਾਦਾ ਵੀ ਅਜਿਹਾ ਜੰਗ ਕਰ ਸਕਦਾ ਹੈ। ਦੁਸ਼ਮਣਾਂ ਦੇ ਆਹੂ ਲਾਹ ਸਕਦਾ ਹੈ। ਕੋਈ ਰੱਬੀ ਕਲਾ ਅਜਿਹੀ ਵਰਤੀ, ਜੰਗ ਦਾ ਇਹੋ ਜਿਹਾ ਪ੍ਰਭਾਵ ਸ੍ਰੀ ਤੇਗ਼ ਬਹਾਦਰ ਨੇ ਬਣਾ ਦਿੱਤਾ ਕਿ ਦੋਵੇਂ ਪਾਸੇ ਦੀਆ ਫੌਜਾਂ ਆਪਣਾ ਜੰਗ ਛੱਡ ਕੇ ਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਤੇਗ਼ ਬਹਾਦਰ ਜੀ ਦੇ ਬੀਰ ਰਸੀ ਕਰਤਵ ਵੇਖਣ ਲੱਗੇ। ਇਸ ਜੰਗ ਵਿਚ ਮੁਗਲਾਂ ਦੀ ਐਡੀ ਵੱਡੀ ਹਾਰ ਹੋਈ ਕਿ ੧੭-੧੮੦੦ ਸਿਪਾਹੀ ਗੁਰੂ ਦੇ (ਜਿਸਨੂੰ ਤਵਾਰੀਖ਼ ਗੁਰੂ ਖ਼ਾਲਸਾ ਵਿਚ ੬੦੦੦ ਵੀ ਲਿਖਿਆ ਹੈ) ਸੂਰਮੇ ਸਿੱਖ ੧੦੦੦੦੦ ਮੁਗ਼ਲਾਂ ਦੀ ਫ਼ੌਜ ਨਾਲ ਲੜੇ ਤੇ ਜੰਗ ਜਿੱਤੀ। ਜਦੋਂ ਜੰਗ ਦਾ ਲੇਖਾ-ਜੋਖਾ ਕੀਤਾ ਤਾਂ ਗੁਰੂ ਜੀ ਦੀ ਅੱਧੀ ਫ਼ੌਜ ਸਲਾਮਤ ਨਿਕਲੀ ਅਤੇ ਅੱਧੇ ਸ਼ਹੀਦੀਆਂ ਪਾ ਗਏ। ਦਬਿਸਤਾਨ ਮਜ਼ਾਹਬ ਦਾ ਕਰਤਾ ਇਸ ਜੰਗ ਦਾ ਜ਼ਿਕਰ ੨੫੨ ਪੰਨੇ 'ਤੇ ਲਿਖਦਾ ਹੈ ਕਿ ਕਰਤਾਰਪੁਰ ਦੇ ਜੰਗ ਵਿਚ ਮੈਂ ਸਤਿਗੁਰੂ ਜੀ ਦੇ ਨਾਲ ਸੀ। ਮੈਂ ਆਪਣੀ ਅੱਖੀਂ ਵੇਖਿਆ ਹੈ ਕਿ ਪੰਜ-ਛੇ ਮੀਲ ਵਿਚ ਲਾਸ਼ਾਂ ਹੀ ਲਾਸ਼ਾਂ ਖਿੰਡੀਆਂ ਪਈਆਂ ਸਨ। ਲਿਖਾਰੀ ਲਿਖਦਾ ਹੈ ਕਿ ਮੈਂ ਪਹਿਲਾਂ ਪੰਜ-ਛੇ ਵਾਰੀ ਗੁਰੂ ਜੀ ਨੂੰ ਮਿਲ ਚੁੱਕਾ ਸੀ। ਇਸ ਗੁਰੂ ਦਾ ਬਿਰਤਾਂਤ ਮੈਂ ਆਪਣੇ ਅੱਖੀਂ ਵੇਖਿਆ ਹੈ ਤੇ ਪਿਛਲੇ ਪੰਜਾਂ ਗੁਰੂਆਂ ਦੀ ਕਥਾ ਮੈਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਜ਼ੁਬਾਨੀ ਸੁਣ ਕੇ ਲਿਖੀ ਹੈ।

ਇਹ ਪੁਸਤਕ ੧੮੬੬ ਈ: ਵਿਚ ਲਖਨਊ ਛਪੀ ਸੀ। ਇਸ ਜੰਗ ਦਾ ਪ੍ਰਭਾਵ ਹਿੰਦੋਸਤਾਨ ਦੇ ਬਾਦਸ਼ਾਹ 'ਤੇ ਐਸਾ ਪਿਆ ਕਿ ਕੋਈ ਵੀ ਸੂਰਮਾ ਗੁਰੂ ਜੀ ਵੱਲ ਅੱਖ ਚੁੱਕਣ ਜੋਗਾ ਨਾ ਰਿਹਾ ਤੇ ਸਰਕਾਰ ਨੂੰ ਇਤਨੀ ਸ਼ਰਮਿੰਦਗੀ ਆਈ ਕਿ ਮੁੜ ਕੇ ਗੁਰੂ ਜੀ ਵੱਲ ਕਹਿਰੀ ਅੱਖ ਨਾਲ ਵੇਖ ਨਾ ਸਕੇ। ਸੋ ਇਸ ਜੰਗ ਦੀ ਸਮਾਪਤੀ ਤੇ ਗੁਰੂ ਜੀ ਨੇ ਆਪਣੇ ਜੰਗੀ ਯੋਧਿਆਂ ਨੂੰ ਸਨਮਾਨਿਆ ਜੋ ਸ਼ਹੀਦ ਹੋ ਗਏ ਸਨ। ਉਹਨਾਂ ਦੇ ਸ਼ਰੀਰਾਂ ਦਾ ਸਸਕਾਰ ਕਰਵਾਇਆ। ਜਿੱਥੇ ਹੋਰ ਸੂਰਮਿਆਂ ਨੂੰ ਸਨਮਾਨਿਆ ਉੱਥੇ ਛੋਟੇ ਸਾਹਿਬਜ਼ਾਦੇ ਤੇਗ਼ ਬਹਾਦਰ ਜੀ ਨੂੰ ਸਾਹਮਣੇ ਵੇਖਿਆ ਤਾਂ ਗੋਦ ਵਿਚ ਲੈ ਕੇ ਕਿਹਾ, ਬੇਟਾ ਤੂੰ ਆਪਣਾ ਨਾਮ ਸਫਲਾ ਕਰ ਦਿੱਤਾ ਹੈ। ਹੁਣ ਤੇਰੇ ਦਾਨੀ ਹੋਣ ਦੇ ਨਾਲ-ਨਾਲ ਤੇਰੀ ਸੂਰਮਤਾਈ ਦੀ ਗੱਲ ਵੀ ਚੱਲੇਗੀ। ਇਸੇ ਲਈ ਮੈਂ ਤੈਨੂੰ ਤੇਗ ਦੀ ਬਹਾਦਰੀ ਦਾ ਖ਼ਿਤਾਬ ਦਿੱਤਾ। ਨਾਮ ਤੇਰਾ ਉਸ ਵੇਲੇ ਰੱਖਿਆ ਸੀ ਪਰ ਅੱਜ ਮੈਂ ਤੈਨੂੰ ਬਹਾਦਰੀ ਦਾ ਖ਼ਿਤਾਬ ਦਿੰਦਾ ਹਾਂ, ਤੂੰ ਆਪਣੇ ਆਪ ਨੂੰ ਤੇਗ ਬਹਾਦਰ ਸਾਬਿਤ ਕਰ ਦਿੱਤਾ ਹੈ ਕਿ ਸੱਚੀ ਹੀ ਤੂੰ ਤੇਗ ਦਾ ਬਹਾਦਰ ਹੈਂ।

ਤੀਸਰਾ ਗੁਣ ਜੋ ਆਪ ਜੀ ਦੇ ਵਿਚ ਭਗਤੀ ਦਾ ਸੀ, ਉਸ ਦੀਆਂ ਵੀ ਗਾਥਾਵਾਂ ਆਪ ਜੀ ਦੀਆਂ ਆਪ ਜੀ ਦੇ ਭਰਾਵਾਂ ਨਾਲੋਂ ਵੱਖਰੀਆਂ ਹਨ। ਇਕਾਂਤ ਵਿਚ ਬੈਠ ਕੇ ਨਾਮ ਬਾਣੀ ਦਾ ਅਭਿਆਸ ਕਰਨਾ। ਇਕਾਂਤ ਨਾਲ ਆਪ ਜੀ ਦਾ ਇੰਨਾ ਪਿਆਰ ਸੀ ਕਿ ਬਿਨਾਂ ਦੱਸੇ ਘਰ ਤੋਂ ਨਿਕਲ ਜਾਂਦੇ। ਕਈ-ਕਈ ਦਿਨ ਲੱਭਦੇ ਨਹੀਂ ਸਨ ਕਿ ਕਿਥੇ ਹਨ। ਤਵਾਰੀਖ਼ ਗੁਰੂ ਖ਼ਾਲਸਾ ਵਿਚ ਜ਼ਿਕਰ ਹੈ ਕਿ ਗੁਰੂ ਜੀ ਦੇ ਦਾਸ ਲੱਭਣ ਲਈ ਜਾਂਦੇ ਤਾਂ ਕਦੇ ਪਰਾਲੀ ਦੇ ਢੇਰਾਂ ਵਿਚੋਂ ਚੌਕੜਾਂ ਮਾਰੀ ਸਮਾਧੀ ਲਾਈ ਮਿਲਦੇ ਤੇ ਕਦੇ ਕਮਾਦ ਦੇ ਵਿਚੋਂ ਲੱਭ ਕੇ ਲਿਆਉਣੇ ਪੈਂਦੇ। ਵੈਰਾਗ ਇਤਨਾ ਸੀ ਕਿ ਅੱਖਾਂ ਵਿਚੋਂ ਪ੍ਰਭੂ ਪਿਆਰ ਦੇ ਹੰਝੂ ਵਹਾਉਂਦੇ ਰਹਿੰਦੇ। ਇਹਨਾਂ ਦੇ ਖਾਣ-ਪੀਣ ਦਾ ਅਤੇ ਪਹਿਨਣ ਦਾ ਮਾਤਾ ਜੀ ਨੂੰ ਜਾਂ ਗੁਰੂ ਕੇ ਸੇਵਕਾਂ ਨੂੰ ਖ਼ਿਆਲ ਰੱਖਣਾ ਪੈਂਦਾ। ਆਪ ਜੀ ਦੇਹ ਦੇ ਖਾਣ-ਪੀਣ ਪਹਿਨਣ ਤੋਂ ਉਪਰਾਮ ਰਹਿੰਦੇ। ਇਸ ਲਈ ਆਪ ਜੀ ਦੇ ਵਿਚ ਇਹ ਤਿੰਨੇ ਗੁਣ ਸੰਪੂਰਨ ਦਿੱਸਦੇ ਹਨ। ਦਾਨੀ, ਸੂਰਮਾ ਤੇ ਭਗਤ ਇਸ ਲਈ ਮਾਤਾ ਜੀ ਦੀ ਕੁੱਖ ਨੂੰ ਧੰਨ ਕਰ ਦਿੱਤਾ। ਜਨਮਾਂ-ਜਨਮਾਂਤਰਾਂ ਦੀ ਤਪੱਸਿਆ ਦਾ ਫਲ ਮਾਤਾ ਜੀ ਨੂੰ ਅਜਿਹਾ ਦਿੱਤਾ ਕਿ ਜੋ ਸਾਰੇ ਲੋਕ ਆਪ ਜੀ ਦੇ ਸਾਰੇ ਗੁਣਾਂ ਦੀ ਸ਼ਲਾਘਾ ਕਰਦੇ ਨਹੀਂ ਥੱਕਦੇ ਅਤੇ ਨਾਲ ਇਹ ਵੀ ਕਹਿੰਦੇ ਹਨ ਕਿ ਮਾਤਾ ਨਾਨਕੀ ਜੀ ਤੂੰ ਧੰਨ ਹੈਂ ਜਿਨ੍ਹਾਂ ਦੇ ਪੁੱਤਰ ਵਿਚ ਇਹ ਸਾਰੇ ਗੁਣ ਹਨ। ਗੁਰਬਾਣੀ ਵਿਚ ਵੀ ਅਜਿਹੀ ਮਾਂ ਨੂੰ ਧੰਨ ਕਿਹਾ ਹੈ-

*ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥*
*ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥*
*ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ॥੧॥*

(ਸਿਰੀਰਾਗੁ ਮਹਲਾ ੩, ਅੰਗ ੩੨)

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥ ੨॥*

(ਆਸਾ ਸੇਖ ਫਰੀਦ ਜੀਉ, ਅੰਗ ੪੮੮)

*ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨ ਸੁ ਮਾਤਾ ਜਿਨਿ ਜਨ ਜਣੇ॥*
*ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ॥*

(ਭੈਰਉ ਮਹਲਾ ੪, ਅੰਗ ੧੧੩੫)

ਗੁਰੂ ਸਾਹਿਬ ਜੀ ਦੇ ਅਵਤਾਰ ਨਾਲ ਸੰਬੰਧਿਤ ਇਤਿਹਾਸ ਦੇ ਸੁਨਿਹਾਰੀ ਅੰਸ਼ ਲਿਖੇ ਗਏ ਹਨ। ਬਾਲਪਨ ਜੀਵਨ ਦੀਆਂ ਕਰਤਾਰਪੁਰ ਦੇ ਜੰਗ ਵਿਚ ਹਿੱਸਾ ਪਾਉਣ ਤਕ ਮੁਖ ਕੌਤਕ ਲਿਖ ਕੇ ਇੱਥੇ ਇਹ ਪ੍ਰਕਰਣ ਸਮਾਪਤ ਕੀਤਾ ਜਾਂਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਗੁਰਤਾ ਗੱਦੀ ਸ੍ਰੀ ਗੁਰੂ ਤੇਗ਼ ਬਹਾਦਰ ਜੀ

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਗੁਰਤਾ ਗੱਦੀ ਪ੍ਰਕਰਣ ਵਿਚ ਆਪ ਜੀ ਦੇ ਇਤਿਹਾਸ ਵਿਚੋਂ ਕੁਝ ਗੁਰਤਾ ਗੱਦੀ ਦਾ ਨੇੜਲਾ ਇਤਿਹਾਸ ਤੇ ਕੁਝ ਪਹਿਲਾਂ ਦੇ ਹੀ ਕੀਤੇ ਗੁਰੂ ਸਾਹਿਬਾਨ ਜੀ ਦੇ ਭਵਿੱਖ਼ਤ ਬਚਨ ਜੋ ਆਪ ਜੀ ਦੇ ਗੁਰੂ ਹੋਣ ਦਾ ਸਬੂਤ ਦੇਂਦੇ ਹਨ। ਜੋ ਗੁਰਤਾ ਗੱਦੀ ਹੈ ਇਹ ਨਾਂ ਤਾਂ ਕੋਈ ਆਪਣੀ ਅਕਲ ਦੇ ਜ਼ੋਰ ਨਾਲ ਲੈ ਸਕਦਾ ਹੈ, ਨਾ ਕਿਸੇ ਹੋਰ ਤਰੀਕੇ ਨਾਲ। ਇਹ ਇਲਾਹੀ ਦਾਤ ਵਾਹਿਗੁਰੂ ਜੀ ਦੇ ਹੁਕਮ ਵਿਚ ਹੈ। ਉਸਦੇ ਹੁਕਮ ਵਿਚ ਹੀ ਪ੍ਰਾਪਤ ਹੁੰਦੀ ਹੈ। ਪਹਿਲਾਂ ਹੀ ਪ੍ਰਮੇਸ਼ਰ ਦੇ ਹੁਕਮ ਵਿਚ ਇਹ ਸੰਕਲਪ ਹੋ ਚੁੱਕਾ ਸੀ ਕਿ ਕਿਹੜੇ ਜਾਮੇ ਵਿਚ ਪ੍ਰਗਟ ਹੋ ਕੇ ਕਦੋਂ ਗੁਰਤਾ ਗੱਦੀ 'ਤੇ ਸਥਿਤ ਹੋਣਾ ਹੈ ਅਤੇ ਕੀ-ਕੀ ਕਰਤੱਵ ਕਰਨੇ ਹਨ। ਇਹ ਰੱਬੀ ਫ਼ੈਸਲੇ ਅਨੁਸਾਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਾਤਾ ਨਾਨਕੀ ਜੀ ਦੀ ਕੁੱਖੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਪ੍ਰਗਟ ਹੋਏ। ਅਵਤਾਰ ਧਾਰਨ ਦੇ ਉਤਸਵ ਤੋਂ ਲੈ ਕੇ ਜੀਵਨ ਦੀਆਂ ਝਲਕਾਂ ਕੁਝ ਅਜਿਹੀਆਂ ਸਨ ਕਿ ਆਪ ਜੀ ਦੀ ਬਿਰਤੀ ਤੋਂ ਸਿਆਣੇ ਸਿੱਖਾਂ ਨੂੰ ਇਹ ਅਨੁਮਾਨ ਲੱਗਦਾ ਸੀ ਕਿ ਗੁਰੂ ਜੀ ਦਾ ਇਹ ਸਾਹਿਬਜ਼ਾਦਾ ਕਿਸੇ ਦਿਨ ਪਤਾ ਨਹੀਂ ਕਿਹੋ ਜਿਹਾ ਪ੍ਰਤਾਪੀ ਹੋਵੇਗਾ। ਇਸਦਾ ਅਜੇ ਤਾਂ ਭਾਵੇਂ ਕੋਈ ਪਤਾ ਨਹੀਂ ਚਲਦਾ ਪਰ ਅਨੁਮਾਨ ਹੈ ਕਿ ਬਾਕੀ ਦੇ ਸਾਹਿਬਜ਼ਾਦਿਆਂ ਨਾਲੋਂ ਇਸ ਸਾਹਿਬਜ਼ਾਦੇ ਦੀ ਵੱਖਰੀ ਨੁਹਾਰ ਹੈ। ਜੈਸੇ ਗੁਣ ਅਵਤਾਰੀ ਪੁਰਖਾਂ ਦੇ ਸੁਣੇ ਜਾਂਦੇ ਹਨ। ਉਹ ਇਹਨਾਂ ਵਿਚ ਸਾਰੇ ਮੌਜੂਦ ਹਨ, ਨਿੱਕੀ ਜਿਹੀ ਉਮਰ ਵਿਚ ਬਿਰਤੀ ਦਾ ਟਿਕਾਅ, ਵੈਰਾਗੀ, ਤਿਆਗੀ ਸੁਭਾਅ, ਸਤਿ ਸੰਗ ਦੀ ਪ੍ਰੀਤ, ਬੜੀ ਦੇਰ ਤੱਕ ਸਤਸੰਗਤਿ ਕਰਦੇ ਰਹਿਣਾ, ਅਭਿਆਸ ਲਈ ਕਈ-ਕਈ ਦਿਨ ਅਗਿਆਤ ਵਾਸ ਲੈ ਕੇ ਉਸਦੇ ਵਿਚ ਉਪਰਾਮ ਹੋ ਕੇ ਜਪ ਤਪ ਕਰਦੇ ਰਹਿਣਾ। ਫਿਰ ਕਿਸੇ ਵੀ ਲੋੜਵੰਦ ਨੂੰ ਨਿਰਾਸ ਨਾ ਕਰਨਾ ਜੋ ਕੁਝ ਘਰੋਂ ਮਿਲਣਾ ਉਹੀ ਦੇ ਦੇਣਾ। ਇਹ ਸਾਰੀਆਂ ਗੱਲਾਂ ਰੱਬੀ ਗੁਣਾਂ ਦੀ ਸੂਚਨਾ ਦਿੰਦੀਆਂ ਹਨ। ਅਜਿਹੇ ਅਨੁਮਾਨ ਗੁਰਸਿੱਖਾਂ ਵਿਚ ਚੱਲ ਰਹੇ ਸਨ। ਸਮਾਂ ਲੰਘਦਿਆਂ ਕੋਈ ਦੇਰ ਨਹੀਂ ਲੱਗਦੀ। ਆਪ ਜੀ ਨੇ ਬਚਪਨ ਦੇ ਚੋਜ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਧਰਤੀ 'ਤੇ ਕਰਕੇ, ਕਰਤਾਰਪੁਰ ਦੇ ਜੰਗ ਵਿਚ ਆਪਣੇ ਪਿਤਾ ਗੁਰੂ ਮਹਾਰਾਜ ਦੇ ਅਰੰਭੇ ਧਰਮ ਜੰਗ ਦੇ ਵਿਚ ਯੋਗਦਾਨ ਪਾਇਆ, ਯੋਗਦਾਨ ਪਾ ਕੇ ਫਿਰ ਇਸ ਤੋਂ ਬਾਅਦ ਆਪਣੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਕੀਰਤਪੁਰ ਸਾਹਿਬ ਪਹੁੰਚੇ।

ਆਪ ਜੀ ਪਿਤਾ ਗੁਰੂ ਮਹਾਰਾਜ ਜੀ ਦੀ ਸੰਗਤ ਵਿਚ ਹੋਰ ਗੁਣ ਪ੍ਰਪੱਕ ਕਰਦੇ ਰਹੇ। ਜਦੋਂ ਆਪ ਜੀ ਦੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਚਖੰਡ ਜਾਣ ਦੀ ਤਿਆਰੀ ਕੀਤੀ, ਉਸ ਵੇਲੇ ਪੰਜ ਸਾਹਿਬਜ਼ਾਦਿਆਂ ਵਿਚੋਂ ਤਿੰਨ ਸਾਹਿਬਜ਼ਾਦੇ ਮੌਜੂਦ ਸਨ। ਕਿਉਂਕਿ ਬਾਬਾ ਗੁਰਦਿੱਤਾ ਜੀ ਵੱਡੇ ਸਾਹਿਬਜ਼ਾਦੇ ਨੂੰ ਗਊ ਜਿਉਂਦੀ ਕਰਨ ਦੇ ਕਾਰਣ ਗਊ ਦੇ ਬਦਲੇ ਪ੍ਰਾਣ ਦੇਣੇ ਪਏ। ਤੇ ਬਾਬਾ ਅਟੱਲ ਰਾਏ ਜੀ ਆਪਣੇ ਹਾਣੀ ਮੋਹਨ ਸੋਇਨੀ ਗੋਤ ਦੇ ਗੁਰਮੁਖ ਨਾਮੀ ਖੱਤਰੀ ਦੇ ਪੁੱਤਰ ਨੂੰ ਜਿਊਂਦਾ ਕਰਨ ਬਦਲੇ ਆਪਣੇ ਪ੍ਰਾਣ ਤਿਆਗ ਗਏ ਸਨ। ਹੁਣ ਤਿੰਨ ਸਾਹਿਬਜ਼ਾਦੇ ਗੁਰੂ ਹਰਿਗੋਬਿੰਦ ਜੀ ਦੇ ਕੀਰਤਪੁਰ ਸਾਹਿਬ ਮੌਜੂਦ ਸਨ- ਸੂਰਜਮੱਲ, ਅਣੀ ਰਾਏ ਤੇ ਸ੍ਰੀ ਤੇਗ਼ ਬਹਾਦਰ ਜੀ। ਹੁਣ ਰੱਬੀ ਹੁਕਮ ਅਨੁਸਾਰ ਤਿੰਨਾਂ ਪੁੱਤਰਾਂ ਨੂੰ ਛੱਡ ਕੇ ਗੁਰਤਾ ਗੱਦੀ ਆਪਣੇ ਪੋਤਰੇ ਨੂੰ ਦਿੱਤੀ। ਪੋਤਰਿਆਂ ਚੋਂ ਵੀ ਵੱਡੇ ਪੋਤਰੇ ਨੂੰ ਛੱਡ ਕੇ ਛੋਟੇ ਪੋਤਰੇ ਸ੍ਰੀ ਹਰਿ ਰਾਇ ਸਾਹਿਬ ਜੀ ਨੂੰ ਗੁਰਤਾ ਗੱਦੀ ਤੇ ਸਥਾਪਨ ਕਰ ਦਿੱਤਾ। ਜਦੋਂ ਗੁਰਤਾ ਗੱਦੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਦੇ ਦਿੱਤੀ ਤਾਂ ਤਿੰਨਾਂ ਮਹਿਲਾਂ ਦੇ ਵਿਚੋਂ ਦੋ ਮਹਿਲ ਮਾਤਾ ਮਰਵਾਹੀ ਜੀ ਤੇ ਮਾਤਾ ਨਾਨਕੀ ਜੀ ਆਪਣੇ-ਆਪਣੇ ਪੁੱਤਰਾਂ ਨੂੰ ਜੋ ਗੁਰੂ ਬਣਾਉਣ ਦਾ ਸੰਕਲਪ ਲਈ ਬੈਠੇ ਸਨ। ਬੜੀ ਦੇਰ ਦੀਆਂ ਆਸਾਂ ਸਨ ਦੋਨਾਂ ਨੂੰ ਅਤੇ ਇਕੋ ਹੀ ਇੱਛਾ ਸੀ ਕਿ ਮੇਰਾ ਪੁੱਤਰ ਗੁਰੂ ਬਣੇ, ਹੁਣ ਦੋਹਾਂ ਦੀ ਆਸ 'ਤੇ ਪਾਣੀ ਫਿਰ ਗਿਆ। ਦੋਹਾਂ ਦੀ ਔਲਾਦ ਵਿਚੋਂ

ਕੋਈ ਪੁੱਤਰ ਗੁਰੂ ਨਾ ਬਣ ਸਕਿਆ। ਮਾਤਾ ਨਾਨਕੀ ਤਾਂ ਅਜੇ ਆਪਣੀ ਨਿਰਾਸਤਾ ਨੂੰ ਆਪਣੇ ਦਿਲ ਦੀਆਂ ਤੈਹਾਂ ਹੇਠ ਦਬਾ ਕੇ ਬੈਠੀ ਹੋਈ ਸੀ, ਜਦੋਂ ਕਿ ਮਾਤਾ ਮਰਵਾਹੀ ਜੀ ਗੱਡੇ 'ਤੇ ਸਮਾਨ ਰੱਖ ਕੇ, ਹੱਥ ਜੋੜ ਕੇ ਆਪਣੇ ਪੁੱਤਰ ਸੂਰਜ ਮੱਲ ਨੂੰ ਲੈ ਕੇ ਉਥੋਂ ਤੁਰ ਪਏ ਸਨ। ਪਤਾ ਲੱਗਣ ਤੋਂ ਗੁਰੂ ਜੀ ਨੇ ਭਾਈ ਭਾਨਾ ਜੀ ਨੂੰ ਕਹਿ ਕੇ ਵਾਪਸ ਮੁੜਵਾਇਆ ਸੀ ਅਤੇ ਦੋਵੇਂ ਮਹਿਲਾਂ ਨੂੰ ਗਿਆਨ ਦੁਆਰਾ ਸਮਝਾਇਆ ਕਿ ਇਹ ਕਿਸੇ ਦੇ ਇੱਛਾ ਕਰਨ ਤੋਂ ਜਾਂ ਕੋਈ ਚਾਰਾ ਕਰਨ ਤੋਂ ਮਿਲਣ ਵਾਲੀ ਵਸਤੂ ਨਹੀਂ ਹੈ। ਇਹ ਤਾਂ ਰੱਬੀ ਹੁਕਮ ਹੈ। ਤੁਹਾਨੂੰ ਪਰਮਾਤਮਾ ਦੇ ਭਾਣੇ ਵਿਚ ਰਹਿਣਾ ਚਾਹੀਦਾ ਹੈ। ਇਤਰਾਜ਼ ਨਹੀਂ ਕਰਨਾ ਚਾਹੀਦਾ। ਤੇ ਫਿਰ ਆਪਣੇ ਪੁੱਤਰ ਸੂਰਜ ਮੱਲ ਨੂੰ ਬੁਲਾ ਕੇ ਕਿਹਾ ਕਿ ਹੇ ਪੁੱਤਰ ! ਸੂਰਜ ਮੱਲ ਤੂੰ ਗੁਰੂ ਬਣਨਾ ਚਾਹੁੰਦਾ ਹੈਂ ? ਤਾਂ ਸੂਰਜ ਮੱਲ ਨੇ ਕਿਹਾ ਗ਼ਰੀਬ ਨਿਵਾਜ ! ਮੈਨੂੰ ਤਾਂ ਸਿੱਖੀ ਦੀ ਦਾਤ ਬਖ਼ਸ਼ੋ। ਐਸੇ ਬਚਨ ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਅਨੇਕਾਂ ਬਖ਼ਸ਼ਿਸ਼ਾਂ ਕੀਤੀਆਂ ਅਤੇ ਕਿਹਾ ਤੇਰੀ ਕੁਲ ਕਲੰਕ ਤੋਂ ਰਹਿਤ, ਪੂਜਨੀਕ ਹੋਵੇਗੀ, ਤੇਰੇ ਬੇਅੰਤ ਸਿੱਖ ਸੇਵਕ ਹੋਣਗੇ। ਸੋ ਇਹ ਬਚਨ ਸਤ ਹੋਇਆ। ਜਦੋਂ ਦਸਮ ਪਾਤਸ਼ਾਹ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਸੂਰਜ ਮੱਲ ਦੇ ਪੋਤਰੇ ਸ਼ਾਮ ਸਿੰਘ ਤੇ ਗੁਲਾਬ ਰਾਏ ਸੰਗਤਾਂ ਪਾਸੋਂ ਪੂਜਾ ਪ੍ਰਤਿਸ਼ਟਾ ਕਰਾਉਂਦੇ ਰਹੇ।

ਹੁਣ ਤੱਕ ਉਹਨਾਂ ਦੀ ਵੰਸ਼ ਆਨੰਦਪੁਰ ਸਾਹਿਬ ਵਿਚ ਵਸਦੀ ਹੈ। ਇਸੇ ਤਰ੍ਹਾਂ ਅਣੀ ਰਾਏ ਜੀ ਜਿਨ੍ਹਾਂ ਦਾ ਬੜਾ ਮਸਤ ਸੁਭਾਅ ਸੀ, ਤੇ ਜਦੋਂ ਮਾਤਾ ਨਾਨਕੀ ਜੀ ਨੇ ਵੈਰਾਗ ਦੇ ਆਂਸੂ ਭਰ ਕੇ ਪਤੀ ਦੇ ਜਾਣ ਦਾ ਦੁੱਖ ਪ੍ਰਗਟਾਇਆ ਅਤੇ ਆਗਿਆ ਮੰਗੀ ਕਿ ਮੈਨੂੰ ਸੱਚਖੰਡ ਆਪਣੇ ਨਾਲ ਹੀ ਲੈ ਜਾਵੋ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਤੇਰੀ ਅਜੇ ਪ੍ਰਾਲਬੱਧ ਬਾਕੀ ਹੈ। ਨਾਲੇ ਸਿੱਖ ਨੂੰ ਭਾਣਾ ਮੰਨਣ ਦੀ ਆਗਿਆ ਹੈ। ਤੇਰੇ ਜ਼ਿੰਮੇ ਇਕ ਡਿਊਟੀ ਹੈ ਕਿ ਤੂੰ ਪੁੱਤਰ ਦਾ ਪੁੱਤਰ, ਯਾਨੀ ਪੋਤਰਾ ਖਿਡਾ ਕੇ ਪੋਤਰੇ ਨੂੰ ਲੋਰੀਆਂ ਦੇ ਕੇ ਆਪਣੀ ਪ੍ਰਾਲਬਧ ਭੋਗ ਕੇ ਫਿਰ ਸਚਖੰਡ ਆਵੇਂਗੀ। ਉਤਨੀ ਦੇਰ ਤੱਕ ਤੇਰਾ ਸਰੀਰ ਇਸ ਸੰਸਾਰ ਵਿਚ ਰਹੇਗਾ। ਇਸ ਲਈ ਸਚਖੰਡ ਜਾਣ ਦੀ ਗੱਲ ਤੇਰੀ ਮਨਜ਼ੂਰ ਨਹੀਂ ਹੋ ਸਕਦੀ, ਹੋਰ ਕੁਝ ਮੰਗ। ਤਾਂ ਮਾਤਾ ਨਾਨਕੀ ਜੀ ਨੇ ਕਿਹਾ, ਹੇ ਪਤੀ ਸਤਿਗੁਰੂ ਜੀ ! ਤੁਸੀਂ ਤਾਂ ਮੇਰੇ ਪੁੱਤਰ ਦੇ ਜਨਮ ਸਮੇਂ ਕਿਹਾ ਸੀ ਕਿ ਤੇਰਾ ਪੁੱਤਰ ਗੁਰਤਾ ਗੱਦੀ ਦਾ ਮਾਲਕ ਹੋਵੇਗਾ ਤੇ ਅੱਜ ਗੁਰਤਾ ਗੱਦੀ ਪੋਤਰੇ ਹਰਿ ਰਾਇ ਨੂੰ ਦੇ ਦਿੱਤੀ। ਹੁਣ ਦੱਸੋ ਮੇਰਾ ਪੁੱਤਰ ਕੀ ਕਰੇਗਾ? ਮੇਰੇ ਪੁੱਤਰ ਨੂੰ ਗੁਰਤਾ ਗੱਦੀ ਤੋਂ ਵਾਂਝਾ ਕਰ ਦਿੱਤਾ ਹੈ।

*ਕਹਾ ਮਾਤ ਤੁਮਰਾ ਬਚ ਸੁਆਮੀ। ਗ੍ਰਿਹਿ ਗੁਰਿਆਈ ਮਮ ਸੁਖ ਧਾਮੀ।*
*ਸੋ ਪ੍ਰਭ ਜੀ ਤੁਮ ਕੌਤਕ ਚੀਨੋਂ। ਹਰਿਰਾਇ ਕੋ ਅਬ ਗੁਰੁ ਕੀਨੋਂ॥ ੬੩੧॥*

(ਗੁਰ ਬਿਲਾਸ ਪਾ: ੬, ਅਧਿ : ੨੧)

ਤੇ ਮਾਤਾ ਜੀ ਨੇ ਕਿਹਾ ਸੀ ਕਿ ਹੁਣ ਮੈਂ ਕੀ ਮੰਗਾਂ, ਸਭ ਕੁਝ ਤਾਂ ਆਪਣੇ ਪੋਤਰੇ ਨੂੰ ਦੇ ਦਿੱਤਾ ਹੈ। ਤਾਂ ਗੁਰੂ ਜੀ ਨੇ ਕਿਹਾ ਸੀ, ਭੋਲੀਏ ਇੰਤਜ਼ਾਰ ਕਰ।

*ਅਬ ਕਯਾ ਮਾਂਗੋ ਤੁਮ ਸਭੁ ਜਾਨੋਂ। ਮਨ ਕੀ ਮਨ ਮੈਂ ਬਾਤ ਪ੍ਰਮਾਨੋਂ।*
*ਸ੍ਰੀ ਗੁਰ ਕਹਾ ਸੰਸ ਨਹਿ ਕੀਜੈ। ਸਮਾ ਪਾਇ ਗੁਰਯਾਈ ਲੀਜੈ॥ ੬੩੨॥*

(ਗੁ: ਬਿਲਾਸ ਪਾ: ੬, ਅਧਿ :੨੧)

ਉਸ ਵੇਲੇ ਮਹਾਰਾਜ ਜੀ ਨੇ ਨਾਲ ਇਹ ਵੀ ਬਚਨ ਕੀਤੇ ਸਨ ਕਿ ਤੇਰਾ ਪੁੱਤਰ ਭਾਰੀ ਗੁਰੂ ਹੋਵੇਗਾ ਅਤੇ ਤੇਰੇ ਪੁੱਤਰ ਦਾ ਪੁੱਤਰ ਇਹੋ ਜਿਹਾ ਬਲ ਵਾਲਾ ਗੁਰੂ ਹੋਵੇਗਾ ਜੋ ਗੁਰਿਆਈ ਧਾਰ ਕੇ ਸੰਤਾਂ ਨੂੰ ਸੁੱਖ ਦੇਵੇਗਾ, ਧਰਤੀ ਦਾ ਭਾਰ ਹਰੇਗਾ।

*ਤੁਮਰਾ ਸੁਤ ਹੋਵੈ ਗੁਰੁ ਭਾਰੀ। ਨਿਸਚੈ ਜਾਨੁ ਚਿੱਤੁ ਮਤੁ ਧਾਰੀ।*
*ਤੁਮ ਸੁਤ ਨੰਦਨੁ ਹੁਇ ਬਲਵੰਤਾ। ਧਰਿ ਗੁਰਿਆਈ ਸੁਖ ਦੈ ਸੰਤਾ॥ ੬੩੩॥*

ਇਹ ਬਚਨ ਕਰਕੇ ਸਤਿਗੁਰੂ ਜੀ ਨੇ ਕਿਹਾ ਨਾਨਕੀ ਜੀ, ਤੂੰ ਜੋ ਸੱਚਖੰਡ ਜਾਣ ਦੀ ਕਾਹਲੀ ਕਰਦੀ ਹੈਂ, ਤੂੰ ਆਪਣੇ ਪੁੱਤਰ ਦੀ ਗੁਰਿਆਈ ਦਾ ਸਮਾਂ ਦੇਖ ਕੇ ਫਿਰ ਆਪਣੇ ਪੁੱਤਰ ਦੇ ਪੁੱਤਰ ਦੀਆ ਖ਼ੁਸ਼ੀਆਂ ਦਾ ਸਮਾਂ ਵੇਖ ਕੇ ਫੇਰ ਸਾਡੇ ਕੋਲ

ਸੱਚਖੰਡ ਆਵੇਂਗੀ।

*ਸੁਤ ਗੁਰਿਆਈ ਦੇਖਿ ਤੁਮ ਸੁਤ ਸੁਤ ਬਹੁਰਿ ਨਿਹਾਰ।*
*ਬਹੁਰਿ ਤਿਆਗਿ ਨਿਜ ਪ੍ਰਾਨ ਕਉ ਹਮਰੇ ਨਿਕਟਿ ਪਧਾਰ॥ ੬੩੪॥*

(ਗੁ: ਬਿ: ਪਾ: ੬, ਅਧਿ : ੨੧)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਲਿਖਿਆ ਹੈ ਕਿ ਜਿਸ ਵੇਲੇ ਮਾਤਾ ਨਾਨਕੀ ਜੀ ਇਸ ਚਿੰਤਾ ਵਿਚ ਸਨ ਤਾਂ ਸਤਿਗੁਰੂ ਜੀ ਪ੍ਰਸ਼ਾਦਾ ਛੱਕਦੇ ਹੋਏ ਆਪਣੇ ਮਹਿਲਾਂ ਨਾਲ ਧੀਰਜ ਦੀਆਂ ਗੱਲਾਂ ਵੀ ਕਰ ਰਹੇ ਸਨ। ਮਾਤਾ ਮਰਵਾਹੀ ਜੀ ਨੂੰ ਸਮਝਾ ਕੇ ਭੋਜਨ ਛਕ ਕੇ ਜਦੋਂ ਜਲ ਛਕਿਆ, ਚੂਲਾ ਕੀਤਾ।

*ਤ੍ਰਿਪਤਿ ਹੋਏ ਪੁਨ ਪਾਨੀ ਲੀਨਿ। ਪਾਨ ਪਖਾਰਿ ਚੁਰੇ ਕੋ ਕੀਨਿ।*
*ਕਹਯੋ ਬਾਕ ਧੀਰਜ ਕੋ ਧਾਰਿ। ਨਿਜ ਸੁਤ ਸਭਿ ਲਾਇਕ ਨਿਰਧਾਰਿ॥ ੩੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੫)

ਇਹ ਬਚਨ ਸੁਣ ਕੇ ਮਾਤਾ ਨਾਨਕੀ ਜੀ ਨੇ ਨੈਣਾਂ ਚੋਂ ਨੀਰ ਭਰ ਕੇ ਪਤੀ ਵਿਛੋੜੇ ਵਿਚ ਰੋਂਦੀ ਹੋਈ ਨੇ ਬਚਨ ਕਹੇ।

*ਸੁਨਤਿ ਨਾਨਕੀ ਨੈਨਨਿ ਨੀਰ। ਰੁਦਤਿ ਬੋਲਤੀ ਸਤਿਗੁਰ ਤੀਰ॥ ੩੫॥*

ਆਪਣੇ ਮਰੇ ਪੁੱਤਰ ਨੂੰ ਯਾਦ ਕਰਕੇ ਪਤੀ ਵਿਛੋੜੇ ਵਿਚ ਬਹਿਬਲ ਹੋਈ ਤੇ ਪੁੱਤਰ ਨੂੰ ਗੁਰਤਾ ਗੱਦੀ ਤੋਂ ਖ਼ਾਲੀ ਸਮਝ ਕੇ ਇਹ ਬਚਨ ਕਹੇ ਕਿ ਸ਼ਰੀਕਾਂ ਦੇ ਅਧੀਨ ਹੋਣ ਨਾਲੋਂ ਮਰਨਾ ਹੀ ਚੰਗਾ ਹੈ। ਤੁਹਾਡੇ ਤਨ ਤਿਆਗਣ ਤੋਂ ਬਾਅਦ ਜੀਅ ਕੇ ਕੀ ਲੈਣਾ ਹੈ।

*ਗਦਗਦ ਗਿਰਾ ਦੁਖੀ ਬਹੁ ਹੋਈ। ਪਰਾਲਬਧ ਹਮ ਸੁਖ ਨਹਿੰ ਕੋਈ।*
*ਅਟਲਰਾਇ ਸੁਤ ਜਿਯੋ ਨ ਜਾਨਿ। ਕਹੇ ਆਪ ਕੇ ਤਯਾਗੇ ਪ੍ਰਾਨ॥ ੩੬॥*
*ਤੈਸੀ ਗਤਿ ਕੁਛ ਜਾਨੀ ਜਾਇ। ਤੇਗ਼ ਬਹਾਦੁਰ ਅਬ ਦੁਖ ਪਾਇ।*
*ਮੁਝ ਸਮੇਤ ਜਿਯ ਸਕਹਿ ਕਿ ਨਾਂਹੀ। ਕਰਯੋ ਅਨਾਦਰ, ਸਹਯੋ ਨ ਜਾਹੀ॥ ੩੭॥*
*ਤੁਮਰੇ ਤਨ ਤਯਾਗਨਿ ਕੇ ਆਗੇ। ਮਰਿ ਹੈਂ ਹਮ ਦੋਨਹੁ ਦੁਖ ਪਾਗੇ।*
*ਹੁਇ ਨਹਿੰ ਸਕਹਿੰ ਸ਼ਰੀਕ ਅਧੀਨ। ਯਾਤੇ ਮਰਿਬੋ ਨੀਕੇ ਚੀਨਿ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੫)

ਇਹ ਸਾਰੀਆਂ ਗੱਲਾਂ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪ੍ਰਸ਼ਾਦਾ ਛਕ ਕੇ ਜਿਸ ਰੁਮਾਲ ਨਾਲ ਹੱਥ ਸਾਫ਼ ਕਰ ਰਹੇ ਸਨ, ਕਿਹਾ ਨਾਨਕੀ ਜੇ ਮੇਰੇ ਕਹਿਣ 'ਤੇ ਤੈਨੂੰ ਅਜੇ ਵੀ ਸ਼ੱਕ ਹੈ ਤਾਂ ਝੋਲੀ ਅੱਡ। ਮਾਤਾ ਨਾਨਕੀ ਜੀ ਨੇ ਝੋਲੀ ਅੱਡੀ।

*ਹੁਤੇ ਰੁਮਾਲ ਪੌਛਤੇ ਹਾਥ। ਸੋ ਇਕਠੋ ਕਰਿ ਕੈ ਤਬਿ ਨਾਥ॥ ੪੦॥*

ਇਹ ਰੁਮਾਲ ਇਕੱਠਾ ਕਰਕੇ ਗੁਰਤਾ ਗੱਦੀ ਦੀ ਬਖ਼ਸ਼ਿਸ਼ ਦਾ ਪ੍ਰਤੀਕ ਮਾਤਾ ਨਾਨਕੀ ਜੀ ਦੀ ਝੋਲੀ ਪਾਇਆ।

*ਝੋਰੀ ਬਿਖੈ ਡਾਰਿ ਸੋ ਦੀਨਿ। ਕੁਛਕ ਕੋ ਪਤੇ ਬੋਲਨਿ ਕੀਨਿ।*
*'ਚਹਤਿ ਰਹਿਤ' ਜਿਹ ਕਹਿਤ ਬਿਸਾਲਾ। ਸੋ ਗੁਰਤਾ ਲੀਜਹਿ ਇਸ ਕਾਲਾ॥ ੪੧॥*

ਆਪਣੇ ਸਰੀਰ 'ਤੇ ਅਨੇਕਾਂ ਪ੍ਰਕਾਰ ਦੇ ਕਸ਼ਟ ਸਹਾਰ ਕੇ ਗੁਰਤਾ ਗੱਦੀ ਦੀ ਟੇਕ ਰੱਖੇਗਾ ਤੇ ਤੇਰਾ ਪੋਤਰਾ ਭਾਰੀ ਗੁਰੂ

ਹੋਵੇਗਾ। ਸੁਣ ਕੇ ਮਾਤਾ ਨਾਨਕੀ ਜੀ ਨੇ ਰੁਮਾਲ ਆਪਣੇ ਕੋਲ ਸੰਭਾਲ ਲਿਆ। ਹੱਥ ਜੋੜ ਕੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਜਾ ਕੇ ਆਪਣੇ ਪੁੱਤਰ ਸ੍ਰੀ ਤੇਗ਼ ਬਹਾਦਰ ਜੀ ਨੂੰ ਸਾਰਾ ਪ੍ਰਸੰਗ ਸੁਣਾਇਆ। ਪਰ ਸ੍ਰੀ ਤੇਗ਼ ਬਹਾਦਰ ਜੀ ਆਪਣੀ ਇਕ ਰਸ ਬਿਰਤੀ ਵਿਚ ਰਹੇ। ਉਹਨਾਂ ਨੂੰ ਕੋਈ ਹਰਖ ਸੋਗ ਨਹੀਂ ਛੁਰਿਆ।

*ਸਹਿ ਸ਼ਰੀਰ ਪਰ ਬਿਘਨ ਅਨੇਕ। ਤਵ ਸੁਤ ਰਾਖਹਿ ਗੁਰਤਾ ਟੇਕ।*
*ਪੁਨ ਪੌਤ੍ਰਾ ਤੁਵ ਹੁਇ ਗੁਰ ਭਾਰੀ। ਸਹਹਿਂ ਕਸਟ ਸੇ ਅਨਿਕ ਪ੍ਰਕਾਰੀ॥ ੪੩॥*
*ਸੁਨਤਿ ਨਾਨਕੀ ਝੋਰੀ ਪਾਇ। ਸੋ ਰੁਮਾਲ ਲੀਨੇ ਤਨ ਲਾਇ।*
*ਹਾਥ ਬੰਦਿ ਗੁਰ ਦਿਸਿ ਕਰਿ ਬੰਦਨ। ਨਿਸ਼ਚੈ ਕੀਨਿ ਹੋਇ ਗੁਰ ਨੰਦਨ॥ ੪੪॥*
*ਸਦਨ ਆਪ ਨੇ ਬੈਠੀ ਜਾਇ। ਸੁਤਿ ਸੋਂ ਸਰਬ ਪ੍ਰਸੰਗ ਸੁਨਾਇ।*
*ਨਹਿਂ ਮਨ ਕੁਛ ਸ੍ਰੀ ਤੇਗ਼ ਬਹਾਦਰ। ਇਕ ਰਸ ਬ੍ਰਿਤੀ ਅਨਾਦਰ ਸਾਦਰ॥ ੪੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੫)

ਇਸ ਪ੍ਰਕਾਰ ਸ੍ਰੀ ਤੇਗ਼ ਬਹਾਦਰ ਜੀ ਦੀ ਗੁਰਤਾ ਗੱਦੀ ਦਾ ਪ੍ਰਮਾਣ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮੁੱਖ ਤੋਂ ਦੋ ਤਿੰਨ ਵਾਰੀ ਸੁਣਿਆ ਗਿਆ। ਜੈਸਾ ਕਿ ਅਵਤਾਰ ਧਾਰਨ ਸਮੇਂ ਵੀ ਆਪ ਜੀ ਨੇ ਇਹ ਬਚਨ ਕੀਤੇ ਸਨ ਕਿ ਮੇਰੇ ਪੰਜਾਂ ਪੁੱਤਰਾਂ ਤੋਂ ਇਹ ਮੇਰਾ ਪੁੱਤਰ ਗੁਰੂ ਪਦਵੀ 'ਤੇ ਸ਼ਸੋਭਿਤ ਹੋਵੇਗਾ।

*ਪਾਂਚੋ ਸੁਤ ਮਹਿ ਇਹ ਗੁਰ ਹੋਵੈ। ਦੀਨ ਰੱਛ ਕਰਿ ਸੰਕਟ ਖੋਵੈ।*
*ਇਹ ਕੇ ਧਨੀ ਤੇਗ ਉਪਜਾਵੈ। ਤੇਗ਼ ਬਹਾਦਰ ਅਧਿਕ ਕਰਾਵੈ॥ ੧੦੮੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਗੁਰ ਬਿ:, ਅਧਿ: ੯)

ਤੇ ਜਦੋਂ ਪੰਜੇ ਪੁੱਤਰ ਅਕਾਲ ਤਖ਼ਤ ਸਾਹਿਬ ਆਪ ਜੀ ਦੀ ਹਜ਼ੂਰੀ ਵਿਚ ਪਹੁੰਚਿਆ ਕਰਦੇ ਸਨ, ਉਸ ਵੇਲੇ ਮਾਤਾ ਨਾਨਕੀ ਜੀ ਦੇ ਪੁੱਛਣ ਤੋਂ ਕਿ ਤੁਸੀਂ ਕਿਉਂ ਇਤਨਾ ਇਸ ਦੇ ਨਾਲ ਸਨੇਹ ਕਰਦੇ ਹੋ। ਤਾਂ ਉਸ ਵੇਲੇ ਭਵਿੱਖ਼ਤ ਬਚਨ ਕੀਤੇ ਸਨ ਕਿ ਇਸ ਤੇਰੇ ਪੁੱਤਰ ਨੇ ਗੁਰਤਾ ਗੱਦੀ 'ਤੇ ਸ਼ਸੋਭਿਤ ਹੋ ਕੇ ਹਿੰਦ ਵਾਸੀਆਂ ਦਾ ਧਰਮ ਰੱਖਣਾ ਹੈ। ਸੋ ਇਹ ਸਾਰੇ ਪ੍ਰਮਾਣ ਆਪ ਜੀ ਦੇ ਗੁਰਤਾ ਗੱਦੀ 'ਤੇ ਸਥਾਪਨ ਹੋਣ ਦੇ ਭਾਵ ਪ੍ਰਗਟ ਕਰਦੇ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਗੁਰੂ ਜੀ ਨੇ ਮਾਤਾ ਨਾਨਕੀ ਜੀ ਨੂੰ ਹੁਕਮ ਕੀਤਾ ਸੀ ਕਿ ਮੇਰੇ ਸਰੀਰ ਦਾ ਦਾਹ ਸੰਸਕਾਰ ਹੋਣ ਤੋਂ ਬਾਅਦ ਤੂੰ ਆਪਣੇ ਪੇਕੇ ਬਕਾਲੇ ਜਾ ਕੇ ਨਿਵਾਸ ਕਰਨਾ ਹੋਵੇਗਾ ਤੇ ਉਥੇ ਚਲ ਕੇ ਉਡੀਕ ਕਰ। ਬਕਾਲੇ ਤੋਂ ਤੇਰਾ ਪੁੱਤਰ ਗੁਰੂ ਰੂਪ ਵਿਚ ਪ੍ਰਗਟ ਹੋਵੇਗਾ।

*ਸੋਰਠਾ-ਅਬ ਮਾਨੋ ਮਮ ਬਾਤ ਜਾਇ ਬਕਾਲੇ ਤੁਮ ਰਹੋ।*
*ਤਿਹ ਠਾਂ ਬਸ ਦਿਨੁ ਰਾਤਿ ਸੁਤ ਗੁਰਿਆਈ ਹੋਹਿ ਤਹ॥ ੬੩੫॥*

(ਗੁ: ਬਿ: ਪਾ: ੬, ਅਧਿ : ੨੧)

ਸੋ ਮਾਤਾ ਨਾਨਕੀ ਜੀ ਆਪਣੇ ਪੁੱਤਰ ਦੇ ਗੁਰੂ ਹੋਣ ਵਿਚ ਨਿਸ਼ਚਾ ਧਾਰ ਕੇ ਮਨ ਹੀ ਮਨ ਬੜੇ ਪ੍ਰਸੰਨ ਹੋ ਗਏ। ਆਪਣੇ ਪਤੀ ਮਹਾਰਾਜ ਦੇ ਜਾਣ ਦਾ ਤਾਂ ਦੁੱਖ ਭਾਵੇਂ ਅਸਹਿ ਸੀ, ਪਰ ਹੁਣ ਪਤੀ ਦੇ ਜਾਣ ਤੋਂ ਬਾਅਦ ਜਿਹੜਾ ਆਪਣੀ ਔਲਾਦ ਦੇ ਰੁਲਣ ਦਾ ਮਾਤਾ ਜੀ ਨੂੰ ਖ਼ਦਸ਼ਾ ਸੀ ਉਸ ਵੱਲੋਂ ਮਾਤਾ ਚਿੰਤਾ ਰਹਿਤ ਹੋ ਗਈ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋਤੀ ਜੋਤ ਸਮਾ ਗਏ। ਤਾਂ ਫਿਰ ਮਾਤਾ ਜੀ ਛੇਵੇਂ ਪਾਤਸ਼ਾਹ ਜੀ ਦੇ ਕਹੇ ਹੋਏ ਬਚਨਾਂ ਅਨੁਸਾਰ ਕੀਰਤਪੁਰ ਸਾਹਿਬ ਨੂੰ ਤਿਆਗ ਕੇ ਆਪਣੇ ਪੇਕੇ ਬਕਾਲੇ ਆ ਗਏ। ਸ੍ਰੀ ਤੇਗ਼ ਬਹਾਦਰ ਜੀ ਵੀ ਧੀਰਮਲ ਆਦਿਕ ਸ਼ਰੀਕਾਂ ਦੇ ਇਸ ਵਾਦ-ਵਿਵਾਦ ਤੋਂ ਪਰੇ ਰਹਿਣ ਵਾਸਤੇ ਜਰ, ਜੋਰੂ, ਜ਼ਮੀਨ ਝਗੜਿਆਂ ਦਾ ਮੂਲ ਸਮਝ ਕੇ ਆਪਣੇ ਪਿਤਾ ਪੁਰਖਾਂ ਦੇ ਥਾਂ ਕੀਰਤਪੁਰ ਸਾਹਿਬ

ਨੂੰ ਛੱਡ ਕੇ ਜ਼ਿਲ੍ਹਾ ਅੰਮ੍ਰਿਤਸਰ ਦੇ ਬਾਬੇ ਬਕਾਲੇ ਪਿੰਡ ਜਾ ਰਹੇ ਕਿਉਂਕਿ ਇਹਨਾਂ ਦਾ ਨਾਨਾ ਚੰਗਾ ਸ਼ਾਹੂਕਾਰ ਸੀ ਜੋ ਆਪਣੇ ਦੋਤਰੇ ਸ੍ਰੀ ਤੇਗ਼ ਬਹਾਦਰ ਜੀ ਦੀ ਅਤੇ ਪੁੱਤਰੀ ਨਾਨਕੀ ਜੀ ਦੀ ਬਹੁਤ ਸੇਵਾ ਕਰਦਾ ਰਿਹਾ। ਉਸ ਇਲਾਕੇ ਦੀ ਸੰਗਤ ਗੁਰੂ ਜੀ ਦਾ ਸੰਤ ਪੁੱਤਰ ਸਮਝ ਕੇ ਟਹਿਲ ਕਰਦੀ ਰਹੀ ਤੇ ਆਪ ਜੀ ਨੇ ਬਾਬੇ ਬਕਾਲੇ ਨਾਨਕੇ ਘਰ ਵਿਖੇ ਚਾਰ ਫੁੱਟ ਦੱਸ ਇੰਚ ਮੁਰੱਬੇ ਵਾਲੇ ਭੋਰੇ ਨੂੰ ਤਿਆਰ ਕਰਵਾ ਕੇ ਸ੍ਰੀ ਤੇਗ਼ ਬਹਾਦਰ ਜੀ ਲਗਾਤਾਰ ੨੬ ਸਾਲ ੯ ਮਹੀਨੇ ੧੩ ਦਿਨ ਤਪ ਸਾਧਦੇ ਰਹੇ। ਇਹ ਲੰਮਾ ਸਮਾਂ ਤਪ ਦਾ ਆਪ ਜੀ ਦਾ ਉਹੀ ਬਚਪਨ ਤੇ ਇਕਾਂਤ ਸਥਾਨਾਂ 'ਤੇ ਬੈਠ ਕੇ ਛੋਟੀ ਉਮਰ ਵਿਚ ਤਪ ਕਰਨ ਦੇ ਸੁਭਾਅ ਨੂੰ ਪ੍ਰਗਟਾਉਂਦਾ ਹੈ। ਛੋਟੀ ਉਮਰ ਵਿਚ ਕਈ-ਕਈ ਦਿਨ ਇਕਾਂਤ ਵਿਚ ਬੈਠਦੇ। ਉਦੋਂ ਸਮਾਧੀ ਦਿਨਾਂ ਦੀ ਹੁੰਦੀ, ਪਰ ਹੁਣ ਜਦੋਂ ਵੱਡੇ ਹੋ ਗਏ ਫੇਰ ਸਮਾਧੀ ਸਾਲਾਂ ਦੀ ਹੋ ਗਈ। ਸਾਲਾਂ ਤੋਂ ਕਈ ਸਾਲਾਂ ਦੀ ਹੋ ਗਈ।

ਅਜਿਹਾ ਜੀਵਨ ਕਿਸੇ ਰਿਸ਼ੀ ਮੁਨੀ ਅਵਤਾਰ ਦਾ ਵੀ ਨਹੀਂ ਮਿਲਦਾ, ਜੈਸਾ ਸ੍ਰੀ ਤੇਗ਼ ਬਹਾਦਰ ਸਾਹਿਬ ਜੀ ਦਾ ਸੀ। ਬ੍ਰਹਮਚਰਜ ਇਤਨਾ ਰੱਖਿਆ ਕਿ ਆਪਣੀ ਧਰਮ ਸੁਪਤਨੀ ਸਾਡੇ ਸਤਿਕਾਰ ਯੋਗ ਮਾਤਾ ਗੁਜਰ ਕੌਰ ਦੇ ਪਾਸ ਰਹਿਣ ਦੇ ਬਾਵਜੂਦ ਵੀ ਕਦੇ ਗ੍ਰਹਿਸਤ ਦਾ ਫੁਰਨਾ ਅੰਤਸ਼ਕਰਨ ਦੇ ਨੇੜੇ-ਤੇੜੇ ਵੀ ਨਹੀਂ ਆਇਆ। ਆਪ ਨਿਰੰਤਰ ਆਪਣੀ ਪ੍ਰਭੂ-ਭਗਤੀ ਦੀ ਪ੍ਰੀਤ ਵਿਚ ਸਮਾਧੀ ਲਾ ਕੇ ਬੈਠੇ ਰਹਿੰਦੇ। ਸੰਸਾਰਕ ਖ਼ਿਆਲਾਂ ਦੇ ਵਿਚ ਆਪ ਜੀ ਦੀ ਰੁਚੀ ਬਿਲਕੁਲ ਨਹੀਂ ਸੀ। ਉਧਰ ਦੂਸਰੇ ਪਾਸੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ, ਜਿਨ੍ਹਾਂ ਨੇ ਦਿੱਲੀ ਯਮੁਨਾ ਦੇ ਕਿਨਾਰੇ ਜਿੱਥੇ ਗੁ: ਬਾਲਾ ਸਾਹਿਬ ਜੀ ਸ਼ਸ਼ੋਭਿਤ ਹੈ, ਸਰੀਰ ਤਿਆਗਣ ਦੇ ਸਮੇਂ ਸੰਗਤਾਂ ਦੇ ਬੇਨਤੀ ਕਰਨ ਤੇ ਕਿ ਹੁਣ ਸਾਡਾ ਗੁਰੂ ਰੱਖਿਅਕ ਕੌਣ ਹੋਵੇਗਾ? ਸੰਗਤਾਂ ਨੂੰ ਕੌਣ ਉਪਦੇਸ਼ ਦੇਵੇਗਾ? ਸੰਗਤਾਂ ਦੇ ਇਸ ਸੰਸੇ ਦੀ ਨਵਿਰਤੀ ਆਪ ਜੀ ਨੇ ਸੰਗਤ ਵਿਚ ਮੁਖੀ ਸਿੱਖਾਂ ਨੂੰ ਕਹਿ ਕੇ ਇਕ ਸੋਨੇ ਦਾ ਥਾਲ ਅਤੇ ਪੰਜ ਪੈਸੇ ਤੇ ਨਾਰੀਅਲ ਆਪਣੇ ਪਾਸ ਮੰਗਵਾਏ ਤੇ ਹੱਥ ਵਿਚ ਲੈ ਕੇ ਤਿੰਨ ਵਾਰੀ ਉਸਨੂੰ ਘੁਮਾਇਆ। ਧਿਆਨ ਵਿਚ ਪ੍ਰਕਰਮਾ ਕੀਤੀਆਂ। ਜਿੱਥੇ ਜ਼ਮੀਨ ਲਿਪ ਕੇ ਪਵਿੱਤਰ ਕੀਤੀ ਹੋਈ ਸੀ, ਉਥੇ ਆਪਣੇ ਹੱਥ ਨਾਲ ਇਸਨੂੰ ਟਿਕਾ ਕੇ ਗੁਰਤਾ ਗੱਦੀ ਦਾ ਮੱਥਾ ਟੇਕ ਦਿੱਤਾ।

*ਕੰਚਨ ਥਾਰ ਨਿਕਟਿ ਕਰਿਵਾਯੋ। ਦੇਖਿ ਦਾਹਿ ਨੋ ਹਾਥ ਉਠਾਯੋ।*
*ਮ੍ਰਿਦੁਲ ਮਨਿੰਦ ਕਮਲ ਕੇ ਜੋਇ। ਪ੍ਰੇਰਨ ਕਰਯੋ ਪਿਖਹਿੰ ਗਨ ਸੋਇ॥ ੩੨॥*
*ਪੈਸੇ ਪੰਚ ਉਠਾਵਨਿ ਕਰੇ। ਸ੍ਰੀ ਫਲ ਸਾਥ ਹਾਥੁ ਮਹੁਂ ਧਰੇ।*
*ਕੀਨਿ ਮੰਡਲਾਕ੍ਰਿਤ ਤ੍ਰੈ ਬਾਰੀ। ਧਰਯੋ ਸੁ ਪਯਾਨ ਪ੍ਰਕ੍ਰਮਾ ਧਾਰੀ॥ ੩੪॥*
*ਲੇਪਨ ਕਰੀ ਭੂਮਿ ਜਹਿੰ ਪਾਵਨ। ਨਿਜ ਕਰ ਤੇ ਤਹਿੰ ਕਰੇ ਟਿਕਾਵਨਿ।*
*ਹਾਥ ਜੋਰਿ ਪੁਨ ਬੰਦਨ ਠਾਨੀ। ਨੇਤ੍ਰ ਉਘਾਰਿ ਕਹੀ ਮੁਖ ਬਾਨੀ॥ ੩੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੨)

ਤੇ ਕਿਹਾ ਕਿ ਗੁਰਤਾ ਗੱਦੀ ਦਾ ਮਾਲਕ ਸੰਗਤ ਜੀ ਇਸ ਵੇਲੇ ਬਾਬੇ ਬਕਾਲੇ ਵਿਚ ਹੈ ਜੋ ਗੁਰੂ ਬਣ ਕੇ ਸੰਗਤ ਨੂੰ ਸੰਭਾਲੇਗਾ। ਸੰਗਤ ਨੂੰ ਨਿਸ਼ਚਾ ਹੋ ਗਿਆ ਕਿ ਹੁਣ ਸਾਡਾ ਨੌਵੇਂ ਥਾਂ 'ਤੇ ਗੁਰੂ ਬਣ ਕੇ ਉਪਦੇਸ਼ ਦਾਤਾ ਬਕਾਲੇ ਵਿਚ ਹੈ, ਜੋ ਅੱਠਵੇਂ ਪਾਤਸ਼ਾਹ ਤੋਂ ਬਾਅਦ ਸੰਗਤ ਨੂੰ ਸੰਭਾਲ ਲਏਗਾ।

*'ਬਾਬਾ ਬਸਹਿ ਜਿ ਗ੍ਰਾਮ ਬਕਾਲੇ। ਬਨਿ ਗੁਰ, ਸੰਗਤਿ ਸਕਲ ਸਮਾਲੇ'*
*ਇਮ ਸੁਨਾਇ ਸਭਿਹਿਨਿ ਸੋਂ ਕਹਯੋ। ਸਿੱਖਹਿ ਉਰ ਨਿਸ਼ਚੈ ਤਬਿ ਲਹਯੋ॥ ੩੬॥*

ਇਸਦੇ ਵਿਚ ਇਹ ਭੇਦ ਰੱਖਿਆ ਕਿ ਨਾਮ ਨਹੀਂ ਲਿਆ ਤਾਂ ਵੀ ਸਾਰਿਆਂ ਨੇ ਇਹ ਸਮਝ ਲਿਆ ਕਿ ਗੁਰੂ ਤਾਂ ਸੂਰਜ ਦੀ ਨਿਆਈ ਆਪ ਹੀ ਪ੍ਰਗਟ ਹੋ ਜਾਵੇਗਾ। ਨਾਮ ਨਹੀਂ ਵੀ ਲਿਆ ਤਾਂ ਵੀ ਗੁਰੂ ਆਪ ਹੀ ਆਪਣੇ ਪ੍ਰਤਾਪ ਨਾਲ ਪ੍ਰਗਟ ਹੋ ਜਾਵੇਗਾ। ਇਸ ਲਈ ਸੰਗਤਾਂ ਨੇ ਦੁਬਾਰਾ ਪੁੱਛਣ ਦੀ ਹਿੰਮਤ ਨਹੀਂ ਕੀਤੀ।

ਨਹੀ ਨਾਮ ਲੀਨਸਿ ਤਿਸ ਬੇਰਾ। ਤਉ ਲਖਯੋ ਸਭਿ ਗੁਰੂ ਬਡੇਰਾ।
ਬਿਦਤਹਿ ਆਪ ਛਪਯੋ ਨਹਿਂ ਰਹੈ। ਇਮ ਬਿਚਾਰ ਕਰਿ ਕੋਇ ਨ ਕਹੈ॥ ੩੭॥
ਸਭਿ ਕੀ ਇੱਛਾ ਪੂਰਨ ਕਰੀ। ਗ੍ਰੀਵ ਨਿਵਾਇ ਨੰਮ੍ਰਤਾ ਧਰੀ।
ਨਮੋ ਕਰਹਿਂ ਸਭਿ ਆਇ ਮਸੰਦ। ਧਰੇ ਸ਼ੋਕ ਉਰ ਅਧਿਕ ਅਨੰਦ॥ ੩੮॥
ਕਰਯੋ ਹੁਕਮ ਸਤਿਗੁਰ ਢਿਗ ਦਾਸ। 'ਅਬਿ ਸੰਗਤਿ ਕੀ ਪੂਰਨ ਆਸ।
ਕਹੋ ਸਭਿਨਿ ਸੋ ਪੌਰ ਅਗਾਰੀ। ਥਿਰਹੁ ਕਰਹੁ ਸਤਿਨਾਮ ਉਚਾਰੀ'॥ ੩੯॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੨)

ਇਸ ਵਾਰਤਾ ਨੂੰ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ –

ਜਬ ਗੁਰ ਅਸ਼ਟਮ ਦਿਲੀ ਮਾਹੀ। ਕਹਯੋ ਗੁਰੂ ਹੋਣਾ ਹੈ ਜਾਹੀ।
ਸੋ ਬਾਬਾ ਹੈ ਗ੍ਰਾਮ ਬਕਾਲੇ। ਸੰਗਤ ਤਿਸਕੀ ਸਰਨ ਸੰਭਾਲੇ॥

(ਪੰਥ ਪ੍ਰਕਾਸ਼, ਪੰਨਾ ੧੫੭)

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਸੰਗਤਾਂ ਦੀ ਬੇਨਤੀ ਮੰਨ ਕੇ ਸੰਮਤ ੧੭੨੧, ਚੇਤ ਸੁਦੀ ਚੌਦਸ ਮੁਤਾਬਿਕ ਈ: ੬ ਅਪ੍ਰੈਲ ੧੬੬੪ ਈ: (ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਨਾਭਾ ਦੇ ਅਨੁਸਾਰ ਚੇਤ ਸੁਦੀ ਚੌਦਸ, ਸੰਮਤ ੧੭੨੨ ਮੁਤਾਬਕ ਈ: ਸੰਨ ੨੦ ਮਾਰਚ ੧੬੬੫ ਲਿਖਿਆ ਹੈ) ਨੂੰ ਗੁਰਤਾ ਗੱਦੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਅਰਪਣ ਕੀਤੀ।

ਗੁਰਤਾ ਗੱਦੀ ਦੇ ਚਿੰਨ੍ਹ ਬਾਬਾ ਬੁੱਢਾ ਸਾਹਿਬ ਜੀ ਦੀ ਵੰਸ਼ ਵਿਚੋਂ ਛੇਵੇਂ ਥਾਂ 'ਤੇ ਭਾਈ ਗੁਰਦਿੱਤਾ ਜੀ ਨੂੰ ਦੇ ਕੇ ਬਾਬੇ ਬਕਾਲੇ ਨੌਵੇਂ ਪਾਤਸ਼ਾਹ ਜੀ ਦੇ ਚਰਨਾਂ ਵਿਚ ਭੇਜਿਆ। ਅੱਠਵੇਂ ਪਾਤਸ਼ਾਹ ਨੇ ਕੇਵਲ ਇਹੀ ਕਿਹਾ ਸੀ ਕਿ ਬਾਬਾ ਬਕਾਲੇ ਵੱਸਦਾ ਹੈ। ਉਸਦਾ ਕਾਰਨ ਇਹ ਸੀ ਕਿ ਰਿਸ਼ਤੇਦਾਰੀ ਵਿਚ ਗੁਰੂ ਤੇਗ ਬਹਾਦਰ ਜੀ ਉਨ੍ਹਾਂ ਦੇ ਬਾਬਾ ਜੀ ਲੱਗਦੇ ਸਨ। ਬਾਬਾ ਇਸ ਪ੍ਰਕਾਰ ਲੱਗਦੇ ਸਨ ਕਿ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਪਿਤਾ ਸ੍ਰੀ ਗੁਰੂ ਹਰਿ ਰਾਇ ਜੀ ਬਾਬਾ ਗੁਰਦਿੱਤਾ ਜੀ ਦੇ ਪੁੱਤਰ ਸਨ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਭਤੀਜੇ ਲੱਗਦੇ ਸਨ। ਰਿਸ਼ਤੇਦਾਰੀ ਵਿਚ ਭਤੀਜੇ ਦਾ ਪੁੱਤਰ, ਪੋਤਰਾ ਹੁੰਦਾ ਹੈ। ਇਸ ਲਈ ਉਹਨਾਂ ਨੇ ਸਤਿਕਾਰ ਵਿਚ ਬਾਬਾ ਸ਼ਬਦ ਹੀ ਵਰਤਿਆ ਤੇ ਨਾਮ ਨਹੀਂ ਲਿਆ।

ਇਧਰ ਭਾਈ ਗੁਰਦਿੱਤਾ ਜੀ ਜੋ ਗੁਰਤਾ ਗੱਦੀ ਦਾ ਚਿੰਨ੍ਹ ਲੈ ਕੇ ਦਿੱਲੀ ਤੋਂ ਬਾਬੇ ਬਕਾਲੇ ਪਹੁੰਚੇ। ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਚਰਨਾਂ ਵਿਚ ਪੁੱਜੇ ਤਾਂ ਮੁੱਖੋਂ ਅਜੇ ਕੁਝ ਵੀ ਨਹੀਂ ਸੀ ਕਿਹਾ ਪਰ ਅੰਤਰਜਾਮੀ ਸਤਿਗੁਰੂ ਜੀ ਸਾਰੀ ਵਾਰਤਾ ਜਾਣ ਕੇ ਕਿ ਗੁਰਤਾ ਗੱਦੀ ਦੇ ਚਿੰਨ੍ਹ ਸਿੱਖ ਲੈ ਕੇ ਪਹੁੰਚਿਆ ਹੈ। ਸਤਿਕਾਰ ਨਾਲ ਉੱਠ ਕੇ ਖੜੇ ਹੋ ਗਏ ਤੇ ਗੁਰਤਾ ਗੱਦੀ ਦੇ ਚਿੰਨ੍ਹ ਆਪਣੀ ਝੋਲੀ ਵਿਚ ਪਵਾਏ ਤੇ ਕਿਹਾ ਕਿ ਹੇ ਗੁਰਸਿੱਖਾ ! ਗੁਰਤਾ ਗੱਦੀ ਤਾਂ ਮੇਰੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹੁਕਮ ਅਨੁਸਾਰ ਹੀ ਅੱਠਵੇਂ ਜਾਮੇ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਇਹ ਸਥਾਪਨਾ ਕੀਤੀ ਹੈ। ਦਰਗਾਹੀ ਹੁਕਮ ਸਮਝ ਕੇ ਮੈਂ ਇਹ ਗੁਰਤਾ ਗੱਦੀ ਤਾਂ ਪ੍ਰਾਪਤ ਕਰ ਲਈ ਹੈ। ਪਰ ਸਿੱਖਾ, ਮੈਨੂੰ ਪ੍ਰਗਟ ਨਾ ਕਰੀਂ। ਮੈਨੂੰ ਇਸੇ ਅਨੰਦ ਵਿਚ ਰਹਿਣ ਦੇ। ਇਸ ਤਰ੍ਹਾਂ ਬਚਨ ਸੁਣ ਕੇ ਭਾਈ ਗੁਰਦਿੱਤਾ ਜੀ ਹੁਕਮ ਮੰਨ ਕੇ ਸੀਸ ਝੁਕਾਂਦਿਆਂ ਆਪਣੇ ਨਗਰ ਰਾਮਦਾਸ ਨੂੰ ਚਲੇ ਗਏ। ਇਹਨਾਂ ਦੇ ਹੀ ਅੱਗੇ ਪੁੱਤਰ ਭਾਈ ਰਾਮ ਕੁਅਰ ਜੀ ਹੋਏ ਹਨ ਜੋ ਅੰਮ੍ਰਿਤ ਛਕ ਕੇ ਗੁਰਬਖ਼ਸ਼ ਸਿੰਘ ਜੀ ਬਣੇ ਸਨ। ਜਦੋਂ ਅੱਠਵੇਂ ਪਾਤਸ਼ਾਹ ਨੇ ਇਹ ਬਚਨ ਕਹੇ ਸਨ ਉਦੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਤੋਂ ਬਿਨਾਂ ਹੋਰ ਕੋਈ ਸੋਢੀ ਬਾਬੇ ਬਕਾਲੇ ਵਿਚ ਨਹੀ ਸੀ ਰਹਿੰਦਾ। ਜਦੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਸੰਗਤਾਂ ਵਿਚ ਇਹ ਪ੍ਰਗਟ ਕਰ ਦਿੱਤਾ ਕਿ ਗੁਰੂ ਬਾਬੇ ਬਕਾਲੇ ਵਿਚ ਪ੍ਰਗਟ ਹੋ ਕੇ ਆਪ ਹੀ ਸੰਗਤ ਸੰਭਾਲੇਗਾ। ਗੁਰੂ ਜੀ ਤੋਂ ਇਹ ਬਚਨ ਸੁਣ ਕੇ ਸੰਗਤਾਂ ਬਾਬੇ ਬਕਾਲੇ ਪੁੱਜਣੀਆਂ ਸ਼ੁਰੂ ਹੋ ਗਈਆਂ। ਇੱਧਰ ਜਿਸ-ਜਿਸ ਸੋਢੀ ਨੇ ਵੀ ਇਹ ਗੱਲ ਸੁਣੀ ਕਿ ਸੰਗਤਾਂ ਬਾਬੇ ਬਕਾਲੇ

ਕਿਉਂ ਜਾਣ ਲੱਗੀਆਂ ਹਨ। ਜਿਸ-ਜਿਸ ਦੇ ਵੀ ਮਨ ਵਿਚ ਗੁਰੂ ਬਣਨ ਦੀ ਇੱਛਾ ਸੀ, ਆਪਣੀ ਇੱਛਾ ਪੂਰੀ ਕਰਨ ਵਾਸਤੇ ਉਹਨਾਂ ਨੂੰ ਗੁਰੂ ਬਣਨ ਦਾ ਇਹ ਢੁੱਕਵਾਂ ਸਮਾਂ ਲੱਗਿਆ, ਜਿਸ ਨੂੰ ਹੱਥੋਂ ਗਵਾਉਣਾ ਨਹੀਂ ਸਨ ਚਾਹੁੰਦੇ। ਬਾਬੇ ਬਕਾਲੇ ਆ ਕੇ ਗੁਰੂ ਬਣ ਬੈਠੇ। ਸੋਢੀਆਂ ਤੋਂ ਇਲਾਵਾ ਕਈ ਹੋਰ ਵੀ ਗੱਦੀਆਂ ਲਗਾ ਕੇ ਬੈਠ ਗਏ। ਸੰਗਤਾਂ ਨੂੰ ਆਪਣੇ ਵਲ ਖਿੱਚਣ ਲਈ ਆਪਣੇ ਕਾਰਕੁਨ (ਮਸੰਦ) ਛੱਡ ਦਿੱਤੇ। ਜਦੋਂ ਸੰਗਤਾਂ ਬਾਬੇ ਬਕਾਲੇ ਪਹੁੰਚਦੀਆਂ ਹਨ। ਇਹ ਖਿੱਚਾ-ਖਿੱਚੀ ਵੇਖ ਕੇ ਬਹੁਤ ਹੈਰਾਨ ਹੋਣ ਲੱਗੀਆਂ। ਭੋਲੇ-ਭਾਲੇ ਲੋਕ ਉਨ੍ਹਾਂ ਦੇ ਪਖੰਡ ਜਾਲ ਵਿਚ ਫਸ ਕੇ ਆਪਣਾ ਪਦਾਰਥ ਅਜਾਈਂ ਗਵਾਉਣ ਲੱਗੇ, ਪਰ ਸਿਆਣੇ ਸਿੱਖ ਸੋਚਦੇ ਸਨ ਕਿ ਗੁਰੂ ਤਾਂ ਇਕ ਹੁੰਦਾ ਹੈ। ਇਹ ੨੨ ਕਿਥੋਂ ਬਣ ਗਏ।

ਕੁਝ ਸਿਦਕੀ ਸਿੱਖ ਨਿਰਾਸ਼ ਹੋ ਕੇ ਵਾਪਸ ਮੁੜਨ ਲੱਗੇ ਤੇ ਕੁਝ ਉਡੀਕ ਵਿਚ ਸਬਰ ਧਾਰ ਕੇ ਉਥੇ ਹੀ ਨਿਵਾਸ ਰੱਖਣ ਲੱਗੇ ਕਿ ਗੁਰੂ ਜ਼ਰੂਰ ਪ੍ਰਗਟ ਹੋਵੇਗਾ। ਅਸਲੀ ਗੁਰੂ ਭੋਰੇ ਵਿਚ ਹੀ ਸੀ। ਨਕਲੀ ਗੁਰੂਆਂ ਦਾ ਬਜ਼ਾਰ ਬਾਹਰ ਬਾਬੇ ਬਕਾਲੇ ਵਿਚ ਲੱਗਿਆ ਹੋਇਆ ਸੀ। ਧਨ ਪਦਾਰਥ ਦਾ ਕੁਝ ਹਿੱਸਾ ਜਿਨ੍ਹਾਂ ਮਸੰਦਾਂ ਨੂੰ ਇਹਨਾਂ ਨਕਲੀ ਗੁਰੂਆਂ ਨੇ ਦੇਣਾ ਕੀਤਾ ਹੋਇਆ ਸੀ, ਉਹ ਆਪਣੇ ਗੁਰੂ ਦੀ ਪ੍ਰਸੰਸਾ ਤੇ ਦੂਜੇ ਦੀ ਨਿੰਦਾ ਕਰਨ ਵਿਚ ਕੋਈ ਕਸਰ ਨਹੀਂ ਸਨ ਛੱਡ ਰਹੇ ਤੇ ਸਤਿਗੁਰੂ ਜੀ ਭੋਰੇ ਵਿਚ ਹੀ ਆਪਣੇ ਸਿੱਖਾਂ ਦੀਆਂ ਅਰਦਾਸਾਂ ਸੁਣ ਕੇ ਕਾਮਨਾਂ ਪੂਰੀਆਂ ਕਰਦੇ ਰਹੇ। ਇਸ ਵਾਰਤਾ ਨੂੰ ਗਿ: ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਉਂ ਲਿਖਦੇ ਹਨ -

*ਬਚਨ ਗੁਰੂ ਅਸ਼ਟਮ ਕਾ ਸੁਨਕੈ। ਹਿਰਸੀ ਸਰਬ ਸੋਢੀਅਨ ਗੁਨ ਕੈ।*
*ਜਾਇ ਗੱਦੀਆਂ ਤਹਾਂ ਲਗਾਈ। ਸੋਢੀ ਹੁਤੇ ਤਬੈ ਸਭ ਬਾਈ।*
*ਗੁਰ ਸਿੱਖਨ ਭੀ ਇਹ ਸੁਨ ਪਾਈ। ਅਸ਼ਟਮ ਗੁਰੂ ਗਏ ਫੁਰਮਾਈ।*
*ਪ੍ਰਗਟੈ ਹੈ ਸਤਗੁਰੂ ਬਕਾਲੇ। ਦਰਸਨ ਹਿਤ ਗੁਰ ਆਏ ਉਤਾਲੇ।*
*ਜਬ ਸਿੱਖਨ ਤਹਿ ਆਇ ਨਿਹਾਰੀ। ਬੈਠੇ ਲੋਭੀ ਗੁਰੂ ਫਨਾਰੀ।*
*ਇਕ ਤੇ ਇਕ ਅਧਕਦੈ ਬਾਢੀ। ਖਾਤਰ ਕਰਤ ਮਸੰਦ ਨ ਗਾਢੀ।*
*ਹਿਰਸੀ ਲੋਭੀ ਕਪਟੀ ਦੰਭੀ। ਗੁਰੂ ਬਣਨ ਹਿਤ ਚਹਿਤ ਬਿਡੰਬੀ।*

(ਪੰਥ ਪ੍ਰਕਾਸ਼, ੧੫੭-੫੮)

ਗਿਆਨੀ ਗਿਆਨ ਸਿੰਘ ਜੀ ਅੱਗੇ ਲਿਖਦੇ ਹਨ ਕਿ ਮਸੰਦਾਂ ਨੂੰ ਕਿਵੇਂ ਇਹ ਪਖੰਡੀ ਗੁਰੂ ਰਿਸ਼ਵਤ ਦਿੰਦੇ ਸਨ ਤੇ ਕਿਵੇਂ ਉਹ ਝੂਠ ਬੋਲ ਕੇ ਸੰਗਤਾਂ ਨੂੰ ਝੂਠੇ ਗੁਰੂ ਦੇ ਲੜ ਲਾਉਂਦੇ ਤਾਂ ਅਜਿਹੀ ਲੁੱਟ ਪਈ ਜਿਵੇਂ ਨਾਦਰਸ਼ਾਹ ਨੇ ਲੁੱਟਿਆ ਸੀ। ਗੁਰਤਾ ਗੱਦੀ ਨੂੰ ਲੜਾਈ ਦਾ ਮੈਦਾਨ ਬਣਾ ਕੇ ਆਪਸ ਵਿਚ ਹੀ ਲੜ ਰਹੇ ਸਨ।

*ਰਿਸ਼ਵਤ ਮਿਲੈ ਮਸੰਦਨ ਤਾਂਈਂ। ਬਾਰਾਂ ਪੈ ਕੇ ਪਰੇ ਤਿਨਾਂਈ।*
*ਜਿਸਤੇ ਧਨ ਮਸੰਦ ਬਹੁ ਪਾਵੇਂ। ਨਿਜ ਸੰਗਤ ਕੈ ਹਿਤੈ ਝੁਕਾਵੇਂ।*
*ਪਰੀ ਲੂਟ ਤਬ ਨਾਦਰਸ਼ਾਹੀ। ਗੁਰਤਾ ਗੇਂਦ ਮਦਨ ਠਹਿਰਾਈ।*

(ਪੰਥ ਪ੍ਰਕਾਸ਼, ੧੫੮)

ਮਸੰਦ ਇਤਨੇ ਭੂਤਰ ਗਏ ਸਨ ਕਿ ਗੁਰੂ ਬਣਾਉਣਾ ਸਾਡੇ ਹੱਥ ਵਿਚ ਹੈ ਤੇ ਬਣੇ ਹੋਏ ਨੂੰ ਮਿਟਾਉਣਾ ਵੀ ਸਾਡੇ ਹੱਥ ਵਿਚ ਹੈ। ਜਿਹੜੇ ਗੁਰੂ ਦੇ ਪੁੱਤਰ-ਪੋਤਰੇ ਸਾਡੇ ਅਨੁਸਾਰ ਰਹਿਣਗੇ, ਉਹਨਾਂ ਨੂੰ ਅਸੀਂ ਗੁਰੂ ਬਣਾ ਦਿਆਂਗੇ।

*ਨਿਸਚੈ ਕਰਿ ਜਾਨੀ ਇਮ ਗਾਥਾ। 'ਗੁਰੂ ਬਨਾਵਤਿ ਹਮਰੇ ਹਾਥਾ।*
*ਗੁਰ ਕੇ ਸੁਤ ਪੋਤੇ ਬਹੁ ਨਾਤੀ। ਜੋ ਅਨੁਸਾਰ ਰਹਹਿਂ ਸਭਿ ਭਾਂਤੀ॥ ੨੦॥*

*ਤਿਸ ਢਿਗ ਸੰਗਤਿ ਕੋ ਲੈ ਜੈ ਹੈ। ਦਰਬ ਅਕੋਰਨਿ ਕੋ ਅਰਪੈ ਹੈ।*
*ਜਿਸ ਕੋ ਨਹਿਂ ਦੇਖਹਿਂ ਅਨੁਸਾਰੀ। ਤਿਸ ਕੇ ਕਰਹਿਂ ਹਟਾਵਨਿ ਸਾਰੀ॥ ੨੧॥*
*ਬੈਠਯੋ ਰਹੈ ਕਛੁ ਨਹਿਂ ਸਰੈ। ਸਭਿ ਸੋਢੀ ਹਮ ਤੇ ਤਬਿ ਡਰੈਂ।*
*ਜਿਸ ਹਮ ਚਾਹੈ ਗੁਰੂ ਬਨਾਵੈ। ਬਨੇ ਗੁਰੂ ਕੋ ਤੁਰਤ ਹਟਾਵੈ'॥ ੨੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੬)

ਸੋ ਮੁੱਕਦੀ ਗੱਲ, ਬਾਬੇ ਬਕਾਲੇ ਵਿਚ ਪਾਖੰਡੀ ਗੁਰੂਆਂ ਨੇ ਪਖੰਡ ਦਾ ਬੋਲ ਬਾਲਾ ਕਰਕੇ ਅੰਧਾ ਧੁੰਧ ਮਚਾਈ ਹੋਈ ਸੀ।

*ਬੀਚ ਬਕਾਲੇ ਮੰਜੀ ਲਾਇ। ਗੁਰ ਬਾਈਸ ਭਏ ਮੁਦ ਪਾਇ।*
*ਆਪ ਆਪ ਕੋ ਬਡੇ ਕਹਾਵੈਂ। ਸੰਗ ਸ਼ਰੀਕਨਿ ਦ੍ਰੋਹ ਕਮਾਵੈਂ॥ ੩੦॥*
*ਨਿੰਦਾ ਕਰਹਿਂ 'ਕਹਾ ਸੋ ਜਾਨੈ?'। 'ਕਹਾਂ ਸਕਤਿ ਅਪਰਨਿ ਮਹਿਂ' ਠਾਨੈ।*
*'ਮੈਂ ਗੁਰ ਬਨਯੋ ਪਾਇ ਗੁਰਿਆਈ। ਅਪਰ ਲੋਭ ਹਿਤ ਕਹਿਂ ਪੁਜਵਾਈ'॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੫੬)

ਇਨ੍ਹਾਂ ਲੋਭੀ ਲਾਲਚੀ ਗੁਰੂਆਂ ਦੇ ਵਿਚ ਧੀਰ ਮੱਲ ਵੱਡਾ ਦਾਅਵੇਦਾਰ ਸੀ। ਉਹ ਕਰਤਾਰਪੁਰ ਤੋਂ ਆਪਣਾ ਘਰ ਛੱਡ ਕੇ ਇੱਥੇ ਆਣ ਦਾਅਵੇਦਾਰ ਬਣਿਆ ਸੀ ਕਿ ਗੁਰੂ ਮੈ ਹਾਂ, ਕਿਉਂਕਿ ਮੇਰੇ ਕੋਲ ਵੱਡਿਆਂ ਦੀ ਇਹ ਨਿਸ਼ਾਨੀ ਹੈ ਜੋ ਹੋਰ ਕਿਸੇ ਕੋਲ ਵੀ ਨਹੀਂ ਹੈ।

*ਧੀਰਮੱਲ ਤੇ ਆਦਿਕ ਬ੍ਰਿੰਦ। ਨਿਜ ਘਰ ਤਯਾਗੇ ਰਿਦੇ ਅਨੰਦ।*
*ਬਸੇ ਆਇ ਕਰਿ ਬੀਚ ਬਕਾਲੇ। ਬਿਸਤਾਰਹਿਂ ਪਾਖੰਡ ਬਿਸਾਲੇ॥ ੩੨॥*

ਮਾਤਾ ਨਾਨਕੀ ਜੀ ਭਾਵੇਂ ਇਹ ਨਿਸ਼ਚਾ ਕਰ ਚੁੱਕੇ ਸਨ ਕਿ ਹੁਣ ਸਮਾਂ ਆ ਗਿਆ ਹੈ ਕਿ ਮੇਰਾ ਪੁੱਤਰ ਗੁਰਤਾ ਗੱਦੀ 'ਤੇ ਸੁਭਾਏਮਾਨ ਹੋ ਕੇ ਸੰਗਤਾਂ ਨੂੰ ਤਾਰੇਗਾ ਅਤੇ ਆਪਣੇ ਪੁੱਤਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਪ੍ਰੇਰਨਾ ਕਰਦੇ ਰਹਿੰਦੇ ਸਨ ਕਿ ਤੁਸੀਂ ਆਪਣੀਆਂ ਸੰਗਤਾਂ ਨੂੰ ਸੰਭਾਲੋ।

*ਸੋ ਅਬਿ ਸਮਾਂ ਪਹੂਚਯੋ ਆਈ। ਮਮ ਸੁਤ ਕੋ ਹੁਇ ਹੈ ਗੁਰਿਆਈ।*
*ਘਰ ਅੰਤਰ ਬੈਠਹਿ ਨਿਤ ਹੇਰਹਿ। ਬਿਦਤਿਨ ਹੇਤੁ ਪੁਤ੍ਰ ਕੋ ਪੇਰਹਿ॥ ੩੮॥*
*ਅਪਰ ਸੋਢੀਅਨਿ ਕੀ ਪਿਖਿ ਗਾਥਾ। ਕਹਿ ਬਹੁ ਬਾਰ ਆਤਮਜ ਸਾਥਾ।*
*'ਗਾਦੀ ਕੇ ਮਾਲਿਕ ਤੁਮ ਬਨਹੁ। ਰੋਗ ਪਰਯੋ ਸਰਬ ਕੋ ਹਨਹੁ'॥ ੩੯॥*

ਇਹਨਾਂ ਹੀ ਦਿਨਾਂ ਵਿਚ ਜਦੋਂ ਗੁਰਤਾ ਗੱਦੀ ਦਾ ਬਾਬੇ ਬਕਾਲੇ ਵਿਚ ਇੰਨਾ ਰੌਲਾ ਪਿਆ ਸੀ ਤਾਂ ਇਕ ਗੁਰੂ ਘਰ ਦਾ ਸ਼ਰਧਾਲੂ ਜ਼ਿਲ੍ਹਾ ਗੁਜਰਾਤ ਟਾਂਡੇ ਨਗਰ ਦਾ ਵਸਨੀਕ ਸੌਦਾਗਰ ਮੱਖਣ ਸ਼ਾਹ ਲੁਬਾਣਾ ਬਹੁਤ ਸਾਰਾ ਮਾਲ-ਅਸਬਾਬ ਤੇ ਕੀਮਤੀ ਵਸਤੂਆਂ ਜਹਾਜ਼ ਵਿਚ ਲੱਦ ਕੇ ਪ੍ਰਦੇਸ ਕਿਸੇ ਸਮੁੰਦਰ ਦੇ ਟਾਪੂ 'ਤੇ ਵਪਾਰ ਕਰਨ ਗਿਆ। ਥੋੜ੍ਹੀ ਦੂਰ ਜਾ ਕੇ ਹੀ ਅਚਾਨਕ ਜਹਾਜ਼ ਡੁੱਬਣ ਵਾਲੇ ਵਾਤਾਵਰਣ ਵਿਚ ਪਹੁੰਚ ਗਿਆ। ਜਹਾਜ਼ ਦੇ ਚਲਾਉਣ ਵਾਲੇ ਮਲਾਹ ਨੇ ਪੁਕਾਰ ਕੀਤੀ ਕਿ ਜਹਾਜ਼ ਮੇਰੇ ਹੱਥੋਂ ਬਾਹਰ ਹੁੰਦਾ ਜਾ ਰਿਹਾ ਹੈ। ਆਪਣੇ-ਆਪਣੇ ਗੁਰੂ ਪੀਰਾਂ ਦੀ ਆਰਾਧਣਾ ਕਰੋ। ਮੇਰੇ ਵੱਸ ਤੋਂ ਬਾਹਰ ਹੈ। ਭੈਅ ਤਾਂ ਭਾਵੇਂ ਸਾਰਿਆਂ ਨੂੰ ਹੋਇਆ, ਪਰ ਮੱਖਣ ਸ਼ਾਹ ਲੁਬਾਣੇ ਨੂੰ ਸਾਰਿਆਂ ਤੋਂ ਵੱਧ ਭੈਅ ਹੋਇਆ ਕਿਉਂਕਿ ਵੱਡਾ ਵਪਾਰੀ ਹੋਣ ਕਰਕੇ ਉਸਦਾ ਮਾਲ ਜਹਾਜ਼ ਵਿਚ ਭਰਿਆ ਹੋਇਆ ਸੀ। ਸਾਰੀ ਉਮਰ ਦੀ ਕਮਾਈ ਉਸ ਜਹਾਜ਼ ਦੇ ਵਿਚ

ਪੂੰਜੀ ਰੂਪ ਉਸ ਵਿਚ ਸੀ। ਇਸ ਤੋਂ ਇਲਾਵਾ ਜਾਨ ਦਾ ਖ਼ਤਰਾ ਵੀ ਪੈ ਗਿਆ ਤੇ ਫੇਰ ਬੇਨਤੀ ਕਰਨ ਲੱਗਾ –

*ਤੁਝ ਬਿਨੁ ਕਵਨੁ ਹਮਾਰਾ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ॥ ੧॥*

(ਗਉੜੀ ਮਹਲਾ ੫,ਅੰਗ ੨੦੬)

ਇਸ ਤਰ੍ਹਾਂ ਇਕਾਗਰ ਮਨ ਹੋ ਕੇ ਜਦੋਂ ਸਤਿਗੁਰਾਂ ਦੇ ਚਰਨਾਂ ਵਿਚ ਹੱਥ ਜੋੜ ਕੇ ਬੇਨਤੀ ਕੀਤੀ, ਨਾਲ ਇਹ ਅੱਖਰ ਕਹੇ ਕਿ ਇਸ ਵੇਲੇ ਜੋ ਵੀ ਗੁਰੂ ਨਾਨਕ ਦੀ ਗੱਦੀ 'ਤੇ ਗੁਰੂ ਸੁਸ਼ੋਭਿਤ ਹਨ ਉਹ ਮੇਰੀ ਰੱਖਿਆ ਕਰਨ ਅਤੇ ਮੈਂ ਗੁਰੂ ਜੀ ਦੇ ਨਮਿੱਤ ੫੦੦ ਮੋਹਰ ਤੋਂ ਇਲਾਵਾ ਦਸਵੰਧ ਭੇਟ ਵੀ ਦਿਆਂਗਾ। ਇਹ ਸੁੱਖਣਾ ਸੁਖ ਲਈ। ਇਹ ਬੇਨਤੀ ਕਰਦਾ ਕਰਦਾ ਬੇਨਤੀ ਵਿਚ ਲੀਨ ਹੋ ਗਿਆ। ਇਸ ਪ੍ਰੇਮ ਦੀ ਖਿੱਚ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਐਸੀ ਪ੍ਰੇਮ ਦੀ ਖਿੱਚ ਪਾਈ ਕਿ ਸਮਾਧੀ ਹਿਲਾ ਦਿੱਤੀ। ਉਸ ਵੇਲੇ ਸਤਿਗੁਰੂ ਜੀ ਨੇ ਸਿੱਖ ਦੀ ਅਤਿਅੰਤ ਸ਼ਰਧਾ ਵੇਖ ਕੇ ਭੋਰੇ ਵਿਚ ਬੈਠਿਆਂ ਆਪਣੀ ਰੂਹਾਨੀਅਤ ਸ਼ਕਤੀ ਨਾਲ ਜਹਾਜ਼ ਨੂੰ ਮੋਢਾ ਲਾ ਕੇ ਪਾਰ ਕਰ ਦਿੱਤਾ। ਸਤਿਗੁਰੂ ਜੀ ਸੰਸਾਰਕ ਪ੍ਰਤੱਖ ਸਮੁੰਦਰ ਦੇ ਬੇੜੇ ਨੂੰ ਅਤੇ ਸੰਸਾਰ ਭਉਜਲ ਸਮੁੰਦਰ ਤੋਂ ਜੀਵ ਨੂੰ ਪਾਰ ਕਰਨ ਵਿਚ ਸਮਰੱਥ ਹਨ। ਇਸ ਗੱਲ ਨੂੰ ਗੁਰਬਾਣੀ ਦੇ ਇਹ ਪ੍ਰਮਾਣ ਸਪੱਸ਼ਟ ਕਰਦੇ ਹਨ :

*ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ॥*
*ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹੁ ਤਿਨ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ॥੧॥*

(ਸਵੱਈਏ ਮਹਲੇ ੪ ਕੇ ਅੰਗ ੧੩੯੮)

*ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥*
*ਸਤਿਗੁਰ ਸਿਉ ਆਲਾਇ ਬੇੜੇ ਡੁਬਨਿ ਨਾਹਿ ਭਉ॥ ੪॥*

(ਸਲੋਕ ਵਾਰਾਂ ਤੇ ਵਧੀਕ ਮਹਲਾ ੧ ਅੰਗ ੧੪੧੦)

ਜਹਾਜ ਪਾਰ ਹੋਇਆ ਸੁਣ ਕੇ ਸਿੱਖ ਨੇ ਅੱਖਾਂ ਖੋਲੀਆਂ। ਸਤਿਗੁਰਾਂ ਦੀ ਅਪਾਰ ਬਖ਼ਸ਼ਿਸ਼ ਵੇਖ ਕੇ ਮਨ ਗਦ ਗਦ ਹੋ ਗਿਆ। ਸਤਿਗੁਰਾਂ ਦੇ ਆਸਰੇ ਵਪਾਰ ਵਿਚ ਬੇਅੰਤ ਮਾਇਆ ਖੱਟੀ, ਪ੍ਰਾਪਤ ਹੋਈ। ਮਾਲ-ਅਸਬਾਬ ਵੇਚ ਕੇ ਬਹੁਤ ਧਨ ਖੱਟਿਆ। ਫਿਰ ਆਪਣੇ ਸੂਰਮਿਆਂ ਸਮੇਤ ਸਮੁੰਦਰ ਪਾਰ ਕਰਕੇ ਪਹਿਲਾਂ ਆਪਣੇ ਖ਼ਿਆਲਾਂ ਅਨੁਸਾਰ ਦਿੱਲੀ ਪੁੱਜਾ। ਪੁੱਛਿਆ ਕਿ ਗੁਰੂ ਜੀ ਕਿੱਥੇ ਬਿਰਾਜਮਾਨ ਹਨ। ਗੁਰੂ ਨਾਨਕ ਦੀ ਗੱਦੀ ਤੇ ਕਿਹੜੇ ਗੁਰੂ ਸ਼ੁਸ਼ੋਭਿਤ ਹਨ। ਤਾਂ ਸਿੱਖਾਂ ਨੇ ਕਿਹਾ ਗੁਰਸਿੱਖਾ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਅੱਠਵੇਂ ਪਾਤਸ਼ਾਹ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦਿੱਲੀ ਵਿਚ ਜੋਤੀ-ਜੋਤ ਸਮਾ ਗਏ ਹਨ, ਪਰ ਅੰਤ ਸਮੇਂ ਸਿੱਖ-ਸੰਗਤਾਂ ਦੀ ਬੇਨਤੀ ਕਰਨ 'ਤੇ ਆਪਣੇ ਮੁਖਾਰਬਿੰਦ ਤੋਂ ਇਹ ਬਚਨ ਕਹਿ ਗਏ ਹਨ :

*ਬਾਬਾ ਬਸਹਿ ਜਿ ਗ੍ਰਾਮ ਬਕਾਲੇ॥ ਬਨਿ ਗੁਰ ਸੰਗਤਿ ਸਕਲ ਸਮਾਲੇ॥*

ਇਤਨਾ ਬਚਨ ਕਹਿ ਗਏ ਹਨ ਪਰ ਅਜੇ ਤੱਕ ਗੁਰੂ ਜੀ ਪ੍ਰਗਟ ਨਹੀਂ ਹੋਏ। ਜਿਸ ਵੇਲੇ ਮੱਖਣ ਸ਼ਾਹ ਲੁਬਾਣੇ ਨੇ ਬਾਬੇ ਬਕਾਲੇ ਦੀ ਗੱਲ ਕੰਨਾਂ ਨਾਲ ਸੁਣੀ ਕਿ ਸਤਿਗੁਰੂ ਜੀ ਇਸ ਵੇਲੇ ਬਾਬੇ ਬਕਾਲੇ ਹਨ। ਉਸੇ ਵੇਲੇ ਤਿਆਰ ਹੋ ਗਿਆ। ਮਨ ਵਿਚ ਅਜਿਹੀ ਪ੍ਰਪੱਕ ਸ਼ਰਧਾ ਹੈ ਕਿ ਇਹ ਢਿੱਲ ਨਹੀਂ ਕੀਤੀ ਕਿ ਜਦੋਂ ਗੁਰੂ ਪ੍ਰਗਟ ਹੋਵੇਗਾ, ਉਸੇ ਵੇਲੇ ਦਸਵੰਧ ਦੇ ਦਿਆਂਗੇ। ਅੰਦਰ ਦਰਸ਼ਨ ਕਰਨ ਲਈ ਪਿਆਰ ਦਾ ਬੁਲਬੁਲਾ ਸੀ। ਉਸੇ ਵੇਲੇ ਦਿੱਲੀ ਤੋਂ ਡੇਰਾ ਚੁੱਕ ਕੇ ਬਾਬੇ ਬਕਾਲੇ ਵੱਲ ਤੁਰ ਪਿਆ। ਰਾਤ ਦਿਨ ਕਰਕੇ ਸਫ਼ਰ ਮੁਕਾਇਆ, ਤੇ ਬਾਬੇ ਬਕਾਲੇ ਪਹੁੰਚ ਕੇ ਖੁੱਲ੍ਹਾ ਜਿਹਾ ਮੈਦਾਨ ਵੇਖ ਕੇ ਤੰਬੂ ਗੱਡ ਕੇ ਡੇਰਾ ਲਾ ਲਿਆ। ਇੱਧਰ ਜਦੋਂ ਪਾਖੰਡੀ ਗੁਰੂਆਂ ਨੂੰ ਪਤਾ ਲੱਗਿਆ ਕਿ ਕੋਈ ਸ਼ਾਹੂਕਾਰ ਸ਼ਰਧਾਲੂ ਆਇਆ ਹੈ। ਆਪੋ-ਆਪਣੇ ਨੁਮਾਇੰਦਿਆਂ ਨੂੰ ਭੇਜਿਆ, ਜਿਨ੍ਹਾਂ ਨੇ ਆ ਕੇ ਵਾਰੋ-ਵਾਰੀ ਆਪਣੇ ਗੁਰੂ ਜੀ ਦੀ ਸਿਫਤ ਕਰਕੇ ਮੱਖਣ ਸ਼ਾਹ ਲੁਬਾਣੇ ਨੂੰ ਪ੍ਰੇਰਿਆ।

ਮੱਖਣ ਸ਼ਾਹ ਇਹ ਕੌਤਕ ਵੇਖ ਕੇ ਬੜਾ ਹੈਰਾਨ ਹੋ ਰਿਹਾ ਹੈ ਕਿ ਇਹ ਇਤਨੇ ਗੁਰੂ ਕਿਥੋਂ ਆ ਗਏ। ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਤਾਂ ਇਕੋ ਹੀ ਗੁਰੂ ਚਲਿਆ ਆ ਰਿਹਾ ਹੈ। ਇਹ ਇੰਨੇ ਗੁਰੂ ਕਿੱਥੋਂ ਬਣ ਬੈਠੇ ਹਨ। ਨਾਲੇ ਪੂਰੇ ਗੁਰੂ

ਜੀ ਨੂੰ ਆਪਣੇ ਨੁਮਾਇਦੇ ਭੇਜਣ ਦੀ ਕਦੇ ਲੋੜ ਨਹੀਂ ਪਈ ਕਿ ਆਪਣੇ ਨੁਮਾਇੰਦੇ ਭੇਜ ਕੇ ਕਹੇ ਕਿ ਮੈਂ ਪੂਰੇ ਗੁਰੂ ਦਾ ਭੇਜਿਆ ਹੋਇਆ ਹਾਂ। ਇਥੋਂ ਇਹ ਸਾਬਤ ਹੁੰਦਾ ਹੈ ਕਿ ਇਹ ਸਭ ਨਕਲੀ ਗੁਰੂਆਂ ਦੀ ਮੰਡੀ ਹੈ। ਇਥੋਂ ਸਿੱਧ ਹੁੰਦਾ ਹੈ ਕਿ ਇਹ ਤਾਂ ਕੇਵਲ ਸੰਗਤਾਂ ਦੇ ਪੈਸੇ ਬਟੋਰਨ ਵਾਲੇ ਗੁਰੂ ਹਨ। ਇਹੋ ਜਿਹੇ ਵਾਤਾਵਰਣ ਵਿਚ ਮੱਖਣ ਸ਼ਾਹ ਲੁਬਾਣੇ ਨੂੰ ਤਿੰਨ ਦਿਨ ਤਿੰਨ ਰਾਤਾਂ ਲੰਘ ਗਈਆਂ। ਇਹ ਮਾਹੌਲ ਬਣਿਆ ਰਿਹਾ ਕਿ ਆਪਣੇ ਗੁਰੂ ਦੀ ਸਿਫਤ ਤੇ ਦੂਜਿਆਂ ਦੀ ਨਿੰਦਾ ਕਰਦੇ ਨਾ ਥੱਕਦੇ। ਮੱਖਣ ਸ਼ਾਹ ਸੁਣ ਸੁਣ ਕੇ ਤੰਗ ਹੋ ਗਿਆ। ਮੱਖਣ ਸ਼ਾਹ ਇਕ ਦਿਨ ਦਰਸ਼ਨਾਂ ਲਈ ਇਤਨਾ ਬਿਹਬਲ ਹੋ ਗਿਆ, ਵਿਚਾਰਿਆ ਕਿ ਜਾ ਕੇ ਦਰਸ਼ਨ ਕਰਦਾ ਹਾਂ। ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕੀ ਜਾਵਾਂਗਾ। ਜਿਹੜਾ ਅਸਲ ਗੁਰੂ ਹੋਵੇਗਾ, ਉਹ ਆਪ ਹੀ ਮੰਗ ਕੇ ੫੦੦ ਮੋਹਰਾਂ ਲੈ ਲਵੇ।

ਇਹ ਅਰਦਾਸ ਕਰਕੇ ਮੱਖਣ ਸ਼ਾਹ ਲੁਬਾਣਾ ਮੋਹਰਾਂ ਲੈ ਕੇ ਤੁਰ ਪਿਆ। ਹਰ ਇਕ ਪਾਖੰਡੀ ਗੁਰੂ ਦੇ ਅੱਗੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕੀ ਗਿਆ। ਸਭ ਆਪੋ ਆਪਣੀਆਂ ਮੰਜੀਆਂ ਲਗਾ ਕੇ ਬੈਠੇ ਸਨ ਤੇ ਧੀਰ ਮੱਲ ਇਹਨਾਂ ਦੇ ਵਿਚਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪ੍ਰਕਾਸ਼ ਕਰੀ ਬੈਠਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਰਦਿਆਂ ਮੱਖਣ ਸ਼ਾਹ ਨੇ ਇਥੇ ਪੰਜ ਮੋਹਰਾਂ ਧਰ ਕੇ ਮੱਥਾ ਟੇਕਿਆ। ਜਦੋਂ ਸਾਰੇ ਨਕਲੀ ਗੁਰੂਆਂ ਦੀ ਪੂਜਾ ਕਰ ਬੈਠਾ। ਕਿਸੇ ਨੇ ਵੀ ਭੇਟਾ ਨਾ ਮੰਗੀ, ਕਿਉਂਕਿ ਅਸਲੀ ਗੁਰੂ ਹੁੰਦਾ ਤਾਂ ਸਿੱਖ ਦੀ ਸੁੱਖਣਾ ਅਨੁਸਾਰ ਭੇਟਾ ਮੰਗ ਕੇ ਉਹਦੀ ਸ਼ਰਧਾ ਪੂਰੀ ਕਰਦਾ। ਪਰ ਇਹ ਤਾਂ ਨਕਲੀ ਪਾਖੰਡੀ ਜੀਵਨ ਤੋਂ ਡਿੱਗੇ ਹੋਏ ਲੋਕ ਸਨ।

ਜਦੋਂ ਕਿਸੇ ਨੇ ਵੀ ਸੁੱਖਣਾ ਦੀ ਮਾਇਆ ਮੰਗ ਕੇ ਸਿੱਖ ਨੂੰ ਪੂਰਾ ਗੁਰੂ ਹੋਣ ਦਾ ਸਬੂਤ ਨਾ ਦਿੱਤਾ ਤਾਂ ਇਹ ਫਿਰ ਬੜਾ ਉਦਾਸੀ ਨਾਲ ਭਰਿਆ ਹੋਇਆ ਆਪਣੇ ਡੇਰੇ ਪੁੱਜਾ। ਗ਼ਮਾਂ ਦੇ ਸਮੁੰਦਰ ਵਿਚ ਗੋੜੇ ਖਾਣ ਲੱਗਾ ਕਿ ਹੇ ਸਤਿਗੁਰੂ ! ਇਹ ਭਾਣਾ ਕੀ ਵਰਤ ਗਿਆ ਹੈ। ਮੇਰੇ ਖੋਟੇ ਭਾਗ ਕਿ ਮੈਨੂੰ ਅਸਲੀ ਗੁਰੂ ਨਹੀਂ ਲੱਭਾ। ਇਹ ਕਹਿ ਕੇ ਵੈਰਾਗ ਦੇ ਹੰਝੂ ਅੱਖਾਂ ਦੇ ਵਿਚੋਂ ਕੇਰਨ ਲੱਗਾ। ਸੋਮਿਆਂ ਦੀਆਂ ਲਹਿਰਾਂ ਵਿਚ ਆਪਣੀ ਹੋਸ਼ ਗਵਾਉਣ ਲੱਗਾ ਕਿ ਗੁਰੂ ਜੀ ਦੇ ਕਹੇ ਹੋਏ ਬਚਨ ਸਤ ਨਹੀਂ ਹਨ ਕਿ 'ਬਾਬਾ ਬਸਹਿ ਗ੍ਰਾਮ ਬਕਾਲੇ' ਇਹ ਕਦੀ ਵੀ ਨਹੀਂ ਹੋ ਸਕਦਾ ਕਿ ਗੁਰੂ ਦੇ ਬਚਨ ਮਿਥਿਆ ਹੋਣ। ਜ਼ਰੂਰ ਪੂਰਨ ਗੁਰੂ ਇੱਥੇ ਕਿਤੇ ਹੀ ਲੁਕੇ-ਛਿਪੇ ਬੈਠੇ ਹੋਣਗੇ।

ਇਸ ਪ੍ਰਕਾਰ ਦੀਆਂ ਸੋਚਾਂ ਸੋਚਦਿਆਂ ਸਾਰੀ ਰਾਤ ਬਤੀਤ ਹੋ ਗਈ ਪਰ ਨੀਂਦ ਨਹੀਂ ਆਈ। ਸਮੇਂ ਤੋਂ ਪਹਿਲਾਂ ਹੀ ਉਠ ਕੇ ਕਿਰਿਆ ਆਦਿ ਸਾਧ ਕੇ ਦਾਤਣ ਕੁਰਲਾ ਕੀਤਾ। ਫੇਰ ਇਸ਼ਨਾਨ ਕੀਤਾ ਤੇ ਨਿਤਨੇਮ ਕਰਕੇ ਅਰਦਾਸ ਕੀਤੀ ਤੇ ਅਰਦਾਸ ਵਿਚ ਇਹ ਪ੍ਰਣ ਕਰ ਲਿਆ ਕਿ ਜਦ ਤਕ ਸਤਿਗੁਰਾਂ ਦੇ ਦਰਸ਼ਨ ਨਹੀਂ ਹੋਣਗੇ, ਅੰਨ ਛਕਣਾ ਤਾਂ ਇਕ ਪਾਸੇ ਰਿਹਾ, ਮੈਂ ਪਾਣੀ ਵੀ ਨਹੀਂ ਛਕਾਂਗਾ। ਜਿਹੜਾ ਗੁਰੂ ਮੇਰੇ ਡੁੱਬਦੇ ਜਹਾਜ਼ ਨੂੰ ਪਾਰ ਲੰਘਾ ਸਕਦਾ ਹੈ, ਹੁਣ ਮੇਰੇ ਜੀਵਨ ਦੇ ਡੁੱਬਦੇ ਜਹਾਜ ਨੂੰ ਵੀ ਉਹੀ ਪਾਰ ਲੰਘਾਵੇਗਾ।

*ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥ ੧॥*

*ਮਾਧੌ ਤੂ ਠਾਕੁਰੁ ਸਿਰਿ ਮੋਰਾ॥ ਈਹਾ ਊਹਾ ਤੁਹਾਰੋ ਧੋਰਾ॥*

(ਸੋਰਠਿ ਮ: ੫, ਘਰੁ ੨, ਅੰਗ ੬੧੩)

ਇਹੋ ਜਿਹੇ ਬਚਨ ਯਾਦ ਕਰਕੇ ਕਿ ਸਤਿਗੁਰੂ ਜੀ ਨੇ ਜਿਵੇਂ ਪ੍ਰਤੱਖ ਸਮੁੰਦਰ ਵਿਚ ਮੇਰੇ ਜਹਾਜ਼ ਨੂੰ ਨਹੀਂ ਡੁੱਬਣ ਦਿੱਤਾ ਅਤੇ ਮੇਰੀ ਅਰਦਾਸ ਸੁਣ ਕੇ ਮੇਰਾ ਬੇੜਾ ਬੰਨੇ ਲਾ ਦਿੱਤਾ, ਹੁਣ ਸਤਿਗੁਰੂ ਜੀ ਮੇਰੀ ਬੇਨਤੀ ਮੰਨ ਕੇ ਨਕਲੀ, ਦੰਭੀ, ਪਾਖੰਡੀ ਗੁਰੂ ਜੋ ਸਿੱਖੀ-ਸੇਵਕੀ ਰੂਪੀ ਜਹਾਜ਼ ਲੋਭ ਦੇ ਸਮੁੰਦਰ ਵਿਚ ਡੋਬ ਰਹੇ ਹਨ, ਆਪ ਕ੍ਰਿਪਾ ਕਰਕੇ ਮੈਨੂੰ ਅਤੇ ਆਪਣੀਆਂ ਸੰਗਤਾਂ ਨੂੰ ਇਹਨਾਂ ਲਾਲਚੀ ਗੁਰੂਆਂ ਤੋਂ ਬਚਾਵੋ। ਏਨੇ ਨੂੰ ਫੇਰ ਅੰਦਰੋਂ ਹੀ ਐਸੀ ਆਵਾਜ਼ ਉਠੀ ਕਿ ਪਹੁ-ਫੁਟਾਲਾ ਹੁੰਦਿਆਂ ਹੀ ਕਿਸੇ ਨੂੰ ਦੱਸੇ ਬਗ਼ੈਰ ਇਕੱਲਾ ਹੀ ਮਸਤਾਨਿਆਂ ਵਾਂਗੂ ਗੁਰੂ ਜੀ ਦੀ ਭਾਲ ਵਿਚ ਤੁਰ ਪਿਆ ਤੇ ਕੋਈ ਨੌਕਰ ਆਪਣੇ ਨਾਲ ਨਾ ਲਿਆ। ਗਲੀਆਂ ਬਜ਼ਾਰਾਂ ਵਿਚ ਲੋਕਾਂ ਤੋਂ ਪੁੱਛਦਾ ਫਿਰਦਾ ਹੈ ਕਿ ਭਾਈ ਇੱਥੇ ਇਹਨਾਂ ਬਾਈਆਂ ਤੋਂ ਇਲਾਵਾ ਹੋਰ ਵੀ ਕੋਈ ਸੋਢੀ ਹੈ। ਇਸ ਤਰ੍ਹਾਂ ਪੁੱਛਦਾ-ਪੁੱਛਦਾ ਭੋਰੇ ਵਾਲੇ ਅਸਥਾਨ ਦੇ ਨਾਲ ਦੀ ਗਲੀ ਵਿਚ ਜਾ ਪੁੱਜਾ। ਬੱਚੇ ਖੇਡ

ਰਹੇ ਸਨ। ਉਹਨਾਂ ਪਾਸ ਪੁੱਜ ਕੇ ਪੁੱਛ-ਗਿੱਛ ਕੀਤੀ ਤਾਂ ਖੇਡਦੇ ਹੋਏ ਲੜਕੇ ਨੇ ਕਿਹਾ ਕਿ ਹਾਂ ਜੀ ਇਕ ਹੋਰ ਵੀ ਰਹਿੰਦਾ ਹੈ, ਜੋ ਬੜਾ ਅਲਮਸਤ ਸੋਢੀ ਫ਼ਕੀਰ ਭੋਰੇ ਵਿਚ ਬੈਠਾ ਰਹਿੰਦਾ ਹੈ। ਬਸ ਇਕ ਉਹਨਾਂ ਦੀ ਮਾਤਾ ਹੈ। ਇਕ ਘਰ ਵਾਲੀ ਹੈ, ਕਿਸੇ ਨਾਲ ਬੋਲਦੇ ਚਲਦੇ ਨਹੀਂ ਹਨ।

ਮੱਖਣ ਸ਼ਾਹ ਲੁਬਾਣਾ ਉਧਰ ਨੂੰ ਚੱਲ ਪਿਆ ਤੇ ਉਧਰ ਹਿੰਦੂ ਧਰਮ ਦੇ ਰਾਖੇ, ਘਟ ਘਟ ਦੇ ਜਾਨਣਹਾਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਜਾਣ ਲਿਆ ਕਿ ਹੁਣ ਉਹ ਸਮਾਂ ਆ ਗਿਆ ਹੈ ਜਿਸ ਤੋਂ ਅਸੀਂ ਸੰਕੋਚ ਕਰਦੇ ਸੀ। ਸਿੱਖ ਵੀ ਪੂਰਨ ਸਿਦਕੀ ਹੈ। ਸੱਚਾਈ ਦੇਖੇ ਬਿਨਾਂ ਪਤੀਜੇ ਗਾ ਨਹੀਂ ਤੇ ਹੁਣ ਜੇਕਰ ਇਸਨੂੰ ਆਪਣਾ ਆਪ ਨਾ ਜਣਾਇਆ ਤਾਂ ਇਹਦੇ ਮਨ ਵਿਚ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਸ਼ਰਧਾ ਘਟ ਜਾਵੇਗੀ ਕਿ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਮਿਥਿਆ ਬਚਨ ਉਚਾਰਨ ਕੀਤੇ ਹਨ ਬਾਬਾ ਤਾਂ ਬਕਾਲੇ ਵਿਖੇ ਹੈ ਹੀ ਕੋਈ ਨਹੀਂ। ਇਸ ਤਰ੍ਹਾਂ ਗੁਰੂ ਤੇ ਸੰਸਾ ਕਰਨ ਕਰਕੇ ਸਾਡਾ ਸਿੱਖ ਨਰਕਗਾਮੀ ਹੋ ਜਾਵੇਗਾ। ਇਸ ਤਰ੍ਹਾਂ ਵਿਚਾਰ ਕਰ ਹੀ ਰਹੇ ਸਨ ਕਿ ਪੂਰਨ ਗੁਰਾਂ ਦੀ ਭਾਲ ਕਰਦਾ ਮੱਖਣਸ਼ਾਹ ਲੁਬਾਣਾ ਗੁਰੂ ਜੀ ਦੇ ਪਾਸ ਭੋਰੇ ਦੇ ਨੇੜੇ ਆਣ ਪਹੁੰਚਿਆ। ਮਾਤਾ ਜੀ ਤੋਂ ਆਗਿਆ ਲੈ ਕੇ ਭੋਰੇ ਵਿਚ ਜਾ ਪਹੁੰਚਿਆ। ਨਕਲੀ ਗੁਰੂਆਂ ਦੇ ਹੱਥੋਂ ਤੰਗ ਹੋਇਆ ਹੋਣ ਕਰਕੇ ਪਰਖਣਾ ਕਰੇ ਬਿਨਾਂ ਗੁਰੂ ਮੰਨਣ ਨੂੰ ਤਿਆਰ ਨਹੀਂ ਹੈ। ਇਸ ਲਈ ਉਸਨੇ ਆਪਣੀ ਪਰਖਣਾ ਦੀ ਜੋ ਕਸਵੱਟੀ ਰੱਖੀ ਸੀ, ਦੋ ਮੋਹਰਾਂ ਧਰ ਕੇ ਮੱਥਾ ਟੇਕ ਦਿੱਤਾ। ਉਸ ਵੇਲੇ ਪਰਉਪਕਾਰਤਾ ਨੂੰ ਮੁੱਖ ਰੱਖਦੇ ਹੋਏ, ਸਿੱਖ ਦੀ ਫੁਲਵਾੜੀ ਨੂੰ ਮਹਿਕਾਉਣ ਵਾਲੇ ਸਤਿਗੁਰਾਂ ਨੇ ਮੱਖਣ ਸ਼ਾਹ ਲੁਬਾਣੇ ਦੇ ਮੱਥਾ ਟੇਕ ਕੇ ਉੱਠਣ ਤੋਂ ਫੁਰਮਾਇਆ-ਗੁਰਸਿੱਖਾ, ਐਥੇ ਸਾਡੇ ਕੋਲ ਆ। ਜਿਸ ਵੇਲੇ ਤੇਰਾ ਜਹਾਜ ਡੁੱਬਣ ਲੱਗਾ ਸੀ, ਉਸ ਵੇਲੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਰਬਾਰ ਅਰਦਾਸਾਂ ਕਰ ਰਿਹਾ ਸੀ। ਉਸ ਵੇਲੇ ੫੦੦ ਮੋਹਰ ਦੇਣੀ ਮੰਨੀ ਸੀ, ਹੁਣ ਦੋ ਮੋਹਰਾਂ ਟੇਕ ਕੇ ਹੀ ਖਹਿੜਾ ਛੁਡਾ ਰਿਹਾ ਹੈਂ। ਗੁਰੂ ਕੋਈ ਮਾਇਆ ਦਾ ਭੁੱਖਾ ਨਹੀਂ। ਭਾਵੇਂ ਇਹ ਦੋਵੇਂ ਵੀ ਉਠਾ ਕੇ ਲੈ ਜਾ, ਪਰ ਸਿੱਖ ਨੂੰ ਆਪਣਾ ਸਿਦਕ ਪੂਰਾ ਨਿਭਾਉਣਾ ਚਾਹੀਦਾ ਹੈ। ਇਹ ਵੇਖ ਮੇਰੇ ਮੋਢੇ ਦਾ ਜ਼ਖ਼ਮ ਅਜੇ ਤੱਕ ਰਾਜ਼ੀ ਵੀ ਨਹੀਂ ਹੋਇਆ ਜੋ ਤੇਰੇ ਜਹਾਜ਼ ਨੂੰ ਮੋਢਾ ਲਾ ਕੇ ਕੱਢਿਆ ਸੀ।

ਇਹ ਬਚਨ ਸੁਣਦਿਆਂ ਮੱਖਣ ਸ਼ਾਹ ਲੁਬਾਣੇ ਦੇ ਲੂੰ ਕੰਢੇ ਖੜੇ ਹੋ ਗਏ। ਕਈਆਂ ਦਿਲਾਂ ਦਾ ਰੋਕਿਆ ਹੋਇਆ ਮੱਖਣ ਸ਼ਾਹ ਲੁਬਾਣੇ ਦਾ ਵੈਰਾਗ ਪਾਣੀ ਦੇ ਸੋਮੇ ਦੀ ਤਰ੍ਹਾਂ ਫੁੱਟ ਪਿਆ। ਪ੍ਰੇਮ ਵਿਚ ਗਦ-ਗਦ ਹੋਇਆ ਸਤਿਗੁਰਾਂ ਦੇ ਚਰਨਾਂ ਵਿਚ ਭੋਰੇ ਦੀ ਨਿਆਂਈ ਲਿਪਟ ਗਿਆ। ਇਤਨਾ ਰੋਇਆ ਕਿ ਸਤਿਗੁਰਾਂ ਦੇ ਚਰਨ ਹੰਝੂਆਂ ਨਾਲ ਧੋ ਦਿੱਤੇ। ਆਪਾ ਭੁੱਲ ਗਿਆ। ਫੇਰ ਸਤਿਗੁਰਾਂ ਨੇ ਪਿੱਠ 'ਤੇ ਹੱਥ ਫੇਰਿਆ ਤੇ ਕਿਹਾ ਗੁਰਸਿਖਾ ! ਤੇਰੀ ਸ਼ਰਧਾ ਪੂਰੀ ਹੋਈ ਹੈ, ਪਰ ਵੇਖ ਸਾਡੀ ਇਕ ਗੱਲ ਦਾ ਧਿਆਨ ਰੱਖੀਂ ਅਸਾਂ ਨੂੰ ਪ੍ਰਗਟ ਨਹੀਂ ਕਰਨਾ। ਅਸੀਂ ਇਸੇ ਅਨੰਦ ਵਿਚ ਰਹਿਣਾ ਚਾਹੁੰਦੇ ਹਾਂ। ਜੇ ਤੂੰ ਇਹ ਬਚਨ ਨਾ ਮੰਨਿਆ ਤਾਂ ਤੇਰਾ ਮੂੰਹ ਕਾਲਾ ਕਰ ਦਿਆਂਗੇ। ਸਿੱਖ ਦੇ ਮਾਮਲੇ ਵਿਚ ਗੁਰੂ ਬੜੀ ਕੋਮਲਤਾ ਰੱਖਦਾ ਹੈ। ਇਹ ਬਚਨ ਇਸ ਲਈ ਆਖਿਆ ਹੈ ਕਿ ਸਿੱਖ ਭੈਅ ਵਿਚ ਆ ਕੇ ਸਾਨੂੰ ਪ੍ਰਗਟ ਨਹੀਂ ਕਰੇਗਾ। ਇਸ ਤਰ੍ਹਾਂ ਬਚਨ ਸਤਿਗੁਰਾਂ ਪਾਸੋਂ ਸੁਣ ਕੇ ਚਰਨ ਪਰਸ ਕੇ ਆਪਣੇ ਡੇਰੇ ਆ ਗਿਆ ਪਰ ਹੁਣ ਖ਼ੁਸ਼ੀ ਹਿਰਦੇ ਤੋਂ ਸਾਂਭ ਨਹੀਂ ਹੋ ਰਹੀ। ਫ਼ੈਸਲਾ ਕਰ ਲਿਆ ਕਿ ਮੂੰਹ ਕਾਲਾ ਕਰਾਉਣ ਦੇ ਬਦਲੇ ਸੌਦਾ ਮਹਿੰਗਾ ਨਹੀਂ ਜਾਪਦਾ, ਸਗੋਂ ਸਸਤਾ ਹੈ। ਗੁਰੂ ਜੀ ਦੇ ਇਸ ਬਚਨ ਨੂੰ ਤੋੜਨ ਦੀ ਸਜ਼ਾ ਜੋ ਸਤਿਗੁਰਾਂ ਨੇ ਨਿਰਧਾਰਤ ਕਰ ਦਿੱਤੀ ਹੈ। ਹੁਣ ਇਸ ਤੋਂ ਵੱਧ ਤਾਂ ਹੋਰ ਸਜ਼ਾ ਹੋਣ ਵਾਲੀ ਨਹੀਂ ਹੈ ਅਤੇ ਫਿਰ ਇਹ ਗੁਨਾਹ ਤਾਂ ਮੈਨੂੰ ਹੁਣ ਮਜਬੂਰਨ ਕਰਨਾ ਹੀ ਪੈਣਾ ਹੈ, ਪਰ ਸਤਿਗੁਰਾਂ ਨੂੰ ਮੂੰਹ ਕਾਲਾ ਕਰਨ ਦੀ ਖੇਚਲ ਕਿਉਂ ਦੇਣੀ ਹੈ। ਆਪ ਹੀ ਮੂੰਹ ਕਾਲਾ ਕਰ ਲੈਂਦਾ ਹੈ। ਇਹ ਵਿਚਾਰ ਕੇ ਅਤੇ ਦੂਸਰਾ ਸਤਿਗੁਰੂ ਜੀ ਵਾਸਤੇ ਬੜੀ ਸੁੰਦਰ ਪੁਸ਼ਾਕ ਸੂਖਮ ਬਸਤਰ ਦੀ ਚੰਗੇ ਦਰਜੀਆਂ ਕੋਲੋਂ ਆਪਣੇ ਡੇਰੇ ਬੁਲਵਾ ਕੇ ਤਿਆਰ ਕਰਵਾਈ। ਕੜਾਹ ਪ੍ਰਸ਼ਾਦ ਤਿਆਰ ਕਰਵਾਇਆ, ਲੈ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ, ਤੇ ਮਾਤਾ ਨਾਨਕੀ ਤੋਂ ਕਾਲਾ ਤਵਾ ਲੈ ਕੇ ਆਪਣਾ ਮੂੰਹ ਕਾਲਾ ਕਰ ਲਿਆ। ਗਲ ਵਿਚ ਢੋਲ ਪਾ ਕੇ ੫੦੦ ਸੂਰਮਾ ਜੋ ਉਹ ਨਾਲ ਲੈ ਕੇ ਆਇਆ ਸੀ, ਉੱਚੀ-ਉੱਚੀ ਕਹਿ ਰਿਹਾ ਹੈ-ਸਾਚੋ ਗੁਰ ਲਾਧੋ, ਸਾਚੋ ਗੁਰ ਲਾਧੋ।'' ਜਿਸ ਕਿਸੇ ਨੇ ਵੀ ਇਹ ਸੁਣਿਆ। ਸਭ ਸੰਗਤਾਂ ਹੁੰਮ ਹੁੰਮਾ ਕੇ ਦੱਸੇ ਸਥਾਨ 'ਤੇ ਪੁੱਜਣੀਆਂ ਸ਼ੁਰੂ ਹੋ ਗਈਆਂ।

ਕੀਰਤਨ ਕਰਦਿਆਂ ਗੁਰੂ ਕੇ ਰਸ ਗਾਉਂਦੀਆਂ ਸੰਗਤਾਂ ਇਕੱਠੀਆਂ ਹੋ ਗਈਆਂ। ਜਦੋਂ ਸਤਿਗੁਰਾਂ ਨੇ ਆਪਣੇ ਸਿੱਖ ਦਾ ਮੂੰਹ ਕਾਲਾ (ਪਰਉਪਕਾਰ ਵਾਸਤੇ) ਕੀਤਾ ਦੇਖਿਆ ਤਾਂ ਵੈਰਾਗ ਵਿਚ ਆ ਗਏ। ਕਿਹਾ ਸਿੱਖਾ ਤੇਰਾ ਮੂੰਹ ਕਾਲਾ ਕਿਉਂ ਹੋਵੇ। ਮੂੰਹ ਕਾਲੇ ਹੋਣ ਗੁਰੂ ਘਰ ਦੇ ਨਿੰਦਕਾਂ-ਦੁਸ਼ਟਾਂ ਦੇ। ਮੈਂ ਤਾਂ ਤੈਨੂੰ ਭੈਅ ਦੇਣ ਵਾਸਤੇ ਕਿਹਾ ਸੀ। ਸਤਿਗੁਰੂ ਜੀ ਨੇ ਕਹਿ ਕੇ ਉਸਦਾ ਮੁੱਖ ਧੁਵਾਇਆ ਅਤੇ ਕਿਹਾ ਸਿੱਖਾ ਤੇਰੇ ਮੂੰਹ ਦੀ ਹੀ ਕਾਲਖ ਨਹੀਂ ਧੋਤੀ ਤੇਰੀ ਜਨਮਾਂ-ਜਨਮਾਂਤਰਾਂ ਦੀ ਕਾਲਖ ਧੋ ਦਿੱਤੀ। ਜਾ ਤੇਰਾ ਲੋਕ-ਪ੍ਰਲੋਕ ਵਿਚ ਮੁੱਖ ਉਜਲ ਹੋਇਆ। ਜੋ ਨਵੀਂ ਪੁਸ਼ਾਕ ਮੱਖਣਸ਼ਾਹ ਲੁਬਾਣੇ ਨੇ ਦਰਜ਼ੀਆਂ ਤੋਂ ਬਣਵਾ ਕੇ ਰੱਖੀ ਸੀ, ਉਹ ਪੁਸ਼ਾਕ ਸਤਿਗੁਰਾਂ ਦੀ ਭੇਟ ਕੀਤੀ ਤੇ ਸਿੱਖਾਂ ਦੀ ਸ਼ਰਧਾ ਪੂਰੀ ਕਰਨ ਵਾਸਤੇ ਸਤਿਗੁਰਾਂ ਨੇ ਉਹ ਪੁਸ਼ਾਕ ਪਹਿਨੀ ਤੇ ਫਿਰ ਖੁੱਲ੍ਹੇ ਸਥਾਨ ਥੜੇ 'ਤੇ ਆ ਕੇ ਸੁਸ਼ੋਭਿਤ ਹੋਏ ਤੇ ਸੰਗਤਾਂ ਨੂੰ ਦਰਸ਼ਨ ਦੀਦਾਰ ਦਿੱਤੇ।

ਮੱਖਣ ਸ਼ਾਹ ਨੇ ਅਟਾਰੀ 'ਤੇ ਚੜ੍ਹ ਕੇ ਉੱਚੇ-ਉੱਚੇ ਸਾਰੇ ਗਲੀਆਂ ਬਜ਼ਾਰਾਂ ਵਿਚ ਹੋਕਾ ਦਿੱਤਾ ਤੇ ਕੁਝ ਸਿੱਖ ਜਿਹੜੇ ਭੇਟਾਵਾਂ ਲਈ ਬੈਠੇ ਸਨ ਕਿ ਕਦੋਂ ਗੁਰੂ ਪ੍ਰਗਟ ਹੋਵੇ ਤੇ ਅਸੀਂ ਆਪਣੀਆਂ ਭੇਟਾਵਾਂ ਗੁਰੂ ਨੂੰ ਅਰਪਣ ਕਰੀਏ। ਸਾਰੀਆਂ ਸੰਗਤਾਂ ਸਮੁੰਦਰ ਦੀਆਂ ਲਹਿਰਾਂ ਦੀ ਤਰ੍ਹਾਂ ਉਮੜ-ਉਮੜ ਕੇ ਆਉਣ ਲੱਗੀਆਂ। ਮੱਖਣਸ਼ਾਹ ਲੁਬਾਣੇ ਨੇ ੫੦੦ ਸੂਰਮੇ ਦੇ ਸਹਿਤ ਆ ਕੇ ੫੦੦ ਮੋਹਰਾਂ ਤੇ ਦਸਵੰਧ ਤੋਂ ਇਲਾਵਾ ਬੇਅੰਤ ਹੀਰੇ ਜਵਾਹਰਾਤ ਅਰਪਣ ਕੀਤੇ। ਜੋ ਨਕਲੀ ਗੁਰੂਆਂ ਦੀ ਧੁੰਦ ਨੇ ਅਸਲੀ ਗੁਰੂ ਸੂਰਜ ਦਾ ਸਰੂਪ ਢੱਕਿਆ ਹੋਇਆ ਸੀ, ਮੱਖਣ ਸ਼ਾਹ ਲੁਬਾਣੇ ਦੀ ਆਵਾਜ਼ ਰੂਪ ਹਵਾ ਨੇ ਸਾਰੀ ਧੁੰਦ ਉਡਾ ਦਿੱਤੀ। ਹੁਣ ਗੁਰੂ ਸਰੂਪ ਸੂਰਜ ਦੇ ਪ੍ਰਗਟ ਹੋਣ ਨਾਲ ਪਾਖੰਡੀ ਗੁਰੂ ਰੂਪ ਤਾਰੇ ਅਲੋਪ ਹੋ ਗਏ। ਸਭ ਦੇ ਮਨ ਵਿਚ ਈਰਖਾ ਦੀ ਅੱਗ ਲੱਗ ਗਈ, ਪਰ ਕਿਸੇ ਦੀ ਪੇਸ਼ ਨਾ ਜਾਵੇ। ਅੰਦਰੋਂ ਅੰਦਰੀ ਸੜੇ। ਇਹਨਾਂ ਸਾਰਿਆਂ ਵਿਚ ਵੱਡਾ ਬਣਿਆ ਹੋਇਆ ਜੋ ਧੀਰ ਮੱਲ ਸੀ, ਹੁਣ ਉਸਨੂੰ ਵੀ ਕੋਈ ਨਹੀਂ ਸੀ ਪੁੱਛ ਰਿਹਾ। ਸਾਰੀ ਸੰਗਤ ਗੁਰੂ ਦੀ ਹਜ਼ੂਰੀ ਵਿਚ ਆ ਗਈ। ਵੱਡਾ ਦੀਵਾਨ ਸਜਿਆ। ਸਤਿਗੁਰੂ ਜੀ ਨੇ ਸਭ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ। ਕਮਲਾਂ ਦੀ ਨਿਆਈਂ ਹੁਣ ਸਾਰਿਆਂ ਦੇ ਚਿਹਰੇ ਖਿੜੇ ਹੋਏ ਹਨ। ਸੰਗਤਾਂ ਨੇ ਖ਼ੁਸ਼ੀ ਵਿਚ ਅਜਿਹੇ ਸ਼ਬਦ ਪੜ੍ਹੇ ਕਿ ਜਿਸ ਨੂੰ ਗੁਰੂ ਆਪਣੇ ਹੁੰਦਿਆਂ ਹੀ ਟਿਕ ਦੇਵੇ, ਉਸਦੀ ਵੱਡੀ ਵਡਿਆਈ ਹੁੰਦੀ ਹੈ।

ਮ: ੪ ॥

*ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰੂ ਜੀ ਨੇ ਆਪਣੇ ਹੁੰਦਿਆਂ ਹੀ ਜਿਸ ਗੁਰੂ ਜੀ ਨੂੰ ਗੁਰਿਆਈ ਗੱਦੀ 'ਤੇ ਬਹਿ=ਬਿਠਾ ਕੇ ਟਿਕਿਆ=ਟਿਕਾਉਣਾ ਕੀਤਾ ਹੈ। ਉਸ ਜਨ ਦੀ ਵਡਿਆਈ ਵੱਡੀ ਹੋ ਰਹੀ ਹੈ।

*ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ॥*

ਤਿਸੁ=ਉਸ ਗੁਰੂ ਸਾਹਿਬ ਜੀ ਨੂੰ ਸਾਰਾ ਸੰਸਾਰ ਝੁਕਿਆ ਤੇ ਚਰਨੀਂ ਪਿਆ ਹੈ ਅਤੇ ਲੋਕਾਈ ਵਿੱਚ ਗੁਰੂ ਸਾਹਿਬ ਜੀ ਦਾ ਜਸ ਵਰਤਿਆ=ਹੋਇਆ ਹੈ।

*ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ*
*ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ॥*

ਉਸ ਨੂੰ ਖੰਡਾਂ ਬ੍ਰਹਮੰਡਾਂ ਦੇ ਸਾਰੇ ਜੀਵ ਨਮਸ਼ਕਾਰਾਂ ਕਰਦੇ ਹਨ, ਜਿਸ ਦੇ ਮਸਤਕਿ=ਮੱਥੇ ਉਪਰ ਪੂਰਿਆਂ ਗੁਰਾਂ ਨੇ ਹੱਥ ਰੱਖਿਆ ਹੈ, ਉਹ ਪੁਰਸ਼ ਸ਼ੁਭ ਗੁਣਾਂ ਨਾਲ ਪੂਰਨ ਹੁੰਦਾ ਹੈ।

*ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ॥*

ਗੁਰਾਂ ਦੀ ਵਡਿਆਈ ਨਿਤਾ ਪ੍ਰਤੀ ਸਵਾਈ ਤੋਂ ਸਵਾਈ ਚੜ੍ਹਦੀ ਹੈ। ਉਸ ਦੇ ਸਾਹਮਣੇ ਹੋਰ ਕੋਈ ਅਪੜਿ=ਪਹੁੰਚ ਨ ਸਕੋਈ=ਨਹੀਂ ਸਕਦਾ।

*ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ॥ ੩॥*

(ਅੰਗ ੩੦੯)

ਸਤਿਗੁਰੂ ਜੀ ਕਥਨ ਕਰਦੇ ਹਨ ਜਿਸ ਹਰੀ ਕਰਤੇ ਦੇ ਸਰੂਪ ਗੁਰੂ ਨੇ ਆਪਣੇ ਹੁੰਦਿਆਂ ਆਪ ਹੀ ਦੂਸਰੇ ਸਰੂਪ ਨੂੰ ਗੁਰਿਆਈ ਗੱਦੀ 'ਤੇ ਬਿਠਾ ਕੇ ਟਿਕਾਇਆ ਹੈ, ਉਹ ਮੇਰਾ ਪ੍ਰਭੂ ਆਪ ਹੀ ਉਸ ਗੁਰੂ ਦੀ ਇੱਜ਼ਤ ਰੱਖਦਾ ਹੈ।

ਜਦੋਂ ਮੱਖਣ ਸ਼ਾਹ ਲੁਬਾਣਾ ਡੇਰੇ ਪੁੱਜ ਗਿਆ ਤਾਂ ਧੀਰ ਮੱਲ ਦੇ ਇਸ਼ਾਰੇ 'ਤੇ ਸ਼ੀਂਹੇ ਮਸੰਦ ਨੇ ਆਪਣੇ ੫੦ (ਪੰਜਾਹ) ਕੁ ਸਾਥੀ ਲੁਟੇਰਿਆਂ ਨੂੰ ਨਾਲ ਲੈ ਕੇ ਸਤਿਗੁਰਾਂ ਦੇ ਘਰ ਜਾ ਕੇ ਸਾਰਾ ਧਨ ਪਦਾਰਥ ਲੁੱਟ ਲਿਆਂਦਾ ਤੇ ਸਤਿਗੁਰਾਂ 'ਤੇ ਬੰਦੂਕ ਚਲਾਈ, ਜੋ ਸਤਿਗੁਰੂ ਜੀ ਦੇ ਮੱਥੇ ਦੇ ਪਾਸ ਥੋੜ੍ਹਾ ਜਿਹਾ ਨਿਸ਼ਾਨ ਪਾ ਕੇ ਗੋਲੀ ਕੰਧ ਵਿਚ ਜਾ ਧਸੀ। ਪਰ ਸ਼ਾਂਤ ਮੂਰਤੀ ਸਤਿਗੁਰਾਂ ਨੇ ਕੁਝ ਵੀ ਨਾ ਆਖਿਆ। ਬੰਦੂਕ ਚੱਲਣ 'ਤੇ ਸਤਿਗੁਰੂ ਜੀ ਦੇ ਮਾਤਾ ਨਾਨਕੀ ਜੀ ਨੂੰ ਖ਼ਬਰ ਪਈ। ਉਸ ਸ਼ੀਹੇਂ ਮਸੰਦ ਨੂੰ ਦੇਖ ਕੇ ਉਹਨਾਂ ਨੇ ਰੌਲਾ ਪਾਇਆ ਤੇ ਹੋਰ ਸਿੱਖ ਮਾਤਾ ਜੀ ਦੀ ਆਵਾਜ਼ ਸੁਣ ਕੇ ਆਏ, ਤੇ ਲੁਟੇਰੇ ਸਿੱਖਾਂ ਦੇ ਆਉਣ ਦੀ ਆਵਾਜ਼ ਸੁਣ ਕੇ ਉਥੋਂ ਦੌੜ ਗਏ। ਉਧਰ ਜਦੋਂ ਮੱਖਣ ਸ਼ਾਹ ਲੁਬਾਣੇ ਨੂੰ ਪਤਾ ਲੱਗਿਆ ਤਾਂ ਉਹ ਸਹਿ ਨਾ ਸਕਿਆ ਤੇ ਆਪਣੇ ੫੦੦ (ਪੰਜ ਸੌ) ਸੂਰਮਿਆਂ ਨੂੰ ਨਾਲ ਲੈ ਕੇ ਭੁੱਖੇ ਸ਼ੇਰ ਦੀ ਤਰ੍ਹਾਂ ਟੁੱਟ ਪਿਆ ਤੇ ਅਜਿਹੀਆਂ ਤੀਰਾਂ, ਗੋਲੀਆਂ ਦੀ ਵਰਖਾ ਕੀਤੀ ਕਿ ਧੀਰ ਮੱਲ ਸਹਿ ਨ ਸਕਿਆ ਤੇ ਘੋੜੇ 'ਤੇ ਸਵਾਰ ਹੋ ਕੇ ਭੱਜ ਗਿਆ। ਫਿਰ ਸਰਦਾਰ ਬਿਨਾਂ ਫ਼ੌਜ ਕਿਥੇ ਟਿਕਦੀ ਹੈ। ਉਹਦੇ ਆਦਮੀ ਵੀ ਭੱਜ ਗਏ।

ਭੱਜਦੇ ਹੋਏ ਧੀਰਮੱਲ ਨੂੰ ਮੱਖਣ ਸ਼ਾਹ ਨੇ ਲਾਹਨਤਾ ਪਾਈਆਂ ਤੇ ਕਿਹਾ ਕਿ ਹੈ ਤਾਂ ਤੂੰ ਗੁਰੂ ਜੀ ਦੀ ਅੰਸ਼ ਵਿਚੋਂ ਪਰ ਕੰਮ ਤੇਰੇ ਚੰਡਾਲਾਂ ਵਾਲੇ ਹਨ। ਇਸ ਮਾਇਆ ਪਿਛੇ ਗੁਰੂ ਘਰ ਨਾਲ ਵੈਰ ਕਮਾਉਂਦਾ ਹੈਂ। ਤੈਨੂੰ ਡੁੱਬ ਕੇ ਮਰ ਜਾਣਾ ਚਾਹੀਦਾ ਹੈ। ਸ਼ੀਹੇਂ ਮਸੰਦ ਦੀਆਂ ਮੁਸ਼ਕਾਂ ਬੰਨ੍ਹ ਕੇ ਚੰਗੀ ਤਰ੍ਹਾਂ ਡੰਡਿਆਂ ਦੀ ਮਾਰ ਕੀਤੀ ਤੇ ਕਰੜੀ ਤਾੜਨਾ ਵੀ ਕੀਤੀ ਤੇ ਸਭ ਧਨ ਪਦਾਰਥ ਵਾਪਸ ਲੈ ਆਂਦਾ ਤੇ ਜੋ ਪਵਿੱਤਰ ਬੀੜ ਗੁਰੂ ਗ੍ਰੰਥ ਸਾਹਿਬ ਜੀ ਦੀ ਧੀਰ ਮੱਲ ਕੋਲ ਸੀ, ਉਹ ਵੀ ਲੈ ਆਂਦੀ। ਜਿਸ ਵੇਲੇ ਵੈਰਾਗ ਮੂਰਤੀ ਗੁਰੂ ਤੇਗ ਬਹਾਦਰ ਜੀ ਨੂੰ ਪਤਾ ਲੱਗਿਆ ਤਾਂ ਉਹਨਾਂ ਨੇ ਕਿਹਾ ਕਿ ਇਹ ਸਾਰੇ ਝਗੜੇ ਮਾਇਆ ਦੇ ਹਨ। ਅਸਾਂ ਮਾਇਆ ਕੀ ਕਰਨੀ ਹੈ। ਇਹ ਸਭ ਪਦਾਰਥ ਉਸ ਨੂੰ ਵਾਪਸ ਕਰ ਦੇਵੋ। ਮੱਖਣ ਸ਼ਾਹ ਦੇ ਨਾ ਚਾਹੁਣ ਦੇ ਬਾਵਜੂਦ ਵੀ ਇਹ ਪਦਾਰਥ ਉਸਨੂੰ ਇਸ ਲਈ ਮੋੜਨਾ ਪਿਆ ਕਿਉਂਕਿ ਗੁਰੂ ਘਰ ਦਾ ਬਚਨ ਉਹ ਮੋੜ ਨਹੀਂ ਸੀ ਸਕਦਾ। ਹੋਰ ਤਾਂ ਸਭ ਕੁਝ ਮੋੜ ਦਿੱਤਾ ਪਰ ਮਾਤਾ ਨਾਨਕੀ ਜੀ ਦੇ ਕਹਿਣ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਹੱਥਾਂ ਦੀ ਨਿਸ਼ਾਨੀ ਜਾਣ ਕੇ ਪਾਵਨ ਬੀੜ ਰੱਖ ਲਈ।

ਕੁਝ ਸਮਾਂ ਲੰਘਣ 'ਤੇ ਮੱਖਣ ਸ਼ਾਹ ਲੁਬਾਣੇ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੈਨੂੰ ਗੁਰੂ ਰਾਮਦਾਸ ਦੇ ਦਰ ਗਿਆਂ ਬੜਾ ਸਮਾਂ ਲੰਘ ਗਿਆ ਹੈ। ਮੈਨੂੰ ਆਗਿਆ ਦੇਵੋ ਮੈਂ ਦਰਸ਼ਨ ਕਰ ਆਵਾਂ ਤਾਂ ਸਤਿਗੁਰਾਂ ਨੇ ਕਿਹਾ ਗੁਰਸਿੱਖਾ, ਸਾਡੀ ਵੀ ਇਹ ਇੱਛਾ ਹੈ। ਸਾਨੂੰ ਵੀ ਕਾਫੀ ਦੇਰ ਹੋ ਗਈ ਹੈ ਗੁਰੂ ਘਰ ਦੇ ਦਰਸ਼ਨ ਕੀਤਿਆਂ। ਗੁਰੂ ਜੀ ਦੇ ਨਾਲ ਹੋਰ ਵੀ ਬੇਅਤ ਸੰਗਤਾਂ ਰਾਮਦਾਸਪੁਰ ਨੂੰ ਚਲ ਪਈਆਂ। ਪਰ ਜਦੋਂ ਦਰਬਾਰ ਸਾਹਿਬ ਪਹੁੰਚੇ ਤਾਂ ਪੁਜਾਰੀਆਂ ਨੇ ਇਹ ਸੋਚ ਕੇ ਬੂਹੇ ਬੰਦ ਕਰ ਲਏ ਕਿ ਕਿਤੇ ਅਸਥਾਨ ਮੱਲ ਕੇ ਨਾ ਬਹਿ ਜਾਣ। ਸਾਡੀ ਪੂਜਾ ਪ੍ਰਤਿਸ਼ਟਾ ਬੰਦ ਹੋ ਜਾਵੇਗੀ। ਉਸ ਵੇਲੇ ਡਿਉਢੀ ਦਾ ਦਰਵਾਜ਼ਾ ਅੰਦਰੋਂ ਬੰਦ ਕਰਕੇ ਚਲੇ ਗਏ। ਪੁਜਾਰੀਆਂ ਦੀ ਇਹ ਕਰਤੂਤ ਜਾਣ ਕੇ ਸਤਿਗੁਰੂ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਾਸ ਗੁਰਦੁਆਰਾ ਥੜ੍ਹਾ ਸਾਹਿਬ ਵਾਲੇ ਅਸਥਾਨ 'ਤੇ ਆ ਬੈਠੇ। ਉਥੋਂ ਹੀ ਦਰਬਾਰ ਸਾਹਿਬ ਨੂੰ ਮੱਥਾ ਟੇਕਿਆ। ਮੱਖਣ ਸ਼ਾਹ ਲੁਬਾਣੇ ਨੂੰ ਕਿਹਾ ਕਿ ਅਸੀਂ ਅੱਗੇ ਚੱਲੇ ਹਾਂ ਤੂੰ ਕੜਾਹ ਪ੍ਰਸ਼ਾਦਿ ਕਰਵਾ ਕੇ ਅੰਦਰ ਨਮਸ਼ਕਾਰ ਕਰਵਾ ਕੇ ਆ ਜਾਵੀਂ। ਇਤਨਾ ਕਹਿ ਕੇ ਸਤਿਗੁਰੂ ਜੀ ਇਕੱਲੇ ਹੀ ਚਲਦੇ-ਚਲਦੇ ਗੁਰਦੁਆਰਾ ਦਮਦਮਾ ਸਾਹਿਬ ਆ ਕੇ ਰੁਕੇ। ਇਤਨੇ ਨੂੰ ਅੰਮ੍ਰਿਤਸਰ ਦੀਆਂ ਮਾਈਆਂ ਨੂੰ ਪਤਾ ਲੱਗਣ ਤੇ ਉਹਨਾਂ ਨੂੰ ਜੋ ਵੀ ਘਰੋਂ ਮਿਲਿਆ ਉਹ ਲੈ ਕੇ ਗੁਰੂ ਜੀ ਦੇ ਪਿੱਛੇ ਦੌੜੀਆਂ ਆਈਆਂ। ਮਾਈਆਂ ਨੂੰ ਆਉਂਦਿਆਂ ਵੇਖ ਕੇ ਗੁਰੂ ਜੀ ਉਥੋਂ ਉਠ ਕੇ ਕੋਠਾ ਸਾਹਿਬ ਆ ਠਹਿਰੇ। ਮਾਈਆਂ ਵੀ ਮਗਰ ਆ ਗਈਆਂ। ਉਹਨਾਂ ਨੂੰ ਵੇਖ ਕੇ ਸਤਿਗੁਰੂ ਜੀ ਨੇ ਵਰ ਦਿੱਤਾ –

## ਮਾਈਆਂ ਰੱਬ ਰਜਾਈਆਂ

ਤੇ ਇਸ ਦੇ ਨਾਲ ਲੋਕਾਂ ਵਿਚ ਇਹ ਧਾਰਨਾ ਵੀ ਬਣੀ ਹੈ ਜੋ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਮਿਲਦਾ ਹੈ :

*'ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸਨਾ ਅਗਨ ਤੇ ਅੰਤਰ ਸੜੀਏ'।*

ਮਹਾਰਾਜ ਜੀ ਨੇ ਇਹ ਸਰਾਪ ਅੰਮ੍ਰਿਤਸਰੀਆ ਨੂੰ ਨਹੀਂ ਬਲਕਿ ਮਸੰਦਾਂ ਨੂੰ ਦਿੱਤਾ ਹੈ, ਕਿਉਂਕਿ ਗੁਰੂ ਜੀ ਤਾਂ ਆਪ ਖ਼ੁਦ ਹੀ ਅੰਮ੍ਰਿਤਸਰ ਦੇ ਰਹਿਣ ਵਾਲੇ ਹਨ, ਤੇ ਗੁਰੂ ਜੀ ਆਪ ਇਸ ਪਵਿੱਤਰ ਨਗਰੀ ਦੇ ਵਾਸੀਆਂ ਨੂੰ ਇਹੋ-ਜਿਹਾ ਸਰਾਪ ਨਹੀਂ ਦੇ ਸਕਦੇ। ਇਹ ਧਾਰਨਾ ਗ਼ਲਤ ਜਾਪਦੀ ਹੈ। ਇਧਰੋਂ ਮੱਖਣ ਸ਼ਾਹ ਲੁਬਾਣਾ ਪ੍ਰਸ਼ਾਦ ਕਰਵਾ ਕੇ ਸਤਿਗੁਰਾਂ ਦੇ ਪਿੱਛੇ-ਪਿੱਛੇ ਕੋਠਾ ਸਾਹਿਬ ਆ ਪੁੱਜਾ। ਫੇਰ ਪੁਜਾਰੀ ਵੀ ਪਿੱਛੇ ਪਿੱਛੇ ਆ ਗਏ ਤੇ ਗੁਰੂ ਜੀ ਨੂੰ ਬੇਨਤੀਆਂ ਕਰਨ ਲੱਗੇ ਕਿ ਸਤਿਗੁਰੂ ਜੀ ਸਾਨੂੰ ਮਾਫ਼ ਕਰ ਦੇਵੋ। ਸਾਡੀ ਭੁੱਲ ਬਖ਼ਸ਼ ਦੇਵੋ ਤੇ ਇਉਂ ਮਸੰਦਾਂ ਨੂੰ ਸ਼ੁਭ ਸਿਖਿਆ ਦੇ ਕੇ ਸਿੱਧੇ ਰਸਤੇ ਪਾ ਕੇ ਨਾਲ ਉਸ ਜਗ੍ਹਾ ਨੂੰ ਵਰ ਦਿੱਤੇ ਕਿ ਇਸ ਅਸਥਾਨ 'ਤੇ ਸ਼ਰਧਾ ਸਹਿਤ ਆ ਕੇ ਦਰਸ਼ਨ ਕਰੇਗਾ, ਉਸ ਨੂੰ ਸ਼ਾਂਤੀ ਪ੍ਰਾਪਤ ਹੋਵੇਗੀ। ਉਸ ਦਿਨ ਤੋਂ ਲੈ ਕੇ ਇਸ ਪਵਿੱਤਰ ਅਸਥਾਨ ਗੁਰੂ ਕਾ ਕੋਠਾ ਸਾਹਿਬ, ਪਿੰਡ ਵੱਲਾ ਸਾਹਿਬ ਵਿਖੇ, ਮਾਘ ਦੀ ਪੁੰਨਿਆ ਦਾ ਹਰ ਸਾਲ ਮੇਲਾ ਲੱਗਦਾ ਆ ਰਿਹਾ ਹੈ। ਫੇਰ ਮੱਖਣ ਸ਼ਾਹ ਸਮੇਤ ਉਸੇ ਪਵਿੱਤਰ ਅਸਥਾਨ ਬਾਬਾ ਬਕਾਲਾ ਵਿਖੇ ਆ ਗਏ ਤੇ ਸਾਰਾ ਕਾਰਜ ਸੰਪੂਰਨ ਹੋਣ ਤੋਂ ਮੱਖਣ ਸ਼ਾਹ ਲੁਬਾਣੇ ਨੇ ਆਗਿਆ ਮੰਗੀ ਤਾਂ ਗੁਰੂ ਜੀ ਨੇ ਕਿਹਾ ਜਿੱਥੇ ਇਤਨੀ ਈਰਖਾ ਕਰਨ ਵਾਲੇ ਲੋਕ ਬੇ ਵਜ੍ਹਾ ਈਰਖਾ ਕਰਦੇ ਹਨ, ਮੱਖਣ ਸ਼ਾਹ ਮੈਂ ਵੀ ਇਥੇ ਨਹੀਂ ਰਹਿਣਾ ਚਾਹੁੰਦਾ। ਤੂੰ ਅਜੇ ਨਹੀਂ ਜਾਣਾ ਆਪਾਂ ਇਕੱਠੇ ਹੀ ਚੱਲਾਂਗੇ। ਇਹ ਕਹਿ ਕੇ ਤਿਆਰੀ ਕਰਵਾ ਲਈ।

*ਤਜਹਿਂ ਦੇਸ ਹੁਇ ਸਤੁੱਦ੍ਰਵ ਪਾਰ। ਕਹੂੰ ਕਰਹਿਂਗੇ ਅਪਨਿ ਅਗਾਰ।*
*ਮਤਸਰ ਇਹਾਂ ਕਰਤਿ ਹੈਂ ਘਨੇ। ਅਸ ਨ ਹੋਇ ਕੋ ਜਾਵਹਿਂ ਹਨੇ॥ ੩੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੩੩)

ਕਿਉਂਕਿ ਇਹਨਾਂ ਈਰਖਾ ਕਰਨ ਵਾਲਿਆਂ ਨਕਲੀ ਗੁਰੂਆਂ ਨੂੰ ਇਕ ਭੁਲੇਖਾ ਪੈ ਚੁੱਕਾ ਹੈ ਕਿ ਜੋ ਗੁਰੂ ਹਰਿ ਕ੍ਰਿਸ਼ਨ ਜੀ ਨੇ ਬਾਬੇ ਬਕਾਲੇ ਵਿਚ ਗੁਰੂ ਪ੍ਰਗਟ ਹੋਣ ਦਾ ਬਚਨ ਕੀਤਾ ਸੀ ਇਹ ਹੁਣ ਆਪਣੀ ਗੁਰਤਾ ਨੂੰ ਪੱਕਿਆਂ ਕਰਨ ਵਾਸਤੇ ਬਾਬੇ ਬਕਾਲੇ ਨੂੰ ਅਧਾਰ ਬਣਾ ਰਹੇ ਹਨ। ਕਿਤੇ ਐਸਾ ਨਾ ਹੋਵੇ ਸਾਡੇ ਸਿੱਖਾਂ ਦੇ ਹੱਥੋਂ ਇਹਨਾਂ ਦਾ, ਇਹਨਾਂ ਦੇ ਹੱਥੋਂ ਸਾਡੇ ਕਿਸੇ ਸਿੱਖ ਦਾ ਨੁਕਸਾਨ ਹੋ ਜਾਵੇ। ਇਸ ਲਈ ਇਹ ਜਗ੍ਹਾ ਛੱਡਣੀ ਯੋਗ ਹੈ।

*ਜਹਾਂ ਸ਼ਾਂਤਿ ਹੁਇ ਬਿਨਾਂ ਬਖੇਰੇ। ਤਹਾਂ ਕੁਸ਼ਲ ਹ੍ਵੈ ਬਸਿ ਬੇ ਕੇਰੇ।*
*ਸ੍ਰੀ ਹਰਿ ਕ੍ਰਿਸ਼ਨ ਬਾਕ ਕੇ ਕਹੇ। ਗ੍ਰਾਮ ਬਕਾਲੇ ਗੁਰਤਾ ਲਹੇ॥ ੨੬॥*

ਇਹ ਸੋਚ ਕੇ ਸਤਿਗੁਰੂ ਜੀ ਨੇ ਸਿੱਖ ਸੰਗਤ ਤੇ ਮਾਤਾ ਜੀ ਨੂੰ ਕਹਿ ਦਿੱਤਾ ਕਿ ਚੱਲਣ ਦੀ ਤਿਆਰੀ ਕੀਤੀ ਜਾਵੇ। ਮਾਤਾ ਜੀ ਨੇ ਇਹ ਸਭ ਬਾਤ ਜਾਣ ਕੇ ਤਿਆਰੀ ਕੀਤੀ। ਮਾਤਾ ਨਾਨਕੀ ਜੀ ਸੋਚਦੇ ਹਨ ਕਿ ਪਤੀ ਦੇ ਸੱਚਖੰਡ ਤੋਂ ਬਾਅਦ ਮੈਂ ਬੜਾ ਲੰਮਾ ਸਮਾਂ ਇਥੇ ਗੁਜ਼ਾਰਿਆ ਪਰ ਹੁਣ ਪੁੱਤਰ ਇਥੇ ਰਹਿਣਾ ਨਹੀਂ ਚਾਹੁੰਦਾ। ਇਹ ਕਹਿੰਦੇ ਮਾਤਾ ਜੀ ਅੱਖਾਂ ਤੋਂ ਹੰਝੂ ਵੀ ਸੁੱਟ ਰਹੇ ਹਨ ਕਿਉਂਕਿ ਚਿੱਤ ਇਸ ਗ੍ਰਾਮ ਛੱਡਣ ਨੂੰ ਨਹੀਂ ਕਹਿੰਦਾ।

*ਨਹਿ ਚਿਤ ਚਹਿਤ ਤਯਾਗਿਬੇ ਗ੍ਰਾਮੂ। ਪਤਿ ਪਾਛੇ ਬਾਸੀ ਕਰਿ ਧਾਮੂ।*
*ਤਊ ਜਾਨਿ ਸਭਿ ਰੀਤਿ ਲਚਾਰੀ। ਵਸਤੂ ਸੰਭਾਰਤਿ ਦ੍ਰਿਗ ਜਲ ਡਾਰੀ॥ ੩੧॥*

ਮੱਖਣ ਸ਼ਾਹ ਨੇ ਆਪਣੇ ਸੂਰਮਿਆਂ ਨੂੰ ਕਹਿ ਕੇ ਆਪਣੇ ਡੇਰੇ ਦੀ ਤਿਆਰੀ ਕਰਵਾ ਲਈ ਤੇ ਮਾਮਾ ਕ੍ਰਿਪਾਲ ਚੰਦ ਨੇ ਗੁਰੂ ਜੀ ਦੇ ਡੇਰੇ ਦੀ ਤਿਆਰੀ ਕਰਵਾ ਲਈ ਤੇ ਸਤਿਗੁਰਾਂ ਦੇ ਚੜ੍ਹਨ ਲਈ ਘੋੜੀ ਤਿਆਰ ਕੀਤੀ। ਸਤਿਗੁਰੂ ਜੀ ਨੇ ਘੋੜੀ 'ਤੇ ਤਿਆਰ ਹੋ ਕੇ ਤੁਰਨ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਨਾਂ ਵਿਚ ਅਰਦਾਸ ਕੀਤੀ। ਪਿੱਛੇ ਸਾਰਾ ਸਮਾਨ

ਲੈਕੇ ਸਿੱਖ ਸੰਗਤਾਂ ਤੁਰ ਪਈਆਂ। ਇਕ ਦੂਜੇ ਤੋਂ ਅੱਗੇ ਪਿੱਛੇ ਹੋ ਕੇ ਸਿੱਖ ਚਲ ਰਹੇ ਹਨ ਤੇ ਇਹ ਵੀ ਕਹਿੰਦੇ ਹਨ ਕਿ ਸਿੱਖਾਂ ਦੇ ਕਲਿਆਣ ਲਈ ਗੁਰੂ ਜੀ ਪ੍ਰਗਟ ਤਾਂ ਹੋ ਗਏ, ਪਰ ਈਰਖਾਲੂ ਲੋਕ ਖਹਿੜਾ ਨਹੀਂ ਛੱਡਦੇ, ਈਰਖਾ ਕਰ ਰਹੇ ਹਨ।

*ਇਕ ਆਗੈ ਇਕ ਪਾਛੈ ਆਇ। ਗਮਨੇ ਇਮ ਉਰ ਸ਼ੋਕ ਉਪਾਇ।*
*ਰਿਦੇ ਬਿਚਾਰਹਿ-ਗੁਰਤਾ ਗਾਦੀ। ਭਈ ਬਿਦਤ ਸਿੱਖ ਘਨਿ ਅਹਿਲਾਦੀ॥ ੪੦॥*

ਜਦੋਂ ਚੱਲ ਕੇ ਆਪ ਜੀ ਬਿਆਸਾ ਦੇ ਕਿਨਾਰੇ ਪਹੁੰਚ ਗਏ ਤਾਂ ਨੇੜੇ ਕੋਈ ਬੇੜੀ ਨਾ ਹੋਣ ਕਰਕੇ ਬਿਆਸਾ 'ਤੇ ਖੜਨਾ ਪਿਆ। ਇਤਨੇ ਨੂੰ ਪਿਛਲੇ ਵੀਹਰ ਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਲਕੀ ਸਮੇਤ ਨੇੜੇ ਪਹੁੰਚੇ ਤਾਂ ਗੁਰੂ ਜੀ ਨੇ ਪੁੱਛਿਆ ਭਾਈ ਇਸ ਖਾਸੇ ਵਿਚ ਕੀ ਹੈ? ਜਿਹੜੇ ਸਿੱਖ ਦੇ ਹਵਾਲੇ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਸੀ, ਉਸਨੇ ਹੱਥ ਜੋੜ ਕੇ ਕਿਹਾ ਪਾਤਸ਼ਾਹ ਇਹ ਤੁਹਾਡੇ ਵਡਿਆਂ ਦੀ ਨਿਸ਼ਾਨੀ ਬਾਣੀ ਦਾ ਅਨਮੋਲ ਖ਼ਜ਼ਾਨਾ ਸ੍ਰੀ ਗ੍ਰੰਥ ਸਾਹਿਬ ਜੀ ਹੈ। ਮਹਾਰਾਜ ਨੇ ਕਿਹਾ ਕਿ ਇਹ ਕਿਥੋਂ ਪ੍ਰਾਪਤ ਹੋਇਆ ਹੈ? ਸਿੱਖਾਂ ਨੇ ਉੱਤਰ ਦਿੱਤਾ ਕਿ ਜਦੋਂ ਮੱਖਣ ਸ਼ਾਹ ਦੇ ਸੂਰਮੇ ਗੁਰੂ ਘਰ ਦਾ ਸਾਮਾਨ ਆਪਣੇ ਬਾਹੂ ਬਲ ਨਾਲ ਮੋੜ ਕੇ ਲਿਆਏ ਸਨ ਆਪਣੇ ਵੱਡਿਆਂ ਦੀ ਨਿਸ਼ਾਨੀ ਸਮਝ ਕੇ ਸ੍ਰੀ ਗ੍ਰੰਥ ਸਾਹਿਬ ਜੀ ਵੀ ਨਾਲ ਲੈ ਆਏ ਸਨ। ਜਦੋਂ ਆਪ ਜੀ ਨੇ ਹੁਕਮ ਕਰਕੇ ਸਾਰਾ ਸਮਾਨ ਵਾਪਸ ਕਰ ਦਿੱਤਾ ਤਾਂ ਮਾਤਾ ਨਾਨਕੀ ਜੀ ਤੇ ਮੱਖਣ ਸ਼ਾਹ ਦੀ ਸੰਮਤੀ ਨਾਲ ਇਹ ਵੱਡਿਆਂ ਦਾ ਖ਼ਜ਼ਾਨਾ ਹੈ ਕਿਉਂਕਿ ਤੁਹਾਡੇ ਦਾਦੇ ਗੁਰੂ ਦੇ ਹੱਥਾਂ ਦੀ ਨਿਸ਼ਾਨੀ ਤੁਹਾਡੇ ਕੋਲ ਹੀ ਸ਼ੋਭਦੀ ਹੈ। ਇਹ ਸੋਚ ਕੇ ਨਹੀਂ ਸੀ ਮੋੜਿਆ। ਸਤਿਗੁਰੂ ਜੀ ਨੇ ਕਿਹਾ ਐਸਾ ਨਹੀਂ ਸੀ ਕਰਨਾ। ਧੀਰ ਮੱਲ ਕਰਤਾਰਪੁਰ ਜਾ ਚੁੱਕਾ ਸੀ। ਸ੍ਰੀ ਗ੍ਰੰਥ ਸਾਹਿਬ ਜੀ ਦਾ ਸਰੂਪ ਧੀਰ ਮੱਲ ਕੋਲ ਲੈ ਕੇ ਜਾਣ ਨੂੰ ਕੋਈ ਵੀ ਸਿੱਖ ਤਿਆਰ ਨਹੀਂ ਹੁੰਦਾ ਸੀ। ਤੇ ਉਧਰ ਜਾਣ ਦੀ ਵੀ ਦੇਰ ਹੋ ਰਹੀ ਸੀ। ਇਤਨੇ ਨੂੰ ਇਕ ਮੁਸਾਫਿਰ ਉਥੇ ਪਹੁੰਚਿਆ, ਜਿਸਨੂੰ ਗੁਰੂ ਜੀ ਨੇ ਪੁੱਛਿਆ ਤੂੰ ਕੌਣ ਹੈਂ? ਤੇ ਕਿਥੇ ਜਾ ਰਿਹਾ ਹੈਂ? ਤਾਂ ਉਸਨੇ ਦੱਸਿਆ ਕਿ ਮੈਂ ਕਰਤਾਰਪੁਰ ਜਾ ਰਿਹਾ ਹਾਂ। ਤਾਂ ਗੁਰੂ ਜੀ ਨੇ ਕਿਹਾ ਇਕ ਸਾਡਾ ਕਾਰਜ ਕਰ ਦੇਣਾ। ਉਸਨੇ ਹੱਥ ਜੋੜ ਕੇ ਕਿਹਾ ਜੋ ਆਪ ਜੀ ਹੁਕਮ ਦੇਵੋਗੇ ਮੈਂ ਜ਼ਰੂਰ ਕਰਾਂਗਾ।

*ਸਤਿਗੁਰ ਕਹਯੋ ਕਾਜ ਹਮ ਕੀਜੈ। ਏਕ ਸੰਦੇਸ ਧੀਰਮਲ ਦੀਜੈ।*
*ਗੁਰੂ ਗ੍ਰਿੰਥ ਜੋ ਤੁਮਤੇ ਲਿਯੋ। ਸੋ ਦਰਿਆਉ ਬਿਖੈ ਧਰਿ ਦਿਯੋ॥ ੩੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੨੪)

ਇਹ ਕਹਿ ਕੇ ਸਤਿਗੁਰੂ ਜੀ ਨੇ ਮੰਜੀ ਸਾਹਿਬ ਸਮੇਤ ਸ੍ਰੀ ਗ੍ਰੰਥ ਸਾਹਿਬ ਜੀ ਦਾ ਸਰੂਪ ਜਿਥੇ ਡੂੰਘਾ ਪਾਣੀ ਸੀ, ਉਥੇ ਦਰਿਆ ਨੂੰ ਸੌਂਪ ਦਿੱਤਾ ਅਤੇ ਕਿਹਾ ਕਿ ਇਸ ਗੁਰੂ ਘਰ ਦੇ ਖ਼ਜ਼ਾਨੇ ਨੂੰ ਸਾਂਭ ਕੇ ਰੱਖਣਾ। ਜਦੋਂ ਧੀਰਮੱਲ ਆ ਕੇ ਅਰਦਾਸ ਕਰੇ ਤਾਂ ਉਸਨੂੰ ਸੌਂਪ ਦੇਣਾ ਅਤੇ ਹੋਰ ਕਿਸੇ ਨੂੰ ਵੀ ਨਹੀਂ ਦੇਣਾ।

*ਮੰਜੀ ਕੇ ਸਮੇਤ ਜਲ ਮਾਂਹਿ। ਕਹਿ ਕਰਿ ਭਲੇ ਰਖਾਯਹੁ ਤਾਹਿ।*
*'ਭਲੇ ਸੰਭਾਲਹੁ ਭੋ ਦਰਿਆਇ। ਤੁਝ ਤੇ ਲੇਹਿ ਧੀਰ ਮਲ ਆਇ'॥ ੩੫॥*

ਇਹ ਕਹਿ ਕੇ ਸਤਿਗੁਰੂ ਜੀ ਆਪਣੇ ਸਿੱਖ-ਸੰਗਤਾਂ ਅਤੇ ਮੱਖਣ ਸ਼ਾਹ ਸਮੇਤ ਕੀਰਤਪੁਰ ਸਾਹਿਬ ਪਹੁੰਚੇ। ਆਪਣੇ ਪਿਤਾ ਜੀ ਦੇ ਅੰਤਮ ਅਸਥਾਨ 'ਤੇ ਅਰਦਾਸ ਕੀਤੀ ਤੇ ਫਿਰ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਮਿਲੇ। ਖ਼ਾਸ ਕਰਕੇ ਮਾਤਾ ਕ੍ਰਿਸ਼ਨ ਕੌਰ ਜੀ ਨੂੰ ਜਿਨ੍ਹਾਂ ਦੇ ਪਤੀ ਤੇ ਪੁੱਤਰ ਦੋਵੇਂ ਵਿਛੜ ਚੁੱਕੇ ਸਨ, ਕਿਉਂਕਿ ਮਾਤਾ ਕ੍ਰਿਸ਼ਨ ਕੌਰ ਜੀ ਦੇ ਸਾਹਮਣੇ ਉਹਨਾਂ ਨੇ ਬਚਨ ਕਹੇ ਸਨ:

*ਬਾਬਾ ਬਸਹਿ ਜੋ ਗ੍ਰਾਮ ਬਕਾਲੇ। ਬਨ ਗੁਰ ਸੰਗਤਿ ਸਕਲ ਸੰਭਾਲੇ॥*

ਮਾਤਾ ਜੀ ਬੜੇ ਪ੍ਰਸੰਨ ਹੋਏ ਕਿ ਮੇਰੇ ਪੁੱਤਰ ਦਾ ਦਿੱਤਾ ਬਚਨ ਆਪ ਉਹਨਾਂ ਵੱਡਿਆਂ ਦੇ ਥਾਂ ਬਾਬੇ ਲੱਗਦੇ ਹੋ। ਇਸੇ ਲਈ ਉਹਨਾਂ ਨੇ ਆਪ ਜੀ ਨੂੰ ਗੁਰਤਾ ਗੱਦੀ ਦੇਣ ਲਗਿਆਂ ਬਾਬੇ ਕਹਿ ਕੇ ਸੰਬੋਧਨ ਕੀਤਾ। ਫੇਰ ਮਾਤਾ ਕ੍ਰਿਸ਼ਨ ਕੌਰ ਜੀ

ਜਿਹਨਾਂ ਦੇ ਕੋਲ ਪਹਿਲੇ ਗੁਰੂ-ਸਾਹਿਬਾਨਾਂ ਦੇ ਪਾਤਸ਼ਾਹੀ ਚਿੰਨ੍ਹ ਸਨ, ਉਹ ਨੌਵੇਂ ਗੁਰੂ ਜੀ ਨੂੰ ਅਰਪਣ ਕਰਕੇ ਖ਼ੁਸ਼ੀਆਂ ਲਈਆਂ।

*ਕੀਰਤਪੁਰ ਗੁਰ ਨੌਮੇ ਆਏ। ਕਿਸ਼ਨ ਕੌਰ ਮਾਤਾ ਮੁਦ ਥਾਏ।*
*ਸਬ ਸਮਾਨ ਗੁਰਿਆਈ ਕੇਰਾ। ਪਤ ਸਾਹਨਿ ਜਿਮ ਥਾ ਬਹੁ ਤੇਰਾ।*
*ਕਲਗੀ ਜਿਗਾ ਬਸਨ ਬਹੁ ਭੂਖਨ। ਦਏ ਨੌਮ ਗੁਰ ਕੋ ਲਖ ਪੂਖਨ।*
*ਤਖ਼ਤ ਉਪਰ ਗੁਰੁ ਨੌਮ ਬਿਰਾਜੈ। ਰਾਗ ਰੋਖ ਬਿਨ ਸਮਤਾ ਭਾਜੈ।*

(ਪੰਥ ਪ੍ਰਕਾਸ਼, ੧੬੨)

ਇੱਥੇ ਸੂਰਜ ਮੱਲ ਆਦਿ ਸ਼ਰੀਕਾਂ ਦੀ ਈਰਖਾ ਦੇਖ ਕੇ ਸਤਿਗੁਰੂ ਜੀ ਇਥੋਂ ਵੀ ਵਿਦਾ ਹੋ ਗਏ। ਇਸ ਤੋਂ ਅੱਗੇ ਜਿਸ ਜਗ੍ਹਾ ਹੁਣ ਆਨੰਦਪੁਰ ਸਾਹਿਬ ਹੈ। ਰਿਆਸਤ ਕਹਿਲੂਰ ਤਾਰਾ ਚੰਦ ਦਾ ਪੁੱਤਰ ਦਲੀਪ ਚੰਦ ਜਿਸ ਦੀ ਰਾਜਧਾਨੀ ਬਿਲਾਸਪੁਰ ਸੀ। ਉਸਨੇ ਬੇਨਤੀ ਕੀਤੀ ਕਿ ਮੇਰੀ ਰਿਆਸਤ ਵਿਚ ਰਹੋ ਤਾਂ ਸਤਿਗੁਰੂ ਜੀ ਨੇ ਕਿਹਾ ਸਾਨੂੰ ਜਗ੍ਹਾ ਮੁੱਲ ਦੇ। ਅਸੀਂ ਉਸ ਤਰ੍ਹਾਂ ਜਗ੍ਹਾ ਲੈ ਕੇ ਨਹੀਂ ਰਹਿਣਾ। ਉਸ ਵੇਲੇ ਮੱਖਣਸ਼ਾਹ ਲੁਬਾਣਾ ਨਾਲ ਸੀ। ਮਹਾਰਾਜਾ ਦਲੀਪ ਚੰਦ ਨੂੰ ੧੫੭੦੦੦ ਰੁਪਏ ਦੇ ਕੇ ਇਹ ਜਗ੍ਹਾ ਖ਼ਰੀਦੀ। ਉਸ ਥਾਂ 'ਤੇ ਆਪਣਾ ਨਗਰ ਵਸਾਇਆ। ਇਥੋਂ ਮੱਖਣਸ਼ਾਹ ਲੁਬਾਣਾ ਛੁੱਟੀ ਲੈ ਕੇ ਆਪਣੇ ਦੇਸ਼ ਨੂੰ ਪਰਤਿਆ ਤੇ ਆਪ ਜੀ ਵੀ ਕੁਝ ਦਿਨ ਇੱਥੇ ਰਹੇ। ਉਧਰ ਦੂਸਰੇ ਪਾਸੇ ਜਦੋਂ ਧੀਰ ਮੱਲ ਨੂੰ ਸੁਨੇਹਾ ਮਿਲਿਆ। ਧੀਰ ਮੱਲ ਸੁਣ ਕੇ ਬੜਾ ਅਸਚਰਜ ਹੋਇਆ ਕਿ ਪਾਣੀ ਦੇ ਵਿਚ ਸ੍ਰੀ ਗ੍ਰੰਥ ਸਾਹਿਬ ਕਿਵੇਂ ਸਾਬਤ ਸਾਡੇ ਹੱਥ ਲੱਗਣਗੇ। ਕੁਝ ਮਸੰਦ ਕਹਿਣ ਲੱਗੇ ਕਿ ਸ੍ਰੀ ਤੇਗ਼ ਬਹਾਦਰ ਸ਼ਰੀਕਾਂ ਵਾਲੀ ਗੱਲ ਕਰ ਗਿਆ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਐਡੀ ਕੀਮਤੀ ਚੀਜ਼ ਦਰਿਆ ਵਿਚ ਰੱਖ ਗਿਆ ਹੋਵੇ। ਇਹ ਤਾਂ ਅਣਜਾਣ ਤੋਂ ਅਣਜਾਣ ਨੂੰ ਵੀ ਪਤਾ ਹੈ ਕਿ ਪਾਣੀ ਵਿਚ ਕਾਗਜ਼ ਕਦੇ ਸਾਬਤ ਨਹੀਂ ਰਹਿ ਸਕਦਾ। ਨਿਸ਼ਰਧਕ ਪੁਣੇ ਦੇ ਬੋਲ ਬੋਲਦੇ ਹੋਏ ਮੰਦ ਬੁਧੀ ਵਾਲੇ ਮਸੰਦ ਕਹਿੰਦੇ ਹਨ ਕਿ ਇਸ ਦੀ ਇਹ ਗੱਲ ਤਾਂ ਜੱਚਦੀ ਨਹੀਂ ਕਿ ਐਡੀ ਕੀਮਤੀ ਚੀਜ਼ ਦਰਿਆ ਵਿਚ ਰੱਖ ਦਿੱਤੀ ਹੋਵੇ। ਦੂਸਰੀ ਗੱਲ ਜੇ ਰੱਖ ਦਿੱਤੀ ਹੈ ਤਾਂ ਕੋਈ ਅਕਲ ਦੀ ਗੱਲ ਨਹੀਂ। ਹੁਣ ਆਪਣੇ ਹੱਥ ਕਿਵੇਂ ਲੱਗੇਗੀ ? ਕਿਹੜਾ ਲੱਖ ਮਣ ਦਾ ਪਰਬਤ ਹੈ ਜੋ ਇਕ ਥਾਂ ਹੀ ਪਿਆ ਹੋਵੇਗਾ ? ਕੀ ਪਤਾ ਹੈ ਪਾਣੀ ਰੋੜ ਕੇ ਕਿਥੇ ਲੈ ਗਿਆ ਹੋਵੇਗਾ। ਜੇ ਉਥੇ ਹੋਇਆ ਵੀ, ਪਤਾ ਨਹੀਂ ਕਿ ਸਾਡੇ ਹੱਥ ਲੱਗੇ ਜਾਂ ਨਾ ਲੱਗੇ।

ਇਸ ਦਾ ਉੱਤਰ ਧੀਰਮੱਲ ਨੇ ਇਉਂ ਦਿੱਤਾ ਕਿ ਦੇਖਹੁ ਭਾਈ, ਇਹਨਾਂ ਦਾ ਸਤਿਕਾਰ ਵੱਡੇ ਗੁਰੂ ਵੀ ਕਰਦੇ ਰਹੇ ਹਨ। ਇਹਨਾਂ ਨੇ ਅੱਜ ਤੱਕ ਜ਼ੁਬਾਨ ਨਾਲ ਕਦੇ ਝੂਠ ਨਹੀਂ ਬੋਲਿਆ, ਇਸ ਲਈ ਉਹ ਜ਼ਰੂਰ ਦਰਿਆ ਵਿਚ ਰੱਖਕੇ ਗਏ ਹਨ। ਆਪਾਂ ਨੂੰ ਜਾ ਕੇ ਯਤਨ ਕਰਨਾ ਚਾਹੀਦਾ ਹੈ। ਧੀਰਮੱਲ ਰਾਤ-ਦਿਨ ਅਰਦਾਸਾਂ ਕਰਦਾ ਸੀ। ਸ੍ਰੀ ਗ੍ਰੰਥ ਸਾਹਿਬ ਜੀ ਦੇ ਜਾਣ ਦਾ ਇਸਨੂੰ ਬੜਾ ਭਾਰੀ ਦੁੱਖ ਸੀ। ਇਕ ਤਾਂ ਇਹ ਦੁਖ ਸੀ ਕਿ ਗੁਰੂ ਤੇਗ਼ ਬਹਾਦਰ ਦੇ ਪ੍ਰਗਟ ਹੋਣ ਨਾਲ ਇਹਦੇ ਗੁਰੂ ਪੁਣੇ ਦਾ ਜੋ ਢੌਂਗ ਰਚਿਆ ਸੀ, ਉਹ ਖ਼ਤਮ ਹੋ ਗਿਆ। ਇਸ ਨੂੰ ਬੜੀ ਸੱਟ ਵੱਜੀ। ਇਹਦੇ ਨਾਲੋਂ ਵੀ ਜ਼ਿਆਦਾ ਦੁੱਖ ਸ੍ਰੀ ਗ੍ਰੰਥ ਸਾਹਿਬ ਦਾ ਸਰੂਪ ਹੱਥੋਂ ਜਾਂਦਾ ਰਿਹਾ। ਪਰ ਹੁਣ ਜਦੋਂ ਸੁਨੇਹਾ ਮਿਲਿਆ ਤੁਰੰਤ ਉਸ ਬੰਦੇ ਨੂੰ ਲੈ ਕੇ ਦਰਿਆ ਦੇ ਕਿਨਾਰੇ 'ਤੇ ਆਇਆ ਤੇ ਉਸਨੇ ਪੁੱਛਿਆ ਕਿ ਸਹੀ ਟਿਕਾਣਾ ਕਿਹੜਾ ਹੈ। ਉਸਨੇ ਦੱਸ ਦਿੱਤਾ ਕਿ ਮੈਨੂੰ ਪੂਰੀ ਨਿਸ਼ਾਨੀ ਹੈ ਅਤੇ ਉਹ ਜਗ੍ਹਾ ਦੱਸ ਦਿੱਤੀ। ਅੱਠ ਗੁਰੂਆਂ ਤੱਕ ਅਰਦਾਸ ਕਰਕੇ ਗ਼ੋਤਾਖੋਰ ਵਿਚ ਵਾੜੇ, ਪਰ ਪੱਲੇ ਕੁਝ ਵੀ ਨਾ ਪਿਆ। ਖੋਟੀ ਮਤ ਦੇਣ ਲਈ ਮਸੰਦਾਂ ਦਾ ਫੇਰ ਦਾਅ ਲੱਗਿਆ ਕਿ ਸਭ ਤੇਰੇ ਨਾਲ ਮਜ਼ਾਕ ਕਰਕੇ ਗਏ ਹਨ। ਧੀਰਮੱਲ ਨੇ ਕਿਹਾ ਅੱਜ ਤੱਕ ਜਿੰਨੀ ਦ੍ਵੈਸ਼ ਕੀਤੀ ਹੈ ਅਸੀਂ ਹੀ ਉਹਨਾਂ ਨਾਲ ਕੀਤੀ ਹੈ, ਉਹਨਾਂ ਨੇ ਤਾਂ ਘਰ ਪਹੁੰਚਿਆ ਸਾਮਾਨ ਵੀ ਵਾਪਸ ਕਰ ਦਿੱਤਾ। ਮੈਂ ਉਹਨਾਂ ਦੀ ਈਮਾਨਦਾਰੀ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ।

ਇਤਨੇ ਨੂੰ ਇਕ ਬੰਦਗੀ ਵਾਲਾ ਗੁਰਮੁਖ ਉਥੇ ਪਹੁੰਚਿਆ। ਉਸਨੇ ਧੀਰਮੱਲ ਨੂੰ ਪੁੱਛਿਆ, ਕਿਸ ਕਾਰਨ ਇਥੇ ਖੜ੍ਹੇ

ਹੋ। ਧੀਰ ਮੱਲ ਨੇ ਸਾਰੀ ਗੱਲ ਕਹਿ ਸੁਣਾਈ ਅਤੇ ਉਸਨੇ ਕਿਹਾ ਅਰਦਾਸ ਕਰੋ। ਜਦੋਂ ਅਰਦਾਸ ਕੀਤੀ ਅੱਠਵੇਂ ਗੁਰੂ ਤਕ ਨਾਂ ਲੈ ਕੇ ਤਾਂ ਉਸ ਮਹਾਂਪੁਰਸ਼ ਨੇ ਕਿਹਾ ਕਿ ਤੁਹਾਡਾ ਕਾਰਜ ਸਿਰੇ ਇਸ ਕਰਕੇ ਨਹੀਂ ਚੜ੍ਹਦਾ ਕਿ ਜੋ ਗੁਰੂ ਮੌਜੂਦ ਹੈ, ਉਸਦਾ ਤੁਸੀਂ ਈਰਖਾ ਵਿਚ ਆ ਕੇ ਨਾਂ ਨਹੀਂ ਲੈਂਦੇ। ਤੁਹਾਡਾ ਕਾਰਜ ਕਿਵੇਂ ਸਫਲਾ ਹੋਵੇ। ਨਾਲੇ ਕਾਰਜ ਸਫਲਾ ਕਰਨਾ ਚਾਹੁੰਦੇ ਹੋ, ਪਰ ਜਿਸ ਸਰੀਰ ਵਿਚ ਗੁਰੂ ਜੋਤ ਪ੍ਰਗਟ ਹੈ ਉਸਦਾ ਨਾਂ ਨਹੀਂ ਲੈਂਦੇ, ਇਸ ਲਈ ਮੇਰਾ ਨਿਸ਼ਚਾ ਹੈ ਕਿ ਜੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਨਾਮ ਲੈ ਕੇ ਅਰਦਾਸ ਕਰੋਗੇ ਤਾਂ ਇਹ ਕਦੇ ਨਹੀਂ ਹੋ ਸਕਦਾ ਕਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਸਰੂਪ ਨਾ ਪ੍ਰਾਪਤ ਹੋਵੇ।

ਉਹੀ ਗੱਲ ਹੋਈ। ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਨਾਮ ਲੈ ਕੇ ਗੁਰੂ ਮੰਨ ਕੇ ਅਰਦਾਸ ਕੀਤੀ ਤੇ ਫਿਰ ਗੋਤਾ ਖੋਰ ਪਾਣੀ ਵਿਚ ਵਾੜੇ। ਦੇਖੋ ਕੈਸਾ ਭਾਣਾ ਵਰਤਿਆ ਜਿਹੜਾ ਧੀਰ ਮੱਲ ਆਪਣੇ ਆਪ ਨੂੰ ਹੀ ਗੁਰੂ ਅਖਵਾ ਰਿਹਾ ਸੀ ਕਿ ਨੌਵਾਂ ਗੁਰੂ ਮੈਂ ਹਾਂ, ਆਪਣੇ ਮਤਲਬ ਦੀ ਪੂਰਤੀ ਵਾਸਤੇ ਜਿਸ ਨਾਲ ਈਰਖਾ ਕਰਦਾ ਸੀ, ਉਸਨੂੰ ਗੁਰੂ ਮੰਨਣਾ ਪਿਆ। ਅਰਦਾਸ ਸੰਪੂਰਨ ਹੋਈ ਗੋਤਾ ਖੋਰ ਦੇ ਹੱਥ ਮੰਜੀ ਸਾਹਿਬ ਲੱਗਾ। ਪੂਰੇ ੧੩ ਦਿਨ ਬਾਅਦ ਬਿਆਸਾ ਵਿਚੋਂ ਸ੍ਰੀ ਗ੍ਰੰਥ ਸਾਹਿਬ ਜੀ ਦਾ ਸਰੂਪ ਬਾਹਰ ਨਿਕਾਲਿਆ ਅਤੇ ਸਹੀ ਸਲਾਮਤ ਸੀ ਕੇਵਲ ਹਾਸ਼ੀਏ ਦਾ ਕਾਗਜ਼ ਗਲਿਆ ਸੀ ਜੋ ਦੁਬਾਰਾ ਲਗਵਾਇਆ ਗਿਆ। ਜਿੱਥੇ ਤੱਕ ਅੱਖਰ ਲਿਖੇ ਸਨ, ਉਹ ਸਾਰਾ ਸਹੀ ਸੀ। ਅੱਜ ਇਸ ਜਗ੍ਹਾਂ 'ਤੇ ਬਿਆਸ ਦਰਿਆ ਦੇ ਕੰਢੇ 'ਤੇ ਗੁਰਦੁਆਰਾ ਸ੍ਰੀ ਇਮਾਨਤਸਰ ਸਾਹਿਬ ਸ਼ਸ਼ੋਭਿਤ ਹੈ ਜਿਸਦੀ ਸੇਵਾ ਨਿਹੰਗ ਸਿੰਘਾਂ ਕੋਲ ਹੈ। ਅੱਜ ਇਹ ਪਵਿੱਤਰ ਸਰੂਪ ਸ੍ਰੀ ਕਰਤਾਰਪੁਰ ਵਿਖੇ ਬਿਰਾਜਮਾਨ ਹੈ, ਜਿੱਥੇ ਸਾਲ ਵਿਚ ਇਕ ਦਿਨ ਦਰਸ਼ਨ ਕਰਵਾਏ ਜਾਂਦੇ ਹਨ। ਇਉਂ ਗੁਰੂ ਜੀ ਦੀ ਇਸ ਅਜ਼ਮਤ ਨੂੰ ਦੇਖ ਕੇ ਜਿਸ ਗੁਰੂ ਦਾ ਭੈਅ ਬਿਆਸਾ ਵਰਗੇ ਦਰਿਆ ਵੀ ਮੰਨਦੇ ਹਨ, ਲੋਕਾਂ ਵਿਚ ਗੁਰੂ ਜੀ ਦੇ ਗੁਰੂ ਹੋਣ ਦਾ ਪ੍ਰਭਾਵ ਦੂਣ ਸਵਾਇਆ ਹੋਣ ਲੱਗਾ। ਇੱਥੇ ਇਹ ਪ੍ਰਕਰਣ ਸਮਾਪਤ ਹੁੰਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥



# ਸ਼ਹੀਦੀ ਸ੍ਰੀ ਗੁਰੂ ਤੇਗ਼ ਬਹਾਦਰ ਜੀ

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦਾ ਜੋ ਪ੍ਰਕਰਣ ਲਿਖਿਆ ਜਾ ਰਿਹਾ ਹੈ ਇਸ ਪ੍ਰਕਰਣ ਵਿਚ ਗੁਰੂ ਸਾਹਿਬ ਜੀ ਦੇ ਬਾਬੇ ਬਕਾਲੇ ਤੋਂ ਗੁਰੂ ਸਰੂਪ ਵਿਚ ਪ੍ਰਗਟ ਹੋ ਕੇ ਜਿਵੇਂ ਸੰਸਾਰ ਨੂੰ ਤਾਰਿਆ। ਉਸਦਾ ਕੇਵਲ ਸੰਖੇਪ ਰੂਪ ਹੀ ਦਿੱਤਾ ਜਾ ਸਕਦਾ ਹੈ ਨਹੀਂ ਤਾਂ ਪ੍ਰਕਰਣ ਬਹੁਤ ਲੰਮਾ ਹੋ ਜਾਣ ਦਾ ਡਰ ਹੈ। ਇਸ ਲਈ ਕੇਵਲ ਸ਼ਹੀਦੀ ਨਾਲ ਸੰਬੰਧ ਰੱਖਣ ਵਾਲਾ ਹੀ ਇਤਿਹਾਸ ਦਿੱਤਾ ਜਾਵੇਗਾ। ਆਪ ਜੀ ਦੀ ਇਹ ਪੂਰਬ ਯਾਤਰਾ ਦਾ ਕੁਝ ਵੇਰਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਪ੍ਰਕਰਣ ਵਿਚ ਆਵੇਗਾ। ਇਥੇ ਕੇਵਲ ਜਦੋਂ ਆਨੰਦਪੁਰ ਸਾਹਿਬ ਆਪ ਜੀ ਨੇ ਵਸਾਉਣਾ ਕੀਤਾ ਤੇ ਉਸ ਵੇਲੇ ਸਰਕਾਰ ਦੇ ਕੁਝ ਜ਼ੁਲਮਾਂ ਦਾ ਵਰਣਨ ਕਰਕੇ ਫਿਰ ਕੇਵਲ ਸ਼ਹੀਦੀ ਦੀ ਵਿਚਾਰ ਦਿੱਤੀ ਜਾਵੇਗੀ। ਔਰੰਗਜ਼ੇਬ ਦਾ ਵਤੀਰਾ ਆਪਣੇ ਪਿਤਾ ਤੇ ਭਰਾਵਾਂ ਦੇ ਪ੍ਰਤੀ ਤਾਂ ਭਾਵੇਂ ਜਿਹੋ ਜਿਹਾ ਮਰਜੀ ਰਿਹਾ ਹੈ। ਪਰ ਧਾਰਮਿਕ ਤੌਰ ਤੇ ਇਹ ਬਾਦਸ਼ਾਹ ਪਹਿਲਾਂ ਕੱਟੜ ਨਹੀਂ ਸੀ। ਜਿਤਨਾ ਬਾਅਦ ਵਿਚ ਹੋਇਆ। ਜਿਸ ਵੇਲੇ ਔਰੰਗਜ਼ੇਬ ਤਖ਼ਤ ਤੇ ਬੈਠਾ ਔਰੰਗਜ਼ੇਬ ਨੇ ਆਪਣੀ ਸਭਾ ਵਿਚ ਜਿੱਥੇ ਇਸਲਾਮ ਦੇ ਵਿਚ ਸਭ ਤੋਂ ਵੱਡੀ ਡਿਗਰੀ ਵਾਲੇ ੧੪੦੦ ਅਲਮਾਉ ਰੱਖੇ ਹੋਏ ਸਨ। ਉਥੇ ਇਸਨੇ ਚੰਗਾ ਇਕ ਵਿਦਵਾਨ ਬ੍ਰਾਹਮਣ ਗੀਤਾ ਦਾ ਪਾਠ ਕਰਨ ਵਾਲਾ ਰੱਖਿਆ ਹੋਇਆ ਸੀ। ਜਿਸਦੇ ਕੋਲੋਂ ਹਰ ਰੋਜ਼ ਗੀਤਾ ਸੁਣਿਆ ਕਰਦਾ ਸੀ। ਇਸਦਾ ਆਸਣ ਸਾਰਿਆਂ ਨਾਲੋਂ ਉੱਚਾ ਰੱਖਿਆ ਸੀ। ਕਾਜੀ ਮੁਲਾਣੇ ਦੇਖ ਕੇ ਦੁਖੀ ਤਾਂ ਬਹੁਤ ਹੁੰਦੇ ਸਨ। ਪਰ ਬਾਦਸ਼ਾਹ ਨੂੰ ਕਹਿਣ ਦੀ ਹਿੰਮਤ ਕੋਈ ਨਹੀਂ ਸੀ ਕਰਦਾ। ਪਰ ਇਹ ਪੰਡਿਤ ਵੀ ਇਤਨਾ ਸਿਆਣਾ ਸੀ। ਆਪਣੀ ਰੋਜੀ ਬਣਾਉਣ ਲਈ ਸਵੈ ਧਰਮ ਦੇ ਸਲੋਕ ਪੜਦਾ ਹੀ ਨਹੀਂ ਸੀ ਉਹਨਾਂ ਨੂੰ ਛੱਡ ਜਾਇਆ ਕਰਦਾ ਸੀ। ਜੈਸਾ ਕਿ ਗੀਤਾ ਵਿਚ ਸ੍ਵੈ ਧਰਮ ਬਾਰੇ ਐਸਾ ਸੰਕੇਤ ਹੈ।

*श्रेयान, स्वधर्म, विगुण:, परधर्मात् स्वनुष्ठितात्*
*स्वधेर्म, निधनम्, श्रेय:, परधर्म, भयावह:॥ ३५ ॥*
*ਸ੍ਰੇਯਾਨ ਸ੍ਵੈ ਧਰਮੋ ਵਿਗੁਣਹ ਪਰ ਪਰਮਾਤ ਸ੍ਵੈਨੁਸ਼੍ਹ ਤਿਤਾਤ॥*
*ਸ੍ਵੈਧਰਮੇ ਨਿਧਨੰ ਸ੍ਰੇਯ: ਪਰ ਧਰਮੋ ਭਯਾਵ॥ ੩੫॥*

(ਗੀਤਾ ਅਧਿ : ੩੧)

ਅਰਥਾਤ ਜਿਸ ਤਰ੍ਹਾਂ ਸ੍ਵੈਨੁਸ਼੍ਹ ਤਿਤਾਤ = ਸਰੇਸ਼ਟ ਕਰਮਾਂ ਦੇ ਆਰੰਭ ਵਿਚ ਪਰਾਏ ਦੇ ਧਰਮ ਨਾਲੋਂ ਚਾਹੇ ਸ੍ਵੈ ਧਰਮ ਵਿਗੁਣਹ = ਨਿਊਣਤਾ ਵੀ ਹੈ ਤਾਂ ਵੀ ਉਹ ਕਲਿਆਣਕਾਰੀ ਹੈ ਅਤੇ ਸ੍ਵੈ ਧਰਮ ਵਿਖੇ ਨਿਧਨੰ = ਮਰਨਾ ਹੀ ਸ੍ਰੇਯ = ਕਲਿਆਣਦਾਇਕ ਹੈ ਪਰਾਏ ਧਰਮ ਵਿਚ ਜੋ ਮਰਨਾ ਹੈ ਉਹ ਭੈਦਾਇਕ ਹੈ।

*श्रीयान, स्वधर्म, विगुण:, परधर्मात् स्वनुष्ठितात्।*
*स्वभावनियतम, कर्म, कुर्वन् न श्राप्नीति, किल्बिषम्॥ ४७॥*
*ਸ੍ਰੇਯਾਨ ਸ੍ਵੈਧਰਮੋ ਵਿਗੁਨਾ, ਪਰ ਧਰਮਾਤ ਸ੍ਵੈਨੁਸਠਾਤ॥*
*ਸ੍ਵੈਭਾਵ ਨੀਅਤ ਕਰਮੰ ਕੁਰਵਨ ਨਾ ਪਨੌਤਿ ਕਿਲਵਿਸ਼ਮ॥ ੪੭॥*

(ਗੀਤਾ ਅਧਿਆਇ : ੧੮)

ਭਾਵ ਆਪਣਾ ਧਰਮ ਚਾਹੇ ਵਿ+ਗੁਨਾ=ਗੁਣ ਤੋਂ ਰਹਿਤ ਵੀ ਹੈ ਤਾਂ ਵੀ ਉਹ ਸ੍ਰੈਨੁਸਠਾਤ=ਸ੍ਰੇਸ਼ਟ ਹੈ। ਸ੍ਰੇਯਾਨ=ਕਲਿਆਣ ਦਾ ਹੇਤੂ ਹੋਣ ਕਰਕੇ ਅਤੇ ਪਰ ਧਰਮਾਤ=ਦੂਸਰੇ ਦੇ ਧਰਮ ਕਰਕੇ ਜੋ ਸ੍ਰੈਭਾਵ=ਸੁਭਾਵਕ ਹੀ ਨੀਅਤ ਕੀਤਾ ਹੋਇਆ ਕਰਮ ਜਨ ਧਰਮ ਹੈ ਉਸ ਦੇ ਕਰਨ ਨਾਲ ਕੋਈ ਕਿਲਵਿਸ਼ਮ=ਪਾਪ ਨਾ ਪਨੋਤਿ=ਪ੍ਰਾਪਤ ਨਹੀਂ ਹੁੰਦਾ।

ਨਾਲੇ ਪੰਡਤ ਨੂੰ ਡਰ ਸੀ ਕਿ ਜੇਕਰ ਇਹ ਸਲੋਕ ਮੈਂ ਕਦੀ ਭੁੱਲ ਕੇ ਵੀ ਪੜ੍ਹ ਬੈਠਾ ਤਾਂ ਮੁਲਾਣਿਆਂ ਕਾਜ਼ੀਆਂ ਦਾ ਬਾਦਸ਼ਾਹ 'ਤੇ ਜ਼ੋਰ ਪੈ ਜਾਵੇਗਾ। ਹੋ ਸਕਦਾ ਹੈ ਕਿ ਕਿਤੇ ਉਹ ਮੈਨੂੰ ਦਰਬਾਰ ਵਿਚੋਂ ਹੀ ਨਾ ਕਢਵਾ ਦੇਣ।

ਇਕ ਦਿਨ ਪੰਡਿਤ ਨੂੰ ਤਾਪ (ਬੁਖ਼ਾਰ) ਚੜ੍ਹ ਗਿਆ, ਜਿਸ ਕਰਕੇ ਦਿਨ ਚੜ੍ਹਨ ਤੱਕ ਪੰਡਤ ਆਪਣੇ ਮੰਜੇ ਤੋਂ ਉਠ ਨਾ ਸਕਿਆ। ਸੋਚਿਆ ਕਿ ਜੇ ਮੈਂ ਅੱਜ ਨਾ ਗਿਆ ਤਾਂ ਕਿਤੇ ਬਾਦਸ਼ਾਹ ਹੋਰ ਪੰਡਿਤ ਨੂੰ ਸੱਦ ਕੇ ਗੀਤਾ ਨਾ ਸੁਣ ਲਵੇ। ਇਹ ਵਿਚਾਰ ਕਰਕੇ ਆਪਣੇ ਪੁੱਤਰ ਨੂੰ ਆਪਣੇ ਪਾਸ ਬੁਲਾਇਆ ਤੇ ਕਿਹਾ ਪੁੱਤਰ ਅੱਜ ਤੂੰ ਮੇਰੀ ਥਾਂ ਜਾ ਕੇ ਔਰੰਗਜ਼ੇਬ ਬਾਦਸ਼ਾਹ ਨੂੰ ਗੀਤਾ ਦਾ ਪਾਠ ਸੁਣਾ ਆ, ਤਾਂ ਕਿ ਸਾਡਾ ਰੋਜ਼ੀਨਾ ਬਣਿਆ ਰਹੇ। ਪ੍ਰਮਾਤਮਾ ਨੂੰ ਐਸਾ ਮਨਜ਼ੂਰ ਸੀ ਕਿ ਪੰਡਿਤ ਦੀ ਅਕਲ 'ਤੇ ਪਰਦਾ ਪੈ ਗਿਆ। ਉਹ ਆਪਣੇ ਪੁੱਤਰ ਨੂੰ ਨਾ ਦੱਸ ਸਕਿਆ ਕਿ ਸ੍ਰੈਧਰਮ ਵਾਲੇ ਸਲੋਕ ਨਾ ਪੜ੍ਹੇ। ਇਹ ਪੰਡਿਤ ਦਾ ਪੁੱਤਰ ਔਰੰਗਜ਼ੇਬ ਦੇ ਦਰਬਾਰ ਵਿਚ ਪੁੱਜਾ। ਪਿਤਾ ਦੀ ਦੱਸੀ ਜਗ੍ਹਾ 'ਤੇ ਬੈਠ ਕੇ ਗੀਤਾ ਦਾ ਪਾਠ ਸਰਵਣ ਕਰਵਾਉਣ ਲੱਗਾ। ਜਿਸ ਵੇਲੇ 'ਸ੍ਰੇਯਾਨ ਸ੍ਰੈਧਰਮੋ' ਵਾਲੇ ਸਲੋਕ ਸੁਣਾਏ, ਕਿਉਂਕਿ ਇਸ ਬੱਚੇ ਨੂੰ ਕਿਹੜਾ ਪਤਾ ਸੀ ਕਿ ਮੇਰਾ ਪਿਤਾ ਇਹ ਸਲੋਕ ਨਹੀਂ ਸੁਣਾਉਂਦਾ ਤੇ ਮੈਂ ਵੀ ਨਾ ਸੁਣਾਵਾਂ। ਅਣਜਾਣ ਪੁਣੇ ਵਿਚ ਸੁਣਾ ਬੈਠਾ ਤਾਂ ਔਰੰਗਜ਼ੇਬ ਸੋਚਣ ਲੱਗਾ ਕਿ ਅੱਜ ਪਹਿਲੇ ਦਿਨ ਮੈਂ ਗੀਤਾ ਵਿਚੋਂ ਇਹ ਗੱਲ ਸੁਣੀ ਹੈ ਕਿ ਜੇ ਆਪਣਾ ਧਰਮ ਹੀ ਕਲਿਆਣਕਾਰੀ ਹੁੰਦਾ ਹੈ ਤਾਂ ਮੈਂ ਗੀਤਾ ਦਾ ਪਾਠ ਕਿਸ ਵਾਸਤੇ ਸਰਵਣ ਕਰਨਾ ਹੈ।

ਜਦੋਂ ਇਹ ਦਿਲ ਦੀ ਗੱਲ ਕਾਜ਼ੀਆਂ ਨਾਲ ਸਾਂਝੀ ਕੀਤੀ। ਕਾਜ਼ੀ ਤਾਂ ਇਸ ਮੌਕੇ ਨੂੰ ਦੇਰ ਦੇ ਤਾੜਦੇ ਸਨ। ਉਹਨਾਂ ਨੇ ਬਲਦੀ ਅੱਗ 'ਤੇ ਫੂਸ ਪਾਉਣ ਵਾਲੀ ਗੱਲ ਕੀਤੀ ਕਿ ਬਾਦਸ਼ਾਹ ਸਲਾਮਤ, ਅਸੀਂ ਤਾਂ ਕਦੇ ਡਰਦਿਆਂ ਗੱਲ ਨਹੀਂ ਕੀਤੀ ਕਿ ਤੁਸੀਂ ਕਦੇ ਗੁੱਸੇ ਨਾ ਹੋ ਜਾਵੋ। ਫਿਰ ਸ਼ਰ੍ਹਾ ਦੇ ਕਈ ਨੁਕਤੇ ਸੁਣਾਂਦਿਆਂ ਕਿਹਾ, ਜਿਹੜਾ ਬਾਦਸ਼ਾਹ ਇਸਲਾਮ ਦੀ ਤਰੱਕੀ ਵਿਚ ਆਪਣੀ ਸ਼ਕਤੀ ਪ੍ਰਯੋਗ ਕਰਦਾ ਹੈ, ਉਹ ਸਿੱਧਾ ਬਹਿਸ਼ਤਾਂ ਨੂੰ ਜਾਂਦਾ ਹੈ। ਤੁਹਾਨੂੰ ਖ਼ੁਦਾ ਨੇ ਸਮਰੱਥਾ ਦਿੱਤੀ ਹੈ। ਸਾਰੇ ਤੁਹਾਡਾ ਹੁਕਮ ਮੰਨਦੇ ਹਨ ਜੋ ਚਾਹੋ ਉਹੀ ਕਰ ਸਕਦੇ ਹੋ। ਸਾਡਾ ਤਾਂ ਸਭ ਦਾ ਇਹੋ ਹੀ ਮਸ਼ਵਰਾ ਹੈ ਕਿ ਸਾਰੇ ਧਰਮਾਂ ਨੂੰ ਇਸਲਾਮ ਵਿਚ ਲੈ ਆਵੋ ਤਾਂ ਸਾਰੇ ਝਗੜੇ ਖ਼ਤਮ ਹੋ ਜਾਣਗੇ। ਹਿੰਦੁਸਤਾਨ ਦੇ ੨੨ ਸੂਬੇ ਹਨ। ਸਾਰੇ ਸੂਬੇਦਾਰਾਂ ਨੂੰ ਹੁਕਮ ਕਰ ਦੇਵੋ। ਸੂਬੇਦਾਰ ਆਪਣੇ-ਆਪਣੇ ਸੂਬੇ ਵਿਚ ਗ਼ੈਰ ਧਰਮਾਂ ਵਾਲਿਆਂ ਨੂੰ ਪਹਿਲਾਂ ਲਾਲਚ ਤੇ ਫੇਰ ਡਰ ਨਾਲ ਮੁਸਲਮਾਨ ਬਣਾਉਣ। ਜੇ ਨਾ ਮੰਨਣ ਤਾਂ ਸਜ਼ਾਏ ਮੌਤ ਦਿੱਤੀ ਜਾਵੇ।

ਕਾਜ਼ੀਆਂ ਦੇ ਕਹਿਣ ਤੋਂ ਔਰੰਗਜ਼ੇਬ ਨੇ ਸਾਰੇ ਸੂਬੇਦਾਰਾਂ ਨੂੰ ਹੁਕਮ ਦੇ ਦਿੱਤਾ ਕਿ ਕਾਫਰਾਂ ਤੋਂ ਮੋਮਨ ਬਣਾਵੋ। ਯਤਨ ਤਾਂ ਭਾਵੇਂ ਸਾਰੇ ਹੀ ਸੂਬੇਦਾਰਾਂ ਨੇ ਕੀਤੇ, ਪਰ ਕਸ਼ਮੀਰ ਦੇ ਸੂਬੇ ਸ਼ੇਰ ਅਫ਼ਗਾਨ ਖ਼ਾਂ ਨੇ ਤਾਂ ਸਭ ਤੋਂ ਵੱਧ ਅਤ ਚੁੱਕ ਦਿੱਤੀ। ਬਾਦਸ਼ਾਹ ਦਾ ਹੁਕਮ ਮਿਲਣ ਦੀ ਦੇਰ ਸੀ ਇਹ ਪਹਿਲਾਂ ਹੀ ਇਸਲਾਮ ਦਾ ਕੱਟੜ ਹੋਣ ਕਰਕੇ ਹਿੰਦੂਆਂ ਨੂੰ ਚੰਗੇ ਨਹੀਂ ਸੀ ਸਮਝਦਾ। ਕਸ਼ਮੀਰ ਹਿੰਦੂਆਂ ਦਾ ਗੜ੍ਹ ਸੀ। ਇਸ ਨੇ ਇਲਸਾਮ ਵਿਚ ਲਿਆਉਣ ਦੀ ਕਾਰਵਾਈ ਸ਼ੁਰੂ ਕਰ ਦਿੱਤੀ। ਕਿਸੇ ਨੂੰ ਲਾਲਚ ਤੇ ਕਿਸੇ ਨੂੰ ਡਰ ਦੇ ਕੇ ਮੁਸਲਮਾਨ ਬਣਾਉਣੇ ਸ਼ੁਰੂ ਕਰ ਦਿੱਤੇ। ਇਕ ਦਿਨ ਤਾਂ ਜ਼ੁਲਮ ਦੀ ਹੱਦ ਹੋ ਗਈ ਕਿ ਇਤਨੇ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਜਾਂ ਲਾਲਚ ਦੇ ਕੇ ਮੁਸਲਮਾਨ ਬਣਾਇਆ। ਜਦੋਂ ਲਾਹੇ ਹੋਏ ਜੰਞੂ ਤੋਲੇ ਗਏ ਤਾਂ ਸਵਾ ਮਣ ਭਾਰ ਨਿਕਲਿਆ। ਇਕ ਜਨੇਊ ਅੱਧੇ ਤੋਲੇ ਦਾ ਹੁੰਦਾ ਹੈ।

ਸਾਰੇ ਦੇਸ ਵਿਚ ਹਾਹਾ ਕਾਰ ਮਚ ਗਈ। ਮੁਖੀ ਪੰਡਿਤ ਇਕੱਠੇ ਹੋ ਕੇ ਧਰਮ ਦੀ ਰੱਖਿਆ ਲਈ ਵੀਚਾਰ ਕਰਨ ਲੱਗੇ। ਪਰ ਹਕੂਮਤ ਅੱਗੇ ਕੋਈ ਅਵਾਜ਼ ਨਹੀਂ ਉਠਾ ਸਕਦਾ ਸੀ। ਇਹ ਸਾਰੇ ਇਕੱਠੇ ਹੋ ਕੇ ਸ਼ੇਰ ਅਫ਼ਗਾਨ ਖਾਂ ਕੋਲ ਗਏ। ਕਹਿਣ ਲੱਗੇ ਹੇ ਬਾਦਸ਼ਾਹ ! ਸਾਡੀ ਇਕ ਅਰਜ਼ ਹੈ ਕਿ ਸਾਨੂੰ ਛੇ ਮਹੀਨੇ ਦੀ ਮੋਹਲਤ ਮਿਲਣੀ ਚਾਹੀਦੀ ਹੈ। ਛੇ ਮਹੀਨੇ ਤੋਂ ਬਾਅਦ ਅਸੀਂ ਤੁਹਾਡਾ ਧਰਮ ਆਪਣੇ ਆਪ ਕਬੂਲ ਕਰ ਲਵਾਂਗੇ। ਕਸ਼ਮੀਰ ਦੇ ਸੂਬੇਦਾਰ ਨੇ ਸੋਚਿਆ ਕਿ ਸਾਰੇ ਦੇਸ਼ਾਂ 'ਤੇ ਸਾਡੀ

ਹਕੂਮਤ ਹੈ। ਇਹ ਸਾਰੇ ਸਾਡੇ ਅਧੀਨ ਹਨ। ਪੁੱਛਿਆ ਤੁਸੀਂ ਛੇ ਮਹੀਨੇ ਦੀ ਮੋਹਲਤ ਕਿਸ ਲਈ ਮੰਗਦੇ ਹੋ ਤਾਂ ਕਿਹਾ ਕਿ ਅਸੀਂ ਆਪਣੇ ਦੇਵਤੇ ਦਾ ਅਰਾਧਨ ਕਰਨਾ ਚਾਹੁੰਦੇ ਹਾਂ। ਜੇ ਦੇਵਤੇ ਨੇ ਸਾਡੀ ਰੱਖਿਆ ਨਾ ਕੀਤੀ ਤਾਂ ਅਸੀਂ ਸਮਝਾਂਗੇ ਕਿ ਪਰਮਾਤਮਾ ਨੂੰ ਇਹੀ ਭਾਉਂਦਾ ਹੈ ਕਿ ਅਸੀਂ ਇਸਲਾਮ ਕਬੂਲ ਕਰ ਲਈਏ। ਸ਼ੇਰ ਅਫ਼ਗਾਨ ਖ਼ਾਂ ਇਹ ਸੁਣ ਕੇ ਹੱਸਿਆ ਅਤੇ ਮਜ਼ਾਕੀਆ ਲਹਿਜੇ ਵਿਚ ਬੋਲਦਾ ਹੋਇਆ ਪੰਡਿਤਾਂ ਦਾ ਮਨੋਬਲ ਗੇਰਨ ਲਈ ਕਹਿਣ ਲੱਗਾ, ਤੁਹਾਡੇ ਦੇਵਤਿਆਂ ਨੇ ਤੁਹਾਡੀ ਕੀ ਰੱਖਿਆ ਕਰਨੀ ਹੈ। ਤੁਹਾਡੇ ਦੇਵਤਿਆਂ ਦਾ ਦੇਵਤਿਆਂ ਦੇ ਮੰਦਰਾਂ ਸਮੇਤ ਚੂਨਾ ਬਣਾ ਕੇ ਮਸੀਤਾਂ ਨੂੰ ਲਾ ਦਿੱਤਾ ਹੈ। ਉਹ ਦੇਵਤੇ ਆਪਣੇ ਘਰ ਦੀ ਰਾਖੀ ਨਹੀਂ ਕਰ ਸਕੇ, ਤੁਹਾਡੀ ਕੀ ਕਰਨਗੇ ? ਚਲੋ ਤੁਹਾਡੀ ਤਮੰਨਾ ਨਾ ਰਹਿ ਜਾਏ। ਛੇ ਮਹੀਨੇ ਹੋਰ ਆਪਣੇ ਖ਼ਿਆਲੀ ਪਲਾਉ ਪਕਾ ਲਵੋ।

ਕਿਰਪਾ ਰਾਮ ਪੰਡਤ ਦੀ ਸਰਪ੍ਰਸਤੀ ਹੇਠ ਇਕੱਠੇ ਹੋ ਕੇ ਉਥੋਂ ਛੁਟਕਾਰਾ ਪਾ ਕੇ ਸ਼ਿਵਾ ਦੇ ਮੰਦਰ ਅਮਰਨਾਥ ਵਿਖੇ ਪੁੱਜੇ, ਜਿੱਥੇ ਜਾ ਕੇ ਅੰਨ ਜਲ ਛੱਡ ਕੇ ਇਕ ਅਰਾਧਣਾ ਕੀਤੀ। ਸੱਤ ਦਿਨ, ਸੱਤ ਰਾਤਾਂ ਇਕ ਰਸ ਸ਼ਿਵ ਓਮ, ਸ਼ਿਵ ਓਮ ਕਰਦੇ ਰਹੇ। ਅੱਠਵੇਂ ਦਿਨ ਇਹ ਕਲਾ ਵਰਤੀ ਜੋ ਇਤਿਹਾਸ ਵਿਚ ਵੱਖਰੇ-ਵੱਖਰੇ ਢੰਗ ਨਾਲ ਲਿਖੀ ਹੈ, ਕਿਤੇ ਲਿਖਿਆ ਹੈ ਕਿ ਅਕਾਸ਼ ਤੋਂ ਸ਼ਿਵ ਜੀ ਨੇ ਪੱਤ੍ਰਕਾ ਸੁੱਟੀ। ਕਿਤੇ ਲਿਖਿਆ ਹੈ ਕਿ ਆਕਾਸ਼ ਬਾਣੀ ਦੁਆਰਾ ਸ਼ਿਵ ਜੀ ਨੇ ਉਹਨਾਂ ਨੂੰ ਕਿਹਾ। ਕਿਤੇ ਲਿਖਿਆ ਹੈ ਕਿ ਸ਼ਿਵ ਜੀ ਨੇ ਪ੍ਰਗਟ ਹੋ ਕੇ ਉਹਨਾਂ ਨੂੰ ਕਿਹਾ। ਇਹਨਾਂ ਤਿੰਨਾਂ ਵਿਚੋਂ ਕੋਈ ਵੀ ਗੱਲ ਹੈ ਪਰ ਤਿੰਨੇ ਗੱਲਾਂ ਦਾ ਨਿਚੋੜ ਇਕੋ ਹੈ ਕਿ ਸ਼ਿਵ ਜੀ ਨੇ ਇਹਨਾਂ ਨੂੰ ਇਹ ਪ੍ਰੇਰਨਾ ਦਿੱਤੀ ਕਿ ਤੁਹਾਡੇ ਧਰਮ ਦੀ ਰੱਖਿਆ ਕਰਨ ਵਾਲਾ ਈਸ਼ਵਰੀ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਨੌਵੇਂ ਥਾਂ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਆਨੰਦਪੁਰ ਸਾਹਿਬ ਵਿਖੇ ਹੈ, ਉਹ ਤੁਹਾਡੇ ਧਰਮ ਦੀ ਰੱਖਿਆ ਕਰ ਸਕਦਾ ਹੈ। ਇਹ ਸਾਰੇ ਪੰਡਤ ਸ਼ਿਵ ਜੀ ਦੀ ਦਿੱਤੀ ਹੋਈ ਸੇਧ ਅਨੁਸਾਰ ਕਸ਼ਮੀਰ ਤੋਂ ਚੱਲ ਕੇ ਪੰਜਾਬ ਪਹੁੰਚੇ। ਜਿੱਥੇ ਆਨੰਦਪੁਰ ਸਾਹਿਬ ਜਾ ਕੇ ਆਪਣੀ ਪੁਕਾਰ ਕਰਨਗੇ ਇਹ ਗੱਲ ਇੱਥੇ ਹੀ ਛੱਡ ਕੇ ਥੋੜ੍ਹਾ ਜਿਹਾ ਸੰਖੇਪ ਰੂਪ ਵਿਚ ਸਤਿਗੁਰੂ ਜੀ ਦੇ ਇਤਿਹਾਸ ਦੀ ਝਲਕ ਦਿੱਤੀ ਜਾਂਦੀ ਹੈ।

ਗੁਰੂ ਜੀ ਪੂਰਬ ਦੀ ਯਾਤਰਾ ਨੂੰ ਸ੍ਰੀ ਆਨੰਦਪੁਰ ਸਾਹਿਬ ਤੋਂ ਸਨੇ-ਸਨੇ ਪਿੰਡਾਂ, ਨਗਰਾਂ, ਸ਼ਹਿਰਾਂ ਨੂੰ ਕਰਤਾਰਥ ਕਰਦੇ ਹੋਏ ਤ੍ਰਿਵੈਣੀ 'ਤੇ ਪਹੁੰਚੇ। ਇਹ ਵਿਸਥਾਰ ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅਵਤਾਰ ਪ੍ਰਕਰਣ ਵਿਚ ਆਵੇਗਾ। ਇਥੇ ਆਪ ਜੀ ਦੇ ਘਰ ਮਾਤਾ ਗੁਜਰ ਕੌਰ ਦੀ ਕੁੱਖ ਨੂੰ ਭਾਗ ਲੱਗੇ ਤੇ ਉਦਰ ਵਿਚ ਨਿਵਾਸ ਹੋਇਆ ਜੋ ਪਟਨਾ ਸਾਹਿਬ ਜਾ ਕੇ ਅਵਤਾਰ ਧਾਰਿਆ। ਉਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਆਸਾਮ ਦੀ ਯਾਤਰਾ ਨੂੰ ਗਏ ਹੋਏ ਸਨ। ਉਸ ਦੇਸ਼ ਦੇ ਸਿੱਖਾਂ ਨੂੰ ਤਾਰਣ ਦੇ, ਰਾਜਿਆਂ ਦੀ ਸੁਲ੍ਹਾ ਕਰਾਉਣ ਦੇ ਸਾਰੇ ਕਾਰਜ ਕਰਕੇ ਵਾਪਸ ਆਏ। ਬਿਹਾਰ ਤੋਂ ਪੰਜਾਬ ਦੀ ਧਰਤੀ ਵਿਚ ਆਪਣੇ ਵਸਾਏ ਨਗਰ ਮਾਖੋਵਾਲ (ਆਨੰਦਪੁਰ) ਇਹ ਪਹਾੜੀ ਜੂਹ ਦਾ ਨਾਮ ਸੀ। ਪੁਰਾਤਨ ਉਜੜੇ ਨਗਰ ਦੀ ਜੂਹ ਵਿਚ ਆਨੰਦਪੁਰ ਸਾਹਿਬ ਵਸਾਇਆ ਸੀ। ਮਾਖੋਵਾਲ (ਅਨੰਦਪੁਰ) ਜੂਹ ਦਾ ਪੁਰਾਤਨ ਨਾਮ ਸੀ, ਹੋ ਸਕਦਾ ਹੈ ਕਿ ਇਥੇ ਆਰੀਆ ਕੁਲ ਦੇ ਆਉਣ ਤੋਂ ਪਹਿਲਾਂ ਅਸਲੀ ਵਸਨੀਕਾਂ ਦਾ ਨਗਰ ਵਸਾਉਣ ਵਾਲੇ ਦਾ ਮਾਖੋ ਨਾਮ ਹੋਵੇ, ਕਿਉਂਕਿ ਉਸ ਨੂੰ ਦੈਂਤ ਲਿਖਿਆ ਹੈ। ਆਰੀਆ ਕੁੱਲ ਦੇ ਲੋਕ ਜਦੋਂ ਪੰਜਾਬ ਵਿਚ ਆਏ ਦੱਸੀਦੇ ਹਨ ਤਾਂ ਪਹਿਲਾਂ ਅਸਲੀ ਵਾਸੀ ਜੋ ਕਾਲੇ ਰੰਗ ਦੇ ਸਨ। ਉਹਨਾਂ ਨੂੰ ਦਸ੍ਯੂਆ ਜਾਂ ਰਾਖਸ਼ ਸੱਦਿਆ ਕਰਦੇ ਸਨ। ਇਹਨਾਂ ਦਾ ਦੇਸ਼ ਖੋਹਣ ਤੇ ਮਾਰਨ ਕਰਕੇ ਪਰਸਪਰ ਵੈਰ ਸੀ, ਤੇ ਇਸ ਕਰਕੇ ਇਹਨਾਂ ਨੂੰ ਦੈਂਤ ਕਿਹਾ ਜਾਂਦਾ ਸੀ। ਰਿਆਸਤ ਕਹਿਲੂਰ ਦਾ ਰਾਜਾ ਦਲੀਪ ਚੰਦ ਜੋ ਤਾਰਾ ਚੰਦ ਦਾ ਪੁੱਤਰ ਤੇ ਭੀਮ ਚੰਦ ਦਾ ਪਿਤਾ ਸੀ, ਇਸ ਪਾਸੋਂ ੧੫੭੦੦੦ ਰੁਪਏ ਵਿਚ ੫ (ਪੰਜ) ਵਰਗ ਮੀਲ ਜਗ੍ਹਾ ਲਈ। ਜਦੋਂ ਉਸ ਵਿਚ ਨਗਰ ਵਸਾਉਣ ਲੱਗੇ ਸਨ ਤਾਂ ਇਕ ਰਮਣੀਕ ਜਗ੍ਹਾ ਦੇਖ ਕੇ ਨਗਰ ਦਾ ਵਿਕਾਸ ਕਰਨਾ ਆਰੰਭ ਕਰ ਦਿੱਤਾ। ਇਥੇ ਦੂਰ ਤੱਕ ਜੋ ਉਜਾੜ ਹੀ ਉਜਾੜ ਪਈ ਸੀ। ਇਸਦਾ ਕਾਰਨ ਇਹ ਸੀ ਕਿ ਮਾਖੋ ਨਾਮ ਦਾ ਇਕ ਦੈਂਤ ਇੱਥੇ ਰਿਹਾ ਕਰਦਾ ਸੀ, ਜਿਸਨੇ ਉਜਾੜ ਪਾਈ ਹੋਈ ਸੀ। ਜੋ ਬਾਣੀ ਦੇ ਪ੍ਰਤਾਪ ਕਥਾ ਕੀਰਤਨ ਤੋਂ ਤੰਗ ਹੋ ਕੇ ਇਕ ਰਾਤ ਅਵਸਰ ਪਾ ਕੇ ਗੁਰੂ ਜੀ ਨੂੰ ਬੇਨਤੀ ਕਰਨ ਲੱਗਾ ਤੇ ਆਪਣਾ ਦੁੱਖ ਰੋਇਆ। ਸਤਿਗੁਰੂ ਜੀ ਨੇ ਕਿਹਾ ਕਿ ਇਸ ਵੇਲੇ ਇੱਥੇ ਤਿੰਨਾਂ ਲੋਕਾਂ ਦੇ ਮਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਦਾ ਵਾਸਾ ਹੋ ਗਿਆ ਹੈ। ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਚਲਾ ਜਾ। ਜਾ ਕੇ ਸਰਹੰਦ ਰਹਿਣਾ ਕਰ। ਸਮਾਂ ਪਾ ਕੇ ਉਥੇ ਤੇਰੀ ਹੋਰ ਵੰਸ਼ ਵੀ ਆ ਵਸੇਗੀ। ਉਥੇ ਬੜਾ ਉਪੱਦਰ ਹੋਣ ਵਾਲਾ

ਹੈ। ਇਹ ਸਾਰਾ ਨਗਰ ਉੱਜੜ-ਪੁੱਜੜ ਜਾਵੇਗਾ। ਉਸ ਨੇ ਕਿਹਾ ਇਸ ਜਗ੍ਹਾ ਨਾਲ ਮੇਰੀ ਬੜੀ ਪ੍ਰੀਤੀ ਹੈ। ਮੇਰਾ ਨਾਮ ਰਹੇ ਤਾਂ ਮਹਾਰਾਜ ਜੀ ਨੇ ਇਸਦੇ ਨਾਮ ਤੇ ਮਾਖੋਵਾਲ (ਆਨੰਦਪੁਰ) ਪਿੰਡ ਵਸਾਇਆ।

ਇਥੇ ਇਕ ਛੋਟੀ ਜਿਹੀ ਹੋਰ ਸਾਖੀ ਜ਼ਰੂਰੀ ਹੈ ਕਿ ਰੋਪੜ ਦਾ ਇਕ ਪੀਰ ਸਯਦ ਫ਼ਕੀਰ ਆਪਣੇ ਮਸੰਦਾਂ ਸਹਿਤ ਮੁਲਕ ਵਿਚ ਵਿਚਰਦਾ ਆਇਆ। ਉਸਨੇ ਪੁੱਛਿਆ ਕਿ ਇਸ ਨਗਰ ਦੀ ਉਸਾਰੀ ਕੌਣ ਕਰਵਾ ਰਿਹਾ ਹੈ? ਤਾਂ ਸਿੱਖਾਂ ਨੇ ਕਿਹਾ ਸਤਿਗੁਰੂ ਗੁਰੂ ਤੇਗ ਬਹਾਦਰ ਸਾਹਿਬ ਜੀ ਕਰਵਾ ਰਹੇ ਹਨ। ਸਯਦ ਫ਼ਕੀਰ ਕਹਿਣ ਲੱਗਾ ਉਹ ਤਾਂ ਬੜੇ ਤਯਾਗੀ, ਵੈਰਾਗੀ ਸੁਣੇ ਜਾਂਦੇ ਸਨ। ਜਿਨ੍ਹਾਂ ਦਾ ਪ੍ਰਵਿਰਤੀ ਨਾਲ ਕੋਈ ਮੋਹ ਹੀ ਨਹੀਂ ਸੀ। ਇਹ ਪ੍ਰਵਿਰਤੀ ਦੇ ਜਾਲ ਵਿਚ ਕਦੋਂ ਤੋਂ ਪੈ ਗਏ। ਆਪਣੇ ਮੁਰੀਦਾਂ ਨੂੰ ਕਿਹਾ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਇਸ ਸਵਾਲ ਦਾ ਉੱਤਰ ਪੁੱਛ ਰੱਖਣਾ। ਮੈਂ ਅੱਗੇ ਹੋ ਆਵਾਂ। ਇਹ ਕਹਿ ਕੇ ਆਪ ਅੱਗੇ ਚਲਿਆ ਗਿਆ ਤੇ ਮੁਰੀਦਾਂ ਨੇ ਆਪਣੇ ਪੀਰ ਦੇ ਪ੍ਰਸ਼ਨ ਗੁਰੂ ਜੀ ਅੱਗੇ ਦੁਹਰਾਏ ਤਾਂ ਸਤਿਗੁਰੂ ਜੀ ਨੇ ਕਿਹਾ ਇਹ ਪ੍ਰਸ਼ਨ ਜਿਸਨੇ ਕੀਤਾ ਹੈ, ਅਸੀਂ ਖ਼ੁਦ ਹੀ ਉਸਨੂੰ ਉਤਰ ਦੇਵਾਂਗੇ। ਤੁਹਾਡੇ ਦੱਸਣ ਵਿਚ ਫ਼ਰਕ ਪੈ ਜਾਵੇਗਾ। ਇਸ ਤੋਂ ਮਗਰੋਂ ਜਦੋਂ ਪੀਰ ਆਇਆ ਤਾਂ ਉਸਦੇ ਪੁੱਛਣ ਤੇ ਮੁਰੀਦਾਂ ਨੇ ਸਾਰੀ ਵਾਰਤਾ ਕਹਿ ਸੁਣਾਈ।

*ਸੁਨਤਿ ਪੀਰ ਨੇ ਰਿਦੈ ਬਿਚਾਰਾ। ਉੱਤਰ ਉਚਰਿਹੰ ਕੌਨ ਪ੍ਰਕਾਰਾ।*
*ਚਹਿਯ ਸੁਨਯੋ, ਮਿਲਿ ਨੌ ਬਨਿ ਆਵੈ। ਸਿਫਤ ਖੁਦਾਇ ਪੰਥ ਬਿਦਤਾਵੈ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੩੦)

ਇਹ ਵਿਚਾਰ ਕੇ ਸਤਿਗੁਰੂ ਜੀ ਕੋਲ ਆਇਆ ਤੇ ਝੁਕ ਕੇ ਸਲਾਮ ਕੀਤੀ। ਹਿਰਦੇ ਵਿਚ ਸੱਚਾ ਪ੍ਰੇਮ ਵੇਖ ਕੇ ਸਤਿਗੁਰਾਂ ਨੇ ਕਿਹਾ, ਤੁਸੀਂ ਕੌਣ ਹੋ? ਕਿੱਥੇ ਰਹਿੰਦੇ ਹੋ? ਕੀ ਪੁੱਛਣਾ ਚਾਹੁੰਦੇ ਹੋ? ਤਾਂ ਪੀਰ ਨੇ ਕਿਹਾ, ਮੈਂ ਰੋਪੜ ਨਗਰੀ ਵਿਚ ਰਹਿੰਦਾ ਹਾਂ। ਮੇਰਾ ਨਾਮ ਸਯਦ ਹੈ। ਮੇਰੇ ਅੱਗੇ ਮੁਰੀਦ ਹਨ। ਮੈਂ ਉਹਨਾਂ ਨੂੰ ਮਿਲਣ ਗਿਆ ਸੀ। ਇਸ ਰਸਤੇ ਆਉਂਦਾ ਸੀ। ਆਪ ਜੀ ਦੇ ਦਰਸ਼ਨ ਹੋ ਗਏ। ਉਸਾਰੀ ਹੁੰਦੀ ਵੇਖ ਕੇ ਮੇਰੇ ਮਨ ਦੇ ਵਿਚ ਇਹ ਫੁਰਨਾ ਫੁਰਿਆ ਕਿ ਤਿਆਗੀ ਪੁਰਸ਼ਾਂ ਨੂੰ ਇਹੋ ਜਿਹੀ ਪ੍ਰਵਿਰਤੀ ਵਿਚ ਨਹੀਂ ਪੈਣਾ ਚਾਹੀਦਾ। ਪੀਰ ਤੋਂ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਗ੍ਰਹਿਸਤ ਆਸ਼ਰਮ ਸਾਰਿਆਂ ਤੋਂ ਉੱਤਮ ਹੈ। ਜੋ ਅਥਿਤੀ ਦੀ ਪੂਜਾ ਕਰਨੀ ਹੈ, ਇਸ ਦਾ ਬੜਾ ਭਾਰੀ ਪੁੰਨ ਹੈ। ਪੀਰ ਸੁਣ ਕੇ ਚਿਤਵਤ ਹੋ ਗਿਆ ਕਿ ਕੀ ਪੁੰਨ ਹੋਵੇਗਾ। ਮਹਾਰਾਜ ਨੇ ਕਿਹਾ ਜੇ ਤੂੰ ਇਸਦਾ ਮਹਾਤਮ ਵੇਖਣਾ ਚਾਹੁੰਦਾ ਹੈ ਤਾਂ ਲੇਟ ਕੇ ਆਪਣੇ ਸ਼ਰੀਰ ਨੂੰ ਢੱਕ ਕੇ ਪੈ ਜਾ। ਤਾਂ ਪੀਰ ਨੂੰ ਨੀਂਦ ਆਈ ਤੋਂ ਸੁਪਨਾ ਆਉਣਾ ਸ਼ੁਰੂ ਹੋ ਗਿਆ ਕਿ ਕਿਤੇ ਬੜੇ ਬਲ ਨਾਲ ਗੁਰੂ ਜੀ ਉੱਚੀ ਜਗਾ ਇਸ ਨੂੰ ਲੈ ਗਏ, ਜਿਸਨੂੰ ਸਵਰਗ ਕਿਹਾ ਜਾਂਦਾ ਹੈ। ਉਥੇ ਅਨੇਕਾਂ ਪ੍ਰਕਾਰ ਦੀ ਰਚਨਾ ਵੇਖੀ। ਉਹਨਾਂ ਵਿਚ ਇਕ ਸੁੰਦਰ ਸੋਨੇ ਦਾ ਮਕਾਨ ਬਣਿਆ ਦੇਖਿਆ। ਸੁੰਦਰ ਪਲੰਘਾ ਡਹਿਆ ਸੀ। ਸੁੰਦਰ ਵਿਛਾਈ ਹੋਈ ਸੀ। ਉਸਦੇ ਵਿਚ ਇਕ ਬੜਾ ਪ੍ਰਤਾਪੀ ਚੇਹਰੇ ਵਾਲਾ ਪੁਰਸ਼ ਬੈਠਾ ਸੀ। ਇਕ ਚੰਦਰਮਾ ਦੇ ਮੁੱਖ ਵਾਲੀ ਇਸਤਰੀ ਉਸਨੂੰ ਪੱਖਾ ਝੱਲ ਰਹੀ ਸੀ। ਪੀਰ ਦੇ ਸਾਹਮਣੇ ਗੁਰੂ ਜੀ ਨੇ ਉਸਨੂੰ ਪੁੱਛਿਆ ਕਿ ਸੱਜਣਾ ਕਿਸ ਪੁੰਨ ਦਾ ਫਲ ਇਹ ਸੁਖ ਭੋਗ ਰਿਹਾ ਹੈਂ। ਉਸਨੇ ਆਪਣੀ ਪਿਛਲੀ ਸੋਝੀ ਅਨੁਸਾਰ ਕਿਹਾ ਮਹਾਰਾਜ ! ਮੈਂ ਪਿਛਲੇ ਜਨਮ ਵਿਚ ਸ਼ੇਰ ਦੀ ਜੂਨ ਵਿਚ ਸੀ। ਇਕ ਬੜੀ ਸੰਘਣੀ, ਸੋਹਣੀ ਗੁਫਾ ਬਣੀ ਹੋਈ ਸੀ, ਜਿਸ ਵਿਚ ਪਾਣੀ ਤੇ ਹਵਾ ਨਹੀਂ ਸੀ ਜਾਂਦੀ। ਉਸਦੇ ਵਿਚ ਮੈਂ ਰਹਿੰਦਾ ਸੀ। ਇਕ ਦਿਨ ਮੈਂ ਬਾਹਰ ਗਿਆ ਹੋਇਆ ਸੀ, ਆਪਣੀ ਉਪਜੀਵਕਾ ਲਈ ਜੰਗਲ ਵਿਚ ਜਾ ਕੇ ਸ਼ਿਕਾਰ ਕੀਤਾ, ਮ੍ਰਿਗ ਮਾਰ ਕੇ ਖਾਧਾ ਤੇ ਵਾਪਸ ਆ ਰਿਹਾ ਸੀ। ਸਰਦੀ ਦਾ ਮੌਸਮ ਸੀ। ਠੰਢੀ ਹਵਾ ਦੇ ਨਾਲ ਬੱਦਲਾਂ ਚੋਂ ਬਾਰਸ਼ ਵੀ ਸ਼ੁਰੂ ਹੋ ਗਈ। ਦੋ ਰਾਹੀਂ ਮਹਾਤਮਾ ਜਾਂਦੇ-ਜਾਂਦੇ ਰੁਕ ਗਏ। ਇੱਧਰ-ਉੱਧਰ ਤੱਕਿਆ ਬਚਾਅ ਵਾਸਤੇ ਹੋਰ ਕੋਈ ਜਗ੍ਹਾ ਨਾ ਮਿਲੀ। ਬੱਦਲਾਂ ਚੋਂ ਗੜ੍ਹੇ ਪੈਣੇ ਸ਼ੁਰੂ ਹੋ ਗਏ। ਜਦੋਂ ਮੇਰੇ ਰਹਿਣ ਵਾਲੀ ਜਗ੍ਹਾ 'ਤੇ ਘੁਰਨੇ ਵਿਚ ਜਾਕੇ ਵੇਖਿਆ ਕਿ ਇਹ ਅਸਥਾਨ ਤਾਂ ਸ਼ੇਰ ਦੇ ਰਹਿਣ ਦਾ ਲਗਦਾ ਹੈ ਕਿਤੇ ਐਸਾ ਨਾ ਹੋਵੇ ਕਿ ਸ਼ੇਰ ਆ ਕੇ ਆਪਾਂ ਦੋਨਾਂ ਨੂੰ ਖਾ ਨਾ ਜਾਵੇ। ਉਧਰ ਗੜੇ ਪੈ ਰਹੇ ਸਨ। ਮੈਂ ਆਪਣੇ ਘੁਰਨੇ ਵਿਚ ਜਾ ਕੇ ਗੜਿਆਂ ਤੋਂ ਬਚਾਅ ਕਰਨਾ ਚਾਹੁੰਦਾ ਸੀ। ਪਰ ਮੈਂ ਨੇੜੇ ਆ ਕੇ ਜਦੋਂ ਵੇਖਿਆ ਕਿ ਮੇਰੇ ਘੁਰਨੇ ਵਿਚ ਦੋ ਅਤਿਥੀ ਆਏ ਹੋਏ ਹਨ। ਜੇ ਮੈਂ ਅੱਗੇ ਗਿਆ ਤਾਂ ਕਿਤੇ ਮੇਰੇ ਭੈਅ ਦੇ ਨਾਲ ਹੀ ਨਾ ਮਰ ਜਾਣ। ਇਸ ਲਈ ਮੈਂ ਬਾਹਰ ਹੀ ਰੁਕ ਗਿਆ। ਉਹਨਾਂ

ਨੂੰ ਸੁੱਖ ਦੇਣ ਵਾਸਤੇ ਮੈਂ ਸਾਰੀ ਰਾਤ ਬਾਹਰ ਆਪਣੇ ਸਰੀਰ 'ਤੇ ਗੜੇ ਸਹੇ। ਅੱਧੀ ਰਾਤ ਤੱਕ ਵਰਖਾ ਹੁੰਦੀ ਰਹੀ। ਉਸ ਤੋਂ ਬਾਅਦ ਇਤਨੀ ਠੰਡੀ ਹਵਾ ਚਲ ਪਈ ਕਿ ਮੇਰਾ ਸਾਰਾ ਸਰੀਰ ਠੰਡਾ ਹੁੰਦਾ ਗਿਆ। ਸਵੇਰ ਹੁੰਦਿਆਂ ਹੀ ਮੇਰਾ ਸਰੀਰ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਤਾਂ ਜਦੋਂ ਸਵੇਰ ਹੁੰਦਿਆਂ ਉਹ ਰਾਹੀਂ ਮਹਾਤਮਾ ਮੇਰੇ ਘੁਰਨੇ ਚੋਂ ਬਾਹਰ ਨਿਕਲੇ ਤਾਂ ਮੇਰੇ ਵਲੋਂ ਉਹਨਾਂ ਨੂੰ ਸੁਖ ਦੇਣ ਦੀ ਬਾਤ ਨੂੰ ਜਾਣ ਕੇ ਉਹਨਾਂ ਨੇ ਵਰ ਦਿੱਤਾ ਕਿ ਸਾਡੇ ਵਾਸਤੇ ਪ੍ਰਾਣ ਦੇਣ ਵਾਲਿਆਂ ! ਤੂੰ ਸਵਰਗ ਦਾ ਸੁੱਖ ਭੋਗੇ। ਤੂੰ ਆਪਣੇ ਗ੍ਰਹਿਸਤੀ ਧਰਮ ਦਾ ਪਾਲਣ ਕੀਤਾ ਹੈ। ਇਸ ਕਰਕੇ ਮੈਂ ਸੁਖ ਭੋਗ ਰਿਹਾ ਹਾਂ। ਉਸ ਰਾਤਰੀ ਦਾ ਫਲ ਐਸਾ ਹੋਇਆ ਜੋ ਤੁਸੀਂ ਵੇਖ ਰਹੇ ਹੋ। ਇਹ ਮਹਾਤਮ ਗੁਰੂ ਜੀ ਨੇ ਪੀਰ ਨੂੰ ਦਿਖਾ ਕੇ ਸੰਸੇ ਰਹਿਤ ਕੀਤਾ। ਇਉਂ ਸਤਿਗੁਰੂ ਜੀ ਨੇ ਇਹ ਨਗਰੀ ਵਸਾ ਕੇ ਸੰਗਤਾਂ ਨੂੰ ਤੇ ਆਏ ਗਏ ਰਾਹੀਆਂ ਨੂੰ ਸੁਖ ਅਰਾਮ ਦੇਣ ਲਈ ਇਹ ਪਰਉਪਕਾਰ ਕੀਤਾ। ਫੇਰ ਇੱਥੇ ਹੀ ਸਾਡੇ ਇਤਿਹਾਸ ਦੀ ਉਹ ਲੜੀ ਜੁੜਦੀ ਹੈ।

ਜਦੋਂ ਕਸ਼ਮੀਰ ਦੇ ਦੁਖਿਆਰੇ ਪੰਡਿਤ ਅਨੰਦਪੁਰ ਸਾਹਿਬ ਵਿਖੇ ਪੁੱਜੇ। ਅਰਦਾਸੀਆਂ ਨੂੰ ਮਿਲ ਕੇ ਬੇਨਤੀ ਕੀਤੀ ਕਿ ਅਸੀਂ ਸਤਿਗੁਰੂ ਜੀ ਨੂੰ ਮਿਲਣਾ ਚਾਹੁੰਦੇ ਹਾਂ। ਸੇਵਾਦਾਰ ਨੇ ਗੁਰੂ ਜੀ ਨੂੰ ਬੇਨਤੀ ਕੀਤੀ, ਮਹਾਰਾਜ ਕਸ਼ਮੀਰ ਦੇ ਬ੍ਰਾਹਮਣ ਬੜੇ ਦੁਖੀ ਹੋ ਕੇ ਆਪ ਜੀ ਦੇ ਕੋਲ ਆਏ ਹਨ। ਆਪ ਜੀ ਨੂੰ ਮਿਲਣਾ ਚਾਹੁੰਦੇ ਹਨ। ਕੀ ਹੁਕਮ ਹੈ, ਤਾਂ ਸਤਿਗੁਰਾਂ ਨੇ ਆਉਣ ਦੀ ਆਗਿਆ ਦਿੱਤੀ। ਜਿੱਥੇ ਆਪ ਜੀ ਕਸ਼ਮੀਰੀ ਪੰਡਤਾਂ ਨੂੰ ਮਿਲੇ ਸਨ ਉਹ ਅਸਥਾਨ ਆਨੰਦਪੁਰ ਸਾਹਿਬ ਮੌਜੂਦ ਹੈ। ਪੰਡਤਾਂ ਨੇ ਗਲ ਵਿਚ ਪੱਲੇ ਪਾ ਕੇ ਅੱਖਾਂ ਵਿਚੋਂ ਹੰਝੂ ਵਹਾਉਂਦੇ ਹੋਏ ਰੋ-ਰੋ ਕੇ ਬੇਨਤੀਆਂ ਕੀਤੀਆਂ।

*ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥*
*ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥ ੧॥*

(ਰਾਗੁ ਰਾਮਕਲੀ ਮਹਲਾ ੫ ਘਰੁ ੧, ਅੰਗ ੮੮੨)

*ਸਰਨਿ ਪਰੇ ਕੀ ਰਾਖੁ ਦਇਆਲਾ। ਨਾਨਕ ਤੁਮਰੇ ਬਾਲ ਗੁਪਾਲਾ॥ ੪੮॥*

(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੬੦)

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥ ੪॥ ੫॥ ੧੧॥ ੪੯॥*

(ਗਉੜੀ ਬੈਰਾਗਣਿ ਮਹਲਾ ੪, ਅੰਗ ੧੬੭)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਉਂ ਲਿਖਿਆ ਹੈ :

*ਯਾਂਤੇ ਅਬਿ ਹੀ ਬਨਹੁ ਸਹਾਇ। ਹਿੰਦੂ ਧਰਮ ਕੋ ਲੇਹੁ ਬਚਾਇ।*
*ਸੁਰ ਆਦਿਕ ਕੀ ਰੱਛਾ ਹੋਇ। ਰਹੇ ਜਗਤ ਮਿਰਜਾਦਾ ਜੋਇ॥ ੪੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੨੯)

ਪੰਡਤ ਆਪਣਾ ਦੁੱਖ ਰੋ-ਰੋ ਕੇ ਸੁਣਾਈ ਜਾ ਰਹੇ ਸਨ। ਸਤਿਗੁਰੂ ਦਇਆ ਦੇ ਸਮੁੰਦਰ ਬੜੇ ਵੈਰਾਗ ਧਾਰ ਕੇ ਸੁਣੀ ਜਾ ਰਹੇ ਸਨ। ਇਹ ਉਹ ਭਿਆਨਕ ਸਮਾਂ ਸੀ ਕਿ ਜਦੋਂ ਹਿੰਦੂ ਦੀ ਬੇਟੀ ਨੂੰ ਜਵਾਨ ਹੁੰਦੇ ਹੀ ਜ਼ਬਰਦਸਤੀ ਮੁਸਲਮਾਨ ਆਪਣੇ ਘਰ ਵਸਾ ਲੈਂਦੇ ਸਨ। ਕੋਈ ਦਾਦ ਫ਼ਰਿਆਦ ਨਹੀਂ ਸੀ। ਕੋਈ ਮੁਗ਼ਲ ਹਾਕਮ ਕਿਸੇ ਦੀ ਬਹੂ ਬੇਟੀ ਦੀ ਇੱਜ਼ਤ ਵਿਗਾੜੇ ਪਰ ਕੋਈ ਸਾਹ ਨਹੀਂ ਸੀ ਕੱਢ ਸਕਦਾ। ਜੇ ਕਿਤੇ ਹਿੰਦੂ ਦਾ ਮੁਕੱਦਮਾ ਅਦਾਲਤ ਵਿਚ ਆਵੇ, ਜੇ ਉਹ ਮੁਸਲਮਾਨ ਬਣ ਜਾਂਦਾ ਤਾਂ ਫ਼ੈਸਲਾ ਉਸ ਦੇ ਹੱਕ ਵਿਚ, ਜੇ ਨਾ ਬਣੇ ਤਾਂ ਉਸਦੇ ਉਲਟ ਕੀਤਾ ਜਾਂਦਾ। ਜਿੱਥੇ ਹਿੰਦੂ ਲੋਕ ਪਾਣੀ ਭਰਦੇ ਸਨ, ਉਥੇ ਮਰੀਆਂ ਹੋਈਆਂ ਗਊਆਂ ਦੇ ਹੱਡ ਸੁੱਟੇ ਜਾਂਦੇ। ਜੇ ਕੋਈ ਮਰਣ ਵਾਲੇ ਪਸ਼ੂ ਦੀ ਖ਼ਬਰ ਕਾਜ਼ੀ ਨੂੰ ਨਾ ਕਰੇ ਤਾਂ

ਉਸਨੂੰ ਸਜ਼ਾ ਦਿੱਤੀ ਜਾਂਦੀ। ਜੇ ਖ਼ਬਰ ਕਰੇ ਤਾਂ ਉਸ ਪਸ਼ੂ ਨੂੰ ਉਹਦੇ ਘਰ ਵਿਚ ਆ ਕੇ ਹਲਾਲ ਕੀਤਾ ਜਾਂਦਾ। ਇਹ ਸਾਰੀ ਦੁੱਖਾਂ ਦੀ ਵਿਥਿਆ ਕਿਰਪਾ ਰਾਮ ਅਤੇ ਹੋਰ ਸਾਰੇ ਪੰਡਤਾਂ ਨੇ ਗੁਰੂ ਜੀ ਨੂੰ ਕਹਿ ਸੁਣਾਈ ਕਿ ਮਹਾਰਾਜ ਜ਼ੁਲਮ ਦੇ ਮਾਰੇ ਪਿੰਡਾਂ ਦੇ ਪਿੰਡ, ਪਰਗਨਿਆਂ ਦੇ ਪਰਗਨੇ ਮੁਸਲਮਾਨ ਬਣ ਚੁੱਕੇ ਹਨ। ਇਹ ਗੱਲ ਉਸੇ ਸਮੇਂ ਦੀ ਉੱਡੀ ਹੈ ਕਿ ਔਰੰਗਜ਼ੇਬ ਸਵਾ ਮਣ ਜਨੇਊ ਰੋਜ਼ ਲਾਹ ਕੇ ਰੋਟੀ ਖਾਂਦਾ ਸੀ। ਔਰੰਗਜ਼ੇਬ ਦੇ ਜ਼ੁਲਮਾਂ ਦੀ ਕਹਾਣੀ ਸੁਣ ਕੇ ਸਤਿਗੁਰੂ ਜੀ ਇਤਨੇ ਢਲ ਗਏ ਤੇ ਇਹਨਾਂ ਦੇ ਦੁੱਖ ਦਾ ਇਲਾਜ ਸੋਚਣ ਲੱਗੇ। ਇਤਨੇ ਨੂੰ ਅਚਾਨਕ ਹੀ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਰਾਏ ਜੀ ਪਿਤਾ ਜੀ ਦੇ ਨੇੜੇ ਆ ਗਏ, ਬੜੀ ਹੈਰਾਨੀ ਨਾਲ ਤੱਕਦੇ ਹਨ। ਕਦੀ ਰੋਂਦੇ ਪੰਡਤਾਂ ਵਲ, ਕਦੀ ਉਦਾਸ ਚਿੱਤ ਬੈਠੇ ਆਪਣੇ ਪਿਤਾ ਜੀ ਵੱਲ। ਇਸ ਗ਼ਮਗ਼ੀਨ ਮਾਹੌਲ ਨੂੰ ਗੋਬਿੰਦ ਰਾਏ ਜੀ ਨੇ ਨਵਾਂ ਮੋੜ ਦੇ ਦਿੱਤਾ।

ਜਦੋਂ ਆਪਣੇ ਪਿਤਾ ਜੀ ਨੂੰ ਗਲਵੱਕੜੀ ਪਾ ਕੇ ਪੁੱਛਣ ਲੱਗੇ, ਪਿਤਾ ਜੀ, ਮੈਂ ਕਦੀ ਅੱਜ ਤੱਕ ਕਦੀ ਆਪ ਜੀ ਨੂੰ ਇਤਨਾ ਉਦਾਸ ਨਹੀਂ ਵੇਖਿਆ। ਕੀ ਕਾਰਨ ਹੈ? ਅਤੇ ਇਹ ਲੋਕ ਕਿਉਂ ਰੋ ਰਹੇ ਹਨ? ਤਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬੋਲੇ ਬੇਟਾ ! ਗੋਬਿੰਦ ਰਾਏ, ਜਾਉ ਤੁਸੀਂ ਖੇਡੋ। ਇਹ ਬੱਚਿਆਂ ਦੇ ਪੁੱਛਣ ਦੱਸਣ ਵਾਲੀ ਬਾਤ ਨਹੀਂ ਹੈ। ਤਾਂ ਗੋਬਿੰਦ ਰਾਏ ਜੀ ਨੇ ਹਠ ਧਾਰ ਲਿਆ ਕਿ ਅਜਿਹੀ ਕਿਹੜੀ ਗੱਲ ਹੈ ਜੋ ਆਪ ਦੱਸਣਾ ਨਹੀਂ ਚਾਹੁੰਦੇ। ਤਾਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਕਹਿਣ ਲੱਗੇ ਬੇਟਾ ! ਇਹਨਾਂ ਦਾ ਧਰਮ ਖ਼ਤਰੇ ਵਿਚ ਹੈ। ਇਹਨਾਂ 'ਤੇ ਸਰਕਾਰ ਬਹੁਤ ਜ਼ੁਲਮ ਕਰ ਰਹੀ ਹੈ। ਕਿਹੜਾ ਜ਼ੁਲਮ ਹੈ ਜਿਹੜਾ ਅੱਜ ਇਹਨਾਂ 'ਤੇ ਨਹੀਂ ਢਾਹਿਆ ਜਾ ਰਿਹਾ। ਪਿਤਾ ਜੀ ਦੀ ਇਹ ਗੱਲ ਸੁਣ ਕੇ ਗੋਬਿੰਦ ਰਾਏ ਜੀ ਨੂੰ ਉਹਨਾਂ ਦੁਖੀਆਂ 'ਤੇ ਪਿਤਾ ਜੀ ਨਾਲੋਂ ਵੀ ਜ਼ਿਆਦਾ ਤਰਸ ਆਇਆ ਤੇ ਕਹਿਣ ਲੱਗੇ, ਪਿਤਾ ਜੀ ! ਅੱਜ ਤੱਕ ਜਿਹੜਾ ਵੀ ਤਹਾਡੇ ਦਰ 'ਤੇ ਰੋਂਦਾ ਆਇਆ ਹੈ, ਮੈਂ ਵੇਖਦਾ ਰਿਹਾ ਹਾਂ ਆਉਣ ਲੱਗੇ ਦੇ ਅੱਖਾਂ ਵਿਚ ਅੰਸੂ ਤੇ ਜਾਣ ਲੱਗੇ ਚਿਹਰੇ 'ਤੇ ਹਾਸਾ, ਖ਼ੁਸ਼ੀਆਂ। ਕੀ ਅੱਜ ਇਹ ਰੋਂਦੇ ਆਏ ਤੇ ਇਥੋਂ ਵੀ ਰੋਂਦੇ ਹੀ ਜਾਣਗੇ? ਇਹਨਾਂ ਦਾ ਵੀ ਦੁੱਖ ਵੰਡਾਓ। ਤੇ ਦੱਸੋ ਇਹਨਾਂ ਦਾ ਦੁੱਖ ਕਿਵੇਂ ਵੰਡਾਇਆ ਜਾ ਸਕਦਾ ਹੈ? ਤਾਂ ਸਤਿਗੁਰੂ ਜੀ ਨੇ ਕਿਹਾ ਬੇਟਾ ! ਇਹਨਾਂ ਦਾ ਧਰਮ ਬਚਾਉਣ ਲਈ ਕਿਸੇ ਸਤ ਪੁਰਸ਼ ਨੂੰ ਆਪਣੇ ਸੀਸ ਦਾ ਬਲੀਦਾਨ ਦੇਣਾ ਪਏਗਾ। ਤਾਂ ਹੀ ਇਹਨਾਂ ਦਾ ਧਰਮ ਬਚੇਗਾ।

ਗੋਬਿੰਦ ਰਾਏ ਉਸ ਵੇਲੇ ਭਰੀ ਸਭਾ ਵਿਚ ਬੋਲੇ। ਉਦੋਂ ਉਮਰ ੯ ਵਰ੍ਹਿਆਂ ਦੀ ਹੀ ਸੀ। ਭਵਿੱਖਤ ਹੋਣਹਾਰ ਵੇਖ ਕੇ ਆਪਣੇ ਪਿਤਾ ਸਤਿਗੁਰੂ ਜੀ ਨੂੰ ਬੇਨਤੀ ਕੀਤੀ, ਮਹਾਰਾਜ ! ਆਪ ਤੋਂ ਵੱਡਾ ਸਤਪੁਰਸ਼ ਇਸ ਦੁਨੀਆਂ ਵਿਚ ਕੋਈ ਨਹੀਂ ਹੋ ਸਕਦਾ। ਤੁਸੀਂ ਆਪਣੇ ਸੀਸ ਦਾ ਬਲੀਦਾਨ ਦੇ ਕੇ ਇਹਨਾਂ ਦੇ ਧਰਮ ਦੀ ਰੱਖਿਆ ਕਰੋ। ਇਹ ਗੱਲ ਸੁਣ ਕੇ ਸਿਆਣੇ ਪੰਡਿਤ ਵੀ ਹੈਰਾਨ ਹੋ ਗਏ। ੯ ਵਰ੍ਹਿਆਂ ਦਾ ਗੁਰੂ ਪੁੱਤਰ ਮੁੱਖੋਂ ਕਿੰਨੀ ਵੱਡੀ ਗੱਲ ਕਹਿ ਰਿਹਾ ਹੈ। ਇਹ ਗੱਲ ਸੁਣ ਕੇ ਗੁਰੂ ਤੇਗ਼ ਬਹਾਦਰ ਜੀ ਅੰਦਰੋਂ ਤਾਂ ਬੜੇ ਖ਼ੁਸ਼ ਹੋਏ ਤੇ ਆਪਣੇ ਸਾਹਿਬਜ਼ਾਦੇ ਦਾ ਇਰਾਦਾ ਪਰਖਣ ਵਾਸਤੇ ਕਹਿਣ ਲੱਗੇ ਬੇਟਾ ! ਜੋ ਤੂੰ ਕਿਹਾ ਹੈ ਇਸ ਦਾ ਅਰਥ ਜਾਣਦਾ ਹੈਂ। ਇਸਦਾ ਅਰਥ ਹੈ ਤੇਰੇ ਪਿਤਾ ਦਾ ਸਦਾ ਵਾਸਤੇ ਤੇਰੇ ਸਿਰ ਤੋਂ ਸਾਇਆ ਉਠ ਜਾਵੇਗਾ। ਤੇਰੀ ਮਾਤਾ ਵਿਧਵਾ ਹੋ ਜਾਵੇਗੀ। ਤਾਂ ਗੋਬਿੰਦ ਰਾਏ ਜੀ ਬੋਲੇ, ਪਿਤਾ ਜੀ ! ਜੇ ਮੇਰੇ ਇਕੱਲੇ ਦੇ ਯਤੀਮ ਹੋਣ ਨਾਲ ਲੱਖਾਂ ਮੇਰੇ ਹਾਣ ਦੇ ਬੱਚੇ ਯਤੀਮ ਹੋਣ ਤੋਂ ਬਚ ਜਾਣ ਤੇ ਕੇਵਲ ਮੇਰੀ ਮਾਤਾ ਦੇ ਵਿਧਵਾ ਹੋਣ ਨਾਲ ਲੱਖਾਂ ਔਰਤਾਂ ਵਿਧਵਾ ਹੋਣ ਤੋਂ ਬਚ ਜਾਣ ਫਿਰ ਇਹ ਸੌਦਾ ਮੈਨੂੰ ਪ੍ਰਵਾਨ ਹੈ। ਸਾਹਿਬਜ਼ਾਦੇ ਦੀ ਇਹ ਦ੍ਰਿੜ੍ਹਤਾ ਵੇਖ ਕੇ ਤੇ ਇਹੋ ਜਿਹੇ ਬਚਨ ਸੁਣ ਕੇ ਸਿਆਣੇ ਗੁਰਸਿੱਖਾਂ ਦੀਆਂ ਅੱਖਾਂ ਵਿਚੋਂ ਵੀ ਹੰਝੂ ਆ ਗਏ।

ਹੁਣ ਨੌਵੇਂ ਗੁਰੂ ਜੀ ਨੇ ਆਪਣੇ ਪੁੱਤਰ ਨੂੰ ਸਰਬ ਪ੍ਰਕਾਰ ਲਾਇਕ ਤੇ ਸਮ੍ਰਥ, ਪ੍ਰਭੂ ਦੀ ਭਾਵੀ ਤੇ ਦ੍ਰਿੜ ਭਰੋਸਾ ਰੱਖਣ ਵਾਲਾ ਪੂਰਾ ਪੁਰਖ ਵੇਖ ਕੇ ਵੱਡੀ ਖ਼ੁਸ਼ੀ ਨਾਲ ਬ੍ਰਾਹਮਣਾਂ ਨੂੰ ਕਹਿ ਦਿੱਤਾ ਕਿ ਤੁਸੀਂ ਜਾਵੋ। ਔਰੰਗਜ਼ੇਬ ਨੂੰ ਇਸ ਤਰ੍ਹਾਂ ਦੀ ਅਰਜ਼ੀ ਦੇਵੋ ਕਿ ਸਾਡੇ ਗੁਰੂ ਪੀਰ ਛੱਤ੍ਰੀ ਕੁਲ ਵਿਚ ਹਨ। ਜੇ ਤੁਸੀਂ ਉਹਨਾਂ ਨੂੰ ਮੁਸਲਮਾਨ ਬਣਾ ਲਵੋ ਤਾਂ ਅਸੀਂ ਸਾਰੇ ਖ਼ੁਦ ਹੀ ਮੁਸਲਮਾਨ ਬਣਨਾ ਸਵੀਕਾਰ ਕਰਾਂਗੇ। ਅਸੀਂ ਇਹ ਇਕਰਾਰ ਕਰਦੇ ਹਾਂ ਅਤੇ ਸਰਕਾਰ ਵੀ ਇਹ ਇਕਰਾਰ ਕਰੇ ਜੇ ਉਹਨਾਂ ਨੂੰ ਮੁਸਲਮਾਨ ਬਣਾ ਸਕੀ ਤਾਂ ਸਾਨੂੰ ਮਾਫ਼ੀ ਬਖ਼ਸ਼ੀ ਜਾਵੇ। ਸਰਕਾਰ ਆਪਣੇ ਬਚਨ 'ਤੇ ਪੱਕੀ ਰਹੇ ਅਸੀਂ ਆਪਣੇ ਬਚਨ ਤੇ ਪੱਕੇ ਰਹਾਂਗੇ। ਗੁਰੂ ਜੀ ਦੇ ਕਹਿਣ ਤੋਂ ਇਹ ਇਕਰਾਰਨਾਮਾ ਲਿਖਿਆ ਗਿਆ। ਤਵਾਰੀਖ਼ ਅਨੁਸਾਰ ਪੰਜਾਬ ਦੇ

ਸੂਬੇਦਾਰ ਜ਼ਾਲਮ ਖ਼ਾਂ ਪਾਸ ਅਰਜ਼ੀ ਦਿਵਾ ਦਿੱਤੀ। ਜ਼ਾਲਮ ਖ਼ਾਂ ਪੰਜਾਬ ਦੇ ਸੂਬੇ ਨੇ ਬੜੀ ਖ਼ੁਸ਼ੀ ਨਾਲ ਹਿੰਦੂਆਂ ਦੀ ਅਰਜ਼ੀ ਲੈ ਕੇ ਬੜੀ ਛੇਤੀ ਬਾਦਸ਼ਾਹ ਔਰੰਗਜ਼ੇਬ ਪਾਸ ਭੇਜ ਦਿੱਤੀ। ਇਸ ਇਕਰਾਰ ਨਾਮੇ ਨੂੰ ਵਾਚਦਿਆਂ ਹੀ ਔਰੰਗਜ਼ੇਬ ਬੜਾ ਖ਼ੁਸ਼ ਹੋਇਆ ਤੇ ਕਾਜ਼ੀਆਂ ਮੁਲਾਣਿਆਂ ਦੀ ਸਭਾ ਸੱਦੀ ਤੇ ਉਹਨਾਂ ਨੂੰ ਹਿੰਦੂਆਂ ਦੀ ਇਕਰਾਰਨਾਮੇ ਰੂਪ ਚਿੱਠੀ ਪੜ੍ਹ ਕੇ ਸੁਣਾਈ। ਉਨ੍ਹਾਂ ਵੀ ਅਲਹਮਦ ਪੜ੍ਹਿਆ ਤੇ ਆਮੀਨ ਕਹਿ ਕੇ ਇਹੋ ਸਲਾਹ ਦਿੱਤੀ ਕਿ ਜੇ ਇਕ ਆਦਮੀ ਦੇ ਇਸਲਾਮ ਵਿਚ ਲਿਆਉਣ ਨਾਲ ਬੇਅੰਤ ਹਿੰਦੂ ਕਾਫ਼ਰ ਮੋਮਨ ਬਣ ਜਾਣ ਤਾਂ ਬੜੀ ਖ਼ੁਸ਼ੀ ਦੀ ਗੱਲ ਹੈ। ਔਰੰਗਜ਼ੇਬ ਨੇ ਉਸੇ ਵੇਲੇ ਅਹਿਦੀਏ ਨੂੰ ਗੁਰੂ ਤੇਗ ਬਹਾਦਰ ਜੀ ਨੂੰ ਲਿਆਉਣ ਲਈ ਹੁਕਮ ਦਿੱਤਾ ਕਿ ਚੰਗੀ ਤਰ੍ਹਾਂ ਇੱਜ਼ਤ ਨਾਲ ਲਿਆਉਣਾ।

ਅਹਿਦੀਏ – ਉਸਨੂੰ ਕਿਹਾ ਜਾਂਦਾ ਹੈ ਜੋ ਬਾਦਸ਼ਾਹ ਵਲੋਂ ਕਿਸੇ ਜ਼ਰੂਰੀ ਕੰਮ ਲਈ ਭੇਜੇ ਜਾਂਦੇ ਤੇ ਉਹ ਮੰਜੇ 'ਤੇ ਬੈਠ ਕੇ ਨੰਬਰਦਾਰਾਂ ਦੇ ਸਿਰ 'ਤੇ ਚੜ੍ਹ ਕੇ ਜਾਇਆ ਕਰਦੇ ਸੀ। ਭਾਵ ਇਕ ਪਿੰਡ ਦੇ ਪੰਚ ਉਹਨਾਂ ਦਾ ਮੰਜਾ ਚੁੱਕ ਕੇ ਦੂਜੇ ਪਿੰਡ ਤੱਕ ਛੱਡ ਕੇ ਆਉਂਦੇ। ਇਸ ਤਰ੍ਹਾਂ ਉਹ ਦਿੱਲੀ ਤੋਂ ਚੱਲ ਕੇ ਮੁੜ ਦਿੱਲੀ ਜਾ ਪਹੁੰਚਦੇ। ਨੰਬਰਦਾਰਾਂ ਪੰਚਾਂ ਨੂੰ ਬਾਦਸ਼ਾਹ ਵਲੋਂ ਇਹ ਹੁਕਮ ਸੀ ਕਿ ਮੇਰਾ ਸੁਨੇਹਾ ਲੈ ਜਾਣ ਵਾਲਿਆਂ ਤੇ ਲਿਆਉਣ ਵਾਲਿਆਂ ਨੂੰ ਇਤਨਾ ਸਨਮਾਨ ਦਿੱਤਾ ਜਾਵੇ।

ਉਹ ਅਹਿਦੀਏ ਆਨੰਦਪੁਰ ਸਾਹਿਬ ਨੂੰ ਚੱਲ ਪਏ। ਇੱਧਰ ਗੁਰੂ ਜੀ ਨੇ ਆਪਣੇ ਸਪੁੱਤਰ ਸ੍ਰੀ ਗੋਬਿੰਦ ਰਾਏ ਜੀ ਨੂੰ ਵਿਵਹਾਰ ਤੇ ਗੁਰੂ ਘਰ ਦੀ ਮਰਯਾਦਾ ਅਨੁਸਾਰ ਸਿੱਖੀ ਦੇ ਕਾਇਦੇ ਬ੍ਰਹਮ ਗਿਆਨ ਦ੍ਰਿੜ੍ਹਾ ਕੇ ਆਪਣੀ ਆਤਮਿਕ ਸ਼ਕਤੀ ਰਿੱਧੀਆਂ, ਸਿੱਧੀਆਂ ਉਹਨਾਂ ਵਿਚ ਸਥਾਪਿਤ ਕਰਕੇ ਗੁਰੂ ਨਾਨਕ ਦੇਵ ਜੀ ਵੇਲੇ ਤੋਂ ਚਲੀ ਆਉਂਦੀ ਮਰਯਾਦਾ ਵਿਚ ਪ੍ਰਪੱਕ ਰਹਿਣ ਦਾ ਉਪਦੇਸ਼ ਦੇ ਕੇ ਆਪਣੀ ਤਿਆਰੀ ਕਰ ਲਈ। ਇਤਨੇ ਨੂੰ ਸ਼ਾਹੀ ਅਹਿਦੀਏ ੧੭੩੨ ਬਿ: ਨੂੰ ਅਨੰਦਪੁਰ ਸਾਹਿਬ ਪਹੁੰਚ ਗਏ। ਪਰ ਜਦੋਂ ਗੁਰੂ ਜੀ ਦੇ ਦਰਸ਼ਨ ਕੀਤੇ, ਉਹਨਾਂ ਦਾ ਤੇਜ ਪ੍ਰਤਾਪ, ਸੰਤ ਸਰੂਪ ਵੇਖ ਕੇ ਉਹਨਾਂ ਦਾ ਮਨ ਠੰਢਾ ਹੋ ਗਿਆ। ਦੀਵਾਨ ਮਤੀ ਰਾਮ ਮੁਨਸ਼ੀ, ਗੁਰਬਖ਼ਸ਼ ਆਦਿ ਗੁਰੂ ਦੇ ਮੁਸਾਹਿਬਾਂ ਨੇ ਗੁਰੂ ਜੀ ਤੋਂ ਪਰ੍ਹੇ-ਪਰ੍ਹੇ ਉਹਨਾਂ ਨਾਲ ਗੱਲਾਂ ਕਰ ਇਹੋ ਜਿਹਾ ਨਰਮ ਬਣਾ ਲਿਆ ਕਿ ਜੋ ਕੁਝ ਗੁਰੂ ਜੀ ਨੇ ਉਹਨਾਂ ਨੂੰ ਆਖਿਆ ਉਹੀ ਮੰਨ ਕੇ ਦਿੱਲੀ ਨੂੰ ਤੁਰ ਪਏ। ਉਹਨਾਂ ਨੂੰ ਕਹਿ ਦਿੱਤਾ ਕਿ ਅਸੀਂ ਕੋਈ ਮੁਜਰਿਮ ਨਹੀਂ ਜੋ ਅਹਿਦੀਆਂ ਨਾਲ ਚਲ ਕੇ ਜਾਵਾਂਗੇ। ਅਸੀਂ ਆਪ ਚਲ ਕੇ ਔਰੰਗਜ਼ੇਬ ਦੀ ਕਤਲਗਾਹ ਵਿਚ ਪਹੁੰਚਾਂਗੇ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਉਹਨਾਂ ਨੇ ਔਰੰਗਜ਼ੇਬ ਨੂੰ ਅਹਿਦੀਏ ਦੇ ਹੱਥ ਇਕ ਪੱਤਰ ਲਿਖ ਕੇ ਭੇਜਿਆ ਜੋ ਤੇਰੇ ਮਨ ਵਿਚ ਮਿਲਣ ਦੀ ਲਾਲਸਾ ਹੈ ਤਾਂ ਮੈਂ ਮਿਲਣ ਲਈ ਦਿੱਲੀ ਆ ਰਿਹਾ ਹਾਂ।

*ਤੌ ਹਮ ਆਵਹਿਂ ਦਿਲੀ ਪੁਰਿ ਕੋ। ਮਿਲਿ ਕਰਿ ਕਰਹੁ ਮਨੋਰਥ ਉਰ ਕੋ।*
*ਪੂਰਬ ਗੁਰ ਘਰ ਕੋ ਬਲ ਸੁਨਿ ਕੈ। ਰਾਮਰਾਇ ਬੁਲਵਾਇਣ ਗੁਨਿ ਕੈ॥ ੧੯॥*
*ਸ੍ਰੀ ਹਰਿ ਕ੍ਰਿਸ਼ਨ ਬਹੁਰ ਬੁਲਵਾਏ। ਅਬਿ ਤੈਂ ਹਮਰੇ ਨਿਕਟਿ ਪਠਾਏ।*
*ਤਿਨ ਅਹਿ ਦਿਨ ਕੋ ਲਿਖਿ ਕਰਿ ਦਯੋ। ਕਰਹਿ ਤਥਾ ਜਿਮ ਚਾਹਿਤ ਭਯੋ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੩੦)

ਇਹ ਇਸ਼ਾਰੇ ਨਾਲ ਸਤਿਗੁਰਾਂ ਨੇ ਦੱਸ ਦਿੱਤਾ ਕਿ ਸਾਡੇ ਤੋਂ ਪਹਿਲਾਂ ਤੂੰ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਵੀ ਮਿਲਣ ਵਾਸਤੇ ਸੱਦਿਆ ਸੀ। ਰਾਮਰਾਇ ਨੂੰ ਸੱਦਿਆ ਸੀ ਜੋ ਸਦਾ ਤੇਰਾ ਬਣ ਕੇ ਰਹਿ ਗਿਆ। ਹੁਣ ਕੋਈ ਕਸਰ ਬਾਕੀ ਹੈ ? ਕੋਈ ਗੱਲ ਨਹੀਂ, ਅਸੀਂ ਆਪਣੇ ਕੀਤੇ ਇਕਰਾਰ ਅਨੁਸਾਰ ਆ ਰਹੇ ਹਾਂ। ਸਤਿਗੁਰੂ ਜੀ ਨੇ ਜਾਣ ਦੀ ਤਿਆਰੀ ਕਰ ਲਈ ਤੇ ਤੁਰਨ ਵੇਲੇ ਆਪਣੇ ਸਾਹਿਬਜ਼ਾਦੇ ਗੋਬਿੰਦ ਰਾਏ ਨੂੰ ਕਿਹਾ ਬੇਟਾ ! ਇਕ ਗੱਲ ਹੁਣ ਤੂੰ ਧਿਆਨ ਨਾਲ ਸੁਣ ਲੈ, ਕਿ ਤੇਰੇ ਕਹਿਣ ਤੋਂ ਮੈਂ ਧਰਮ ਦੀ ਰੱਖਿਆ ਲਈ ਚੱਲਿਆ ਹਾਂ। ਹੁਣ ਜੇ ਤੇਰੇ ਸਾਹਮਣੇ ਮੇਰਾ ਕੱਟਿਆ ਹੋਇਆ ਸੀਸ ਵੀ ਆ ਜਾਵੇ ਤਾਂ ਫਿਰ ਤੇਰੀਆਂ ਅੱਖਾਂ ਵਿਚ ਪਾਣੀ ਨਹੀਂ ਆਉਣਾ ਚਾਹੀਦਾ। ਤੇਰੀ ਮਾਤਾ ਦੀਆਂ ਅੱਖਾਂ ਵਿਚ ਪਾਣੀ ਆ ਸਕਦਾ ਹੈ ਕਿਉਂਕਿ ਵੈਸੇ ਵੀ ਔਰਤ ਦਾ ਮਨ ਨਰਮ ਹੁੰਦਾ ਹੈ ਅਤੇ ਫੇਰ ਇਹ ਰਿਸ਼ਤਾ ਹੀ ਐਸਾ ਹੈ ਅਤੇ ਫੇਰ ਜੇ ਮੇਰੀ ਮਾਤਾ ਦੇ ਅੱਖਾਂ

ਵਿਚ ਆਂਸੂ ਆ ਜਾਣ ਤਾਂ ਇਹ ਵੀ ਕੋਈ ਅਣਹੋਣੀ ਬਾਤ ਨਹੀਂ ਕਿਉਂਕਿ ਮਾਂ ਪੁੱਤ ਦਾ ਰਿਸ਼ਤਾ ਹੀ ਐਸਾ ਹੈ, ਪਰ ਮੇਰੇ ਗੋਬਿੰਦ ਰਾਏ ! ਅਗਰ ਤੇਰੀਆਂ ਅੱਖਾਂ ਵਿਚ ਅੰਸੂ ਆਏ ਤਾਂ ਫੇਰ ਮੇਰੀ ਕੁਰਬਾਨੀ ਦਾ ਜੋ ਤੇਰੇ ਕਹਿਣ ਤੋਂ ਚਲਿਆ ਹਾਂ, ਤੇਰਾ ਬਚਨ ਬਹੁਤ ਛੋਟਾ ਹੋ ਜਾਵੇਗਾ। ਇਸ ਲਈ ਆਪਣੇ ਆਪ ਦਾ ਖ਼ਿਆਲ ਰੱਖਣਾ। ਇਹ ਸੁਣ ਕੇ ਜਾਪਦਾ ਹੈ ਗੁਰੂ ਜੀ ਦੇ ਸੁਭਾਅ ਤੋਂ ਕਿ ਉਹਨਾਂ ਨੇ ਇਹ ਕਿਹਾ ਹੋਵੇਗਾ ਕਿ ਪਿਤਾ ਜੀ, ਅੱਜ ਸੰਸਾਰ ਦੇ ਭਲੇ ਵਾਸਤੇ ਗੋਬਿੰਦਰਾਏ ਦੇ ਕੋਲ ਕੇਵਲ ਪਿਤਾ ਹੈ ਜੋ ਮੈਂ ਧਰਮ ਬਚਾਉਣ ਲਈ ਸੰਸਾਰ ਨੂੰ ਅਰਪ ਰਿਹਾ ਹਾਂ। ਅੱਜ ਪੁੱਤਰ ਪਦਵੀ 'ਤੇ ਹਾਂ ਆਉਣ ਵਾਲੇ ਸਮੇਂ ਵਿਚ ਜਦੋਂ ਪਿਤਾ ਦੀ ਪਦਵੀ 'ਤੇ ਹੋਵਾਂਗਾ। ਜੇ ਮੈਨੂੰ ਪੁੱਤਰਾਂ ਦੀਆਂ ਲਾਸ਼ਾਂ ਦੇਖਣੀਆਂ ਪਈਆਂ, ਇਹ ਬਚਨ ਰਿਹਾ ਪਿਤਾ ਜੀ, ਉਸ ਸਮੇਂ ਵੀ ਮੇਰੀਆਂ ਅੱਖਾਂ ਵਿਚ ਪਾਣੀ ਨਹੀਂ ਆਵੇਗਾ।

*ਇਤਿ ਸਤਿਗੁਰ ਨਿਜ ਤਯਾਰੀ ਕੀਨਿ। ਬਸਨ ਅਨੰਦਪੁਰਿ ਕੋ ਤਜਿ ਦੀਨਿ।*
*ਅਲਪ ਦਾਸ ਅਪਨੇ ਸੰਗ ਲੀਨਿ। ਕਾਰਨ ਕਰਨ ਬਿਸਾਲ ਪ੍ਰਬੀਨ॥ ੨੫॥*

ਉਧਰ ਜਦੋਂ ਅਹਿਦੀਏ ਨੇ ਜਾ ਕੇ ਔਰੰਗਜ਼ੇਬ ਨੂੰ ਚਿੱਠੀ ਦਿੱਤੀ ਕਿ ਉਹਨਾਂ ਨੇ ਆਪ ਆਉਣ ਦਾ ਇਕਰਾਰ ਕੀਤਾ ਹੈ ਜਿਸਨੂੰ ਸੁਣ ਕੇ ਰਾਮ ਰਾਇ ਨੇ ਵੀ ਕਹਿ ਦਿੱਤਾ ਕਿ ਉਹ ਕਦੇ ਝੂਠਾ ਬਚਨ ਨਹੀਂ ਕਰਦੇ। ਜਦੋਂ ਸਾਰੀ ਤਿਆਰੀ ਕਰਕੇ ਮਹਿਲਾਂ ਵਿਚ ਮਾਤਾ ਜੀ ਨੂੰ ਮਿਲਣ ਗਏ ਤਾਂ ਮਾਤਾ ਜੀ ਨੂੰ ਅੱਗੋਂ ਹੀ ਗੱਲ ਦਾ ਪਤਾ ਲੱਗ ਚੁੱਕਾ ਸੀ ਤੇ ਪੁੱਤਰ ਵਿਯੋਗ ਵਿਚ ਮਾਤਾ ਨਾਨਕੀ ਜੀ ਬੜੇ ਵਿਆਕੁਲ ਹੋਏ। ਮਾਤਾ ਜੀ ਦੇ ਪ੍ਰਥਾਏ ਤੇ ਆਪਣੇ ਮਹਿਲ ਸ੍ਰੀ ਗੁਜਰ ਕੌਰ ਜੀ ਦੇ ਪ੍ਰਥਾਏ ਪਰਿਵਾਰ ਨੂੰ ਨਿਰਮੋਹ ਕਰਨ ਵਾਸਤੇ ਆਪਣੀ ਰਚੀ ਬਾਣੀ ਦੀ ਆਤਮਿਕ ਸ਼ਕਤੀ ਨਾਲ ਐਸਾ ਬ੍ਰਹਮ ਗਿਆਨ ਦ੍ਰਿੜ੍ਹ ਕਰਵਾ ਦਿੱਤਾ ਜਿਸ 'ਤੇ ਉਹਨਾਂ ਨੇ ਨਿਸ਼ਚੇ ਜਾਣ ਲਿਆ ਕਿ ਸੰਸਾਰ ਤਾਂ ਇਕ ਸੁਪਨੇ ਵਾਂਗ ਹੀ ਹੈ। ਜਿਸ ਤਰ੍ਹਾਂ ਨਦੀ ਦੇ ਪ੍ਰਵਾਹ ਤੋਂ ਪਾਣੀ ਵਿਛੜਦਾ ਹੈ।

*ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥*

(ਆਸਾ ਮਹਲਾ ੧, ਅੰਗ ੪੩੯)

ਜਿਸ ਤਰ੍ਹਾਂ ਵਾਹ-ਵਾਹੜਾ ਨਦੀ ਨਾਲੋਂ ਵਿਛੁੰਨਿਆ=ਵਿਛੜ ਜਾਵੇ, ਤਾਂ ਉਸਦਾ ਸੰਜੋਗੀ=ਸੰਜੋਗਾਂ ਕਰਕੇ ਹੀ ਸਮੁੰਦਰ ਨਾਲ ਮਿਲਾਪ ਹੁੰਦ ਹੈ, ਨਹੀਂ ਤਾਂ ਹੁੰਦਾ ਹੀ ਨਹੀਂ, ਇਸੇ ਪ੍ਰਕਾਰ ਜੀਵ ਰੂਪ ਨਾਲੇ ਦਾ - ਈਸ਼੍ਵਰ ਉਪਾਸਨਾ ਰੂਪ ਨਦੀ ਤੋਂ ਵਿਛੋੜਾ ਹੋ ਜਾਵੇ, ਤਾਂ ਫਿਰ ਕਰਮਾਂ ਦੇ ਸੰਜੋਗ ਕਰਕੇ ਹੀ ਰਾਮ=ਬ੍ਰਹਮ ਰੂਪ ਸਮੁੰਦਰ ਦੇ ਨਾਲ ਮਿਲਾਪ ਹੁੰਦਾ ਹੈ, ਨਹੀਂ ਤਾਂ ਫਿਰ ਨਹੀਂ ਹੁੰਦਾ। ਇਸੇ ਤਰ੍ਹਾਂ ਸੰਸਾਰੀ ਜੀਵ ਜਦੋਂ ਆਪਸ ਵਿਚ ਵਿਛੜ ਜਾਵੇ ਤਾਂ ਸੰਜੋਗਾਂ ਕਰਕੇ ਹੀ ਮੇਲ ਹੁੰਦਾ ਹੈ ਅਤੇ ਜਿਵੇਂ ਇਕ ਬਿਰਛ 'ਤੇ ਅਨੇਕਾਂ ਪੰਛੀ ਰਾਤ ਕੱਟਣ ਲਈ ਇਕੱਠੇ ਹੋ ਜਾਂਦੇ ਹਨ। ਸੂਰਜ ਚੜ੍ਹੇ ਆਪੋ ਆਪਣੀਆਂ ਦਿਸ਼ਾਵਾਂ ਨੂੰ ਚਲੇ ਜਾਂਦੇ ਹਨ। ਸਤਿਗੁਰੂ ਇਸ ਤਰ੍ਹਾਂ ਉਚਾਰਨ ਕਰਦੇ ਹਨ।

*ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥*
*ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧਿ ਵਿਹਾਣੀਆ॥ ੧॥*

(ਮਾਰੂ ਮਹਲਾ ੫, ਅੰਗ ੧੦੧੯)

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥*

(ਜਪੁਜੀ ਸਾਹਿਬ, ਅੰਗ ੬)

ਪ੍ਰਾਰਬਧ ਦੇ ਸੰਜੋਗ ਕਰਕੇ ਜੋ ਪਦਾਰਥ (ਸੰਬੰਧੀਆਂ) ਨੇ ਪ੍ਰਾਪਤ ਹੋਣਾ ਹੈ - ਇਹੋ ਹੀ ਸਾਡਾ ਕੁਠਾਰੀ ਹੈ ਅਤੇ ਪ੍ਰਾਰਬਧ ਅਨੁਸਾਰ ਪਦਾਰਥਾਂ ਦਾ (ਸੰਬੰਧੀਆਂ) ਜੋ ਵਿਜੋਗੁ=ਵਿਛੋੜਾ ਹੋਣਾ ਹੈ, ਇਹੋ ਹੀ ਸਾਡਾ ਵਰਤਾਉਣ ਵਾਲਾ ਭੰਡਾਰੀ ਹੈ। ਇਹ ਦੋਵੇਂ ਕਾਰ ਚਲਾ ਰਹੇ ਹਨ। ਜੋ ਪ੍ਰਾਰਬਧ ਦੇ ਲੇਖ ਅਨੁਸਾਰ ਜੀਵਾਂ ਨੂੰ 'ਲਿਖ ਦਾਤਿ ਜੋਤਿ ਵਡਿਆਈ' ਜਿੰਨਾ ਦੁਖ ਜਿੰਨਾ

ਸੁਖ, ਜਿੰਨੀ ਪ੍ਰਭਤਾ ਜਿੰਨੀ ਛੁਟਿਆਈ ਮਿਲਣੀ ਹੈ। ਇਹੀ ਸਾਰਿਆਂ ਨੂੰ ਭਾਗ ਛਾਂਦੇ ਹਨ ਤੇ ਭਾਗਾਂ ਨਾਲ ਆ ਕੇ ਪ੍ਰਾਪਤ ਹੁੰਦੇ ਹਨ। ਸਾਡਾ ਵੀ ਇਹੋ ਛਾਂਦਾ ਹੈ।

ਗਉੜੀ ਮਹਲਾ ੯ ॥

*ਸਾਧੋ ਰਚਨਾ ਰਾਮ ਬਨਾਈ॥*

ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਰਾਗੁ ਗਉੜੀ ਵਿਚ ਉਚਾਰਨ ਕਰਦੇ ਹਨ ਕਿ ਹੇ ਸੰਤੋ। ਇਹ ਸੰਸਾਰ ਰਚਨਾ ਰਾਮ=ਪ੍ਰਮੇਸ਼ਰ ਨੇ ਬਣਾਈ ਹੈ।

*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨਾ ਜਾਈ॥ ੧॥ ਰਹਾਉ॥*

ਇਸ ਸੰਸਾਰ ਵਿਚ ਇਕ ਬਿਨਸੈ=ਮਰਦਾ ਹੈ ਅਤੇ ਇਕ ਉਹ ਪੁਰਸ਼ ਹੈ ਜੋ ਆਪਣੇ ਹੱਥੀਂ ਮਰੇ ਹੋਏ ਨੂੰ ਸਾੜਦਾ ਜਾਂ ਦਬਦਾ ਹੈ, ਪਰ ਉਹ ਆਪਣੇ ਆਪ ਨੂੰ ਅਸਥਿਰੁ=ਅਚੱਲ ਜਾਣਦਾ ਹੈ, ਇਹੁ ਗੱਲ ਅਸਚਰਜ ਹੈ, ਇਸਦਾ ਭੇਦ ਲਖਿਓ=ਜਾਣਿਆ ਨਹੀਂ ਜਾਂਦਾ।

*ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ॥*

ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਦੇ ਵਸੀਕਾਰ ਹੋ ਕੇ ਇਸ ਪ੍ਰਾਣੀ ਨੇ ਹਰੀ ਦੇ ਮੂਰਤਿ=ਸਰੂਪ ਨੂੰ ਬਿਸਰਾਈ=ਭੁਲਾ ਦਿੱਤਾ ਹੈ। "ਅਕਾਲ ਮੂਰਤਿ ਦਾ ਅਰਥ ਭੀ ਅਕਾਲ ਸਰੂਪ ਹੈ।"

*ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥ ੧॥*

ਜਿਵੇਂ ਰੈਨਾਈ=ਰਾਤ ਨੂੰ ਸੁਪਨਾ ਆਉਂਦਾ ਹੈ ਤੇ ਉਹ ਝੂਠਾ ਹੁੰਦਾ ਹੈ ਤਿਵੇਂ ਇਹ ਸਰੀਰ ਝੂਠਾ ਸੀ ਪਰ ਇਸਨੇ ਸੱਚਾ ਕਰਕੇ ਮੰਨਿਆ ਹੈ।

*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥*

ਜੋ ਕੁਝ ਵੀ ਦਿਸ ਰਿਹਾ ਹੈ, ਉਹ ਬਾਦਰ-ਬੱਦਲਾਂ ਦੀ ਛਾਈ=ਛਾ ਵਾਂਗ ਸਭ ਕੁਝ ਨਾਸ ਹੋ ਜਾਣ ਵਾਲਾ ਹੈ।

*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥ ੨॥ ੨॥*

(ਅੰਗ ੨੧੯)

ਜਨ ਨਾਨਕ=ਗੁਰੂ ਨਾਨਕ ਦੇਵ ਜੀ ਦੇ ਗੱਦੀ ਨਸ਼ੀਨ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਨੇ ਸੰਸਾਰ ਨੂੰ ਮਿਥਿਆ=ਝੂਠਾ ਜਾਣਿਆ ਹੈ, ਉਹ ਰਾਮ ਦੀ ਸ਼ਰਣ ਵਿਚ ਪੈ ਗਿਆ ਹੈ।

ਸੋਰਠਿ ਮਹਲਾ ੯ ॥

*ਇਹ ਜਗਿ ਮੀਤੁ ਨ ਦੇਖਿਓ ਕੋਈ॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਇਸ ਜਗਤ ਵਿਚ ਕੋਈ ਵੀ ਅਸਲ ਮਿੱਤਰ ਨਹੀਂ ਦੇਖਿਆ।

*ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥ ੧ ॥ ਰਹਾਉ ॥*

ਸਾਰਾ ਸੰਸਾਰ ਆਪਣੇ ਸੁਖ ਵਿਚ ਲਾਗਿਓ-ਲੱਗਾ ਹੋਇਆ ਹੈ, ਦੁੱਖ ਵਿਚ ਕੋਈ ਸੰਗੀ ਨਹੀਂ ਹੁੰਦਾ।

*ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥*

ਦਾਰਾ-ਇਸਤ੍ਰੀ, ਮਿੱਤਰ, ਪੁੱਤਰ ਅਤੇ ਸੰਬੰਧੀ ਇਹ ਸਗਰੇ-ਸਾਰੇ ਧਨ ਦੇ ਹੋਣ ਕਰਕੇ ਸਿਉ=ਨਾਲ ਲੱਗੇ ਹੋਏ ਹਨ। ਭਾਵ ਸਾਥ ਨਿਭਾਉਂਦੇ ਹਨ।

*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧॥*

(ਅਜਿਹੇ ਸੰਬੰਧੀ) ਜਿਸ ਵੇਲੇ ਮਨੁੱਖ ਨੂੰ ਨਿਰਧਨ-ਧਨ ਤੋਂ ਰਹਿਤ ਵੇਖਦੇ ਹਨ, ਉਸ ਵੇਲੇ ਸੰਗਿ=ਸਾਥ ਛੱਡ ਕੇ ਸਾਰੇ ਹੀ ਭਾਗੇ=ਭੱਜ ਜਾਂਦੇ ਹਨ।

*ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥*

ਯਿਆ=ਇਸ ਬਉਰੇ=ਝੱਲੇ ਮਨ ਕਉ=ਨੂੰ ਮੈ ਕਹਾ=ਕੀ ਕਹਉ=ਕਹਿਣਾ ਕਰਾਂ! ਜਿਸ ਨੇ ਇਨ ਸਿਉ=ਇਨ੍ਹਾਂ ਸੰਬੰਧੀਆਂ ਨਾਲ ਨੇਹੁ=ਪ੍ਰੇਮ ਲਗਾਇਆ ਹੋਇਆ ਹੈ।

*ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥ ੨ ॥*

ਜੋ ਦੀਨਾ=ਗ਼ਰੀਬਾਂ ਦਾ ਨਾਥ=ਸੁਆਮੀ ਹੈ ਤੇ ਸਾਰੇ ਭੈ=ਡਰ ਭੰਜਨ=ਨਾਸ ਕਰਨ ਵਾਲਾ ਹੈ, ਤਾ ਕੋ=ਉਸ ਦਾ ਜਸ ਕਰਨਾ ਇਸ ਕੋ ਬਿਸਰਾਇਓ=ਭੁਲਾ ਦਿੱਤਾ ਹੈ।

*ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥*

ਸੁਆਨ=ਕੁੱਤੇ ਦੀ ਪੂਛ ਵਾਂਗ ਵਿੰਗਾ ਹੀ ਰਿਹਾ ਹੈ, ਮੈਂ ਬਥੇਰਾ ਜਤਨ ਕੀਨਉ=ਕੀਤਾ ਹੈ, ਪਰ ਇਹ ਮਨ ਸੂਧਉ=ਸਿੱਧਾ ਨਹੀਂ ਭਇਓ=ਹੋਇਆ।

*ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩ ॥੯॥*

(ਅੰਗ ੬੩੩)

ਗੁਰੂ ਜੀ ਕਥਨ ਕਰਦੇ ਹਨ, ਕਿ ਹੇ ਪ੍ਰਭੂ ! ਤੁਸੀਂ ਆਪਣੇ ਬਿਰਦ=ਧਰਮ ਦੀ ਲਾਜ ਰੱਖੋ, ਮੈਂ ਤੁਹਾਡੇ ਨਾਮ ਦਾ ਹੀ ਆਸਰਾ ਲਿਆ ਹੈ।

ਇਸ ਤਰ੍ਹਾਂ ਕੁਝ ਆਪਣੀ ਬਾਣੀ ਉਚਾਰੀ ਹੋਈ ਤੇ ਕੁਝ ਵੱਡੇ ਗੁਰੂਆਂ ਦੀ ਉਚਾਰੀ ਹੋਈ ਅਨੁਸਾਰ ਆਪਣੇ ਮਹਿਲਾਂ ਤੇ ਆਪਣੇ ਮਾਤਾ ਜੀ ਨੂੰ ਅਨੇਕਾਂ ਇਹੋ ਜਿਹੇ ਵੈਰਾਗ ਦੇ ਸ਼ਬਦ ਸੁਣਾ ਕੇ ਜੀਵਨ ਮੁਕਤ ਅਵਸਥਾ ਦੇ ਅਧਿਕਾਰੀ ਤੇ ਸੱਚਮੁੱਚ ਨਿਰਮੋਹ ਕਰ ਦਿਤਾ। ਤੇ ਆਪਣੇ ਮਹਿਲ ਮਾਤਾ ਗੁਜਰ ਕੌਰ ਜੀ ਨੂੰ ਸਾਹਿਬਜ਼ਾਦੇ ਦੇ ਪਾਲਣ-ਪੋਸ਼ਣ ਤੇ ਘਰ ਦਾ ਵਿਹਾਰ ਸੌਂਪ ਕੇ ਆਪ ਬਾਹਰ ਸਿੱਖ-ਸੰਗਤਾਂ ਦੀ ਸਭਾ ਵਿਚ ਆ ਬੈਠੇ। ਨਾਮੀਂ-ਨਾਮੀਂ ਸਿੱਖਾਂ ਤੇ ਮਸੰਦਾਂ ਨੂੰ ਸਾਹਿਬਜ਼ਾਦੇ ਦੇ ਤਾਬਿਆ ਕਰਕੇ ਆਗਿਆ ਵਿਚ ਸਾਵਧਾਨ ਰਹਿਣ ਦਾ ਹੁਕਮ ਦਿੱਤਾ, ਅਰਦਾਸ ਕਰਕੇ ੧੦ ਕੁ ਸਵਾਰਾਂ ਨਾਲ ੧੧ ਹਾੜ ੧੭੩੨ ਬਿ: ਸੰਮਤ ਨੂੰ ਆਨੰਦਪੁਰੋਂ ਤੁਰ ਪਏ।

ਪਹਿਲਾ ਪੜਾਅ ਕੀਰਤਪੁਰ ਸਾਹਿਬ ਕੀਤਾ। ਸੂਰਜਮੱਲ ਆਦਿਕ ਪਰਿਵਾਰ ਨੇ ਮਿਲ ਕੇ ਬੜਾ ਸ਼ੋਕ ਪ੍ਰਗਟ ਕੀਤਾ। ਗੁਰੂ ਜੀ ਨੇ ਸਭ ਨੂੰ ਧੀਰਜ ਦੇ ਕੇ ਕਿਹਾ ਕਿ ਇਹ ਸਭ ਕੁਝ ਅਕਾਲ ਪੁਰਖ ਦੀ ਇੱਛਾ ਅਨੁਸਾਰ ਹੋ ਰਿਹਾ ਹੈ। ਰਾਤ ਇਥੇ ਰਹੇ ਤੇ ਦੂਜੇ ਦਿਨ ਆਪਣੇ ਵੱਡਿਆਂ ਦੇ ਅਸਥਾਨਾਂ 'ਤੇ ਕੜਾਹ ਪ੍ਰਸ਼ਾਦਿ ਵਰਤਾ ਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਅੰਤਮ ਅਸਥਾਨ 'ਤੇ ਜਾ ਕੇ ਇਹ ਅਰਦਾਸ ਕੀਤੀ ਕਿ ਹੇ ਪਿਤਾ ! ਸਤਿਗੁਰੂ ਜੀ ! ਜੋ ਆਪ ਜੀ ਮੇਰੇ ਜਨਮ ਤੋਂ ਲੈ ਕੇ ਸਮੇਂ-ਸਮੇਂ ਅਨੁਸਾਰ ਹਿੰਦ ਧਰਮ ਦੇ ਰੱਖਣ ਦੇ ਬਚਨ ਕਰਦੇ ਆਏ ਹੋ ਸਤਿਗੁਰੂ ਜੀ ਉਹ ਸਮਾਂ ਆਣ ਪਹੁੰਚਿਆ ਹੈ। ਮੈਂ ਤੁਹਾਡੇ ਬਚਨਾਂ ਅਨੁਸਾਰ ਹਿੰਦੂ ਧਰਮ ਦੀ ਰੱਖਿਆ ਲਈ ਜ਼ੁਲਮ ਰਾਜ ਦੀ ਅੱਗ ਠੰਢੀ ਕਰਨ ਵਾਸਤੇ ਆਪਣੇ ਸੀਸ ਦਾ ਬਲੀਦਾਨ ਦੇਣ ਵਾਸਤੇ ਚੱਲਿਆ ਹਾਂ। ਅੰਗ-ਸੰਗ ਰਹਿਣਾ, ਕ੍ਰਿਪਾ ਕਰਨੀ। ਪਿੱਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣਾ, ਫੇਰ ਪਰਿਵਾਰ ਨੂੰ ਮਿਲ ਕੇ ਅੱਗੇ ਚਾਲੇ ਪਾ ਦਿੱਤੇ।

ਦੂਜਾ ਪੜਾਅ ਭਰਤਗੜ੍ਹ ਕੀਤਾ। ਹੁਣ ਇਥੇ ਕੇਵਲ ਗੁਰੂ ਜੀ ਦੇ ਪੜਾਵਾਂ ਚੋਂ ਨਾਂ ਹੀ ਦਿੱਤੇ ਜਾ ਸਕਦੇ ਹਨ ਜਾਂ ਜਿਸ ਥਾਂ 'ਤੇ ਕੋਈ ਖਾਸ ਘਟਨਾ ਹੋਈ ਹੈ, ਉਸ ਸਥਾਨ ਦਾ ਵੇਰਵਾ ਦਿੱਤਾ ਜਾਵੇਗਾ। ਕਿਉਂਕਿ ਜੇ ਸਾਰਾ ਲਿਖਦੇ ਹਾਂ ਤਾਂ ਫਿਰ ਪ੍ਰਕਰਣ ਲੰਮਾ ਹੋਣ ਦਾ ਭੈਅ ਹੈ। ਭਰਤਗੜ੍ਹ ਤੋਂ ਰੋਪੜ, ਮੁਕਾਰੋਂਪੁਰ, ਕਬੂਲਪੁਰ, ਨਨਹੇੜੀ ਆਦਿਕ ਪਿੰਡਾਂ ਵਿਚ ਦੀ ਹੁੰਦੇ ਹੋਏ ਤੇ ਹੁਣ ਨਵੀਂ ਖੋਜ ਅਨੁਸਾਰ ਕਈ ਹੋਰ ਪਿੰਡ ਵੀ ਇਸ ਵਿਚ ਸ਼ਾਮਿਲ ਹਨ ਪਰ ਤਵਾਰੀਖ਼ ਵਿਚ ਇਹਨਾਂ ਦਾ ਨਾਮ

ਨਹੀਂ ਹੈ। ਅਸੀਂ ਕੇਵਲ ਉਹਨਾਂ ਦੇ ਹੀ ਨਾਮ ਦੇ ਰਹੇ ਹਾਂ। ਸਿੱਖ-ਸੰਗਤਾਂ ਨੂੰ ਸਤਿਨਾਮ ਦਾ ਉਪਦੇਸ਼ ਦ੍ਰਿੜਾਉਂਦੇ ਸੈਫਾਬਾਦ, ਜਿਸਨੂੰ ਹੁਣ ਬਹਾਦਰਗੜ੍ਹ ਕਿਹਾ ਜਾਂਦਾ ਹੈ, ਸੈਫ ਅਲੀ ਖ਼ਾਂ ਦੇ ਪ੍ਰੇਮ ਦੇ ਖਿੱਚੇ ਹੋਏ ਜੋ ਪਟਿਆਲੇ ਤੋਂ ੪ ਕੋਹ ਉੱਤਰ ਵੱਲ ਬਹਾਦਰ ਗੜ੍ਹ ਨਾਮੀ ਕਿਲ੍ਹਾ ਅਤੇ ਬਸਤੀ ਹੈ। ਉਸ ਥਾਂ ਸੈਫ ਅਲੀ ਖ਼ਾਂ ਦਾ ਘਰ ਸੀ ਤੇ ਉਸਦੇ ਘਰ ਵਾਲੇ ਥਾਂ ਹੁਣ ਬਹਾਦਰ ਗੜ੍ਹ ਨਾਮੀ ਕਿਲ੍ਹਾ ਹੈ। ਜਿੱਥੇ ਉਸਦੇ ਬਾਗ਼ ਵਿਚ ਉਤਰੇ ਸੀ ਉਥੇ ਸਤਿਗੁਰਾਂ ਦਾ ਯਾਦਗਾਰੀ ਸਥਾਨ ਸੁਸ਼ੋਭਿਤ ਹੈ। ਜਿੱਥੇ ਉਸ ਦਾ ਘਰ ਸੀ ਉਥੇ ਵੀ ਕਿਲ੍ਹੇ ਦੇ ਅੰਦਰ ਗੁਰਦੁਆਰਾ ਹੈ ਅਤੇ ਬਹਾਦਰਗੜ੍ਹ ਨਾਮੀ ਕਿਲ੍ਹਾ ਬਣਿਆ ਇਸਦੀ ਕਥਾ ਇਉਂ ਹੈ :

ਸੰਮਤ ੧੮੮੨ ਬਿ: ਵਿਚ ਜਦੋਂ ਪਟਿਆਲੇ ਦੀ ਗੱਦੀ 'ਤੇ ਮਹਾਰਾਜਾ ਕਰਮ ਸਿੰਘ ਸੀ, ਉਸਨੇ ਸੈਫਾਬਾਦ ਨੂੰ ਉਜਾੜ ਕੇ ਪਟਿਆਲੇ ਵਿਚ ਵਸਾਇਆ ਤੇ ਉਥੇ ਇਕ ਕਿਲ੍ਹਾ ਬਣਾਇਆ। ਗੜ੍ਹ ਨਾਮ ਕਿਲ੍ਹੇ ਦਾ ਹੈ ਤੇ ਬਹਾਦਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਨਾਮ ਤੋਂ ਲੈ ਕੇ ਬਹਾਦਰਗੜ੍ਹ ਨਾਮ ਦਾ ਕਿਲਾ ਬਣਾਇਆ ਤੇ ਦੋਹੀਂ ਥਾਵਾਂ 'ਤੇ ਗੁਰਦੁਆਰੇ ਤਿਆਰ ਕਰਵਾ ਦਿੱਤੇ- ਇਕ ਕਿਲ੍ਹੇ ਦੇ ਅੰਦਰ ਤੇ ਦੂਜਾ ਕਿਲ੍ਹੇ ਦੇ ਬਾਹਰ। ਸੈਫ ਅਲੀ ਖ਼ਾਂ ਦੀ ਕਬਰ ਦੀ ਆਬਾਦੀ ਵਾਸਤੇ ਇਕ ਖੂਹ ਮਾਫੀ ਤੇ ਇਕ ਪਿੰਡ ਉਸਦੀ ਔਲਾਦ ਨੂੰ ਦਿੱਤਾ ਸੀ, ਜਿਸ ਦਾ ਬੜੀ ਦੇਰ ਤੱਕ ਉਸਦੀ ਔਲਾਦ ਨੇ ਉਹਦਾ ਸੁਖ ਲਿਆ। ਉਸਤੋਂ ਬਾਅਦ ਸੈਫ ਅਲੀ ਖ਼ਾਂ ਨੂੰ ਜਦੋਂ ਖ਼ਬਰ ਹੋਈ ਕਿ ਬਾਗ਼ ਵਿਚ ਉਹੀ ਸਤਿਗੁਰੂ ਜੀ ਆਣ ਪਹੁੰਚੇ ਹਨ ਜਿਨ੍ਹਾਂ ਨੂੰ ਮੈਂ ਯਾਦ ਕਰਦਾ ਹਾਂ। ਉਹ ਬਾਹਰ ਆਏ ਹੋਏ ਹਨ। ਜਾ ਕੇ ਬੜੇ ਸਤਿਕਾਰ ਨਾਲ ਬੇਨਤੀ ਕਰਕੇ ਘਰ ਲੈ ਆਇਆ।

ਹੁਣ ਸਤਿਗੁਰੂ ਜੀ ਦਾ ਰਸਤੇ ਦਾ ਜੋ ਅਨੰਦਪੁਰ ਤੋਂ ਸੈਫਾਬਾਦ ਤੱਕ ਦਾ ਸਫਰ ਹੈ, ਇਸ ਅਨੁਸਾਰ ਹੈ ਕਿ ਪੰਜ-ਛੇ ਦਿਨ ਪੜਾਵਾਂ ਤੇ ਲੱਗ ਗਏ ਹੋਣਗੇ ਅਤੇ ਇੱਥੇ ੧੭ ਅੱਸੂ ਤੱਕ ਸਤਿਗੁਰੂ ਜੀ ਸੈਫ ਅਲੀ ਖ਼ਾਂ ਦੇ ਪ੍ਰੇਮ ਦੇ ਬੱਝੇ ਹੋਏ ਇੱਥੇ ਰਹੇ। ਤਿੰਨ ਮਹੀਨੇ ਇਸ ਲਈ ਲੱਗੇ ਕਿ ਜਦੋਂ ਵੀ ਗੁਰੂ ਜੀ ਅੱਗੇ ਜਾਣ ਦੀ ਗੱਲ ਕਰਦੇ ਤਾਂ ਸੈਫ ਅਲੀ ਖ਼ਾਂ ਅੱਖਾਂ ਭਰ ਕੇ ਰੋਣ ਲੱਗ ਜਾਂਦਾ ਕਿ ਪੀਰ ਜੀ, ਜੋ ਇਹ ਖ਼ੁਦਾ ਦਾ ਪ੍ਰੇਮ ਮੇਰੇ ਹਿਰਦੇ ਵਿਚ ਜਗਾ ਦਿੱਤਾ ਹੈ। ਅਜੇ ਇਸਨੂੰ ਪ੍ਰਪੱਕ ਕਰਨ ਵਾਸਤੇ ਥੋੜਾ ਜਿਹਾ ਸਮਾਂ ਹੋਰ ਦੇਵੋ। ਧੰਮਾ ਚੌਧਰੀ ਵੀ ਕੋਲੋਂ ਇਹੀ ਗੱਲ ਕਹਿੰਦਾ ਕਿ ਮਹਾਰਾਜ ਸਤਿਸੰਗ ਦਾ ਬੜਾ ਆਨੰਦ ਬਣਿਆ ਹੋਇਆ ਹੈ ਤੇ ਇਹ ਸਮਾਂ ਸਤਿਗੁਰੂ ਜੀ ਨੇ ਇਸ ਪ੍ਰਕਾਰ ਗੁਜ਼ਾਰਿਆ- ਦਿਨੇ ਸਤਿਗੁਰੂ ਜੀ ਬਾਗ਼ ਵਿਚ ਬੰਗਲੇ 'ਚ ਰਹਿੰਦੇ ਤੇ ਰਾਤ ਨੂੰ ਉਸਦੇ ਘਰ ਰਹਿੰਦੇ। ਗੁਰੂ ਜੀ ਦਾ ਸੈਫਾਬਾਦ ਠਹਿਰਨਾ ਸੁਣ ਕੇ ਹਿੰਦੂ-ਮੁਸਲਮਾਨ ਬਹੁਤ ਇਕੱਠੇ ਹੋਣ ਲੱਗ ਪਏ, ਜਿਸ ਕਰਕੇ ਹਰ ਵੇਲੇ ਸਤਿਸੰਗਤ ਦੀ ਚਰਚਾ ਬਣੀ ਰਹੀ। ਭਾਵੇਂ ਸਾਰੇ ਇਹੋ ਹੀ ਚਾਹੁੰਦੇ ਸਨ ਕਿ ਸਤਿਗੁਰੂ ਜੀ ਇਥੋਂ ਨਾ ਜਾਣ। ਇਨ੍ਹਾਂ ਤਿੰਨਾਂ ਮਹੀਨਿਆਂ ਵਿਚ ਸਤਿਗੁਰਾਂ ਨੇ ਕਈ ਪਿੰਡਾਂ ਵਿਚ ਚਰਨ ਪਾਏ, ਪਰ ਇਹਨਾਂ ਦੇ ਨਾਮ ਤਵਾਰੀਖ਼ ਵਿਚ ਨਹੀਂ ਹਨ। ਪਰ ਗੁਰੂ ਸਾਹਿਬ ਜੀ ਦੇ ਨਾਮ ਨਾਲ ਸੁਸ਼ੋਭਿਤ ਕਈ ਪਿੰਡਾਂ ਵਿਚ ਗੁਰਦੁਆਰੇ ਦੇਖੇ ਜਾਂਦੇ ਹਨ। ਜੈਸਾ ਕਿ ਕੁਸ਼ਟ ਨਿਵਾਰ ਨਗਰ ਪਾ: ੯ ਜਿਸਦੀ ਸ਼ੁਰੂ ਵਿਚ ਸੇਵਾ ਬਾਬਾ ਪੂਰਨ ਦਾਸ ਜੀ ਨੇ ਕਰਵਾਈ। ਫੇਰ ਨਵੀਂ ਬਿਲਡਿੰਗ ਦੀ ਉਸਾਰੀ ਜੱਥਾ ਰੰਧਾਵਾ ਦੀ ਮੌਜੂਦਗੀ ਵਿਚ ਹੋਈ, ਬਾਅਦ ਵਿਚ ਕਾਰ ਸੇਵਾ ਵਾਲੇ ਬਾਬਾ ਅਮਰੀਕ ਸਿੰਘ ਜੀ ਨੂੰ ਇਹ ਸੇਵਾ ਸੌਂਪ ਦਿੱਤੀ ਗਈ। ਸੋ ਇਥੋਂ ਸਤਿਗੁਰੂ ਜੀ ੧੭ ਅੱਸੂ ਨੂੰ ਸੈਫਾਬਾਦ ਤੋਂ ਤੁਰ ਕੇ ਪਟਿਆਲੇ ਗਏ। ਉਦੋਂ ਪਟਿਆਲਾ ਨਗਰ ਅਜੇ ਬੱਝਾ ਨਹੀਂ ਸੀ। ਮੋਤੀ ਬਾਗ਼ ਵਾਲੀ ਜਗ੍ਹਾ ਪਹੁੰਚੇ, ਜਿੱਥੇ ਗੁਰਦੁਆਰਾ ਹੈ। ਇਹ ਗੁਰਦੁਆਰਾ ੧੯੦੯ ਬਿ: ਸੰਮਤ ਵਿਚ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਮੇਰੇ ਸਾਹਮਣੇ ਬਣਿਆ। ਪਰ ਬਣਨ ਦੀ ਅਸਚਰਜ ਕਥਾ ਹੈ-

ਇਕ ਦਿਨ ੧੯੯੮ ਬਿ: ਨੂੰ ਮਹਾਰਾਜਾ ਕਰਮ ਸਿੰਘ ਇਥੇ ਆਪਣੇ ਫ਼ੌਜੀ ਸਿਪਾਹੀਆਂ ਸਮੇਤ ਨਿਸ਼ਾਨਾ ਬਾਜ਼ੀ ਕਰਾਉਣ ਵਾਸਤੇ ਇਕ ਬਾਂਸ 'ਤੇ ਗੜਵਾ ਟੰਗਵਾ ਕੇ ਜਵਾਨਾਂ ਨੂੰ ਕਿਹਾ ਕਿ ਨਿਸ਼ਾਨੇ ਮਾਰੋ। ਅਨੇਕਾਂ ਸਿੱਖ-ਸਰਦਾਰਾਂ ਨੇ ਬੰਦੂਕਾਂ ਚਲਾਈਆਂ ਪਰ ਗੋਲੀ ਕਿਸੇ ਤੋਂ ਨਾ ਵੱਜੀ। ਮਹਾਰਾਜਾ ਕਰਮ ਸਿੰਘ ਨੇ ਕਿਹਾ ਕਿ ਸਰਦਾਰੋ ਕੀ ਹੋ ਗਿਆ ਹੈ। ਕਿਸੇ ਇਕ ਦਾ ਵੀ ਨਿਸ਼ਾਨਾ ਨਹੀਂ ਲੱਗਾ। ਫਿਰ ਬਾਂਸ ਦੂਜੇ ਥਾਂ 'ਤੇ ਗਡਵਾਇਆ ਤਾਂ ਪਹਿਲੇ ਹੀ ਸਿਪਾਹੀ ਨੇ ਗੜਵਾ ਉਡਾ ਦਿੱਤਾ। ਫੇਰ ਦੂਜੇ ਨੇ, ਫੇਰ ਤੀਜੇ ਨੇ, ਹਰ ਇਕ ਸਿਪਾਹੀ ਦਾ ਨਿਸ਼ਾਨਾ ਲੱਗਾ। ਫੇਰ ਉਸੇ ਥਾਂ ਬਾਂਸ ਗੜਵਾਇਆ ਤਾਂ ਫੇਰ ਉਹੀ ਮੁਸੀਬਤ ਬਣ ਗਈ, ਕਿਸੇ ਤੋਂ ਵੀ ਨਿਸ਼ਾਨਾ ਨਾ ਲੱਗਾ। ਇਸੇ ਤਰ੍ਹਾਂ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਇਸ



ਤਰ੍ਹਾਂ ਤਿੰਨ-ਚਾਰ ਵਾਰ ਕਰਵਾਇਆ, ਪਰ ਗੋਲੀ ਇਕ ਵਾਰ ਵੀ ਨਾ ਲੱਗੀ। ਫੇਰ ਉਸਨੂੰ ਬਰਕਤ ਵਾਲਾ ਥਾਂ ਸਮਝ ਕੇ ਮਹਾਰਾਜਾ ਕਰਮ ਸਿੰਘ ਨੇ ਚੌਂਤਰਾਂ ਬਣਵਾ ਦਿੱਤਾ। ਉਦੋਂ ਇਥੇ ਰਾਣੀ ਹੁਕਮਾਂ ਦਾ ਬਾਗ਼ ਵੈਰਾਨ ਪਿਆ ਸੀ। ਪ੍ਰਾਚੀਨ ਕਈ ਸਿੱਖਾਂ ਨੇ ਅਤੇ ਇਕ ੮੦ ਸਾਲ ਦੇ ਮੀਏਂ ਨੇ ਗਵਾਹੀ ਦਿੱਤੀ ਕਿ ਇੱਥੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਸੈਫਾਬਾਦ ਤੋਂ ਸਮਾਣੇ ਨੂੰ ਜਾਂਦੇ ਹੋਏ ਠਹਿਰੇ ਸਨ। ਇਸ ਕਰਕੇ ਮਹਾਰਾਜਾ ਨਰਿੰਦਰ ਸਿੰਘ ਨੇ ਗੱਦੀ 'ਤੇ ਬੈਠ ਕੇ ਅਬਿਚਲ ਨਗਰ ਤਖ਼ਤ ਸ੍ਰੀ ਹਜ਼ੂਰ ਸਾਹਿਬ ਤੋਂ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਤੋਂ ਮੋਹਰਾਂ ਲਗਵਾ ਕੇ ਇੱਥੇ ਗੁਰਦੁਆਰਾ ਸਾਹਿਬ ਬਣਵਾ ਕੇ ਲੰਗਰ ਲਗਵਾ ਦਿੱਤਾ ਜੋ ਹੁਣ ਤਕ ਉਥੇ ਸਥਾਨ ਸੁਸ਼ੋਭਿਤ ਹੈ।

ਇਸ ਤੋਂ ਬਾਅਦ ਸਤਿਗੁਰੂ ਜੀ ਨੇ ਅੱਗੇ ਦਿੱਲੀ ਵੱਲ ਨੂੰ ਚਾਲੇ ਪਾਉਂਦਿਆਂ ਇਸ ਤੋਂ ਅੱਗੇ ਕਾਇਮਪੁਰ, ਬਿਲਾਸਪੁਰ ਦੇ ਵਿਚਕਾਰ ਰਾਤ ਕੱਟੀ ਜਿਥੇ ਯਾਦਗਾਰੀ ਸਥਾਨ ਕਾਇਮ ਹੈ। ਇਸ ਤੋਂ ਅੱਗੇ ਕਸਬੇ ਸਮਾਣੇ ਪਹੁੰਚੇ। ਦੱਖਣ ਵੱਲ ਜਾ ਉਤਰੇ। ਉੱਥੇ ਸਿੱਖਾਂ ਨੇ ਸਤਿਗੁਰੂ ਜੀ ਦੀ ਬਹੁਤ ਸੇਵਾ ਕੀਤੀ। ਉਸ ਥਾਂ ਦਾ ਉਮਰਾ ਮੁਹੰਮਦ ਬਖ਼ਸ਼ ਜੋ ਸੈਫ ਅਲੀ ਖ਼ਾਂ ਦੇ ਅਸਥਾਨ 'ਤੇ ਕਈ ਦਿਨ ਰਹਿ ਕੇ ਗੁਰੂ ਜੀ ਦੀ ਸੰਗਤ ਕਰ ਆਇਆ ਸੀ। ਉਸਦੀ ਭਾਵਨਾ ਸਤਿਗੁਰੂ ਜੀ ਤੇ ਖ਼ੁਦਾ ਰੂਪ ਕਰਕੇ ਸੀ। ਆਪ ਜੀ ਨੂੰ ਸਰਬ ਸ਼ਕਤੀਮਾਨ ਮੰਨਦਾ ਸੀ। ਸਤਿਗੁਰੂ ਜੀ ਦਾ ਆਉਣਾ ਸੁਣ ਕੇ ਆਪਣੇ ਮਿਲਣ ਵਾਲੇ ਹਿੰਦੂਆਂ ਦੇ ਕੋਲੋਂ ਮਠਿਆਈ ਅਤੇ ਦੁੱਧ ਚਕਵਾ ਕੇ ਲਿਆਇਆ। ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਚਰਨਾਂ 'ਤੇ ਸਿਜਦਾ ਕੀਤਾ ਤੇ ਫੇਰ ਜੋ ਭੇਟਾ ਲਿਆਇਆ ਸੀ, ਉਹ ਅੱਗੇ ਰੱਖੀ। ਸਿੱਖਾਂ ਤੇ ਸਤਿਗੁਰੂ ਜੀ ਨੂੰ ਪਦਾਰਥ ਛਕਾਇਆ ਤੇ ਬਚਨ ਬਿਲਾਸ ਕਰਕੇ ਆਨੰਦ ਪ੍ਰਾਪਤ ਕੀਤਾ।

ਉਧਰ ਸਰਕਾਰ ਦੁਚਿਤੀ ਵਿਚ ਫਸ ਗਈ। ਹਿੰਦੂਆਂ ਦੇ ਆਗੂ ਪੰਡਤਾਂ ਨਾਲ ਇਕਰਾਰਨਾਮਾ ਹੋ ਚੁੱਕਾ ਸੀ ਕਿ ਜੇ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਇਸਲਾਮ ਵਿਚ ਲੈ ਆਉਗੇ ਤਾਂ ਅਸੀਂ ਖ਼ੁਦ ਆਪਣੇ ਆਪ ਇਸਲਾਮ ਵਿਚ ਆ ਜਾਵਾਂਗੇ। ਜੇ ਤੁਸੀਂ ਉਹਨਾਂ ਨੂੰ ਇਸਲਾਮ ਵਿਚ ਨਾ ਲਿਆ ਸਕੇ ਤਾਂ ਉਹਨਾਂ ਪਿੱਛੇ ਸਾਰੇ ਦੇਸ਼ ਵਾਸੀਆਂ ਨੂੰ ਆਪਣੇ ਧਰਮ ਵਿਚ ਰਹਿਣ ਦੀ ਮੁਆਫ਼ੀ ਬਖ਼ਸ਼ੀ ਜਾਵੇ। ਹੁਣ ਕਈ ਮਹੀਨੇ ਗੁਜ਼ਰ ਜਾਣ ਤੋਂ ਜਦੋਂ ਸਰਕਾਰ ਨੂੰ ਇਹ ਨਾ ਪਤਾ ਚਲਿਆ ਕਿ ਗੁਰੂ ਹੈ ਕਿਥੇ ? ਨਾਂ ਤਾਂ ਆਨੰਦਪੁਰ ਸਾਹਿਬ ਹੈ ਤੇ ਨਾ ਹੀ ਅਜੇ ਤੱਕ ਦਿੱਲੀ ਪਹੁੰਚਿਆ ਹੈ। ਇਹ ਜ਼ੁੰਮੇਵਾਰੀ ਸਰਕਾਰ ਦੀ ਸੀ ਕਿ ਗੁਰੂ ਨੂੰ ਗ੍ਰਿਫਤਾਰ ਕਰਕੇ ਜਾਂ ਮੇਲ-ਮਿਲਾਪ ਨਾਲ ਇਸਲਾਮ ਵਿਚ ਲਿਆਉਣ ਲਈ ਉਪਰਾਲਾ ਕਰਨਾ। ਹਿੰਦੂ ਤਾਂ ਇਸ ਗੱਲੋਂ ਸੁਰਖ਼ਰੂ ਸਨ। ਇਸ ਲਈ ਗੁਰੂ ਜੀ ਦੀ ਸਾਰੇ ਦੇਸ਼ ਵਿਚ ਜ਼ੋਰਦਾਰ ਭਾਲ ਹੋਣ ਲੱਗੀ। ਖ਼ਾਸ ਕਰਕੇ ਪੰਜਾਬ ਵਿਚ ਦੱਸ ਪਾਉਣ ਵਾਲੇ ਨੂੰ ੧੦੦੦ ਰੁਪਇਆ (ਇਕ ਹਜ਼ਾਰ) ਇਨਾਮ ਰੱਖਿਆ ਗਿਆ ਜੋ ਸਿਰਫ ਇਤਨਾ ਦੱਸ ਦੇਵੇ ਕਿ ਗੁਰੂ ਤੇਗ਼ ਬਹਾਦਰ ਇਥੇ ਹੈ। ਇਸ ਲਈ ਵੱਡੇ ਸ਼ਹਿਰਾਂ ਅਤੇ ਕਸਬਿਆਂ ਵਿਚ ਸਰਕਾਰ ਦੇ ਕਰਮਚਾਰੀ ਸਿਪਾਹੀ ਫਿਰਨ ਲੱਗੇ। ਇਕ ਦਸਤਾ ਪੁਲਿਸ ਦਾ ਲੱਭਦਾ ਹੋਇਆ ਕਸਬੇ ਸਮਾਣੇ ਵਿਚ ਵੀ ਫਿਰ ਰਿਹਾ ਸੀ। ਉਮਰਾ ਮੁਹੰਮਦ ਬਖ਼ਸ਼ ਸਤਿਗੁਰੂ ਜੀ ਨੂੰ ਮਿਲ ਕੇ ਵਾਪਸ ਆਪਣੇ ਘਰ ਆ ਰਿਹਾ ਸੀ ਤਾਂ ਉਸਨੇ ਸ਼ਹਿਰ ਵਿਚ ਸਰਕਾਰੀ ਸਵਾਰ ਫਿਰਦੇ ਵੇਖੇ। ਉਹਨਾਂ ਸਵਾਰਾਂ ਨੂੰ ਪੁੱਛਿਆ ਕਿ ਕੀ ਕਾਰਨ ਹੈ। ਤੁਸੀਂ ਕਿਉਂ ਫਿਰ ਰਹੇ ਹੋ। ਤਾਂ ਉਹਨਾਂ ਨੇ ਦੱਸਿਆ ਕਿ ਔਰੰਗਜ਼ੇਬ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਅਹਿਦੀਏ ਭੇਜ ਕੇ ਬੁਲਾਇਆ ਸੀ, ਪਰ ਉਹ ਪਹੁੰਚੇ ਨਹੀਂ। ਅਸੀਂ ਉਸਨੂੰ ਲੱਭਦੇ ਫਿਰਦੇ ਹਾਂ, ਲੱਭ ਜਾਣ ਤੇ ਦਿੱਲੀ ਲਿਜਾ ਕੇ ਅਸੀਂ ਇਨਾਮ ਪਾਵਾਂਗੇ। ਇਹ ਗੱਲ ਸੁਣ ਕੇ ਉਮਰਾ ਮੁਹੰਮਦ ਬਖ਼ਸ਼ ਦੇ ਅੰਦਰ ਘਬਰਾਹਟ ਪੈਦਾ ਹੋਈ ਕਿਉਂਕਿ ਗੁਰੂ ਜੀ ਦੇ ਨਾਲ ਅਥਾਹ ਪਿਆਰ ਸੀ। ਉਹਨਾਂ ਨੂੰ ਟਾਲ ਕੇ ਦੂਜੇ ਪਾਸੇ ਤੋਰਿਆ ਤੇ ਆਪ ਉਨ੍ਹੀਂ ਪੈਰੀਂ ਵਾਪਸ ਮੁੜਿਆ। ਗੁਰੂ ਜੀ ਦੇ ਕੋਲ ਜਾ ਕੇ ਸਾਰਾ ਹਾਲ ਦੱਸਿਆ ਤੇ ਬੇਨਤੀ ਕੀਤੀ ਕਿ ਮੇਰੀ ਗੜ੍ਹੀ ਵਿਚ ਚੱਲੋ।

ਗੁਰੂ ਜੀ ਸੁਣ ਕੇ ਹੱਸੇ ਕਿ ਭਾਈ ਤੂੰ ਕਿਉਂ ਘਬਰਾਇਆ ਹੈਂ। ਹਰਖ ਸੋਗ ਤੋਂ ਰਹਿਤ ਪ੍ਰਸੰਨ ਚਿਤ ਸਤਿਗੁਰੂ ਜੀ ਕਹਿਣ ਲੱਗੇ ਇਹ ਪਰਮਾਤਮਾ ਦਾ ਭਾਣਾ ਹੈ, ਤੂੰ ਸੋਗ ਨਾ ਕਰ ਹੁਣ। ਸਾਡੇ ਸਰੀਰ ਦੇ ਥੋੜ੍ਹੇ ਦਿਨ ਬਾਕੀ ਹਨ। ਇਹ ਠੀਕਰਾ ਔਰੰਗਜ਼ੇਬ ਦੇ ਸਿਰ ਭੰਨਣਾ ਹੈ। ਉਹਨੂੰ ਐਵੇਂ ਭਰਮ ਹੋ ਗਿਆ ਹੈ ਕਿ ਗੁਰੂ ਸ਼ਾਇਦ ਨਾ ਪਹੁੰਚੇ। ਤੂੰ ਸਾਡੀ ਦੇਹ ਦਾ ਗ਼ਮ ਨਾ ਕਰ। ਅਸੀਂ ਦੇਹ ਸਰੂਪ ਨਹੀਂ ਹਾਂ। ਅਸੀਂ ਇਹਦੇ ਸਾਖੀ ਬ੍ਰਹਮ ਰੂਪ ਹਾਂ। ਇਹ ਸਰੀਰ ਤਾਂ ਮੈਲਾ-ਕੁਚੈਲਾ ਥੈਲਾ ਹੈ।

ਅਵਤਾਰ ਪੈਗੰਬਰ ਛੱਡਦੇ ਰਹੇ, ਅਸੀਂ ਵੀ ਛੱਡ ਦੇਣਾ ਹੈ। ਸਾਨੂੰ ਇਸਦੇ ਖ਼ਰੀਦਣ ਵਾਲਾ ਔਰੰਗਜ਼ੇਬ ਲੱਭ ਪਿਆ ਹੈ। ਔਰੰਗਜ਼ੇਬ ਇਸ ਚੰਮ ਦਾ ਗਾਹਕ ਹੈ। ਸਾਨੂੰ ਤਾਂ ਇਸ ਦੇਹ ਦੇ ਰਹਿਣ ਤੇ ਜਾਣ ਦਾ ਰੰਚਕ ਮਾਤਰ ਵੀ ਹਰਖ ਸੋਗ ਨਹੀਂ ਹੈ। ਤੂੰ ਸਾਡਾ ਸੰਗੀ ਹੋ ਕੇ ਸੰਸਾ ਕਿਉਂ ਕਰਦਾ ਹੈਂ। ਸਾਡੀ ਸੰਗਤ ਦਾ ਇਹ ਫਲ ਹੈ ਕਿ ਤਨ, ਧਨ ਕੁਟੰਬ ਤੋਂ ਨਿਰਮੋਹ ਰਹਿ ਕੇ ਪਰਮਾਨੰਦ ਵਿਚ ਮਗਨ ਤੇ ਪ੍ਰਭੂ ਦੇ ਭਾਣੇ 'ਤੇ ਰਾਜ਼ੀ ਰਹਿਣਾ ਤੇ ਦੁਨੀਆਂ ਨੂੰ ਮਿਥਿਆ ਸੁਪਨ ਸਮਾਨ ਜਾਨਣਾ। ਸਤਿਗੁਰੂ ਜੀ ਨੇ ਉਸ ਨੂੰ ਇਕ ਸ਼ਬਦ ਦੁਆਰਾ ਗਿਆਨ ਕਰਵਾਇਆ :

ਬਸੰਤੁ ਮਹਲਾ ੯ ॥

*ਮਨ ਕਹਾ ਬਿਸਾਰਿਓ ਰਾਮ ਨਾਮੁ ॥*

*ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥ ੧ ॥ ਰਹਾਉ ॥*

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਹੇ ਮਨ ! ਤੂੰ ਰਾਮ ਦਾ ਨਾਮ ਕਿਉਂ ਬਿਸਾਰ ਦਿੱਤਾ ਹੈ ? ਇਸ ਸਰੀਰ ਦੇ ਨਾਸ਼ ਹੋਇਆਂ ਤੇਰਾ ਜਮਾਂ ਨਾਲ ਕੰਮ ਪਵੇਗਾ। ਭਾਵ ਤੂੰ ਜਮਾ ਦੇ ਵਸ ਪੈ ਜਾਵੇਂਗਾ।

*ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥ ੧ ॥*

ਇਹ ਸੰਸਾਰ ਤਾਂ ਧੂੰਏ ਦੇ ਪਹਾੜ ਦੀ ਨਿਆਈਂ ਵਾਂਗ ਨਾਸ਼ਵੰਤ ਹੈ। ਤੂੰ ਕਿਸ ਵਿਚਾਰ ਨਾਲ ਇਸ ਨੂੰ ਸੱਚਾ ਮੰਨਿਆ ਹੈ।

*ਧਨੁ ਦਾਰਾ ਸੰਪਤਿ ਗ੍ਰੇਹ ॥ ਕਛੁ ਸੰਗਿ ਨ ਚਾਲੈ ਸਮਝ ਲੇਹ ॥ ੨ ॥*

ਧਨ, ਦਾਰਾ=ਇਸਤਰੀ, ਸੰਪਤਿ=ਸੰਪਦਾ (ਹਾਥੀ, ਘੋੜਾ ਆਦਿਕ) ਗ੍ਰੇਹ=ਘਰ ਇਤਿਆਦਿਕ ਜੋ ਵੀ ਪਦਾਰਥ ਹਨ, ਇਹਨਾਂ ਵਿਚੋਂ ਕੁਝ ਵੀ ਨਾਲ ਜਾਣ ਵਾਲਾ ਨਹੀਂ ਹੈ, ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲੈ।

*ਇਕ ਭਗਤਿ ਨਾਰਾਇਨ ਹੋਇ ਸੰਗਿ ॥*

*ਕਹੁ ਨਾਨਕ ਭਜੁ ਤਿਹ ਏਕ ਰੰਗਿ ॥ ੩ ॥ ੪ ॥*

(ਅੰਗ ੧੧੮੬-੮੭)

ਇਕ ਨਾਰਾਇਣ ਦੀ ਭਗਤੀ ਨੇ ਹੀ ਹਰ ਵੇਲੇ ਤੇਰਾ ਸੰਗੀ ਹੋਣਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਇਸ ਲਈ ਇਕ ਰੰਗਿ=ਪ੍ਰੇਮ ਨਾਲ ਉਸ ਭਗਤੀ ਨੂੰ ਦ੍ਰਿੜ੍ਹ ਕਰ।

ਇਹ ਸ਼ਬਦ ਸੁਣਾ ਕੇ ਉਮਰਾ ਮੁਹੰਮਦ ਬਖ਼ਸ਼ ਨੂੰ ਸਤਿਗੁਰੂ ਜੀ ਨੇ ਗਿਆਨ ਕਰਵਾ ਦਿੱਤਾ। ਤਾਂ ਉਮਰਾ ਮੁਹੰਮਦ ਬਖ਼ਸ਼ ਨੇ ਕਿਹਾ ਕਿ ਸਤਿਗੁਰੂ ਜੀ ਤੁਹਾਡੇ ਸਰੀਰ ਤੋਂ ਪਤਾ ਨਹੀਂ ਕਿੰਨੇ ਕੁ ਮੇਰੇ ਵਰਗੇ ਪਾਪੀ ਸੁਧਰਨੇ ਹਨ। ਭਾਵ ਤੁਹਾਨੂੰ ਤਾਂ ਦੇਹ ਦਾ ਕੋਈ ਮੋਹ ਨਹੀਂ ਹੈ, ਪਰ ਆਪ ਜੀ ਦੀ ਦੇਹ ਤੋਂ ਸਿੱਖਾਂ ਨੂੰ ਕਲਿਆਣਕਾਰੀ ਉਪਦੇਸ਼ ਮਿਲਦਾ ਹੈ। ਇਸ ਲਈ ਮੇਰੇ ਵਰਗੇ ਜਗਿਆਸੂ ਤਾਂ ਆਪ ਜੀ ਦੇ ਸਰੀਰ ਦੀ ਹਮੇਸ਼ਾਂ ਹੀ ਸੁਖ ਮੰਗਦੇ ਹਨ। ਉਸਦੀ ਅਤਿਅੰਤ ਸੱਚੀ ਪ੍ਰੀਤੀ ਵੇਖ ਕੇ ਗੁਰੂ ਜੀ ਨੇ ਉਹਦੇ 'ਤੇ ਰਹਿਮਤਾਂ ਕੀਤੀਆਂ। ਉਮਰਾ ਮੁਹੰਮਦ ਬਖ਼ਸ਼ ਦੀ ਗੜ੍ਹੀ ਵਿਚ ਮਹਾਰਾਜ ਜੀ ਨੇ ਆਪਣੇ ਸਾਥੀ ਸਿੱਖਾਂ ਨੂੰ ਕਹਿ ਦਿੱਤਾ ਕਿ ਭਾਈ ਆਪਣੇ-ਆਪਣੇ ਨਿਵਾਸ ਸਥਾਨਾਂ ਨੂੰ ਵਾਪਸ ਚਲੇ ਜਾਵੋ। ਪਹਿਲਾਂ ਸੈਫਾਬਾਦ ਤੋਂ ਬਹੁਤ ਸਾਰੇ ਸਾਥੀ ਮੋੜ ਦਿੱਤੇ ਸਨ, ਪਰ ਫੇਰ ਵੀ ਗੁਰੂ ਜੀ ਦੀ ਦੇਹ ਦਾ ਮੋਹ ਕਰਕੇ ਬਹੁਤ ਸਾਰੇ ਸਾਥੀ ਇਥੇ ਆ ਗਏ ਸਨ। ਹੁਣ ਸਾਰਿਆਂ ਨੂੰ ਤਾੜਨਾ ਕਰਕੇ ਕਹਿ ਦਿੱਤਾ ਕਿ ਅਸੀਂ ਧਰਮ ਦੇ ਉਤੇ ਕੁਰਬਾਨ ਹੋਣ ਲਈ ਜਾ ਰਹੇ ਹਾਂ। ਜਿਸਨੇ ਸਾਡੇ ਨਾਲ ਕਸ਼ਟ ਸਹਿ ਕੇ ਧਰਮ ਵਾਸਤੇ ਪ੍ਰਾਣ ਤਿਆਗਣੇ ਹਨ, ਉਹ ਨਾਲ ਚੱਲਣ ਬਾਕੀ ਇੱਥੋਂ ਵਾਪਸ ਆਪਣੇ ਟਿਕਾਣੇ ਨੂੰ ਮੁੜ ਜਾਵੋ। ਤੇ ਗੁਰੂ ਜੀ ਨੇ ਇਹ ਵੀ ਕਿਹਾ ਕਿ ਤੁਹਾਨੂੰ ਰਸਤੇ ਵਿਚ ਕੋਈ ਨਹੀਂ ਫੜੇਗਾ।

ਗੁਰੂ ਜੀ ਦਾ ਇਹ ਹੁਕਮ ਸੁਣ ਕੇ ਤੇ ਮੰਨ ਕੇ ਮੱਥੇ ਟੇਕ ਕੇ ਸ਼ੋਕ ਦਰਿਆ ਵਿਚ ਗੋਤੇ ਖਾਂਦੇ, ਹੰਝੂ ਵਹਾਉਂਦੇ ਆਪਣੇ ਘਰਾਂ ਨੂੰ ਮੁੜੇ। ਬਹੁਤ ਸਾਰੇ ਆਨੰਦਪੁਰ ਸਾਹਿਬ ਸ੍ਰੀ ਗੋਬਿੰਦ ਰਾਏ ਜੀ ਦੇ ਪਾਸ ਚਲੇ ਗਏ ਤੇ ਉੱਥੇ ਜਾ ਕੇ ਸਾਰੀਆਂ ਰਸਤੇ

ਦੀਆਂ ਗਾਥਾਵਾਂ ਅਤੇ ਸ਼ਾਹੀ ਫ਼ੌਜ਼ ਦੀ ਭਾਲ ਕਿਵੇਂ ਹੋ ਰਹੀ ਸੀ, ਇਹ ਸਾਰੀਆਂ ਗੱਲਾਂ ਗੋਬਿੰਦ ਰਾਏ ਜੀ ਨੂੰ ਦੱਸੀਆਂ। ਸੁਣ ਕੇ ਮਾਤਾਵਾਂ ਨੇ ਤਾਂ ਸੰਸਾ ਕੀਤਾ, ਪਰ ਗੋਬਿੰਦ ਰਾਏ ਜੀ ਭਾਣੇ ਵਿਚ ਰਹੇ।

ਸਤਿਗੁਰੂ ਜੀ ਨੇ ਪੰਜ ਸਿੱਖ ਆਪਣੇ ਨਾਲ ਲਏ। ਜਿਨ੍ਹਾਂ ਨੇ ਪਿੱਛੇ ਜਾਣਾ ਨਹੀਂ ਮੰਨਿਆ। ਗੁਰੂ ਜੀ ਦਾ ਸੰਗ ਨਹੀਂ ਤਿਆਗਿਆ, ਉਨ੍ਹਾਂ ਵਿਚ ਭਾਈ ਦੀਵਾਨ ਮਤੀ ਰਾਮ, ਭਾਈ ਗੁਰਦਿੱਤਾ (ਬਾਬੇ ਬੁੱਢੇ ਸਾਹਿਬ ਜੀ ਦੀ ਵੰਸ਼ ਵਿਚੋਂ ਛੇਵੇਂ ਥਾਂ 'ਤੇ) ਭਾਈ ਦਿਆਲਾ (ਇਹ ਭਾਈ ਮਨੀ ਸਿੰਘ ਦਾ ਚਾਚਾ ਹੋਇਆ ਹੈ। ਭਾਈ ਊਦਾ ਰਾਠੌਰ, ਤੇ ਭਾਈ ਸਾਹਿਬ ਚੰਦ ਸਿੱਖ ਸਨ। ਇਹਨਾਂ ਪੰਜੇ ਸਿਦਕੀ ਸਿੱਖਾਂ ਸਮੇਤ ਗੁਰੂ ਜੀ ਉਮਰਾ ਮੁਹੰਮਦ ਬਖ਼ਸ਼ ਦੀ ਗੜ੍ਹੀ ਵਿਚੋਂ ਚਲੇ ਗਏ। ਦੂਜੇ ਦਿਨ ਕਿਸੇ ਦੇ ਕਹੇ ਤੇ ਸ਼ਾਹੀ ਸਵਾਰ ਉਮਰਾ-ਮੁਹੰਮਦ ਬਖ਼ਸ਼ ਦੀ ਗੜ੍ਹੀ ਦੇ ਬਾਹਰ ਆ ਖਲੋਤੇ। ਉਹ ਅੱਗੋਂ ਬੜੇ ਰੋਅਬ ਨਾਲ ਬੋਲਿਆ ਕਿ ਮੇਰੇ ਕਿਸੇ ਵੈਰੀ ਦੇ ਕਹੇ ਤੇ ਤੁਸੀਂ ਮੇਰੇ ਬੂਹੇ ਅੱਗੇ ਆਏ ਹੋ। ਅਸੀਂ ਤਾਂ ਹਿੰਦੂਆਂ ਦੇ ਵੈਰੀ ਹਾਂ। ਜੇ ਹਿੰਦੂਆਂ ਦਾ ਪੀਰ ਸਾਡੇ ਹੱਥ ਲੱਗ ਜਾਵੇ ਅਸੀਂ ਐਨੀ ਮਾੜੀ ਕਿਸਮਤ ਵਾਲੇ ਹਾਂ ਕਿ ਢਿਲ ਕਰੀਏ, ਉਸ ਵੇਲੇ ਬਾਦਸ਼ਾਹ ਨੂੰ ਪਕੜਵਾ ਕੇ ਇਨਾਮ ਨਾ ਪ੍ਰਾਪਤ ਕਰ ਲਈਏ।

ਦੱਸੋ ਇਹੋ ਜਿਹੀ ਵਡਿਆਈ ਨੂੰ ਕੌਣ ਨਹੀਂ ਚਾਹੁੰਦਾ। ਫੇਰ ਸਿੱਖਾਂ ਦੇ ਗੁਰੂ ਨਾਲ ਤਾਂ ਛੁਰੀ ਖੱਖੜੀ ਵਾਲਾ ਵੈਰ ਹੈ ਅਤੇ ਘੜੇ-ਵੱਟੇ ਵਾਲਾ ਜੋੜ ਹੈ। ਇਹੋ ਜਿਹੀਆਂ ਅਨੇਕਾਂ ਗੱਲਾਂ ਤਸੱਲੀ ਦੀਆਂ ਕਰਵਾ ਕੇ ਉਹਨਾਂ ਨੂੰ ਵਾਪਸ ਭੇਜ ਦਿੱਤਾ। ਉਹ ਯਕੀਨ ਕਰਕੇ ਕਿਸੇ ਹੋਰ ਪਾਸੇ ਚਲੇ ਗਏ ਕਿ ਜਿਹੜੀ ਸੰਗਤ ਇਥੋਂ ਵਾਪਸ ਮੁੜੀ ਇਹਨਾਂ ਨੂੰ ਇਹ ਵੀ ਭੁਲੇਖਾ ਪੈ ਗਿਆ ਕਿ ਗੁਰੂ ਕਿਤੇ ਉਹਨਾਂ ਵਿਚ ਵਾਪਸ ਨਾ ਚਲੇ ਗਏ ਹੋਣ। ਉਮਰਾ ਮੁਹੰਮਦ ਬਖ਼ਸ਼ ਵਾਸਤੇ ਬੜੀ ਮੁਸ਼ਕਲ ਵਾਲੀ ਗੱਲ ਸੀ, ਪਰ ਉਸਨੇ ਆਪਣਾ ਸਿਦਕ ਰੱਖਿਆ ਤੇ ਧਰਮ ਨਿਭਾਇਆ। ਉਮਰਾ ਮੁਹੰਮਦ ਬਖ਼ਸ਼ ਤਾਂ ਭਾਵੇਂ ਇਹੀ ਚਾਹੁੰਦਾ ਸੀ ਕਿ ਗੁਰੂ ਜੀ ਸਦਾ ਵਾਸਤੇ ਇੱਥੇ ਰਹਿਣ। ਜਦੋਂ ਔਰੰਗਜ਼ੇਬ ਦੇ ਜ਼ੁਲਮਾਂ ਦਾ ਟਿਕਾਅ ਹੋ ਜਾਵੇਗਾ, ਉਦੋਂ ਗੁਰੂ ਜੀ ਮਾਲਵੇ ਦੇ ਇਲਾਕੇ ਵਿਚ ਲੋਕਾਂ ਦੀ ਕਲਿਆਣ ਕਰਨ। ਪਰ ਇਹ ਜ਼ੁਲਮ ਤਾਂ ਗੁਰੂ ਜੀ ਦੇ ਸੀਸ ਦੇਣ ਦੇ ਨਾਲ ਹੀ ਰੁਕਣਾ ਸੀ। ਇਸ ਲਈ ਗੁਰੂ ਜੀ ਉਹਦੀ ਗੱਲ ਨਾਲ ਸਹਿਮਤ ਨਾ ਹੋਏ ਤੇ ਅੱਗੇ ਨੂੰ ਚਾਲੇ ਪਾ ਦਿੱਤੇ। ਉਮਰਾ ਮੁਹੰਮਦ ਬਖ਼ਸ਼ ਨੇ ਨਾਲ ਜਾਣ ਦਾ ਹਠ ਕੀਤਾ, ਪਰ ਗੁਰੂ ਜੀ ਨੇ ਨਾਲ ਲਿਜਾਣ ਤੋਂ ਇਨਕਾਰ ਕਰ ਦਿੱਤਾ। ਉਮਰਾ-ਮੁਹੰਮਦ ਬਖ਼ਸ਼ ਨੂੰ ਖ਼ੁਸ਼ੀਆਂ ਬਖ਼ਸ਼ ਕੇ ਸਮਾਣੇ ਤੋਂ ਚਲ ਕੇ ਅਗਲਾ ਪੜਾਅ ਕਰਹਾਲੀ ਕੀਤਾ। ਇੱਥੇ ਦੁਪਹਿਰ ਕੱਟੀ ਤੇ ਰਾਤ ਨੂੰ ਚੀਕੇ ਪਿੰਡ ਜਾ ਪਹੁੰਚੇ। ਚੀਕੇ ਪਿੰਡ ਵਿਚ ਗੁਰੂ ਘਰ ਦਾ ਮਸੰਦ ਗਲੌਰਾ ਉਥੇ ਰਹਿੰਦਾ ਸੀ, ਗੁਰੂ ਜੀ ਉਸਦੇ ਘਰ ਜਾ ਉਤਰੇ।

*ਬਾਲਿਕ ਪ੍ਰਤਿਪਾਲਯੋ ਹੁਤੋ ਅਪਨਿ ਗਿਲੋਰਾ ਜਾਨਿ।*
*ਉਤਰੇ ਤਾਂਹਿ ਨਿਕੇਹ ਮਹਿਂ ਸ਼ੀਲ ਕ੍ਰਿਪਾਲੁ ਮਹਾਨ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸ਼ੂ ੩੪)

ਉਸਨੇ ਬੜੇ ਉਤਸ਼ਾਹ ਨਾਲ ਸੇਵਾ ਕੀਤੀ। ਦੋ ਦਿਨ ਗੁਰੂ ਜੀ ਉਸਦੇ ਘਰ ਰਹੇ। ਉਥੇ ਗੁਰੂ ਜੀ ਨੂੰ ਲੱਭਦੀ ਹੋਈ ਦੜਪ ਦੇਸ਼ ਦੀ ਸੰਗਤ ਪਹੁੰਚੀ। ਸੰਗਤ ਨੂੰ ਇਹ ਕਨਸੋਅ ਚੱਲ ਗਈ ਸੀ ਕਿ ਗੁਰੂ ਜੀ ਹਿੰਦੂ ਧਰਮ ਦੀ ਰੱਖਿਆ ਵਾਸਤੇ ਸੀਸ ਦੇਣ ਚੱਲੇ ਹਨ। ਇਸ ਕਰਕੇ ਉਹਨਾਂ ਨੇ ਬੜੇ ਭਾਰੀ ਯਤਨਾਂ ਨਾਲ ਗੁਰੂ ਜੀ ਨੂੰ ਲੱਭਿਆ ਤੇ ਜਾ ਕੇ ਦਰਸ਼ਨ ਕੀਤੇ ਤੇ ਭੇਟਾਵਾਂ ਅਰਪਣ ਕੀਤੀਆਂ। ਦਰਸ਼ਨ ਕਰਕੇ ਗੁਰੂ ਜੀ ਦਾ ਉਪਦੇਸ਼ ਪ੍ਰਾਪਤ ਕੀਤਾ ਤੇ ਗੁਰਮਤਿ ਧਾਰਨ ਕੀਤੀ ਜਿਸ ਕਰਕੇ ਮਨ ਸ਼ਾਂਤ ਹੋ ਗਏ। ਸ਼ੰਕੇ, ਮੋਹ, ਸੋਗ ਸਭ ਦੂਰ ਹੋ ਗਏ। ਚੀਕੇ ਤੋਂ ਤੁਰਨ ਵੇਲੇ ਗੁਰੂ ਜੀ ਨੇ ਗਲੌਰੇ ਮਸੰਦ ਨੂੰ ਆਖਿਆ, ਗਲੌਰਿਆ ਤੂੰ ਗੁਰੂ ਨਾਨਕ ਦੇਵ ਜੀ ਦਾ ਬਚਨ ਚੇਤੇ ਰੱਖਣਾ।

*ਮ: ੧॥ ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸੁ ਗਾਇ॥*

ਸਤਿਗੁਰੂ ਜੀ ਉਚਾਰਦੇ ਹਨ ਕਿ ਪਰਾਇਆ ਹੱਕ ਜਿਹੜਾ ਖਾਣਾ ਹੈ, ਉਹ ਉਸੁ=ਮੁਸਲਮਾਨ ਲਈ ਤਾਂ ਸੂਅਰ=ਸੂਰ ਵਾਂਗ ਹੈ ਅਤੇ ਉਸੁ=ਹਿੰਦੂ ਵਾਸਤੇ ਗਾਇ=ਗਾਂ ਖਾਣ ਵਾਂਗ ਹੈ।

*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਅੰਗ ੧੪੧)

ਹਿੰਦੂਆਂ ਦੇ ਗੁਰੂ ਹਿੰਦੂ ਦੀ ਜਾਮਨੀ ਤਾਂ ਭਰਦੇ ਹਨ ਜੇਕਰ ਹਿੰਦੂ ਬਗਾਨੇ ਹੱਕ ਰੂਪੀ ਮੁਰਦਾਰੁ=ਮੁਰਦੇ (ਮੋਏ) ਹੋਏ ਪਸ਼ੂ ਦਾ ਮਾਸ ਨਾ ਖਾਵੇ ਅਤੇ ਮੁਸਲਮਾਨਾਂ ਦੇ ਪੀਰ ਮੁਸਲਮਾਨ ਦੀ ਹਾਮਾ=ਉਮਾਹੀ ਤਾਂ ਭਰਨਗੇ, ਜੇਕਰ ਮੁਸਲਮਾਲ ਪਰਾਏ ਹੱਕ ਰੂਪੀ ਮੁਰਦਾਰ ਨੂੰ ਨਾ ਖਾਵੇ।

ਇਸ ਸ਼ਬਦ ਦੁਆਰਾ ਉਪਦੇਸ਼ ਦਿੱਤਾ ਕਿ ਤੂੰ ਆਪਣਾ ਹੱਕ ਰੱਖ ਕੇ ਗੁਰੂ ਦੀ ਅਮਾਨਤ ਗੁਰੂ ਦੇ ਦਰ ਪਹੁੰਚਾਇਆ ਕਰ। ਜੋ ਤੂੰ ਗੁਰੂ ਦੇ ਨਾਮ ਦੀ ਉਗਰਾਹੀ ਸਿੱਖਾਂ ਪਾਸੋਂ ਕਰਕੇ ਗੁਰੂ ਕੋਲ ਨਹੀਂ ਪਹੁੰਚਾਂਦਾ, ਇਹ ਧਨ ਤੇਰੇ ਲੋਕ-ਪ੍ਰਲੋਕ ਦੇ ਸੁਖ ਨਸ਼ਟ ਕਰ ਦੇਵੇਗਾ। ਇੱਥੇ ਗੁਰੂ ਜੀ ਦਾ ਅਗਲਾ ਪੜਾਅ ਲਿਖਣ ਤੋਂ ਪਹਿਲਾਂ ਇਸ ਮਸੰਦ ਬਾਰੇ ਥੋੜ੍ਹੀ ਜਿਹੀ ਜਾਣਕਾਰੀ ਦੇਣੀ ਬਣਦੀ ਹੈ ਕਿ ਗਲੌਰਾ ਕੌਣ ਸੀ ਤੇ ਗੁਰੂ ਘਰ ਨਾਲ ਕਿਵੇਂ ਜੁੜਿਆ। ਇਸ ਗਲੌਰੇ ਦੇ ਬਚਪਨ ਵਿਚ ਮਾਤਾ-ਪਿਤਾ ਦੋਵੇਂ ਮਰ ਗਏ ਸਨ। ਇਹ ਚੀਕੇ ਪਿੰਡ ਦਾ ਬਾਲਕ ਰੁਲਦਾ ਫਿਰਦਾ ਗੁਰੂ ਕੀ ਸੰਗਤ ਨਾਲ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਜੀ ਦੇ ਪਾਸ ਆ ਗਿਆ। ਗੁਰੂ ਜੀ ਨੇ ਇਸ ਨੂੰ ਯਤੀਮ ਜਾਣ ਕੇ ਇਸ 'ਤੇ ਤਰਸ ਕੀਤਾ। ਪਿਆਰ ਨਾਲ ਆਪਣੀ ਸੰਗਤ ਵਿਚ ਰੱਖਿਆ ਤੇ ਗੁਰੂ ਜੀ ਦੇ ਘੋੜਿਆਂ ਦੀ ਸੇਵਾ ਕਰਨ ਲੱਗਾ। ੧੨ ਸਾਲ ਗੁਰੂ ਹਰਿ ਰਾਇ ਸਾਹਿਬ ਜੀ ਦੇ ਘੋੜਿਆਂ ਦੀ ਸੇਵਾ ਕੀਤੀ ਜਿਸ ਤੋਂ ਖ਼ੁਸ਼ ਹੋ ਕੇ ਗੁਰੂ ਜੀ ਨੇ ਇਸਨੂੰ ਬਾਂਗਰ ਦੇਸ਼ ਦਾ ਮਸੰਦ ਬਣਾ ਦਿੱਤਾ। ਇਸ ਤੋਂ ਅੱਗੇ ਉਸਨੇ ਹੌਲੀ-ਹੌਲੀ ਆਪਣੀ ਮਿੱਠੀ ਜ਼ੁਬਾਨ ਨਾਲ ਲੋਕਾਂ ਵਿਚ ਵਿਚਰ ਕੇ ਸਿੱਖੀ ਬਹੁਤ ਵਧਾਈ। ਹਾਂਸੀ-ਹਿਸਾਰ ਤੱਕ ਜੋ ਕੋਈ ਕਿਤੇ ਵੀ ਗੁਰੂ ਦਾ ਸਿੱਖ ਸੀ ਜਾਂ ਨਵਾਂ ਸਿੱਖ ਹੋਇਆ, ਸਭ ਤੋਂ ਦਸਵੰਧ ਲੈ ਕੇ ਆਪਣੇ ਪਾਸ ਜਮ੍ਹਾਂ ਕਰਦਾ ਰਿਹਾ। ਗੁਰੂ ਜੀ ਪਾਸ ਨਹੀਂ ਸੀ ਪਹੁੰਚਾਂਦਾ। ਇਸ ਲਈ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਉਸ ਨੂੰ ਕਿਹਾ ਕਿ ਪੂਜਾ ਦਾ ਧਨ ਤੇਰੀ ਜਾਨ ਲੈ ਲਵੇਗਾ।

*ਕਹਯੋ 'ਧਰਮ ਮਹਿ ਦਿੜਤਾ ਕੀਜੈ। ਬੰਸ ਸਮੇਤ ਸਕਲ ਸੁਖ ਲੀਜੈ।*
*ਜੇ ਕਰਿ ਜਾਹਿਂ ਧਰਮ ਤੇ ਹਾਰਿ। ਸੰਤਤਿ ਦਾਰਿਦ ਲਹੈ ਉਦਾਰ॥ ੧੩॥*
*ਸੁਖ ਨਹਿਂ ਪਾਇ, ਜਾਇ ਤੁਵ ਪ੍ਰਾਨ। ਇਮ ਸਮਝਹੁ ਰਖਿ ਧਰਮ ਮਹਾਨ।*
*ਸਿੱਖ ਯਾ ਅਪਰ ਦਈ ਗੁਰ ਤਾਂਹਿ। ਹਯ ਅਰੂਢਿ ਚਾਲੇ ਮਗ ਮਾਹਿ'॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੩੪)

ਗੁਰੂ ਜੀ ਇਹ ਬਚਨ ਕਹਿ ਕੇ ਅੱਗੇ ਚਲੇ ਗਏ ਤੇ ਜਦੋਂ ਗੁਰੂ ਜੀ ਦੇ ਬਚਨ ਦਾ ਪੂਰੇ ਹੋਣ ਦਾ ਸਮਾਂ ਆਇਆ ਤੇ ਉਦੋਂ ਗਲੌਰਾ ਕਿਤੇ ਵਾਡੇ ਗਿਆ ਹੋਇਆ ਸੀ।

ਉਸਦੀ ਘਰਵਾਲੀ ਬੜੀ ਭੋਲੀ-ਭਾਲੀ ਸੀ, ਪਰ ਗੁਆਂਢਣ ਬ੍ਰਾਹਮਣੀ ਬੜੀ ਚਲਾਕ ਸੀ। ਇਕ ਦਿਨ ਗਲੌਰੇ ਦੀ ਘਰ ਵਾਲੀ ਨੂੰ ਕਹਿਣ ਲੱਗੀ, ਭੈਣੇ ਸਾਡੇ ਘਰ ਪੰਜ ਸੇਰ ਚਾਂਦੀ ਦੇ ਰੁਪਏ ਪਏ ਸੀ। ਅਸੀਂ ਸੁਕਾਏ ਨਾ ਤੇ ਉਨ੍ਹਾਂ ਨੂੰ ਉੱਲੀ ਖਾ ਗਈ। ਬਸ ਥੋੜ੍ਹੇ ਕੁ ਬਚੇ ਜੋ ਸੁਕਾ ਕੇ ਰੱਖ ਲਏ। ਬੜਾ ਘਾਟਾ ਪੈ ਗਿਆ ਤੇ ਸੋਨੇ ਦਾ ਭਾਰ ਵੀ ਘੱਟ ਹੋ ਗਿਆ।

*ਧਨ ਮਹਿਂ ਜੇ ਦੀਨਾਰ ਛੁਹਾਵਤਿ। ਸੋ ਉੱਲੀ ਲਗ ਬਰਨ ਗੁਵਾਵਤਿ।*
*ਕੰਚਨ ਭਾਰ ਹੋਤ ਬਹੁ ਹੋਰਾ। ਰਹੇ ਜਿ ਬਿਨ ਦੇਖੇ ਇਕ ਠੌਰਾ॥ ੪੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੩੪)

ਤੁਸੀਂ ਵੀ ਸੁਕਾ ਲਿਆ ਕਰੋ। ਕਿਤੇ ਤੁਹਾਨੂੰ ਵੀ ਨਾ ਘਾਟਾ ਪੈ ਜਾਵੇ। ਅੰਦਰੋਂ ਚਲਾਕੀ ਸੀ ਕਿ ਜੇ ਇਹ ਕੋਠੇ 'ਤੇ ਸੁੱਕਣੇ ਪਾ ਦੇਵੇ ਤਾਂ ਮੈਂ ਇਹਦੇ ਪੈਸੇ ਖਿਸਕਾ ਲਵਾਂ। ਗਲੌਰੇ ਦੀ ਇਸਤਰੀ ਨੇ ਟੋਆ ਪੁੱਟਿਆ ਤੇ ਮੱਟ ਵਿਚੋਂ ਪੈਸੇ ਕੱਢਣੇ ਸ਼ੁਰੂ ਕਰ

ਦਿੱਤੇ ਤੇ ਬ੍ਰਾਹਮਣੀ ਨੂੰ ਕਿਹਾ ਭੈਣੇ ਤੂੰ ਮੇਰੀ ਮਦਦ ਕਰਵਾ ਸਕਦੀ ਹੈਂ ? ਤਾਂ ਉਸਨੇ ਕਿਹਾ ਭੈਣੇ ਜੇ ਮੈਂ ਤੇਰੀ ਮਦਦ ਨਹੀਂ ਕਰਾਂਗੀ ਤਾਂ ਹੋਰ ਕਿਸਦੀ ਕਰਾਂਗੀ, ਤੇਰੇ ਨਾਲ ਮੇਰਾ ਬੜਾ ਪਿਆਰ ਹੈ। ਗਲੌਰੇ ਦੀ ਘਰਵਾਲੀ ਨੇ ਕੋਠੇ 'ਤੇ ਮੰਜੇ 'ਤੇ ਕੱਪੜਾ ਵਿਛਾ ਦਿੱਤਾ ਤੇ ਬ੍ਰਾਹਮਣੀ ਨੂੰ ਕਿਹਾ ਭੈਣੇ, ਤੂੰ ਮੰਜੇ 'ਤੇ ਲਿਆ ਕੇ ਪੈਸਿਆਂ ਨੂੰ ਸੁੱਕਣੇ ਪਾ ਤੇ ਬ੍ਰਾਹਮਣੀ ਝੋਲੀ ਭਰ ਭਰ ਕੇ ਕੋਠੇ ਤੇ ਲਿਜਾਂਦੀ ਰਹੀ ਤੇ ਮੌਕਾ ਵੇਖ ਕੇ ਮੋਘੇ ਦੇ ਵਿਚੋਂ ਆਪਣੇ ਘਰ ਮੁੱਠਾਂ ਭਰ-ਭਰ ਕੇ ਸੁੱਟਦੀ ਰਹੀ। ਜਦੋਂ ਪੈਸਿਆਂ ਨੂੰ ਧੁੱਪ ਲਵਾ ਕੇ ਗਲੌਰੇ ਦੀ ਘਰਵਾਲੀ ਨੇ ਮਟ ਵਿਚ ਪਾਏ ਤਾਂ ਉਹ ਅੱਧਾ ਵੀ ਨਾ ਭਰਿਆ ਤਾਂ ਬ੍ਰਾਹਮਣੀ ਨੇ ਕਿਹਾ ਭੈਣੇ ਸੁੱਕ ਕੇ ਥੋੜ੍ਹੇ ਰਹਿ ਗਏ ਹਨ, ਜੇ ਨਾ ਸੁਕਾਉਂਦੀ ਇਹ ਵੀ ਨਹੀਂ ਸੀ ਰਹਿਣੇ। ਤੇਰਾ ਘਰ ਵਾਲਾ ਗਿੱਲੇ ਰੁਪਏ ਲੈ ਕੇ ਆਉਂਦਾ ਹੈ। ਜਦੋਂ ਘਰਵਾਲਾ ਆਇਆ ਤਾਂ ਉਸਨੂੰ ਕਹਿੰਦੀ ਹੈ ਕਿ ਗਿੱਲੇ ਰੁਪਏ ਲੈ ਕੇ ਆਉਂਦਾ ਹੈਂ। ਤਾਂ ਉਸਨੇ ਕਿਹਾ ਕੀ ਤੇਰਾ ਦਿਮਾਗ਼ ਖ਼ਰਾਬ ਹੈ ਰੁਪਏ ਵੀ ਗਿੱਲੇ ਹੁੰਦੇ ਹਨ ? ਕਿਤੇ ਮੋਹਰਾਂ ਨੂੰ ਉੱਲੀ ਖਾਂਦੀ ਹੈ ? ਤੈਨੂੰ ਕਿਸਨੇ ਕਿਹਾ ਹੈ ? ਤਾਂ ਉਸਨੇ ਕਿਹਾ ਮੈਨੂੰ ਤਾਂ ਗੁਆਂਢਣ ਬਾਮਣੀ ਨੇ ਕਿਹਾ ਹੈ ਕਿ ਸਾਡੇ ਪਾਸ ਪੰਜ ਕੁ ਸੇਰ ਰੁਪਈਏ ਸੀ ਉੱਲੀ ਖਾ ਗਈ। ਤੂੰ ਆਪਣੇ ਪੈਸੇ ਸੁਕਾ ਕੇ ਰੱਖੀਂ। ਉਸਦੇ ਕਹਿਣ ਤੇ ਮੈਂ ਪੈਸੇ ਸੁਕਾਏ ਹਨ। ਸੁੱਕ ਕੇ ਇੰਨੇ ਕੁ ਰਹਿ ਗਏ। ਜੇ ਮੈਂ ਨਾ ਸਕਾਉਂਦੀ ਤਾਂ ਇਹ ਵੀ ਨਾ ਰਹਿੰਦੇ। ਗਲੌਰੇ ਨੂੰ ਗੁੱਸਾ ਚੜ੍ਹ ਗਿਆ। ਉਸਨੇ ਆਪਣੀ ਘਰਵਾਲੀ ਨੂੰ ਫੜ ਕੇ ਕੁੱਟਿਆ। ਉਸਨੇ ਹੱਥ ਬੰਨ੍ਹ ਕੇ ਕਿਹਾ ਮੈਨੂੰ ਕਮਲੀ ਨੂੰ ਕਿਉਂ ਮਾਰਦੈਂ, ਮੈਨੂੰ ਕੀ ਪਤਾ ਸੀ। ਜਾ ਕੇ ਉਸ ਬਾਮਣੀ ਨੂੰ ਪੁੱਛ, ਉਸ ਔਂਤਰੀ ਨੇ ਮੇਰੇ ਕੋਲੋਂ ਚਲਾਕੀ ਨਾਲ ਠੱਗੀ ਮਾਰੀ ਹੈ। ਗਲੌਰਾ ਜਾ ਕੇ ਬਾਮਣ ਦੇ ਘਰ ਦੇ ਬਾਹਰ, ਜੱਟਾਂ ਵਾਲੀ ਆਵਾਜ਼ ਵਿਚ ਬੋਲਿਆ, ਉਏ ਕੁੱਤਿਆ ਬਾਮਣਾ ਨਿਕਲ ਬਾਹਰ, ਗਲੌਰੇ ਦੇ ਹੱਥ ਵਿਚ ਗੰਡਾਸਾ ਸੀ। ਉਧਰ ਬਾਮਣ ਨੇ ਵੇਖਿਆ ਕਿ ਜੱਟ ਗੁੱਸੇ ਵਿਚ ਭੂਤਰਿਆ ਖੜਾ ਹੈ। ਅੱਗੋਂ ਬਾਮਣ ਦਾ ਵੀ ਦਿਮਾਗ਼ ਖ਼ਰਾਬ ਸੀ। ਉਹ ਕਹਿੰਦਾ ਉਏ ਖੜ ਜਾ ਕੁੱਤਿਆ ਜੱਟਾ ਮੈਂ ਆਉਨਾਂ ਬਾਹਰ, ਮੈਂ ਖੀਰ ਖਾਣਾ ਨਹੀਂ ਤੇਰੇ ਜੋਗਾ ਹੈਗਾਂ। ਬਾਮਣ ਸ਼ਸਤਰ ਲੈ ਕੇ ਬਾਹਰ ਨਿਕਲਿਆ। ਦੋਵੇਂ ਪਹਿਲਾਂ ਗਾਲ੍ਹੀ ਗਲੋਚ ਕਰਦੇ ਰਹੇ ਤੇ ਫਿਰ ਆਪਸ ਵਿਚ ਹੱਥੋ ਪਾਈ ਹੋ ਗਏ। ਉਹਦਾ ਸ਼ਸਤਰ ਉਸਦੇ ਵੱਜਾ, ਉਸਦਾ ਸ਼ਸਤਰ ਉਸਦੇ ਵੱਜਾ। ਸਾਂਝੇ ਵਾਰ ਵਿਚ ਦੋਵਾਂ ਦੇ ਪ੍ਰਾਨ ਨਿਕਲ ਗਏ। ਬਾਮਣੀ ਤੇ ਗਲੌਰੇ ਦੀ ਘਰਵਾਲੀ ਦੋਨੋਂ ਰੰਡੀਆਂ ਹੋ ਗਈਆਂ ਤੇ ਧਨ ਲੋਕ ਖਾ ਗਏ, ਜੋ ਇਹਨਾਂ ਦੀ ਮਦਦ ਕਰਨ ਵਾਲੇ ਸੀ ਤੇ ਗੁਰੂ ਜੀ ਦਾ ਬਚਨ ਪੂਰਾ ਹੋਇਆ ਕਿ ਜੋ ਗੁਰੂ ਘਰ ਦਾ ਧਨ ਖਾਂਦਾ ਹੈ, ਉਹ ਦੁਖੀ ਹੋ ਕੇ ਮਰਦਾ ਹੈ ਤੇ ਉਸ ਦਾ ਧਨ ਵੀ ਨਾਸ਼ ਹੋ ਜਾਂਦਾ ਹੈ।

*ਗੁਰ ਕੇ ਧਨ ਕੋ ਜੇ ਨਰ ਹਰ ਹੈਂ ਹਤ ਤੇਜ ਬਿਭੂਤ ਦੁਖੀ ਮਰ ਹੈ।*
*ਧਰਮਾਦਿ ਟਰੇ ਨਰਕੇ ਸੁ ਪਰੇ। ਉਪਜੇ ਪੁਨ ਤੇ ਸ੍ਵਪਚਾਦਿ ਘਰੇ॥ ੫॥*

(ਸਾਰਕੁਤਾਵਲੀ ਅਧਿ : ੨)

*ਦੂਬ ਦੁਖਦ ਤ੍ਰੈ ਭਾਂਤ ਯਹਿ ਸੰਪਤਿ ਮਾਨ ਕੂਰ।*
*ਬਿਸਰਯੋ ਆਤਮ ਗਿਆਨ ਧਨ, ਸਭ ਸੁਖ ਸੰਪਤਿ ਮੂਰ॥ ੧੨॥*
*ਬਹੁਤ ਜਤਨ ਪ੍ਰਾਣੀ ਕਰੈ ਅਤਿ ਕਲੇਸਤਾ ਹੇਤ॥*
*ਜੁਰੈ ਤਾ ਰੱਛਾ ਨਿਪਟਿ ਦੁਖ, ਜਾਇ ਤ ਪ੍ਰਾਣ ਸਮੇਤੁ॥ ੧੩॥*

(ਵਿਚਾਰਮਾਲਾ, ਅਧਿ : ੪)

ਸੋ ਇਸ ਪ੍ਰਕਾਰ ਗੁਰੂ ਜੀ ਦਾ ਬਚਨ ਸਫਲਾ ਹੋਇਆ। ਗਲੌਰੇ ਦਾ ਸਭ ਕੁਝ ਨਸ਼ਟ ਹੋ ਗਿਆ ਸੀ। ਇਥੇ ਇਹ ਸਿੱਖਿਆ ਲੈਣੀ ਚਾਹੀਦੀ ਹੈ ਕਿ ਗੁਰੂ ਘਰ ਦੇ ਧਨ ਤੋਂ ਭੈਅ ਕਰਨਾ ਚਾਹੀਦਾ ਹੈ। ਉਸ ਤੋਂ ਬਾਅਦ ਗੁਰੂ ਜੀ ਚੀਕੇ ਤੋਂ ਚੱਲ ਕੇ ਕਰਰੇ ਪਿੰਡ ਪਹੁੰਚੇ, ਜਿੱਥੇ ਰੂਪੇ ਮਸੰਦ ਨੇ ਗੁਰੂ ਜੀ ਦੀ ਜ਼ਰਾ ਮਾਤਰ ਵੀ ਸੇਵਾ ਨਾ ਕੀਤੀ। ਇਸਨੂੰ ਇਸੇ ਇਲਾਕੇ ਦਾ ਮਸੰਦ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸਥਾਪਿਤ ਕੀਤਾ ਸੀ। ਇਸਨੇ ਸੇਵਾ ਤਾਂ ਕੀ ਕਰਨੀ ਸੀ, ਸਗੋਂ ਬਹਾਨਾ ਬਣਾ ਕੇ ਮਿਲਣ ਵੀ ਨਾ ਆਇਆ। ਜਦੋਂ ਸਿੱਖਾਂ ਨੇ ਉਸਨੂੰ ਗੁਰੂ ਜੀ ਦੇ ਮਿਲਣ ਲਈ ਕਿਹਾ ਤਾਂ ਅੱਗੇ ਇਹ ਉੱਤਰ ਦਿੱਤਾ

ਕਿ ਜੇ ਮੈਂ ਗੁਰੂ ਜੀ ਨੂੰ ਮਿਲਣ ਗਿਆ ਤਾਂ ਤੁਰਕ ਮੈਨੂੰ ਫਾਂਸੀ ਲਾ ਦੇਣਗੇ। ਤਾਂ ਗੁਰੂ ਜੀ ਨੇ ਕਿਹਾ ਜਿਸਦੇ ਕਰਮਾਂ ਵਿਚ ਫਾਂਸੀ ਲਿਖੀ ਹੋਵੇ ਉਸਨੂੰ ਕੌਣ ਮੇਟ ਸਕਦਾ ਹੈ। ਸਮਾਂ ਪਾ ਕੇ ਉਸਨੂੰ ਬੋਹੜ ਨਾਲ ਫਾਂਸੀ ਮਿਲੀ। ਗੁਰੂ ਜੀ ਦਾ ਬਚਨ ਸਫਲਾ ਹੋਇਆ ਕਿ ਜਿਸਦੇ ਕਰਮਾਂ ਵਿਚ ਫਾਂਸੀ ਹੋਵੇ ਉਸਨੂੰ ਕੌਣ ਮੇਟ ਸਕਦਾ ਹੈ। ਉੱਥੇ ਇਕ ਭਾਗੂ ਨਾਮ ਦਾ ਜ਼ਿਮੀਂਦਾਰ ਸੀ। ਉਸਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਖ਼ੁਸ਼ ਹੋ ਕੇ ਉਸਨੂੰ ੫੦੦ (ਪੰਜ ਸੌ) ਰੁਪਏ ਦਿੱਤੇ। ਸਤਿਗੁਰਾਂ ਨੇ ਬਚਨ ਕੀਤਾ ਕਿ ਇਸ ਰੁਪਏ ਨਾਲ ਬਾਗ਼, ਖੂਹ ਅਤੇ ਦਰੱਖ਼ਤ ਲਗਵਾਉਣੇ। ਉਸਨੇ ਗੁਰੂ ਜੀ ਦੇ ਬਚਨ ਦਾ ਇਤਨਾ ਸਤਿਕਾਰ ਕੀਤਾ ਕਿ ਇਕ ਪੈਸਾ ਵੀ ਉਸਨੇ ਵਿਚੋਂ ਜ਼ਾਇਆ ਨਹੀਂ ਜਾਣ ਦਿੱਤਾ ਬਲਕਿ ਕੋਲੋਂ ਪੈਸੇ ਲਾ ਦਿੱਤੇ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਹੁਣ ਤੱਕ ਉਹਨਾਂ ਦੀ ਔਲਾਦ ਹੀ ਗੁਰਦੁਆਰੇ ਦੀ ਸੇਵਾ ਕਰ ਰਹੀ ਹੈ ਤੇ ਉਥੇ ਵਸ ਰਹੀ ਹੈ।

ਕਰਰੇ ਤੋਂ ਚੱਲ ਕੇ ਪਿਹੋਵੇ ਪਹੁੰਚੇ। ਸਰੁਸਤੀ 'ਤੇ ਇਸ਼ਨਾਨ ਕਰਕੇ ਸਰੁਸਤੀ ਨੂੰ ਮਾਣ ਬਖ਼ਸ਼ਿਆ ਤੇ ਇਕੱਠੀ ਹੋਈ ਸੰਗਤ ਨੂੰ ਸਤਿਗੁਰਾਂ ਨੇ ਫੇਰ ਪਿੱਛੇ ਮੋੜਿਆ। ਪਿਹੋਵੇ ਤੋਂ ਚੱਲ ਕੇ ਰਹੇਲੇ ਪਿੰਡ ਪਹੁੰਚੇ। ਉਥੇ ਲੋਕਾਂ ਨੇ ਬਹੁਤ ਸੇਵਾ ਕੀਤੀ। ਐਥੇ ਲੱਛਾ ਸਿੰਘ ਨਿਰਮਲੇ ਸੰਤ ਹੋਏ, ਜਿਨ੍ਹਾਂ ਨੇ ਇਸ ਅਸਥਾਨ ਤੇ ੧੯੨੮ ਬਿ: ਸੰਮਤ ਵਿਚ ਇਕ ਮਕਾਨ ਪੱਕਾ ਤੇ ਇਕ ਖੂਹ ਬਣਵਾਇਆ ਸੀ। ਇਹ ਸੰਮਤ ਉਹ ਖੂਹ ਦੇ ਵਿਚ ਇਕ ਪੱਥਰ ਤੇ ਉਕਰਿਆ ਹੋਇਆ ਹੈ ਤੇ ਲੱਛਾ ਸਿੰਘ ਦੇ ਚੇਲੇ ਨੇ ਜਿਸਦਾ ਨਾਂ ਸੰਗਤ ਸਿੰਘ ਸੀ, ਉਸਨੇ ਇਥੇ ਬੜਾ ਲੰਗਰ ਚਲਾਇਆ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਜਦੋਂ ਮੈਂ ਇਥੇ ਗਿਆ ਤਾਂ ਗਊਆਂ ਤੇ ਮੱਝਾਂ ਦਾ ਦੁੱਧ ਸਾਰਾ ਦਿਨ ਕੜਾਹੇ ਵਿਚ ਕੜਦਾ ਰਹਿੰਦਾ। ਜਦੋਂ ਕੋਈ ਆਉਂਦਾ ਬਾਟੇ ਭਰ-ਭਰ ਕੇ ਪਿਆਇਆ ਜਾਂਦਾ। ਇਸੇ ਲੱਛਾ ਸਿੰਘ ਮਹਾਂਪੁਰਸ਼ ਨੇ ਲੌਂਗੋਵਾਲ ਦੇ ਡੇਰੇ ਪਾਏ। ਇਕ ਪਿੰਡੋਂ ਬਾਹਰ ਦੂਜੀ ਧਰਮਸ਼ਾਲਾ ਨਗਰ ਵਿਚ ਬਣਾ ਕੇ ਆਪਣੇ ਚੇਲੇ ਭਾਗ ਸਿੰਘ ਨੂੰ ਸੌਂਪੀ ਅਤੇ ਇਸਦੇ ਨਾਲ ਕੁਝ ਜ਼ਮੀਨ ਵੀ ਸੀ। ਸੋ ਇਸ ਰਹੇਲੇ ਪਿੰਡ ਤੋਂ ਅੱਗੇ ਲਖਣ ਮਾਜਰੇ ਸਤਿਗੁਰੂ ਜੀ ਪਹੁੰਚੇ। ਲਖਣ ਮਾਜਰੇ ਤੋਂ ਰੋਹਤਕ, ਅਨੇਕਾਂ ਪਿੰਡਾਂ ਵਿਚ ਵਿਚਰਦੇ ਹੋਏ ਲੋਕਾਂ ਨੂੰ ਗੁਰਮਤਿ ਨਾਲ ਜੋੜਦੇ ਹੋਏ ਫੇਰ ਕਸਬੇ ਕਨੌੜ ਦੇ ਪਾਸ ਜਾ ਬਿਰਾਜੇ। ਲੋਕਾਂ ਨੇ ਬੜੇ ਦਰਸ਼ਨ ਕੀਤੇ ਤੇ ਸੇਵਾ ਕੀਤੀ। ਉਥੇ ਇਕ ਸੰਤ ਬਾਉਲੀ 'ਤੇ ਰਿਹਾ ਕਰਦਾ ਸੀ। ਉਸਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਮਹਾਰਾਜ ਜੀ ਮੈਂ ਪਹਿਲਾਂ ਬਹੁਤ ਜਪ ਤਪ ਕੀਤਾ। ਤੀਰਥ ਯਾਤਰਾ ਤੇ ਵਰਤ ਵੀ ਬੜੇ ਰੱਖੇ। ਫੇਰ ਯੋਗ ਸਾਧਨਾ ਸਿੱਖੀ। ਹੁਣ ਜਿਤਨਾ ਚਿਰ ਚਾਹਾਂ ਸਮਾਧੀ ਲਾ ਲੈਂਦਾ ਹਾਂ। ਦਸਮ ਦੁਆਰ ਸਮਾਧੀ ਤਾਂ ਲੱਗ ਜਾਂਦੀ ਹੈ। ਅਨਹਦ ਸ਼ਬਦ ਵੀ ਸੁਣਦੇ ਹਨ, ਪਰ ਮੇਰੇ ਅੰਦਰ ਸ਼ਾਂਤੀ ਨਹੀਂ ਹੈ। ਦ੍ਵੈਸ਼ ਭਾਵਨਾ ਫੁਰਦੀ ਰਹਿੰਦੀ ਹੈ। ਕਾਮ, ਕ੍ਰੋਧ, ਹੰਕਾਰ, ਲੋਭ, ਮੋਹ ਦੂਰ ਨਹੀਂ ਹੋਏ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਇਸਦੇ ਪ੍ਰਥਾਏ ਸ਼ਬਦ ਉਚਾਰਨ ਕੀਤੇ :

*ਧਨਾਸਰੀ ਮਹਲਾ ੯॥*

*ਤਿਹ ਜੋਗੀ ਕਉ ਜੁਗਤਿ ਨ ਜਾਨਉ॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਹ=ਉਸ ਜੋਗੀ ਕਉ=ਨੂੰ ਪ੍ਰਮਾਤਮਾ ਵਿਚ ਜੁਗਤਿ=ਜੁੜਿਆ ਹੋਇਆ ਨਾ ਜਾਨਉ=ਜਾਣੇ।

*ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ॥ ੧॥ ਰਹਾਉ॥*

ਜਿਸ ਦੇ ਘਟਿ=ਹਿਰਦੇ ਵਿਚ ਲੋਭ, ਮੋਹ ਅਤੇ ਮੋਹ ਮਾਇਆ ਦੀ ਮਮਤਾ ਨੂੰ ਪਛਾਨਉ=ਪਛਾਣਦੇ ਹੋ।

*ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥*

ਜਿਸ ਦੇ ਹਿਰਦੇ ਵਿਚ ਪਰਾਈ ਨਿੰਦਿਆ ਤੇ ਉਸਤਤੀ ਕਰਨ ਦਾ ਕੋਈ ਵਿਚਾਰ ਨਹੀਂ ਹੈ ਅਤੇ ਕੰਚਨ=ਸੋਨੇ ਨੂੰ ਤੇ ਲੋਹ=ਲੋਹੇ ਨੂੰ ਇਕ ਸਮਾਨ ਜਾਣਦਾ ਹੈ।

*ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥ ੧॥*

(ਇਸ ਅਵਸਥਾ ਵਿਚ) ਜੋ ਹਰਖ ਸੋਗ ਤੋਂ ਅਤੀਤਾ=ਰਹਿਤ ਰਹਿੰਦਾ ਹੈ, ਉਸਨੂੰ ਜੋਗੀ ਆਖ ਸਕਦੇ ਹੋ।

*ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ॥*

ਚੰਚਲ ਮਨ ਦਸ ਦਿਸ਼ਾਵਾਂ ਨੂੰ ਧਾਵਤ=ਦੌੜਦਾ ਹੈ, ਜਿਸ ਪੁਰਸ਼ ਨੇ ਇਸ ਨੂੰ ਅਚੱਲ ਸਰੂਪ ਵਿਚ ਠਹਰਾਨੋ=ਠਹਿਰਾਇਆ ਹੈ।

*ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ॥ ੨॥ ੩॥*

(ਅੰਗ ੬੮੫)

ਗੁਰੂ ਜੀ ਕਥਨ ਕਰਦੇ ਹਨ, ਜੋ ਪੁਰਸ਼ ਇਸ ਤਰ੍ਹਾਂ ਦਾ ਹੈ, ਉਸ ਨੂੰ ਤੁਸੀਂ ਮੁਕਤ ਸਰੂਪ ਕਰਕੇ ਮਾਨੋ=ਮੰਨਣਾ ਭਾਵ ਜਾਨਣਾ ਕਰੋ। ਇਸ ਸ਼ਬਦ ਦੇ ਅਰਥ ਸਮਝਾ ਕੇ ਉਸਨੂੰ ਸਮਝਾਇਆ ਕਿ ਬ੍ਰਹਮ ਗਿਆਨ ਤੋਂ ਬਿਨਾਂ ਦ੍ਵੈਸ਼ ਦੂਰ ਨਹੀਂ ਹੁੰਦਾ ਤੇ ਨਾ ਹੀ ਮਨ ਨੂੰ ਸ਼ਾਂਤੀ ਮਿਲਦੀ ਹੈ। ਜਦ ਉਸਨੇ ਬ੍ਰਹਮ ਗਿਆਨ ਦੀ ਤੀਬਰ ਇੱਛਾ ਪ੍ਰਗਟਾਈ ਤਾਂ ਮਹਾਰਾਜ ਨੇ ਉਸਨੂੰ ਤੱਤ ਮਿਥਿਆ ਆਤਮਾ, ਅਨਾਤਮਾ ਦਾ ਬਿਬੇਕ ਦ੍ਰਿੜਾਇਆ। ਫੇਰ ਜੀਵ ਦਾ ਸ੍ਵਰੂਪ ਤੇ ਬ੍ਰਹਮ ਦਾ ਸ੍ਵਰੂਪ ਦਾ ਗਿਆਨ ਦੱਸ ਕੇ ਜੀਵ ਈਸ ਦੀ ਏਕਤਾ ਦਾ ਬ੍ਰਹਮ ਗਿਆਨ ਦ੍ਰਿੜ ਕਰਵਾਇਆ।

*ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ॥*

ਹੇ ਮਨ ਨੂੰ ਤੂੰ ਜੋਤਿ=ਪ੍ਰਮਾਤਮਾ ਰੂਪ ਹੈ, ਇਸ ਕਰਕੇ ਤੈਨੂੰ ਚਾਹੀਦਾ ਹੈ ਕਿ ਤੂੰ ਆਪਣਾ ਮੂਲ ਜੋ ਅਧਿਸ਼ਠਾਨ ਰੂਪ ਪ੍ਰਮੇਸ਼ਰ ਹੈ, ਉਸਨੂੰ ਪਛਾਣ।

*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*

ਹੇ ਮਨ ! ਉਹ ਹਰਿ ਜੀ ਤੇਰੇ ਨਾਲ ਹੀ ਹੈ, ਗੁਰਮਤੀ=ਗੁਰੂ ਦੀ ਸਿਖਿਆ ਦੁਆਰਾ ਉਸ ਦੇ ਰੰਗੁ=ਅਨੰਦ ਨੂੰ ਮਾਣ।

*ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ॥*

ਜਦੋਂ ਤੂੰ ਆਪਣੇ ਮੂਲ ਨੂੰ ਪਛਾਣੇਗਾ ਤਾਂ ਤੂੰ ਪਤੀ ਪ੍ਰਮਾਤਮਾ ਨੂੰ ਜਾਣਹਿ=ਜਾਣ ਲਵੇਂਗਾ ਅਤੇ ਤਾਂ ਹੀ ਜੀਵਤ ਭਾਵ ਤੋਂ ਮਰਨੇ ਦੀ ਸੋਝੀ ਗਿਆਤ ਹੁੰਦੀ ਹੈ।

*ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ॥*

ਜਦੋਂ ਗੁਰੂ ਦੀ ਕਿਰਪਾ ਸਦਕਾ ਇਕ ਵਾਹਿਗੁਰੂ ਨੂੰ ਜਾਣ ਲਿਆ ਤਾਂ ਫਿਰ ਦੂਜਾ ਭਾਉ=ਦ੍ਵੈਤ ਭਾਵ ਹੰਕਾਰ ਨਹੀਂ ਹੋਵੇਗਾ।

*ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ॥*

ਜਿਸ ਵੇਲੇ ਮਨ ਵਿਚ ਸ਼ਾਂਤੀ ਆਈ ਤੇ ਅਨੰਦ ਦੀ ਵਧਾਈ ਵਜੀ, ਤਾਂ ਹੀ ਸੰਸਾਰ ਵਿਚ ਪ੍ਰਮਾਣਨੀਕ ਹੋਇਆ।

*ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥ ੫॥*

(ਆਸਾ ਮਹਲਾ ਅੰਗ ੪੪੧)

ਇਸ ਪ੍ਰਕਾਰ ਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਨ ! ਤੂੰ ਜੋਤਿ ਸਰੂਪ ਹੀ ਹੈਂ ਤੇ ਤੂੰ ਆਪਣੇ ਮੂਲ ਨੂੰ ਪਛਾਣ। ਤੇ ਉਸਨੂੰ ਪਰਮਾਨੰਦ ਦੀ ਪ੍ਰਾਪਤੀ ਤੇ ਦੁੱਖ ਰੂਪ ਸੰਸਾਰ ਦੀ ਨਵਿਰਤੀ ਰੂਪ ਕੈਵਲ ਮੁਕਤੀ ਦੇ ਕੇ ਉਸਦਾ ਹਿਰਦਾ ਸ਼ਾਂਤ ਕਰ ਦਿੱਤਾ। ਫੇਰ ਗੁਰੂ ਜੀ ਉਸਦੇ ਮੱਥੇ 'ਤੇ ਪਰਮਾਨੰਦ ਦਾ ਨੂਰ ਪ੍ਰਗਟ ਹੋਇਆ ਵੇਖ ਕੇ ਪ੍ਰਸੰਨ ਹੋਏ। ਜਦ ਤੁਰਨ ਲੱਗੇ ਤਾਂ ਸੰਤ ਨੇ ਆਪਣੀ ਯੋਗ ਕਲਾ ਨਾਲ ਗੁਰੂ ਜੀ ਦਾ ਸੰਕਲਪ ਤੇ ਭਵਿੱਖਤ ਹੋਣਹਾਰ ਵੇਖ ਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੈਨੂੰ ਹੁਕਮ ਦੇਵੋ ਤਾਂ ਮੈਂ ਔਰੰਗਜ਼ੇਬ ਜ਼ੁਲਮੀ ਰਾਜੇ ਨੂੰ ਖ਼ਤਮ ਕਰ ਦਿਆਂ ਤੇ ਸਾਰਾ ਕਜ਼ੀਆ ਹੀ ਮੁਕਾ ਦਿਆਂ ਜਿਸ ਤੇ ਸਾਰਾ ਹਿੰਦਵਾਇਣ ਦਾ ਕਲੇਸ਼ ਹੀ ਮਿਟ ਜਾਵੇ। ਗੁਰੂ ਜੀ ਨੇ ਉਸਦੀ ਉਂਗਲ ਫੜੀ ਤਾਂ ਉਸਨੂੰ ਦਿੱਬ ਦ੍ਰਿਸ਼ਟੀ ਅਜਿਹੀ ਪ੍ਰਾਪਤ

ਹੋਈ ਤਾਂ ਗੁਰੂ ਜੀ ਵਿਚ ਸ਼ਰਧਾ ਹੋ ਗਈ ਤੇ ਮੰਨਣ ਵਿਚ ਮੁਕਤੀ ਮਾਲੂਮ ਹੋਈ। ਉਸਨੇ ਅੰਤਰਯਾਮਤਾ ਨਾਲ ਇਹ ਵੀ ਵੇਖ ਲਿਆ ਕਿ ਗੁਰੂ ਜੀ ਜੇ ਚਾਹੁਣ ਤਾਂ ਆਪਣੀ ਪ੍ਰਬਲ ਸ਼ਕਤੀ ਨਾਲ ਸਾਰੀ ਤੁਰਕ ਕੌਮ ਦਾ ਨਾਸ਼ ਕਰ ਸਕਦੇ ਹਨ, ਪਰ ਇਹ ਪਰਮਾਤਮਾ ਦੇ ਭਾਣੇ ਤੋਂ ਬਾਹਰ ਨਹੀਂ ਜਾਣਾ ਚਾਹੁੰਦੇ। ਇਹ ਕੌਤਕ ਵੇਖ ਕੇ ਉਸਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਨਾਲ ਚੱਲਣ ਵਾਸਤੇ ਅਤੇ ਸਤਿਗੁਰੂ ਜੀ ਦੇ ਨਾਲ ਹੀ ਕੁਰਬਾਨ ਹੋਣ ਵਾਸਤੇ ਆਗਿਆ ਮੰਗੀ ਤੇ ਕਿਹਾ ਮਹਾਰਾਜ, ਜਿਸ ਕਾਰਜ ਲਈ ਮਨੁੱਖ ਸਰੀਰ ਵਿਚ ਆਈਦਾ ਹੈ, ਉਹ ਸਫਲ ਹੋ ਚੁੱਕਾ ਹੈ। ਹੁਣ ਇਹ ਸਰੀਰ ਨੂੰ ਰੱਖ ਕੇ ਕੀ ਕਰਨਾ ਹੈ। ਹੁਣ ਆਪ ਜੀ ਦੇ ਨਾਲ ਹੀ ਧਰਮ ਵਾਸਤੇ ਮੈਂ ਕੁਰਬਾਨ ਹੋਣਾ ਚਾਹੁੰਦਾ ਸੀ। ਗੁਰੂ ਜੀ ਨੇ ਬਚਨ ਕੀਤਾ ਤੂੰ ਇਸੇ ਟਿਕਾਣੇ 'ਤੇ ਰਹਿ ਇਸੇ ਦੇਸ਼ ਵਿਚ ਰਹਿ। ਅਸੀਂ ਤੇਰੀ ਇਕ ਡਿਊਟੀ ਲਾਉਂਦੇ ਹਾਂ। ਤੈਨੂੰ ਇਕ ਡੇਡ ਰਾਜ ਬ੍ਰਾਹਮਣ ਪਰਮਪਦ ਦਾ ਅਧਿਕਾਰੀ ਮਿਲੇਗਾ। ਤੇਰੀ ਡਿਊਟੀ ਹੈ ਤੂੰ ਉਸਨੂੰ ਜਗਾ ਕੇ ਫੇਰ ਸੱਚਖੰਡ ਆ ਕੇ ਸਾਡੇ ਕੋਲ ਬਿਰਾਜੇਂਗਾ। ਇਹ ਤੇਰੀ ਡਿਊਟੀ ਹੈ ਤੂੰ ਉਤਨੀ ਦੇਰ ਇੱਥੇ ਹੀ ਇੰਤਜ਼ਾਰ ਕਰ। ਹੁਣ ਤੂੰ ਆਪ ਤਾਂ ਮੁਕਤ ਹੋ ਚੁੱਕਾ ਹੈਂ। ਹੋਰਨਾਂ ਨੂੰ ਮੁਕਤ ਕਰਨਾ ਵੀ ਰੱਬੀ ਹੁਕਮ ਹੈ। ਡੇਡ ਰਾਜ ਧਰਸੂ ਪਿੰਡ ਵਿਚ ਬ੍ਰਾਹਮਣ ਦੇ ਘਰ ਪੈਦਾ ਹੋਇਆ। ਜੋ ਕਨੌੜ ਤੋਂ ੪ ਕੋਹ ਪਰ੍ਹੇ ਪੈਂਦਾ ਹੈ। ਇਹ ਬਚਪਨ ਤੋਂ ਹੀ ਸਾਧੂ ਸੁਭਾਅ ਦਾ ਬੰਦਾ ਸੀ। ਜਦੋਂ ਗਊਆਂ ਚਾਰਨ ਜਾਇਆ ਕਰੇ ਤਾਂ ਉਸੇ ਸੰਤ ਤੋਂ, ਜਿਸ 'ਤੇ ਬਉਲੀ ਵਾਲੇ ਅਸਥਾਨ 'ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕ੍ਰਿਪਾ ਕੀਤੀ ਸੀ, ਉਸਤੋਂ ਗੁਰਮੰਤ੍ਰ ਸਤਿਨਾਮ ਲੈ ਕੇ ਸੰਤ ਹੋ ਗਿਆ। ਜੰਗਲਾਂ ਵਿਚ ਰਹਿਣ ਦਾ ਸੁਭਾਅ ਬਣ ਗਿਆ। ਜੋ ਕਦੀ ਬਸਤੀਆਂ ਵਿਚ ਆ ਕੇ ਭਜਨ ਗਾਉਂਦਾ ਫਿਰਿਆ ਕਰੇ। ਇਸਦੇ ਗਾਇਨ ਵਿਚ ਇਤਨਾ ਰਸ ਸੀ ਕਿ ਸਵਰਗ ਦੀਆਂ ਅਪੱਛਰਾਂ ਮੂਰਤੀ ਬਾਣ ਹੋ ਕੇ ਇਹਦੇ ਅੱਗੇ ਨਿਰਤ ਕਰਨ ਲੱਗਦੀਆਂ। ਆਗਰੇ ਵਿਚ ਧਰਮਦਾਸ ਸੇਠ ਦੇ ਘਰ ਰਿਹਾ। ਰਾਤ ਨੂੰ ਯਮੁਨਾ ਪਾਰ ਚਲਾ ਜਾਇਆ ਕਰੇ ਤੇ ਨਿਰਤ ਦੇਖੇ ਤੇ ਵਾਪਸ ਆ ਜਾਇਆ ਕਰੇ। ਇਕ ਦਿਨ ਉਸੇ ਸੇਠ ਦੀ ਭਾਣਜੀ ਜਿਸ ਦਾ ਨਾਮ ਨਾਨਕੀ ਸੀ (ਜੋ ਨਾਰਨੌਲ ਜੰਮੀ ਸੀ) ਉਸੇ ਸੰਤ ਦੇ ਪਿੱਛੇ ਜਾ ਕੇ ਇਕ ਦਿਨ ਨ੍ਰਿਤ ਵੇਖ ਆਈ ਤਾਂ ਉਸ ਵੇਲੇ ਇਸਨੂੰ ਵੀ ਦਿਬ ਦ੍ਰਿਸ਼ਟੀ ਹੋ ਗਈ। ਫੇਰ ਚਲੀਣੇ ਪਿੰਡ ਨਾਰਨੌਲ ਤੋਂ ਚਾਰ ਕੋਹ ਖੇਤਰੀ ਵਾਲੇ ਰਾਜੇ ਦੇ ਰਾਜ ਵਿਚ ਜਿੱਥੇ ਹੁਣ ਉਸਦਾ ਮੰਦਰ ਤੇ ਮਕਾਨਾਂ ਵਿਚ ਅਲੌਕਿਕ ਭਗਤੀ ਭਾਵ ਤੇ ਨਾਮ ਅੰਨ ਦੇ ਭੰਡਾਰੇ ਚਲਦੇ ਰਹਿੰਦੇ ਹਨ। ਉਥੇ ਡੇਡ ਰਾਜ ਪਾਸ ਜਾ ਰਹੀ। ਫੇਰ ਉਸਦੇ ਭਗਤੀ ਭਾਵ ਤੇ ਪ੍ਰਤਾਪ ਨਾਲ ਬਹੁਤ ਪ੍ਰਭੁਤਾ ਹੋ ਗਈ ਕਿਉਕਿ ਬੀਬੀ ਦੀਆਂ ਕਰਾਮਾਤਾਂ ਵੀ ਬੇਅੰਤ ਲੋਕਾਂ ਵਿਚ ਪ੍ਰਸਿੱਧ ਹੋ ਗਈਆਂ। ਡੇਡ ਰਾਜ ਮਹਾਂਪੁਰਸ਼ ਨੇ ੧੨੫ ਬਰਸ ਦਾ ਹੋ ਕੇ ਬਿ: ਸੰਮਤ ੧੯੦੫ ਵਿਚ ਚੋਲਾ ਛੱਡਿਆ। ਹੁਣ ਉਸ ਬੀਬੀ ਨਾਨਕੀ ਤੇ ਡੇਡ ਰਾਜ ਮਹਾਤਮਾ ਦੀਆਂ ਮੂਰਤਾਂ ਮੰਦਰ ਵਿਚ ਲੋਕੀਂ ਪੂਜਦੇ ਹਨ। ਇਕ ਚਤੁਰਭੁਜ ਨਾਮ ਗ਼ਰੀਬ ਬਾਣੀਆਂ ਨਵਲਗੜ੍ਹ ਦਾ ਜੋ ਸੱਚਾ ਸੇਵਕ ਉਹਨਾਂ ਦਾ ਹੋ ਕੇ ਬਾਅਦ ਵਿਚ ਲੱਖਾਂ ਪਤੀ ਹੋ ਗਿਆ ਸੀ। ਉਸਨੇ ਮੰਦਰ ਤੇ ਮਕਾਨ ਬਣਾਏ। ਡੇਡ ਰਾਜ ਦੇ ਪਿੱਛੇ ਮਾਈ ਨਾਨਕੀ ਦੇ ਜਤ ਸਤ, ਰਿੱਧੀ-ਸਿੱਧੀ, ਤੇਜ ਪ੍ਰਤਾਪ ਨੇ ਸਾਰਾ ਦੇਸ਼ ਨਿਵਾ ਦਿੱਤਾ। ਬੇਅੰਤ ਸੇਵਕ ਸਤਿਨਾਮ ਦੇ ਉਪਦੇਸ਼ੀ ਹੋ ਗਏ। ਅਨੇਕ ਵਿਆਹੀਆਂ ਕੁਆਰੀਆਂ ਉਸਦੇ ਪਾਸ ਆ ਕੇ ਭਗਤੀ ਭਜਨ ਦੇ ਪ੍ਰੇਮ ਵਿਚ ਰੰਗੀਆਂ ਗਈਆਂ। ਸੰਮਤ ੧੯੧੩ ਵਿਚ ਉਸ ਨਾਨਕੀ ਦੇ ਪਿੱਛੇ ਦੂਜੀ ਨਾਨਕੀ ਬ੍ਰਾਹਮਣ ਦੀ ਬੇਟੀ ਗੱਦੀ 'ਤੇ ਬੈਠੀ। ਇਸ ਨੇ ਸੰਮਤ ੧੯੫੨ ਤੱਕ ਰਹਿ ਕੇ ਨਾਨਕੀ ਦਾ ਮਤ ਬਹੁਤ ਫੈਲਾਇਆ। ਫਿਰ ਉਸਦੀ ਗੱਦੀ ਤੇ ਕੋਸ਼ੱਲਿਆ ਨਾਮ ਦੇਵੀ ਬਾਲ ਜਤੀ, ਕੁਆਰੀ ਕੰਨਿਆ ਨੇ ੫੦ ਬਰਸ ਦੀ ਉਮਰ ਤਕ ਬੜਾ ਪ੍ਰਚਾਰ ਕੀਤਾ। ਇਹ ਵੀ ਗੱਲ ਬੜੀ ਪ੍ਰਸਿੱਧ ਹੈ ਕਿ ਦੂਜੀ ਨਾਨਕੀ ਦੇ ਤੇਜ ਪ੍ਰਤਾਪ ਤੇ ਸਰੂਪ ਦੀ ਮਹਿਮਾ ਸੁਣ ਕੇ ਉਸਦਾ ਜਤ-ਸਤ ਤੋੜਣ ਵਾਸਤੇ ੧੯੧੪ ਬਿ: ਸੰਮਤ ਨੂੰ ਫ਼ੌਜ ਲੈ ਕੇ ਝੱਜਰ ਦਾ ਨਵਾਬ ਚੜ੍ਹ ਕੇ ਆਇਆ। ਉਸ ਦੁਸ਼ਟ ਜ਼ਾਲਮ ਨੇ ਬੇਅੰਤ ਕੁਆਰੀਆਂ ਕੁੜੀਆਂ ਦੀ ਇੱਜ਼ਤ ਲੁੱਟੀ ਸੀ। ਬੀਬੀ ਨਾਨਕੀ ਨੇ ਬਚਨ ਕੀਤਾ ਕਿ ੩੦ ਦਿਨ ਤੱਕ ਜੇ ਤੂੰ ਤੇ ਤੇਰਾ ਰਾਜ ਰਹਿ ਗਿਆ ਤਾਂ ਫੇਰ ਮੇਰੇ ਪਾਸ ਆਵੀਂ। ਉਸਨੇ ਇਹ ਗੱਲ ਮੰਨ ਕੇ ਪਹਿਰੇਦਾਰ ਬਿਠਾ ਦਿੱਤੇ ਕਿ ਨਾਨਕੀ ਕਿਤੇ ਨੱਸ ਨਾ ਜਾਵੇ। ੨੦ ਦਿਨ ਗੁਜ਼ਰੇ ਦਿੱਲੀ ਫਤਹਿ ਹੋ ਗਈ। ੨੬ ਦਿਨ ਹੋਏ ਤੇ ਅੰਗਰੇਜ਼ੀ ਫ਼ੌਜ਼ ਝੱਜਰ ਤੋਂ ੩ ਕੋਹ ਜੂਹਰੇ ਬਾਗ਼ ਵਿਚ ਆ ਉਤਰੀ। ਨਵਾਬ ਨੇ ਤੋਪਾਂ ਬੀੜ ਦਿੱਤੀਆਂ ਤੇ ਜੰਗ ਦੀ ਤਿਆਰੀ ਕਰ ਦਿੱਤੀ। ਉਸ ਦਾ ਵਜ਼ੀਰ ਜਵਾਲਾ ਮਿਸਰ ਸੁਲਾਹ ਕਰਾਉਣ ਲਈ ਲਾਟ ਪਾਸ ਨਵਾਬ ਨੂੰ ਲੈ ਗਿਆ। ਲਾਟ ਨੇ ਉਸਨੂੰ ਫਾਂਸੀ 'ਤੇ ਚਾੜ੍ਹ ਕੇ ਉਹਦਾ ਸਾਰਾ ਰਾਜ ਜ਼ਬਤ ਕਰ ਲਿਆ। ਨਾਨਕੀ ਪਹਿਲਾਂ ਹੀ ੨੦ ਬਰਸਾਂ ਤੋਂ ਆਖਿਆ ਕਰਦੀ ਸੀ ਕਿ ਇਥੇ ਸਿੱਖਾਂ ਦਾ

ਰਾਜ ਹੋਵੇਗਾ। ਉਹ ਬਚਨ ਸਤ ਹੋਇਆ। ਅੰਗਰੇਜ਼ੀ ਸਰਕਾਰ ਨੇ ਝੱਜਰ ਦੇ ਰਾਜ ਵਿਚ ੭00000 ਦੇ ਪਰਗਨੇ ਨਾਰਨੌਲ ਕਨੌੜ ਬਾਬਲ ਕਾਟੀ, ਦਾਦਰੀ, ਸਫੀਦੂ, ਫੂਲ ਕੇ ਰਾਜਿਆਂ ਨੂੰ ਚੌਥੇ ਸਾਲ ਦੇ ਗ਼ਦਰ ਵਿਚ ਸਹਾਇਤਾ ਕਰਨ ਬਦਲੇ ਇਹ ਰਾਜ ਛੱਡ ਦਿੱਤਾ, ਜਿਸ 'ਤੇ ਬਾਅਦ ਵਿਚ ਪਟਿਆਲੇ ਦੀ ਗੱਦੀ 'ਤੇ ਬੈਠਣ ਵਾਲੇ ਰਾਜ ਕਰਦੇ ਰਹੇ। ਇਉਂ ਦੂਜੀ ਨਾਨਕੀ ਦਾ ਬਚਨ ਫ਼ਸਲਾ ਹੋਇਆ, ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ।

*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*
*ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥ ੧॥* (ਅੰਗ ੧੨੦੪)

ਨਾਨਕੀ ਬਾਣੀ ਦੇ ਸੇਵਕ ਸਤਿਨਾਮ ਦਾ ਉਪਦੇਸ਼ ਹੋਣ ਕਰਕੇ ਸਿੱਖਾਂ ਨਾਲ ਅਤਿਅੰਤ ਪ੍ਰੇਮ ਰੱਖਦੇ ਹਨ। ਹੁੱਕਾ ਤੰਬਾਕੂ ਨਹੀਂ ਵਰਤਦੇ ਤੇ ਨਾ ਹੀ ਰੋਮ ਕਟਾਉਂਦੇ ਹਨ। ਇਕ ਖੰਡੇ ਦੇ ਅੰਮ੍ਰਿਤ ਤੋਂ ਬਿਨਾਂ ਸਾਰੀ ਰਹਿਤ ਮਰਯਾਦਾ ਸਿੱਖੀ ਦੀ ਹੈ। ਢੋਲਕੀ, ਛੈਣੇ, ਇਕਤਾਰੀ ਖੜਤਾਲਾਂ, ਟੱਲੀਆਂ ਵਜਾ ਕੇ ਗੁਰੂਆਂ ਤੇ ਭਗਤਾਂ ਦੇ ਸ਼ਬਦ ਅਜਿਹੇ ਪ੍ਰੇਮ ਨਾਲ ਗਾਉਂਦੇ ਹਨ ਕਿ ਪੱਥਰ ਦਿਲ ਵੀ ਮੋਮ ਹੋ ਜਾਂਦੇ ਹਨ। ਇਸ ਪ੍ਰਕਾਰ ਗੁਰਬਾਣੀ ਦੇ ਸ਼ਬਦਾਂ ਦਾ ਗਾਇਨ ਕਰਦੇ ਹਨ ਇਸ ਤੋਂ ਵੀ ਵੱਡੀ ਇਕ ਹੋਰ ਗੱਲ ਹੈ ਜੋ ਸਾਡੇ ਅੰਮ੍ਰਿਤਧਾਰੀਆਂ ਵਿਚ ਉਸਦੀ ਗਿਰਾਵਟ ਆ ਚੁੱਕੀ ਹੈ। ਉਹ ਇਹ ਹੈ ਕਿ ਇਹ ਫਿਰਕਾ ਸਿੱਖ ਧਰਮ ਨਾਲ ਸੰਬੰਧਿਤ ਹੈ। ਭਾਵੇਂ ਅੰਮ੍ਰਿਤ ਨਹੀਂ ਛਕਿਆ ਪਰ ਬਾਕੀ ਮਰਯਾਦਾ ਸਾਰੀ ਸਿੱਖੀ ਦੀ ਹੈ। ਵਾਧੇ ਵਾਲੀ ਗੱਲ ਇਹ ਹੈ ਕਿ ਨੱਕ, ਕੰਨ ਕੋਈ ਵੀ ਇਸਤਰੀ ਨਹੀਂ ਵਿਨ੍ਹਾਉਂਦੀ। ਹੋਲੇ-ਮਹੱਲੇ ਦਾ ਤਿਉਹਾਰ ਦਿਨ ਪਰ ਦਿਨ ਇਹਨਾਂ ਦਾ ਵਧਦਾ ਜਾਂਦਾ ਹੈ। ਹੁਣ ਕਸਬੇ ਕਨੌੜ ਤੋਂ ਸਤਿਗੁਰੂ ਜੀ ਨੇ ਜਾਣਾ ਤਾਂ ਦਿੱਲੀ ਸੀ, ਪਰ ਆਗਰੇ ਵੱਲ ਚਾਲੇ ਪਾ ਦਿੱਤੇ। ਇਕ ਤਾਂ ਮਾਈ ਭਾਗੋ ਗੁਰੂ ਅਰਜਨ ਦੇਵ ਜੀ ਦੀ ਸਤਸੰਗਣ ਬਹੁਤ ਬਿਰਧ ਅਵਸਥਾ ਵਿਚ ਸੀ। ਕਿਸੇ ਸੰਤ ਤੋਂ ਨੌਵੇਂ ਗੁਰੂ ਜੀ ਦੀ ਬਾਣੀ ਸੁਣ ਕੇ ਗੁਰੂ ਜੀ ਦੇ ਦਰਸਨ ਦੀ ਅਤਿਅੰਤ ਪਿਆਸੀ ਹੋ ਰਹੀ ਸੀ। ਇਕ ਤਾਂ ਇਹ ਕਾਰਨ ਸੀ, ਦੂਜਾ ਸਯਦ ਹਸਨ ਅਲੀ ਇਹ ਸੋਚਦਾ ਸੀ ਕਿ ਜੇ ਗੁਰੂ ਤੇਗ਼ ਬਹਾਦਰ ਜੀ ਸੱਚੇ ਸਤਿਗੁਰੂ ਅੰਤਰਜਾਮੀ ਔਰੰਗਜ਼ੇਬ ਪਾਸ ਜਾਣਾ ਚਾਹੁੰਦੇ ਹਨ ਤਾਂ ਉਹ ਮੇਰੇ ਉਤੇ ਪਰਉਪਕਾਰ ਕਰਨ ਤੇ ਆਗਰੇ ਆ ਜਾਣ। ਸਰਕਾਰ ਨੇ ਉਹਨਾਂ ਨੂੰ ਫੜਾਉਣ ਦਾ ਜੋ ਇਸ਼ਤਿਹਾਰ ਦੇ ਰੱਖਿਆ ਹੈ ਉਹ ਰੁਪਈਆ ਮੈਨੂੰ ਦਿਵਾ ਜਾਣ। ਮੇਰਾ ਬੁਢਾਪਾ ਜੋ ਹੁਣ ਗ਼ਰੀਬੀ ਕਰਕੇ ਠੋਕਰਾਂ ਖਾ ਰਿਹਾ ਹੈ। ਮੇਰੀ ਤੇ ਮੇਰੇ ਪਰਿਵਾਰ ਦੀ ਉਮਰ ਸੌਖੀ ਲੰਘ ਜਾਵੇਗੀ, ਤੇ ਇਕ ਵਿਆਹੁਣ ਯੋਗ ਲੜਕੀ ਇਸ ਪੈਸੇ ਨਾਲ ਮੈਂ ਉਸਦਾ ਵਿਆਹ ਕਰ ਸਕਾਂ। ਇਉਂ ਹਉਕੇ ਲੈਂਦਾ ਵਾਰ-ਵਾਰ ਇਹ ਬੇਨਤੀਆਂ ਕਰਦਾ। ਇਹਨਾਂ ਦੋਨਾਂ ਦੀ ਤੀਬਰ ਇੱਛਾ ਪੂਰੀ ਕਰਨ ਵਾਸਤੇ ਗੁਰੂ ਜੀ ਦਿੱਲੀ ਦਾ ਰਾਹ ਛੱਡ ਕੇ ਆਗਰੇ ਪਹੁੰਚ ਗਏ। ਪਹਿਲਾਂ ਸ਼ਹਿਰ ਦੇ ਵਿਚ ਜਿੱਥੇ ਹੁਣ ਮਾਈਥਾਨ ਗੁਰਦੁਆਰਾ ਹੈ ਉਥੇ ਜਾ ਉਤਰੇ। ਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਤਾਂ ਸਾਰੀ ਸੰਗਤ ਹੋਈ, ਪਰ ਮਾਈ ਭਾਗੋ ਅਤਿਅੰਤ ਪ੍ਰਸੰਨ ਹੋਈ। ਉਸਨੇ ਬਹੁਤ ਬਰੀਕ ਸੂਤ ਕੱਤ ਕੇ ਗੁਰੂ ਜੀ ਵਾਸਤੇ ਪੁਸ਼ਾਕੀ ਬਣਾ ਰੱਖੀ ਸੀ ਤੇ ਬਾਕੀ ਸਿੱਖਾਂ ਵਾਸਤੇ ਥਾਨ ਅਰਪਣ ਕੀਤੇ, ਦੋ ਦਿਨ ਗੁਰੂ ਜੀ ਨੂੰ ਉਥੇ ਰੱਖਿਆ। ਸਰਬ ਪ੍ਰਕਾਰ ਸੇਵਾ ਸੰਗਤ ਨੇ ਕੀਤੀ ਤੇ ਸਤਿਸੰਗ ਹੁੰਦਾ ਰਿਹਾ। ਗੁਰੂ ਜੀ ਨੇ ਆਪਣੀ ਰਸਨਾ ਤੋਂ ਅਨੇਕਾਂ ਪ੍ਰਕਾਰ ਦੇ ਵੈਰਾਗਮਈ ਸ਼ਬਦ ਸੁਣਾਏ। ਫੇਰ ਗੁਰੂ ਜੀ ਨੇ ਬਚਨ ਕੀਤਾ ਕਿ ਸੰਗਤ ਜੀ ਹੁਣ ਇੱਥੇ ਅਸੀਂ ਪ੍ਰਗਟ ਹੋ ਕੇ ਦਿੱਲੀ ਭਾਣਾ ਵਰਤਵਾਂਗੇ। ਹਿੰਦੂ ਧਰਮ ਦੀ ਰੱਖਿਆ ਵਾਸਤੇ ਆਏ ਹਾਂ। ਤੁਸੀਂ ਸੰਸਾ ਸੋਗ ਨਹੀਂ ਕਰਨਾ।

ਅਗਲੇ ਦਿਨ ਜੰਗਲ ਵਿਚ ਗਏ। ਮੁੜ ਕੇ ਵਾਪਸ ਉਸ ਥਾਂ ਤੇ ਨਹੀਂ ਆਏ। ਦੁਪਹਿਰ ਨੂੰ ਉਸੇ ਬਾਗ਼ ਵਿਚ ਜਾ ਉਤਰੇ, ਜਿੱਥੇ ਉਹ ਬੁੱਢਾ ਨਿਰਧਨ ਸਯਦ ਦਾ ਪੋਤਰਾ ਬੱਕਰੀਆਂ ਚਾਰਦਾ ਸੀ। ਉਸਨੂੰ ਅੰਗੂਠੀ ਦੇ ਕੇ ਬਚਨ ਕੀਤਾ ਕਿ ਇਹ ਅੰਗੂਠੀ ਵੇਚ ਕੇ ਬਜ਼ਾਰ ਤੋਂ ਸਿੱਖਾਂ ਦੇ ਲਈ ਪਦਾਰਥ ਲੈ ਕੇ ਆ। ਜੇ ਕੋਈ ਪੁੱਛੇ ਤਾਂ ਕਹਿ ਦਈਂ ਕਿ ਮੈਨੂੰ ਗੁਰੂ ਤੇਗ਼ ਬਹਾਦਰ ਨੇ ਭੇਜਿਆ ਹੈ ਪਰ ਪਹਿਲਾਂ ਆਪਣੇ ਬਾਬੇ ਸਯਦ ਹਸਨ ਅਲੀ ਨੂੰ ਜ਼ਰੂਰ ਨਾਲ ਲੈ ਲਵੀਂ। ਬੱਚਾ ਕਹਿਣ ਲੱਗਾ ਮੇਰੀਆਂ ਬੱਕਰੀਆਂ ਖਿੰਡ-ਪੁੰਡ ਜਾਣਗੀਆਂ। ਤਾਂ ਗੁਰੂ ਜੀ ਨੇ ਕਿਹਾ ਬੱਕਰੀਆਂ ਮੇਰੇ ਸਿੱਖ ਸੰਭਾਲਣਗੇ। ਉਸ ਬੱਚੇ ਨੇ ਸਾਰਾ ਹਾਲ ਆਪਣੇ ਦਾਦੇ ਨੂੰ ਕਹਿ ਸੁਣਾਇਆ। ਬੁੱਢਾ ਤਾਂ ਸੁਣਦੇ ਸਾਰ ਇਤਨਾ ਖ਼ੁਸ਼ੀ ਵਿਚ ਆਇਆ ਕਿ ਜਿਵੇਂ ਦੁਬਾਰਾ ਜਵਾਨੀ

ਆ ਗਈ ਹੁੰਦੀ ਹੈ। ਪੋਤਰੇ ਨੂੰ ਫਲ-ਫਰੂਟ ਸੁੱਕਾ ਮੇਵਾ ਲੈਣ ਲਈ ਘੱਲਿਆ ਤੇ ਆਪ ਸਿੱਧਾ ਕੋਤਵਾਲ ਕੋਲ ਚਲਿਆ ਗਿਆ। ਕੋਤਵਾਲ ਵੀ ਸੁਣਕੇ ਬੇਹੱਦ ਖ਼ੁਸ਼ ਹੋਇਆ ਕਿਉਂਕਿ ਅਨੇਕਾਂ ਪ੍ਰਕਾਰ ਦੇ ਪ੍ਰਵਾਨੇ ਆ ਚੁੱਕੇ ਸਨ ਕਿ ਜੋ ਕੋਈ ਸਿੱਖਾਂ ਦੇ ਗੁਰੂ ਤੇਗ਼ ਬਹਾਦਰ ਨੂੰ ਫੜਾ ਕੇ ਦਿੱਲੀ ਪਹੁੰਚਾਏਗਾ, ਉਸਨੂੰ ਬੜਾ ਇੱਜ਼ਤ ਮਾਣ ਮਿਲੇਗਾ। ਉਧਰ ਕੋਤਵਾਲ ਤਾਂ ਕਿਲੇਦਾਰ ਪਾਸ ਫ਼ੌਜ਼ ਦੀ ਮਦਦ ਲੈਣ ਲਈ ਗਿਆ। ਉਧਰ ਮਤੀ ਦਾਸ ਨੇ ਬੇਨਤੀ ਕੀਤੀ ਪਾਤਸ਼ਾਹ ! ਮੇਰੇ ਪਾਸ ਰੁਪਏ ਹਨ, ਮੈਂ ਜਾ ਕੇ ਖਾਣ-ਪੀਣ ਦਾ ਸਾਮਾਨ ਲੈ ਆਉਂਦਾ ਹਾਂ ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਸਾਹਿਬ ਚੁੱਪ ਹੋ ਕੇ ਕਰਤਾਰ ਦਾ ਭਾਣਾ ਵੇਖੋ ਤਾਂ ਭਾਈ ਮਤੀ ਦਾਸ ਦੇ ਨਾਲ ਦੇ ਸਾਥੀਆਂ ਨੂੰ ਕਹਿ ਦਿੱਤਾ ਕਿ ਹੁਣ ਸਤਿਗੁਰੂ ਜੀ ਭਾਣਾ ਵਰਤਾਉਣਗੇ। ਭਾਈ ਦਿਆਲਾ ਜੀ ਬੋਲੇ –

*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*

(ਜਪੁਜੀ ਸਾਹਿਬ ਅੰਗ ੮)

ਅਸੀਂ ਤਾਂ ਹੁਕਮ ਅਨੁਸਾਰ ਰਹਿਣਾ ਹੈ। ਕੁਰਬਾਨੀ ਦੇਣ ਲਈ ਆਏ ਹਾਂ। ਜਿਸਦਾ ਕੁਰਬਾਨੀ ਦੇਣ ਨੂੰ ਜੀਅ ਨਹੀਂ ਕਰਦਾ, ਉਹ ਚਲਾ ਜਾਵੇ। ਪਰ ਕੋਈ ਵੀ ਸਿੱਖ ਸਿਦਕੋਂ ਨਹੀਂ ਡੋਲਿਆ। ਇੰਨੇ ਨੂੰ ਮੀਆਂ ਸਯਦ ਨੇ ਆ ਸਲਾਮ ਕੀਤੀ। ਮਹਾਰਾਜ ਨੇ ਹੱਸਕੇ ਆਖਿਆ ਮੀਆਂ ਤੂੰ ੧੦੦੦ ਰੁਪਏ ਵਾਸਤੇ ਸਾਨੂੰ ਚਿਤਵਦਾ ਸੀ। ਹੁਣ ਸਾਨੂੰ ਫੜਾ ਕੇ ਇਨਾਮ ਲੈ ਲਈਂ ਅਸੀਂ ਇਸੇ ਕਰਕੇ ਇਥੇ ਆਏ ਹਾਂ। ਜਦੋਂ ਗੁਰੂ ਜੀ ਦੇ ਦਰਸ਼ਨ ਕੀਤੇ। ਫੇਰ ਉਸਦਾ ਮਨ ਬਦਲ ਗਿਆ। ਹੱਥ ਜੋੜ ਕੇ ਬੋਲਿਆ ਤੇ ਅੱਖਾਂ ਵਿਚ ਪਾਣੀ ਭਰ ਕੇ ਕਹਿਣ ਲੱਗਾ, ਮਹਾਰਾਜ ! ਕਿਤੇ ਛੁਪ ਜਾਵੋ। ਤਾਂ ਮਹਾਰਾਜ ਨੇ ਕਿਹਾ ਤੂੰ ਆਪਣਾ ਕੰਮ ਕਰ, ਅਸੀਂ ਛੁਪਣ ਵਾਸਤੇ ਨਹੀਂ ਆਏ। ਕਹਿਣ ਲੱਗਾ ਮਹਾਰਾਜ ਜੇ ਮੈਨੂੰ ਆਪ ਜੀ ਦੇ ਦੀਦਾਰ ਪਹਿਲਾਂ ਹੋ ਜਾਂਦੇ ਤਾਂ ਮੈਂ ਕਦੀ ਵੀ ਐਡੀ ਵੱਡੀ ਗ਼ਲਤੀ ਨਾ ਕਰਦਾ, ਜੋ ਹਜ਼ਾਰ ਰੁਪਏ ਪਿੱਛੇ ਸਦਾ ਮੇਰੀ ਕੁਲ ਨੂੰ ਕਲੰਕ ਲੱਗ ਗਿਆ। ਮੈਂ ਤਾਂ ਆਮ ਫ਼ਕੀਰਾਂ ਵਰਗਾ ਸਮਝ ਕੇ ਇਹ ਗ਼ਲਤੀ ਕਰ ਬੈਠਾ ਹਾਂ। ਰੋਣਾ ਇਸ ਗੱਲ ਦਾ ਹੈ ਕਿ ਨਿਰਾ ਖ਼ੁਦਾ ਦਾ ਨੂਰ ਜਿਸਦਾ ਮੈਂ ਪਾਪੀ ਨੇ ੧੦੦੦ ਰੁਪਇਆ ਮੁੱਲ ਪਾਇਆ। ਮੇਰਾ ਕਦੋਂ ਤੇ ਕਿਵੇਂ ਭਲਾ ਹੋਵੇਗਾ। ਸਤਿਗੁਰੂ ਜੀ ਨੇ ਕਿਹਾ ਨਹੀਂ ਮੀਆਂ ਤੂੰ ਹੁਣ ਪਛਤਾਵਾ ਨਾ ਕਰ ਅਸੀਂ ਤੇਰੇ ਤੋਂ ਪ੍ਰਸੰਨ ਹਾਂ। ਤੂੰ ਨਾ ਵੀ ਪਕੜਾਉਂਦਾ ਤਾਂ ਵੀ ਅਸੀਂ ਬਾਦਸ਼ਾਹ ਦੇ ਰੂਬਰੂ ਹੋਣਾ ਹੀ ਸੀ, ਕਿਉਂਕਿ ਅਸੀਂ ਧਰਮ ਬਚਾਉਣ ਲਈ ਹੀ ਕੁਰਬਾਨ ਹੋਣ ਲਈ ਆਏ ਹਾਂ। ਬਾਕੀ ਮੀਆਂ ਸਾਨੂੰ ਫੜਨ ਫੜਾਉਣ ਵਾਲਾ ਕੋਈ ਨਹੀਂ। ਇਹ ਤਾਂ ਸਾਡੀ ਸੁੱਤੇ ਖੇਡ ਹੈ। ਇਤਨੇ ਨੂੰ ਕੋਤਵਾਲ ਕਿਲੇਦਾਰ ੪੦੦ ਸਿਪਾਹੀ ਲੈ ਕੇ ਆਣ ਪਹੁੰਚਿਆ। ਕਿਲੇਦਾਰ ਨੇ ਸਯਦ ਤੋਂ ਸਾਰੀ ਕਥਾ ਸੁਣੀ ਤੇ ਸ਼ਾਂਤ ਰੂਪ ਗੁਰੂ ਜੀ ਦੇ ਦਰਸ਼ਨ ਕੀਤੇ।

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਹ ਲਿਖਿਆ ਹੈ ਕਿ ਜਦੋਂ ਸਤਿਗੁਰੂ ਜੀ ਨੇ ਅਯਾਲੀ ਨੂੰ ਆਪਣੀ ਅੰਗੂਠੀ ਦੇ ਕੇ ਸੰਗਿਧ (ਪਕਵਾਨ) ਭੋਜਨ ਲਿਆਉਣ ਲਈ ਕਿਹਾ ਤਾਂ ਅਯਾਲੀ ਨੇ ਕਿਹਾ ਸੀ ਕਿ ਮੇਰਾ ਬਸਤਰ ਫਟਿਆ ਹੋਇਆ ਹੈ ਤਾਂ ਗੁਰੂ ਜੀ ਨੇ ਆਪਣਾ ਦੁਸ਼ਾਲਾ ਲਾਹ ਕੇ ਦਿੱਤਾ ਕਿ ਭੋਜਨ ਇਸਦੇ ਵਿਚ ਪਾ ਲਿਆਵੀਂ। ਭਾਈ ਮਤੀ ਦਾਸ ਦੇ ਕਹਿਣ 'ਤੇ ਕਿ ਮੇਰੇ ਕੋਲ ਪੈਸੇ ਹਨ ਤਾਂ ਸਤਿਗੁਰੂ ਜੀ ਨੇ ਇਨਕਾਰ ਕਰ ਦਿੱਤਾ ਸੀ, ਜਿਸਤੇ ਮਤੀ ਦਾਸ ਨੇ ਸਾਥੀਆਂ ਨੂੰ ਕਿਹਾ ਕਿ ਹੁਣ ਸਤਿਗੁਰੂ ਜੀ ਭਾਣਾ ਵਰਤਾਉਣਗੇ। ਜਦੋਂ ਅਯਾਲੀ ਦੁਕਾਨਦਾਰ ਕੋਲ ਪਹੁੰਚਿਆ, ਕੀਮਤੀ ਅੰਗੂਠੀ ੨ ਰੁਪਏ ਵਿਚ ਦੇਣ ਵਾਸਤੇ ਆਖੀ ਤਾਂ ਉਸਨੇ ਕਿਹਾ ਤੂੰ ਚੋਰੀ ਕਰਕੇ ਲਿਆਇਆ ਹੈਂ ਤਾਂ ਉਸਨੇ ਕੋਤਵਾਲ ਨੂੰ ਪਕੜਵਾ ਦਿੱਤਾ। ਕਿਉਂਕਿ ਹਲਵਾਈ ਨੂੰ ਇਸ ਗੱਲ 'ਤੇ ਸ਼ੱਕ ਹੋ ਗਿਆ ਸੀ ਕਿ ਹਜ਼ਾਰਾਂ ਰੁਪਏ ਦੀ ਮੁੰਦਰੀ ਦੋ ਰੁਪਏ ਵਿਚ ਤੇ ਫੇਰ ਮਠਿਆਈ ਦੁਸ਼ਾਲੇ ਵਿਚ ਪਵਾਉਣ ਲਈ ਕਹਿ ਰਿਹਾ ਹੈ ਤਾਂ ਉਸਨੇ ਕੋਤਵਾਲ ਨੂੰ ਪਕੜਵਾ ਦਿੱਤਾ। ਉਸਨੇ ਕੋਤਵਾਲ ਨੂੰ ਸੱਚ ਕਹਿ ਸੁਣਾਇਆ ਕਿ ਬਾਹਰ ਕੋਈ ਅਮਰਾਉ ਆਇਆ ਹੋਇਆ ਹੈ। ਇਹ ਤਾਂ ਉਸਦੀ ਹੈ, ਮੈਂ ਤਾਂ ਗ਼ਰੀਬ ਅਯਾਲੀ ਹਾਂ। ਇਹ ਵੀ ਦੱਸਿਆ ਕਿ ਮੇਰੀਆਂ ਬੱਕਰੀਆਂ ਉਹਨਾਂ ਨੇ ਕਿਹਾ ਸੀ ਕਿ ਅਸੀਂ ਸੰਭਾਲਾਂਗੇ। ਤੂੰ ਮਠਿਆਈ ਲੈ ਕੇ ਆ। ਕਿਲੇਦਾਰ ਨੇ ਦੋ ਸਿਪਾਹੀ ਭੇਜੇ। ਹਲਵਾਈ ਨੇ ਇਹ ਦੋਵੇਂ ਵਸਤੂਆਂ ਮੁੰਦਰੀ ਤੇ ਦੁਸ਼ਾਲਾ ਕੋਤਵਾਲ ਨੂੰ ਦੇ ਦਿੱਤੀਆਂ। ਜਦੋਂ ਇਹ ਤਿੰਨੇ ਸਤਿਗੁਰੂ ਜੀ ਕੋਲ ਪਹੁੰਚੇ ਤਾਂ ਸਤਿਗੁਰੂ ਜੀ ਨੇ ਕਿਹਾ ਤੂੰ ਸਾਡੀ ਮਠਿਆਈ

ਨਹੀਂ ਲੈ ਕੇ ਆਇਆ ਤਾਂ ਅਯਾਲੀ ਨੇ ਸਾਰੀ ਵਾਰਤਾ ਕਹਿ ਸੁਣਾਈ ਕਿ ਦੋਵੇਂ ਵਸਤੂਆਂ ਹਲਵਾਈ ਨੇ ਕੋਤਵਾਲ ਨੂੰ ਦੇ ਦਿੱਤੀਆਂ ਹਨ। ਇਹ ਸੁਣ ਕੇ ਸਿਪਾਹੀਆਂ ਨੂੰ ਨਿਸ਼ਚਾ ਹੋਇਆ ਤੇ ਪੁੱਛਿਆ ਤੁਸੀਂ ਕੌਣ ਹੋ। ਤਾਂ ਅੱਗੋਂ ਸਤਿਗੁਰਾਂ ਨੇ ਉੱਤਰ ਦਿੱਤਾ:-

*ਸੁਨਿ ਬੋਲੇ ਸਤਿਗੁਰ ਸੁਖ ਧਾਮੂ। ਤੇਗ਼ ਬਹਾਦਰ ਹੈ ਹਮ ਨਾਮੂ॥*
*ਸ੍ਰੀ ਨਾਨਕ ਕੀ ਕਰੁਨਾ ਅਹੈ। ਯਾਂ ਤੇ ਗੁਰੂ ਜਗਤ ਮੈ ਕਹੈ॥ ੧੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੩੭)

ਇਹ ਗੱਲਾਂ ਸੁਣ ਕੇ ਇਕ ਸਿਪਾਹੀ ਚੁੱਪ ਚਪੀਤਾ ਵਾਪਸ ਗਿਆ ਤੇ ਕੋਤਵਾਲ ਨੂੰ ਸਾਰੀ ਗੱਲ ਕਹਿ ਸੁਣਾਈ ਕਿ ਉਹ ਹਿੰਦੂਆਂ ਦੇ ਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹਨ ਤੇ ਕੋਤਵਾਲ ਨੇ ਕਿਲੇਦਾਰ ਅਤੇ ੪੦੦ ਘੋੜ ਸਵਾਰ ਨੂੰ ਨਾਲ ਲੈ ਕੇ ਉਸ ਬਾਗ਼ ਨੂੰ ਘੇਰਾ ਪਾਇਆ। ਕਿਲੇਦਾਰ ਨੂੰ ਨਾਲ ਲੈ ਕੇ ਬਾਗ਼ ਵਿਚ ਪੁੱਜਾ। ਜਾ ਕੇ ਪੁੱਛਿਆ ਤੁਸੀਂ ਹਿੰਦੂਆਂ ਦੇ ਗੁਰੂ ਹੋ ਤਾਂ ਸਤਿਗੁਰੂ ਜੀ ਨੇ ਕਿਹਾ ਜਗਤ ਦੇ ਗੁਰੂ ਤਾਂ ਗੁਰੂ ਨਾਨਕ ਦੇਵ ਜੀ ਹਨ। ਅਸੀਂ ਤਾਂ ਉਹਨਾਂ ਦੇ ਦਾਸਾਂ ਦੇ ਦਾਸ ਹਾਂ। ਮਦਰ ਦੇਸ਼ (ਪੰਜਾਬ) ਸਾਡਾ ਘਰ ਹੈ ਤੇ ਨਾਮ ਤੇਗ਼ ਬਹਾਦਰ ਹੈ।

*ਸੁਨਿ ਤੁਰਕਨਿ ਤੇ ਪ੍ਰਭੁ ਜੀ ਕਹੈਂ। ਜਗਤ ਗੁਰੂ ਸ੍ਰੀ ਨਾਨਕ ਅਹੈਂ॥ ੩੧॥*
*ਹਮ ਤਿਨ ਕੇ ਦਾਸਨ ਕੇ ਦਾਸੇ। ਮੱਦ੍ਰ ਦੇਸ ਮਹਿ ਬਾਗ਼ ਅਵਾਸੇ॥*
*ਤੇਗ਼ ਬਹਾਦਰ ਨਾਮ ਹਮਾਰਾ। ਕੁਲ ਸੋਢੀ ਜਗ ਮਹਿਂ ਉਜਿਆਰਾ॥ ੩੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੩੭)

ਇਹ ਸੁਣ ਕੇ ਕੋਤਵਾਲ ਨੇ ਕਿਹਾ, ਤੁਹਾਡੇ ਪਕੜਨ ਵਾਸਤੇ ਬਾਦਸ਼ਾਹ ਨੇ ਹੁਕਮ ਦਿੱਤਾ ਹੈ। ਅਸੀਂ ਤੁਹਾਨੂੰ ਪਕੜਨ ਆਏ ਹਾਂ। ਤੁਸੀਂ ਸਾਡੇ ਨਾਲ ਕਿਲ੍ਹੇ ਵਿਚ ਚੱਲੋ। ਉਸ ਵੇਲੇ ਸਤਿਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਕਿਲ੍ਹੇ ਵਿਚ ਉਹਨਾਂ ਦੇ ਨਾਲ ਚਲੇ ਗਏ ਤੇ ਦਿੱਲੀ ਬਾਦਸ਼ਾਹ ਨੂੰ ਪਿਆਦਾ ਭੇਜ ਕੇ ਖ਼ਬਰ ਕਰ ਦਿੱਤੀ ਕਿ ਹਿੰਦੂਆਂ ਦੇ ਗੁਰੂ ਫੜੇ ਗਏ ਹਨ। ਆਗਰੇ ਕਿਲ੍ਹੇ ਵਿਚ ਨਜ਼ਰਬੰਦ ਹਨ। ਉਸ ਵੇਲੇ ਬੜਾ ਪ੍ਰਸੰਨ ਹੋਇਆ। ੧੨੦੦੦ ਫ਼ੌਜ ਦਾ ਦਸਤਾ ਸਦਰ-ਦੀਨ ਉਮਰਾਓ ਦੇ ਨਾਲ ਭੇਜਿਆ ਤੇ ਹੁਕਮ ਦਿੱਤਾ ਕਿ ਗੁਰੂ ਜੀ ਨੂੰ ਸਾਵਧਾਨੀ ਨਾਲ ਲੈ ਕੇ ਆਉ। ਕਿਉਂਕਿ ਇਹਨਾਂ ਦੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ੫੨ ਉਮਰ ਭਰ ਦੇ ਕੈਦੀ ਗਵਾਲੀਅਰ ਦੇ ਕਿਲ੍ਹੇ ਚੋਂ ਕੱਢੇ ਸਨ। ਇਸ ਕਰਕੇ ਕਿਤੇ ਆਪਣੇ ਉਪਰ ਕੀਤਾ ਪਿਛਲਾ ਉਪਕਾਰ ਸਮਝ ਕੇ ਗੁਰੂ ਜੀ ਨੂੰ ਛੁਡਾ ਲੈਣ। ਉਧਰ ਦੂਸਰੇ ਪਾਸੇ ਕਿਲੇਦਾਰ ਨੇ ਜਦੋਂ ਨੇੜੇ ਹੋ ਕੇ ਗੁਰੂ ਜੀ ਦਾ ਸੁਭਾਅ ਤੱਕਿਆ ਤਾਂ ਪਛਤਾਉਣ ਲੱਗਾ ਕਿ ਜੇ ਸਾਨੂੰ ਪਹਿਲਾਂ ਪਤਾ ਹੁੰਦਾ ਤਾਂ ਆਪ ਜੀ ਨੂੰ ਕਿਉਂ ਪਕੜਦੇ। ਸਤਿਗੁਰੂ ਜੀ ਨੇ ਕਿਹਾ ਸਾਨੂੰ ਪਕੜਨ ਵਾਲਾ ਕੋਈ ਨਹੀਂ, ਅਸੀਂ ਤਾਂ ਆਪਣੀ ਮਰਜ਼ੀ ਅਨੁਸਾਰ ਹੀ ਇਹ ਖੇਡ ਵਰਤਾਈ ਹੈ। ਜੇ ਤੁਹਾਨੂੰ ਪਕੜਨ ਦਾ ਹੰਕਾਰ ਹੈ ਕਿ ਅਸੀਂ ਪਕੜਿਆ ਹੈ ਤਾਂ ਅਜ਼ਮਾਇਸ਼ ਕਰ ਵੇਖੋ। ਇਹ ਕਹਿ ਕੇ ਸਤਿਗੁਰੂ ਜੀ ਅਲੋਪ ਹੋ ਗਏ। ਫੇਰ ਕੋਤਵਾਲ, ਕਿਲ੍ਹੇਦਾਰ ਪਛਤਾਵਾ ਕਰਨ ਲੱਗੇ ਕਿ ਔਰੰਗਜ਼ੇਬ ਨੇ ਸਾਡੇ ਬੱਚੇ ਵੀ ਨਹੀਂ ਛੱਡਣੇ। ਕੋਲ੍ਹੂਆਂ ਵਿਚ ਪੀੜ ਦੇਵੇਗਾ ਕਿ ਤੁਸੀਂ ਜਾਣ ਕੇ ਗੁਰੂ ਨੂੰ ਕੈਦ 'ਚੋਂ ਛੱਡਿਆ ਹੈ। ਉਸ ਬੁੱਢੇ ਅਯਾਲੀ ਨੂੰ ਪੁੱਛਿਆ ਕਿਤੇ ਜਾਂਦੇ ਵੇਖੇ ਹੋਣ। ਤੈਨੂੰ ਤਾਂ ਉਹਨਾਂ ਦੀ ਚੰਗੀ ਤਰ੍ਹਾਂ ਪਛਾਣ ਹੈ। ਉਸ ਅਯਾਲੀ ਨੇ ਕੋਤਵਾਲ ਨੂੰ ਕਿਹਾ ਕਿ ਤੁਸੀਂ ਪਕੜਨ ਦਾ ਹੰਕਾਰ ਛੱਡ ਕੇ, ਜਿਵੇਂ ਮੈਂ ਰਾਤ ਦਿਨ ਬੇਨਤੀਆਂ ਕਰਦਾ ਰਿਹਾ ਹਾਂ ਕਿ ਮੈਨੂੰ ਇਨਾਮ ਦਿੱਤਾ ਜਾਵੇ ਤਾਂ ਮੇਰੀ ਬੇਨਤੀ ਮੰਨ ਕੇ ਆਣ ਪਹੁੰਚੇ ਸੀ। ਤੁਸੀਂ ਵੀ ਹੁਣ ਉਸ ਤਰ੍ਹਾਂ ਬੇਨਤੀਆਂ ਕਰੋ।

ਜਦੋਂ ਬੇਨਤੀਆਂ ਕਰਨ ਲੱਗੇ ਕਿ ਸਤਿਗੁਰੂ ਜੀ ਸਾਡੇ ਬੱਚਿਆਂ 'ਤੇ ਤਰਸ ਕਰੋ। ਸਾਡੇ 'ਤੇ ਬਾਦਸ਼ਾਹ ਦਾ ਕਹਿਰ ਟੁੱਟ ਜਾਵੇਗਾ। ਦਿੱਲੀ ਤੋਂ ਭੇਜੀ ਹੋਈ ਫ਼ੌਜ ਤੋਂ ਪਹਿਲਾਂ ਜੇ ਆਪ ਜੀ ਨਾ ਪ੍ਰਗਟ ਹੋਏ ਤਾਂ ਸਾਡੇ ਅਤੇ ਸਾਡੇ ਪਰਿਵਾਰਾਂ ਦੀ ਖ਼ੈਰ ਨਹੀਂ ਹੋਵੇਗੀ। ਇਤਨੀ ਬੇਨਤੀ ਕਰਨ ਦੀ ਦੇਰ ਸੀ ਤਾਂ ਜਮਨਾ 'ਚੋਂ ਸਤਿਗੁਰੂ ਜੀ ਸਿੱਖਾਂ ਸਮੇਤ ਇਸ਼ਨਾਨ ਕਰਕੇ ਬਾਣੀ

ਫੜਦੇ ਆਉਂਦੇ ਦਿਸੇ। ਆਗਰੇ ਦੀ ਸੰਗਤ ਨੂੰ ਖ਼ਬਰ ਹੋਈ ਤਾਂ ਸੰਗਤ ਨੇ ਰਸਦ ਪਹੁੰਚਾਈ ਅਤੇ ਲੰਗਰ ਤਿਆਰ ਕਰਕੇ ਸਿੱਖਾਂ ਨੂੰ ਛਕਾਇਆ। ਹਿੰਦੂ, ਤੁਰਕ, ਸਰਦਾਰ ਸਾਰੇ ਗੁਰੂ ਜੀ ਪਾਸ ਵਿਚਾਰ ਸੁਣਨ ਵਾਸਤੇ ਆਏ। ਕਿਉਂਕਿ ਕਿਲ੍ਹੇਦਾਰ ਨੇ ਪਹਿਰੇ ਦੀ ਸਖ਼ਤਾਈ ਨਾਂ-ਮਾਤਰ ਹੀ ਰੱਖੀ ਹੋਈ ਸੀ। ਸਦਰਦੀਨ ਬਾਰਾਂ-ਹਜ਼ਾਰ ਫ਼ੌਜ ਲੈ ਕੇ ਆਣ ਪਹੁੰਚਿਆ ਤੇ ਗੁਰੂ ਜੀ ਨੂੰ ਇਥੋਂ ਪਾਲਕੀ 'ਚ ਬਿਠਾ ਕੇ ਅਤੇ ਸਿੱਖਾਂ ਨੂੰ ਰੱਥਾਂ 'ਚ ਬਿਠਾ ਕੇ ਦਿੱਲੀ ਲੈ ਆਂਦਾ।

ਬਾਦਸ਼ਾਹ ਨੇ ਕਾਜ਼ੀਆਂ ਨੂੰ ਪੁੱਛਿਆ ਕਿ ਹਿੰਦੂਆਂ ਦੇ ਪੀਰ ਨੂੰ ਕਿਥੇ ਰੱਖਣਾ ਚਾਹੀਦਾ ਹੈ ? ਤਾਂ ਕਾਜ਼ੀ ਨੇ ਕਿਹਾ ਜਿੱਥੇ ਲੋਕਾਂ ਨੇ ਨਿਸ਼ਚੇ ਕਰ ਰੱਖਿਆ ਹੈ ਕਿ ਇਥੇ ਦੇਉ, ਭੂਤ, ਪ੍ਰੇਤ, ਖਬੀਸ, ਜਿੰਨ ਆਦਿ ਰਹਿੰਦੇ ਹਨ। ਉਨ੍ਹਾਂ ਨੇ ਕਦੇ ਕਿਸੇ ਨੂੰ ਜਿਉਂਦਾ ਨਹੀਂ ਰਹਿਣ ਦਿੱਤਾ। ਵੈਸੇ ਤਾਂ ਉਹ ਮਾਰ ਛੱਡਣਗੇ, ਨਹੀਂ ਤਾਂ ਇਤਨਾ ਭੈਅ ਦੇਣਗੇ ਕਿ ਡਰ ਦੇ ਮਾਰੇ ਇਸਲਾਮ ਕਬੂਲ ਕਰ ਲੈਣਗੇ। ਉਸ ਵੇਲੇ ਇਸ ਨੂੰ ਭੂਤ ਹਵੇਲੀ ਕਿਹਾ ਜਾਂਦਾ ਸੀ।

ਸਤਿਗੁਰੂ ਜੀ ਨੂੰ ਉਸ ਭੂਤ ਹਵੇਲੀ ਵਿਚ ਡੇਰਾ ਕਰਵਾ ਦਿੱਤਾ। ਜਦੋਂ ਸ਼ਾਮਾਂ ਪਈਆਂ ਸੂਰਜ ਅਸਤ ਹੋਇਆ। ਹਨੇਰਾ ਹੋਣ ਕਰਕੇ ਉਹ ਭਿਆਨਕ ਸ਼ਕਲ ਵਾਲਾ ਪ੍ਰੇਤ ਹਵੇਲੀ ਦੇ ਅੰਦਰ ਪ੍ਰਗਟ ਹੋਇਆ। ਉਸਨੇ ਮਾਰਨਾ ਤਾਂ ਕੀ ਸੀ ਸਗੋਂ ਸਤਿਗੁਰੂ ਦੇ ਦਰਸ਼ਨ ਕਰਦਿਆਂ ਹੀ ਉਸਦਾ ਮਨ ਸ਼ੁੱਧ ਹੋ ਗਿਆ। ਆਪਣੀ ਮੁਕਤੀ ਦਾ ਸਮਾਂ ਜਾਣ ਕੇ ਸਤਿਗੁਰਾਂ ਦੇ ਚਰਨੀ ਡਿੱਗ ਪਿਆ। ਸਤਿਗੁਰੂ ਤੋਂ ਸੇਵਾ ਪੁੱਛੀ ਅਤੇ ਇਹ ਵੀ ਕਿਹਾ ਕਿ ਜੇ ਹੁਕਮ ਕਰੋ ਤਾਂ ਸਭਨਾਂ ਤੁਰਕਾਂ ਦੀਆਂ ਜੜ੍ਹਾਂ ਪੁੱਟ ਦੇਵਾਂ। ਦਿੱਲੀ ਲਾਹੌਰ ਨੂੰ ਨਾਸ ਕਰ ਦੇਵਾਂ। ਜੇ ਕਹੋ ਔਰੰਗਜ਼ੇਬ ਨੂੰ ਖ਼ਤਮ ਕਰ ਦਿਆ। ਜੋ ਆਪ ਜੀ ਨੂੰ ਦੁੱਖ ਦੇਣ ਲਈ ਖੋਟਾ ਇਰਾਦਾ ਕਰੀ ਬੈਠਾ ਹੈ। ਸਤਿਗੁਰੂ ਜੀ ਨੇ ਕਿਹਾ ਭਾਈ ਸਾਡਾ ਕੋਈ ਵੀ ਵੈਰੀ ਨਹੀਂ ਹੈ। ਮਾਰਨਾ ਤਾਂ ਵੈਰੀ ਨੂੰ ਹੁੰਦਾ ਹੈ। ਇਹ ਜੀਵ ਪੂਰਬਲੇ ਕਰਮਾਂ ਦਾ ਫਲ ਭੋਗਦੇ ਹਨ। ਮਾਰਨ ਤੇ ਰੱਖਣ ਵਾਲਾ ਇਕ ਹੀ ਕਰਤਾਰ ਹੈ। ਇਸ ਲਈ ਸਾਨੂੰ ਇਹ ਖੇਡ ਵੇਖ ਕੇ ਚੁੱਪ ਰਹਿਣਾ ਚਾਹੀਦਾ ਹੈ।

*ਪੰਡਿਤ ਮੂਢ ਰਾਵ ਅਰ ਰੰਕਾ। ਸਭਿ ਕੇ ਸੀਸ ਕਾਲ ਕੋ ਡੰਕਾ।*
*ਕਰਮ ਸੁਭਾਸੁਭ ਜੇ ਕਰਯੰਤ। ਰਾਮਨਹਿ ਸੰਗ ਹੋਤ ਜਬ ਅੰਤ॥*
*ਕਾਰਨ ਕਰਨ ਏਕ ਕਰਤਾਰਾ। ਤਿਸ ਆਸੈ ਕਯਾ ਜੀਵ ਬਿਚਾਰਾ॥*
*ਮਾਰਹਿ ਰਾਖਹਿ ਸਭ ਕੋ ਸੋਇ। ਥਾਂ ਤੇ ਰਹੀਐ ਤੂਸ਼ਨ ਹੋਇ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੪੬)

ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਭੂਤਾਂ ਦਾ ਸਰਦਾਰ ਦੇਉ ਸੀ। ਜਦੋਂ ਸਤਿਗੁਰੂ ਜੀ ਨੇ ਉਸਨੂੰ ਮਾਰਨ ਦੀ ਆਗਿਆ ਨਹੀਂ ਦਿੱਤੀ ਤਾਂ ਉਸਨੇ ਸੇਵਾ ਦੀ ਯਾਚਨਾ ਕੀਤੀ। ਸਤਿਗੁਰੂ ਜੀ ਨੇ ਸੇਵਾ ਕਰਨ ਦੀ ਆਗਿਆ ਦੇ ਦਿੱਤੀ। ਉਸ ਬੜੀ ਜਲਦੀ ਮਿੱਠੇ ਮਿੱਠੇ ਫਲ, ਮੇਵਾ, ਪਿਸਤੇ, ਬਾਦਾਮ ਤੇ ਹੋਰ ਅਨੇਕਾਂ ਪ੍ਰਕਾਰ ਦੇ ਫਲ ਸੁੱਕੇ ਤੇ ਤਾਜ਼ੇ ਲਿਆ ਕੇ ਸੇਵਾ ਕੀਤੀ ਤੇ ਗੰਨੇ ਚੂਪਣ ਵਾਸਤੇ ਲਿਆਂਦੇ। ਸਤਿਗੁਰਾਂ ਨੇ ਬੇਨਤੀ ਪ੍ਰਵਾਨ ਕਰਕੇ ਪਹਿਲਾਂ ਫਲ ਛਕੇ ਤੇ ਫਿਰ ਗੰਨੇ ਚੂਪੇ ਤੇ ਜੋ ਛਿੱਲੜ ਸੀ, ਉਹ ਹਵੇਲੀ ਤੋਂ ਬਾਹਰ ਸੁੱਟੇ। ਫਿਰ ਸਤਿਗੁਰੂ ਜੀ ਨੇ ਪੁੱਛਿਆ ਤੈਨੂੰ ਇਹ ਦੁਖਦਾਈ ਜੂਨ ਕਿਉਂ ਪ੍ਰਾਪਤ ਹੋਈ ਤਾਂ ਉਸਨੇ ਦੱਸਿਆ ਕਿ ਮੇਰਾ ਭਰਾਵਾਂ ਨਾਲ ਜਾਇਦਾਦ ਦਾ ਝਗੜਾ ਹੋ ਗਿਆ ਸੀ, ਜਿਸ ਕਰਕੇ ਮੈਂ ਲਾਲਚ ਨਾਲ ਝੂਠੀ ਸਹੁੰ ਚੁੱਕ ਲਈ ਜਿਸਤੇ ਜਾਇਦਾਦ ਤਾਂ ਮੈਨੂੰ ਮਿਲ ਗਈ ਪਰ ਮਰਨ ਤੋਂ ਬਾਅਦ ਪ੍ਰੇਤ ਜੂਨ ਦੀ ਸਜ਼ਾ ਮਿਲ ਗਈ। ਇਸ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ ਕਿ ਪ੍ਰੇਤ ਨੇ ਇਹ ਦੱਸਿਆ ਕਿ ਮੈਂ ਆਪਣੇ ਮਾਤਾ-ਪਿਤਾ ਜੋ ਮੇਰੇ ਭਰਾ ਦਾ ਪੱਖ ਕਰਦੇ ਸਨ, ਜਾਇਦਾਦ ਦੇ ਬਦਲੇ ਤਿੰਨੇ ਵੱਢ ਸੁਟੇ ਸਨ। ਉਸ ਪਾਪ ਬਦਲੇ ਮੈਨੂੰ ਪ੍ਰੇਤ ਜੂਨੀ ਮਿਲੀ। ਹੁਣ ਚੰਗੇ-ਚੰਗੇ ਪਦਾਰਥ ਦੇਖ ਕੇ ਵੀ ਭੁੱਜਦੇ ਹਨ। ਹੁਣ ਤਾਮਸੀ ਜੂਨ ਹੋਣ ਕਰਕੇ ਸੜਦੇ-ਬਲਦੇ ਫਿਰਦੇ ਹਾਂ। ਮੰਦੀਆਂ ਚੀਜ਼ਾਂ ਤੇ ਮੰਦਾ ਪਾਣੀ ਪੀਣ ਨੂੰ ਮਿਲਦਾ ਹੈ। ਪਸ਼ੂ-ਪੰਛੀ ਜਾਂ ਆਦਮੀ ਨੂੰ ਤਾਂ ਉਹ ਪਦਾਰਥ ਚੁੱਕ ਕੇ ਦੇ ਸਕਦੇ ਹਾਂ ਅਤੇ ਗੁਪਤ ਪ੍ਰਗਟ ਸਾਨੂੰ ਸਭ ਕੁਝ ਸੋਝੀ ਹੈ। ਵੱਡਾ ਕਲੇਸ਼ ਇਹ ਵੀ ਹੈ ਕਿ ਪਦਾਰਥ ਪ੍ਰਾਪਤ ਨਾ ਹੋਵੇ ਤਾਂ ਇਕ ਦੁੱਖ, ਤੇ ਪ੍ਰਾਪਤ

ਹੋਇਆ ਪਦਾਰਥ ਖਾਣ ਨੂੰ ਨਾ ਮਿਲੇ ਤਾਂ ਹਜ਼ਾਰ ਦੁੱਖ ! ਸ਼ਕਤੀ ਇਤਨੀ ਹੈ ਕਿ ਜਿੱਥੇ ਵੀ ਜਾਣਾ ਚਾਹੀਏ ਪੱਲੋ ਪਲੀ ਪਹੁੰਚ ਜਾਂਦੇ ਹਾਂ। ਦੂਜੇ ਨੂੰ ਮਾਰ ਸਕਦੇ ਹਾਂ ਪਰ ਜਿਉਂਦਾ ਨਹੀਂ ਕਰ ਸਕਦੇ। ਆਪਣੇ ਪ੍ਰੇਤਾਂ ਦੇ ਬਾਦਸ਼ਾਹ ਦੇ ਹੁਕਮ ਵਿਚ ਇੱਥੇ ਰਹਿੰਦੇ ਹਾਂ। ਜਿਸਨੂੰ ਬਾਦਸ਼ਾਹ ਮਾਰਨ ਲਈ ਜਾਂ ਕੁਝ ਮਨਾਉਣ ਲਈ ਇੱਥੇ ਭੇਜਦਾ ਹੈ, ਉਸਨੂੰ ਜਾਂ ਤਾਂ ਅਸੀਂ ਮਾਰ ਦਿੰਦੇ ਹਾਂ ਜਾਂ ਸਾਡੇ ਕੋਲੋਂ ਡਰਦਾ ਮੰਨ ਜਾਂਦਾ ਹੈ। ਪਰ ਹੁਣ ਆਪ ਜੀ ਤੇ ਸਿੱਖਾਂ ਦੇ ਦਰਸ਼ਨ ਕਰਕੇ ਠੰਢ ਪੈ ਗਈ ਹੈ, ਨਹੀਂ ਤਾਂ ਸੜਦੇ ਰਹਿੰਦੇ ਸੀ। ਉਵੇਂ ਜਿਵੇਂ ਲੋਕਾਂ ਨੂੰ ਸਾਡੇ ਕੋਲੋਂ ਭੈਅ ਲੱਗਦਾ ਹੈ, ਬਾਣੀ ਪੜ੍ਹਨ ਵਾਲੇ ਸਿੱਖਾਂ ਤੋਂ ਸਾਨੂੰ ਭੈਅ ਲਗਦਾ ਹੈ। ਇਹ ਸਾਡੀ ਵਿਥਿਆ ਹੈ। ਹੁਣ ਤਹਾਡੀ ਸ਼ਰਨਾਗਤ ਹਾਂ। ਕ੍ਰਿਪਾ ਕਰਕੇ ਪ੍ਰੇਤ ਜੂਨੀ ਤੋਂ ਛੁਟਕਾਰਾ ਕਰਵਾ ਦਿਉ। ਸਤਿਗੁਰੂ ਜੀ ਨੇ ਕਿਹਾ ਚੰਗਾ ਜੇ ਭਲਾ ਚਾਹੁੰਦਾ ਹੈਂ ਤਾਂ ਗੰਨੇ ਦੇ ਛਿਲੜ ਜੋ ਸਾਹਮਣੇ ਪਏ ਹਨ ਇਹ ਚੂਪ ਲੈ, ਤੇਰਾ ਭਲਾ ਹੋ ਜਾਵੇਗਾ। ਬਚਨ ਮੰਨਦਿਆਂ ਜਦੋਂ ਉਸਨੇ ਛਿਲੜ ਚੂਪੇ ਤਾਂ ਚੂਪਦਿਆਂ ਹੀ ਨਿਹਾਲ ਹੋ ਗਿਆ। ਸਤਿਗੁਰੂ ਜੀ ਦਾ ਜਸ ਕਰਦਾ ਆਪਣੀ ਪ੍ਰੇਤ ਜੂਨੀ ਤੋਂ ਛੁਟਕਾਰਾ ਪਾ ਕੇ ਬੈਕੁੰਠ ਧਾਮ ਨੂੰ ਚਲਾ ਗਿਆ।

*ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ॥*
*ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸੇ ਪਾਪ ਘਨੇਰੇ॥*
*ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ॥*
*ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ॥੪॥੧॥੪॥*

(ਰਾਗੁ ਬਿਲਾਵਲੁ ਮਹਲਾ ੫, ਅੰਗ ੮੦੨)

ਸੋ ਸਤਿਗੁਰੂ ਜੀ ਦੀਆਂ ਜੋ ਸ਼ੀਤ ਪ੍ਰਸਾਦ ਗੰਨੇ ਦੀਆਂ ਛਿਲੜਾਂ ਸਨ ਉਹ ਭਾਈ ਮਤੀ ਦਾਸ ਨੇ ਚੂਪ ਲਈਆਂ। ਭਾਈ ਸਾਹਿਬ ਵਿਚ ਇਤਨੀਆਂ ਸ਼ਕਤੀਆਂ ਆ ਗਈਆਂ ਜੋ ਜਰੀਆਂ ਨਾ ਗਈਆਂ। ਜਿਸ ਵੇਲੇ ਔਰੰਗਜ਼ੇਬ ਦੇ ਭੇਜੇ ਆਦਮੀ ਵੇਖਣ ਲਈ ਆਏ ਕਿ ਕੀ ਵਾਤਾਵਰਣ ਹੈ ਤਾਂ ਸਤਿਗੁਰੂ ਜੀ ਬੜੇ ਸੁਖ ਅਨੰਦ ਵਿਚ ਬੈਠੇ ਵੇਖੇ। ਇਹ ਬਾਦਸ਼ਾਹ ਦੀ ਪਹਿਲੀ ਹਾਰ ਸੀ। ਜਦੋਂ ਉਹਨਾਂ ਜਾ ਕੇ ਰਾਤ ਵਾਲੀ ਵਾਰਤਾ ਸਾਰੀ ਕਹਿ ਸੁਣਾਈ ਤਾਂ ਬਾਦਸ਼ਾਹ ਨੇ ਹੈਰਾਨ ਹੋ ਕੇ ਫਿਰ ਕਚਹਿਰੀ ਲਾਈ ਤੇ ਗੁਰੂ ਜੀ ਨੂੰ ਕਚਿਹਰੀ ਵਿਚ ਬੁਲਾਵਾ ਭੇਜ ਦਿੱਤਾ। ਇਧਰ ਜਦੋਂ ਭਾਈ ਮਤੀ ਦਾਸ ਜੀ ਗੁਰੂ ਜੀ ਕੋਲ ਜਾ ਕੇ ਬੇਨਤੀ ਕਰਨ ਲੱਗਾ, ਹੇ ਗ਼ਰੀਬ ਨਿਵਾਜ਼ ! ਆਪ ਜੀ ਇਤਨੀਆਂ ਤਕਲੀਫਾਂ ਕਿਉਂ ਸਹਿੰਦੇ ਹੋ ? ਜੇ ਹੁਕਮ ਕਰੋ ਤਾਂ ਇਹਨਾਂ ਤੁਰਕਾਂ ਦਾ ਸੱਤਿਆ ਨਾਸ਼ ਕਰ ਦਿਆਂ। ਦਿੱਲੀ ਤੇ ਲਾਹੌਰ ਜਿੱਥੇ ਬਹਿ ਕੇ ਜ਼ੁਲਮ ਦੇ ਹੁਕਮ ਦਿੰਦੇ ਹਨ, ਦੋਹਾਂ ਨੂੰ ਇਕ-ਇਕ ਹੱਥ 'ਤੇ ਚੁੱਕ ਕੇ ਮਲੀਆ ਮੇਟ ਕਰ ਦਿਆਂ। ਜੇ ਹੁਕਮ ਕਰੋ ਤਾਂ ਔਰੰਗਜ਼ੇਬ ਤੇ ਉਸਦੇ ਅਹਿਲਕਾਰਾਂ ਨੂੰ ਖ਼ਤਮ ਕਰ ਦਿਆਂ।

*ਦਿੱਲੀ ਅਰੁ ਲਵ ਪੁਰਿ ਬਡ ਥਾਨਾ। ਜਿਨ ਮਹਿਂ ਤੁਰਕਨ ਜੋਰ ਮਹਾਨਾ।*
*ਇਸਤ੍ਰੀ ਆਦਿ ਸੁਤਾ ਸੁਤ ਸਾਰੇ। ਬਸਹਿਂ ਮਲੇਛ ਸਹਿਤ ਪਰਵਾਰੇ॥ ੯॥*
*ਦੋਨਹੁ ਨਗਰਨ ਕੀ ਛਿਤ ਜੇਤੀ। ਆਪਨੇ ਹਾਥ ਉਠਾਵੋਂ ਤੇਤੀ।*
*ਬਡੇ ਬੇਗ ਸੋਂ ਇਨ ਟਕਰਾਇ। ਭਗਨ ਕਰੌਂ ਮੰਦਰਿ ਸਮੁਦਾਇ॥ ੧੦॥*
*ਪੁਨ ਔਂਧੇ ਕਰਿ ਦੇਵੋਂ ਗੇਰ। ਜਿਸ ਤੇ ਦੁਸਟ ਨ ਉਕਸਹਿਂ ਫੇਰ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੪੭)

ਸ਼ਾਂਤ ਸਰੂਪ ਸਤਿਗੁਰੂ ਜੀ ਮਤੀ ਦਾਸ ਦੀਆਂ ਸਾਰੀਆਂ ਗੱਲਾਂ ਸੁਣ ਕੇ ਬੋਲੇ, ਕਿ ਮਤੀ ਦਾਸ, ਭਾਣੇ ਵਿਚ ਰਹਿਣਾ ਚਾਹੀਦਾ ਹੈ। ਮਤੀਦਾਸ ਤੋਂ ਇਹ ਗੱਲ ਸੁਣ ਕੇ ਸਤਿਗੁਰੂ ਜੀ ਨੇ ਉਹਦੀ ਬਾਂਹ ਪਕੜ ਕੇ ਉਹਦੀ ਸਾਰੀ ਸ਼ਕਤੀ ਇਉਂ ਖਿੱਚ ਲਈ ਜਿਵੇਂ ਕਿਸੇ ਚੀਜ਼ ਦਾ ਰਸ ਨਿਚੋੜ ਕੇ ਖ਼ਾਲੀ ਕਰ ਦੇਈਦਾ ਹੈ। ਫੇਰ ਸਤਿਗੁਰੂ ਜੀ ਨੇ ਕਿਹਾ ਕਿ ਲੈ ਭਾਈ ਜੋ ਤੂੰ ਕਰਨਾ ਚਾਹੁੰਦਾ ਹੈਂ ਕਰਕੇ ਵਿਖਾ। ਫਿਰ ਉਸਨੇ ਦੀਨ-ਮਨ ਹੋ ਕੇ ਬੇਨਤੀ ਕੀਤੀ ਕਿ ਮਹਾਰਾਜ ! ਹੁਣ ਤਾਂ ਮੇਰੇ ਵਿਚ ਕੋਈ ਵੀ ਸ਼ਕਤੀ

ਨਹੀਂ ਰਹੀ। ਤਾਂ ਸਤਿਗੁਰਾਂ ਨੇ ਪੁੱਛਿਆ ਕਿ ਇਹ ਸ਼ਕਤੀਆਂ ਤੈਨੂੰ ਕਿੱਥੋਂ ਪ੍ਰਾਪਤ ਹੋਈਆਂ ਸਨ ? ਪਹਿਲਾਂ ਤਾਂ ਤੇਰੇ ਵਿਚ ਇਹ ਸ਼ਕਤੀਆਂ ਨਹੀਂ ਸਨ। ਤਾਂ ਮਤੀ ਦਾਸ ਨੇ ਕਿਹਾ ਸੱਚੇ ਪਾਤਸ਼ਾਹ ਆਪ ਜੀ ਦੇ ਸੀਤ ਪ੍ਰਸਾਦ ਦੀਆਂ ਮਿੱਠੇ ਗੰਨੇ ਦੀਆਂ ਛਿਲਕਾਂ ਚੂਪ ਕੇ! ਤਾਂ ਸਤਿਗੁਰੂ ਜੀ ਨੇ ਕਿਹਾ ਜਿਸ ਸਮੁੰਦਰ ਵਿਚੋਂ ਤੂੰ ਇਕ ਬੂੰਦ ਲੈ ਕੇ ਉਛਲਣ ਲੱਗ ਗਿਆ ਹੈਂ, ਇਹ ਗੁਰਤਾ ਗੱਦੀ ਸਮੁੰਦਰ ਦੇ ਜਲ ਵਾਂਗੂ ਅਥਾਹ ਸ਼ਕਤੀਆਂ ਰੱਖਣ ਵਾਲੀ ਹੈ। ਇਹ ਕੁਝ ਤੇਰੇ ਕੋਲੋਂ ਕੀ ਕਰਵਾਉਣ ਦੀ ਲੋੜ ਹੈ। ਇਹ ਸਭ ਕੁਝ ਤਾਂ ਮੈਂ ਆਪ ਵੀ ਕਰ ਸਕਦਾ ਹਾਂ। ਸਾਡਾ ਕਿਸੇ ਨਾਲ ਵੈਰ ਨਹੀਂ। ਮਾਰਨਾ ਉਸਨੂੰ ਹੁੰਦਾ ਹੈ, ਜਿਸਦੇ ਨਾਲ ਵੈਰ ਹੋਵੇ। ਇਹ ਕਹਿ ਕੇ ਮਤੀ ਦਾਸ ਦੀ ਕੁਝ ਤਾੜਨਾ ਕੀਤੀ। ਤੇ ਫੇਰ ਭਾਈ ਮਤੀ ਦਾਸ ਨੇ ਮੁਆਫੀ ਮੰਗੀ ਤੇ ਭਾਣੇ ਵਿਚ ਰਹਿਣ ਦੀ ਪਰਪੱਕਤਾ ਦਾ ਬਚਨ ਕੀਤਾ। ਸਤਿਗੁਰਾਂ ਨੇ ਕਿਹਾ ਭਾਵੇਂ ਸੀਸ 'ਤੇ ਆਰਾ ਚਲ ਜਾਵੇ, ਭਾਣੇ ਵਿਚ ਰਹਿਣਾ ਚਾਹੀਦਾ ਹੈ।

ਇਧਰ ਮਤੀ ਦਾਸ ਨੂੰ ਸਿੱਖਿਆ ਦੇ ਰਹੇ ਹਨ, ਉਧਰ ਔਰੰਗਜ਼ੇਬ ਬਾਦਸ਼ਾਹ ਦੇ ਭੇਜੇ ਹੋਏ ਕਰਮਚਾਰੀ ਆ ਗਏ। ਆ ਕੇ ਉਹਨਾਂ ਨੇ ਕਿਹਾ ਕਿ ਆਪ ਜੀ ਨੂੰ ਬਾਦਸ਼ਾਹ ਨੇ ਬੁਲਾਇਆ ਹੈ। ਸਤਿਗੁਰੂ ਜੀ ਔਰੰਗਜ਼ੇਬ ਦੇ ਦਰਬਾਰ ਵਿਚ ਸਿੱਖਾਂ ਸਮੇਤ ਪਹੁੰਚੇ ਤਾਂ ਔਰੰਗਜ਼ੇਬ ਨੇ ਪਹਿਲਾਂ ਤਾ ਅਜਿਹੀ ਚਾਲ ਖੇਡੀ, ਨੀਤੀ ਦੇ ਚਾਰ ਦਾਅ ਪੇਚ ਖੇਡੇ- ਸਾਮ, ਦਾਮ, ਦੰਡ, ਭੇਦ। ਚੰਦਨ ਦੀ ਚੌਂਕੀ ਉਤੇ ਜਿਸ 'ਤੇ ਉਸਦਾ ਮੁਰਸ਼ਦ ਬੈਠਿਆ ਕਰਦਾ ਸੀ, ਉਸ ਦੇ ਉਪਰ ਗੁਰੂ ਜੀ ਨੂੰ ਬਿਠਾਇਆ ਤੇ ਨਾਲ ਕਿਹਾ ਕਿ ਇਸ ਚੌਂਕੀ 'ਤੇ ਮੇਰੇ ਮੁਰਸ਼ਦ ਤੋਂ ਬਿਨਾਂ ਹੋਰ ਕੋਈ ਨਹੀਂ ਬੈਠਿਆ। ਔਰੰਗੇ ਨੇ ਇਹ ਜਣਾਇਆ ਕਿ ਮੈਂ ਤੁਹਾਡਾ ਸਤਿਕਾਰ ਆਪਣੇ ਮੁਰਸ਼ਦ ਵਾਂਗੂੰ ਕਰਦਾ ਹਾਂ। ਉਸ ਦੀ ਇਸ ਵਡਿਆਈ ਵਾਲੀ ਚਾਲ ਨੂੰ ਕਟਦਿਆਂ ਗੁਰੂ ਜੀ ਨੇ ਕਿਹਾ ਕਿ ਤੂੰ ਜੇ ਸਾਨੂੰ ਸਾਰਿਆਂ ਤੋਂ ਨੀਵੇਂ ਥਾਂ 'ਤੇ ਬਿਠਾ ਦਿੰਦਾ ਤਾਂ ਵੀ ਸਾਨੂੰ ਕੋਈ ਫ਼ਰਕ ਨਹੀਂ ਸੀ। ਜੇ ਇਸ ਤੋਂ ਹੋਰ ਉੱਚਾ ਬਿਠਾ ਦੇਵੇਂ ਤਾਂ ਵੀ ਸਾਡੇ ਵਿਚ ਕੋਈ ਅੰਤਰਾ ਨਹੀਂ। ਉੱਚੇ ਥਾਂ ਬੈਠ ਕੇ ਕੋਈ ਉੱਚਾ ਨਹੀਂ ਹੁੰਦਾ ਸਗੋਂ ਆਪਣੇ ਗੁਣਾਂ ਨਾਲ ਉੱਚਾ ਹੁੰਦਾ ਹੈ। ਇਸ ਲਈ ਲਿਖਿਆ ਹੈ ਕਿ -

*ਊਚੌ ਥਿਤ ਊਚੌ ਨਹੀ ਊਚੌ ਗੁਣ ਕਰ ਹੋਇ।*
*ਕਾਗ ਅਟਾਰੀ ਪਰ ਬਹੈ ਕਿਆ ਖਗਪਤ ਹੋਇ॥*

(ਫੁਟਕਲ ਪ੍ਰਮਾਣ)

ਗੁਰੂ ਜੀ ਦਾ ਸ਼ਾਂਤ ਸੁਭਾਅ, ਤੇਜ ਪ੍ਰਤਾਪ ਤੇ ਸਾਦਾ ਲਿਬਾਸ ਵੇਖ ਕੇ ਮਨੋ-ਮਨ ਹੀ ਸਾਰੀ ਕਚਹਿਰੀ ਨੇ ਨਮਸ਼ਕਾਰ ਕੀਤੀ। ਸਾਰੇ ਚੁੱਪ ਬੈਠੇ ਸਨ। ਗੁਰੂ ਜੀ ਨੇ ਇਸ ਚੁਪ ਨੂੰ ਤੋੜਨ ਲਈ ਬਚਨ ਕੀਤਾ। ਹੇ ਦਿੱਲੀ ਨਾਥ ! ਸਾਨੂੰ ਕਿਸ ਮਤਲਬ ਲਈ ਬੁਲਾਵਾ ਭੇਜਿਆ ਹੈ ?

*ਸ੍ਰੀ ਸਤਿਗੁਰ ਬੋਲੇ ਤਿਹ ਸਾਥ। ਕਯਾ ਹਮ ਸੌਂ ਕਹਿ ਦਿੱਲੀ ਨਾਥ ?*
*ਕੌਨ ਕਾਜ ਹਮਰੇ ਬਸਿ ਜੋਵਾ। ਜੋ ਤੁਮ ਤੇ ਨਹਿੰ ਪੂਰਨ ਹੋਵਾ॥ ੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸ਼ੂ ੪੮)

ਤਾਂ ਔਰੰਗਜ਼ੇਬ ਨੇ ਕਿਹਾ ਕਿ ਹੋਰ ਤਾਂ ਕੋਈ ਕੰਮ ਨਹੀਂ, ਇਕੋ ਹੀ ਕੰਮ ਹੈ ਕਿ ਮੇਰੇ ਮਨ ਦਾ ਸੰਕਲਪ ਹੈ ਕਿ ਸਾਰੇ ਲੋਕਾਂ ਨੂੰ ਇਕੋ ਜਿਹਾ ਬਣਾ ਦੇਵਾਂ, ਹਿੰਦੂ ਤੇ ਮੁਸਲਮਾਨ ਦੋ ਧਰਮ ਹਨ। ਹਿੰਦੂ ਮਤ ਬਹੁਤ ਕੱਚਾ ਹੈ, ਪੱਥਰ ਪੂਜ ਹਨ। ਇਹਨਾਂ ਨੂੰ ਖ਼ੁਦਾ ਪ੍ਰਸਤ ਬਣਾਉਣ ਲਈ ਇਕੋ ਹੀ ਮੇਰੇ ਕੋਲ ਰਾਹ ਹੈ ਕਿ ਇਹਨਾਂ ਨੂੰ ਇਸਲਾਮ ਵਿਚ ਲੈ ਆਵਾਂ। ਇਹ ਪੱਥਰ ਪੂਜ ਕੇ ਦੋਜ਼ਕਾਂ ਵਿਚ ਜਾਂਦੇ ਹਨ, ਇਹਨਾਂ ਤੇ ਉਪਕਾਰ ਕਰਨ ਲਈ ਮੈਂ ਇਹਨਾਂ ਨੂੰ ਇਕਮਈ ਕਰਨਾ ਸੋਚਿਆ ਹੈ।

*ਸਭਿ ਜਗ ਮੁਸਲਮਾਨ ਕਰਿ ਦੇਨਾ। ਏਕ ਮਈ ਸਭਿ ਕੋ ਪਿਖ ਭੇਲਾ।*
*ਹਿੰਦੂ ਰਹੈ ਨ ਭੂ ਮਹਿ ਕੋਊ। ਇਹ ਨਿਸ਼ਚਾ ਹਮਰੇ ਦਿਢ ਹੋਊ॥ ੪॥*

ਇਸ ਨਿਸ਼ਚੇ ਅਨੁਸਾਰ ਕਿ ਹਿੰਦੂਆਂ ਦਾ ਕੱਚਾ ਤੇ ਝੂਠਾ ਮੱਤ ਹੈ, ਇਸ ਲਈ ਇਹ ਸੱਚੇ ਮਤ ਵਿਚ ਆ ਜਾਣ। ਹਿੰਦੂਆਂ ਦੀ ਉਹ ਅਰਜ਼ੀ ਬਾਦਸ਼ਾਹ ਨੇ ਗੁਰੂ ਜੀ ਨੂੰ ਕੱਢ ਕੇ ਵਖਾਈ ਜਿਸ ਵਿਚ ਲਿਖਿਆ ਹੈ ਕਿ ਜੇਕਰ ਆਪ ਦੀਨ ਕਬੂਲ ਕਰ ਲਵੋਗੇ ਤਾਂ ਸਾਰੇ ਹਿੰਦੂ ਇਸਲਾਮ ਵਿਚ ਆ ਜਾਣਗੇ। ਕਿਉਂਕਿ ਉਹ ਲਿਖ਼ਤ ਦੁਆਰਾ ਸਾਡੇ ਨਾਲ ਇਕਰਾਰਨਾਮਾ ਕਰ ਚੁੱਕੇ ਹਨ। ਔਰੰਗਜ਼ੇਬ ਨੇ ਕਿਹਾ ਕਿ ਅਰਬ ਦੇਸ਼ ਵਾਂਗੂੰ ਸਾਰੇ ਭਾਰਤ ਵਿਚ ਇਕ ਹੀ ਦੀਨ ਹੋ ਜਾਵੇ, ਜਿਸ 'ਤੇ ਸਾਰੇ ਝਗੜੇ ਹੀ ਮੁਕ ਜਾਣ। ਫਿਰ ਇਕ ਪੈਗੰਬਰ ਦੀ ਉਮਤ ਸਕੇ ਭਾਈ ਬਣੇ ਰਹਿਣਗੇ। ਕੋਈ ਝਗੜਾ ਕਲੇਸ਼ ਨਹੀਂ ਉੱਠੇਗਾ। ਨਾਲੇ ਸਾਡੇ ਪੈਗੰਬਰ ਦਾ ਹੁਕਮ ਹੈ ਕਿ ਕਾਫ਼ਰਾਂ ਨੂੰ ਮੋਮਨ ਬਣਾਉਣ ਵਾਲੇ ਨੂੰ ਬਹਿਸ਼ਤ ਮਿਲਦੀ ਹੈ, ਜੋ ਬੁੱਤਪ੍ਰਸਤੀ ਕਰਨ ਵਾਲੇ ਕਾਫ਼ਰ ਹਨ। ਇਸ ਲਈ ਮੈਂ ਇਹਨਾਂ 'ਤੇ ਤਰਸ ਕਰਕੇ ਇਹਨਾਂ ਨੂੰ ਬਹਿਸ਼ਤ ਭੇਜਣਾ ਚਾਹੁੰਦਾ ਹਾਂ। ਇਸ ਕਰਕੇ ਮੇਰੇ ਵੀ ਗੁਨਾਹ ਬਖ਼ਸ਼ੇ ਜਾਣਗੇ। ਮੈਂ ਇਹ ਹੁਕਮ ਕਰਕੇ ਪ੍ਰਤਿਗਿਆ ਵੀ ਕੀ ਕਰ ਰੱਖੀ ਹੈ ਕਿ ਜੋ ਮੇਰੇ ਕਹਿਣ 'ਤੇ ਇਸਲਾਮ ਵਿਚ ਪ੍ਰਵੇਸ਼ ਕਰੇਗਾ, ਉਸਨੂੰ ਮੈਂ ਧਨ ਪਦਾਰਥ, ਜ਼ਮੀਨ, ਮਕਾਨ, ਵਡਿਆਈ ਦੇਣ ਨੂੰ ਤਿਆਰ ਹਾਂ। ਇਹ ਮੇਰਾ ਅਸਲ ਉਦੇਸ਼ ਹੈ, ਜਿਸਦੇ ਪੂਰਿਆਂ ਕਰਨ ਵਾਸਤੇ ਤੁਹਾਨੂੰ ਤਕਲੀਫ਼ ਦਿੱਤੀ ਹੈ। ਜਿਹੜਾ ਇਸ ਹੁਕਮ ਨੂੰ ਨਹੀਂ ਮੰਨੇਗਾ, ਉਹਨਾਂ ਨੂੰ ਮੈਂ ਇੱਥੇ ਦੁੱਖ ਦੇਵਾਂਗਾ, ਤੇ ਖ਼ੁਦਾ ਅੱਗੇ ਦੋਜ਼ਕਾਂ ਵਿਚ ਪਾਵੇਗਾ।

ਇਹ ਗੱਲ ਸੁਣ ਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਉਤਰ ਦਿੱਤਾ ਕਿ ਜੋ ਅਕਾਲ ਪੁਰਖ ਦੀ ਮਰਜ਼ੀ ਹੈ, ਉਹੀ ਹੋਵੇਗਾ ਤੇ ਮੰਨਣੀ ਵੀ ਉਹੀ ਚਾਹੀਦੀ ਹੈ। ਉਹ ਸਭ ਨੂੰ ਯਥਾ ਕਰਨ ਤਥਾ ਫਲ ਦੇਣ ਵਾਲਾ ਹੈ। ਉਸ ਨੂੰ ਕਿਸੇ ਹਿੰਦੂ-ਮੁਸਲਮਾਨ ਦਾ ਪੱਖ ਨਹੀਂ ਹੈ। ਬਹਿਸ਼ਤ ਤੇ ਦੋਜ਼ਕ ਸਭ ਨੂੰ ਕਰਮਾਂ ਅਨੁਸਾਰ ਦਿੰਦਾ ਹੈ। ਉਸਦਾ ਪਿਆਰਾ-ਦੁਪਿਆਰਾ ਕੋਈ ਨਹੀਂ। ਜੇ ਉਸ ਨੂੰ ਇਹ ਭਾਉਂਦਾ ਤਾਂ ਹਿੰਦੂ ਪੈਦਾ ਹੀ ਨਾ ਹੁੰਦੇ ਤਾਂ ਫਿਰ ਸੁੰਨਤ-ਸ਼ਰ੍ਹਾ ਕੀਤੀ ਕਰਾਈ ਮੁਸਲਮਾਨ ਜੰਮਿਆ ਕਰਦੇ। ਇਹ ਪਿਛੋਂ ਸਭ ਬਨਾਵਟ ਕੀਤੀ ਜਾਂਦੀ ਹੈ। ਜਨਮ ਤੋਂ ਹੀ ਕੋਈ ਹਿੰਦੂ ਮੁਸਲਮਾਨ ਨਹੀਂ। ਬਨਾਵਟ ਬਾਅਦ ਵਿਚ ਕੀਤੀ ਜਾਂਦੀ ਹੈ।

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥ ੧॥*

(ਗਉੜੀ ਕਬੀਰ ਜੀ, ਅੰਗ ੩੨੪)

ਜੋ ਤੂੰ ਹਕੂਮਤ ਦੀ ਤਾਕਤ ਨਾਲ ਮੁਸਲਮਾਨ ਬਣਾਉਣਾ ਚਾਹੁੰਦਾ ਹੈ ਤਾਂ ਇਹ ਭਾਰੀ ਅਨਿਆ ਹੈ। ਪ੍ਰਭੂ ਦੀ ਹੁਕਮ ਅਦੂਲੀ ਹੈ, ਜੋ ਉਸ ਨੂੰ ਨਹੀਂ ਭਾਵੇਗੀ। ਔਰੰਗਜ਼ੇਬ ਨੇ ਜੋ ਪਹਿਲਾ ਦਾਅ ਪੇਚ ਗੁਰੂ ਜੀ ਨੂੰ ਵਡਿਆਉਣ ਦਾ ਖੇਡਿਆ, ਚੰਦਨ ਦੀ ਚੌਕੀ 'ਤੇ ਮੁਰਸ਼ਦ ਦੇ ਥਾਂ ਬਿਠਾਉਣਾ। ਇਹ ਵੀ ਇਕ ਉਸੇ ਹੀ ਕੜੀ ਦੀ ਚਾਲ ਸੀ। ਫਿਰ ਸਤਿਗੁਰੂ ਜੀ ਨੂੰ, ਦੂਸਰਾ ਲਾਲਚ ਸੋਚ ਕੇ ਇਹ ਦਿੱਤਾ ਕਿ ਪੀਰਾਂ-ਫ਼ਕੀਰਾਂ ਨੂੰ ਲੋਕਾਂ ਦੀ ਵਡਿਆਈ ਕਰਾਉਣ ਦੀ ਇੱਛਾ ਹੁੰਦੀ ਹੈ। ਵਡਿਆਈ ਇਕ ਮਨੁੱਖ ਦੀ ਅਜਿਹੀ ਕਮਜ਼ੋਰੀ ਹੈ ਜੋ ਵੱਡਿਆਂ-ਵੱਡਿਆਂ ਨੂੰ ਕਾਬੂ ਕਰ ਲੈਂਦੀ ਹੈ। ਇਸ ਦਾ ਅਸਰ ਕੱਚੀ ਅਵਸਥਾ ਵਾਲਿਆਂ 'ਤੇ ਹੁੰਦਾ ਹੈ। ਗੁਰੂ ਜੀ ਦੀ ਤਾਂ ਗੱਲ ਹੀ ਕੀ ਹੈ, ਗੁਰੂ ਜੀ ਦੇ ਤਾਂ ਸਿੱਖ ਵੀ ਵਡਿਆਈ ਤੋਂ ਅੱਗੇ ਹਨ। ਔਰੰਗਜ਼ੇਬ ਨੇ ਕਿਹਾ, ਮਹਾਰਾਜ, ਤੁਹਾਨੂੰ ਜੋ ਮੈਂ ਆਪਣੇ ਕੋਲ ਬੁਲਾਉਣ ਦੀ ਖੇਚਲ ਦਿੱਤੀ ਹੈ ਤਾਂਕਿ ਇਸ ਨੇਕ ਕੰਮ ਵਿਚ ਮੇਰਾ ਹੱਥ ਵਟਾਉ। ਹਿੰਦੂਆ ਦੀ ਲਿਖ਼ਤ ਮੇਰੇ ਕੋਲ ਹੈ। ਉਹ ਤੁਹਾਨੂੰ ਆਪਣਾ ਗੁਰੂ ਮੰਨ ਚੁੱਕੇ ਹਨ ਤੇ ਤੁਹਾਡੇ ਫੈਸਲੇ ਨੂੰ ਸਾਰੇ ਹਿੰਦੋਸਤਾਨ ਦੇ ਹਿੰਦੂ ਮੰਨਣਗੇ। ਤੁਹਾਨੂੰ ਆਪਣਾ ਧਰਮ ਦਾ ਆਗੂ ਤਸਲੀਮ ਕਰ ਚੁੱਕੇ ਹਨ। ਤੁਸੀਂ ਇਹ ਉਪਕਾਰ ਕਰੋ ਕਿ ਇਕ ਵਾਰੀ ਆਪ ਦੀਨ ਇਸਲਾਮ ਕਬੂਲ ਕਰ ਲਵੋ। ਇਸ ਦੇ ਬਦਲੇ ਤੁਹਾਨੂੰ ਪੀਰਾਨ-ਪੀਰ ਪਦਵੀ ਦਿੱਤੀ ਜਾਵੇਗੀ ਅਤੇ ਮਨਮਰਜ਼ੀ ਦੇ ਧਨ ਪਦਾਰਥ ਅਤੇ ਮੈਂ ਆਪਣੀ ਲੜਕੀ ਦਾ ਡੋਲਾ ਦੇਣ ਨੂੰ ਵੀ ਤਿਆਰ ਹਾਂ।

ਔਰੰਗਜ਼ੇਬ ਇਸਲਾਮ ਦੇ ਮਾਮਲੇ ਵਿਚ ਇੰਨਾ ਡਿਗ ਸਕਦਾ ਹੈ, ਕੋਈ ਸੋਚ ਵੀ ਨਹੀਂ ਸਕਦਾ ਸੀ। ਜਿਹੜੀ ਗੱਲ ਕਹਿਣੀ ਸੱਜਦੀ ਵੀ ਨਹੀਂ ਸੀ, ਔਰੰਗਜ਼ੇਬ ਨੇ ਉਹ ਵੀ ਕਹਿ ਦਿੱਤੀ ਅਤੇ ਨਾਲ ਇਹ ਕਿਹਾ ਕਿ ਹੁਕਮ ਆਪ ਦਾ ਚੱਲੇਗਾ। ਮੈਂ ਤੁਹਾਡਾ ਤਾਬਿਆਦਾਰ ਬਣਿਆ ਰਹਾਂਗਾ, ਕੇਵਲ ਨਾਮ ਦਾ ਹੀ ਬਾਦਸ਼ਾਹ ਬਣਿਆ ਰਹਾਂਗਾ। ਇਹ ਇਕ ਅਜਿਹਾ ਲਾਲਚ ਧਨ ਪਦਾਰਥ ਤੇ ਵਡਿਆਈ ਦਾ ਸੀ, ਜਿੱਥੇ ਆਮ ਮਨੁੱਖ ਸਥਿਰ ਨਹੀਂ ਰਹਿ ਸਕਦਾ ਸੀ। ਜਿਸ 'ਤੇ ਗੁਰੂ ਜੀ ਨੇ

ਉੱਤਰ ਦਿੱਤਾ ਕਿ ਔਰੰਗਜ਼ੇਬ, ਕੀ ਤੈਨੂੰ ਇਹ ਚੇਤਾ ਨਹੀਂ ਕਿ ਗੁਰੂ ਨਾਨਕ ਦੀ ਗੱਦੀ ਪੀਰਾਨ ਪੀਰ ਹੈ। ਜੋ ਪਦਵੀ ਮੇਰੇ ਕੋਲ ਪਹਿਲਾਂ ਹੀ ਹੈ, ਤੂੰ ਮੈਨੂੰ ਉਹ ਕੀ ਦੇਵੇਂਗਾ। ਇਸ ਗੱਦੀ ਦੇ ਸੇਵਕ ਵੱਡੇ-ਵੱਡੇ ਪੀਰ ਗੁਰੂ ਨਾਨਕ ਦੇ ਚਰਨਾਂ 'ਤੇ ਝੁਕੇ। ਪੰਜਵੇਂ ਜਾਮੇ ਵਿਚ ਤੁਹਾਡੇ ਇਸਲਾਮ ਦੇ ਮੰਨੇ ਪ੍ਰਮੰਨੇ ਪੀਰ ਮੀਆਂ ਮੀਰ ਇਸ ਗੱਦੀ ਦੇ ਸੇਵਕ ਰਹੇ। ਫਿਰ ਤੂੰ ਮੈਨੂੰ ਉਸ ਪਦਵੀ ਦਾ ਲਾਲਚ ਦਿੰਦਾ ਹੈਂ ਜੋ ਮੇਰੇ ਕੋਲ ਪਹਿਲਾਂ ਹੀ ਹੈ। ਰਹੀ ਗੱਲ ਧਨ ਪਦਾਰਥ ਦੀ, ਇਹ ਧਨ ਪਦਾਰਥ ਦਾ ਤਾਂ ਕਦੇ ਬਚਪਨ ਵਿਚ ਵੀ ਲਾਲਚ ਨਹੀਂ ਕੀਤਾ, ਬਲਕਿ ਮਾਇਆ ਨੂੰ ਮੈਂ ਛਲ ਰੂਪ ਜਾਣਦਾ ਹਾਂ।

*ਮਾਈ ਮਾਇਆ ਛਲੁ॥*

*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ॥*

(ਟੋਡੀ ਮਹਲਾ ੫ ਅੰਗ ੭੧੭)

ਅਤੇ ਜੋ ਵੀ ਸ਼ਾਹੀ ਘਰਾਣੇ ਵਿਚ ਇਹ ਰਿਸ਼ਤੇਦਾਰੀ ਪਾਉਣ ਦਾ ਲਾਲਚ ਦਿੱਤਾ ਹੈ, ਲੱਗਦਾ ਹੈ ਕਿ ਤੈਨੂੰ ਧਰਮ ਦੇ ਬਾਰੇ ਕੋਈ ਬਹੁਤਾ ਗਿਆਨ ਨਹੀਂ ਹੈ। ਇਹ ਲਾਲਚੀ ਵਿਸ਼ਈ ਵਿਕਾਰੀ ਬੰਦਿਆਂ 'ਤੇ ਤਾਂ ਅਸਰ ਕਰ ਸਕਦਾ ਹੈ, ਪਰ ਮੇਰੇ 'ਤੇ ਤਾਂ ਕੀ, ਮੇਰੇ ਸਿੱਖਾਂ ਤੇ ਵੀ ਇਸਦਾ ਅਸਰ ਨਹੀਂ ਹੋ ਸਕਦਾ। ਕਿਉਂਕਿ ਸਾਡੇ ਵੱਡੇ ਗੁਰੂ ਸਾਹਿਬਾਨਾਂ ਨੇ ਸਾਨੂੰ ਤਾਂ ਖੋਟੀ ਅੱਖ ਨਾਲ ਵੇਖਣ ਦੀ ਵੀ ਆਗਿਆ ਨਹੀਂ ਦਿੱਤੀ। ਇਹ ਕੰਮ ਜੀਵਨ ਤੋਂ ਡਿੱਗੇ ਲੋਕਾਂ ਦਾ ਹੈ। ਇਹ ਸੌਦਾ ਕਿਸੇ ਵਿਸ਼ਈ ਪੁਰਸ਼ ਨਾਲ ਕਰੀਂ ਜੋ ਧਰਮ ਤੋਂ ਡਿੱਗਿਆ ਹੋਵੇ।

*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ*

(ਸੁਖਮਨੀ ਸਾਹਿਬ ਅੰਗ ੨੭੪)

ਮੈਂ ਤਾਂ ਖ਼ੁਦ ਆਪਣੇ ਸਿੱਖਾਂ ਨੂੰ ਇਹ ਬਚਨ ਦੇ ਕੇ ਇਸ ਕੁਕਰਮ ਤੋਂ ਵਰਜਿਆ ਹੈ :

*ਮਨ ਰੇ ਕਉਨੁ ਕੁਮਤਿ ਤੈ ਲੀਨੀ॥*

*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥ ੧॥*

(ਸੋਰਠਿ ਮਹਲਾ ੯,ਅੰ: ੬੩੧)

ਇਸ ਲਈ ਇਹ ਗੱਲ ਅੱਜ ਤੋਂ ਬਾਅਦ ਮੇਰੇ ਕੰਨ ਸੁਣਨਾ ਵੀ ਨਹੀਂ ਚਾਹੁੰਦੇ ਅਤੇ ਜੋ ਤੂੰ ਆਪਣੇ ਨਾਲ ਇਹ ਰਿਸ਼ਤੇਦਾਰੀ ਪਾਉਣੀ ਚਾਹੁੰਦਾ ਹੈਂ, ਧੀ ਦਾ ਡੋਲਾ ਦੇਣ ਦੀ ਗੱਲ ਕਰਦਿਆਂ ਤੈਨੂੰ ਲੱਜਾ ਨਹੀਂ ਆਈ। ਮੈਂ ਤਾਂ ਆਪਣੀ ਵਿਆਹੁਤਾ ਇਸਤਰੀ ਜਿਸਨੇ ਮੇਰੇ ਬੂਹੇ 'ਤੇ ਬਹਿ ਕੇ ਜਵਾਨੀ ਢਾਲ ਦਿੱਤੀ ਸੀ, ਕਦੇ ਉਸਨੂੰ ਵੇਖ ਕੇ ਵੀ ਵਿਸ਼ੇ ਦਾ ਫੁਰਨਾ ਨਹੀਂ ਸੀ ਫੁਰਿਆ। ਬਾਕੀ ਤੇਰੇ ਵਰਗੇ ਧਰਮ ਤੋਂ ਅਣਜਾਣਾਂ ਦੀਆਂ ਅੱਖਾਂ 'ਤੇ ਸ਼ਰ੍ਹਾ ਦੇ ਖੋਪੇ ਬੰਨੇ ਹੋਏ ਹਨ। ਤੂੰ ਕੈਸਾ ਸੁਆਰਥੀ ਬਾਦਸ਼ਾਹ ਹੈਂ, ਬਾਦਸ਼ਾਹ ਤਾਂ ਪਰਜਾ ਦਾ ਪਿਤਾ ਹੋਇਆ ਕਰਦਾ ਹੈ। ਅਥਵਾ ਪਰਜਾ ਰੂਪ ਖੇਤ ਦੀ ਵਾੜ ਹੋਇਆ ਕਰਦਾ ਹੈ, ਪਰ ਜੇ ਵਾੜ ਹੀ ਖੇਤ ਨੂੰ ਖਾਣ ਲੱਗ ਜਾਏ ਤਾਂ ਖੇਤ ਕਿਵੇਂ ਬਚੇਗਾ। ਤੂੰ ਖ਼ੁਦ ਆਪਣੇ ਪਿਤਾ ਸ਼ਾਹਜਹਾਂ ਦੀਆਂ ਅੱਖਾਂ ਕੱਢ ਕੇ ਕੈਦ ਵਿਚ ਰੱਖਿਆ ਤੇ ਉਸਦੇ ਪਿਆਸ ਲੱਗਣ ਤੋਂ ਪਾਣੀ ਦੀ ਬੂੰਦ ਤੱਕ ਨਹੀਂ ਦਿੱਤੀ। ਪਿਤਾ ਦਾ ਨਿਰਾਦਰ ਕਰਨ ਕਰਕੇ ਤੂੰ ਇਕ ਲਾਇਕ ਪੁੱਤਰ ਸਾਬਤ ਨਹੀਂ ਹੋਇਆ ਤੇ ਫਿਰ ਭਰਾ ਬਾਹਵਾਂ ਹੋਇਆ ਕਰਦੇ ਹਨ ਪਰ ਤੂੰ ਆਪਣੇ ਮਾਂ ਜਾਏ ਵੀਰ ਧੋਖੇ ਨਾਲ ਮਾਰੇ। ਦਾਰਾ ਸ਼ਿਕੋਹ ਵਰਗੇ ਸੱਚੇ ਸੁੱਚੇ ਬ੍ਰਹਮ ਗਿਆਨੀ ਫ਼ਕੀਰਾਂ ਦੀ ਸੰਗਤ ਕਰਨ ਵਾਲੇ ਦਰਵੇਸ਼ ਦਾ ਸਿਰ ਵਢਾ ਕੇ ਆਪਣੀ ਕਚਹਿਰੀ ਵਿਚ ਪੇਸ਼ ਕਰਵਾਇਆ। ਫਿਰ ਵੱਢੇ ਸਿਰ ਨੂੰ ਵੇਖ ਕੇ ਮਗਰ ਮੱਛ ਵਾਲੇ ਹੰਝੂ ਵੀ ਸੁੱਟੇ ਤੇ ਇਹ ਵੀ ਕਿਹਾ ਕਿ ਤੂੰ ਮੇਰਾ ਮਾਂ ਜਾਇਆ ਵੀਰ ਸੀ। ਇਹ ਤੇਰੇ ਰੋਣ ਤੇ ਸਿਰ ਵੱਢਣ ਦਾ ਅਰਥ ਕੀ ਹੈ। ਯਾਦ ਰੱਖੀਂ ਜਿਸ ਰਾਜ ਬਦਲੇ ਐਡੇ-ਐਡੇ ਜ਼ੁਲਮ ਕੀਤੇ ਹਨ, ਪਿਤਾ ਤੇ ਭਰਾਵਾਂ ਦਾ ਕਤਲ ਕਰਨ ਵਾਲਿਆ, ਇਹ ਰਾਜ ਹਮੇਸ਼ਾਂ ਨਹੀਂ ਰਹਿਣਾ। ਫਿਰ ਤੂੰ ਅਮੋਘ ਨਾਥ ਹਿੰਦੂਆਂ ਦੇ ਮੰਨੇ-ਪ੍ਰਮੰਨੇ ਬ੍ਰਹਮ ਗਿਆਨੀ ਫ਼ਕੀਰ ਨੂੰ ਕਤਲ ਕੀਤਾ। ਇਸਲਾਮ ਦੇ ਵਿਚੋਂ ਸਰਮੱਧ ਵਰਗੇ ਫ਼ਕੀਰ ਕਤਲ ਕਰ ਦਿੱਤੇ। ਕੀ ਇਹੀ ਧਰਮ ਹੈ ਜੋ ਤੂੰ ਕਰ ਰਿਹਾ ਹੈਂ ? ਜੇ ਭਲਾ ਚਾਹੁੰਦਾ ਹੈਂ ਤਾਂ ਆਪਣੇ ਇਰਾਦੇ

ਬਦਲ, ਪਰਜਾ ਨੂੰ ਇਕੋ ਜਿਹੀ ਸਮਝ। ਔਰੰਗਜ਼ੇਬ ਨੇ ਸਾਰੇ ਪੰਜਬ ਦੀ ਨਵਾਬੀ ਦੇਣ ਦੀ ਵੀ ਗੱਲ ਕੀਤੀ ਤਾਂ ਮਹਾਰਾਜ ਨੇ ਇਹ ਪਾਤਸ਼ਾਹੀਆਂ ਝੂਠੀਆਂ ਹਨ ਕਹਿ ਕੇ ਤੇ ਗੁਰਬਾਣੀ ਦੀ ਤੁਕ ਪੜ ਕੇ ਝੂਠ ਸਾਬਤ ਕਰ ਦਿੱਤਾ।

*ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥ ੨੫॥*

(ਜਪੁਜੀ ਸਾਹਿਬ, ਅੰਗ ੫)

*ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ॥ ੧੧॥*

(ਸਲੋਕ ਮ: ੩, ਅੰਗ ੧੪੧੩)

ਫਿਰ ਗੁਰੂ ਜੀ ਨੇ ਇਸ ਗੱਲ ਦਾ ਵੀ ਉੱਤਰ ਦਿੱਤਾ ਕਿ ਜੋ ਤੂੰ ਚਾਹੁੰਦਾ ਹੈਂ ਕਿ ਇਕੋ ਹੀ ਧਰਮ ਹੋਵੇ ਤਾਂ ਝਗੜੇ ਮੁੱਕ ਜਾਣਗੇ। ਜੈਸਾ ਅਰਬ ਵਿਚ ਹੈ। ਮੈਂ ਤੈਨੂੰ ਪੁੱਛਦਾ ਹਾਂ ਕਿ ਤੁਹਾਡੇ ਮੁਸਲਮਾਨਾਂ ਵਿਚ ੭੨ ਫਿਰਕੇ ਹਨ। ਬਾਂਸਾਂ ਵਾਂਗੂੰ ਇਕ ਦੂਜੇ ਨਾਲ ਖਹਿੰਦੇ ਹਨ। ਕੀ ਸ਼ੀਆ ਤੇ ਸੁੰਨੀਆਂ ਦਾ ਕੋਈ ਝਗੜਾ ਨਹੀਂ ?

ਇਸ ਪਹਿਲੇ ਦਿਨ ਦੀ ਮੁਲਾਕਾਤ ਵਿਚ ਔਰੰਗਜ਼ੇਬ ਦੇ ਪੱਲੇ ਕੁਝ ਨਾ ਪਿਆ। ਗੁਰੂ ਜੀ ਵਾਪਸ ਆ ਗਏ। ਦੂਸਰੇ ਦਿਨ ਫੇਰ ਬੁਲਾਇਆ ਔਰੰਗਜ਼ੇਬ ਨੇ ਅਤੇ ਫਿਰ ਉਹੀ ਕੱਲ੍ਹ ਵਾਲਾ ਰਾਗ ਅਲਾਪਿਆ। ਸਤਿਗੁਰੂ ਜੀ ਨੇ ਕਿਹਾ ਜੋ ਤੂੰ ਇਕ ਮਜ਼੍ਹਬ ਪੈਦਾ ਕਰਨਾ ਚਾਹੁੰਦਾ ਹੈਂ ਤਾਂ ਔਰੰਗਜ਼ੇਬ ਖ਼ੁਦਾ ਨੂੰ ਕੁਝ ਹੋਰ ਹੀ ਭਾਉਂਦਾ ਹੈ। ਉਸਨੇ ਪੁੱਛਿਆ ਕੀ ਭਾਉਂਦਾ ਹੈ ? ਤਾਂ ਗੁਰੂ ਜੀ ਨੇ ਕਿਹਾ ਇਹਦਾ ਉੱਤਰ ਲੈਣ ਲਈ ਤੂੰ ਇਕ ਕਾਰਜ ਕਰ ਕਿ ਪੰਜ ਮਣ ਕਾਲੀਆਂ ਮਿਰਚਾਂ ਮੰਗਵਾ ਲੈ। ਉਹਨਾਂ ਨੂੰ ਚੰਗੀ ਤਰ੍ਹਾਂ ਅੱਠ ਪਹਿਰ ਸੜਵਾ ਫੇਰ ਤੈਨੂੰ ਉੱਤਰ ਦੇਵਾਂਗੇ। ਔਰੰਗਜ਼ੇਬ ਨੇ ਉਸੇ ਤਰ੍ਹਾਂ ਕਰਕੇ ਜਦੋਂ ਅੱਠ ਪਹਿਰਾਂ ਵਿਚ ਸੜ ਕੇ ਸੁਆ ਹੋ ਗਈਆਂ, ਫੇਰ ਪੁੱਛਿਆ ਹੁਣ ਦੱਸੋ। ਤਾਂ ਗੁਰੂ ਜੀ ਨੇ ਕਿਹਾ ਇਹਨਾਂ ਨੂੰ ਚੰਗੀ ਤਰ੍ਹਾਂ ਹੱਥਾਂ ਨਾਲ ਤੁਹਾਡੇ ਬੰਦੇ ਮਲਨ ਤੇ ਫੇਰ ਇਸ ਸੁਆਹ ਨੂੰ ਛਾਣ ਦਿਉ। ਔਰੰਗਜ਼ੇਬ ਨੇ ਉਸੇ ਤਰ੍ਹਾਂ ਆਪਣੇ ਕਰਮਚਾਰੀਆਂ ਨੂੰ ਕਹਿ ਕੇ ਕੀਤਾ, ਪਰ ਅਚਾਨਕ ਕੀ ਵੇਖਦੇ ਹਨ ਕਿ ਤਿੰਨ ਮਿਰਚਾਂ ਕਾਲੀਆਂ ਸਾਬਤ ਰਹਿ ਗਈਆਂ, ਜਿਨ੍ਹਾਂ ਨੂੰ ਸੇਕ ਮਾਤਰ ਵੀ ਨਹੀਂ ਲੱਗਾ। ਔਰੰਗਜ਼ੇਬ ਨੇ ਕਿਹਾ ਕਿ ਪੀਰ ਜੀ ਤੁਸੀਂ ਕਹਿੰਦੇ ਸੀ ਕਿ ਕੱਲ ਉਤਰ ਦਿਆਂਗਾ। ਤਾਂ ਗੁਰੂ ਜੀ ਨੇ ਕਿਹਾ ਰਾਜਨ, ਤੇਰੇ ਪ੍ਰਸ਼ਨ ਦਾ ਉੱਤਰ ਤਾਂ ਇਹ ਕਾਲੀਆਂ ਮਿਰਚਾਂ ਦੇ ਰਹੀਆਂ ਹਨ। ਤੇਰੇ ਸਮਝ ਵਿਚ ਨਹੀਂ ਆ ਰਹੀ। ਤਾਂ ਔਰੰਗਜ਼ੇਬ ਨੇ ਕਿਹਾ ਕਿ ਆਪ ਹੀ ਨਿਰਣਾ ਕਰ ਕੇ ਦੱਸੋ। ਤਾਂ ਗੁਰੂ ਜੀ ਨੇ ਕਿਹਾ ਇਹ ਮਿਰਚਾਂ ਆਪਣੇ ਧਰਮ ਦਾ ਪ੍ਰਤੀਕ ਹਨ। ਹਿੰਦੂ ਤੁਰਕ ਦੋ ਮਜ਼੍ਹਬ ਤਾਂ ਪਹਿਲਾਂ ਹੀ ਮੌਜੂਦ ਹਨ, ਦੋ ਮਿਰਚਾਂ ਤਾਂ ਉਨ੍ਹਾਂ ਦਾ ਪ੍ਰਤੀਕ ਹਨ ਤੇ ਤੀਸਰੀ ਮਿਰਚ ਇਨ੍ਹਾਂ ਦੋਨਾਂ ਤੇ ਜੋ ਨਿਆਰਾ ਤੀਸਰਾ ਧਰਮ ਖ਼ਾਲਸਾ ਪੈਦਾ ਹੋਵੇਗਾ, ਉਸਦਾ ਪ੍ਰਤੀਕ ਤੀਸਰੀ ਮਿਰਚ ਹੈ।

*ਜਿਸ ਖੁਦਾਇ ਕੀ ਮਰਜ਼ੀ ਅਹੈ। ਉਤਰ ਤਥਾ ਮਿਰਚ ਇਹ ਕਹੈਂ॥ ੩੪॥*
*ਇਕ ਕਰ ਦੇਉ ਚਾਹਿ ਇਹ ਤੇਰੀ। ਨਹਿ ਖੁਦਾਇ ਕੀ ਹਮ ਨੇ ਹੇਰੀ॥*
*ਪੂਰਬ ਹਿੰਦੂ ਤੁਰਕ ਜਗ ਦੋਇ। ਅਬ ਤੇ ਤੀਨ ਜਾਨੀਏ ਹੋਇ॥ ੩੫॥*

ਤੇ ਤੇਰਾ ਮਨੋਰਥ ਖ਼ਾਲੀ ਰਹਿ ਜਾਏਗਾ। ਖ਼ੁਦਾ ਸਾਰੀ ਖ਼ਲਕਤ ਦਾ ਮਾਲਕ ਹੈ। ਤੇਰੇ ਵਰਗੇ ਵੱਡੇ ਵੱਡੇ ਇਥੋਂ ਹੋ ਗੁਜ਼ਰੇ ਹਨ।

*ਯਾਂ ਤੇ ਮਿਰਚਨ ਕੋ ਦ੍ਰਿਸਟਾਂਤ। ਪ੍ਰਭੁ ਮਰਜ਼ੀ ਦੇਖਨਿ ਸੱਖਯਾਤ॥*
*ਹੋਇ ਨ ਏਕੋ, ਦੋਇ ਨ ਦਹੈਂ। ਬਨਿਹ ਤੀਨ ਪੁਨ ਥਿਰਤਾ ਲਹੈਂ॥ ੪੧॥*
*ਇਹ ਖੁਦਾਇ ਕੀ ਲਖਹੁ ਰਜਾਇ। ਜਿਸ ਕੋ ਕੋਇ ਨ ਸਕਹਿ ਮਿਟਾਇ॥*
*ਚਲਬੋ ਸ੍ਰੀ ਪ੍ਰਭੁ ਕੇ ਅਨੁਸਾਰੀ। ਧਰਮ ਰੀਤਿ ਇਹ ਲਖਹੁ ਹਮਾਰੀ॥ ੪੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੪੮)

ਇਹ ਕੁਝ ਦੇਖ ਸੁਣ ਕੇ ਔਰੰਗਜ਼ੇਬ ਨੂੰ ਸੰਸਾ ਖੜਾ ਹੋ ਗਿਆ ਕਿ ਮੈਂ ਦੋ ਨੂੰ ਇਕ ਕਰਨਾ ਚਾਹੁੰਦਾ ਸੀ ਪਰ ਇਹ ਤਾਂ ਦੋ ਤੋਂ ਤਿੰਨ ਹੋ ਜਾਣਗੇ। ਇਕ ਵਾਰੀ ਔਰੰਗਜ਼ੇਬ ਅੰਦਰ ਤੋਂ ਇਤਨਾ ਹਿਲ ਗਿਆ ਕਿ ਉਸਨੂੰ ਆਪਣੇ-ਆਪ 'ਤੇ ਵਿਸ਼ਵਾਸ ਨਾ ਰਿਹਾ। ਸੋਚਣ ਲੱਗਾ ਕਿਤੇ ਮੈਂ ਇਨ੍ਹਾਂ ਦੀ ਗੱਲ ਮੰਨ ਕੇ ਆਪਣੇ ਆਸ਼ੇ ਤੋਂ ਭਟਕ ਨਾ ਜਾਵਾਂ। ਇਸ ਤੋਂ ਇਸਨੇ ਫੇਰ ਥੋੜ੍ਹੀ ਜਿਹੀ ਆਪਣੀ ਚਾਲ ਬਦਲੀ ਤੇ ਕਹਿਣ ਲੱਗਾ ਦੇਖੋ ਜੇ ਤੁਸੀਂ ਇਸਲਾਮ ਨਹੀਂ ਕਬੂਲ ਕਰਨੀ ਤਾਂ ਸਿਰਫ ਝੂਠ ਮੂਠ ਦਾ ਹੀ ਕਹਿ ਦੇਵੋ। ਬਾਕੀ ਤੁਸੀਂ ਆਪਣੇ ਧਰਮ 'ਚ ਸੁਤੰਤਰ ਰਹੋ। ਦੇਖੋ ਨਾ ਤੁਸੀਂ ਤਿਲਕ ਲਾਉਂਦੇ ਹੋ ਨਾ ਜਨੇਊ ਪਹਿਨਦੇ ਹੋ ਬਲਕਿ ਮੈਂ ਤਾਂ ਇਹ ਵੀ ਸੁਣਿਆ ਹੈ ਕਿ ਤੁਹਾਡੇ ਨਾਨਕਸ਼ਾਹ ਪੀਰ ਨੇ ਜੰਞੂ ਦਾ ਵਿਰੋਧ ਕੀਤਾ ਸੀ। ਫਿਰ ਤੁਸੀਂ ਉਸ ਜਨੇਊ ਦੇ ਪੱਖ ਵਿਚ ਕਿਵੇਂ ਖੜੇ ਹੋ ਗਏ ? ਤਾਂ ਗੁਰੂ ਜੀ ਨੇ ਕਿਹਾ ਕਿ ਦੇਖ ਝੂਠ-ਮੂਠ ਦੀ ਗੱਲ ਅੱਜ ਤੱਕ ਨਾ ਕੋਈ ਕੀਤੀ ਹੈ ਤੇ ਨਾ ਕਰਨੀ ਹੈ।

*ਜਿਨ੍ ਮਨਿ ਹੋਰੁ ਮੁਖਿ ਹੋਰਿ ਸਿ ਕਾਂਢੇ ਕਚਿਆ॥ ੧॥*

(ਆਸਾ ਸੇਖ ਫਰੀਦ ਜੀਉ ਕੀ ਬਾਣੀ, ਅੰਗ ੪੮੮)

ਇਹ ਤਾਂ ਕੱਚਿਆਂ ਦਾ ਕੰਮ ਹੈ। ਸਤਪੁਰਖਾਂ ਨੂੰ ਅੰਦਰੋਂ-ਬਾਹਰੋਂ ਇਕੋ ਜਿਹੇ ਰਹਿਣਾ ਚਾਹੀਦਾ ਹੈ। ਬਾਕੀ ਤੂੰ ਜੋ ਜੰਞੂ ਦੀ ਗੱਲ ਕਰਦਾ ਹੈਂ ਕਿ ਗੁਰੂ ਨਾਨਕ ਜੀ ਨੇ ਜੰਞੂ ਦਾ ਵਿਰੋਧ ਕੀਤਾ ਸੀ। ਅਸਲ ਵਿਚ ਗੁਰੂ ਨਾਨਕ ਜੀ ਤੋਂ ਲੈ ਕੇ ਇਹ ਮਰਯਾਦਾ ਚਲੀ ਆ ਰਹੀ ਹੈ ਕਿ ਧਰਮ ਵਿਚ ਧੱਕਾ ਨਹੀਂ ਹੋਣ ਦੇਣਾ। ਉਸ ਵੇਲੇ ਬ੍ਰਾਹਮਣ ਧੱਕਾ ਕਰ ਰਿਹਾ ਸੀ। ਜੋ ਜ਼ਿੱਦ ਕਰਕੇ ਗਲ੍ਹ ਵਿਚ ਜਨੇਊ ਪਾਉਣਾ ਚਾਹੁੰਦਾ ਸੀ। ਧਰਮ ਧਾਰਨ ਵਿਚ ਸੁਤੰਤਰਤਾ ਚਾਹੀਦੀ ਹੈ, ਇਸ ਲਈ ਇਸ ਗੱਲ ਦਾ ਵਿਰੋਧ ਕੀਤਾ। ਨਾ ਜਨੇਊ ਪਹਿਨਣ ਵਿਚ ਵੱਡੇ ਗੁਰੂਆਂ ਨੇ ਧੱਕਾ ਸਹਿਣ ਕੀਤਾ ਅਤੇ ਨਾ ਹੀ ਜਨੇਊ ਲਹਿਣ ਵਿਚ ਧੱਕਾ ਸਹਿਣ ਕਰਨਾ ਹੈ। ਇਹ ਗੁਰੂ ਨਾਨਕ ਜੀ ਦੇ ਘਰ ਦੀ ਰੀਤ ਹੈ। ਔਰੰਗਜ਼ੇਬ ਨੇ ਕਿਹਾ ਸੀ ਕਿ ਤੁਸੀਂ ਜਿਨ੍ਹਾਂ ਕਾਫ਼ਰਾਂ ਵਾਸਤੇ ਸਿਰ ਦੇਣ ਲਈ ਆ ਗਏ ਹੋ। ਇਹ ਕਦੇ ਵੀ ਤੁਹਾਡੇ ਸਿੱਖਾਂ ਦੇ ਖ਼ੈਰ-ਖ਼੍ਵਾਹ ਨਹੀਂ ਹੋਣਗੇ।

ਗੁਰੂ ਜੀ ਨੇ ਕਿਹਾ ਅਸੀਂ ਹਿੰਦੂਆਂ ਵਾਸਤੇ ਸਿਰ ਦੇਣ ਨਹੀਂ ਆਏ। ਇਹ ਤੈਨੂੰ ਭੁਲੇਖਾ ਹੈ। ਔਰੰਗਜ਼ੇਬ ਨੇ ਹੈਰਾਨ ਹੋ ਕੇ ਕਿਹਾ ਕਿ ਲੋਕਾਂ ਵਿਚ ਤਾਂ ਇਹੋ ਹੀ ਚਰਚਾ ਹੈ। ਤਾਂ ਗੁਰੂ ਜੀ ਨੇ ਕਿਹਾ ਕਿ ਜੇ ਇਸ ਦਿੱਲੀ ਦੇ ਤਖ਼ਤ 'ਤੇ ਕਿਸੇ ਹਿੰਦੂ ਦਾ ਰਾਜ ਹੁੰਦਾ ਅਤੇ ਜੋ ਜ਼ੁਲਮ ਅੱਜ ਤੂੰ ਹਿੰਦੂਆਂ 'ਤੇ ਕਰ ਰਿਹਾ ਹੈਂ, ਇਹੀ ਜੁਲਮ ਕੋਈ ਹਿੰਦੂ ਬਾਦਸ਼ਾਹ ਮੁਸਲਮਾਨਾਂ 'ਤੇ ਕਰਦਾ ਅਤੇ ਉਹ ਆਪਣੇ ਧਰਮ ਦੀ ਰੱਖਿਆ ਵਾਸਤੇ ਸ਼ਰਨਾਗਤ ਹੁੰਦੇ ਸੀਸ ਦੇਣ ਤਾਂ ਮੈਂ ਫਿਰ ਵੀ ਆ ਜਾਣਾ ਸੀ। ਉਦੋਂ ਲੋਕ ਇਹ ਕਹਿੰਦੇ ਕਿ ਮੈਂ ਮੁਸਲਮਾਨਾਂ ਵਾਸਤੇ ਸੀਸ ਦੇਣ ਆਇਆ ਹਾਂ। ਔਰੰਗਜ਼ੇਬ ਨੇ ਇਹ ਵੇਖ ਲਿਆ ਕਿ ਇਹ ਆਪਣੇ ਧਰਮ ਵਿਚ ਡੋਲਣ ਵਾਲੇ ਨਹੀਂ ਹਨ। ਬਾਕੀ ਜੋ ਤੂੰ ਇਸ ਗੱਲ ਦਾ ਦਾਅਵਾ ਕਰਦਾ ਹੈਂ ਕਿ ਇਸਲਾਮ ਵਿਚ ਜੋ ਆਉਂਦਾ ਹੈ, ਉਸਨੂੰ ਬਹਿਸ਼ਤਾਂ ਦਾ ਸੁੱਖ ਮਿਲਦਾ ਹੈ। ਕਿਸੇ ਵੀ ਦੀਨ ਵਾਲੇ ਪਾਸ ਕੋਈ ਬਹਿਸ਼ਤਾਂ ਦਾ ਠੇਕਾ ਨਹੀਂ ਜੋ ਆਪਣਿਆਂ ਨੂੰ ਵਾੜ ਲਵੇ ਤੇ ਦੂਜਿਆਂ ਨੂੰ ਧੱਕਾ ਦੇ ਦੇਵੇ। ਪਰਮੇਸ਼ਰ ਦੇ ਵਾਸਤੇ ਸਭ ਇਕ ਬਰਾਬਰ ਹਨ। ਦੋਜ਼ਕ ਤੇ ਬਹਿਸ਼ਤਾਂ ਕਰਮਾਂ ਦੇ ਅਨੁਸਾਰ ਹਨ। ਜਿਹੜੇ ਬਹਿਸ਼ਤਾਂ ਦਾ ਲਾਲਚ ਤੂੰ ਸਾਨੂੰ ਦਿੰਦਾ ਹੈਂ ਇਹ ਤਾਂ ਸਾਡੇ ਸੇਵਕਾਂ ਨੂੰ ਵੀ ਨਹੀਂ ਹੈ।

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*
*ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥ ੫॥*

(ਰਾਮਕਲੀ ਬਾਣੀ ਭਗਤਾਂ ਕੀ ਕਬੀਰ ਜੀਉ ਅੰਗ ੯੬੯)

ਸੋ ਇਹ ਗੱਲਾਂ ਨਹੀਂ ਹੋ ਸਕਦੀਆਂ, ਤੂੰ ਅਸਲੀ ਗੱਲ ਕਰ। ਫਿਰ ਔਰੰਗਜ਼ੇਬ ਨੇ ਆਪਣਾ ਵਤੀਰਾ ਬਦਲਿਆ। ਗੁਰੂ ਜੀ ਨੂੰ ਵਾਪਸ ਕਿਲ੍ਹੇ 'ਚ ਭੇਜ ਦਿੱਤਾ। ਦਿੱਲੀ ਦੇ ਸਿੱਖਾਂ ਵਿਚ ਬੜੀ ਘਬਰਾਹਟ ਹੋ ਗਈ। ਇਹਨਾਂ ਸਿੱਖਾਂ ਵਿਚ ਇਕ ਧੰਨੇ ਭਗਤ ਵਰਗਾ ਪ੍ਰੇਮੀ ਭਗਤ ਜਿਸਨੇ ਗੁਰੂ ਜੀ ਦੇ ਨਮਿੱਤ ਪ੍ਰਸ਼ਾਦ ਤਿਆਰ ਕਰਕੇ ਰੱਖਿਆ ਤੇ ਅਰਦਾਸਾਂ ਕਰਨ ਲੱਗਾ

ਸਤਿਗੁਰੂ ਜੀ ਮੇਰੇ ਗ਼ਰੀਬ ਦੇ ਘਰ ਚਰਨ ਪਾਉ ਤੇ ਪ੍ਰਸ਼ਾਦਾ ਛਕੋ। ਮੇਰੀ ਭਾਵਨਾ ਪੂਰੀ ਕਰੋ। ਉਡੀਕ ਵਿਚ ਸਾਰਾ ਦਿਨ ਲੰਘ ਗਿਆ। ਨਾ ਆਪ ਛਕਿਆ ਨਾ ਬੱਚਿਆਂ ਨੂੰ ਛਕਣ ਦਿੱਤਾ। ਇਹੋ ਗੱਲ ਕਹੇ ਪਹਿਲਾਂ ਗੁਰੂ ਜੀ ਨੂੰ ਛਕਾ ਕੇ ਫੇਰ ਆਪ ਛਕਣਾ ਹੈ। ਜਦੋਂ ਗੁਰੂ ਜੀ ਨਾ ਪਹੁੰਚੇ ਉਹ ਚੁੱਕ ਕੇ ਗਊਆਂ ਨੂੰ ਪਾ ਦਿੱਤਾ। ਆਪ ਹੋਰ ਤਿਆਰ ਕਰਵਾਇਆ। ਜਦੋਂ ਪੰਜ ਘੜੀਆਂ ਰਾਤ ਬਤੀਤ ਹੋ ਗਈ। ਉਸਦੇ ਪ੍ਰੇਮ ਦੇ ਖਿੱਚੇ ਗੁਰੂ ਸਾਹਿਬ ਜੀ ਆਪਣੀ ਆਤਮਿਕ ਸ਼ਕਤੀ ਨਾਲ ਸਿੱਖਾਂ ਸਮੇਤ ਸਿੱਖ ਦੇ ਘਰ ਪੁੱਜੇ। ਅੱਗੋਂ ਸਿੱਖ ਅਰਦਾਸਾਂ ਕਰੀ ਜਾ ਰਿਹਾ ਸੀ। ਗੁਰੂ ਜੀ ਜਾ ਪਹੁੰਚੇ। ਦੇਖ ਦੇ ਸਿੱਖ-ਸਿੱਖਣੀ ਨਿਹਾਲ ਹੋ ਗਏ। ਜਿਵੇਂ ਬਿਦਰ ਪ੍ਰੇਮ ਵਿਚ ਭੁੱਲ ਗਿਆ ਸੀ ਕਾਹਲੀ ਵਿਚ ਪੁੱਠੀ ਚੌਂਕੀ ਡਾਹ ਕੇ ਉੱਤੇ ਚੌਤਾਹੀ ਵਿਛਾ ਦਿੱਤੀ। ਗੁਰੂ ਜੀ ਨੂੰ ਮੱਥਾ ਟੇਕ ਕੇ ਬੇਨਤੀ ਕੀਤੀ, ਮਹਾਰਾਜ ! ਇੱਥੇ ਆ ਕੇ ਬੈਠ ਜਾਵੋ। ਗੁਰੂ ਜੀ ਦੀ ਸ਼ਕਤੀ ਤੇ ਉਸਦੇ ਸਤ ਦੀ ਬੰਨ੍ਹੀ ਹੋਈ, ਵਿਛਾਈ ਚੌਂਕੀ ਦੇ ਪਾਵਿਆਂ 'ਤੇ ਖਿੱਚੀ ਰਹੀ। ਸਿੱਖ ਵੱਖਰੇ ਬਿਠਾਏ। ਚਰਨਾਮ੍ਰਿਤ ਲਿਆ ਘਰ ਵਿਚ ਛਿੜਕਿਆ ਆਪਣੇ ਧੰਨ ਭਾਗ ਮੰਨੇ ਤੇ ਸੁਣਕੇ ਪੜੋਸੀ ਸਿੱਖ ਸਿੱਖਣੀਆਂ ਵੀ ਇਕੱਠੇ ਹੋਏ। ਭੇਟਾਵਾਂ ਦਿੱਤੀਆਂ। ਦੁਸ਼ਟ ਔਰੰਗਜ਼ੇਬ ਦੀ ਬੇਈਮਾਨੀ ਦੀ ਚਰਚਾ ਕਰਨ ਲੱਗੇ। ਉਸ ਸਿੱਖ ਦੀ ਘਰਵਾਲੀ ਸਿੱਖਣੀ ਨੇ ਪ੍ਰੇਮ ਵਿਚ ਬਿਨਾਂ ਵਿਚਾਰੇ ਖੰਡ ਦੇ ਭੁਲੇਖੇ ਪੀਸੇ ਹੋਏ ਲੂਣ ਦੀ ਲੱਪ ਭਰ ਕੇ ਖੀਰ ਦੇ ਉੱਤੇ ਪਾ ਦਿੱਤੀ। ਗੁਰੂ ਜੀ ਸਿੱਖਾਂ ਸਮੇਤ ਛਕਣ ਲੱਗੇ ਤਾਂ ਇਕ ਚਤੁਰ ਗਵਾਂਢਣ ਜਾਣ ਗਈ। ਉਸਨੇ ਛੇਤੀ ਨਾਲ ਥਾਲੀਆਂ ਚੁੱਕ ਕੇ ਹੋਰ ਪਰੋਸ ਕੇ ਖੀਰ 'ਤੇ ਬੂਰਾ ਪਾ ਕੇ ਰੱਖ ਦਿੱਤੀਆਂ। ਗੁਰੂ ਜੀ ਨੇ ਬਚਨ ਕੀਤਾ ਉਹੋ ਜਿਹਾ ਅਨੰਦਦਾਇਕ ਰਸ ਇਸ ਵਿਚ ਨਹੀਂ। ਭੋਜਨ ਛਕ ਕੇ ਗੁਰੂ ਜੀ ਜਦੋਂ ਕਿਰਿਆ ਕਰਨ ਉਠੇ ਤਾਂ ਇਕ ਸਿੱਖ ਨੇ ਛੇਤੀ ਨਾਲ ਚੌਂਕੀ ਸਿੱਧੀ ਕਰ ਦਿੱਤੀ। ਜਦੋਂ ਗੁਰੂ ਜੀ ਮੁੜ ਚੌਂਕੀ 'ਤੇ ਬੈਠੇ ਤਾਂ ਬੋਲੇ ਭਾਈ ਸਿੱਖੋ, ਪ੍ਰੇਮ ਦੇ ਵਿਛਾਉਣੇ ਪੋਲੇ ਹੁੰਦੇ ਹਨ।

ਇਹੋ ਜਿਹੀ ਅਦਭੁੱਤ ਸ਼ਕਤੀ ਵਾਲੇ ਪ੍ਰੇਮ ਦੇ ਪਿਆਰੇ ਗੁਰੂ ਜੀ ਨੂੰ ਵੇਖ ਕੇ ਸਭ ਸੰਗਤ ਕੁਰਬਾਨ ਹੋ ਗਈ। ਅਨੇਕ ਇਸਤਰੀ ਪੁਰਖ ਗੁਰਮਤ ਨਾਲ ਜੁੜੇ ਅਤੇ ਇਹ ਵੀ ਬੇਨਤੀ ਕੀਤੀ ਕਿ ਐਡੇ ਸਮਰੱਥ ਹੋ ਕੇ ਇਸ ਪਾਪੀ ਔਰੰਗੇ ਪਾਸ ਆਪ ਜੀ ਨੇ ਕਿਉਂ ਆਉਣਾ ਸੀ। ਸਤਿਗੁਰਾਂ ਨੇ ਕਿਹਾ ਜੇ ਨਾ ਆਉਂਦੇ ਤਾਂ ਧਰਮ ਨਹੀਂ ਸੀ ਰਹਿਣਾ। ਧਰਮ ਦੀ ਰੱਖਿਆ ਵਾਸਤੇ ਹੀ ਅਸੀਂ ਆਏ ਹਾਂ। ਅਸੀਂ ਤਾਂ ਜਾਣ ਬੁੱਝ ਕੇ ਇਹ ਸਰੀਰ ਦਾ ਠੀਕਰਾ ਔਰੰਗੇ ਦੇ ਸਿਰ ਭੰਨਣਾ ਹੈ। ਇਕ ਮਾਈ ਜੋ ਬੜੀ ਪ੍ਰੇਮਣ ਸੀ। ਉਸਨੇ ਬੜੇ ਦੀਨ ਹੋ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਕੱਲ ਨੂੰ ਮੇਰੇ ਵੀ ਚਰਨ ਪਾਉ ਤੇ ਪ੍ਰਸ਼ਾਦ ਛਕੋ, ਪਰ ਇਸ ਤੋਂ ਥੋੜਾ ਪਹਿਲਾਂ ਆਉਣਾ।

ਇਸ ਪ੍ਰਕਾਰ ਸਤਿਗੁਰੂ ਜੀ ਤਿੰਨ ਚਾਰ ਦਿਨ ਸਿੱਖਾਂ ਦੀ ਭਾਵਨਾ ਪੂਰੀ ਕਰਦੇ ਦਿੱਲੀ ਵਿਚ ਸਿੱਖਾਂ ਦੇ ਘਰ ਵਿਚਰਦੇ ਰਹੇ। ਤਾਂ ਇਕ ਦਿਨ ਮੌਲਵੀ ਨੇ ਗੁਰੂ ਜੀ ਨੂੰ ਸਿੱਖਾਂ ਦੇ ਘਰ ਜਾਂਦਿਆਂ ਵੇਖ ਕੇ ਔਰੰਗਜ਼ੇਬ ਨੂੰ ਚੁਗਲੀ ਕੀਤੀ। ਔਰੰਗਜੇਬ ਨੇ ਉਸੇ ਵੇਲੇ ਬੰਦੀਖ਼ਾਨੇ ਵਿਚ ਉਮਰਾਉ ਭੇਜ ਕੇ ਪਤਾ ਕਰਵਾਇਆ ਤਾਂ ਗੁਰੂ ਜੀ ਸਿੱਖਾਂ ਸਮੇਤ ਬੰਦੀਖ਼ਾਨੇ ਵਿਚ ਧਰਮ ਦਾ ਉਪਦੇਸ਼ ਕਰਦੇ ਵੇਖੇ। ਤੇ ਕਦੇ ਯਮੁਨਾ ਤੋਂ ਇਸ਼ਨਾਨ ਕਰਦੇ ਤੇ ਕਦੇ ਸਿੱਖਾਂ ਦੇ ਪ੍ਰਤੀ ਵੀ ਭੋਜਨ ਛਕਦਿਆਂ ਅਨੇਕਾਂ ਹਿੰਦੂ ਮੁਸਲਮਾਨਾਂ ਨੇ ਵੇਖੇ ਜੋ ਕਚਿਹਰੀ ਵਿਚ ਚਰਚਾ ਦਾ ਵਿਸ਼ਾ ਗੁਰੂ ਜੀ ਦੀਆਂ ਇਹ ਗੱਲਾਂ ਬਣ ਗਈਆਂ। ਇਹਨਾਂ ਗੱਲਾਂ ਨੂੰ ਵੇਖ ਕੇ ਔਰੰਗਜ਼ੇਬ ਨੂੰ ਨਿਸ਼ਚਾ ਹੋ ਗਿਆ ਸੀ ਕਿ ਰਾਮਰਾਇ ਜਿਸ ਸਮੁੰਦਰ ਦੀ ਲਹਿਰ ਹੈ, ਇਹ ਉਹ ਸਮੁੰਦਰ ਹਨ।

ਉਧਰ ਔਰੰਗਜ਼ੇਬ ਨੇ ਜੋ ਗੁਪਤ ਰਿਪੋਰਟ ਤਿਆਰ ਕਰਨ ਵਾਲੇ ਖ਼ੁਫ਼ੀਆ ਸਨ, ਉਹਨਾਂ ਨੂੰ ਕੋਲ ਸੱਦਿਆ। ਉਨ੍ਹਾਂ ਨੇ ਬਾਦਸ਼ਾਹ ਨੂੰ ਰੋਜ਼ਨਾਮਚਾ ਪੜ੍ਹ ਸੁਣਾਇਆ। ਖ਼ੁਫ਼ੀਏ ਨੇ ਭਾਈ ਮਤੀ ਦਾਸ ਤੇ ਸਤਿਗੁਰੂ ਜੀ ਦੇ ਬਚਨਾਂ ਦਾ ਰੋਜ਼ਨਾਮਚਾ ਪੜ੍ਹਿਆ ਪੜ੍ਹ ਕੇ ਬੜਾ ਘਬਰਾਇਆ। ਖ਼ਤਰਾ ਸਮਝ ਕੇ ਮਤੀਦਾਸ ਨੂੰ ਪਕੜ ਮੰਗਵਾਇਆ। ਗੁੱਸੇ ਵਿਚ ਆ ਕੇ ਕਹਿੰਦਾ ਹੈ ਕਿ ਹੁਣ ਦਿਖਾ ਕਰਾਮਾਤ। ਤੂੰ ਕਹਿੰਦਾ ਸੀ ਔਰੰਗਜ਼ੇਬ ਨੂੰ ਪਰਿਵਾਰ ਸਮੇਤ ਖ਼ਤਮ ਕਰ ਦਿਆਂਗਾ। ਦਿੱਲੀ ਲਾਹੌਰ ਨੂੰ ਇਕ-ਇਕ ਹੱਥ ਤੇ ਧਰ ਕੇ ਚਕਨਾਚੂਰ ਕਰ ਦਿਆਂਗਾ। ਲਿਆ ਮੈਂ ਤੇਰੇ ਸਾਹਮਣੇ ਹਾਂ। ਕੁਝ ਵੀ ਕਰਕੇ ਵਿਖਾ। ਭਾਈ ਮਤੀ ਦਾਸ ਜੀ ਨੇ ਕਿਹਾ ਔਰੰਗਜ਼ੇਬ ਕਰ ਤਾਂ ਸਭ ਕੁਝ ਸਕਦਾਂ, ਪਰ ਮੇਰੇ ਗੁਰੂ ਦੀ ਆਗਿਆ ਨਹੀਂ। ਔਰੰਗਜ਼ੇਬ ਨੇ ਕਿਹਾ ਜੇ ਕਰਾਮਾਤ ਨਹੀਂ ਵਿਖਾਉਂਦਾ ਤਾਂ ਦੀਨ ਕਬੂਲ ਕਰ। ਮਤੀ ਦਾਸ ਨੇ ਕਿਹਾ ਆਪਣਾ-ਆਪਣਾ ਧਰਮ ਸਭ ਨੂੰ ਪਿਆਰਾ ਹੈ। ਮੈਂ ਆਪਣਾ ਧਰਮ ਪ੍ਰਾਣਾਂ ਤੱਕ ਨਿਭਾਵਾਂਗਾ। ਕਿਸੇ ਕੀਮਤ 'ਤੇ ਨਹੀਂ ਛੱਡਾਂਗਾ। ਔਰੰਗਜ਼ੇਬ ਨੇ ਕਿਹਾ ਪ੍ਰਾਣਾਂ ਦੀਆਂ ਗੱਲਾਂ



ਕਰਨੀਆਂ ਸੌਖੀਆਂ ਹਨ, ਪਰ ਜਦੋਂ ਬੀਤਦੀ ਹੈ ਉਦੋਂ ਪਤਾ ਲੱਗਦਾ ਹੈ। ਭਾਈ ਮਤੀ ਦਾਸ ਨੇ ਕਿਹਾ ਬਾਦਸ਼ਾਹ ਤੁਹਾਡੇ ਸਾਹਮਣੇ ਹੀ ਹੋਣਾ ਹੈ ਜੋ ਹੋਣਾ ਹੈ। ਗੁਰੂ ਦੇ ਸਿੱਖ ਕਦੇ ਮੌਤ ਤੋਂ ਘਬਰਾਉਂਦੇ ਨਹੀਂ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਮਾਨਸਿਕ ਤੌਰ ਤੇ ਕਮਜ਼ੋਰ ਕਰਨ ਵਾਸਤੇ ਇਹ ਸੋਚਿਆ ਕਿ ਮੌਤ ਦੀ ਵਿਗੜੀ ਹੋਈ ਸ਼ਕਲ ਗੁਰੂ ਤੇਗ ਬਹਾਦਰ ਨੂੰ ਵਿਖਾਈ ਜਾਵੇ। ਕਿਉਂਕਿ ਮੌਤ ਉਤਨੀ ਦੁਖਦਾਇਕ ਨਹੀਂ ਜਿਤਨਾ ਮੌਤ ਦਾ ਭੈਅ ਦੁਖਦਾਇਕ ਹੈ ਤੇ ਫੇਰ ਕਾਜ਼ੀ ਤੋਂ ਫਤਵਾ ਦਿਵਾ ਦਿੱਤਾ ਕਿ ਇਸਲਾਮ ਦੀ ਬਗ਼ਾਵਤ ਕਰਨ ਵਾਲੇ ਨੂੰ ਕਰੜੀ ਤੋਂ ਕਰੜੀ ਸਜ਼ਾ ਦੇਣ ਵਾਸਤੇ ਹੁਕਮ ਦਿੱਤਾ ਜਾਂਦਾ ਹੈ ਕਿ ਇਸਨੂੰ ਦੋ ਫੱਟਿਆਂ ਵਿਚ ਜੜ੍ਹ ਕੇ ਲੱਕੜ ਦੀ ਤਰ੍ਹਾਂ ਚੀਰ ਦਿੱਤਾ ਜਾਵੇ। ਉਸ ਵੇਲੇ ਜਲਾਦਾਂ ਨੂੰ ਬੁਲਾਇਆ ਗਿਆ। ਸ਼ਰੇਆਮ ਬਾਜ਼ਾਰ ਵਿਚ ਚਾਂਦਨੀ ਚੌਂਕ ਮਤੀਦਾਸ ਨੂੰ ਦੋ ਤਖ਼ਤਿਆਂ ਵਿਚ ਜੜ੍ਹ ਕੇ ਮਾਰਨ ਦਾ ਹੁਕਮ ਦਿੱਤਾ ਜਦੋਂ ਜਲਾਦ ਆਰਾ ਚੁੱਕ ਕੇ ਕੋਲ ਆਇਆ ਤਾਂ ਮੁੱਲਾਂ ਨੇ ਫੇਰ ਅੱਗੇ ਵੱਧ ਕੇ ਕਿਹਾ, ਐਵੇਂ ਭੰਗ ਦੇ ਭਾੜੇ ਕਿਉਂ ਜਾਨ ਗਵਾ ਰਿਹਾ ਹੈਂ। ਇਸਲਾਮ ਕਬੂਲ ਕਰ ਲੈ, ਜਗੀਰਾਂ, ਵੱਡੇ ਅਹੁਦੇ ਪ੍ਰਾਪਤ ਹੋ ਜਾਣਗੇ। ਸਿੱਖ ਨੇ ਕਿਹਾ ਇਹ ਗੱਲਾਂ ਮੇਰੇ ਨਾਲ ਕਰਨ ਦੀ ਲੋੜ ਨਹੀਂ, ਮੈਂ ਕੁਰਬਾਨ ਹੋਣ ਵਾਸਤੇ ਤਿਆਰ ਬੈਠਾ ਹਾਂ। ਜਲਾਦ ਨੇ ਕਿਹਾ ਫਿਰ ਤਿਆਰ ਹੋ ਜਾ, ਇਹ ਆਰਾ ਤੇਰੇ ਲਈ ਤਿੱਖਾ ਕਰਨ ਲੱਗਾ ਹਾਂ। ਇਹ ਕਹਿ ਕੇ ਆਰੇ ਦੇ ਦੰਦਿਆਂ 'ਤੇ ਰੇਤੀ ਫੇਰਨੀ ਸ਼ੁਰੂ ਕੀਤੀ ਤੇ ਉਧਰ ਭਾਈ ਮਤੀਦਾਸ ਨੇ ਖ਼ੁਸ਼ੀ ਨਾਲ ਕਿਹਾ ਕਿ ਤੂੰ ਆਪਣਾ ਆਰਾ ਤਿੱਖਾ ਕਰ ਮੈਂ ਆਪਣਾ ਮਨ ਤਿੱਖਾ ਕਰ ਲਵਾਂ। ਜਲਾਦ ਨੇ ਪੁੱਛਿਆ ਸਿੱਖਾ ਆਰਾ ਤਾਂ ਰੇਤੀ ਨਾਲ ਤਿੱਖਾ ਹੋ ਜਾਂਦਾ ਹੈ, ਪਰ ਮਨ ਕਿਸ ਚੀਜ਼ ਨਾਲ ਤਿੱਖਾ ਕਰੇਂਗਾ। ਤਾਂ ਮਤੀ ਦਾਸ ਦਾ ਜਵਾਬ ਸੀ ਕਿ ਮੇਰੇ ਗੁਰੂ ਨਾਨਕ ਦਾ ਬਖ਼ਸ਼ਿਆ ਜਪੁਜੀ ਸਾਹਿਬ ਜੀ ਦਾ ਪਾਠ ਮਨ ਵਿਚ ਦ੍ਰਿੜ੍ਹ ਨਿਸ਼ਚਾ ਕਰਾਉਣ ਦੀ ਰੇਤੀ ਹੈ। ਫੇਰ ਸਰਕਾਰ ਵਲੋਂ ਉਹ ਰਸਮ ਅਦਾ ਕੀਤੀ ਗਈ ਜੋ ਸਦੀਆਂ ਤੋਂ ਚਲੀ ਆ ਰਹੀ ਮਰਿਆਦਾ ਸੀ ਕਿ ਮਰਨ ਵਾਲੇ ਨੂੰ ਉਸ ਦੀ ਆਖ਼ਰੀ ਇੱਛਾ ਪੁੱਛੀ ਜਾਵੇ ਕਿ ਤੇਰੀ ਆਖ਼ਰੀ ਖ਼ਾਹਿਸ਼ ਕੀ ਹੈ ? ਤਾਂ ਭਾਈ ਮਤੀ ਦਾਸ ਨੇ ਕਿਹਾ ਕਿ ਮੇਰੀ ਇਕੋ ਹੀ ਖ਼ਾਹਿਸ਼ ਹੈ ਕਿ ਜਿਸ ਵੇਲੇ ਮੇਰੇ ਸਿਰ 'ਤੇ ਆਰਾ ਚੱਲੇ ਤਾਂ ਮੇਰਾ ਮੁੱਖ ਗੁਰੂ ਜੀ ਦੇ ਲੋਹੇ ਦੇ ਪਿੰਜਰੇ ਵੱਲ ਜਿਸ ਵਿਚ ਮੇਰੇ ਸਤਿਗੁਰੂ ਧਰਮ ਰੱਖਿਅਕ ਬਿਰਾਜਮਾਨ ਹਨ, ਉਸ ਵੱਲ ਕਰ ਦੇਵੋ।

*ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ ਜਿਨ੍ਹੀ ਸਿਞਾਤਾ ਸਾਈ।*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥ ੧॥*

(ਸਲੋਕ ਮ: ੫, ਅੰਗ ੧੪੨੫)

ਇਕ ਗੱਲ ਭਾਈ ਮਤੀ ਦਾਸ ਨੇ ਹੋਰ ਕਹੀ ਕਿ ਜਦੋਂ ਮੇਰੇ ਸਰੀਰ ਨੂੰ ਚੀਰਿਆ ਜਾਵੇ ਤਾਂ ਸਾਵਧਾਨੀ ਨਾਲ ਚੀਰਨਾ ਚੀਰ ਟੇਡਾ ਨਹੀਂ ਹੋਣਾ ਚਾਹੀਦਾ। ਇਹ ਗੱਲ ਸੁਣ ਕੇ ਸਾਰੇ ਹੈਰਾਨ ਹੋ ਗਏ ਕਿ ਇਕ ਤਾਂ ਸਿੱਖ ਨੂੰ ਕੋਈ ਮੌਤ ਦਾ ਭੈਅ ਨਹੀਂ ਤੇ ਦੂਸਰਾ ਚੀਰ ਵਿੰਗਾ ਜਾਂ ਸਿੱਧਾ ਇਸ ਦਾ ਤਾਂ ਕੋਈ ਅਰਥ ਨਹੀਂ ਬਣਦਾ। ਇਸ ਲਈ ਭਾਈ ਮਤੀ ਦਾਸ ਨੂੰ ਪੁੱਛਿਆ ਭਾਈ ਸਿੱਖਾ, ਸਿੱਧੇ ਚੀਰਾਂ ਦੀ ਲੋੜ ਉਥੇ ਹੁੰਦੀ ਹੈ ਜਿੱਥੇ ਕੋਈ ਕਾਜ ਸਵਾਰਨਾ ਹੋਵੇ। ਜੈਸਾ ਕਿ ਲੱਕੜ ਦਾ ਸਿੱਧਾ ਚੀਰ ਜਿਸ ਵਿਚ ਜੋੜੀਆਂ ਦਰਵਾਜ਼ੇ, ਪੱਲੇ, ਚੁਗਾਠਾਂ ਬਣਾਉਣ ਦਾ ਕਾਰਜ ਹੁੰਦਾ ਹੈ। ਤੈਨੂੰ ਤਾਂ ਜ਼ਲੀਲ ਕਰਕੇ ਮਾਰਨ ਦੀ ਗੱਲ ਹੈ। ਤਾਂ ਮਤੀ ਦਾਸ ਬੋਲਿਆ ਇਕ ਤਾਂ ਸਿੱਖ ਪੰਥ ਦਾ ਇਹ ਵਡਮੁੱਲਾ ਕਾਰਜ ਹੈ। ਸਿੱਧੇ ਚੀਰ ਨਾਲ ਸਿੱਖੀ ਦੀ ਲਾਈਨ ਸਿੱਧੀ ਰਹੇਗੀ। ਦੂਸਰਾ ਕੋਈ ਮੇਰੇ ਸਰੀਰ ਚੀਰੇ ਤੋਂ ਬਾਅਦ ਇਤਿਹਾਸ ਲਿਖਣ ਵਾਲਾ ਸਿੱਖੀ ਦਾ ਇਤਿਹਾਸ ਗ਼ਲਤ ਨਾ ਕਰ ਦੇਵੇ, ਗ਼ਲਤੀ ਤੇਰੀ, ਜ਼ੁੰਮੇ ਮੇਰੇ ਨਾ ਲੱਗ ਜਾਵੇ। ਟੇਡਾ ਚੀਰ ਵੇਖ ਕੇ ਕਿਤੇ ਕੋਈ ਗ਼ਲਤੀ ਨਾਲ ਇਹ ਨਾ ਲਿਖ ਦੇਵੇ ਕਿ ਸਿੱਖ ਤੋਂ ਆਰਾ ਸਹਿਨ ਨਾ ਹੋਇਆ। ਇਸ ਲਈ ਉਹ ਹਿੱਲ ਗਿਆ ਹੋਵੇਗਾ। ਇਹ ਸੁਣ ਕੇ ਸਰਕਾਰ ਦੇ ਹੌਂਸਲੇ ਟੁੱਟ ਗਏ ਕਿ ਇਹਨਾਂ ਤੋਂ ਦੀਨ ਵਿਚ ਆਉਣ ਦੀ ਕੀ ਆਸ ਹੈ। ਪਰ ਫਿਰ ਵੀ ਆਪਣੇ ਧੁਨ ਦੇ ਪੱਕੇ ਜ਼ਾਲਮਾਂ ਨੇ ਮਤੀ ਦਾਸ ਨੂੰ ਫੱਟਿਆਂ ਵਿਚ ਜਕੜਨਾ ਸ਼ੁਰੂ ਕਰ ਦਿੱਤਾ ਤੇ ਭਾਈ ਮਤੀ ਦਾਸ ਜੀ ਨੇ ਜਪੁ ਜੀ ਸਾਹਿਬ ਜੀ ਦਾ ਪਾਠ ਸ਼ੁਰੂ ਕਰ ਦਿੱਤਾ। ਉਹਨਾਂ ਜ਼ਾਲਮਾਂ ਨੇ ਭਾਈ ਸਾਹਿਬ ਨੂੰ ਪਾਠ ਵੀ ਪੂਰਾ ਨਹੀਂ ਸੀ ਕਰਨ ਦਿੱਤਾ। ਅਜੇ ਭਾਈ ਸਾਹਿਬ 'ਅਸੰਖ ਜਪ' ਵਾਲੀ ਪਉੜੀ 'ਤੇ ਪਹੁੰਚੇ ਸਨ ਕਿ ਸਰੀਰ ਦੇ ਦੋ ਫਾੜੇ ਹੋ ਕੇ ਇਕ ਸੱਜੇ ਪਾਸੇ ਤੇ ਇਕ ਖੱਬੇ ਪਾਸੇ ਗਿਰ ਗਿਆ। ਸਰੀਰ ਦੇ ਦੋਨਾਂ

ਫਾੜਿਆਂ ਵਿਚੋਂ ਆਵਾਜ਼ ਇਸ ਤਰ੍ਹਾਂ ਆਉਂਦੀ ਰਹੀ ਜਿਵੇਂ ਇਕ ਮਾਈਕ ਦੀ ਆਵਾਜ਼ ਦੋ ਹਾਰਨਾਂ ਵਿਚੋਂ ਜਾਂਦੀ ਹੋਈ ਮਾਲੂਮ ਨਹੀਂ ਕਿ ਆਵਾਜ਼ ਦੇ ਦੋ ਹਿੱਸੇ ਹਨ। ਤੇ ਇਸ ਤਰ੍ਹਾਂ ਜਪੁ ਜੀ ਸਾਹਿਬ ਦਾ ਪਾਠ ਸੰਪੂਰਨ ਹੋਇਆ। ਪਰ ਪਾਠ ਵਿਚ ਕੋਈ ਰੁਕਾਵਟ ਨਹੀਂ ਪਈ। ਇਹ ਅਸਚਰਜ ਕੌਤਕ ਨੂੰ ਵੇਖ ਕੇ ਸਾਰੇ ਹੈਰਾਨ ਹੋ ਗਏ।

*ਅਰਧੋ ਅਰਧ ਚਿਰਾਇ ਸੁ ਡਾਰਾ। ਪਰਯੋ ਪ੍ਰਿਥੀ ਪਰ ਹ੍ਵੈ ਦੋ ਫਾਰਾ।*
*ਦੋਨਹੁ ਤਨ ਤੇ ਜਪੁ ਜੀ ਪਢੈ। ਹੇਰਤਿ ਸਭਿ ਕੇ ਅਸਚਰਜ ਬਢੈ॥ ੪੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੫੪)

ਜਾਣ ਲੱਗਿਆਂ ਭਾਈ ਮਤੀ ਦਾਸ ਨੇ ਜਦੋਂ ਆਰੇ ਦੇ ਚੀਰਨ ਤੋਂ ਬਾਅਦ ਅਰਦਾਸ ਕੀਤੀ ਫਿਰ ਔਰੰਗਜ਼ੇਬ ਨੂੰ ਸੁਣਾ ਕੇ ਕਿਹਾ ਕਿ ਔਰੰਗਿਆ ਯਾਦ ਰੱਖ ਅੱਜ ਤੋਂ ਬਾਅਦ ਤੂੰ ਦਿੱਲੀ ਵਿਚ ਸੁੱਖ ਦੀ ਨੀਂਦ ਨਹੀਂ ਸੌਂ ਸਕੇਂਗਾ।

ਇਸ ਕਹਿਰ ਨੂੰ ਵੇਖ ਕੇ ਔਰੰਗਜ਼ੇਬ ਤੋਂ ਬਿਨਾਂ ਸਾਰਿਆਂ ਦੀਆਂ ਅੱਖਾਂ ਦੇ ਵਿਚ ਆਹਾਂ ਦੇ ਧੂੰਏ ਨਿਕਲ ਗਏ। ਹੋਰ ਤਾਂ ਸਾਰੇ ਚੁੱਪ ਰਹੇ ਪਰ ਭਾਈ ਦਿਆਲਾ ਬੋਲਿਆ ਕਿ ਤੂੰ ਸਿੱਖ ਨਹੀਂ ਚੀਰਿਆ, ਤੂੰ ਆਪਣੀ ਵੰਸ਼ ਤੇ ਬਾਬਰ ਦੀ ਬਾਦਸ਼ਾਹੀ ਚਰਵਾ ਸੁੱਟੀ ਹੈ। ਇਹ ਸੁਣ ਕੇ ਔਰੰਗਜ਼ੇਬ ਸਣੇ ਕੱਪੜੀਂ ਮਚ ਉਠਿਆ। ਬੜੇ ਗੁੱਸੇ ਵਿਚ ਬੋਲਿਆ ਕਲਮਾ ਪੜ੍ਹ ਨਹੀਂ ਤਾਂ ਤੈਨੂੰ ਵੀ ਉਹਦੇ ਨਾਲੋਂ ਵੱਡਾ ਕਸ਼ਟ ਦਿੱਤਾ ਜਾਵੇਗਾ। ਤਾਂ ਭਾਈ ਸਾਹਿਬ ਨੇ ਬੜੀ ਧੀਰਜਤਾ ਦੀ ਆਵਾਜ਼ ਵਿਚ ਵਾਹਿਗੁਰੂ-ਵਾਹਿਗੁਰੂ ਉਚਾਰ ਕੇ ਕਿਹਾ ਕਿ ਮੇਰੇ ਐਡੇ ਵੱਡੇ ਭਾਗ ਕਿ ਮੈਂ ਹਿੰਦੂ ਧਰਮ ਤੋਂ ਕੁਰਬਾਨ ਹੋ ਕੇ ਆਪਣੇ ਗੁਰ ਭਾਈ ਦਾ ਸਾਥੀ ਹੋਵਾਂ। ਔਰੰਗਜ਼ੇਬ ਨੇ ਸਿੱਖ ਦੇ ਮੂਹਰੇ ਬੋਲਣ ਤੋਂ ਆਪਣੀ ਹੱਤਕ ਸਮਝਦਿਆਂ ਕਾਜ਼ੀ ਤੋਂ ਫਤਵਾ ਦਵਾ ਕੇ ਭਾਈ ਦਿਆਲੇ ਦੇ ਹੱਥ ਪੈਰ ਬੰਨ੍ਹ ਕੇ ਪਾਣੀ ਦੀ ਦੇਗ ਵਿਚ ਸੁੱਟ ਦਿੱਤਾ ਤੇ ਥੱਲੇ ਅੱਗ ਬਾਲ ਦਿੱਤੀ। ਆਲੂ ਦੀ ਤਰ੍ਹਾਂ ਦੇਹ ਦੇਗ ਵਿਚ ਉਬਾਲ ਦਿੱਤੀ, ਪਰ ਉਸ ਧਰਮੀ ਪੁਰਸ਼ ਨੇ ਸੀ ਤੱਕ ਨਾ ਉਚਾਰੀ। ਸ੍ਰੀ ਜਪੁਜੀ ਸਾਹਿਬ ਦੇ ਪਾਠ ਤੋਂ ਬਿਨਾਂ ਹੋਰ ਕੋਈ ਆਵਾਜ਼ ਮੂੰਹੋਂ ਨਾ ਨਿਕਲੀ। ਸੱਪ ਦੇ ਕੁੰਜ ਲਾਹੁਣ ਵਾਂਗੂੰ ਦੇਹ ਤਿਆਗ ਕੇ ਦੋਵੇਂ ਗੁਰਸਿੱਖ ਸਤਿਗੁਰੂ ਜੀ ਨੂੰ ਮੱਥਾ ਟੇਕ ਸੱਚਖੰਡ ਜਾ ਬਿਰਾਜੇ।

ਫਿਰ ਸਤਿਗੁਰੂ ਜੀ ਨੂੰ ਮੌਤ ਦੀ ਵਿਗੜੀ ਸ਼ਕਲ ਵਿਖਾ ਕੇ ਸੋਚਿਆ ਕਿ ਗੁਰੂ ਭੈਅ-ਭੀਤ ਹੋ ਗਿਆ ਹੋਵੇਗਾ। ਫਿਰ ਕੁਝ ਨਰਮੀ ਤੇ ਕੁਝ ਗਰਮੀ ਦੇ ਸ਼ਬਦ ਕਹੇ ਜਿਨ੍ਹਾਂ ਵਿਚ ਏਹ ਵੀ ਕਿਹਾ ਕਿ ਦੇਖੋ ਜਿਨ੍ਹਾਂ ਹਿੰਦੂਆਂ ਲਈ ਤੁਸੀਂ ਆਪਣੀ ਜਾਨ ਗਵਾ ਰਹੇ ਹੋ, ਇਨ੍ਹਾਂ ਕਦੀ ਤੁਸਾਂ ਦੇ ਨਹੀਂ ਬਣਨਾ। ਇੰਨ੍ਹਾਂ ਦਾ ਤੇ ਤੁਹਾਡਾ ਕੋਈ ਮੇਲ ਨਹੀਂ ਬਣਦਾ। ਸਾਡਾ ਤੇ ਇਹਨਾਂ ਦਾ ਕੋਈ ਮੇਲ ਨਹੀਂ। ਖਟ ਲਖਣਾਂ ਵਿਚੋਂ ਤਿੰਨ ਤੁਹਾਡੇ ਤੇ ਸਾਡੇ ਮਿਲਦੇ ਹਨ। ਇਨ੍ਹਾਂ ਨਾਲ ਨਾ ਤੁਸਾਂ ਦੇ ਨਾ ਸਾਡੇ ਮਿਲਦੇ ਹਨ। ਇਸ ਲਈ ਤੁਸੀਂ ਸਾਡੇ ਨਾਲ ਮੇਲ ਕਰੋ। ਇਹਨਾਂ ਨਾਲ ਆਪਣੇ ਦੋਵਾਂ ਦਾ ਮੇਲ ਨਹੀਂ। ਕਿਉਂਕਿ ਔਰੰਗਜ਼ੇਬ ਵਿਦਵਾਨ ਸੀ, ਇਸ ਲਈ ਖਟ ਲਖਣ ਜੋ ਤੁਲਸੀ ਜੀ ਨੇ ਰਮਾਇਣ ਵਿਚ ਕਹੇ ਹਨ, ਉਹਨਾਂ ਬਾਰੇ ਇਸਨੂੰ ਗਿਆਨ ਸੀ :-

*ਆਸਾ, ਇਸ਼ਟ, ਉਪਾਸ਼ਨਾ, ਖਾਣ ਪਾਨ ਪਹਿਰਾਣ*
*ਤੁਲਸੀ ਜਾ ਕੇ ਖਟ ਮਿਲੇ ਸੋਈ ਮਿਲਿਆ ਜਾਨ॥*

ਇਹਨਾਂ ਛੇ ਵਿੱਚੋਂ ਆਸਾ, ਇਸਟ, ਉਪਾਸਨਾ ਤਿੰਨ ਤੁਹਾਡੇ ਤੇ ਸਾਡੇ ਇਉਂ ਮਿਲਦੇ ਹਨ। ਪਹਿਲਾ ਹੈ :

੧. ਆਸਾ :- ਅਸੀਂ ਵੀ ਇਕ ਖ਼ੁਦਾ 'ਤੇ ਆਸਾ ਰੱਖਦੇ ਹਾਂ, ਤੁਸੀਂ ਵੀ ਇਕ ਰੱਬ ਤੇ ਆਸਾ ਰੱਖਦੇ ਹੋ।

੨. ਇਸ਼ਟ :- ਸਾਡਾ ਵੀ ਇਸ਼ਟ ਕੇਵਲ ਖ਼ੁਦਾ ਹੈ ਤੇ ਤੁਹਾਡਾ ਵੀ ਇਸ਼ਟ ਕੇਵਲ ਅਕਾਲ ਪੁਰਖ ਹੈ।

੩. ਉਪਾਸ਼ਨਾ :- ਅਸੀਂ ਵੀ ਇਕ ਖ਼ੁਦਾ ਪ੍ਰਸਤ ਹਾਂ ਤੇ ਇਕ ਦੀ ਹੀ ਉਪਾਸਨਾ ਕਰਦੇ ਹਾਂ। ਤੁਸੀਂ ਵੀ ਇਕ ਅਕਾਲ ਪੁਰਖ ਦੀ ਉਪਾਸਨਾ ਕਰਦੇ ਹੋ। ਹਿੰਦੂ ਕਦੇ ਇਕ 'ਤੇ ਆਸਾ ਨਹੀਂ ਰੱਖਦੇ। ਇਹਨਾਂ ਦੇ ਅਨੰਤ ਦੇਵਤੇ ਹਨ। ਜਿਨ੍ਹਾਂ ਤੇ ਆਪਣੀਆਂ ਸੁੱਖਣਾਂ ਸੁਖਦੇ ਹਨ। ਇਸ਼ਟ ਵੀ ਇਹਨਾਂ ਦੇ ਵੱਖੋ-ਵੱਖਰੇ ਦੇਵਤੇ ਹਨ। ਉਪਾਸਨਾ ਵੀ ਕੋਈ ਕਿਸੇ ਦੇਵਤੇ ਦੀ ਕਰਦਾ ਹੈ ਤੇ ਕੋਈ ਕਿਸੇ ਦੇਵਤੇ ਦੀ ਕਰਦਾ ਹੈ। ਸੋ ਛੇ ਚੀਜ਼ਾਂ ਵਿਚ ਜੇ ਆਪਣਾ ਮੇਲ ਨਹੀਂ ਖਾਂਦਾ ਤਾਂ ਖਾਣ ਪਾਨ ਤੇ ਪਹਿਰਾਣ ਵਿਚ ਹੈ। ਤੇ ਨਾਲ ਔਰੰਗਜ਼ੇਬ ਨੇ ਇਕ ਬਚਨ ਇਹ ਵੀ ਕੀਤਾ ਕਿ ਆਉਣ ਵਾਲੇ ਸਮੇਂ ਵਿਚ ਦੇਖ ਲੈਣਾ ਕਿ

ਇਹ ਕਾਫ਼ਰ ਪੱਥਰ ਪੂਜਕ ਤੁਹਾਡੇ ਕਦੇ ਨਹੀਂ ਬਣਨਗੇ। ਸਗੋਂ ਤੁਹਾਡੇ ਤੇ ਤੁਹਾਡੀ ਉਮੱਤ ਦੇ ਵੈਰੀ ਬਣਨਗੇ ਅਤੇ ਔਰੰਗਜ਼ੇਬ ਦਾ ਇਹ ਕਿਹਾ ਹੋਇਆ ਬਚਨ ਭਾਵੇਂ ਉਹ ਕੋਈ ਔਲੀਆ ਨਹੀਂ ਸੀ, ਪਰ ਇਕ ਤਜਰਬੇਕਾਰ ਬਾਦਸ਼ਾਹ ਹੋਣ ਕਰਕੇ ਉਸਦਾ ਇਹ ਅਨੁਮਾਨ ਠੀਕ ਨਿਕਲਿਆ ਤੇ ਆਉਣ ਵਾਲੇ ਸਮੇਂ-ਸਮੇਂ ਅਨੁਸਾਰ ਇਹ ਘਟਨਾ ਵਾਪਰੀਆਂ, ਜਿੰਨ੍ਹਾਂ ਵਿਚ ਹਿੰਦੂਆਂ ਨੇ ਮੁਸਲਮਾਨ ਨਾਲੋਂ ਘੱਟ ਨਹੀਂ ਗੁਜ਼ਾਰੀ। ਨਾ ਸਾਰੇ ਹਿੰਦੂ ਮਾੜੇ ਹੁੰਦੇ ਹਨ ਤੇ ਨਾ ਹੀ ਸਾਰੇ ਮੁਸਲਮਾਨ ਮਾੜੇ ਹੁੰਦੇ ਹਨ। ਜ਼ੁਲਮ ਕਰਨ ਵਾਲੇ ਕਿਸੇ ਵੀ ਧਰਮ ਵਿਚ ਹੋ ਸਕਦੇ ਹਨ। ਕਿਸੇ ਦੀ ਸਾਰੀ ਕੌਮ ਮਾੜੀ ਨਹੀਂ ਹੋ ਸਕਦੀ।

ਜਦੋਂ ਗੁਰੂ ਜੀ ਨੇ ਸਾਫ਼ ਇਨਕਾਰ ਕਰ ਦਿੱਤਾ ਤਾਂ ਔਰੰਗਜ਼ੇਬ ਦੇ ਮਨ ਵਿਚ ਗੁਰੂ ਜੀ 'ਤੇ ਸਖ਼ਤੀ ਕਰਨ ਦੀ ਬਾਤ ਚੱਕਰ ਲਾਉਣ ਲੱਗੀ। ਉਹਨਾਂ ਹੀ ਦਿਨਾਂ ਵਿਚ ਔਰੰਗਜ਼ੇਬ ਦਾ ਮੁਰਸ਼ਦ ਜੋ ਬੜਾ ਪ੍ਰਸਿੱਧ ਕਰਾਮਾਤੀ ਕਿਹਾ ਜਾਂਦਾ ਸੀ, ਉਹ ਵੀ ਅਜਮੇਰ ਤੋਂ ਆ ਪਹੁੰਚਿਆ। ਉਸਨੇ ਗੁਰੂ ਜੀ ਦੀ ਸਾਰੀ ਗੱਲ ਸੁਣੀ ਅਤੇ ਔਰੰਗਜ਼ੇਬ ਨੂੰ ਕਿਹਾ ਕਿ ਹਿੰਦੂਆਂ ਦੇ ਪੀਰ ਨੂੰ ਮੈਂ ਆਪਣੀ ਸ਼ਕਤੀ ਨਾਲ ਦੀਨ ਮੰਨਵਾ ਸਕਦਾ ਹਾਂ। ਉਸ ਦੇ ਪਿੱਛੇ ਸਾਰੇ ਹੀ ਹਿੰਦੂ ਦੀਨ ਕਬੂਲ ਕਰ ਲੈਣਗੇ! ਔਰੰਗਜ਼ੇਬ ਆਪਣੇ ਮੁਰਸ਼ਦ ਦੀ ਇਹ ਗੱਲ ਸੁਣ ਕੇ ਬਹੁਤ ਖ਼ੁਸ਼ ਹੋਇਆ। ਕਿਉਂਕਿ ਉਸਨੂੰ ਆਪਣੇ ਪੀਰ ਦੀ ਕਰਾਮਾਤ 'ਤੇ ਬੇਹੱਦ ਭਰੋਸਾ ਸੀ। ਇਕ ਤਰ੍ਹਾਂ ਦਾ ਔਰੰਗਜ਼ੇਬ ਨੇ ਇਹ ਨਿਸ਼ਚੇ ਕਰ ਲਿਆ ਕਿ ਪੀਰ ਜੀ ਦਾ ਮੇਰੇ ਨਾਲ ਇਸ ਕੰਮ ਵਿਚ ਸਹਾਇਕ ਹੋ ਜਾਣਾ, ਮੇਰੀ ਕਾਮਯਾਬੀ ਦੀ ਪ੍ਰਤੱਖ ਮਿਸਾਲ ਹੈ। ਮਨ ਹੀ ਮਨ ਸੋਚਣ ਲੱਗਾ ਕਿ ਹੁਣ ਸਾਰਾ ਮੁਲਕ ਆਪਣੇ ਆਪ ਸ਼ਰ੍ਹਾ ਮੁਹੰਮਦੀ ਮੰਨ ਕੇ ਬਹਿਸ਼ਤ ਦਾ ਅਧਿਕਾਰੀ ਹੋ ਜਾਵੇਗਾ। ਉਹ ਪੀਰ ਬੜੇ ਹੌਂਸਲੇ ਨਾਲ ਚਾਰ-ਪੰਜ ਕਾਜ਼ੀ ਮੌਲਾਣੇ ਨਾਲ ਲੈ ਕੇ ਗੁਰੂ ਜੀ ਦੇ ਕੋਲ ਆਇਆ। ਭਾਵੇਂ ਗੁਰੂ ਜੀ ਦਾ ਸਰੀਰ ਲੋਹ ਪਿੰਜਰੇ ਵਿਚ ਅਤਿ ਦੇ ਕਸ਼ਟ ਸਹਾਰ ਰਿਹਾ ਸੀ, ਪਰ ਇਸ ਕਸ਼ਟ ਦਾ ਗੁਰੂ ਜੀ ਦੇ ਮਨ 'ਤੇ ਕੋਈ ਅਸਰ ਨਹੀਂ ਸੀ। ਗੁਰੂ ਜੀ ਦੇ ਮਨ ਦੀ ਅਵਸਥਾ ਉਹਨਾਂ ਦੇ ਖਿੜੇ ਹੋਏ ਚਿਹਰੇ ਤੋਂ ਪੀਰ ਨੇ ਪੜ੍ਹ ਲਈ ਕਿ ਦੁੱਖ ਵਿਚ ਦੁਖੀ ਹੋਣ ਵਾਲੇ ਸਤਪੁਰਸ਼ ਨਹੀਂ ਹਨ। ਸਤਿਗੁਰੂ ਜੀ ਦਾ ਖਿੜਿਆ ਹੋਇਆ ਚੇਹਰਾ ਵੇਖ ਕੇ ਪੀਰ ਇਕ ਵਾਰੀ ਤਾਂ ਚੌਂਕ੍ਰਿਤ ਰਹਿ ਗਿਆ ਤੇ ਉਧਰ ਦੂਸਰੀ ਕੋਠਰੀ ਦੇ ਵਿਚੋਂ ਦੋਵੇਂ ਸਿੱਖ ਭਾਈ ਉਦੈ ਤੇ ਸਾਹਿਬ ਚੰਦ (ਤਵਾਰੀਖ਼ ਵਿਚ ਭਾਵੇਂ ਇਥੇ ਸਾਹਿਬਚੰਦ ਜੀ ਦੀ ਜਗ੍ਹਾ ਭਾਈ ਜੈਤਾ ਜੀ ਦਾ ਨਾਮ ਦਿੱਤਾ ਹੈ) ਬ੍ਰਹਮ ਗਿਆਨ ਦੀ ਮਸਤੀ ਵਿਚ ਗੁਰੂ ਜੀ ਕੋਲ ਆ ਬੈਠੇ। ਤਾਂ ਫੇਰ ਬੜਾ ਹੈਰਾਨ ਹੋਇਆ ਤੇ ਗੁਰੂ ਨੇ ਤਾਂ ਕੀ ਡਰਨਾ ਹੈ, ਗੁਰੂ ਦੇ ਤਾਂ ਸਿੱਖ ਵੀ ਭੈਅ-ਭੀਤ ਨਹੀਂ ਹਨ। ਜਦ ਕਿ ਇਹਨਾਂ ਦੇ ਦੋ ਸਾਥੀ ਵੀ ਸ਼ਹੀਦ ਕਰ ਦਿੱਤੇ ਹਨ। ਹੁਣ ਪੀਰ ਨੇ ਆਪਣੀ ਬਰਕਤ ਨਾਲੋਂ ੧੦੦੦ ਗੁਣਾ ਅਧਿਕ ਗੁਰੂ ਜੀ ਨੂੰ ਸਿੱਖਾਂ ਸਮੇਤ ਸ਼ਕਤੀਮਾਨ ਮੰਨਿਆ। ਗੁਰੂ ਤੇ ਸਿੱਖਾਂ ਦੀ ਅਵਸਥਾ ਦੇਖ ਕੇ ਇਕ ਵਾਰੀ ਤਾਂ ਪੀਰ ਦੀ ਆਤਮਾ ਨੇ ਅੰਦਰੋਂ ਆਵਾਜ਼ ਦਿੱਤੀ ਕਿ ਇਹ ਤਾਂ ਗੋਦੜੀ 'ਚ ਲਪੇਟੇ ਲਾਲ ਲੱਗਦੇ ਹਨ। ਪੀਰ ਦਾ ਸਾਰਾ ਹੰਕਾਰ ਟੁੱਟ ਗਿਆ। ਹੁਣ ਚਤੁਰਾਈ ਨਾਲ ਪਿੱਛੇ ਲਾਉਣ ਲਈ ਔਰੰਗਜ਼ੇਬ ਵਾਲੀ ਗੱਲ ਲਾਲਚ ਦੇਣ ਦੀ ਦੁਹਰਾਈ। ਪਰ ਗੁਰੂ ਜੀ ਨੇ ਉਸਨੂੰ ਬਾਲ ਬੁੱਧੀ ਜਾਣ ਕੇ ਹੱਸ ਛੱਡਿਆ ਤੇ ਪੀਰ ਨੂੰ ਨਿਰ ਉਤਰ ਕਰਨ ਵਾਸਤੇ ਇਕ ਗੱਲ ਪੁੱਛੀ ਕਿ ਖ਼ੁਦਾ ਦੇ ਘਰੋਂ ਹਿੰਦੂ ਜੰਮਦਾ ਹੈ ਕਿ ਮੁਸਲਮਾਨ ? ਇਸ ਦੇ ਅੱਗੇ ਪੀਰ ਨੂੰ ਚੁੱਪ ਕਰਨਾ ਪਿਆ। ਗੁਰੂ ਜੀ ਨੇ ਕਿਹਾ ਜਦੋਂ ਆਧ, ਬਿਆਧਿ, ਉਪਾਧਿ ਤਿੰਨੇ ਤਾਪ, ਭੁੱਖ, ਪਿਆਸ, ਗਰਮੀ, ਸਰਦੀ, ਕਾਮ, ਕ੍ਰੋਧ ਬਿਕਾਰ ਜੇ ਤਾਂ ਤੁਰਕਾਂ ਨੂੰ ਨਹੀਂ ਵਿਆਪਦੇ, ਮੌਤ ਤੁਰਕਾਂ ਨੂੰ ਨਹੀਂ ਮਾਰਦੀ, ਫਿਰ ਤਾਂ ਤੁਹਾਡੇ ਧਰਮ ਵਿਚ ਆਉਣ ਦਾ ਲਾਭ ਹੈ। ਜੇ ਇਹ ਸਭ ਕੁਝ ਤੁਹਾਡੇ ਧਰਮ ਵਿਚ ਵੀ ਵਿਆਪਦਾ ਹੈ ਤਾਂ ਫਿਰ ਕਿਸ ਗੱਲ ਦਾ ਲਾਲਚ ਦਿੰਦੇ ਹੋ। ਫਿਰ ਕਾਜ਼ੀ ਮੁਲਾਣਿਆਂ ਨੇ ਆਪਣੇ ਕੋਲੋਂ ਧਰਮ ਦੀ ਵਡਿਆਈ ਕਰਨ ਵਾਸਤੇ ਕੁਝ ਗੱਲਾਂ ਕਹੀਆਂ, ਜੋ ਗੁਰੂ ਜੀ ਨੇ ਨਾਲ ਦੀ ਨਾਲ ਰੱਦ ਕਰ ਦਿੱਤੀਆਂ। ਫਿਰ ਪੀਰ ਨੇ ਆਪਣੀ ਰੂਹਾਨੀਅਤ ਸ਼ਕਤੀ ਨਾਲ ਗੁਰੂ ਜੀ ਦਾ ਮਨ ਪ੍ਰੇਰਣ ਵਾਸਤੇ ਹੱਥ ਹਿਲਾਉਣ ਦੀ ਕਿਰਿਆ ਕੀਤੀ। ਅੰਦਰ ਤੋਂ ਬੇਈਮਾਨ ਸੀ। ਜਦੋਂ ਗੁਰੂ ਜੀ ਦਾ ਹੱਥ ਫੜਿਆ ਤਾਂ ਗੁਰੂ ਜੀ ਦਾ ਭਾਣਾ ਐਸਾ ਵਰਤਿਆ ਕਿ ਜਿੰਨੀ ਸ਼ਕਤੀ ਉਸ ਵਿਚ ਸੀ ਉਹ ਸਾਰੀ ਖਿੱਚੀ ਗਈ। ਤੇ ਉਲਟਾ ਆਪ ਖ਼ਾਲੀ ਹੋ ਕੇ ਬਹਿ ਗਿਆ। ਇਹ ਅਜਮੇਰੀ ਪੀਰ ਨੇ ਔਰੰਗਜ਼ੇਬ ਦੇ ਪਾਸ ਸਾਰੀ ਗੱਲ ਸੁਣਾਈ, ਜਿਸ ਤੇ ਔਰੰਗਜ਼ੇਬ ਸਿਰ ਤੋਂ ਪੈਰਾਂ ਤੱਕ ਸੜ ਬਲ ਗਿਆ ਕਿਉਂਕਿ ਉਹ ਤਾਂ ਆਪਣੀ ਜਿੱਤ ਮੰਨੀ ਬੈਠਾ ਸੀ ਕਿ ਮੇਰਾ ਪੀਰ ਜ਼ਰੂਰ ਆਪਣੀ ਸ਼ਕਤੀ ਨਾਲ ਹਿੰਦੂਆਂ ਦੇ ਪੀਰ ਨੂੰ ਦੀਨ ਵਿਚ ਲੈ ਆਵੇਗਾ, ਪਰ ਇਸ ਤੋਂ ਉਲਟ ਗੱਲ ਵੇਖ ਕੇ ਔਰੰਗਜ਼ੇਬ ਸਹਿ ਨਾ ਸਕਿਆ। ਅੱਗੇ ਨਾਲੋਂ ਵੀ ਚਾਰ ਗੁਣਾਂ ਭੜਕ ਉਠਿਆ ਕਿ ਮੈਨੂੰ ਕਰਾਮਾਤ ਨਹੀਂ ਦਿਖਾਉਂਦੇ।

ਉਧਰ ਸਤਿਗੁਰੂ ਜੀ ਨੇ ਆਪਣੇ ਨਾਲ ਕੈਦ ਦੋ ਸਿੱਖ ਭਾਈ ਉਦੇ ਅਤੇ ਸਾਹਿਬ ਚੰਦ ਨੂੰ ਕਿਹਾ ਕਿ ਗੁਰਸਿੱਖੋ ! ਤੁਹਾਡੀ ਪਰਾਲਬੱਧ ਅਜੇ ਬਾਕੀ ਹੈ। ਇਸ ਲਈ ਤੁਸੀਂ ਜਾਣਾ ਚਾਹੋ ਤਾਂ ਜਾ ਸਕਦੇ ਹੋ। ਕਿਉਂਕਿ ਸਤਿਗੁਰੂ ਜੀ ਨੂੰ ਪਤਾ ਸੀ ਕਿ ਇਹਨਾਂ ਤੋਂ ਅਜੇ ਹੋਰ ਸੇਵਾ ਲੈਣੀ ਹੈ। ਇਸ ਕਾਰਣ ਸਿੱਖਾਂ ਨੇ ਸਤਿਗੁਰੂ ਜੀ ਨੂੰ ਕਿਹਾ ਕਿ ਅਸੀਂ ਕਿਵੇਂ ਜਾ ਸਕਦੇ ਹਾਂ ? ਸਾਡੇ ਪੈਰਾਂ ਵਿਚ ਤਾਂ ਬੇੜੀਆਂ ਤੇ ਹੱਥਾਂ ਵਿਚ ਹੱਥਕੜੀਆਂ ਹਨ। ਦਰਵਾਜ਼ਿਆਂ ਨੂੰ ਜਿੰਦਰੇ ਅਤੇ ਕਰੜੇ ਪੈਰੇ ਲੱਗੇ ਹਨ। ਸਤਿਗੁਰੂ ਜੀ ਨੇ ਕਿਹਾ ਜੇ ਤੁਸੀਂ ਜਾਣਾ ਚਾਹੁੰਦੇ ਹੋ ਤਾਂ ਇਹ ਕੁਝ ਵੀ ਨਹੀਂ ਹੈ। ਜਦੋਂ ਸਿੱਖਾਂ ਨੇ ਜਾਣ ਲਈ ਸਹਿਮਤੀ ਪ੍ਰਗਟਾਈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਨੇਤਰ ਬੰਦ ਕਰੋ ਤੇ ਗੁਰਬਾਣੀ ਦੀ ਇਹ ਤੁਕ ਪੜ੍ਹੋ :-

*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ ੧॥*

(ਮਾਰੂ ਮਹਲਾ ੫, ਅੰਗ ੧੦੦੨)

ਗੁਰਬਾਣੀ ਦੀ ਤੁਕ ਪੜ੍ਹਨ ਦੀ ਦੇਰ ਸੀ ਕਿ ਬੇੜੀਆਂ, ਹੱਥਕੜੀਆਂ ਟੁੱਟ ਕੇ ਧਰਤੀ 'ਤੇ ਡਿੱਗ ਪਈਆਂ, ਜਿੰਦਰੇ ਖੁੱਲ ਗਏ ਤੇ ਪਹਿਰੇਦਾਰ ਸੌਂ ਗਏ। ਇਹ ਦੋਵੇਂ ਸਿੱਖ ਜਲਦੀ ਜਲਦੀ ਸਫ਼ਰ ਤੈਅ ਕਰਕੇ ਅਨੰਦਪੁਰ ਸਾਹਿਬ ਪਹੁੰਚੇ। ਉਥੇ ਆ ਕੇ ਸ੍ਰੀ ਗੁਰੂ ਗੋਬਿੰਦ ਰਾਏ ਜੀ ਨੂੰ ਤੇ ਮਾਤਾਵਾਂ ਨੂੰ ਭਾਈ ਮਤੀਦਾਸ ਦੇ ਆਰੇ ਨਾਲ ਚੀਰੇ ਜਾਣ ਤੇ ਭਾਈ ਦਿਆਲਾ ਜੀ ਨੂੰ ਉਬਾਲ ਕੇ ਸ਼ਹੀਦ ਕਰਨ ਦੀ ਵਿਥਿਆ ਕਹਿ ਸੁਣਾਈ, ਜਿਸ ਨੂੰ ਸੁਣ ਕੇ ਮਾਤਾਵਾਂ ਨੇ ਬਹੁਤ ਚਿੰਤਾ ਕੀਤੀ। ਸਿੱਖ ਸੇਵਕ ਵੈਰਾਗ ਵਿਚ ਹੰਝੂ ਵਹਾਉਣ ਲੱਗੇ। ਕੇਵਲ ਕਲਗੀਧਰ ਜੀ ਹਰਖ ਸੋਗ ਤੋਂ ਰਹਿਤ ਰਹੇ। ਅਤੇ ਸਿੱਖ ਨੇ ਇਹ ਵੀ ਕਿਹਾ ਕਿ ਅਸੀਂ ਗੁਰੂ ਜੀ ਤੋਂ ਆਗਿਆ ਲੈ ਕੇ ਆ ਗਏ ਹਾਂ। ਮਾਤਾਵਾਂ ਦੇ ਕਹਿਣ 'ਤੇ ਇਕ ਸਿੱਖ ਖ਼ਬਰ ਲੈਣ ਲਈ ਆਨੰਦਪੁਰ ਸਾਹਿਬ ਤੋਂ ਦਿੱਲੀ ਨੂੰ ਭੇਜਿਆ। ਇੱਧਰ ਜਦੋਂ ਦਿਨ ਚੜ੍ਹੇ ਪਹਿਰੇਦਾਰਾਂ ਨੇ ਵੇਖਿਆ ਕਿ ਕੈਦ ਵਿਚ ਦੋ ਸਿੱਖ ਫ਼ਰਾਰ ਹਨ। ਹੱਥਕੜੀਆਂ ਤੇ ਬੇੜੀਆਂ ਪਈਆਂ ਹਨ। ਜਿੰਦਰੇ ਲੱਗੇ ਹਨ ਤਾਂ ਹੈਰਾਨ ਹੋ ਗਏ। ਤੁਰੰਤ ਔਰੰਗਜ਼ੇਬ ਨੂੰ ਖ਼ਬਰ ਕੀਤੀ ਕਿ ਪਾਤਸ਼ਾਹ ਇਹ ਪਤਾ ਨਹੀਂ ਕਿ ਕੈਦ ਵਿਚੋਂ ਸਿੱਖ ਕਿਵੇਂ ਫ਼ਰਾਰ ਹੋ ਗਏ ਹਨ। ਜਿੰਦਰੇ ਲੱਗੇ ਲਗਾਏ ਸਿੱਖ ਗ਼ਾਇਬ ਹੋ ਗਏ। ਇਹ ਸੁਣ ਕੇ ਔਰੰਗਜ਼ੇਬ ਨੇ ਸੋਚਿਆ ਕਿਤੇ ਗੁਰੂ ਜੀ ਵੀ ਇਨ੍ਹਾਂ ਸਿੱਖਾਂ ਦੀ ਤਰ੍ਹਾਂ ਗ਼ਾਇਬ ਨਾ ਹੋ ਜਾਣ। ਇਹ ਸੋਚ ਕੇ ਔਰੰਗਜ਼ੇਬ ਨੇ ਗੁਰੂ ਜੀ ਨੂੰ ਲੋਹ ਪਿੰਜਰੇ ਵਿਚ ਜਿਸਦੇ ਵਿਚ ਇੰਚ-ਇੰਚ ਤੇ ਤਿੱਖੇ ਕਿਲ ਲੱਗੇ ਹੋਏ ਸਨ, ਉਸਦੇ ਵਿਚ ਗੁਰੂ ਜੀ ਨੂੰ ਕੈਦ ਕਰ ਦਿੱਤਾ। ਜਿਸ ਵਿਚ ਆਰਾਮ ਨਾਲ ਬੈਠਿਆ ਵੀ ਨਹੀਂ ਸੀ ਜਾਂਦਾ ਤੇ ਨਾ ਹੀ ਖੜਾ ਹੋਇਆ ਜਾਂਦਾ ਸੀ, ਉਸ ਦੇ ਵਿਚ ਗੁਰੂ ਜੀ ਨੂੰ ਬੰਦ ਕਰ ਦਿੱਤਾ। ਉਧਰ ਔਰੰਗਜ਼ੇਬ ਦੀ ਕਚਹਿਰੀ ਵਿਚ ਬੜਾ ਹੀ ਇਹ ਗੰਭੀਰ ਮਸਲਾ ਵਿਚਾਰਿਆ ਗਿਆ ਕਿ ਗੁਰੂ ਦੀਨ ਵੀ ਕਬੂਲ ਨਹੀਂ ਕਰਦਾ ਤੇ ਭੈਅ ਵੀ ਨਹੀਂ ਮੰਨਦਾ ਹੈ। ਹੁਣ ਆਖ਼ਰੀ ਵਾਰ ਤਾਂ ਸਜ਼ਾਏ ਮੌਤ ਹੀ ਹੋ ਸਕਦੀ ਹੈ। ਇਸ ਤੋਂ ਪਹਿਲਾਂ ਕਿ ਮੌਤ ਦੀ ਸਜ਼ਾ ਦਿੱਤੀ ਜਾਵੇ, ਦੀਨ ਵਿਚ ਲਿਆਉਣ ਦਾ ਕੋਈ ਹੋਰ ਉਪਾਅ ਕੀਤਾ ਜਾਵੇ ਤਾਂ ਉਸੇ ਵੇਲੇ ਦੋ ਕਾਜ਼ੀ ਬੜੇ ਅਮੀਰਾਂ ਵਿਚੋਂ ਬੋਲੇ ਕਿ ਖਾਣਾ ਅਸੀਂ ਧੋਖੇ ਨਾਲ ਗੁਰੂ ਨੂੰ ਖਵਾ ਸਕਦੇ ਹਾਂ। ਔਰੰਗੇ ਨੇ ਅਲਾਹਮਦ ਪੜ੍ਹ ਕੇ ਆਖਿਆ ਜਾਉ ਜਾ ਕੇ ਖਵਾਉ ਤੇ ਤੁਹਾਨੂੰ ਉਚੇ ਮਰਾਤਬੇ ਮਿਲਣਗੇ। ਉਹਨਾਂ ਨੇ ਗਊ ਦਾ ਮਾਸ ਤਿਆਰ ਕੀਤਾ ਤੇ ਕਪਟ ਦੇ ਹਿੰਦੂ ਬਣ ਕੇ ਗੁਰੂ ਜੀ ਦੇ ਅੱਗੇ ਜਾ ਧਰਿਆ। ਅੱਗੇ ਗੁਰੂ ਜੀ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸਨ। ਜਦੋਂ ਸਤਿਗੁਰੂ ਜੀ ਨੇ ਇਹ ਪੰਗਤੀਆਂ ਪੜ੍ਹੀਆਂ :-

*ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥*
*ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੬੭)

ਤੇ ਉਹਨਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਅਸੀਂ ਆਪ ਜੀ ਦੇ ਸਿੱਖ ਹਾਂ। ਸੁੱਖਣਾ ਸੁੱਖੀ ਸੀ, ਆਪ ਜੀ ਦੇ ਵਾਸਤੇ ਪ੍ਰਸ਼ਾਦ ਲੈ ਕੇ ਆਏ ਹਾਂ। ਕ੍ਰਿਪਾ ਕਰਕੇ ਪ੍ਰਵਾਨ ਕਰੋ। ਗੁਰੂ ਜੀ ਨੇ ਕਿਹਾ ਇਸ ਵਿਚ ਕੀ ਹੈ ? ਜਦੋਂ ਥਾਲ ਚੁੱਕਿਆ ਜਿੰਨੀਆਂ ਮਾਸ ਦੀਆਂ ਬੋਟੀਆਂ ਸਨ, ਨਿੱਕੇ-ਨਿੱਕੇ ਸੂਰ ਬਣ ਕੇ ਦੇਗੇ ਵਿਚੋਂ ਬਾਹਰ ਨਿਕਲਣੇ ਸ਼ੁਰੂ ਹੋ ਗਏ। ਤੁਰਕਾਂ ਦੇ ਘਰਾਂ ਤੇ ਮਸੀਤਾਂ ਵਿਚ ਜਾ ਵੜੇ। ਸਾਰੇ ਸ਼ਹਿਰ ਵਿਚ ਤੋਬਾ-ਤੋਬਾ ਮਚ ਗਈ। ਜਿਹੜੇ ਦੇਗ ਦੇ ਵਿਚ ਚਾਵਲ ਸਨ, ਉਹ ਕੀੜੇ ਬਣ ਗਏ।

ਤੁਰਕਾਂ ਨੂੰ ਬੈਠਣਾ-ਉਠਣਾ ਔਖਾ ਹੋ ਗਿਆ। ਬੇਈਮਾਨ ਤੇ ਠੱਗੀ ਤੁਰਕਾਂ ਨੂੰ ਪੇਸ਼ ਆਈ। ਖ਼ਲਕਤ ਕਾਜ਼ੀਆਂ ਦੇ ਬੱਚੇ ਪਿੱਟਣ ਲੱਗੇ ਕਿ ਇਹ ਹਿੰਦੂਆਂ ਦੇ ਪੀਰ ਨੂੰ ਤੰਗ ਕਰਨ ਦਾ ਫਲ ਹੈ। ਭਾਈ ਸੰਤੋਖ ਸਿੰਘ ਜੀ ਨੇ ਔਰੰਗਜ਼ੇਬ ਵੱਲੋਂ ਪਹਿਲਾਂ ਸੁਲਾਹ ਸਫ਼ਾਈ ਤੇ ਫੇਰ ਸਖ਼ਤੀ ਨਾਲ ਖਵਾਉਣ ਦੀ ਬਾਤ ਵੀ ਲਿਖੀ ਹੈ। ਔਰੰਗਜ਼ੇਬ ਨੂੰ ਇਸ ਗੱਲ ਦਾ ਨਿਸ਼ਚਾ ਹੋ ਗਿਆ ਕਿ ਗੁਰੂ ਜੀ ਵਿਚ ਸ਼ਕਤੀ ਰਾਮ ਰਾਇ ਨਾਲੋਂ ਸੌ ਫ਼ੀਸਦੀ ਅਧਿਕ ਹੈ। ਔਰੰਗਜ਼ੇਬ ਹੈਰਾਨ ਹੋਇਆ। ਉਹ ਕਹਿੰਦੇ ਸੀ ਸ਼ਕਤੀ ਨਹੀਂ ਵਖਾਉਣੀ, ਕੀ ਇਹ ਸ਼ਕਤੀ ਨਹੀਂ ਹੈ। ਉਧਰ ਔਰੰਗਜ਼ੇਬ ਨੇ ਫੇਰ ਦੋ ਆਪਣੇ ਅਮੀਰ ਭੇਜੇ ਕਿ ਗੁਰੂ ਜੀ ਨੂੰ ਪੁੱਛ ਕੇ ਆਵੋ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਸ਼ਕਤੀ ਨਹੀਂ ਵਖਾਉਣੀ, ਕੀ ਇਹ ਸ਼ਕਤੀ ਨਹੀਂ ਹੈ ? ਗੁਰੂ ਜੀ ਨੇ ਕਿਹਾ ਇਹ ਸ਼ਕਤੀ ਤਾਂ ਖ਼ੁਦਾ ਨੇ ਵਿਖਾਈ ਹੈ। ਤੁਸੀਂ ਮੇਰਾ ਧਰਮ ਭਰਿਸ਼ਟ ਕਰਨਾ ਚਾਹੁੰਦੇ ਸੀ। ਪਰ ਖ਼ੁਦਾ ਨੇ ਤੁਹਾਡਾ ਹੀ ਧਰਮ ਭਰਿਸ਼ਟ ਕਰ ਦਿੱਤਾ।

*ਮੇਰਾ ਕੀਆ ਕਛੂ ਨ ਹੋਇ॥ ਕਰਿਹੈ ਰਾਮੁ ਹੋਇ ਹੈ ਸੋਇ॥*

(ਭੈਰਉ ਨਾਮਦੇਉ ਜੀਉ, ਅੰਗ ੧੧੬੫)

*ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥*
*ਜੈਸਾ ਭੇਖ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥ ੩॥*

(ਗਉੜੀ ਮਹਲਾ ੫, ਅੰਗ ੨੦੬)

ਜਦੋਂ ਅਨੇਕਾਂ ਯਤਨ ਕਰਨ ਤੇ ਗੁਰੂ ਜੀ ਨਾ ਮੰਨੇ ਤਾਂ ਔਰੰਗਜ਼ੇਬ ਨੂੰ ਕਹਿ ਸੁਣਾਇਆ ਕਿ ਅੱਗ, ਪਾਣੀ, ਹਵਾ ਤਾਂ ਆਪਣੇ ਸੁਭਾਅ ਬਦਲ ਸਕਦੀ ਹੈ, ਪਰੰਤੂ ਤਤਬੇਤਾ ਸਚਾਈ ਕਦੇ ਨਹੀਂ ਛੱਡਿਆ ਕਰਦਾ। ਔਰੰਗਜ਼ੇਬ ਨੇ ਕਿਹਾ ਸੀ ਕਿ ਸਰਮੱਦ ਫ਼ਕੀਰ ਤੇ ਅਮੋਘ ਨਾਥ ਅਨੇਕਾਂ ਪੀਰ-ਫ਼ਕੀਰ ਮਾਰੇ ਗਏ। ਉਨ੍ਹਾਂ ਨੇ ਮੇਰਾ ਕੀ ਵਿਗਾੜ ਲਿਆ। ਗੁਰੂ ਜੀ ਨੇ ਉੱਤਰ ਦਿੱਤਾ ਕਿ ਜਿਸ ਤਰ੍ਹਾਂ ਛੇਕ ਹੋਏ ਤੇ ਜਹਾਜ਼ ਹੌਲੀ-ਹੌਲੀ ਪਾਣੀ ਭਰ ਕੇ ਡੁਬਦਾ ਹੈ, ਉਸੇ ਤਰ੍ਹਾਂ ਤੇਰਾ ਪਾਪਾਂ ਦਾ ਬੇੜਾ ਹੌਲੀ-ਹੌਲੀ ਭਰ ਕੇ ਡੁਬੇਗਾ। ਹੁਣ ਸਤਿਗੁਰਾਂ ਦੇ ਅਜਿਹੇ ਕੌਤਕ ਵੇਖ ਕੇ ਮੁਸਲਮਾਨ ਹੋਣ ਦੇ ਬਾਵਜੂਦ ਵੀ ਜੇਲ੍ਹ ਦਾ ਦਰੋਗਾ ਅਬਦੁਲਾ ਤੇ ਸਾਥੀ ਸਿਪਾਹੀ ਸਭ ਗੁਰੂ ਜੀ ਦੇ ਸ਼ਰਧਾਲੂ ਬਣ ਗਏ। ਭਾਵੇਂ ਹੁਕਮ ਤਾਂ ਉਨ੍ਹਾਂ ਨੂੰ ਔਰੰਗਜ਼ੇਬ ਦਾ ਮੰਨਣਾ ਪੈਂਦਾ ਸੀ, ਪਰ ਆਪਣੇ ਵੱਲੋਂ ਗੁਰੂ ਜੀ ਦੇ ਉਪਰ ਨਰਮਾਈ ਰੱਖੀ ਹੋਈ ਸੀ। ਤੇ ਉਧਰ ਜਦੋਂ ਅਨੰਦਪੁਰ ਸਾਹਿਬ ਤੋਂ ਦਸਮੇਸ਼ ਜੀ ਵੱਲੋਂ ਭੇਜਿਆ ਸਿੱਖ ਦਿੱਲੀ ਆਣ ਪਹੁੰਚਿਆ ਤੇ ਅਬਦੁਲੇ ਦਰੋਗੇ ਨੂੰ ਮਿਲਿਆ ਤਾਂ ਉਸ ਨੇ ਗੁਰੂ ਜੀ ਨੂੰ ਮਿਲਾ ਦਿੱਤਾ। ਸਤਿਗੁਰੂ ਜੀ ਨੂੰ ਲੋਹ ਪਿੰਜਰੇ 'ਚ ਵੇਖ ਕੇ ਸਿੱਖ ਦੀਆਂ ਭੁੱਬਾਂ ਨਿਕਲ ਗਈਆਂ। ਸਤਿਗੁਰੂ ਜੀ ਨੂੰ ਆ ਕੇ ਮੱਥਾ ਟੇਕਿਆ। ਰੋਂਦੇ ਸਿੱਖ ਨੂੰ ਗੁਰੂ ਜੀ ਨੇ ਧੀਰਜ ਦਿੱਤੀ ਕਿ ਸਿੱਖ, ਕਿਉਂ ਰੋਂਦਾ ਹੈਂ। ਤਾਂ ਸਿੱਖ ਨੇ ਕਿਹਾ ਗੁਰੂ ਜੀ ਮੈਂ ਕੱਲ੍ਹਾ ਨਹੀਂ ਸਾਰਾ ਅਨੰਦਪੁਰ ਹੀ ਵੈਰਾਗ ਕਰ ਰਿਹਾ ਹੈ। ਗੁਰੂ ਜੀ ਨੇ ਪੁੱਛਿਆ ਭਾਈ, ਸਿੱਖ ਤਾਂ ਭਾਣੇ 'ਚ ਰਿਹਾ ਕਰਦੇ ਹਨ, ਕਿਉਂ ਰੋ ਰਹੇ ਹਨ? ਤਾਂ ਸਿੱਖ ਨੇ ਕਿਹਾ ਕਿ ਗੁਰੂ ਜੀ ਆਪ ਜੀ ਬਿਨਾਂ ਦੱਸੇ ਅਤੇ ਬਿਨਾਂ ਮਿਲੇ ਆ ਗਏ ਤੇ ਸੰਗਤ ਇਸ ਗੱਲ ਦਾ ਪਛਤਾਵਾ ਕਰਦੀ ਹੈ।

*ਬਿਨਾਂ ਮਿਲੇ ਸਭ ਕੇ ਚਲਿ ਆਏ। ਬਹੁ ਬਿਸੂਰਤਿ ਸਿੱਖ ਸਮੁਦਾਏ॥*
*ਸੁਨਿ ਕਰਿ ਸਭਿਹਿਨਿ ਕਰੇ ਬ੍ਰਿਤੰਤਾ। ਲੇ ਕਾਗਦਿ ਕਰ ਮਹਿ ਭਗਵੰਤਾ॥ ੧੧॥*
*ਕਲਮਦਾਨ ਕੋ ਤਬ ਮੰਗਵਾਯੋ। ਜਮਾਦਾਰ ਕੋ ਨਰ ਲੇ ਆਯੋ॥*
*ਸਭਿ ਸੰਗਤਿ ਪ੍ਰਭ ਲਿਖ ਉਪਦੇਸੂ। ਕਹੇ ਸਲੋਕ ਵਿਰਾਗ ਵਿਸੇਸੂ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੨)

ਦਰੋਗੇ ਨੂੰ ਕਹਿ ਕੇ ਸਤਿਗੁਰੂ ਜੀ ਨੇ ਕਾਗਜ਼, ਦਵਾਤ, ਕਲਮ ਮੰਗਵਾਈ ਤੇ ਆਪਣੀਆਂ ਪਿਆਰੀਆਂ ਸਿੱਖ ਸੰਗਤਾਂ

ਨੂੰ ਵੈਰਾਗ ਮਈ ਉਪਦੇਸ਼ ਸਲੋਕਾਂ ਦੁਆਰਾ ਬਖ਼ਸ਼ਿਸ਼ ਕੀਤਾ। ਇਨ੍ਹਾਂ ਸਲੋਕਾਂ ਦੀ ਵੀਚਾਰ ਇਸ ਪ੍ਰਕਾਰ ਹੈ। ਗਿਣਤੀ ਵਿਚ ਨੰਬਰਵਾਰ ਇਹ ਸਲੋਕ ੫੭ ਹਨ, ਜਿਨ੍ਹਾਂ ਵਿਚ ੪੯ ਸਲੋਕ 'ਗੁਨ ਗੋਬਿਦ ਗਾਇਓ ਨਹੀ' ਵਾਲੇ ਸਲੋਕ ਤੋਂ ਅਰੰਭ ਹੋ ਕੇ 'ਜਗ ਰਚਨਾ ਸਭ ਝੂਠ ਹੈ' ਤਕ ਹਨ।

*ਇਤਿਆਦਿਕ ਸਭਿ ਲਿਖੇ ਸਲੋਕ। ਪਠਿ ਹਰਿ ਭਜਹੁ ਭਜਹਿ ਸਭਿ ਸੋਕ।*
*ਸਭਿ ਸਿਖਿਜਨਿ ਪ੍ਰਤਿ ਲਿਖੇ ਬਨਾਇ। ਸਿਮਰਹੁ ਨਾਮ ਚਿੰਤ ਮਿਟਾਇ॥ ੧੪॥*

ਤੇ ਫਿਰ ਸਿੱਖ ਨੇ ਕਿਹਾ ਕਿ ਤੁਹਾਡੇ ਮਾਤਾ ਨਾਨਕੀ ਜੀ ਤੇ ਤੁਹਾਡੇ ਮਹਿਲ ਮਾਤਾ ਗੁਜਰ ਕੌਰ ਜੀ ਬਹੁਤ ਵੈਰਾਗ ਕਰਦੇ ਹਨ। ਤੇ ਫੇਰ ਉਨ੍ਹਾਂ ਨੂੰ ਧੀਰਜ ਦੇਣ ਵਾਸਤੇ ੨ ਸਲੋਕ ਮਾਤਾ ਨਾਨਕੀ ਜੀ ਤੇ ੧ ਸਲੋਕ ਆਪਣੇ ਮਹਿਲ ਮਾਤਾ ਗੁਜਰ ਕੌਰ ਜੀ ਦੇ ਪ੍ਰਤੀ ਉਚਾਰਨ ਕੀਤੇ ਜਿਨ੍ਹਾਂ ਪ੍ਰਤੀ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਪੁਨ ਮਾਤਾ ਪ੍ਰਤਿ ਲਿਖਜੋ ਸਲੋਕ। ਮਨਿ ਕਰਿ ਲੇਹੁ ਸ਼ੋਕ ਕੋ ਰੋਕ।*
*ਜਗ ਮਹਿ ਨਹਿ ਥਿਰਤਾ ਕਿਸ ਕੇਰੀ। ਬਿਨਸਿ ਗਏ ਜਿਨ ਸਕਤਿ ਬਡੇਰੀ॥ ੧੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੨)

ਸਤਿਗੁਰੂ ਜੀ ਆਪਣੀ ਸਤਿਕਾਰ ਯੋਗ ਮਾਤਾ ਨੂੰ ਧੀਰਜ ਦੇਣ ਵਾਸਤੇ ਸੰਸਾਰ ਨੂੰ ਨਾਸ਼ਵਾਨ ਦਿਖਾਉਣ ਲਈ ਕਿ ਸਰੀਰ ਹਮੇਸ਼ਾਂ ਵੱਡੇ-ਵੱਡੇ ਅਵਤਾਰੀ ਤੇ ਸੂਰਮੇ ਪੁਰਖਾਂ ਦੇ ਵੀ ਨਹੀਂ ਰਹੇ ਹਨ। ਆਪਣੀ ਰਚਿਤ ਬਾਣੀ ਵਿਚੋਂ ੫੦ਵਾਂ ਤੇ ੫੧ਵਾਂ ਸਲੋਕ ਆਪਣੀ ਮਾਤਾ ਨਾਨਕੀ ਜੀ ਨੂੰ ਸੋਗ ਰਹਿਤ ਕਰਨ ਵਾਸਤੇ ਉਚਾਰਨ ਕੀਤਾ :

*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ ੫੦॥*
*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ੫੧॥*

(ਸਲੋਕ ਮਹਲਾ ੯, ਅੰਗ ੧੪੨੯)

ਇਸ ਤੋਂ ਅਗਲਾ ੫੨ਵਾਂ ਸਲੋਕ ਆਪਣੇ ਮਹਿਲ ਮਾਤਾ ਗੁਜਰ ਕੌਰ ਜੀ ਦੀ ਚਿੰਤਾ ਨਵਿਰਤੀ ਲਈ ਲਿਖ ਕੇ ਭੇਜਿਆ।

*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ ੫੨॥*

(ਸਲੋਕ ਮਹਲਾ ੯, ਅੰਗ ੧੪੨੯)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਦੋਨਹੁਂ ਪ੍ਰਤਿ ਸਲੋਕ ਲਿਖਿ ਤੀਨ। ਕਰਹੁ ਨ ਦੁਖ ਸੀਖ ਯਾ ਅਸ ਦੀਨਿ।*
*ਪੁਨ ਅਪਨੇ ਸੁਤ ਕੋ ਪਤਿਆਵਨ। ਹਿਤ ਪਰਖਨ ਕੈ ਕਿਮ ਧਰ ਭਾਵਨ॥ ੨੪॥*
*ਲਖਹਿਂ ਸਕਤਿ ਮਹਿ ਹਮ ਕੋ ਕੈਸੇ। ਲਖਯੋ ਜਾਇ ਅਸ ਆਸੈ ਜੈਸੇ।*
*ਤਿਸ ਬਿਧਿ ਦੋਹਾ ਲਿਖਯੋਂ ਬਨਾਇ। ਸ੍ਰੀ ਗੁਰ ਤੇਗ ਬਹਾਦਰ ਰਾਇ॥ ੨੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੨)

ਤੇ ਫਿਰ ਅਗਲਾ ਦੋਹਰਾ ੫੩ਵਾਂ ਸਲੋਕ ਆਪਣੇ ਪੁੱਤਰ ਦੀ ਪਰਖਣਾ ਵਾਸਤੇ ਉਚਾਰਨ ਕੀਤਾ :

ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥

(ਸਲੋਕ ਮਹਲਾ ੯,ਅੰਗ ੧੪੨੯)

ਇਥੋਂ ਤੱਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ੫੨ਵਾਂ ਸਲੋਕ ਕਲਮਬੰਦ ਕਰਕੇ ਸਿੱਖ ਦੇ ਹੱਥ ਆਨੰਦਪੁਰ ਸਾਹਿਬ ਤੋਰਦਿਆਂ ਹਦਾਇਤ ਕੀਤੀ। ਹੇ ਗੁਰਸਿੱਖਾ ! ਉੱਦਮ ਨਾਲ ਜਾਣਾ, ਕਿਤੇ ਠਹਿਰਨਾ ਨਹੀਂ। ਇਹ ਕਾਰਜ ਤੁਰੰਤ ਕਰਨ ਵਾਲਾ ਹੈ, ਤੈਨੂੰ ਅਕੇਵਾਂ-ਥਕੇਵਾਂ ਨਹੀਂ ਹੋਵੇਗਾ। ਭੁੱਖ ਪਿਆਸ ਵੀ ਤੈਨੂੰ ਨਹੀਂ ਵਿਆਪੇਗੀ ਅਤੇ ਰਸਤੇ ਵਿਚ ਕੋਈ ਵਿਘਨ ਵੀ ਨਹੀਂ ਪਏਗਾ। ਤੇ ੫੩ਵੇਂ ਸਲੋਕ ਦਾ ਉੱਤਰ ਲੈ ਕੇ ਵਾਪਸ ਆਉਣਾ। ਦੇਰ ਨਾ ਲੱਗੇ, ਸਮੇਂ ਦਾ ਕੋਈ ਵਿਸਾਹ ਨਹੀਂ। ਇਹ ਅਸੀਸ ਦੇ ਕੇ ਸਤਿਗੁਰੂ ਜੀ ਨੇ ਆਨੰਦਪੁਰ ਸਾਹਿਬ ਤੋਰ ਦਿੱਤਾ। ਇਸ ਪ੍ਰਕਾਰ ਸਿੱਖ ਗੁਰੂ ਜੀ ਦੀ ਆਗਿਆ ਅਨੁਸਾਰ ਦਿੱਲੀ ਤੋਂ ਚੱਲ ਕੇ ਆਨੰਦਪੁਰ ਸਾਹਿਬ ਪਹੁੰਚ ਗਿਆ। ਰਸਤੇ ਵਿਚ ਸਤਿਗੁਰਾਂ ਦੇ ਬਚਨਾਂ ਅਨੁਸਾਰ ਕੋਈ ਵਿਘਨ ਨਹੀਂ ਵਿਆਪਿਆ। ਉਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਵਾਨ ਵਿਚ ਸੁਸ਼ੋਭਿਤ ਸਨ। ਇਸ ਸਿੱਖ ਨੇ ਉਹ ਚਿੱਠੀ ਬੜੇ ਸਤਿਕਾਰ ਨਾਲ ਗੁਰੂ ਜੀ ਦੇ ਅੱਗੇ ਰੱਖ ਕੇ ਮੱਥਾ ਟੇਕਿਆ। ਚਿੱਠੀ ਦੇਖਦਿਆਂ ਹੀ ਗੁਰੂ ਜੀ ਜਾਣ ਗਏ ਕਿ ਚਿੱਠੀ ਪਿਤਾ ਜੀ ਪਾਸੋਂ ਆਈ ਹੈ। ਉਸੇ ਵੇਲੇ ਦਾਦੀ ਮਾਤਾ ਨਾਨਕੀ ਜੀ ਤੇ ਮਾਤਾ ਗੁਜਰ ਕੌਰ ਜੀ ਕੋਲ ਚਿੱਠੀ ਲੈ ਕੇ ਚਲੇ ਗਏ। ਜਾ ਕੇ ਕਿਹਾ ਮਾਤਾ ਜੀ ਪਿਤਾ ਗੁਰਦੇਵ ਨੇ ਚਿੱਠੀ ਭੇਜੀ ਹੈ, ਇਹ ਸਿੱਖ ਹੁਣੇ ਹੀ ਲੈ ਕੇ ਆਇਆ ਹੈ। ਮੇਵੜੇ ਵੱਲ ਵੇਖ ਕੇ ਹੁਕਮ ਕੀਤਾ ਕਿ ਚਿੱਠੀ ਪੜ੍ਹ ਕੇ ਸੁਣਾਉ। ਮੇਵੜੇ ਨੇ ਉਸੇ ਵੇਲੇ ਚਿੱਠੀ ਖੋਲ੍ਹ ਕੇ ਪੜ੍ਹਨੀ ਸ਼ੁਰੂ ਕਰ ਦਿੱਤੀ। ਵੈਰਾਗ ਮਈ ਸਲੋਕ ਸੁਣ ਕੇ ਸਭ ਦੀਆਂ ਅੱਖਾਂ ਸੱਜਲ ਹੋ ਗਈਆਂ। ਸਾਰੇ ਖ਼ਾਮੋਸ਼ੀ ਛਾਅ ਗਈ। ਕੋਈ ਇਕ ਦੂਜੇ ਨਾਲ ਬੋਲਦਾ ਨਹੀਂ ਹੈ। ਇਸ ਚੁੱਪ ਨੂੰ ਤੋੜਦਿਆਂ ਜੋ ਦਿੱਲੀ ਤੋਂ ਸਿੱਖ ਚਿੱਠੀ ਲੈ ਕੇ ਆਇਆ ਸੀ, ਉਸਨੇ ਕਿਹਾ ਗ਼ਰੀਬ ਨਿਵਾਜ ਸਤਿਗੁਰੂ ਜੀ ! ਤੁਹਾਡੇ ਪ੍ਰਤੀ ਜਿਹੜਾ ਸਲੋਕ ਲਿਖਿਆ ਹੈ ਉਸਦਾ ਉੱਤਰ ਮੰਗਿਆ ਹੈ ਤੇ ਨਾਲ ਹਦਾਇਤ ਕੀਤੀ ਹੈ ਕਿ ਦੇਰ ਨਹੀਂ ਲਗਾਉਣੀ। ਉਹ ਸਲੋਕ ਪੜ੍ਹ ਕੇ ਤੇ ਵਿਚਾਰ ਕੇ ਪਿਤਾ ਗੁਰੂ ਦਾ ਆਸ਼ਾ ਸਮਝਿਆ ਕਿ ਮੇਰੀ ਪਰਖਣਾ ਕਰ ਰਹੇ ਹਨ। ਜਿਨ੍ਹਾਂ ਪਾਸ ਸਾਰੀਆਂ ਸ਼ਕਤੀਆਂ ਦਾ ਅਤਿਅੰਤ ਬਲ ਹੈ। ਜੇ ਚਾਹੁਣ ਚੰਦਰਮਾ ਸੂਰਜ ਨੂੰ ਚੜ੍ਹਨੋਂ ਰੋਕ ਸਕਦੇ ਹਨ। ਇੰਦਰ, ਸ਼ਿਵਜੀ, ਬ੍ਰਹਮਾ, ਵਰਗੇ ਜਿਨ੍ਹਾਂ ਦੇ ਅੱਗੇ ਹੱਥ ਜੋੜੀ ਖੜੇ ਹਨ। ਇਹ ਮਾਮੂਲੀ ਤੁਰਕ ਪਿਤਾ ਜੀ ਦੇ ਬਲ ਅੱਗੇ ਕੀ ਹਨ। ਇਕ ਫੂਕ ਮਾਰ ਕੇ ਸਾਰਿਆਂ ਨੂੰ ਉਡਾ ਸਕਦੇ ਹਨ। ਜਿਥੇ ਵੀ ਸਿੱਖਾਂ ਨੇ ਕਦੇ ਅਰਦਾਸ ਕੀਤੀ। ਮੱਖਣ ਸ਼ਾਹ ਲੁਬਾਣੇ ਵਰਗਿਆਂ ਦੇ ਜਹਾਜ਼ ਕੱਢ ਦਿੱਤੇ। ਉਹਨਾਂ ਨੂੰ ਕਿਸੇ ਦੀ ਸਹਾਇਤਾ ਦੀ ਕੀ ਲੋੜ ਹੈ ?

ਗੁਰੂ ਗੋਬਿੰਦ ਸਿੰਘ ਜੀ ਨੇ ਇਹ ਆਸ਼ੇ ਨੂੰ ਸਮਝ ਕੇ ਬੇਨਤੀ ਰੂਪ ਚਿੱਠੀ ਲਿਖੀ ਕਿ ਆਪ ਜੀ ਨੇ ਇਹ ਕੀ ਲਿਖ ਭੇਜਿਆ ਹੈ ਕਿ ਸਾਡੇ ਵਿਚ ਬਲ ਛੁਟ ਗਿਆ ਹੈ ਤੇ ਬੰਧਨ ਪੈ ਗਏ ਹਨ ਤੇ ਇਸਦਾ ਉੱਤਰ ਗੁਰੂ ਜੀ ਨੇ ੫੪ਵਾਂ ਸਲੋਕ ਲਿਖ ਕੇ ਦੇ ਦਿੱਤਾ ਕਿ ਸਭ ਕੁਝ ਤੁਹਾਡੇ ਹੱਥ ਵਿਚ ਹੀ ਹੈ ਤੇ ਤੁਸੀਂ ਹੀ ਸਹਾਇਤਾ ਕਰਨੀ। ਤੁਹਾਡੀ ਹੀ ਸਹਾਇਤਾ ਸਦਕਾ ਹਿੰਦ ਵਾਸੀਆਂ ਦਾ ਧਰਮ ਬਚਣਾ ਹੈ।

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥ ੫੪॥

(ਅੰਗ ੧੪੨੯)

ਇਹ ਸਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵੱਲੋਂ ਉੱਤਰ ਰੂਪ ਵਿਚ ਲਿਖ ਕੇ ਭੇਜਿਆ ਹੈ। ਤੇ ਇਹ ਸਲੋਕ ਉੱਤਰ ਵਿਚ ਲਿਖ ਕੇ ਦੂਸਰੇ ਇਕ ਹੋਰ ਸਿੱਖ ਨੂੰ ਪਾਸ ਬੁਲਾ ਕੇ ਕਿਹਾ ਗੁਰਮੁਖਾ ਹੁਣ ਤੂੰ ਹਵਾ ਵਾਂਗ ਦਿੱਲੀ ਨੂੰ ਜਾ ਤੇ ਦੇਰ ਨਾ ਕਰ। ਇਹ ਚਿੱਠੀ ਗੁਰੂ ਜੀ ਨੂੰ ਜਾ ਕੇ ਪਹੁੰਚਾ ਦੇ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰ ਕੌਰ ਜੀ ਨੇ ਹੱਥ ਜੋੜ ਕੇ

ਆਪਣੇ ਵੱਲੋਂ ਅਰਦਾਸ ਭੇਜੀ। ਮਾਤਾ ਨਾਨਕੀ ਜੀ ਨੇ ਆਪਣੀ ਅਸੀਸ ਭੇਜੀ। ਤੇ ਇਸ ਪ੍ਰਕਾਰ ਉਹ ਸਿੱਖ ਗੁਰੂ ਜੀ ਦੀ ਆਗਿਆ ਪਾ ਕੇ ਦਿੱਲੀ ਨੂੰ ਚਲਾ ਗਿਆ। ਦਿੱਲੀ ਪੁੱਜ ਕੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਦਾ ਸਦਕਾ ਡਰ ਤੋਂ ਬਿਨਾਂ ਸਿੱਧਾ ਜੇਲ੍ਹ ਅੰਦਰ ਪਹੁੰਚ ਗਿਆ। ਰਸਤੇ ਵਿਚ ਕਿਸੇ ਪਹਿਰੇਦਾਰ ਨੇ ਰੋਕਿਆ ਨਹੀਂ। ਅੰਦਰ ਜਾ ਕੇ ਸਤਿਗੁਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਿਆ। ਨਮਸ਼ਕਾਰ ਕਰ ਚਿੱਠੀ ਫੜਾ ਕੇ ਪਰਿਵਾਰ ਦੀ ਹਾਲਤ ਸੁਣਾਈ। ਉਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਿੱਠੀ ਪੜ੍ਹੀ। ਆਪਣੇ ਆਸ਼ੇ ਅਨੁਸਾਰ ਆਪਣੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਹੀ ਉੱਤਰ 'ਤੇ ਖ਼ੁਸ਼ੀ ਪ੍ਰਗਟਾਉਂਦਿਆਂ ਹੋਇਆਂ। ਇਸ ਤੋਂ ਬਾਅਦ ਗੁਰਤਾ ਗੱਦੀ ਬਖ਼ਸ਼ੀ ਸੀ, ਜਿਸਦਾ ਵੇਰਵਾ ਗੁਰਤਾ ਗੱਦੀ ਪ੍ਰਕਰਣ ਵਿਚ ਵਿਸਥਾਰ ਨਾਲ ਆਵੇਗਾ। ਬਾਕੀ ਦੇ ਤਿੰਨ ਸਲੋਕ ਜੋ ਸਨ ਉਹ ਗੁਰਤਾ ਗੱਦੀ ਦੇ ਨਾਲ ਭੇਜੇ, ਜਿਨ੍ਹਾਂ ਦਾ ਵੇਰਵਾ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਤਾ ਗੱਦੀ ਪ੍ਰਕਰਣ ਦੇ ਵਿਚ ਆਵੇਗਾ। ਇਧਰੋਂ ਔਰੰਗਜ਼ੇਬ ਨੇ ਗੁਰੂ ਜੀ 'ਤੇ ਸਖ਼ਤੀ ਕਰਦਿਆਂ ਆਪਣੇ ਕੋਲ ਬੁਲਾਇਆ ਤੇ ਤਿੰਨ ਗੱਲਾਂ ਆਖੀਆਂ- ਜਾਂ ਤਾਂ ਇਸਲਾਮ ਕਬੂਲ ਕਰ ਲਵੋ ਜਾਂ ਕਰਾਮਾਤ ਦਿਖਾਵੋ, ਨਹੀਂ ਤਾਂ ਫਿਰ ਮੌਤ ਦੇ ਲਈ ਤਿਆਰ ਹੋ ਜਾਵੋ। ਤਾਂ ਅੱਗੋਂ ਗੁਰੂ ਜੀ ਆਖਣ ਲੱਗੇ ਕਿ ਆਪਣੇ ਧਰਮ ਵਿਚ ਹੀ ਦ੍ਰਿੜ੍ਹਤਾ ਰੱਖਣੀ ਚਾਹੀਦੀ ਹੈ। ਤੇ ਆਪਣੇ ਧਰਮ ਦੇ ਸਹਿਤ ਮਰਨਾ ਅਧਰਮੀ ਹੋ ਕੇ ਜਿਊਣ ਨਾਲੋਂ ੧੦੦ (ਸੌ) ਫ਼ੀਸਦੀ ਚੰਗਾ ਹੁੰਦਾ ਹੈ। ਇਸ ਲਈ ਔਰੰਗਜੇਬ ! ਤੂੰ ਵਾਰ-ਵਾਰ ਇਹ ਗੱਲਾਂ ਜੋ ਕਰ ਰਿਹਾ ਹੈਂ, ਇਨ੍ਹਾਂ ਦਾ ਕੋਈ ਲਾਭ ਨਹੀਂ। ਔਰੰਗਜ਼ੇਬ ਨੇ ਗੁਰੂ ਜੀ ਦੀਆਂ ਇਹ ਗੱਲਾਂ ਸੁਣ ਕੇ ਹੁਕਮ ਦਿੱਤਾ ਕਿ ਸਾਰੇ ਸ਼ਹਿਰ ਵਿਚ ਡੌਂਡੀ ਪਿਟਵਾ ਦਿੱਤੀ ਜਾਵੇ ਕਿ ਕੱਲ ਨੂੰ ਡੇਢ ਪਹਿਰ ਦਿਨ ਚੜ੍ਹੇ ਚਾਂਦਨੀ ਚੌਂਕ ਦੇ ਖ਼ੂਹ ਪਾਸ ਹਿੰਦੂਆਂ ਦਾ ਪੀਰ ਕਤਲ ਕੀਤਾ ਜਾਵੇਗਾ। ਜੋ ਵੇਖਣਾ ਚਾਹੁਣ, ਦੇਖ ਸਕਦਾ ਹੈ। ਇਹ ਹੁਕਮ ਸੁਣ ਕੇ ਦਿੱਲੀ ਦੇ ਸਿੱਖਾਂ ਵਿਚ ਸਹਿਮ ਛਾ ਗਿਆ। ਭਾਈ ਜਵਾਹਰ ਮੱਲ ਅਰੋੜਾ ਸਿੱਖ ਜੋ ਸੌਦਾਗਰ ਤੇ ਉਸੇ ਦਿਨ ਆਇਆ ਸੀ, ਬੜਾ ਉਦਾਸ ਹੋਇਆ। ੫੦੦ ਰੁਪਇਆ ਦਸਵੰਧ ਦਾ ਦੇਣਾ ਸੀ। ਦਰੋਗੇ ਅਬਦੁੱਲੇ ਨੂੰ ਮਿਲ ਕੇ ਸ਼ਾਂਤ ਸਰੂਪ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤੇ ਮਾਇਆ ਅਰਪਣ ਕੀਤੀ। ਉਹ ਮਾਇਆ ਗੁਰੂ ਜੀ ਨੇ ਵੰਡ ਦਿੱਤੀ। ਜੋ ਸਿੱਖ ਅਨੇਕਾਂ ਪ੍ਰਕਾਰ ਦੇ ਪਦਾਰਥ ਛਕਣ ਲਈ ਲਿਆਇਆ ਸੀ, ਉਸਦੀ ਭਾਵਨਾ ਪੂਰੀ ਕੀਤੀ ਤੇ ਉਸਨੂੰ ਗਿਆਨ ਦੇ ਕੇ ਨਿਹਾਲ ਕੀਤਾ।

ਮੱਘਰ ਸੁਦੀ ਪੰਚਮੀ, ੧੭੩੨ ਬਿ: ਸੰਮਤ ਮੁਤਾਬਕ ਈ: ਸੰਨ ੧੯ ਦਸੰਬਰ, ੧੬੭੫ ਈ: ਤੇ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਅਨੁਸਾਰ ਮੱਘਰ ਸੁਦੀ ਪੰਚਮੀ ੧੭੩੨ ਬਿ: ਸੰਮਤ ਮੁਤਾਬਕ ਈ: ਸੰਨ ੧੧ ਨਵੰਬਰ ੧੬੭੫ ਈ: ਨੂੰ ਵੀਰਵਾਰ ਵਾਲੇ ਦਿਨ ਅਜਿਹੀ ਖ਼ੂਨੀ ਸਵੇਰ ਚੜ੍ਹੀ। ਸਾਰਾ ਵਾਤਾਵਰਣ ਉਦਾਸੀਨ ਦਿਸਣ ਲੱਗਾ ਤੇ ਗੁਰੂ ਜੀ ਨੂੰ ਸਵੇਰੇ ਆ ਕੇ ਹੁਕਮ ਸੁਣਾ ਦਿੱਤਾ ਗਿਆ ਕਿ ਤੁਹਾਨੂੰ ਡੇਢ ਪਹਿਰ ਦਿਨ ਚੜ੍ਹੇ ਕਤਲ ਕੀਤਾ ਜਾਵੇਗਾ।

ਗੁਰੂ ਜੀ ਦੇ ਚਿਹਰੇ ਤੇ ਜਲਾਲ ਅੱਗੇ ਨਾਲੋਂ ਵੀ ਜ਼ਿਆਦਾ ਚਮਕ ਰਿਹਾ ਸੀ। ਆਪ ਜੀ ਨੂੰ ਲੋਹ ਪਿੰਜਰੇ ਤੋਂ ਬਾਹਰ ਕਿਰਿਆ ਕਰਨ ਲਈ ਕੱਢਿਆ ਗਿਆ। ਮਹਾਰਾਜ ਨੇ ਦਾਤਣ ਕੁਰਲਾ ਕੀਤਾ, ਕਿਰਿਆ ਸਾਧੀ ਤੇ ਫਿਰ ਇਸ਼ਨਾਨ ਕੀਤਾ। ਜਿੱਥੇ ਗੁਰੂ ਜੀ ਹਰ ਰੋਜ਼ ਇਸ਼ਨਾਨ ਕਰਦੇ ਸਨ, ਉਹ ਖ਼ੂਹ ਗੁਰਦੁਆਰਾ ਸੀਸ ਗੰਜ ਦੇ ਵਿਚ ਹੈ। ਇੰਨੇ ਨੂੰ ਬਹੁਤ ਖ਼ਲਕਤ ਇਕੱਠੀ ਹੋ ਗਈ। ਬੋਹੜ ਦੇ ਬਿਰਛ ਹੇਠ ਸਤਿਗੁਰੂ ਜੀ ਨੂੰ ਬਿਠਾ ਦਿੱਤਾ ਗਿਆ। ਇਤਨੇ ਨੂੰ ਔਰੰਗਜ਼ੇਬ ਦੇ ਭੇਜੇ ਦੋ ਸ਼ਾਹੀ ਕਾਜ਼ੀ ਆਏ, ਦੋ ਉਮਰਾਉ ਗਵਾਹ ਨਾਲ ਲਏ। ਫੇਰ ਆਖ਼ਰੀ ਵਾਰ ਕਿਹਾ ਡੁੱਲੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਦੀਨ ਕਬੂਲ ਕਰ ਲਵੋ ਨਹੀਂ ਤਾਂ ਕਤਲ ਕਰ ਦਿੱਤੇ ਜਾਵੋਗੇ ਤਾਂ ਗੁਰੂ ਜੀ ਉਹਨਾਂ ਦੀ ਇਸ ਗੱਲ ਤੋਂ ਹੱਸੇ, ਖਿੜੇ ਹੋਏ ਚਿਹਰੇ ਨਾਲ ਬੋਲੇ, ਸਾਨੂੰ ਕਤਲ ਕਰਨ ਵਾਲਾ ਕੌਣ ਜੰਮਿਆ ਹੈ। ਕਾਜ਼ੀ ਤੂੰ ਸ਼ਰ੍ਹਾ ਦਾ ਪਾਜੀ ਹੈਂ, ਲੱਸਣ ਤੇ ਗੰਢਿਆਂ ਦੇ ਵਪਾਰੀ ਨੂੰ ਕਸਤੂਰੀ ਦੀ ਕਦਰ ਨਹੀਂ, ਤੂੰ ਕੀ ਜਾਣੇ ਫ਼ਕੀਰਾਂ ਦੀ ਮੰਜ਼ਿਲ ਨੂੰ। ਉਹ ਅਜਰ ਅਮਰ ਵਸਤੂ ਹੈ। ਜਿਸਨੂੰ ਅੱਗ ਸਾੜ ਨਹੀਂ ਸਕਦੀ, ਸ਼ਸਤ੍ਰ ਕੱਟ ਨਹੀਂ ਸਕਦਾ, ਪਾਣੀ ਡੋਬ ਨਹੀਂ ਸਕਦਾ, ਹਵਾ ਹਿਲਾ ਨਹੀਂ ਸਕਦੀ। ਤੁਹਾਡੀ ਦ੍ਰਿਸ਼ਟੀ ਕੇਵਲ ਚੰਮ 'ਤੇ ਟਿੱਕੀ ਹੈ। ਤੁਸੀਂ ਜਿਸਮ ਨੂੰ ਜੀਵਣ ਸਮਝ ਬੈਠੇ ਹੋ। ਇਹ ਆਤਮਾ ਦਾ ਉਪਰਲਾ ਥਲ ਹੈ। ਤੁਸੀਂ ਮੇਰੇ ਆਤਮਕ ਸ਼ਰੂਪ ਦਾ ਕੁਝ ਵੀ ਨਹੀਂ ਵਿਗਾੜ ਸਕਦੇ। ਜਿਵੇਂ ਚਮੜੇ ਦਾ ਕੰਮ ਕਰਨ ਵਾਲੇ ਦੀ ਚੰਮ ਦ੍ਰਿਸ਼ਟੀ ਹੁੰਦੀ ਹੈ। ਤੁਹਾਡੇ ਮੱਥੇ ਮਾਰਨ ਲਈ ਮੈਂ ਤਿਆਰ ਬੈਠਾ ਹਾਂ। ਇਹ ਦੇਹ ਅਤੇ ਪ੍ਰਾਣਾਂ ਦਾ ਵਿਯੋਗ ਇਕ ਦਿਨ ਅਵੱਸ਼ ਹੋਣਾ ਹੈ। ਮੈਨੂੰ ਦੇਹ ਦਾ ਰਾਈ

ਜਿੰਨਾ ਵੀ ਸੋਗ ਨਹੀਂ ਹੈ, ਸਗੋਂ ਮੈਂ ਪ੍ਰਸੰਨ ਹਾਂ ਕਿਉਂਕਿ ਮੇਰੀ ਦੇਹ ਠੀਕ ਲੇਖੇ ਲੱਗ ਰਹੀ ਹੈ। ਤੁਸੀਂ ਤੇ ਤੁਹਾਡਾ ਬਾਦਸ਼ਾਹ ਸਾਰੇ ਚੰਮ ਦੇ ਵਪਾਰੀ ਹੋ। ਵਾਰ-ਵਾਰ ਦੀਨ ਇਸਲਾਮ ਦੀ ਰੱਟ ਲਾਈ ਹੈ। ਕੀ ਤੁਹਾਨੂੰ ਮੇਰੇ ਸਿੱਖਾਂ ਤੋਂ ਸਬਕ ਨਹੀਂ ਮਿਲਿਆ ਜੋ ਮੇਰੀ ਦਿੱਤੀ ਹੋਈ ਸਿਖਿਆ ਨੂੰ ਹਿਰਦੇ ਵਿਚ ਵਸਾ ਕੇ ਮੌਤ ਦੇ ਭੈਅ ਤੋਂ ਰਹਿਤ ਹੋਏ ਹਨ ? ਤੁਹਾਨੂੰ ਮੇਰੇ ਸਿੱਖਾਂ ਤੋਂ ਸਬਕ ਸਿੱਖ ਲੈਣਾ ਚਾਹੀਦਾ ਸੀ ਕਿ ਜਿਸ ਗੁਰੂ ਨੇ ਸਿੱਖਾਂ ਨੂੰ ਮੌਤ ਦੇ ਭੈਅ ਤੋਂ ਰਹਿਤ ਕੀਤਾ ਹੈ ? ਉਸ ਗੁਰੂ ਤੇ ਤੁਹਾਡੀ ਮੌਤ ਦੇ ਭੈਅ ਦਾ ਕਿੰਨਾ ਕੁ ਅਸਰ ਹੋ ਸਕਦਾ ਹੈ।

ਇਹ ਗੱਲ ਔਰੰਗਜ਼ੇਬ ਨੂੰ ਜਾ ਕੇ ਦੱਸੀ ਤੇ ਔਰੰਗਜ਼ੇਬ ਨੇ ਉਸੇ ਵੇਲੇ ਜਲਾਦਾਂ ਦੇ ਜਮਾਦਾਰ ਸਯਦ ਜਲਾਲ ਦੀਨ ਨੂੰ ਗੁਰੂ ਜੀ ਦੇ ਕਤਲ ਕਰਨ ਲਈ ਭੇਜ ਦਿੱਤਾ। ਇਤਨੇ ਨੂੰ ਸਮਾਂ ਦੁਪਹਿਰ ਦਾ ਟਲ ਚੁੱਕਾ ਸੀ ਤੇ ਜਦੋਂ ਸਯਦ ਜਲਾਲਦੀਨ ਗੁਰੂ ਜੀ ਦੇ ਕਤਲ ਕਰਨ ਵਾਸਤੇ ਨੇੜੇ ਆਇਆ ਜਿਸਨੂੰ ਦੇਖ ਕੇ ਦੇਖਣ ਵਾਲਿਆਂ ਦੇ ਮਨਾਂ ਵਿਚ ਹੌਲ ਪੈ ਗਏ ਤਾਂ ਸਤਿਗੁਰੂ ਜੀ ਨੇ ਜਲਾਦ ਨੂੰ ਕਿਹਾ ਕਿ ਤੂੰ ਆਪਣਾ ਕਾਰਜ ਜੋ ਤੇਰੇ ਬਾਦਸ਼ਾਹ ਨੇ ਲਾਇਆ ਹੈ, ਇਹ ਤੂੰ ਉਸ ਸਮੇਂ ਕਰਨਾ ਜਦੋਂ ਅਸੀਂ ਬਾਣੀ ਪੜ੍ਹ ਕੇ ਅਕਾਲ ਪੁਰਖ ਨੂੰ ਸੀਸ ਅਰਪਣ ਕਰ ਦਈਏ। ਉਸ ਵੇਲੇ ਮੈਂ ਜਦੋਂ ਨਮਸ਼ਕਾਰ ਕਰਕੇ ਸੀਸ ਆਪਣਾ ਉਤੇ ਚੁੱਕ ਲਵਾਂ। ਉਸ ਵੇਲੇ ਤੂੰ ਆਪਣਾ ਕਾਰਜ ਕਰ ਦੇਣਾ। ਇਹ ਜਾਣ ਕੇ ਸਤਿਗੁਰੂ ਜੀ ਨੇ ਪੰਜ ਪਾਠ ਜਪੁਜੀ ਸਾਹਿਬ ਦੇ ਕੀਤੇ ਤੇ ਪੰਜਵੇਂ ਪਾਠ ਤੇ ਜਦੋਂ ਸੀਸ ਅਕਾਲ ਪੁਰਖ ਦੇ ਅਰਪਣ ਕੀਤਾ ਤਾਂ ਸਿੱਖਾਂ ਦੀਆਂ ਆਹਾਂ ਨਿਕਲ ਰਹੀਆਂ ਸਨ। ਦਇਆਵਾਨ ਲੋਕ ਭਾਵੇਂ ਮੁਸਲਮਾਨ, ਹਿੰਦੂ ਤੇ ਭਾਵੇਂ ਸਿੱਖ ਸਨ ਸਭ ਸੋਗ ਸਮੁੰਦਰ ਵਿਚ ਗੋਤੇ ਖਾ ਰਹੇ ਸਨ।

ਇਹ ਭਾਣਾ ਵਰਤਦਾ ਵੇਖਣ ਵਾਲੇ ਸਿੱਖਾਂ ਵਿਚ ਇਕ ਭਾਈ ਜੈਤਾ ਜੀ ਨਾਮ ਦਾ ਸਿੱਖ ਜਿਸਨੂੰ ਸਤਿਗੁਰੂ ਜੀ ਪਹਿਲਾਂ ਕਹਿ ਚੁੱਕੇ ਸਨ ਕਿ ਸੀਸ ਤੇਰੀ ਝੋਲੀ ਵਿਚ ਕੱਟਣ ਤੋਂ ਬਾਅਦ ਆਪਣੇ ਆਪ ਆ ਜਾਵੇਗਾ। ਤੂੰ ਫੇਰ ਰੁਕਣਾ ਨਹੀਂ। ਰਸਤੇ ਵਿਚ ਭੁੱਖ ਪਿਆਸ ਕੋਈ ਵਿਘਨ ਨਹੀਂ ਵਿਆਪੇਗਾ ਅਤੇ ਤੈਨੂੰ ਕੋਈ ਦੇਖੇਗਾ ਵੀ ਨਹੀਂ। ਇਹ ਸੀਸ ਲੈ ਕੇ ਮੇਰੇ ਸਪੁੱਤਰ ਦਸਮੇਸ਼ ਜੀ ਨੂੰ ਅਰਪਣ ਕਰ ਦੇਣਾ ਕਿ ਜਿਸ ਧਰਮ ਦੀ ਰੱਖਿਆ ਲਈ ਉਹਨਾਂ ਦ੍ਰਿੜ੍ਹਤਾ ਨਾਲ ਬਚਨ ਕਹੇ ਸਨ ਕਿ ਤੁਸੀਂ ਇਨ੍ਹਾਂ ਦਾ ਧਰਮ ਰੱਖਣ ਲਈ ਸੀਸ ਦੇਵੋ, ਮੈਂ ਆਪਣਾ ਵਾਅਦਾ ਪੂਰਾ ਕਰ ਦਿੱਤਾ ਹੈ। ਅਤੇ ਫਿਰ ਅੰਤ ਵੇਲੇ ਮਾਤਾ ਮੇਰੇ ਚਿਹਰੇ ਦੇ ਦਰਸ਼ਨ ਕਰ ਲਵੇ। ਮੇਰੇ ਮਹਿਲ ਮੇਰੀਆਂ ਸਿੱਖ-ਸੰਗਤਾਂ ਜਿਨ੍ਹਾਂ ਦੇ ਪਿਆਰ ਦੇ ਸੁਨੇਹੇ ਮੇਰੇ ਕੋਲ ਦਿੱਲੀ ਆਉਂਦੇ ਰਹੇ। ਇਹ ਮੇਰੇ ਚਿਹਰੇ ਦੇ ਅੰਤਮ ਦਰਸ਼ਨ ਉਹਨਾਂ ਨੂੰ ਕਰਵਾ ਦੇਣੇ। ਸਿੱਖ ਸੰਗਤਾਂ ਨੂੰ ਕਹਿਣਾ ਸੋਗ ਨਹੀਂ ਕਰਨਾ। ਇਉਂ ਭਾਈ ਜੈਤਾ ਜੀ ਆਪਣੀ ਝੋਲੀ ਤਿਆਰ ਕਰੀ ਸੰਗਤ ਵਿਚ ਖੜ੍ਹਾ ਹੈ ਅਤੇ ਵਾਰ-ਵਾਰ ਬੇਨਤੀ ਕਰਦਾ ਹੈ ਸਤਿਗੁਰੂ ਜੀ ਲੋਕੀਂ ਆਪਣੀ ਝੋਲੀ ਵਿਚ ਤੇਰੇ ਦਰ 'ਤੇ ਅੱਡ ਕੇ ਕੋਈ ਦੁੱਧ ਮੰਗਦਾ ਹੈ, ਕੋਈ ਪੁੱਤ ਮੰਗਦਾ ਹੈ, ਕੋਈ ਤੰਦਰੁਸਤੀ ਮੰਗਦਾ ਹੈ, ਕੋਈ ਉੱਚੇ ਮੁਰਾਤਬੇ ਮੰਗਦਾ ਹੈ। ਪਰ ਪਾਤਸ਼ਾਹ ਇਹ ਤੇਰਾ ਸਿੱਖ ਝੋਲੀ ਅੱਡ ਕੇ ਤੇਰਾ ਕੱਟਿਆ ਹੋਇਆ ਸੀਸ ਮੰਗਦਾ ਹੈ। ਮੈਂ ਕਿਹੋ ਜਿਹਾ ਸਿੱਖ ਹਾਂ ? ਮੇਰੇ ਤੇ ਰਹਿਮਤ ਕਰਨੀ ਪਾਤਸ਼ਾਹ ਮੈਂ ਸਿਦਕ ਨਿਭਾ ਸਕਾਂ। ਭਾਈ ਜੈਤਾ ਜੀ ਕੁਝ ਪਹਿਲਾਂ ਅਜਿਹਾ ਬੰਦੋਬਸਤ ਕਰਕੇ ਗਿਆ ਸੀ। ਕੱਪੜੇ ਤੇ ਰੂੰ ਉਸ ਦੇ ਕੋਲ ਮੌਜੂਦ ਸੀ ਤਾਂ ਕਿ ਖ਼ੂਨ ਕਪੜੇ ਚੋਂ ਸਿਮ ਕੇ ਬਾਹਰ ਨਾ ਜਾਵੇ। ਭਾਈ ਸੰਤੋਖ ਸਿੰਘ ਜੀ ਆਪਣੀ ਵਾਰਤਾ ਵਿਚ ਇਉਂ ਲਿਖਦੇ ਹਨ।

*ਹਿੰਦੂ ਬ੍ਰਿੰਦ ਤੁਰਕ ਸਮੁਦਾਏ। ਖਰੇ ਬਜ਼ਾਰ ਬਿਖੈ ਬਿਸਮਾਏ।*
*ਨਿਕਟਿ ਕੂਪ ਲਘੁ, ਤਿਸ ਥਲ ਗਏ। ਜਲ ਨਿਕਸਾਯੋ ਮੱਜਨ ਕੀਏ॥ ੩੩॥*
*ਜਪੁ ਜੀ ਪਾਠ ਕਰਨਿ ਪੁਨ ਲਾਗੇ। ਬੈਠੇ, ਹੁਤੋ ਬਿਰਛ ਤਿਸ ਆਗੇ॥*
*ਕਹਯੋ 'ਜਬਹਿ ਹਮ ਸੀਸ ਨਿਵਾਂਇ। ਤਬਿ ਦੇਖਹੁ, ਤੁਮ ਤੇਗ ਚਲਾਇ'॥ ੩੪॥*
*ਇਮ ਕਹਿ ਸਤਿਗੁਰ ਤਰੁਵਰੁ ਤਰੇ। ਬੈਠਿ ਅਡੋਲ ਪਾਠ ਜਪ ਕਰੇ।*
*ਮੱਘ੍ਰ ਪੰਚਮੀ ਸੁਦੀ ਪਛਾਨਹੁ। ਸੁਰ ਗੁਰਵਾਰ ਤਬਹਿ ਪਹਿਚਾਨਹੁ॥ ੩੫॥*
*ਸੰਮਤ ਸੱਤਰਾਂ ਸੈ ਬੱਤੀਸਾ। ਭਾਣਾ ਵਰਤਾਯੋ ਜਗਦੀਸ਼ਾ।*

*ਸੀਸ ਦੀਯੋ ਪਰ ਸਿਰਰ ਨ ਦੀਨਾ। ਧਰਮ ਸੁ ਰਾਖਯੋ ਸਰਬ ਪ੍ਰਬੀਨਾ॥ ੩੬॥*

ਤੇ ਜਦੋਂ ਸਤਿਗੁਰੂ ਜੀ ਨੇ ਜਪੁਜੀ ਸਾਹਿਬ ਦੇ ਪਾਠ ਕਰਕੇ ਅਕਾਲ ਪੁਰਖ ਨੂੰ ਆਪਣਾ ਸੀਸ ਅਰਪਣ ਕਰ ਦਿੱਤਾ ਤੇ ਜਦੋਂ ਨਮਸ਼ਕਾਰ ਕਰਕੇ ਸੀਸ ਉਪਰ ਚੁੱਕਿਆ ਤਾਂ ਬੜੀ ਤਿੱਖੀ ਤੇਗ਼ ਫੌਲਾਦੀ ਜੋ ਜਲਾਦ ਨੇ ਹੱਥ ਪਕੜੀ ਹੋਈ ਸੀ, ਜ਼ੋਰ ਦੀ ਇਹੋ ਜਿਹੀ ਚਲਾਈ ਕਿ ਸਿਰ ਤੇ ਧੜ ਵੱਖੋ-ਵੱਖਰੇ ਹੋ ਗਏ। ਇਸ ਪਾਪ ਨੂੰ ਜੜ੍ਹ ਵਸਤੂਆਂ ਦਾ ਵਾਤਾਵਰਣ ਵੀ ਸਹਿਣ ਨਾ ਕਰ ਸਕਿਆ। ਚੇਤਨ ਜੀਵਾਂ 'ਤੇ ਤਾਂ ਅਸਰ ਹੋਣਾ ਹੀ ਸੀ, ਪਰ ਜੜ੍ਹ ਪਦਾਰਥਾਂ ਤੇ ਵੀ ਇਹ ਅਸਰ ਹੋਇਆ ਕਿ ਧਰਤੀ ਵਿਚ ਭੁਚਾਲ ਆ ਗਿਆ। ਕੰਧਾਂ ਸਾਰੀਆਂ ਪੀਲੀਆਂ ਨਜ਼ਰ ਆਉਣ ਲੱਗੀਆਂ। ਖਲਕਤ ਕੰਬ ਉਠੀ। ਹਾਹਾ ਕਾਰ ਮਚ ਗਈ। ਅੰਧੇਰ ਪੈ ਗਿਆ ਤੇ ਅਕਾਸ਼ ਵਿਚ ਜੈ-ਜੈ ਕਾਰ ਦੀ ਧੁਨੀ ਸਭ ਲੋਕਾਂ ਨੇ ਸੁਣੀ। ਭਾਈ ਸੰਤੋਖ ਸਿੰਘ ਜੀ ਆਪਣੀ ਰਚਨਾਵਲੀ ਵਿਚ ਗੁਰੂ ਜੀ ਦਾ ਜਸ ਇਸ ਤਰ੍ਹਾਂ ਕਰ ਰਹੇ ਹਨ :

*ਹਿੰਦ ਲਾਜ ਰਾਖੀ ਬਨਿ ਚਾਦਰ। ਤੁਰਕ ਜੁਵਾਸਾ ਕੋ ਬਡ ਬਾਦਰ।*
*ਸਿਖ ਸਿਮਰਤਿ ਜਿਤ ਕਿਤ ਹੁਇ ਗਾਦਰ। ਨਮੋ ਚਰਨ ਗੁਰ ਤੇਗ਼ ਬਹਾਦਰ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੫ ਅੰਸੂ ੧)

ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਚਰਨਾਂ 'ਤੇ ਮੇਰੀ ਨਮੋ=ਨਮਸ਼ਕਾਰ ਹੈ, ਜਿਨ੍ਹਾਂ ਨੇ ਹਿੰਦੁ=ਹਿੰਦੂ ਧਰਮ ਦੀ ਲਾਜ ਚਾਦਰ ਰੂਪ ਬਣ ਕੇ ਰੱਖੀ। ਜੋ ਤੁਰਕਾਂ ਰੂਪੀ ਜੁਵਾਹੇ ਨੂੰ ਬੜੇ ਬੱਦਲ ਸਮਾਨ ਪ੍ਰਤੀਤ ਹੋਏ ਅਤੇ ਜਿੱਥੇ ਕਿਤੇ ਵੀ ਆਪ ਜੀ ਨੂੰ ਸਿੱਖਾਂ ਨੇ ਯਾਦ ਕੀਤਾ ਉਥੇ ਹੀ ਆਪ ਜੀ ਗਾਦਰ=ਹਾਜ਼ਰ ਹੋਏ।

ਭਾਵ ਚਾਦਰ ਸ਼ਲੇਖ ਪਦ ਹੈ। ਚਾਦਰ ਸਰੀਰ ਦਾ ਕੱਜਣ ਹੈ, ਇਸ ਕਰਕੇ ਲੱਜਿਆ ਰੱਖਣ ਦਾ ਉਪਾਉ ਹੈ। ਹਿੰਦ ਜੋ ਅਵਿੱਦਿਆ ਤੇ ਗ਼ੁਲਾਮੀ ਵਿਚ, ਖ਼ੁਦਗਰਜ਼ੀ ਤੇ ਪਾਟੋ ਧਾੜ ਵਿਚ ਬੇ-ਹਇਆ ਹੋ ਰਿਹਾ ਸੀ, ਆਪਣਾ ਸੀਸ ਦੇ ਕੇ ਗੁਰੂ ਜੀ ਨੇ ਕੁਰਬਾਨੀ, ਅਣਖ, ਗੈਰਤ, ਬਹਾਦਰੀ, ਪਰਉਪਕਾਰ ਦਾ ਨਮੂਨਾ ਬਣ ਕੇ ਸਾਰੀਆਂ ਲੱਜਯਾਂ ਰੱਖ ਲਈਆਂ ਹਨ।

ਚਾਦਰ ਝਰਦੇ ਪਾਣੀ ਦੀ ਰੌਂ ਨੂੰ ਵੀ ਕਹਿੰਦੇ ਹਨ, ਇਸ ਅਰਥ ਦਾ ਕਟਾਖਯ ਬੱਦਲ ਨਾਲ ਰੱਖਿਆ ਹੈ, ਜਿਸ ਦੇ ਪੈਣ ਨਾਲ ਜਵਾਹਾਂ ਮਰਦਾ ਹੈ। ਹਿੰਦ ਸ਼ੁਭ ਪੈਲੀ ਹੈ, ਜੋ ਸਤਿਗੁਰਾਂ ਦੀ ਕੁਰਬਾਨੀ ਰੂਪ ਪਾਣੀ ਪੈਣ ਨਾਲ ਪਲੀ ਤੇ ਜਵਾਹੇ ਰੂਪ ਤੁਰਕ ਮਰ ਗਏ ਪਰੰਤੂ ਸਿੱਖਾਂ ਲਈ ਆਪ ਗੁਰੂ, ਪਿਤਾ, ਮਿੱਤ੍ਰ, ਭਗਵਾਨ ਦਾ ਰੂਪ ਹਨ ਕਿ ਜਿੱਥੇ ਯਾਦ ਕਰਨ ਉੱਥੇ ਹੀ ਸਦੀਵ ਸਹਾਇਤਾ ਨੂੰ ਅੱਪੜਦੇ ਹਨ।

*ਚਾਦਰ ਤੇ ਹਿੰਦਸਤਾਨ ਕੀ ਬਾਦਰ ਅਨੰਦ ਉਦੋਤਿ।*
*ਤੇਗ਼ ਬਹਾਦਰ ਗੁਰ ਨਮੋ ਸਿਮਰੇ ਹਾਦਰ ਹੋਤਿ॥ ੧੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੬, ਅੰਸੂ ੧)

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹਿੰਦੂਆਂ ਲਈ ਔਰੰਗਜ਼ੇਬੀ ਜ਼ੁਲਮ ਦੀ ਧੁੱਪ ਤੋਂ ਰੱਖਿਆ ਕਰਨ ਵਾਲੇ ਚਾਦਰ ਸਮਾਨ ਹੋਏ ਅਤੇ ਅਨੰਦ ਦੇ ਬੱਦਲ ਨੂੰ ਉਨ੍ਹਾਂ ਪ੍ਰਗਟ ਕਰ ਦਿੱਤਾ, ਉਹਨਾਂ ਨੂੰ ਜਿਥੇ ਕੋਈ ਯਾਦ ਕਰੇ ਹਾਜ਼ਰ ਹੁੰਦੇ ਹਨ। ਮੇਰੀ ਉਨ੍ਹਾਂ ਨੂੰ ਨਮਸ਼ਕਾਰ ਹੈ।

*ਭਾਵ* – ਔਰੰਗਜ਼ੇਬ ਜ਼ੁਲਮ ਦਾ ਸੂਰਜ ਹਿੰਦੂਆਂ ਨੂੰ ਸਾੜ ਭੁੰਨ ਰਿਹਾ ਸੀ, ਉਸ ਦੀ ਧੁੱਪ ਤੇ ਹਿੰਦੂਆਂ ਦੇ ਵਿਚਕਾਰ ਚਾਦਰ ਸਮਾਨ ਆਪ ਆਏ ਤੇ ਸਿਰ ਦੇ ਕੇ ਔਰੰਗੇ ਦੇ ਤੇਜ ਨੂੰ ਹਰਿਆ, ਤੇ ਅਨੰਦ ਦੇ ਬੱਦਲ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਸੀਸ ਦੇਣ ਮਗਰੋਂ ਹੋਰ ਠੰਢ ਵਰਤਾਉਣ ਲਈ ਜਗਤ ਵਿਚ ਛੱਡ ਗਏ। ਇਹ ਭਾਵ ਵੀ ਸਿਆਣੇ ਲੈਂਦੇ ਹਨ ਕਿ ਹਿੰਦੂਆਂ ਦੀਆਂ ਬਹੂ ਬੇਟੀਆਂ ਦੀ ਪਰਦਾ ਦਾਰੀ, ਧਰਮ ਚਿੰਨ੍ਹ ਤੇ ਮੰਦਰਾਂ ਦਾ ਨਾਸ਼ ਆਦਿ ਨੰਗੇਜ ਢੱਕਣ ਲਈ ਗੁਰੂ ਜੀ ਪਰਦੇ 'ਵਤ' ਉਹਨਾਂ ਦੇ ਸਹਾਈ ਹੋਏ।

ਹਿੰਦੁ ਧਰਮ ਤਰੁ ਮੂਲ ਕੋ ਰਾਖਯੋ ਧਰਨਿ ਮਝਾਰ॥
ਤੇਗ ਬਹਾਦਰ ਸਤਿਗੁਰੂ ਤ੍ਰਿਣ ਸਮਾਨ ਤਨ ਡਾਰਿ॥ ੧੧॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧ ਅੰਸੂ)

ਸ੍ਰੀ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਤਿਣ ਦੇ ਵਤ ਆਪਣੇ ਸਰੀਰ ਨੂੰ ਤਜ ਕੇ ਹਿੰਦੂ ਧਰਮ ਰੂਪੀ ਬ੍ਰਿਛ ਦੀ ਜੜ੍ਹ ਨੂੰ ਉਖੜਨੋਂ ਬਚਾ ਕੇ ਧਰਤੀ ਵਿਚ ਰੱਖ ਲਿਆ। ਤਿੰਨਾਂ ਨੂੰ ਮੇਰੀ ਬੰਦਨਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਕੁਰਬਾਨੀ ਬਾਰੇ ਆਪਣੀ ਬਾਣੀ ਵਿਚ ਉਚਾਰਨ ਕਰਦੇ ਹਨ :

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰੁ ਸੀ ਨ ਉਚਰੀ॥ ੧੩॥
ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥ ੧੪॥
ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥ ੧੫॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥ ੧੬॥

(ਬਚਿੱਤ੍ਰ ਨਾਟਕ, ਦਸਮ ਗ੍ਰੰਥ ਪੰਨਾ ੫੪)

ਹਿੰਦੂ ਮੁਸਲਮਾਨ ਸਭ ਅਫ਼ਸੋਸ ਕਰਨ ਲੱਗੇ। ਕੋਈ ਹੱਥ ਮਲਦਾ ਹੈ, ਕੋਈ ਮੂੰਹ ਵਿਚ ਉਂਗਲਾਂ ਪਾ ਕੇ ਆਹਾਂ ਭਰਦਾ ਹੈ ਤੇ ਕੋਈ ਕਰੋਧ ਨਾਲ ਆਖਦਾ ਹੈ ਕਿ ਔਰੰਗੇ ਦਾ ਬੇੜਾ ਗ਼ਰਕ ਹੋ ਜਾਵੇਗਾ ਤੇ ਤਵਾਰੀਖ਼ ਮੁਹੀਤ ਆਜ਼ਮ ਤੇ ਸੈਰੁਲ ਮੁਤਾਖ਼ਰੀਨ ਦੇ ਕਰਤਾ ਮੁਸਲਮਾਨ ਨੇ ਵੀ ਜੋ ਉਸ ਸਮੇਂ ਉਥੇ ਹਾਜ਼ਰ ਸੀ, ਨੇ ਲਿਖਿਆ ਹੈ ਕਿ ਜਦੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਹਿੰਦੂ ਧਰਮ ਦੀ ਰੱਖਿਆ ਕਰਨ ਲੱਗੇ ਤਾਂ ਔਰੰਗਜ਼ੇਬ ਨੇ ਉਹਨਾਂ ਦਾ ਕਤਲ ਕਰ ਦਿੱਤਾ। ਉਹ ਲਿਖਦਾ ਹੈ ਕਿ ਉਸ ਵੇਲੇ ਕੁਦਰਤੀ ਹਨੇਰਾ ਛਾਅ ਗਿਆ। ਤਾਰੇ ਨਜ਼ਰ ਆਉਣ ਲੱਗੇ, ਪ੍ਰਿਥਵੀ ਕੰਬੀ, ਪ੍ਰਜਾ ਨੂੰ ਸੋਗ ਵਿਆਪਿਆ, ਮੇਘ ਨੇ ਹੰਝੂ ਵਰਸਾਏ। ਘਰ-ਘਰ ਔਰੰਗੇ ਨੂੰ ਸਭ ਕੋਸਣ ਲੱਗੇ। ਇਸ ਛਾਏ ਅੰਧਕਾਰ ਵਿਚ ਧੜ ਤੇ ਸਿਰ ਅਲੱਗ ਹੁੰਦਿਆਂ ਹੀ ਗੁਰੂ ਜੀ ਦੇ ਹੁਕਮ ਅਨੁਸਾਰ ਜੈਤਾ ਜੀ (ਮਜ਼ਬੀ) ਦੀ ਝੋਲੀ ਵਿਚ ਜਾ ਪਿਆ। ਗੁਰੂ ਜੀ ਦਾ ਹੁਕਮ ਸੀ ਸਿੱਖਾ, ਸਾਡੇ ਕੱਟੇ ਸੀਸ ਨੂੰ ਵੇਖ ਕੇ ਡੋਲ ਨਾ ਜਾਵੀਂ। ਸਿਦਕ ਨਿਭਾਉਣਾ ਹੈ। ਉਹ ਸਬਰ ਧਾਰ ਕੇ ਹਨੇਰੇ ਦਾ ਲਾਭ ਉਠਾਉਂਦਾ ਤੁਰੰਤ ਖ਼ਤਰੇ ਵਾਲੀ ਜਗ੍ਹਾ ਤੋਂ ਬਾਹਰ ਹੋ ਗਿਆ। ਸਿੱਖ 'ਤੇ ਅਜਿਹੀ ਕ੍ਰਿਪਾ ਹੋਈ ਕਿ ਕਿਸੇ ਨੂੰ ਸ਼ੱਕ ਤੱਕ ਨਾ ਹੋਈ ਕਿ ਇਹ ਸਿੱਖ ਕੌਣ ਹੈ ਤੇ ਕੀ ਲੈ ਕੇ ਜਾ ਰਿਹਾ ਹੈ ਤੇ ਸਿੱਖ ਨੇ ਅਨੰਦਪੁਰ ਸਾਹਿਬ ਨੂੰ ਕੂਚ ਕਰ ਦਿੱਤਾ।

ਇਹੀ ਭਾਈ ਜੈਤਾ ਜੀ ਅੰਮ੍ਰਿਤ ਛੱਕ ਕੇ ਜੀਵਣ ਸਿੰਘ ਹੋਇਆ ਹੈ। ਤਵਾਰੀਖ਼ ਵਿਚ ਭਾਈ ਉਦੇ ਨੂੰ ਗੁਰੂ ਜੀ ਦੀ ਦੇਹ ਦੇ ਕੋਲ ਮੁਸਲਮਾਨੀ ਭੇਸ ਵਿਚ ਖੜਾ ਲਿਖਿਆ ਹੈ। ਜਦੋਂ ਕਿ ਭਾਈ ਸੰਤੋਖ ਸਿੰਘ ਜੀ ਦੀ ਲਿਖ਼ਤ ਅਨੁਸਾਰ ਜਿਵੇਂ ਕਿ ਪਿੱਛੇ ਆ ਚੁੱਕਾ ਹੈ, ਭਾਈ ਉਦਾ ਤੇ ਸਾਹਿਬ ਚੰਦ ਦੋਵੇਂ ਅਨੰਦਪੁਰ ਸਾਹਿਬ ਪਹੁੰਚ ਚੁੱਕੇ ਸਨ। ਜਦੋਂ ਅੰਧੇਰੀ ਹਟੀ ਤਾਂ ਕੀ ਵੇਖਦੇ ਹਨ ਸੀਸ ਗ਼ਾਇਬ ਹੈ। ਇਕੱਲਾ ਧੜ ਪਿਆ ਹੈ। ਤੁਰੰਤ ਔਰੰਗਜ਼ੇਬ ਨੂੰ ਖ਼ਬਰ ਕੀਤੀ ਕਿ ਹਿੰਦੂਆਂ ਦੇ ਪੀਰ ਦਾ ਸਿਰ ਗ਼ਾਇਬ ਹੋ ਚੁੱਕਾ ਹੈ। ਤਾਂ ਔਰੰਗਜ਼ੇਬ ਨੇ ਸਖ਼ਤ ਹੁਕਮ ਕੀਤਾ ਕਿ ਧੜ ਦਾ ਖ਼ਿਆਲ ਰੱਖਣਾ ਤੇ ਆਪਣੀ ਫ਼ੌਜ ਨੂੰ ਆਲੇ-ਦੁਆਲੇ ਤਲਾਸ਼ੀ ਲੈਣ ਭੇਜਿਆ ਕਿ ਜਿਸ ਕੋਲੋਂ ਸਿਰ ਬਰਾਮਦ ਹੋ ਜਾਵੇ ਉਸ ਨੂੰ ਪਕੜਿਆ ਜਾਵੇ ਕਿ ਕਿਸ ਮਨੋਰਥ ਲਈ ਉਸਨੇ ਸੀਸ ਚੁੱਕਿਆ

ਸੀ। ਬਾਦਸ਼ਾਹ ਦਾ ਹੁਕਮ ਮੰਨ ਕੇ ਫ਼ੌਜ ਦੇ ਅਫ਼ਸਰ, ਸਿਪਾਹੀਆਂ ਨੇ ਆਪਣਾ ਜ਼ੋਰ ਤਾਂ ਬੜਾ ਲਾਇਆ ਪਰ ਸੀਸ ਲੱਭਣ ਵਿਚ ਫ਼ੇਲ੍ਹ ਹੋ ਗਏ।

ਔਰੰਗਜ਼ੇਬ ਨੇ ਸੱਚਾ ਹੋਣ ਵਾਸਤੇ ਸਾਰੇ ਸ਼ਹਿਰ ਵਿਚ ਡੌਂਡੀ ਪਿਟਵਾ ਦਿੱਤੀ ਕਿ ਕੋਈ ਆਪਣੇ ਹਿੰਦੂ ਪੀਰ ਦਾ ਧੜ ਸੰਸਕਾਰ ਕਰਨਾ ਚਾਹੁੰਦਾ ਹੈ ਤਾਂ ਉਹ ਕਰ ਸਕਦਾ ਹੈ। ਦਿੱਲੀ ਵਿਚ ੧੪੦੦ ਘਰ ਸਿੱਖਾਂ ਦਾ ਸੀ। ਇਕ-ਇਕ ਘਰ ਵਿਚ ਕਿੰਨੇ-ਕਿੰਨੇ ਸਿੱਖ ਹੋਣਗੇ। ਇਹਦਾ ਅੰਦਾਜ਼ਾ ਲਾ ਕੇ ਵੇਖੋ। ਇਤਨੇ ਸਿੱਖਾਂ ਦੇ ਹੁੰਦਿਆਂ ਵੀ ਕਿਸੇ ਦਾ ਇਹ ਹੌਸਲਾ ਨਾ ਪਿਆ ਕਿ ਧੜ ਦਾ ਸੰਸਕਾਰ ਕਰ ਸਕੇ। ਕਿਉਂਕਿ ਹਰ ਇਕ ਨੂੰ ਡਰ ਸੀ ਕਿ ਔਰੰਗੇ ਦਾ ਇਹਦੇ ਵਿਚ ਵੀ ਕੋਈ ਛਲ ਹੈ ਤੇ ਉਧਰ ਸ਼ਾਮਾਂ ਦੇ ਵਕਤ ਲੱਖੀ ਸ਼ਾਹ ਵਣਜਾਰਾ ਜੋ ੧੦ ਹਜ਼ਾਰ ਬੈਲ ਦਾ ਮਾਲਕ ਸੀ। ਗਿਆਨੀ ਗਿਆਨ ਸਿੰਘ ਜੀ ਨੇ ਇਸਨੂੰ ੧੦੦੦ ਬੈਲ ਦਾ ਮਾਲਕ ਲਿਖਿਆ ਹੈ। ਸ਼ਾਮ ਤੱਕ ਚਾਂਦਨੀ ਚੌਕ ਵਿਚ ਹੀ ਧੜ ਪਿਆ ਰਿਹਾ। ਜਿਸੇ ਵੇਲੇ ਲੱਖੀ ਸ਼ਾਹ ਵਣਜਾਰੇ ਨਾਮ ਦੇ ਲੁਬਾਣੇ ਸਿੱਖ ਨੂੰ ਪਤਾ ਲੱਗਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਧੜ ਚਾਂਦਨੀ ਚੌਕ ਵਿਚ ਪਿਆ ਹੈ। ਕੋਈ ਲੈ ਜਾ ਕੇ ਸੰਸਕਾਰ ਕਰਨ ਦਾ ਹੌਂਸਲਾ ਨਹੀਂ ਕਰਦਾ ਤਾਂ ਉਸਨੂੰ ਬੜਾ ਦੁੱਖ ਹੋਇਆ। ਉਸੇ ਵੇਲੇ ਸਤਿਗੁਰੂ ਜੀ ਦਾ ਧੜ ਵੇਖਣ ਵਾਸਤੇ ਤੁਰ ਪਿਆ। ਜਿਸ ਵੇਲੇ ਬੋਹੜ ਦੇ ਹੇਠਾਂ ਗੁਰੂ ਜੀ ਦਾ ਧੜ ਪਿਆ ਵੇਖਿਆ, ਅੱਖਾਂ ਵਿਚ ਜਲ ਭਰ ਆਇਆ ਪਰ ਹੌਂਸਲਾ ਨਹੀਂ ਛੱਡਿਆ। ਫੇਰ ਆਪਣੇ ਆਪ ਨੂੰ ਕਹਿੰਦਾ ਹੈ ਕਿ ਸਾਡੇ ਸਿੱਖ ਹੋਣ ਤੇ ਧ੍ਰਿਕਾਰ ਹੈ :

*ਹਮ ਸਿੱਖ ਯਨਿ ਕੋ ਧਿਕ ਬਹੁ ਭਾਰੀ। ਇਮ ਸਤਿਗੁਰ ਕੀ ਦਸਾ ਨਿਹਾਰੀ॥*
*ਪ੍ਰਥਮ ਆਪਨੇ ਪ੍ਰਾਨ ਨ ਦਏ। ਤੁਰਕ ਤ੍ਰਾਸ ਤੇ ਦੂਰਿ-ਦੂਰਿ ਗਏ॥ ੩॥*
*ਸੁਨਿ ਡਿੰਡਮ ਕੋ ਕਿਨਹੂੰ ਨ ਮਾਨੀ। ਹਮ ਨਹਿ ਸਿੱਖਯ ਨ ਦੇ ਮਤ ਹਾਨੀ।*
*ਸਸਕਾਰ ਨ ਕਰੈ ਉਪਾਊ। ਜਥਾ ਨ ਜਾਨ ਸਕਹਿ ਨਰ ਕੋਊ॥ ੪॥*

ਤੁਰਤ ਵਾਪਸ ਮੁੜਿਆ ਗੁਰੂ ਜੀ ਦੇ ਧੜ ਦਾ ਸੰਸਕਾਰ ਕਰਨ ਲਈ ਵਿਉਂਤ ਬਣਾਉਂਦਾ ਗਿਆ ਕਿ ਕਿਸੇ ਨੂੰ ਪਤਾ ਵੀ ਨਾ ਲੱਗੇ ਤੇ ਗੁਰੂ ਜੀ ਦੇ ਧੜ ਦਾ ਸਸਕਾਰ ਵੀ ਹੋ ਜਾਵੇ। ਪਰ ਇਹ ਕਾਰਜ ਤਾਂ ਹੋ ਸਕਦਾ ਹੈ ਜੇ ਗੁਰੂ ਮੇਰੇ ਸਹਾਇਕ ਹੋਣ। ਜੇ ਪ੍ਰਗਟ ਕਰਦਾ ਹਾਂ ਤਾਂ ਸੰਸਕਾਰ ਨਹੀਂ ਹੋਣਾ ਫੇਰ ਗੁਰੂ ਜੀ ਦੀ ਦੇਹ ਦਾ ਵੀ ਅਪਮਾਨ ਕਰਨਗੇ। ਇਸ ਲਈ ਮੈਂ ਇਸ ਗੱਲ ਨੂੰ ਪ੍ਰਗਟ ਨਾ ਕਰਾਂ।

*ਬਿਦਤ ਕਰੌਂ, ਹੋਇ ਨ ਸਸਕਾਰਾ। ਗਹਹਿਂ ਕਿ ਦੇਹਿਂ ਮੋਹਿ ਕੋ ਮਾਰਾ।*
*ਗੁਰੂ ਸਹਾਇਕ ਹੋਹਿਂ ਜਿ ਮੇਰੇ। ਛਪਿ ਕਰਿ ਲੇ ਗਮਨਹੁ ਕਿਸ ਬੇਰੇ॥ ੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੧)

ਫਿਰ ਉਸਨੇ ਆਪਣੇ ਬੰਦੇ ਇਕੱਤਰ ਕੀਤੇ ਤੇ ਪਹਿਲਾਂ ਸਾਮਾਨ ਦੇ ਭਰੇ ਹੋਏ ਗੱਡੇ ਉਥੇ ਪਹੁੰਚਾ ਦਿੱਤੇ ਤੇ ਕੁਝ ਬਹਾਨਾ ਬਣਾ ਕੇ ਗੱਡੇ ਉਥੇ ਖੜੇ ਕਰ ਦਿੱਤੇ, ਪਹਿਲਾਂ ਯਮੁਨਾ ਵਾਲੇ ਪਾਸੇ ਲੈ ਗਏ, ਜਿੱਥੇ ਨਿਗਮ ਬੋਧ ਨਾਮ ਦਾ ਇਕ ਤੀਰਥ ਹੈ। ਉਥੇ ਸਾਰੇ ਗੱਡੇ ਚਲਾ ਦਿੱਤੇ। ਵੱਡੀਆਂ-ਵੱਡੀਆਂ ਡਾਂਗਾਂ ਮੋਢੇ 'ਤੇ ਧਰੀਆਂ। ਬੈਲਾਂ ਦੀਆਂ ਹਾਕਾਂ ਦੀ ਬੋਲੀ ਬੋਲਦੇ। ਗੁਰੂ ਜੀ ਦੀ ਦੇਹ ਦੇ ਕੋਲ ਪਹੁੰਚੇ ਤੇ ਕਈ ਗੱਡਿਆਂ ਦੇ ਵਿਚ ਰੂੰ ਲੱਦੀ ਹੋਈ ਸੀ। ਉਧਰ ਕੁਦਰਤ ਨੇ ਅਜਿਹੀ ਸਹਾਇਤਾ ਕੀਤੀ ਕਿ ਜ਼ੋਰਦਾਰ ਅੰਧੇਰੀ ਚਲ ਪਈ। ਉਸ ਅੰਧੇਰੀ ਦੀ ਮਾਰ ਨਾਲ ਪਹਿਰੇਦਾਰਾਂ ਨੂੰ ਦਿਸਣਾ ਬੰਦ ਹੋ ਗਿਆ ਤੇ ਲੱਖੀ ਸ਼ਾਹ ਦਾ ਮਨੋਰਥ ਵਾਹਿਗੁਰੂ ਨੇ ਪੂਰਾ ਕੀਤਾ। ਸਤਿਗੁਰਾਂ ਦੀ ਦੇਹ ਚੁੱਕ ਕੇ ਬੜੀ ਫੁਰਤੀ ਨਾਲ ਰੂੰ ਵਾਲੇ ਗੱਡੇ ਵਿਚ ਰੱਖ ਲਈ, ਬਹੁਤ ਸਾਰੀ ਰੂੰ ਉਪਰ ਵੀ ਦਿੱਤੀ ਤਾਂ ਕਿ ਕੋਈ ਵੇਖ ਨਾ ਲਵੇ।

*ਉਡਹਿ ਗਰਦ ਫੈਲੀ ਬਹੁ ਰੈਨ। ਨਰ ਨਾਰਨਿ ਕੇ ਪੂਰਹਿ ਨੈਨ॥*
*ਮਸਲਹਿਂ ਹਾਥਨਿ ਸਾਥ ਘਨੇਰੇ। ਬਸਤ੍ਰਨਿ ਸੰਗ ਅਛਾਦਿਤ ਹੇਰੇ॥ ੧੧॥*

ਇਸ ਅੰਧਕਾਰ ਦੇ ਵਿਚ ਜੋ ਕੁਫੇਰ ਦੀ ਹਵਾ ਚਲ ਰਹੀ ਸੀ। ਦੂਸਰਾ ਬਲਦਾਂ ਦੇ ਪੈਰਾਂ ਨਾਲ ਵੀ ਧੂੜ ਉਠੀ। ਬੈਲਾਂ ਤੋਂ ਡਰਦੇ ਮਾਰੇ ਸਿਪਾਹੀ ਵੀ ਪਰੇ ਹੋ ਗਏ ਸਨ। ਇਸ ਕਰਕੇ ਲੱਖੀ ਸ਼ਾਹ ਵਣਜਾਰੇ ਨੂੰ ਸਤਿਗੁਰਾਂ ਨੇ ਕਾਮਯਾਬੀ ਦਿੱਤੀ। ਸਤਿਗੁਰਾਂ ਦੇ ਸਰੀਰ ਵਾਲਾ ਗੱਡਾ ਭਜਾ ਕੇ ਤੋਰ ਲਿਆ ਤੇ ਬਾਕੀ ਦੇ ਗੱਡਿਆਂ ਨੂੰ ਵਿਉਂਤ ਅਨੁਸਾਰ ਹੌਲੀ ਆਣ ਨੂੰ ਕਿਹਾ ਹੋਇਆ ਸੀ। ਜਿੱਥੇ ਬੈਲਾਂ ਦੇ ਛੱਪਰ ਸਨ, ਉਥੇ ਲਈ ਜਾ ਰਿਹਾ ਸੀ। ਪਰ ਪਿਛੋਂ ਜਦੋਂ ਧੜ ਗ਼ਾਇਬ ਹੋਇਆ ਵੇਖਿਆ ਤਾਂ ਰੌਲਾ ਪੈ ਗਿਆ। ਇਧਰ-ਉਧਰ ਸਭ ਦੌੜੇ ਫਿਰਦੇ ਹਨ। ਬੈਲਾਂ ਦੇ ਸਹਿਤ ਸਾਰੇ ਗੱਡਿਆਂ ਨੂੰ ਘੇਰ ਕੇ ਇਕ-ਇਕ ਦੀ ਤਲਾਸ਼ੀ ਕਰਕੇ ਛੱਡਿਆ, ਪਰ ਜਦੋਂ ਗੱਡਿਆਂ ਦੀ ਗਿਣਤੀ ਕਰਦੇ ਹਨ ਤਾਂ ਇਕ ਗੱਡਾ ਗਿਣਤੀ ਵਿਚ ਨਹੀਂ ਆਉਂਦਾ। ਫਿਰ ਗੱਡਿਆਂ ਵਾਲਿਆਂ ਨੂੰ ਤਾੜ ਕੇ ਕਹਿੰਦੇ ਹਨ ਕਿ ਦੱਸੋ ਤੁਹਾਡਾ ਇਕ ਗੱਡਾ ਗ਼ਾਇਬ ਕਿਉਂ ਹੈ? ਸਿਪਾਹੀਆਂ ਨੇ ਕਿਹਾ ਕਿ ਮਾਰ-ਮਾਰ ਪ੍ਰਾਣ ਕੱਢ ਦਿਆਂਗੇ। ਗੱਡੇ ਵਾਲਿਆਂ ਨੇ ਕਿਹਾ ਕਿ ਸਾਨੂੰ ਬਿਨਾਂ ਦੋਸ਼ ਤੋਂ ਮਾਰੋਗੇ। ਗਿਣਤੀ ਕਰਦੇ ਹਨ ਫੇਰ ਗਿਣਤੀ ਪੂਰੀ ਨਹੀਂ ਆਉਂਦੀ। ਆਖ਼ਰ ਉਹਨਾਂ ਨੇ ਗੱਡੇ ਛੱਡ ਦਿੱਤੇ, ਜਿਸਤੇ ਲੱਖੀ ਸ਼ਾਹ ਬੜਾ ਖ਼ੁਸ਼ ਹੋਇਆ ਕਿ ਗੁਰੂ ਜੀ ਨੇ ਆਪ ਸਹਾਇਤਾ ਕੀਤੀ। ਜਿੰਨੇ ਛੱਪਰਾਂ ਦੇ ਘਰ ਬਣਾਏ ਸਨ, ਉਹਨਾਂ ਦੀਆਂ ਸਾਰੀਆਂ ਵਸਤੂਆਂ ਬਾਹਰ ਕੱਢ ਕੇ ਚਿਖਾ ਤਿਆਰ ਕੀਤੀ। ਸਤਿਗੁਰੂ ਜੀ ਦੀ ਦੇਹ ਬੜੇ ਸਤਿਕਾਰ ਨਾਲ ਉਹਦੇ ਤੇ ਬਿਰਾਜਮਾਨ ਕਰਕੇ ਅਰਦਾਸ ਕਰਕੇ ਚੰਡਾ ਲਾ ਦਿੱਤਾ। ਜਦੋਂ ਅੱਧਾ ਕੁ ਸਰੀਰ ਸਸਕਾਰ ਹੋ ਗਿਆ ਤਾਂ ਰੌਲਾ ਪਾ ਦਿੱਤਾ ਕਿ ਸਾਡੇ ਛੱਪਰਾਂ ਨੂੰ ਕਿਸੇ ਨੇ ਅੱਗ ਲਾ ਦਿੱਤੀ ਤਾਂ ਕਿ ਪਰਦਾ ਬਣਿਆ ਰਹੇ ਅਤੇ ਗੁਰੂ ਜੀ ਦੀ ਦੇਹ ਦੇ ਸਸਕਾਰ ਦਾ ਪਤਾ ਨਾ ਚੱਲੇ।

*ਕਾਸ਼ਟ ਬਹੁਤ ਘ੍ਰਿਤ ਗਨ ਡਾਰਾ। ਲਗੀ ਹੁਤਾਸਨ ਲਾਟ ਉਦਾਰਾ।*
*ਅਰਧ ਜਲੀ ਤਬਿ ਰੌਰ ਮਚਾਯੋ। 'ਕਿਨਹੁਂ ਆਨਿ ਇਤ ਅਗਨਿ ਲਗਾਯੋ'॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੮)

ਇਸ ਤਰੀਕੇ ਨਾਲ ਸਸਕਾਰ ਕਰਕੇ ਸਵੇਰੇ ਹੁੰਦਿਆਂ ਸਾਰ ਫੁੱਲ ਅਸਤੀਆਂ ਚੁੱਗ ਕੇ ਤਾਂਬੇ ਦੀ ਗਾਗਰ ਭਰ ਕੇ ਟੋਆ ਪੁੱਟ ਕੇ ਦੱਬ ਦਿੱਤੀਆਂ। ਇਸ ਕਰਕੇ ਕਿਸੇ ਨੂੰ ਵੀ ਪਤਾ ਨਾ ਚੱਲ ਸਕਿਆ। ਮਿਸਲਾਂ ਦੇ ਸਮੇਂ ਸਰਕਾਰ ਬਘੇਲ ਸਿੰਘ ਨੇ ਦਿੱਲੀ ਫਤਹਿ ਕੀਤੀ। ਉਸ ਵੇਲੇ ਸਸਕਾਰ ਵਾਲੀ ਜਗਾ 'ਤੇ ਗੁਰਦੁਆਰਾ ਸਾਹਿਬ ਕਾਇਮ ਕੀਤਾ, ਜਿਸ ਦਾ ਨਾਮ ਗੁਰਦੁਆਰਾ ਰਕਾਬ ਗੰਜ ਸਾਹਿਬ ਰੱਖਿਆ ਜੋ ਅੱਜ ਤੱਕ ਕਾਇਮ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਧੜ ਸਸਕਾਰ ਕਰਨ ਦੀ ਸੰਖੇਪ ਕਥਾ ਤੋਂ ਬਾਅਦ ਉਨ੍ਹਾਂ ਦੇ ਸੀਸ ਦੀ ਕਥਾ ਇਥੋਂ ਸ਼ੁਰੂ ਕੀਤੀ ਜਾਂਦੀ ਹੈ। ਇਸ ਪ੍ਰਕਰਣ ਦਾ ਵਿਸਥਾਰ ਸਾਰੇ ਪ੍ਰਕਰਣਾਂ ਤੋਂ ਜ਼ਿਆਦਾ ਹੋ ਗਿਆ ਹੈ, ਪਰ ਜੇ ਕਰ ਸੀਸ ਦੀ ਬਾਤ ਨਾ ਕੀਤੀ ਜਾਵੇ ਤਾਂ ਇਸ ਪ੍ਰਕਰਣ ਵਿਚ ਘਾਟ ਮਹਿਸੂਸ ਹੋਵੇਗੀ। ਇਸ ਲਈ ਆਪ ਜੀ ਦੇ ਜੋਤੀ ਜੋਤ ਸਮਾਉਣ ਦੇ ਪ੍ਰਕਰਣ ਵਿਚ ਆਪ ਜੀ ਦੇ ਸੀਸ ਦੀ ਕਥਾ ਦਾ ਸੰਖੇਪ ਰੂਪ ਇਸ ਪ੍ਰਕਾਰ ਹੈ :

ਜਿਸ ਵੇਲੇ ਸਯਦ ਜਲਾਲ ਦੀਨ ਨੇ ਤੇਗ ਦਾ ਵਾਰ ਕਰਕੇ ਧੜ ਸਿਰ ਅਲਗ ਕਰ ਦਿੱਤਾ ਸੀ ਤਾਂ ਸਾਰੇ ਲੋਕਾਂ ਵਿਚ ਹਾ-ਹਾ ਕਾਰ ਦੀ ਧੁਨੀ ਹੋਈ ਤੇ ਸੀਸ ਭਾਈ ਜੈਤਾ ਜੀ ਦੀ ਝੋਲੀ ਵਿਚ ਆਣ ਪਹੁੰਚਾ, ਜਿਸ ਦਾ ਜ਼ਿਕਰ ਪਿੱਛੇ ਆ ਚੁੱਕਾ ਹੈ। ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਲਿਖਿਆ ਹੈ :

*ਉਡਯੋ ਸੀਸ ਹੁਇ ਅੰਤਰ ਧਯਾਨਾ। ਬਹੀ ਅੰਧੇਰੀ ਧੂਲ ਮਹਾਨਾ॥ ੩੯॥*

ਇਸ ਤੋਂ ਬਾਅਦ ਸਭ ਦੇ ਨੇਤਰ ਬੰਦ ਹੋ ਗਏ। ਹਾਏ-ਹਾਏ ਦੀ ਆਵਾਜ਼ ਇਕ ਦੂਜੇ ਨੂੰ ਸੁਣਾਈ ਦੇ ਰਹੀ ਹੈ ਕਿ ਵੱਡਾ ਅਪਰਾਧ ਕੀਤਾ ਹੈ ਬਾਦਸ਼ਾਹ ਨੇ, ਸਭ ਦੇ ਦਿਲ ਧੜਕ ਰਹੇ ਹਨ।

*ਧਰਕ ਉਠੀ ਸਭਿ ਕੀ ਤਬਿ ਛਾਤੀ। ਲਖਯੋ ਰਿਦੇ, ਭਾ ਬਡ ਉਤਪਾਤੀ।*
*ਤਿਹ ਸਿਖ ਕੀ ਝੋਰੀ ਸਿਰ ਆਯਹੁ। ਤ੍ਰਸਤਿ ਹੋਇ ਤਿਨ ਭਲੇ-ਛਪਾਯਹੁ॥ ੪੧॥*
*ਹਟਿ ਕਿਸਹੂੰ ਕੀ ਦਿਸਿ, ਨਹਿ ਦੇਖਾ। ਨਿਕਸਯੋ ਪੁਰਿ ਤੇ ਸ਼ੀਘ੍ਰ ਵਿਸ਼ੇਖਾ।*

*ਜਿਤਿਕ ਬੇਰਾ ਬਪੁ ਮਹਿ ਬਲ ਜੇਤਾ। ਗਮਨਯੋ ਮਾਰਗ ਮਹਿ ਕਰ ਤੇਤਾ॥ ੪੨॥*

*ਨਿਸਿ ਬਾਸਰ ਮਹਿ ਕੀਨਿ ਪਯਾਨਾ। ਨਹਿ ਬਿਸਰਾਮ ਕੀਨਿ ਕਿਸ ਥਾਨਾ।*

*ਸਿਮਰਤਿ ਗੁਰੂ ਗ਼ਰੀਬ ਨਿਵਾਜ। 'ਰਾਖਹੁ ਨਿਜ ਦਾਸਨ ਕੀ ਲਾਜ'॥ ੪੩॥*

*ਨਿਕਸਿ ਗਯੋ ਪੁਰਿ ਤੇ ਸਿਖ ਜਬੈ। ਬਹੀ ਅੰਧੇਰੀ ਮਿਟਗੀ ਤਬੈ।*

*ਧਰਪਰ ਧਰ ਸਭਿ ਨਰਨਿ ਨਿਹਾਰਾ। ਨਹੀ ਸੀਸ, ਲਖਿ ਕੈ ਡਰ ਧਾਰਾ॥ ੪੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੬)

ਭਾਈ ਜੈਤਾ ਜੀ ਨੇ ਕਈ ਕਪੜਿਆਂ ਵਿਚ ਸੰਭਾਲ ਕੇ ਸੀਸ ਇਕ ਛਾਬੜੀ ਵਿਚ ਪਾ ਕੇ ਇਉਂ ਜ਼ਾਹਰ ਕੀਤਾ ਜਿਉਂ ਕੋਈ ਸੌਦਾ ਵੇਚਣ ਵਾਲਾ ਸੌਦਾ ਲਈ ਜਾ ਰਿਹਾ ਹੈ। ਭਾਈ ਜੈਤਾ ਰਾਤ ਦਿਨ ਕਰਕੇ ਤੁਰਦਾ ਰਿਹਾ। ਹਰ ਵੇਲੇ ਆਪਣੇ ਸੀਸ ਤੇ ਉਠਾਇਆ ਗੁਰੂ ਦਾ ਸੀਸ ਪਹੁੰਚਾਉਣ ਦੀ ਕਾਹਲ। ਚੱਪੇ-ਚੱਪੇ 'ਤੇ ਸਰਕਾਰ ਦੇ ਕਰਮਚਾਰੀਆਂ ਦਾ ਸਿੱਖ ਨੂੰ ਆਪਣੇ ਫੜੇ ਜਾਣ ਦਾ ਤਾਂ ਕੋਈ ਭੈਅ ਨਹੀਂ ਸੀ। ਆਪਣਾ ਸਭ ਕੁਝ ਵਾਰ ਕੇ ਗੁਰੂ ਜੀ ਦੇ ਸਤਿਕਾਰ ਨੂੰ ਕਾਇਮ ਰੱਖਣ ਦੀ ਭਾਵਨਾ ਨੇ ਕਿਤੇ ਇਸ ਨੂੰ ਰੋਕ ਕੇ ਨਾ ਖਾਣਾ-ਖਾਣ ਦਿੱਤਾ ਤੇ ਨਾ ਹੀ ਪਾਣੀ ਪੀਣ ਦਿੱਤਾ। ਲਗਾਤਾਰ ਤੁਰਨ ਕਰਕੇ ਪੈਰ ਸੁਜ ਗਏ ਅਤੇ ਲੱਤਾਂ ਵਿਚ ਖ਼ੂਨ ਉਤਰ ਆਇਆ ਫਿਰ ਵੀ ਆਪਣੀ ਸਿਦਕ ਨਿਭਾਉਣ ਵਿਚ ਤਤਪਰ ਹੈ। ਗੁਰੂ ਜੀ ਦੇ ਧੜ ਤੋਂ ਅਲੱਗ ਹੋਏ ਸੀਸ ਨੂੰ ਲੈ ਕੇ ਜਾਣ ਵਾਲੇ ਭਾਈ ਜੈਤਾ ਜੀ ਦੀ ਕਥਾ ਤਾਂ ਸੈਂਕੜੇ ਲੇਖਕਾਂ ਨੇ ਲਿਖੀ ਹੈ। ਪਰ ਇਸ ਸਵਾ ਤਿੰਨ ਸੌ ਕਿਲੋਮੀਟਰ ਦੇ ਸਫ਼ਰ ਤੈਅ ਕਰਨ ਵਾਲੇ ਦੀ ਜੋ ਮਨ ਦੀ ਹਾਲਤ ਸੀ, ਉਸਨੂੰ ਕੌਣ ਲੇਖਕ ਲਿਖ ਸਕਦਾ ਹੈ। ਇਸਨੂੰ ਤਾਂ ਕੇਵਲ ਇਕ ਗੁਰੂ ਜਾਂ ਗੁਰੂ ਦਾ ਸਿੱਖ ਭਾਈ ਜੈਤਾ ਜੀ ਹੀ ਜਾਣ ਸਕਦਾ ਹੈ।

ਜਦੋਂ ਭਾਈ ਜੈਤਾ ਜੀ ਸੀਸ ਲੈ ਕੇ ਅਜੇ ਬਹੁਤ ਦੂਰ ਨਹੀਂ ਸੀ ਗਿਆ ਤਾਂ ਪਿੱਛੋਂ ਕੁਝ ਘੋੜ ਸਵਾਰ ਆਉਂਦੇ ਦੇਖੇ, ਜਿਸ ਤੋਂ ਭਾਈ ਜੈਤੇ ਨੂੰ ਸ਼ੱਕ ਹੋ ਗਿਆ ਕਿ ਇਹ ਹੁਣ ਮੇਰੀ ਤਲਾਸ਼ੀ ਕਰਨਗੇ। ਨੇੜੇ ਹੀ ਇਕ ਗੱਡਿਆਂ ਦੀ ਕਤਾਰ ਜਾਂਦੀ ਸੀ। ਉਹ ਸੀਸ ਇਕ ਗੱਡੇ ਵਿਚ ਰੱਖ ਦਿੱਤਾ। ਉਹਨਾਂ ਨੇ ਆ ਕੇ ਗੱਡਿਆਂ ਵਾਲਿਆਂ ਨੂੰ ਘੇਰ ਲਿਆ ਤੇ ਭਾਈ ਜੈਤਾ ਜੀ ਨੂੰ ਕਿਹਾ ਕਿ ਖੜਾ ਹੋ ਜਾ। ਭਾਈ ਸਾਹਿਬ ਦੇ ਸਾਰੇ ਕਪੜਿਆਂ ਦੀ ਤਲਾਸ਼ੀ ਕੀਤੀ ਫੇਰ ਗੱਡਿਆਂ ਦੀ ਤਲਾਸ਼ੀ ਕਰਨ ਲੱਗੇ। ਜਦੋਂ ਪਿਛਲੇ ਗੱਡੇ ਦੀ ਤਲਾਸ਼ੀ ਕਰਨ ਲੱਗੇ, ਜਿਸ ਵਿਚ ਸੀਸ ਰੱਖਿਆ ਸੀ ਤਾਂ ਭਾਈ ਜੈਤਾ ਜੀ ਨੇ ਹੱਥ ਜੋੜ ਕੇ ਅਰਦਾਸ ਕੀਤੀ- ਸਤਿਗੁਰੂ ਜੀ ! ਮੇਰੇ ਸਿਦਕ ਦੀ ਲਾਜ ਤੁਸਾਂ ਨਿਭਾਉਣੀ। ਜਿਵੇਂ ਸੀਸ ਉੱਡ ਕੇ ਮੇਰੀ ਝੋਲੀ ਵਿਚ ਪਿਆ, ਇਹ ਹੁਣ ਝੋਲੀ ਅਨੰਦਪੁਰ ਸਾਹਿਬ ਨੂੰ ਸੱਖਣੀ ਹੋ ਕੇ ਨਾ ਜਾਵੇ। ਇਹਨਾਂ ਤੁਰਕਾਂ ਦੇ ਹੱਥ ਆਪ ਜੀ ਦਾ ਸੀਸ ਨਹੀਂ ਲੱਗਣਾ ਚਾਹੀਦਾ। ਉਸੇ ਵੇਲੇ ਅਜਿਹੀ ਕਲਾ ਵਰਤ ਗਈ ਕਿ ਸੀਸ ਪਿਛਲੇ ਗੱਡੇ ਤੋਂ ਆਪਣੇ ਆਪ ਅਗਲੇ ਗੱਡੇ ਵਿਚ ਚਲਾ ਗਿਆ। ਜਦੋਂ ਮੂਹਰਲੇ ਗੱਡੇ ਦੀ ਤਲਾਸ਼ੀ ਕਰਨ ਲੱਗੇ ਤਾਂ ਸੀਸ ਪਿਛਲੇ ਗੱਡੇ ਵਿਚ ਆ ਗਿਆ। ਇਹ ਕਲਾ ਵਰਤਦੀ ਕੇਵਲ ਭਾਈ ਜੈਤੇ ਨੂੰ ਹੀ ਦਿਸੀ, ਹੋਰ ਕਿਸੇ ਨੂੰ ਨਹੀਂ।

*ਫੇਰਿ ਲਗੇ ਸਕਟੇ ਅਵਿਲੋਕਨਿ ਰੋਕਿ ਖਰੇ ਕਰਿ ਖੋਜਨਿ ਲਾਗੇ।*

*ਪਾਛਲ ਕੌ ਜਬਿ ਦੇਖਤਿ ਭੇ ਤਬਿ ਸੀਸ ਗਯੋ ਜੁ ਹੁਤੋ ਸਭਿ ਆਗੇ।*

*ਨਾਹਨ ਪ੍ਰਾਪਤਿ ਭਾ ਜਬਿ ਹੂੰ ਤਬਿ ਆਗਲੇ ਹੇਰਨਿ ਕੌ ਅਨੁਰਾਗੇ।*

*ਪਾਛਲਿ ਮੈ ਪੁਨ ਆਇ ਗਯੋ ਸਿਰ, ਹਾਰ ਪਰੇ ਸਠ ਸੋ ਇਮ ਠਾਗੇ॥ ੨੫॥*

ਅਖ਼ੀਰ ਨੂੰ ਅਸਵਾਰ ਵਾਪਸ ਹੋ ਗਏ ਤੇ ਭਾਈ ਜੈਤਾ ਜੀ ਨੇ ਫਿਰ ਗੱਡੇ ਚੋਂ ਸੀਸ ਉਠਾ ਕੇ ਅੱਗੇ ਨੂੰ ਤੁਰਨਾ ਕੀਤਾ। ਰਾਤ ਦਿਨ ਚਲਦਾ ਗਿਆ।

*ਪਹੁੰਚਾਯੋ ਤਹਿੰ ਤੇ ਨਿਕਸਿ ਰਾਖੇ ਖਰੇ ਅਨੇਕ।*

*ਤਿਲਕ ਜਨੇਊ ਹਿੰਦ ਕੀ ਰਾਖੀ ਸਤਿਗੁਰ ਟੇਕ॥ ੩੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤੂ ੧, ਅੰਸੂ ੪)

ਇਥੇ ਰਸਤੇ ਵਿਚ ਭਾਈ ਜੈਤਾ ਜੀ ਦਾ ਜਿਸ ਗ਼ਰੀਬ ਧੋਬੀ ਸਿੱਖ ਨਾਲ ਮਿਲਾਪ ਹੁੰਦਾ ਹੈ, ਉਸ ਦਾ ਸਬੂਤ ਲਿਖ਼ਤ ਰੂਪ ਵਿਚ ਅਜੇ ਤੱਕ ਦਾਸ ਨੂੰ ਕਿਤੇ ਨਹੀਂ ਮਿਲਿਆ। ਪਰ ਇਕ ਸੂਝਵਾਨ ਗੁਰਮੁਖ ਦੀ ਰਸਨਾ ਤੋਂ ਇਹ ਸਾਖੀ ਦਾਸ ਨੇ ਆਪਣੇ ਕੰਨੀ ਸੁਣੀ ਹੈ। ਸਿਧਾਂਤ ਢੁੱਕਵਾਂ ਹੋਣ ਕਰਕੇ ਅਤੇ ਵੈਰਾਗ ਮਈ ਜਾਣ ਕੇ ਇਸ ਥਾਂ 'ਤੇ ਅੰਕਤ ਕਰ ਦਿੱਤੀ ਹੈ। ਇਥੋਂ ਰਸਤੇ ਵਿਚ ਆਉਂਦਿਆਂ ਇਕ ਧੋਬੀ ਸਿੱਖ ਦਾ ਮਿਲਾਪ ਭਾਈ ਜੈਤਾ ਜੀ ਨੂੰ ਹੋਇਆ। ਇਸ ਸਿੱਖ ਦੀ ਕਥਾ ਇਸ ਤਰ੍ਹਾਂ ਹੈ।

ਇਕ ਦੇਵਾ ਰਾਮ ਨਾਮ ਦਾ ਧੋਬੀ ਸਿੱਖ ਜਦੋਂ ਸਤਿਗੁਰੂ ਜੀ ਆਨੰਦਪੁਰ ਸਾਹਿਬ ਬਿਰਾਜਮਾਨ ਸਨ, ਸੰਗਤ ਦੇ ਨਾਲ ਦਰਸ਼ਨ ਕਰਨ ਵਾਸਤੇ ਆਇਆ। ਦਰਸ਼ਨ ਕਰਕੇ ਇਤਨੀ ਸ਼ਰਧਾ ਜਾਗੀ ਕਿ ਜਿਵੇਂ ਬਾਕੀ ਦੇ ਸਿੱਖ ਗੁਰੂ ਜੀ ਨੂੰ ਘਰ ਚਰਨ ਪਵਾਉਣ ਲਈ ਬੇਨਤੀ ਕਰਦੇ, ਇਸਦੇ ਮਨ ਵਿਚ ਵੀ ਅਜਿਹੀ ਭਾਵਨਾ ਜਾਗੀ। ਬੇਨਤੀ ਕਰਨ ਲਈ ਉੱਠ ਕੇ ਖੜਾ ਹੋ ਗਿਆ। ਉਸੇ ਵੇਲੇ ਆਪਣੀ ਗ਼ਰੀਬੀ ਦੀ ਹਾਲਤ ਯਾਦ ਆਈ। ਫਿਰ ਬੈਠ ਗਿਆ। ਬੇਵੱਸ ਹੋ ਕੇ ਦੂਸਰੀ ਵਾਰ ਫਿਰ ਗੁਰਾਂ ਦੇ ਸਨਮੁਖ ਹੋਇਆ। ਫਿਰ ਅੰਦਰੋਂ ਅਵਾਜ਼ ਉੱਠੀ ਦੇਵਾ ਰਾਮ ਤੇਰੀ ਔਕਾਤ ਹੈ ਕਿ ਇਹਨਾਂ ਨੂੰ ਘਰ ਲਿਜਾਣ ਲਈ ਸੱਦਾ ਦੇਵੇਂ। ਤੂੰ ਆਪਣੇ ਘਰ ਦੀ ਹਾਲਤ ਵੇਖ। ਫੇਰ ਤੀਸਰੀ ਵਾਰ ਉਠਿਆ। ਆਪਣੀ ਬੇਵਸੀ ਦੀ ਹਾਲਤ ਵਿਚ ਵਾਪਸ ਮੁੜਨ ਹੀ ਵਾਲਾ ਸੀ ਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਪੁੱਛਿਆ ਤੂੰ ਦੋ-ਤਿੰਨ ਵਾਰੀ ਕੁਝ ਕਹਿਣ ਵਾਸਤੇ ਉਠਿਆ। ਫਿਰ ਰੁਕ ਕਿਉਂ ਜਾਂਦਾ ਹੈਂ। ਇਸ ਨੇ ਕਿਹਾ ਮਹਾਰਾਜ ਮੈਂ ਨਹੀਂ ਰੁਕਦਾ, ਮੇਰੀ ਗ਼ਰੀਬੀ ਮੈਨੂੰ ਰੋਕ ਲੈਂਦੀ ਹੈ। ਸਤਿਗੁਰੂ ਜੀ ਨੇ ਪੁੱਛਿਆ ਐਸੀ ਕੀ ਗੱਲ ਹੈ ? ਉਸਨੇ ਬੇਨਤੀ ਕੀਤੀ ਸ਼ਹਿਨਸ਼ਾਹ ! ਭਾਵੇਂ ਮੇਰਾ ਘਰ ਆਪ ਜੀ ਦੇ ਯੋਗ ਨਹੀਂ ਪਰ ਮੇਰਾ ਮਨ ਆਪ ਜੀ ਨੂੰ ਘਰ ਲਿਜਾ ਕੇ ਦਰਸ਼ਨ ਕਰਨਾ ਚਾਹੁੰਦਾ ਹੈ। ਗੁਰੂ ਜੀ ਕਹਿਣ ਲੱਗੇ, ਸਿੱਖਾ, ਅਜੇ ਬੜੇ ਕੰਮ ਜ਼ਿੰਮੇ ਹਨ, ਕਦੀ ਫੁਰਸਤ ਮਿਲੀ ਤਾਂ ਜ਼ਰੂਰ ਤੇਰੀ ਇੱਛਾ ਪੂਰ ਕਰਨ ਲਈ ਆਵਾਂਗੇ। ਸਭ ਕੰਮਾਂ ਤੋਂ ਵੇਹਲੇ ਹੋ ਕੇ ਫਿਰ ਤੇਰਾ ਵਾਅਦਾ ਵੀ ਪੂਰਾ ਕਰਾਂਗੇ। ਇਹ ਬਚਨ ਕੀਤਾ ਸੀ। ਸਮਾਂ ਬਦਲਦਾ ਗਿਆ। ਦੇਵਾ ਰਾਮ ਧੋਬੀ ਜੋ ਸ਼ਾਹੀ ਬਸਤ੍ਰ ਧੋਣ ਦਾ ਕੰਮ ਕਰਦਾ। ਕਈ ਵਾਰ ਸਿਪਾਹੀ ਗੱਲਾਂ ਕਰਦੇ ਸੁਣੇ ਕਿ ਨੌਵੇਂ ਗੁਰੂ ਨੇ ਹਿੰਦੂ ਧਰਮ ਦੀ ਰੱਖਿਆ ਲਈ ਦਿੱਲੀ ਨੂੰ ਰਵਾਨਗੀ ਕਰ ਦਿੱਤੀ ਹੈ। ਸੋਚਦਾ, ਹੁਣ ਆਏ ਹੁਣ ਆਏ ਪਰ ਉਡੀਕ ਲੰਮੀ ਹੁੰਦੀ ਗਈ। ਸੋਚਦਾ ਸੀ ਕਦੋਂ ਆਉਣਗੇ। ਆਗਰੇ ਤੋਂ ਗ੍ਰਿਫ਼ਤਾਰ ਹੋ ਕੇ ਦਿੱਲੀ ਜਾਣ ਦਾ ਪਤਾ ਚਲਿਆ। ਸੋਚਾਂ ਸੋਚਦਾ ਰਿਹਾ ਮੇਰੇ ਨਹੀਂ ਆਉਣਗੇ। ਉਦਾਸ ਹੁੰਦਾ ਗੁਰੂ ਜੀ ਲਈ ਇਕ ਤਖ਼ਤਪੋਸ਼ ਤਿਆਰ ਕਰਾਇਆ, ਸੁੱਚਾ ਰਖਿਆ ਲੰਮੇ ਸਮੇਂ ਵਿਚ ਚਾਦਰ ਦਰੀ ਵਿਛਾਈ ਤਿਆਰ ਕੀਤੀ। ਕੁਝ ਧਰਮ ਕਿਰਤ ਦੇ ਦਾਣੇ ਤਿਆਰ ਰੱਖੇ ਜਦੋਂ ਗੁਰੂ ਜੀ ਆਉਣਗੇ ਮੈਂ ਹੱਥੀਂ ਰੋਟੀ ਤਿਆਰ ਕਰਕੇ ਖੁਵਾਵਾਂਗਾ। ਪਰ ਇਸ ਨੂੰ ਚਿੰਤਾ ਵਧਦੀ ਗਈ। ਜਦੋਂ ਸਿਪਾਹੀਆਂ ਤੋਂ ਪਤਾ ਚੱਲਿਆ ਕਿ ਗੁਰੂ ਜੀ ਦੇ ਨਾਲ ਦੇ ਦੋ ਸਿੱਖ ਸ਼ਹੀਦ ਕਰ ਦਿੱਤੇ ਗਏ ਤਾਂ ਹੋਰ ਵੀ ਭੈਅ-ਭੀਤ ਹੋਇਆ। ਜਦੋਂ ਫਿਰ ਇਹ ਪਤਾ ਚਲਿਆ ਕਿ ਗੁਰੂ ਜੀ ਦਾ ਸੀਸ ਧੜ ਤੋਂ ਅਲੱਗ ਕੀਤਾ ਗਿਆ ਹੈ ਤਾਂ ਬਹੁਤ ਰੋਇਆ। ਆਪਣੇ ਕਰਮਾਂ ਨੂੰ ਕੋਸਦਾ ਹੋਇਆ ਕਹਿੰਦਾ ਹੈ, ਦੇਵਾ ਰਾਮ ਕਿਉਂ ਆਪਣੀ ਜ਼ਬਾਨ ਦਾ ਸੁਆਦ ਗਵਾਇਆ ? ਤੇਰੇ ਘਰ ਨਹੀਂ ਸੀ ਆਉਣਾ। ਫਿਰ ਕਹਿੰਦਾ ਹੈ ਸਾਈਆਂ ਤੂੰ ਮੇਰੇ ਨਾਲ ਵਾਅਦਾ ਕੀਤਾ ਸੀ, ਪੂਰਾ ਨਹੀਂ ਕੀਤਾ। ਇਹ ਸੋਚ ਕੇ ਰੋਂਦਾ ਹੋਇਆ ਆਪਣੇ ਆਪ ਨੂੰ ਕਹਿੰਦਾ ਹੈ ਦੇਵਾ ਰਾਮ ਤੇਰਾ ਕੀ ਕਰਮ ਕਿ ਗੁਰੂ ਤੇਰੇ ਘਰ ਆਵੇ। ਉਠ ਆਪਣੀ ਕਿਰਤ ਸੰਭਾਲ, ਕਹਿ ਕੇ ਉਠਿਆ ਪਰ ਅੰਦਰੋਂ ਇਹ ਗੱਲ ਲੱਕੜ ਦੀ ਘੁਣ ਵਾਂਗ ਖਾਈ ਜਾ ਰਹੀ ਹੈ ਕਿ ਜੇ ਗੁਰੂ ਜੀ ਨੇ ਨਹੀਂ ਸੀ ਆਉਣਾ ਸੀ ਤਾਂ ਕਹਿਣ ਦੀ ਕੀ ਲੋੜ ਸੀ। ਜੇ ਕਿਹਾ ਸੀ ਤਾਂ ਆਉਣਾ ਚਾਹੀਦਾ ਸੀ। ਕੋਈ ਸਿੱਖ ਮਿਲੇ, ਉਸ ਤੋਂ ਪੁਛਾਂ, ਸਿੱਖ ਮਿਲਦਾ ਹੈ ਤਾਂ ਪੁੱਛਦਾ ਹੈ। ਕਦੀ ਐਸਾ ਵੀ ਹੋਇਆ ਹੈ ਕਿ ਗੁਰੂ ਵਾਅਦਾ ਕਰਕੇ ਨਾ ਪਹੁੰਚਿਆ ਹੋਵੇ। ਅੱਗੋਂ ਉੱਤਰ ਮਿਲਦਾ ਹੈ ਨਹੀਂ ਐਸਾ ਤਾਂ ਹੋ ਹੀ ਨਹੀਂ ਸਕਦਾ ਪਰ ਕਦੀ-ਕਦੀ ਹੁੰਦਾ ਹੈ ਅੱਜ ਕੀ ਦੇਖਦਾ ਹੈ। ਇਕ ਭਾਈ ਛਾਬੜੀ ਲਈ ਆ ਰਿਹਾ ਹੈ। ਸੋਚਿਆ ਕੋਈ ਸੌਦਾ ਹੈ। ਇਹ ਵੀ ਗ਼ਰੀਬ ਕਿਰਤ ਕਰਨ ਵਾਲਾ ਫੇਰੀ ਪਾਉਂਦਾ ਫਿਰਦਾ ਹੈ। ਜਦੋਂ ਨੇੜੇ ਆਇਆ ਤਾਂ

ਦੇਖਦਾ ਹੈ ਕਿ ਨੁਹਾਰ ਤਾਂ ਸੌਦਾ ਵੇਚਣ ਵਾਲੀ ਨਹੀਂ ਲੱਗਦੀ, ਨਾ ਕੋਈ ਹੋਕਾ ਦਿੰਦਾ ਹੈ। ਕੋਲ ਆ ਕੇ ਪੁੱਛਿਆ ਭਾਈ ਮੈਂ ਆਰਾਮ ਕਰਨਾ ਚਾਹੁੰਦਾ ਹਾਂ। ਦੇਵਾ ਰਾਮ ਧੋਬੀ ਨੇ ਉਸ ਨੂੰ ਅੰਦਰ ਲੈ ਆਂਦਾ ਅਤੇ ਆਪ ਅੰਦਰ ਗਿਆ। ਸਿੱਖ ਨੇ ਉਹ ਆਸਣ ਜੋ ਗੁਰੂ ਲਈ ਦੇਵਾ ਰਾਮ ਰਖਿਆ ਸੀ, ਉਸ ਉੱਤੇ ਛਾਬੜੀ ਰੱਖ ਦਿੱਤੀ।

ਜਦ ਦੇਵਾ ਰਾਮ ਨੇ ਦੇਖਿਆ ਤਾਂ ਕੁਰਲਾ ਉੱਠਿਆ, ਉਹ ਭਾਈ ਛਾਬੜੀ ਵਾਲਿਆ, ਲੋਹੜਾ ਕੀਤਾ ਤੂੰ ਇਥੇ ਛਾਬੜੀ ਕਿਉਂ ਰੱਖੀ? ਇਹ ਤਾਂ ਮੇਰੇ ਗੁਰੂ ਜੀ ਦਾ ਆਸਣ ਸੀ ਜੋ ਵਾਅਦਾ ਪੂਰਾ ਕੀਤੇ ਬਿਨਾਂ ਹੀ ਚਲਾ ਗਿਆ। ਭਾਈ ਜੈਤੇ ਨੇ ਪੁੱਛਿਆ ਕੀ ਵਾਅਦਾ ਸੀ? ਇਹੀ ਕਿ ਤੇਰੇ ਘਰ ਆਵਾਂਗੇ। ਪਰ ਆਏ ਨਹੀਂ ਪਤਾ ਚਲਿਆ ਹੈ ਕਿ ਸ਼ਹੀਦ ਹੋ ਗਏ ਹਨ। ਤੂੰ ਮੈਨੂੰ ਸਿੱਖ ਲੱਗਦਾ ਹੈਂ। ਇਹ ਦੱਸ ਗੁਰੂ ਇੰਜ ਵੀ ਕਰਦਾ ਹੈ ਕਿ ਵਾਅਦਾ ਕਰਕੇ ਨਾ ਪੂਰਾ ਕਰੇ। ਜੈਤੇ ਨੇ ਕਿਹਾ ਨਹੀਂ ਗੁਰੂ ਪੂਰਾ ਹੈ ਵਾਅਦੇ ਦਾ। ਕੀ ਕਿਹਾ ਸੀ ਗੁਰੂ ਨੇ ਦੇਵਾ ਰਾਮ ਨੇ ਕਿਹਾ ਗੁਰੂ ਜੀ ਨੇ ਕਿਹਾ ਸੀ ਕਿ ਜ਼ੁੰਮੇਵਾਰੀਆਂ ਤੋਂ ਵੇਹਲਾ ਹੋ ਕੇ ਆਵਾਂਗੇ। ਜੈਤੇ ਨੇ ਕਿਹਾ ਉਹ ਸਮਾਂ ਆ ਗਿਆ ਹੈ। ਦੇਵਾ ਰਾਮ ਨੇ ਕਿਹਾ ਤੂੰ ਇਹ ਛਾਬੜੀ ਨਹੀਂ ਚੁੱਕਦਾ, ਕੀ ਹੈ ਇਸ ਵਿਚ? ਜੈਤਾ ਕਹਿੰਦਾ ਤੇਰਾ ਵਾਅਦਾ, ਇਸ ਵਿਚ ਹੈ ? ਮੇਰਾ ਵਾਅਦਾ। ਇਸ ਛਾਬੜੀ ਵਿਚ, ਇਹ ਕੀ ਹੈ? ਕਾਹਲੀ ਨਾਲ ਪੁੱਛਿਆ ਤਾਂ ਜੈਤਾ ਜੀ ਨੇ ਉਸ ਛਾਬੜੀ ਵਿਚ ਕੱਪੜੇ ਦੀਆਂ ਗੰਢਾਂ ਖੋਲ੍ਹੀਆਂ। ਪਹਿਲਾਂ ਇਕ ਗੰਢ ਖੋਲ੍ਹੀ, ਦੂਜੀ ਖੋਲੀ ਤੇ ਤੀਸਰੀ ਵੇਲੇ ਕੁਝ ਕੱਪੜੇ ਦਾ ਰੰਗ ਬਦਲਿਆ ਦੇਖਿਆ। ਜਦੋਂ ਚੌਥੀ ਗੰਢ ਖੋਲ੍ਹੀ ਤਾਂ ਖ਼ੂਨ ਲੱਗਾ ਨਜ਼ਰ ਆਇਆ। ਕੱਪੜਾ ਖ਼ੂਨ ਨਾਲ ਲਿਬੜਿਆ ਦਿਸਿਆ। ਪੰਜਵੀਂ ਗੰਢ ਖੋਲ੍ਹੀ ਬਸਤ੍ਰ ਪਰ੍ਹੇ ਕੀਤਾ। ਗੁਰੂ ਜੀ ਦਾ ਸੀਸ ਵੇਖ ਦੇਵਾ ਰਾਮ ਦੀ ਚੀਕ ਨਿਕਲ ਗਈ।

ਭਾਈ ਜੈਤੇ ਨੇ ਮੂੰਹ ਮੂਹਰੇ ਹੱਥ ਦਿੱਤਾ ਉਹ ਗੁਰੂ ਕੇ ਸਿੱਖਾ, ਦੇਖੀਂ ਮੁਸੀਬਤ ਵਿਚ ਨਾ ਪਾ ਦੇਵੀਂ। ਮੇਰਾ ਸਫਰ ਦੂਰ ਹੈ। ਰੋਣ ਨੂੰ ਤਾਂ ਮੇਰਾ ਮਨ ਭਰ-ਭਰ ਆਉਂਦਾ ਹੈ। ਮਜਬੂਰੀ ਹੈ। ਇਹ ਸਮਾਂ ਰੋਣ ਦਾ ਨਹੀਂ। ਬੜਾ ਸਮਾਂ ਪਿਆ ਰੋਣ ਨੂੰ, ਹੁਣ ਸਬਰ ਕਰ। ਦੇਵਾ ਰਾਮ ਰੋ-ਰੋ ਕੇ ਕਹਿੰਦਾ ਹੈ ਗੁਰੂ ਜੀ ਤੂੰ ਵਾਅਦੇ ਦਾ ਪੂਰਾ ਨਿਕਲਿਆ। ਮੈਂ ਦਰਸ਼ਨ ਦੇਣ ਲਈ ਤਾਂ ਕਿਹਾ ਸੀ, ਪਰ ਇਸ ਤਰ੍ਹਾਂ ਦੀ ਹਾਲਤ ਵਿਚ ਆਵੇਂ ਇਹ ਕਦੀ ਸੋਚਿਆ ਵੀ ਨਹੀਂ ਸੀ। ਭਾਈ ਜੈਤੇ ਨੇ ਕਿਹਾ ਸਿੱਖਾ ਭੁੱਖ ਸਤਾਅ ਰਹੀ ਹੈ। ਜੋ ਦਾਣੇ ਗੁਰੂ ਲਈ ਤਿਆਰ ਕੀਤੇ ਸਨ, ਉਹ ਸਿੱਖ ਨੂੰ ਲੰਗਰ ਤਿਆਰ ਕਰਕੇ ਛਕਾਇਆ। ਸਿੱਖ ਦਾ ਪੰਜ ਇਸ਼ਨਾਨਾ ਗਰਮ ਪਾਣੀ ਨਾਲ ਕਰਾਇਆ। ਇਥੋਂ ਭਾਈ ਜੈਤਾ ਅੱਗੇ ਨੂੰ ਚਾਲੇ ਪਾ ਗਿਆ। ਜਦੋਂ ਕੀਰਤਪੁਰ ਸਾਹਿਬ ਦੇ ਨੇੜੇ ਆਇਆ ਤਾਂ ਅੰਤਰਯਾਮੀ ਗੁਰੂ ਜੀ ਨੇ ਦੋ ਘੋੜ ਸਵਾਰ ਪਹਿਲਾਂ ਹੀ ਕੀਰਤਪੁਰ ਸਾਹਿਬ ਭੇਜ ਦਿੱਤੇ ਕਿ ਜਦੋਂ ਪਿਤਾ ਜੀ ਦਾ ਸੀਸ ਆਵੇ ਖ਼ਬਰ ਕਰੀਂ। ਸਵਾਰਾਂ ਨੇ ਆ ਕੇ ਦੱਸਿਆ ਜੀ ਸਿੱਖ ਕੀਰਤਪੁਰ ਆਣ ਪਹੁੰਚਿਆ ਹੈ। ਤਾਂ ਕਲਗੀਧਰ ਜੀ ਨੇ ਪੁੱਛਿਆ ਮਾਤਾ ਜੀ ਦੱਸੋ ਸੀਸ ਦਾ ਸਸਕਾਰ ਕਿੱਥੇ ਕਰਨਾ ਹੈ? ਸਿੱਖਾਂ ਨੇ ਕਿਹਾ ਜਿਥੇ ਕੀਰਤਪੁਰ ਪਹਿਲਾਂ ਵੱਡੇ ਗੁਰੂ ਜੀ ਦਾ ਹੋਇਆ ਉਥੇ ਹੀ ਕਰਨਾ ਚਾਹੀਦਾ ਹੈ। ਕਲਗੀਧਰ ਜੀ ਨੇ ਕਿਹਾ ਇਹ ਫ਼ੈਸਲਾ ਮਾਤਾਵਾਂ ਕਰਨਗੀਆਂ। ਇਸ ਗੱਲ ਵਿਚ ਦਾਦੀ ਮਾਤਾ ਜੀ ਤੇ ਮੇਰੀ ਮਾਤਾ ਜੀ ਦੱਸਣ। ਮਾਤਾ ਗੁਜਰ ਕੌਰ ਜੀ ਨੇ ਕਿਹਾ ਇਹ ਨਗਰੀ ਇਨ੍ਹਾਂ ਦੀ ਵਸਾਈ ਹੈ। ਜਿੱਥੇ ਸਰੀਕ ਈਰਖਾ ਕਰਨ ਪਹਿਲਾਂ ਹੀ ਆ ਗਏ ਸਨ, ਉਥੇ ਨਹੀਂ ਸਸਕਾਰ ਹੋ ਸਕਦਾ। ਅਨੰਦਪੁਰ ਹੀ ਠੀਕ ਹੈ। ਮਾਤਾ ਨਾਨਕੀ ਜੀ ਬੋਲੇ, ਮੇਰੇ ਪੁੱਤਰ ਦਾ ਸਸਕਾਰ ਉਥੇ ਕਰੋ ਜਿਥੇ ਮੈਂ ਸੌਖੀ ਜਗ੍ਹਾ ਤਰ੍ਹਾਂ ਜਾ ਸਕਾਂ। ਕੀਰਤਪੁਰ ਦੂਰ ਹੈ। ਮੇਰੇ ਪੁੱਤਰ ਦੀ ਜਦੋਂ ਮਮਤਾ ਉਠੇਗੀ। ਮੈਂ ਮਨ ਨੂੰ ਸਬਰ ਦੇਣ ਲਈ ਉਸ ਜਗਾ ਦੇ ਦਰਸ਼ਨ ਕਰਕੇ ਮਨ ਨੂੰ ਸਮਝਾ ਲਿਆ ਕਰਾਂਗੀ। ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਸੁੰਦਰ ਪਾਲਕੀ ਤਿਆਰ ਕਰਕੇ ਆਪ ਸਤਿਗੁਰੂ ਜੀ ਸਿੱਖ ਸੰਗਤ ਦੇ ਸਮੇਤ ਕੀਰਤਪੁਰ ਸਾਹਿਬ ਪਹੁੰਚੇ। ਪਿਤਾ ਸਤਿਗੁਰੂ ਜੀ ਦਾ ਸੀਸ ਵੇਖ ਕੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਿਆ ਕਿ ਧੰਨ ਹੋ ਪਿਤਾ ਸਤਿਗੁਰੂ ਜੀ ! ਆਪਣਾ ਸੀਸ ਦੇ ਕੇ ਧਰਮ ਦੀ ਰੱਖਿਆ ਕੀਤੀ ਹੈ। ਇਸ ਤੋਂ ਬਾਅਦ ਆਪਣੇ ਹੱਥਾਂ ਨਾਲ ਸੀਸ ਪਾਲਕੀ ਵਿਚ ਸੁਭਾਇਮਾਨ ਕੀਤਾ ਤੇ ਚੌਰ ਕਰਦੇ ਹੋਏ ਵਡਮੁੱਲੇ ਦੁਸ਼ਾਲੇ ਪਾ ਕੇ ਸੁਗੰਧਤ ਪਦਾਰਥ ਛਿੜਕਦੇ ਹੋਏ ਗੁਰਬਾਣੀ ਦਾ ਮਰਦੰਗ, ਰਬਾਬ ਨਾਲ ਕੀਰਤਨ ਕਰਦੇ ਅਨੰਦਪੁਰ ਸਾਹਿਬ ਪਹੁੰਚੇ। ਸੰਖ ਘੜਿਆਲਾਂ ਵੱਜਦੇ ਹਨ। ਸੰਗਤਾਂ ਤੁਰਕੇਸ਼ਵਰ ਨੂੰ ਲਾਹਨਤਾਂ ਪਾ ਰਹੀਆਂ ਹਨ ਕਿ ਤੇਰੀ ਖਾਰੇ ਸਮੁੰਦਰ ਵਿਚ ਜੜ੍ਹ ਜਾ ਡਿੱਗੀ। ਜਦੋਂ ਆਨੰਦਪੁਰ ਸਾਹਿਬ ਦੇ ਨੇੜੇ ਆਏ ਤਾਂ ਸਾਰੇ ਆਨੰਦਪੁਰ ਵਾਸੀ ਬੱਚਿਆਂ ਤੋਂ ਲੈ ਕੇ ਬਿਰਧਾਂ ਤੱਕ ਆਪਣਾ ਘਰ ਛੱਡ ਕੇ ਬਾਹਰ ਆਏ। ਮਾਤਾ ਗੁਜਰ ਕੌਰ ਜੀ ਵੀ ਬਾਹਰ ਆਏ ਤੇ

ਮਾਤਾ ਨਾਨਕੀ ਜੀ ਦੇ ਬਿਰਧ ਹੋਣ ਕਰਕੇ ਉਹਨਾਂ ਨੂੰ ਅੰਦਰ ਹੀ ਬਿਠਾ ਰੱਖਿਆ। ਬਿਬਾਨ ਦੇਖ ਕੇ ਮਾਤਾ ਗੁਜਰ ਕੌਰ ਜੀ ਨੇ ਕਿਹਾ ਹੇ, ਪਤੀ ਸਤਿਗੁਰੂ ! ਤੁਹਾਡੀ ਬਿਰਧ ਮਾਤਾ ਕਿਵੇਂ ਜਰੇਗੀ, ਆਪ ਜੀ ਦੇ ਸਰੀਰ ਦਾ ਦਰਸ਼ਨ ਕਰਕੇ। ਪੁੱਤਰ ਵੀ ਅਜੇ ਆਪ ਜੀ ਦਾ ਛੋਟੀ ਉਮਰ ਵਿਚ ਸੀ। ਇਹ ਕੀ ਭਾਣਾ ਵਰਤਾ ਦਿੱਤਾ ਹੈ। ਇਹ ਕਹਿ ਕੇ ਅੱਖਾਂ ਵਿਚੋਂ ਵੈਰਾਗ ਦੇ ਹੰਝੂ ਵਹਾਉਂਦੀ ਮਾਤਾ ਜੀ ਨੇ ਨਮਸ਼ਕਾਰ ਕੀਤੀ।

*ਦੇਖਿ ਬਿਮਾਨ ਮਹਾਨ ਪ੍ਰਭਾ, ਪਤਿ ਕੇ ਸਿਮਰੰਤਿ ਰਿਦੇ ਗੁਨ ਭਾਰੀ।*
*ਰਾਵਰਿ ਨੰਦਨ ਬੈਸ ਬਿਲੰਦ ਨ ਮਾਤ ਬ੍ਰਿਧਾ ਬਹੁ ਸੰਕਟ ਧਾਰੀ॥*
*ਬੰਦਤਿ ਹਾਥਨਿ ਬੰਦਨ ਕੋ ਕਰਿ ਸੀਸ ਨਿਵਾਵਤਿ ਆਂਸੁਨਿ ਡਾਰੀ।*
*ਲਯਾਵਤਿ ਭੇ ਤਿਸ ਥਾਨ ਤਬੈ ਜਹਿ ਚੰਦਨ ਭਾਰ ਟਿਕਾਇ ਅਗਾਰੀ॥ ੧੨॥*

ਮਾਤਾ ਨਾਨਕੀ ਜੀ ਦੇ ਕਹਿਣ ਤੋਂ ਕਿ ਬਹੁਤੀ ਦੂਰ ਸਸਕਾਰ ਨਾ ਕੀਤਾ ਜਾਵੇ, ਦੇ ਮੁਤਾਬਿਕ ਚੰਦਨ ਦੀ ਚਿਖਾ ਜਿਥੇ ਬਣਾਈ ਸੀ, ਉਥੇ ਪਾਲਕੀ ਬਿਰਾਜਮਾਨ ਕੀਤੀ। ਤੇ ਇਸ਼ਨਾਨ ਸਤਿਗੁਰਾਂ ਦੇ ਸੀਸ ਦਾ ਕੀਰਤਪੁਰ ਸਾਹਿਬ ਕਰਵਾ ਕੇ ਹੀ ਪਾਲਕੀ ਵਿਚ ਬਿਰਾਜਮਾਨ ਕੀਤਾ ਸੀ। ਜਦੋਂ ਮਾਤਾ ਨਾਨਕੀ ਜੀ ਆਪਣੇ ਪੁੱਤਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਕੋਲ ਪਹੁੰਚੇ ਤੇ ਉੱਚੀ ਪੁਕਾਰ ਕੇ ਮਾਤਾ ਕਹਿਣ ਲੱਗੀ ਕਿ ਮੇਰਾ ਪੁੱਤਰ ਬੜਾ ਸ਼ਾਂਤ ਸਰੂਪ ਸੀ। ਮੈਂ ਹੁਣ ਆਪਣੇ ਪੁੱਤਰ ਦਾ ਜਾਂਦੀ ਵਾਰ ਮੂੰਹ ਵੇਖ ਲਵਾਂ। ਕਿਵੇਂ ਜੀਵਨ ਹੋਏਗਾ ਪੁੱਤਰ ਬਿਨਾਂ :

*ਆਨਿ ਮਿਲੀ ਤਹਿਂ ਨਾਨਕੀ ਮਾਤ ਪੁਕਾਰਤਿ ਊਚੌ ਨਾਮ ਉਚਾਰੀ।*
*ਮੋ ਸੁਤ ਸ਼ਾਂਤਿ ਸਰੂਪ ਅਨੂਪ ਸ੍ਰੀ ਮੁਖ ਦੇਖਿ ਲਵੌਂ ਇਮ ਬਾਰੀ।*
*ਮੈਂ ਮਰਿ ਹੌਂ ਧਰਿ ਸ਼ੋਕ ਅਬੈ ਕਿਮ ਜੀਵਨ ਹ੍ਵੈ ਇਸ ਰੀਤਿ ਦੁਖਾਰੀ।*
*ਯੌ ਬਿਰਲਾਪ ਸੁਨਯੋ ਜਬਿ ਹੀ, ਗੁਰ ਆਇਸੁ ਪਾਇ, ਬਿਮਾਨ ਉਤਾਰੀ॥ ੧੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤੁ ੧, ਅੰਸੂ ੩)

ਫੇਰ ਮਾਤਾ ਗੁਜਰ ਕੌਰ ਜੀ ਨੂੰ ਗੁਰੂ ਸਾਹਿਬ ਜੀ ਦੇ ਮੁੱਖ ਦੇ ਬਸਤਰ ਪਰੇ ਹਟਾ ਕੇ ਦਰਸ਼ਨ ਕਰਵਾਏ। ਮਾਤਾ ਜੀ ਕਹਿੰਦੇ ਹਨ ਕਿ ਜਿਵੇਂ ਜਿਉਂਦਿਆਂ ਦਾ ਚਿਹਰਾ ਦਗ-ਦਗ ਕਰਦਾ ਸੀ, ਉਸੇ ਤਰ੍ਹਾਂ ਹੀ ਚਿਹਰਾ ਖਿੜਿਆ ਹੋਇਆ ਪ੍ਰਤੀਤ ਹੋ ਰਿਹਾ ਹੈ ਤੇ ਸਾਰੀਆਂ ਸੰਗਤਾਂ ਨੇ ਅੰਸੂ ਵਹਾਉਂਦਿਆਂ, ਸਤਿਗੁਰੂ ਜੀ ਦੇ ਸੀਸ ਦੇ ਦਰਸ਼ਨ ਕੀਤੇ ਤੇ ਨਮਸ਼ਕਾਰਾਂ ਕੀਤੀਆਂ। ਫੇਰ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਅਰਦਾਸ ਕੀਤੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਚੰਡਾ ਲਾਇਆ। ਫੇਰ ਇਕ ਪਾਸੇ ਬੈਠ ਕੇ ਸੋਹਿਲਾ ਬਾਣੀ ਦਾ ਪਾਠ ਕੀਤਾ। ਫੇਰ ਅਰਦਾਸ ਕੀਤੀ, ਸਤਲੁਜ ਵਿਚ ਜਾ ਕੇ ਇਸ਼ਨਾਨ ਕੀਤਾ, ਕੜਾਹ ਪ੍ਰਸ਼ਾਦ ਤੇ ਅਲਾਹਣੀਆਂ ਦਾ ਪਾਠ ਕਰ ਅਰਦਾਸ ਕੀਤੀ।

*ਕੀਨਿ ਮਹਾਂ ਅਪਰਾਧ ਦਿਲੇਸ਼੍ਵਰ ਮੂੜ ਮਤੀ ਦੁਖ ਦੋਜਕ ਪਾਵੈ।*
*ਹਿੰਦੁ ਕੀ ਟੇਕ ਰਖੀ ਸਿਰ ਦੇ ਕਰਿ ਪੂਰਬ ਕੀ ਮਿਰਜਾਦੁ ਜੁ ਆਵੈ।*
*ਨਾਂਹਿ ਤ ਬੇਦ ਪੁਰਾਨ ਜਿ ਤੀਰਥ ਦੇਵਨ ਦੇਹੁਰੇ ਰੀਤਿ ਮਿਟਾਵੈ।*
*ਸ੍ਰੀ ਗੁਰਦੇਵ ਬਿਨਾ ਹੁਇ ਕੌਨ, ਜੁ ਪ੍ਰਾਨ ਕੋ ਦੇ ਜਗ ਧਰਮ ਟਿਕਾਵੈ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤੁ ੧, ਅੰਸੂ ੩)

ਇਸ ਲਈ ਸੰਗਤਾਂ ਹੰਝੂ ਵਹਾ ਰਹੀਆਂ ਹਨ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਧੰਨ ਧੰਨ ਵੀ ਕਹਿ ਰਹੀਆਂ ਹਨ।

*ਧੰਨ ਸਦਾ ਗੁਰ ਤੇਗ਼ ਬਹਾਦਰ ਕੀਨਿ ਬਹਾਦਰੀ ਰਾਖਿ ਦਿਖਾਏ॥*

ਇਸ ਪ੍ਰਕਾਰ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਜੋਤੀ ਜੋਤ ਸਮਾਉਣ ਦਾ ਪ੍ਰਕਰਣ ਸਮਾਪਤ ਹੁੰਦਾ ਹੈ। ਸਮਾਪਤੀ ਤੇ ਪ੍ਰਮਾਣ ਵਜੋਂ ਭਾਈ ਗੁਰਦਾਸ ਸਿੰਘ ਜੀ ੪੧ ਵਾਰ ਰਚਣ ਵਾਲਿਆਂ ਦਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਪ੍ਰਥਾਏ ਉਚਾਰਨ ਕੀਤਾ ਸ਼ਬਦ ਜੋ ਪਉੜੀ ਰੂਪ ਵਿਚ ਇਸ ਪ੍ਰਕਾਰ ਹੈ –

*ਗੁਰੂ ਨਾਨਕ ਸਭ ਕੇ ਸਿਰ ਤਾਜਾ।*

ਗੁਰੂ ਨਾਨਕ ਦੇਵ ਜੀ ਸਾਰਿਆਂ ਦੇ ਸਿਰਤਾਜ ਹਨ।

*ਜਿਹ ਕਉ ਸਿਮਰਿ ਸਰੇ ਸਭ ਕਾਜਾ*

ਜਿਨ੍ਹਾਂ ਦਾ ਸਿਮਰਨ ਕਰਕੇ ਸਾਰੇ ਕੰਮ ਸਵਰ ਜਾਂਦੇ ਹਨ।

*ਗੁਰ ਤੇਗ ਬਹਾਦਰ ਸ੍ਵਾਂਗ ਰਚਾਨੀ।*

ਫਿਰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ (ਨੌਵੇਂ ਥਾਂ) ਸ੍ਵਾਂਗ-ਖੇਲ ਰਚਾਇਆ।

*ਜਿਹ ਅਪਨ ਸੀਸ ਦੇ ਜਗ ਠਹਰਾਨੀ।*

ਅਤੇ ਉਨ੍ਹਾਂ ਨੇ ਆਪਣਾ ਸੀਸ ਦੇ ਕੇ ਜਗਤ (ਹਿੰਦੂ ਧਰਮ) ਨੂੰ ਬਚਾ ਲਿਆ।

*ਇਸ ਬਿਧਿ ਮੁਗਲਨ ਕੋ ਭਰਮਾਇਓ।*

ਇਸ ਤਰ੍ਹਾਂ ਸਤਿਗੁਰਾਂ ਨੇ ਮੁਗ਼ਲਾਂ ਨੂੰ ਭੁਲਾ ਦਿੱਤਾ ਸੀ।

*ਤਬ ਸਤਿਗੁਰੁ ਅਪਨਾ ਬਲ ਨ ਜਨਾਇਓ।*

ਅਤੇ ਸਤਿਗੁਰਾਂ ਨੇ ਉਨ੍ਹਾਂ ਨੂੰ ਆਪਣਾ ਬਲ ਨਹੀਂ ਜਤਾਇਆ ਸੀ।

*ਪ੍ਰਭੁ ਹੁਕਮ ਬੂਝਿ ਪਹੁੰਚੇ ਦਰਬਾਰਾ।*

ਪ੍ਰਭੂ ਦਾ ਹੁਕਮ ਮੰਨ ਕੇ ਦਰਬਾਰ ਵਿਚ ਜਾ ਪਹੁੰਚੇ ਸਨ।

*ਤਬ ਸਤਿਗੁਰੁ ਕੀਨੀ ਮਿਹਰ ਅਪਾਰਾ।*

ਐਸੇ ਸਤਿਗੁਰਾਂ ਨੇ ਵੱਡੀ ਮਿਹਰ ਕੀਤੀ।

*ਇਉ ਮੁਗਲਨਿ ਕੋ ਦੋਖ ਲਗਾਨਾ।*

ਇਸ ਦਾ ਮੁਗ਼ਲਾਂ ਦੇ ਸਿਰ ਦੋਸ਼ ਲੱਗਾ ਸੀ।

*ਹੋਇ ਖਰਾਬ ਖਪਿ ਗਏ ਨਿਦਾਨਾ।*

ਜਿਸ ਕਰਕੇ ਅੰਤ ਨੂੰ ਖ਼ਰਾਬ ਹੋ ਕੇ ਖਪ ਗਏ ਹਨ।

*ਇਉਂ ਨਉਂ ਮਹਿਲੋਂ ਕੀ ਜੁਗਤਿ ਸੁਨਾਈ।*

ਇਹ ਤਾਂ ਉਨ੍ਹਾਂ ਸਤਿਗੁਰਾਂ ਦੀ ਮਰਿਯਾਦਾ ਸੁਣਾਈ ਹੈ।

*ਜਿਹ ਕਰਿ ਸਿਮਰਨ ਹਰਿ ਭਗਤਿ ਰਚਾਈ।*

ਜਿਨ੍ਹਾਂ ਨੇ ਸਿਮਰਨ ਕਰਕੇ ਹਰਿ ਭਗਤੀ ਦੀ ਪ੍ਰੀਤ ਬਣਾਈ ਸੀ।

*ਹਰਿ ਭਗਤਿ ਰਚਾਇ ਨਾਮ ਨਿਸਤਾਰੇ।*

ਹਰਿ ਨਾਮ ਦੀ ਭਗਤੀ ਵਿਚ ਲਾ ਕੇ ਕੇ ਜਗਤ ਨੂੰ ਤਾਰਿਆ ਹੈ।

*ਤਬ ਸਭ ਜਗ ਮੈ ਪ੍ਰਗਟਿਓ ਜੈਕਾਰੇ।*

ਤਦੇ ਹੀ ਸਾਰੇ ਜਗਤ ਵਿਚ (ਸਤਿਗੁਰੂ ਜੀ ਦਾ) ਜੈਕਾਰਾ ਪ੍ਰਗਟ ਹੋਇਆ ਹੈ।

*ਇਉਂ ਕਰਿ ਹੈ ਗੁਰਦਾਸ ਪੁਕਾਰਾ।*

ਕਵੀ ਗੁਰਦਾਸ ਸਿੰਘ ਇਸ ਤਰ੍ਹਾਂ ਪੁਕਾਰ ਕਰਦਾ ਹੈ ਕਿ :

*ਹੇ ਸਤਿਗੁਰੁ ਮੁਹਿ ਲੇਹੁ ਉਬਾਰਾ॥ ੨੩॥*

(ਭਾਈ ਗੁਰਦਾਸ ਜੀ, ਵਾਰ ੪੧ ਪਉੜੀ ੨੩)

ਹੇ ਸਤਿਗੁਰੂ ਜੀ ! ਮੈਨੂੰ ਤਾਰ ਲਵੋ।

ਇਥੇ ਇਹ ਪ੍ਰਕਰਣ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਸਮਾਪਤ ਕੀਤਾ ਜਾਂਦਾ ਹੈ।

ਪ੍ਰਸੰਗ ਦੀ ਸਮਾਪਤੀ 'ਤੇ ਇਕ ਗੱਲ ਹੋਰ ਬੜੀ ਦੇਣੀ ਜ਼ਰੂਰੀ ਹੈ, ਸਤਿਗੁਰੂ ਜੀ ਦੇ ਪ੍ਰੇਮ ਵਿਚ ਅਜਿਹੀ ਤਾਸੀਰ ਸੀ ਜੋ ਪਿਆਰ ਨਾਲ ਸੁਣਦਾ ਉਹ ਸਤਿਗੁਰੂ ਜੀ ਦਾ ਹੀ ਹੋ ਜਾਂਦਾ ਸੀ। ਜੈਸਾ ਕਿ ਪਿੱਛੇ ਅਬਦੁੱਲੇ ਦਰੋਗੇ ਦੀ ਬਾਤ ਹੈ ਜੋ ਸਤਿਗੁਰਾਂ ਦੇ ਨਿੱਤ ਦਰਸ਼ਨ ਕਰਕੇ, ਬਚਨ ਸੁਣਕੇ ਉਸਦਾ ਮਨ ਅਜਿਹਾ ਹੋ ਗਿਆ ਸੀ ਕਿ ਤਨੋ ਮਨੋ ਸਤਿਗੁਰੂ ਜੀ ਨੂੰ ਪੂਰਨ ਮੁਰਸ਼ਦ ਮੰਨਦਾ ਸੀ। ਜਦੋਂ ਸਤਿਗੁਰੂ ਜੀ ਦੀ ਸ਼ਹੀਦੀ ਹੋ ਗਈ। ਇਸਨੇ ਆਪਣੇ ਪ੍ਰੇਮ ਵਾਲੇ ਸਿਪਾਹੀਆਂ ਨੂੰ ਕਹਿ ਦਿੱਤਾ ਸੀ ਕਿ ਮੈਂ ਹੁਣ ਦਿੱਲੀ ਵਿਚ ਨਹੀਂ ਰਹਿਣਾ, ਮੈਂ ਉਹਨਾਂ ਦੀਆਂ ਆਖ਼ਰੀ ਨਿਸ਼ਾਨੀਆਂ ਜੋ ਮੇਰੇ ਕੋਲ ਹਨ ਮੈਂ ਉਹ ਲੈ ਕੇ ਉਹਨਾਂ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਜਾਵਾਂਗਾ। ਦਰੋਗ਼ੇ ਨੂੰ ਸਿਪਾਹੀਆਂ ਨੇ ਕਿਹਾ ਅਸੀਂ ਵੀ ਤੇਰੇ ਨਾਲ ਜਾਵਾਂਗੇ। ਸਤਿਗੁਰੂ ਜੀ ਦੇ ਸ਼ਸਤਰ ਬਸਤਰ ਤੇ ਮੋਹਰ ਵਾਲੀ ਅੰਗੂਠੀ ਲੈ ਕੇ ਦਸਮ ਗੁਰੂ ਜੀ ਪਾਸ ਅਨੰਦਪੁਰ ਆ ਰਿਹਾ ਤੇ ਇਥੇ ਆ ਕੇ ਧਰਮ ਦੀ ਕਿਰਤ ਹਕੀਮੀ ਕਰਕੇ ਸਤਿਗੁਰੂ ਜੀ ਦੀ ਸੇਵਾ ਵਿਚ ਉਮਰ ਗੁਜ਼ਾਰੀ। ਫੇਰ ਉਸਦਾ ਬੇਟਾ ਗ਼ੁਲਾਮ ਅੱਬਾਸ ਨਵਾਬ ਕਪੂਰ ਸਿੰਘ ਪਾਸ ਖ਼ਾਲਸੇ ਦੇ ਦਲ ਵਿਚ ਹਿਕਮਤ ਕਰਦਾ ਰਿਹਾ। ਫੇਰ ਉਸਦਾ ਪੜਪੋਤਾ ਹਕੀਮ ਸੈਦ ਮੁਹੰਮਦ ਖ਼ਾਂ ਜ਼ਿਲਾ ਅੰਬਾਲਾ ਦੇ ਸ਼ਹਿਰ ਖਰੜ 'ਚ ਰਿਹਾ, ਬਾਕੀ ਦਰੋਗੇ ਦੇ ਨਾਲ ਆਏ ਮੇਮੂ ਖਾਂ, ਸੈਦ ਖਾਂ, ਆਦਿਕ ਗੁਰੂ ਜੀ ਦੇ ਨੌਕਰ ਰਸਾਲਦਾਰ ਬਣੇ ਰਹੇ, ਜੋ ਅੱਗੇ ਗੁਰੂ ਗੋਬਿੰਦ ਸਿੰਘ ਜੀ ਦੇ ਜੰਗਾਂ ਵਿਚ ਕੰਮ ਆਏ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਅਵਤਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਪ੍ਰਕਰਣ ਦੀ ਕਥਾ ਆਪ ਜੀ ਦੀ ਰਚਨਾ ਜੋ ਬਚਿੱਤ੍ਰ ਨਾਟਕ ਨਾਮ ਦੀ ਬਾਣੀ ਵਿਚ ਕਥਨ ਹੈ, ਉਸ ਤੋਂ ਆਰੰਭ ਕਰਨੀ ਯੋਗ ਹੈ। ਭਾਵੇਂ ਕੁਝ ਲੋਕ ਸਾਡੇ ਹੀ ਵੀਰ ਕੁਝ ਇਨ੍ਹਾਂ ਵੀਚਾਰਾਂ ਨਾਲ ਸਹਿਮਤ ਨਹੀਂ ਕਿ ਗੁਰੂ ਜੀ ਨੇ ਪਿਛਲੇ ਜਨਮ ਤਪੱਸਿਆ ਕੀਤੀ ਹੈ ਕੁਝ ਸਾਡੇ ਵੀਰ ਤਪੱਸਿਆ ਦੀ ਗੱਲ ਨਾਲ ਸਹਿਮਤ ਹਨ। ਪਰ ਸਮੁੰਦ ਰਿਖੀ ਦੇ ਮਿਰਗਾਣ ਚੋਂ ਪ੍ਰਗਟ ਹੋਣ ਦੀ ਗੱਲ ਨਾਲ ਸਹਿਮਤ ਨਹੀਂ। ਇਨ੍ਹਾਂ ਸਾਰੀਆਂ ਗੱਲਾਂ ਨੂੰ ਗੁਰਬਾਣੀ ਅਨੁਸਾਰ ਸਮਝੀਏ ਤਾਂ ਭਰਮ ਭੁਲੇਖਾ ਨਿਕਲ ਜਾਂਦਾ ਹੈ। ਜੋ ਗੁਰੂ ਜੀ ਨੇ ਆਪਣੀ ਰਚਨਾ ਵਿਚ ਪਹਿਲੇ ਜਨਮ ਦੀ ਗੱਲ ਕੀਤੀ ਹੈ, ਉਸ ਵਿਚ ਆਪ ਜੀ ਨੇ ਸਪੱਸ਼ਟ ਆਖਿਆ ਹੈ :

ਅਬ ਮੈ ਅਪਨੀ ਕਥਾ ਬਖਾਨੋ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ॥
ਹੇਮਕੁੰਟ ਪਰਬਤ ਹੈ ਜਹਾਂ॥ ਸਪਤ ਸ੍ਰਿੰਗ ਸੋਭਤ ਹੈ ਤਹਾਂ॥ ੧॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ॥ ਪੰਡੁ ਰਾਜ ਜਹ ਜੋਗ ਕਮਾਵਾ॥
ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾਂ ਕਾਲ ਕਾਲਕਾ ਅਰਾਧੀ॥ ੨॥
ਇਹ ਬਿਧਿ ਕਰਤ ਤਪੱਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥
ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥ ੩॥
ਤਿਨ ਜੋ ਕਰੀ ਅਲਖ ਕੀ ਸੇਵਾ॥ ਤਾ ਤੇ ਭਏ ਪ੍ਰਸੰਨ ਗੁਰਦੇਵਾ॥
ਤਿਨ ਪ੍ਰਭ ਜਬ ਆਇਸ ਮੁਹਿ ਦੀਯਾ॥ ਤਬ ਹਮ ਜਨਮ ਕਲੂ ਮਹਿ ਲੀਯਾ॥ ੪॥

(ਬਚਿਤ੍ਰ ਨਾਟਕ, ਦਸਮ ਗ੍ਰੰਥ, ਅੰਗ ੫੪)

ਇਸ ਸ਼ਬਦ ਵਿਚ ਜੋ ਗੁਰੂ ਜੀ ਨੇ ਪਿਛਲੇ ਜਨਮ ਦੀ ਤਪੱਸਿਆ ਦਾ ਜ਼ਿਕਰ ਕੀਤਾ ਹੈ, ਉਹ ਤਪੱਸਵੀ ਰੂਪ ਕਿਵੇਂ ਪੈਦਾ ਹੋਇਆ ਸੀ, ਉਸ ਦਾ ਜ਼ਿਕਰ ਨਹੀਂ ਕੀਤਾ। ਕਿਉਂ ਨਹੀਂ ਕੀਤਾ, ਇਹ ਸ਼ੰਕਾ, ਆਪਾਂ ਨਹੀਂ ਕਰ ਸਕਦੇ। ਸੂਰਜ ਪ੍ਰਕਾਸ਼ ਵਿਚ ਇਸ ਦਾ ਰੂਪ ਕੁਝ ਹੋਰ ਕਿਸਮ ਦਾ ਲਿਖਿਆ ਹੈ ਜੋ ਗੁਰਮਤ ਦੀ ਕਸਵੱਟੀ 'ਤੇ ਪੂਰਾ ਨਹੀਂ ਉੱਤਰਦਾ। ਇਸ ਲਈ ਦੋਵੇਂ ਗੱਲਾਂ ਨੂੰ ਧਿਆਨ ਵਿਚ ਰੱਖ ਕੇ ਇਸ ਦਾ ਸੁਧਰਿਆ ਰੂਪ ਹੀ ਦੇਣ ਯੋਗ ਹੈ ਕਿ ਜੋ ਪੁਰਾਤਨ ਕਥਾ ਹੈ।

ਬਾਕੀ ਜੋ ਦੁਰਗਾ ਦਾ ਦੈਂਤਾਂ ਨਾਲ ਜੰਗ ਹੋਣਾ ਲਿਖਿਆ ਹੈ। ਇਹ ਕਥਾ ਪ੍ਰਸਿੱਧ ਹੈ। ਕਈ ਵਾਰ ਦੇਵਤੇ ਹਾਰੇ ਤੇ ਕਈ ਵਾਰ ਦੈਂਤ ਹਾਰੇ, ਇਹ ਤਾਂ ਆਦਿ ਤੋਂ ਚਲਦਾ ਹੀ ਆਇਆ ਹੈ। ਪਰ ਜਿਸ ਵੇਲੇ ਦੈਂਤਾਂ ਦੇ ਰਾਜੇ ਸੁੰਭ ਨਿਸੁੰਭ ਦੇਵਤਿਆਂ ਨਾਲ ਲੜ ਰਹੇ ਸਨ ਤਾਂ ਰਕਤ ਬੀਜ ਦੈਂਤ ਜਿਨ੍ਹਾਂ ਦੇ ਇਕ ਬੂੰਦ ਡਿੰਗਣ ਤੋਂ ਦੈਂਤਾਂ ਦੀ ਮਾਇਆਵੀ ਸ਼ਕਤੀ ਨਾਲ ਅਨੇਕਾਂ ਹੋਰ ਰਾਖਸ਼ ਪੈਦਾ ਹੋ ਜਾਂਦੇ ਸਨ। ਦੇਵਤਿਆਂ ਦੀ ਸਹਾਇਤਾ 'ਤੇ ਆਈ ਹੋਈ ਦੁਰਗਾ ਇਸ ਗੱਲੋਂ ਘਬਰਾ ਕੇ ਜੰਗ ਵਿਚ ਹਾਰ ਖਾ ਕੇ ਬਿੰਧੀਯਾਚਲ ਪਰਬਤ 'ਤੇ ਅਲੋਪ ਹੋ ਗਈ। ਸੁੰਭ-ਨਿਸੁੰਭ ਦੇ ਸੈਨਾਪਤੀ ਬੇਲ ਸੰਬੇਲ ਨੇ ਰਿਖੀ ਆਸ਼ਰਮ 'ਤੇ ਪਹੁੰਚ ਕੇ ਤਪੱਸਿਆ ਕਰਦੇ ਰਿਸ਼ੀ ਨੂੰ ਮੋਢਿਆਂ ਤੋਂ ਪਕੜ ਕੇ ਉਸ ਦੇ ਸਰੀਰ ਨੂੰ ਚੰਗੀ ਤਰ੍ਹਾਂ ਝੰਜੋੜ ਕੇ ਸਮਾਧੀ ਖੁਲ੍ਹਾਈ। ਰਿਸ਼ੀ ਨੇ ਦੈਂਤਾਂ ਨੂੰ ਕਿਹਾ ਕਿ ਮੈਂ ਤੁਹਾਡਾ ਕੀ ਵਿਗਾੜਿਆ ਹੈ ? ਤੁਹਾਡੀ ਲੜਾਈ ਦੇਵਤਿਆਂ ਨਾਲ ਹੈ। ਉਹਨਾਂ

ਨੇ ਦੱਸਿਆ ਕਿ ਸਾਡੇ ਨਾਲ ਲੜਨ ਵਾਲੀ ਬੜੀ ਬਹਾਦਰ ਔਰਤ ਜੋ ਦੇਵਤਿਆਂ ਦੀ ਮਦਦ 'ਤੇ ਆਈ ਹੋਈ ਸੀ, ਉਹ ਹਾਰ ਖਾ ਕੇ ਮੂਹਰੇ ਦੌੜੀ ਅਸੀਂ ਪਿੱਛੇ ਆਏ ਹਾਂ। ਸਾਨੂੰ ਅੱਗੇ ਪਤਾ ਨਹੀਂ ਚਲਦਾ, ਕਿ ਉਹ ਕਿੱਥੇ ਅਲੋਪ ਹੋ ਗਈ ਹੈ। ਅਸੀਂ ਸੋਚਿਆ ਕਿ ਤੈਨੂੰ ਜ਼ਰੂਰ ਪਤਾ ਹੋਵੇਗਾ। ਰਿਸ਼ੀ ਨੇ ਅੰਤਰ ਧਿਆਨ ਹੋ ਕੇ ਦੇਖਿਆ। ਉਹ ਸਮਝ ਗਏ ਕਿ ਰਾਜੇ ਸਤਸੰਧ ਦੇ ਜਗਸ਼ਾਲਾ ਵਿਚੋਂ ਪ੍ਰਗਟ ਹੋਈ ਈਸ਼੍ਵਰੀ ਸ਼ਕਤੀ ਜਿਸਦਾ ਨਾਮ ਦੂਲੋ ਦੇਈ ਕਰਕੇ ਲਿਖਿਆ ਹੈ। ਜਗ ਦੇ ਹਵਣ-ਕੁੰਡ ਅਗਨੀ ਵਿਚੋਂ ਪੈਦਾ ਹੋਣ ਕਰਕੇ ਇਸਦਾ ਨਾਮ ਚੰਡਕਾ ਵੀ ਕਿਹਾ ਗਿਆ, ਕਿਉਂਕਿ ਚੰਡਾ ਨਾਮ ਅਗਨੀ ਦਾ ਹੈ ਤੇ ਇਸੇ ਦਾ ਦੂਸਰਾ ਨਾਮ ਦੁਰਗਾ ਦੇਵੀ ਪਿਆ। ਤਾਂ ਰਿਸ਼ੀ ਨੇ ਉਹਨਾਂ ਦੈਂਤਾਂ ਨੂੰ ਕਿਹਾ ਕਿ ਇਹ ਤਾਂ ਤੁਹਾਡਾ ਕਾਲ ਹੈ। ਚੰਗਾ ਚਾਹੁੰਦੇ ਹੋ ਤਾਂ ਵਾਪਸ ਚਲੇ ਜਾਵੋ। ਇਹ ਔਰਤ ਨਹੀਂ ਜਿਸਨੂੰ ਤੁਹਾਡੇ ਦੈਂਤਾਂ ਦਾ ਰਾਜਾ ਵਰ ਲਵੇ। ਰਿਸ਼ੀ ਦੀ ਗੱਲ ਸੁਣ ਕੇ ਦੈਂਤ ਉਸ ਰਿਸ਼ੀ ਨੂੰ ਦੇਵੀ ਦਾ ਪੱਖੀ ਸਮਝ ਕੇ ਮਾਰਨ ਲਈ ਤਿਆਰ ਹੋ ਗਏ ਕਿ ਜਾਂ ਦੇਵੀ ਦੱਸ ਨਹੀਂ ਤਾਂ ਮਰਨ ਲਈ ਤਿਆਰ ਹੋ ਜਾ। ਤੁਸੀਂ ਰਿਸ਼ੀ ਲੋਕ ਦੇਵਤਿਆਂ ਦੇ ਹੀ ਪੱਖੀ ਹੋ।

ਇਸ ਰਿਸ਼ੀ ਦੀ ਤਪੱਸਿਆ ਦੀ ਚਰਚਾ ਬ੍ਰਹਮਪੁਰੀ ਤੱਕ ਹੋ ਚੁੱਕੀ ਸੀ। ਰਿਸ਼ੀ ਨੇ ਸੋਚਿਆ ਜੇ ਮੈਂ ਆਪਣੀ ਤਪ ਸ਼ਕਤੀ ਨਾਲ ਇਹਨਾਂ ਦਾ ਨਾਸ਼ ਕਰਾਂ ਤਾਂ ਮੇਰੀ ਤਪੱਸਿਆ ਵਿਚ ਵਿਘਨ ਪੈਂਦਾ ਹੈ। ਇਸ ਲਈ ਰਿਸ਼ੀ ਨੇ ਇਸ ਸੰਕਟ ਦੀ ਘੜੀ ਵਿਚ ਉਸ ਮਾਲਕ, ਅਕਾਲ ਪੁਰਖ ਨੂੰ ਸਹਾਇਤਾ ਲਈ ਪੁਕਾਰਿਆ, ਜਿਸਦਾ ਸਾਰੀ ਉਮਰ ਸਿਮਰਨ ਕੀਤਾ ਸੀ। ਰਿਸ਼ੀ ਨੂੰ ਅਨੁਭਵ ਰੂਪ ਵਿਚ ਜਾਂ ਅਕਾਸ਼ਬਾਣੀ ਦੁਆਰਾ ਪਰਮੇਸ਼ਰ ਨੇ ਹੁਕਮ ਦਿੱਤਾ ਕਿ ਹੇ ਰਿਸ਼ੀ ! ਜੋ ਤੂੰ ਮੈਨੂੰ ਸਹਾਇਤਾ ਲਈ ਪੁਕਾਰਿਆ ਹੈ, ਮੈਂ ਹਾਜ਼ਰ ਹਾਂ। ਜੇ ਮੈਂ ਦੈਂਤਾਂ ਦਾ ਨਾਸ਼ ਕਰਨ ਵਾਸਤੇ ਜਨਮ ਧਾਰ ਕੇ ਆਵਾਂ। ਫੇਰ ਤਾਂ ਨੌਂ ਦਸ ਮਹੀਨੇ ਦਾ ਸਮਾਂ ਅਤੇ ਫਿਰ ਬਚਪਨ ਤੋਂ ਜਵਾਨ ਹੋ ਕੇ ਦੈਂਤਾਂ ਦੇ ਵੱਧ ਕਰਨ ਤੱਕ ਬਹੁਤ ਸਮਾਂ ਲੱਗ ਜਾਵੇਗਾ। ਸਾਰੇ ਦੇਵੀ, ਦੇਵਤਿਆਂ, ਰਿਸ਼ੀਆਂ ਮੁਨੀਆਂ ਨੇ ਆਪਣੇ-ਆਪਣੇ ਤਰੀਕੇ ਨਾਲ ਮੈਨੂੰ ਅਰਾਧਿਆ ਹੈ। ਪਰ ਰਿਸ਼ੀ ਤੇਰੀ ਤਪੱਸਿਆ ਮਨਜ਼ੂਰ ਹੈ। ਹੁਣ ਤੂੰ ਮੈਨੂੰ ਪ੍ਰਗਟ ਹੋਣ ਵਾਸਤੇ ਕੋਈ ਬਹਾਨਾ ਦੇ। ਰਿਸ਼ੀ ਨੇ ਕਿਹਾ ਹੁਕਮ ਕਰੋ, ਕੈਸਾ ਬਹਾਨਾ? ਤਾਂ ਪਰਮੇਸ਼ਰ ਨੇ ਕਿਹਾ ਆਪਣਾ ਸਿੰਘ ਚਰਮ ਆਸਣ ਝਾੜ ਤਾਂ ਉਸ ਵੇਲੇ ਮੈਂ ਪ੍ਰਗਟ ਹੋ ਜਾਵਾਂਗਾ ਤੇ ਰਿਸ਼ੀ ਨੇ ਅਕਾਲ ਪੁਰਖ ਦਾ ਧਿਆਨ ਧਰ ਕੇ ਆਸਣ ਝਾੜਿਆ ਤਾਂ ਉਸ ਵਿਚੋਂ ਤੁਰੰਤ ਪਰਮੇਸ਼ਰ ਦਾ ਅਵਤਾਰ ਸ਼ਸਤਰ ਧਾਰੀ ਸਨਦਬੱਧ ਯੋਧੇ ਰੂਪ ਦੇ ਅੰਦਰ ਪ੍ਰਗਟ ਹੋਇਆ।

ਰਿਸ਼ੀ ਨੂੰ ਕਿਹਾ ਕਿ ਹੇ ਰਿਸ਼ੀ ! ਤੂੰ ਮੈਨੂੰ ਯਾਦ ਕੀਤਾ ਹੈ। ਦੱਸ ਕੀ ਸਹਾਇਤਾ ਕਰਾਂ ? ਤਾਂ ਰਿਸ਼ੀ ਨੇ ਕਿਹਾ ਇਹਨਾਂ ਦੁਸ਼ਟਾਂ ਦਾ ਦਮਨ। ਇਸ ਲਈ ਇਸ ਪਰਮਾਤਮਾ ਦੇ ਅਵਤਾਰ ਦਾ ਨਾਮ ਦੁਸਟ-ਦਮਨ ਪਿਆ। ਜਿਸ 'ਤੇ ਦੇਵਤਿਆਂ ਦੀ ਸਹਾਇਤਾ ਕੀਤੀ। ਇਹ ਜੰਗ ਜਿੱਤਣ ਦਾ ਸਿਹਰਾ ਦੁਰਗਾ ਦੇਵੀ ਨੂੰ ਦਿਵਾਇਆ ਤੇ ਜੰਗ ਸਮਾਪਤ ਹੋ ਜਾਣ ਤੋਂ ਬਾਅਦ ਸ਼ਸਤ੍ਰ ਲਾਹ ਕੇ ਰਿਸ਼ੀ ਰੂਪ ਵਿਚ ਦੱਖਣ ਦੀ ਧਰਤੀ ਗੋਦਾਵਰੀ ਦੇ ਕੰਢੇ 'ਤੇ ਕੁਝ ਚਿਰ ਤਪ ਕੀਤਾ ਜਿਸ ਤਪੱਸਿਆ ਦਾ ਸਮੇਂ ਰੂਪ ਵਿਚ ਕੋਈ ਪਤਾ ਨਹੀਂ ਕਿ ਕਿੰਨਾ ਸਮਾਂ ਕੀਤਾ। ਫਿਰ ਇਸ ਥਾਂ ਤੋਂ ਹੇਮਕੁੰਟ ਪਰਬਤ 'ਤੇ ਚਾਰ ਯੁੱਗ ਤਪੱਸਿਆ ਕੀਤੀ। ਸੰਤਾਂ ਭਗਤਾਂ ਰਿਸ਼ੀਆਂ ਨੂੰ ਇਹੀ ਪ੍ਰਭਾਵ ਦਿੱਤਾ ਕਿ ਕੋਈ ਤਪੱਸਵੀ ਤਪੱਸਿਆ ਕਰ ਰਿਹਾ ਹੈ। ਫੇਰ ਆਪ ਜੀ ਦਾ ਨਾਮ ਦੁਸਟ-ਦਮਨ ਦੇ ਨਾਲ ਰਿਸ਼ੀ ਨਾਮ ਜੁੜਿਆ। ਜਿਸ ਤੋਂ ਦੁਸਟ ਦਮਨ ਰਿਸ਼ੀ ਕਹਿਲਾਏ। ਇਹ ਸਰੀਰ ਗੁਰੂ ਜੀ ਦਾ ਉਹ ਹੈ ਜੋ ਜੰਮਣ-ਮਰਨ ਤੋਂ ਰਹਿਤ ਹੈ।

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ੨॥*

(ਸੂਹੀ ਮਹਲਾ ੫,ਅੰਗ ੭੪੯)

ਅਜਿਹੇ ਸਰੀਰ ਪਰਉਪਕਾਰ ਵਾਸਤੇ ਪਰਮੇਸ਼ਰ ਧਾਰਨ ਕਰਦਾ ਹੈ ਤੇ ਫੇਰ ਅਲੋਪ ਕਰ ਲੈਂਦਾ ਹੈ। ਪਰਮੇਸ਼ਰ ਦੀ ਇਕ ਐਸੀ ਬਚਿੱਤਰ ਲੀਲਾ ਹੈ ਅੱਜ ਆਪ ਹੀ

*ਸਾਧ ਰੂਪ ਅਪਨਾ ਤਨੁ ਧਾਰਿਆ॥* (ਅੰਗ ੧੦੦੫)

ਜੇ ਕੋਈ ਇਥੇ ਇਹ ਸ਼ੰਕਾ ਕਰੇ ਕਿ ਰਿਸ਼ੀ ਦੇ ਆਸਣ ਤੋਂ ਪਰਮਾਤਮਾ ਕਿਵੇਂ ਪ੍ਰਗਟ ਹੋ ਸਕਦਾ ਹੈ। ਇਹ ਹੋ ਨਹੀਂ ਸਕਦਾ। ਇਸ ਦੇ ਉੱਤਰ ਵਿਚ ਹਰਣਾਖਸ਼ ਦੇ ਨਾਸ਼ ਕਰਨ ਵਾਲਾ ਨਰ ਸਿੰਘ ਰੂਪ ਪ੍ਰਗਟ ਹੋਣਾ, ਜੋ ਗੁਰਬਾਣੀ 'ਚ ਲਿਖਿਆ ਹੈ, ਫਿਰ ਉਸ 'ਤੇ ਵੀ ਸ਼ੰਕਾ ਹੋਵੇਗੀ, ਉਹ ਕਿਵੇਂ ਪ੍ਰਗਟ ਹੋਇਆ ਸੀ। ਜੇ ਨਰ ਸਿੰਘ ਪ੍ਰਹਿਲਾਦ ਦੀ ਰੱਖਿਆ ਵਾਸਤੇ ਪ੍ਰਹਲਾਦ ਦੇ ਪੁਕਾਰਨ ਤੇ ਥੰਮ੍ਹ ਵਿਚੋਂ ਪ੍ਰਗਟ ਹੋ ਸਕਦਾ ਹੈ ਤਾਂ ਇਸ ਰਿਸ਼ੀ ਦੇ ਪੁਕਾਰਨ 'ਤੇ ਸਿੰਘ ਚਰਮ (ਸ਼ੇਰ ਦੀ ਖੱਲ) ਚੋਂ ਵੀ ਪ੍ਰਗਟ ਹੋ ਸਕਦਾ ਹੈ। ਜਿਸ ਤਰ੍ਹਾਂ ਪਰਮੇਸ਼ਰ ਦਾ ਥੰਮ੍ਹ ਵਿਚੋਂ ਪ੍ਰਗਟ ਹੋਣ ਦੀ ਗਵਾਹੀ ਗੁਰਬਾਣੀ ਵਿਚੋਂ ਇਸ ਤਰ੍ਹਾਂ ਮਿਲਦੀ ਹੈ :

*ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ॥ ਹਰਨਾਖਸੁ ਛੇਦਿਓ ਨਖ ਬਿਦਾਰ॥ ੪॥*

(ਅੰਗ ੧੧੯੪)

*ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥*
*ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ॥ ੪॥*

(ਅੰਗ ੧੧੬੫)

ਸਾਨੂੰ ਇਸ ਸ਼ੰਕਾਵਾਦੀ ਦਲ ਵਿਚ ਫਸਣਾ ਨਹੀਂ ਚਾਹੀਦਾ। ਇਸ ਤੋਂ ਅੱਗੇ ਗੁਰੂ ਸਾਹਿਬ ਜੀ ਨੇ ਆਪਣੀ ਰਚਿਤ ਬਾਣੀ ਵਿਚ ਉਸ ਜਗ੍ਹਾ ਦਾ ਵੇਰਵਾ ਦਿੱਤਾ, ਉਸ ਬਾਣੀ ਦੇ ਇਥੇ ਅਰਥ ਲਿਖਣੇ ਵੀ ਜ਼ਰੂਰੀ ਹਨ। ਭਾਵੇਂ ਸਰਲ ਬਾਣੀ ਅਰਥਾਂ ਤੋਂ ਬਿਨਾਂ ਸਮਝ ਆ ਰਹੀ ਹੈ।

*ਅਬ ਮੈ ਅਪਨੀ ਕਥਾ ਬਖਾਨੋ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ॥*

ਅਬ=ਹੁਣ ਮੈ=ਉਤਮ ਪੁਰਖ ਵਾਚੀ ਉਪਨਾਮ ਬਾਣੀ ਦੇ ਕਰਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਜੀ ਆਪਣੀ ਵਾਰਤਾ ਦੱਸਦਾ ਹਾਂ। ਜਿਸ ਤਰ੍ਹਾਂ ਮੈਨੂੰ ਤਪ ਕਰਦੇ ਨੂੰ ਇਥੇ ਲਿਆਂਦਾ ਹੈ।

*ਹੇਮਕੁੰਟ ਪਰਬਤ ਹੈ ਜਹਾਂ। ਜਪਤ ਸ੍ਰਿੰਗ ਸੋਭਿਤ ਹੈ ਤਹਾਂ॥ ੧॥*

ਜਿਥੇ ਹੇਮੁਕੰਟ=ਹੇਮ ਕੂਟ, ਹਿਮਾਲਯ ਦੇ ਉਤਰ ਦਾ ਇਕ ਪਹਾੜ ਜੋ (ਪੁਰਾਣਾਂ ਅਨੁਸਾਰ) ਕਿੰਪੁਰਖ ਖੰਡ ਤੇ ਭਾਰਤ ਖੰਡ ਦੀ ਹੱਦ ਉੱਤੇ ਹੈ, ਹਿਮਾਲਯ ਧਾਰਾ ਵਿਚ ਪਰਬਤ ਹੈ, ਤਹਾਂ=ਉਥੇ ਸਪਤ ਸ੍ਰਿੰਗ ਪਹਾੜ ਸੋਭ ਰਿਹਾ ਹੈ। ਭਾਵ ਜਿਥੇ ਪਹਾੜ ਦੀਆਂ ਸੱਤ ਚੋਟੀਆਂ ਸਿੰਗਾਂ ਦੀ ਤਰ੍ਹਾਂ ਨੋਕਦਾਰ ਸ਼ੋਭਾ ਪਾ ਰਹੀਆਂ ਹਨ।

*ਸਪਤ ਸ੍ਰਿੰਗ ਤਿਹ ਨਾਮੁ ਕਹਾਵਾ। ਪੰਡੁ ਰਾਜ ਜਹਿ ਜੋਗੁ ਕਮਾਵਾ॥*

ਉਸ ਦਾ ਨਾਮ ਸਪਤ ਸ੍ਰਿੰਗ ਕਿਹਾ ਜਾਂਦਾ ਹੈ, ਜਿਥੇ ਪੰਡੁ ਰਾਜ=ਪਾਂਡਵਾਂ ਦੇ ਪਿਤਾ ਪੰਡੂ ਰਾਜੇ ਨੇ ਜੋਗ ਕਮਾਇਆ ਸੀ।

*ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾਂਕਾਲ ਕਾਲਕਾ ਅਰਾਧੀ॥ ੨॥*

ਉਥੇ ਅਸਾਂ ਵੀ ਬਹੁਤ ਤਪੱਸਿਆ ਸਾਧੀ=ਕੀਤੀ ਹੈ। ਗੁਰਮਤਿ ਤੋਂ ਅਣਜਾਣ (ਕਾਲਕਾ) 'ਕ' ਦੇ ਲੱਗੇ 'ਾ' (ਕੰਨੇ) ਨੂੰ ਬਿੰਦੀ ਲਾ ਕੇ 'ਕਾਂ' ਸ਼ਬਦ ਬਣਾ ਲੈਂਦੇ ਹਨ ਜਦੋਂ ਕਿ ਬਿੰਦੀ ਰਹਿਤ ਪਾਠ ਹੈ। ਫਿਰ ਪਾਠ ਨੂੰ ਇਕੱਠਾ ਕਰਕੇ ਕਾਲਕਾਂ ਸ਼ਬਦ ਬਣਾ ਲੈਂਦੇ ਹਨ। ਫਿਰ ਇਸ ਦਾ ਸੌਖਾ ਜਿਹਾ ਅਰਥ ਕਾਲਕਾਂ ਦੇਵੀ ਵੀ ਕਰ ਲੈਂਦੇ ਹਨ। ਜਦੋਂ ਕਿ 'ਕਾਂ' ਦੇ ਥਾਂ ਤੇਂ 'ਕਾ' ਪਾਠ ਹੈ। 'ਕਾ' ਦਾ ਅਰਥ 'ਦਾ' ਹੁੰਦਾ ਹੈ। ਇਸ ਦਾ ਅਰਥ ਬਣਿਆ ਜੋ ਕਾਲ ਦਾ ਵੀ ਕਾਲ ਕਰਨ ਵਾਲਾ ਮਹਾਂਕਾਲ ਭਾਵ ਅਕਾਲ ਪੁਰਖ ਵਾਹਿਗੁਰੂ ਉਸਦੀ ਅਰਾਧੀ=ਆਰਾਧਨਾ ਕੀਤੀ। ਜਿਵੇਂ ਧਨ ਦਾ ਮਾਲਕ ਧਨੀ ਦਾਨ ਦੇਣ ਵਾਲਾ ਦਾਨੀ, ਰਾਹ 'ਤੇ ਚੱਲਣ ਵਾਲਾ ਰਾਹੀ ਤੇ ਮਾਨਯੋਗਯ ਮਾਨੀ ਹੁੰਦਾ ਹੈ, ਇਸੇ ਤਰ੍ਹਾਂ ਆਰਾਧਨਾ ਕਰਨ ਵਾਲਾ ਅਰਾਧੀ ਹੁੰਦਾ ਹੈ। ਇਸ ਦਾ ਅਰਥ ਬਣਿਆ ਕਿ ਜੋ ਕਾਲ ਦਾ ਕਾਲ ਕਰਨ ਵਾਲਾ ਮਹਾਂਕਾਲ ਹੈ, ਉਸ ਦਾ ਅਰਾਧਨ ਕੀਤਾ। ਅਗਲੀ ਤੁਕ ਵਿਚ ਫੁਰਮਾਣ ਕਰਦੇ ਹਨ :

*ਇਹ ਬਿਧਿ ਕਰਤ ਤੱਪਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥*

ਇਕ ਅਕਾਲ ਪੁਰਖ, ਦੂਸਰਾ ਮੈਂ, ਇਸ ਵਿਧੀ ਨਾਲ ਤਪੱਸਿਆ ਕੀਤੀ ਕਿ ਦੋ ਤੋਂ ਇਕ ਰੂਪ ਹੋ ਗਏ। ਜੇ ਤੀਸਰੀ ਵਿਚ ਦੇਵੀ ਹੁੰਦੀ ਤਾਂ ਤ੍ਰੈ ਤੋਂ ਏਕ ਰੂਪ ਹ੍ਵੈ=ਹੋ ਗਏ ਕਹਿੰਦੇ। ਫਿਰ ਇਕ ਬੇਤੁਕੀ ਬਾਤ ਜੁੜਦੀ ਨਹੀਂ। ਦੇਵੀ ਤਾਂ ਰਾਖਸ਼ਾ ਕੋਲੋਂ ਡਰਦੀ ਦੌੜ ਗਈ ਸੀ। ਉਸ ਦੀ ਤਾਂ ਰੱਖਿਆ ਕਰਨ ਵਾਲੇ ਖ਼ੁਦ ਦੁਸਟ ਦਮਨ ਤਾਂ ਆਪ ਹਨ। ਫਿਰ ਉਹਨਾਂ ਨੂੰ ਕੀ ਲੋੜ ਪੈ ਗਈ ਉਸ ਦੇਵੀ ਨੂੰ ਅਰਾਧਨ ਦੀ, ਜੋ ਦੇਵਤਿਆਂ ਦੀ ਤਾਂ ਕੀ, ਆਪਣੇ ਆਪ ਦੀ ਰੱਖਿਆ ਨਹੀਂ ਕਰ ਸਕੀ। ਇਸ ਲਈ ਇਕ ਸੰਸਾਰਕ ਬੋਲੀ ਵਿਚ ਇਤਿਹਾਸ ਬਣਾਉਣ ਵਾਸਤੇ ਅਕਾਲ ਪੁਰਖ ਨੂੰ ਆਰਾਧਨਾ ਕਰਦੇ ਆਪਣਾ ਸ੍ਵਰੂਪ ਦਿਖਾਇਆ ਹੈ। ਦੋਨਾਂ ਰੂਪਾਂ ਵਿਚ ਆਪ ਹੀ ਹੇਮਕੁੰਟ ਤਪੱਸਿਆ ਕਰਨ ਵਾਲਾ ਤੇ ਆਪਣੇ ਦਰ 'ਤੇ ਬੁਲਾਉਣ ਵਾਲਾ ਅਕਾਲ ਪੁਰਖ ਜੋ ਤਪੱਸਿਆ ਕਰਦੇ ਨੂੰ ਆਪਣੇ ਕੋਲ ਬੁਲਾਉਂਦਾ ਹੈ। ਇਹ ਸੰਸਾਰ ਨੂੰ ਇਕ ਸਿੱਖਿਆ ਦੇਣ ਲਈ ਹੈ।

*ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥ ੩॥*

ਇਧਰ ਮਦ੍ਰ ਦੇਸ਼ ਵਿਚ ਮੇਰੇ ਮਾਤਾ ਪਿਤਾ ਨੇ ਅਲੱਖ ਰੂਪ ਦੀ ਆਰਾਧਨਾ ਕੀਤੀ ਅਤੇ ਬਹੁਤ ਤਰ੍ਹਾਂ ਦੀ ਜੋਗ ਸਾਧਨਾ ਕੀਤੀ।

*ਤਿਨ ਜੋ ਕਰੀ ਅਲਖ ਕੀ ਸੇਵਾ॥ ਤਾਤੇ ਭਏ ਪ੍ਰਸੰਨ ਗੁਰ ਦੇਵਾ॥*

ਉਨ੍ਹਾਂ ਮੇਰੇ ਮਾਤਾ ਪਿਤਾ ਨੇ ਜੋ ਕਰਤਾਰ ਦੀ ਸੇਵਾ=ਅਰਾਧਨਾ ਕੀਤੀ ਸੀ, ਇਸ ਲਈ ਗੁਰਦੇਵਾ=ਮਹਾਨ ਦੇਵ (ਵਾਹਿਗੁਰੂ) ਪ੍ਰਸੰਨ ਹੋਏ।

*ਭਾਵ:* ਮੇਰੇ ਮਾਤਾ ਪਿਤਾ ਨੇ ਵਾਹਿਗੁਰੂ ਦੀ ਸੇਵਾ ਕਰਕੇ ਉਸਨੂੰ ਪ੍ਰਸੰਨ ਕਰ ਲਿਆ। ਜਿਸ ਤੋਂ ਵਾਹਿਗੁਰੂ ਨੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਵਰ ਦੇਣ ਲਈ ਕਿਹਾ, ਤਾਂ ਉਨ੍ਹਾਂ ਨੇ ਏਹ ਵਰ ਮੰਗਿਆ ਕਿ ਸਾਡੇ ਘਰ ਵਿਚ ਆਪ ਜੈਸਾ ਤੇਜਸ੍ਵੀ ਤੇ ਸੁੰਦਰ ਸਰੂਪ ਪੁੱਤਰ ਹੋਵੇ।

*ਤਿਨ ਪ੍ਰਭ ਜਬ ਆਇਸ ਮੁਹਿ ਦੀਯਾ। ਤਬ ਹਮ ਜਨਮ ਕਲੂ ਮਹਿ ਲੀਯਾ॥ ੪॥*

ਉਸ ਪ੍ਰਭੂ ਨੇ ਜਦੋਂ ਮੈਨੂੰ ਆਗਯਾ ਦਿੱਤੀ, ਤਦੋਂ ਅਸਾਂ ਨੇ ਕਲਜੁਗ ਵਿਚ ਆਣ ਕੇ ਜਨਮ ਲਿਆ।

ਭਾਵ-ਉਨ੍ਹਾਂ ਨੂੰ ਐਸਾ ਵਰ ਦੇਣ ਮਗਰੋਂ ਪ੍ਰਭੂ ਨੇ ਮੈਨੂੰ ਹੁਕਮ ਦਿੱਤਾ, ਜੋ ਤੁਸੀਂ ਇਨ੍ਹਾਂ ਦੇ ਘਰ ਜਾ ਕੇ, ਪੁੱਤਰ ਰੂਪ ਹੋ ਕੇ, ਇਨ੍ਹਾਂ ਦੀ ਕਾਮਨਾ ਪੂਰੀ ਕਰੋ ਅਤੇ ਮੇਰਾ ਦਿੱਤਾ ਹੋਇਆ ਵਰ ਸਫਲਾ ਕਰੋ।

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ-

*ਮੁਨੀ ਬੇਸ਼ ਧਰਿ ਸ੍ਰੀ ਪ੍ਰਭੁ ਆਪਹਿਂ। ਅਨਿਕ ਪ੍ਰਕਾਰ ਤਪਨਿ ਕੌ ਤਾਪਹਿਂ।*

*ਹੇਮਕੁੰਟ ਪਰਬਤ ਬਿਸਤਾਰਾ। ਝਰਨੇ ਝਰਹਿਂ ਅਨੇਕ ਪ੍ਰਕਾਰਾ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੪੯)

ਹੇਮਕੁੰਟ ਸਾਹਿਬ ਤੋਂ ਸੱਚਖੰਡ, ਸੱਚਖੰਡ ਤੋਂ ਮਾਤਲੋਕ, ਭਾਈ ਵੀਰ ਸਿੰਘ ਜੀ ਨੇ ਬੜੇ ਭਾਵਨਾ ਵਾਲੇ ਅੱਖਰ ਲਿਖੇ ਹਨ। ਇਹ ਉਹਨਾਂ ਦੇ ਰਚਿਤ ਕਲਗੀਧਰ ਚਮਤਕਾਰ ਵਿਚ ਲਿਖੇ ਹਨ। ਇਸ ਦਾ ਵਿਸਥਾਰ ਪੜ੍ਹਨਾ ਹੋਵੇ ਤਾਂ ਉਥੋਂ ਪੜ੍ਹਿਆ ਜਾ ਸਕਦਾ ਹੈ। ਇਥੇ ਕੇਵਲ ਟੂਕ ਮਾਤਰ ਹੀ ਦਿੱਤਾ ਜਾਂਦਾ ਹੈ। ਜੇ ਇਸਦਾ ਬਹੁਤਾ ਕੋਈ ਵਿਸਥਾਰ ਨਾ ਕਰਨਾ ਹੋਵੇ ਤਾਂ ਇਤਨਾ ਹੀ ਕਾਫ਼ੀ ਹੈ।

*ਤਪ ਸਾਧਤ ਹਰਿ ਮੋਹਿ ਬੁਲਾਯੋ।*

*ਇਮ ਕਹਿ ਕੈ ਇਹ ਲੋਕ ਪਠਾਯੋ॥ ੨੮॥*

ਸਤਿਗੁਰੂ ਜੀ ਫੁਰਮਾਣ ਕਰਦੇ ਹਨ ਕਿ ਜਦੋਂ ਮੇਰੀ ਤਪੱਸਿਆ ਸੰਪੂਰਨ ਹੋਈ ਤਾਂ ਮੈਨੂੰ ਮੇਰੇ ਅਕਾਲ ਪੁਰਖ ਨੇ ਆਪਣੇ

ਕੋਲ ਬੁਲਾਇਆ। ਅਗੰਮੀ ਪ੍ਰਭੂ ਦੇ ਅਗੰਮੇ ਦਰਬਾਰ ਵਿਚ ਜਾਣ ਲਈ ਅਗੰਮੀ ਮਾਰਗ 'ਤੇ ਚਲ ਕੇ ਅਗੰਮੀ ਸੁਰਤ ਉਸ ਮਾਲਕ ਦੇ ਦਰ ਅੱਪੜੀ ਅਤੇ ਜੋ ਅਕਾਲ ਪੁਰਖ ਦੇ ਦਰਬਾਰ ਵਿਚ ਅਸਾਂ ਨੂੰ ਹੁਕਮ ਹੋਇਆ, ਉਹ ਸਤਿਗੁਰੂ ਜੀ ਅਗਲੀ ਤੁਕ ਵਿਚ ਕਹਿੰਦੇ ਹਨ ਕਿ ਇਹ ਕਹਿ ਕੇ ਮੈਨੂੰ ਇਸ ਲੋਕ ਵਿਚ ਭੇਜਿਆ।

*ਚੌਪਈ : ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥੁ ਪ੍ਰਚੁਰ ਕਰਬੇ ਕਹੁ ਸਾਜਾ॥*

ਮੈਨੂੰ ਅਕਾਲ ਪੁਰਖ ਨੇ ਆਪਣਾ ਸੁਤ=ਪੁੱਤਰ ਪਦਵੀ ਦੇ ਕੇ ਨਿਵਾਜਿਆ। ਫਿਰ ਖ਼ਾਲਸਾ ਪੰਥ ਸਿਰਜਣਾ ਦੀ ਜ਼ੁੰਮੇਵਾਰੀ ਲਾਈ।

*ਜਾਹਿ ਤਹਾਂ ਤੈ ਧਰਮ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥ ੨੯॥*

ਮੈਨੂੰ ਮੇਰੇ ਅਕਾਲ ਪੁਰਖ ਦਾ ਇਹ ਹੁਕਮ ਹੋਇਆ ਕਿ ਸੰਸਾਰ ਵਿਚ ਜਾ ਕੇ ਧਰਮ ਦੀ ਸਥਾਪਨਾ ਕਰੋ। ਖੋਟੀ ਬੁੱਧੀ ਤੋਂ ਵਰਜ ਕੇ ਲੋਕਾਂ ਨੂੰ ਸਿੱਧੇ ਰਸਤੇ ਪਾਉ।

*ਕਬਿ ਬਾਚ॥ ਦੋਹਰਾ॥ ਠਾਢ ਭਯੋ ਮੈਂ ਜੋਰਿ ਕਰਿ ਬਚਨ ਕਹਾ ਸਿਰ ਨਯਾਇ॥*
*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥ ੩੦॥*

ਸਤਿਗੁਰੂ ਜੀ ਨੇ ਕਥਨ ਕੀਤਾ ਹੈ ਕਿ ਅਕਾਲ ਪੁਰਖ ਦੇ ਦਰ 'ਤੇ ਖੜਾ ਹੋ ਕੇ, ਸਿਰ ਨਿਵਾ ਕੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਅਕਾਲ ਪੁਰਖ ਜੀ ਪੰਥ ਤਾਂ ਚਲੇਗਾ ਜੇ ਤੁਸੀਂ ਮੇਰੀ ਸਹਾਇਤਾ ਕਰੋ। ਇਹ ਕਾਰਜ ਆਪ ਜੀ ਦਾ ਹੈ, ਮੇਰਾ ਤਾਂ ਕੇਵਲ ਇਕ ਸਰੀਰ ਦਾ ਬਹਾਨਾ ਹੈ।

*ਚੌਪਈ॥ ਇਹ ਕਾਰਨਿ ਪ੍ਰਭ ਮੋਹਿ ਪਠਾਯੋ॥ ਤਬ ਮੈਂ ਜਗਤ ਜਨਮੁ ਧਰਿ ਆਯੋ॥*
*ਜਿਮ ਤਿਨ ਕਹੀ ਇਨੈ ਤਿਮ ਕਹਿ ਹੌ॥ ਅਉਰ ਕਿਸੂ ਤੇ ਬੈਰ ਨ ਗਹਿ ਹੌ॥ ੩੧॥*

ਇਸ ਕਾਰਜ ਲਈ ਮੇਰੇ ਪ੍ਰਮਾਤਮਾ ਨੇ ਮੈਨੂੰ ਸੰਸਾਰ ਵਿਚ ਭੇਜਿਆ ਹੈ ਤਾਂ ਮੈਂ ਜਗਤ ਵਿਚ ਆ ਕੇ ਆਪਣੇ ਸਰੀਰ ਨੂੰ ਧਾਰਨ ਕੀਤਾ ਹੈ। ਜਿਵੇਂ ਅਕਾਲ ਪੁਰਖ ਨੇ ਕਿਹਾ ਹੈ ਉਸੇ ਤਰ੍ਹਾਂ ਕਰ ਰਿਹਾ ਹਾਂ, ਹੋਰ ਮੇਰਾ ਕਿਸੇ ਨਾਲ ਵੈਰ ਨਹੀਂ ਹੈ।

*ਜੋ ਹਮ ਕੋ ਪਰਮੇਸ਼ਰ ਉਚਰਿ ਹੈ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ॥*
*ਮੋ ਕੌ ਦਾਸ ਭਵਨ ਕਾ ਜਾਨੋ॥ ਯਾ ਮੈਂ ਭੇਦ ਨ ਰੰਚ ਪਛਾਨੋ॥ ੩੨॥*
*ਮੈਂ ਹੌ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥*
*ਜੋ ਪ੍ਰਭ ਜਗਤਿ ਕਹਾ ਸੋ ਕਹਿ ਹੌ॥ ਮ੍ਰਿਤ ਲੋਕ ਤੇ ਮੋਨਿ ਨ ਰਹਿ ਹੌ॥ ੩੩॥*

ਜੋ ਮੈਨੂੰ ਪ੍ਰਮੇਸ਼ਰ ਉਚਾਰਨ ਕਰੇਗਾ ਅਥਵਾ ਜੋ ਆਪਣੇ ਆਪ ਨੂੰ ਪਰਮੇਸ਼ਰ ਕਹਾਏਗਾ। ਹੰਗਤਾ ਧਾਰ ਕੇ ਰੱਬ ਦਾ ਸ਼ਰੀਕ ਬਣੇਗਾ। ਜਿੰਨੇ ਆਪਣੇ ਆਪ ਨੂੰ ਰੱਬ ਕਹਾਉਣ ਵਾਲੇ ਹਨ ਇਹ ਸਾਰੇ ਨਰਕ ਕੁੰਡ ਵਿਚ ਜਾਣਗੇ। ਇਸ ਲਈ ਮੈਂ ਇਹ ਰੱਬ ਕਹਾਉਣ ਵਾਲਿਆਂ ਦੀ ਕਤਾਰ ਤੋਂ ਬਾਹਰ ਦਾਸਾਂ ਦੀ ਕਤਾਰ ਵਿਚ ਆਪਣੇ ਆਪ ਨੂੰ ਰੱਖਿਆ ਹੋਇਆ ਹੈ ਅਤੇ ਮੈਂ ਉਸਦਾ ਦਾਸ ਹਾਂ। ਇਸ ਵਿਚ ਕੋਈ ਰੰਚਕ ਮਾਤਰ ਵੀ ਭੇਦ ਨਾ ਪਛਾਨੋ। ਮੈਂ ਉਸ ਪਰਮ ਪੁਰਖ ਦਾ ਦਾਸ ਹਾਂ ਸਿਰਫ ਇਹ ਜਗਤ ਦਾ ਤਮਾਸ਼ਾ ਵੇਖਣ ਲਈ ਮੈਂ ਆਇਆ ਹਾਂ। ਜੋ ਮੈਨੂੰ ਮੇਰੇ ਪ੍ਰਭੂ ਨੇ ਜਗਤ ਨੂੰ ਕਹਿਣ ਵਾਸਤੇ ਕਿਹਾ ਹੈ ਮੈਂ ਉਹੀ ਕਹਾਂਗਾ। ਮੈਂ ਇਸ ਮਾਤ ਲੋਕ ਵਿਚ ਚੁੱਪ ਨਹੀਂ ਰਹਾਂਗਾ।

*ਹਮ ਏਕ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖਿਯਿਨ ਪਕਰਿ ਪਛਾਰੋ॥ ੪੨॥*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝਿ ਲੇਹੁ ਸਾਧੂ ਸਭ ਮਨਮੰ॥*

*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥ ੪੩॥*

ਸੰਸਾਰ ਵਿਚ ਆਉਣ ਦਾ ਇਹ ਕਾਰਜ ਸੀ ਕਿ ਮੇਰੇ ਪ੍ਰਮੇਸ਼ਰ ਨੇ ਧਰਮ ਵਾਸਤੇ ਮੈਨੂੰ ਭੇਜਿਆ ਹੈ ਤੇ ਇਹ ਹੁਕਮ ਕੀਤਾ ਜਿਥੇ ਕਿਥੇ ਜਾਵੇਂ ਧਰਮ ਦਾ ਵਿਸਥਾਰ ਕਰੋ। ਧਰਮ ਦੇ ਦੋਖੀਆਂ ਨੂੰ, ਦੁਸਟ ਪੁਰਸ਼ਾਂ ਨੂੰ ਪਕੜ ਕੇ ਪਛਾੜੋ। ਇਸ ਕਾਰਜ ਲਈ ਮੈਂ ਸੰਸਾਰ ਵਿਚ ਸਰੀਰ ਧਾਰਿਆ ਹੈ। ਸਾਧੂ ਜਨ ਮਨ ਵਿਚ ਇਹ ਗੱਲ ਸਮਝ ਲੈਣ ਮੇਰਾ ਇਕੋ ਹੀ ਕੰਮ ਹੈ ਧਰਮ ਚਲਾਉਣਾ, ਸੰਤਾਂ ਨੂੰ ਬਚਾਉਣਾ ਸਾਰਿਆਂ ਦੁਸਟਾਂ ਨੂੰ ਮੂਲ ਤੋਂ ਖ਼ਤਮ ਕਰਨਾ।

*ਦੋਹਰਾ॥ ਜਬ ਆਇਸੁ ਪ੍ਰਭ ਕੋ ਭਯੋ ਜਨਮ ਧਰਾ ਜਗ ਆਇ॥*

*ਅਬ ਮੈ ਕਥਾ ਸੰਛੇਪਤੇ ਸਭਹੂੰ ਕਹਤ ਸੁਨਾਇ॥ ੬੪॥*

ਜਿਸ ਵੇਲੇ ਮੇਰੇ ਪ੍ਰਭੂ ਨੇ ਮੈਨੂੰ ਆਗਿਆ ਦਿੱਤੀ ਉਸ ਵੇਲੇ ਮੈਂ ਸੰਸਾਰ ਵਿਚ ਆਇਆ ਤੇ ਸੰਖੇਪ ਨਾਲ ਮੈ ਕਥਾ ਸਾਰਿਆਂ ਨੂੰ ਕਹਿ ਕੇ ਸੁਣਾਈ ਹੈ।

ਹੁਣ ਇਸ ਤੋਂ ਅਗਲੀ ਕਥਾ ਵੀ ਸਤਿਗੁਰੂ ਜੀ ਦੀ ਆਪ ਉਚਾਰਨ ਕੀਤੀ ਹੋਈ ਹੈ। ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪੂਰਬ ਦੀ ਯਾਤਰਾ ਨੂੰ ਗਏ ਹਨ ਤਾਂ ਅਨੰਦਪੁਰ ਸਾਹਿਬ ਤੋਂ ਸੈਂਕੜੇ ਅਸਥਾਨਾਂ ਨੂੰ ਆਪਣੀ ਚਰਨ ਛੋਹ ਦੇ ਕੇ ਤੀਰਥ ਤੋਂ ਵੀ ਪਾਵਨ ਕਰਕੇ ਇਲਾਹਾਬਾਦ ਤ੍ਰਿਬੈਣੀ 'ਤੇ ਪਹੁੰਚੇ। ਇਸ ਯਾਤਰਾ ਵੇਲੇ ਸਤਿਗੁਰੂ ਜੀ ਦਾ ਪਰਿਵਾਰ ਬਿਰਧ ਮਾਤਾ ਨਾਨਕੀ ਜੀ, ਗੁਰੂ ਕੇ ਮਹਿਲ ਮਾਤਾ ਗੁਜਰ ਕੌਰ, ਮਾਮਾ ਕ੍ਰਿਪਾਲ ਚੰਦ ਜੀ, ਹੋਰ ਅਨੇਕਾਂ ਸਿੱਖ ਸੇਵਕ ਉਪਦੇਸ਼ ਲੈਣ ਵਾਲੇ ਰੂਹਾਨੀਅਤ ਰਸਤੇ ਦੀ ਖੋਜ ਕਰਨ ਵਾਲੇ ਉਸ ਰਾਹ ਦਾ ਗਿਆਨ ਲੈਣ ਲਈ ਸੰਤ ਮੰਡਲੀ ਵੀ ਨਾਲ ਸੀ। ਹੁਣ ਜਿਸ ਵੇਲੇ ਤ੍ਰਿਬੈਣੀ 'ਤੇ ਪਹੁੰਚੇ, ਇਸ ਦਾ ਜ਼ਿਕਰ ਸਤਿਗੁਰੂ ਜੀ ਨੇ ਆਪਣੀ ਰਚਨਾ ਵਿਚ ਇਉਂ ਕੀਤਾ ਹੈ ਕਿ ਜਿਸ ਵੇਲੇ ਮੇਰੇ ਮਾਤਾ ਪਿਤਾ ਨੇ ਪੂਰਬ ਨੂੰ ਪਿਆਨਾ=ਜਾਣਾ ਕੀਤਾ। ਜਿਥੇ ਅਨੇਕਾਂ ਪ੍ਰਕਾਰ ਦੇ ਤੀਰਥ ਸ਼ਸ਼ੋਭਿਤ ਹਨ। ਜਦੋਂ ਤ੍ਰਿਬੈਣੀ 'ਤੇ ਪਹੁੰਚੇ ਉਥੇ ਕੁਝ ਸਮਾਂ ਪੁੰਨ ਦਾਨ ਕਰਦਿਆਂ ਬਤੀਤ ਕੀਤਾ ਤੇ ਇਥੇ ਇਕ ਦਿਨ ਬਿਰਧ ਮਾਤਾ ਨਾਨਕੀ ਜੀ ਨੂੰ ਆਪਣੇ ਪਤੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਨ ਚੇਤੇ ਕਰਕੇ ਕਿ ਤੂੰ ਪੋਤਰਾ ਖਿਡਾ ਕੇ ਆਵੇਂਗੀ। ਉਡੀਕਦਿਆਂ-ਉਡੀਕਦਿਆਂ ਉਮਰਾਂ ਲੰਘ ਗਈਆਂ, ਉਹ ਸਮਾਂ ਅਜੇ ਆਇਆ ਨਹੀਂ। ਇਸ ਲਈ ਮੈਂ ਆਪਣੇ ਪੁੱਤਰ ਜੋ ਹੁਣ ਨੌਵੇਂ ਥਾਂ ਤੇ ਸਿੱਖਾਂ ਦਾ ਗੁਰੂ ਵੀ ਹੈ, ਗੁਰੂ ਨਾਨਕ ਦੀ ਗੱਦੀ ਦਾ ਨੌਵੇਂ ਥਾਂ 'ਤੇ ਮਾਲਕ ਹੈ, ਬੇਨਤੀ ਕਰਾਂ ਕਿ ਲੰਮੇ ਸਮੇਂ ਤੋਂ ਉਡੀਕ ਕਰਦਿਆਂ-ਕਰਦਿਆਂ ਇਹ ਦਿਨ ਆ ਗਏ। ਮੇਰੀ ਇੱਛਾ ਕਦੋਂ ਪੂਰੀ ਹੋਵੇਗੀ।

ਇਹ ਵਿਚਾਰਾਂ ਦਾ ਤੂਫਾਨ ਮਾਤਾ ਦੇ ਹਿਰਦੇ ਵਿਚ ਜ਼ਿੰਦਗੀ ਵਿਚ ਉੱਠਿਆ ਤਾਂ ਬਹੁਤ ਵਾਰ ਸੀ, ਪਰ ਪੁੱਤਰ ਦੀ ਤਪ ਅਵਸਥਾ ਵਿਚ ੨੬ ਸਾਲ ੯ ਮਹੀਨੇ ੧੩ ਦਿਨ ਦਾ ਸਮਾਂ ਇਕ-ਇਕ ਦਿਨ ਗਿਣਦਿਆਂ ਲੰਘ ਗਿਆ। ਫੇਰ ਗੁਰੂ ਸਰੂਪ ਵਿਚ ਪ੍ਰਗਟ ਹੋਏ। ਕੁਝ ਦਿਨ ਬਾਬੇ ਬਕਾਲੇ ਧੀਰ ਮੱਲ ਦੇ ਛੇੜੇ ਕਲੇਸ਼ ਵਿਚ, ਫਿਰ ਉਥੋਂ ਉਪਰਾਮ ਹੋ ਕੇ ਕੀਰਤਪੁਰ ਸਾਹਿਬ ਵੱਡਿਆਂ ਦੇ ਅਸਥਾਨਾਂ 'ਤੇ ਯਾਤਰਾ ਕਰਕੇ ਫੇਰ ਆਨੰਦਪੁਰ ਸਾਹਿਬ ਨਗਰੀ ਵਸਾਉਣ ਦੇ ਰੁਝਾਣ ਵਿਚ ਰੁਝ ਗਏ। ਗੁਰੂ ਜੀ ਦੇ ਪ੍ਰਗਟ ਹੋਣ ਦੀ ਖ਼ੁਸ਼ੀ ਵਿਚ ਸੰਗਤਾਂ ਉਮੜ-ਉਮੜ ਕੇ ਆਉਣ ਲੱਗੀਆਂ। ਮਸਾਂ ਆਰਾਮ ਕਰਨ ਨੂੰ ਟਾਇਮ ਮਿਲਦਾ। ਇਸ ਲਈ ਮੈਂ ਲੰਮੇ ਸਮੇਂ ਤੱਕ ਆਪਣੇ ਪੁੱਤਰ ਨੂੰ ਆਪਣੇ ਦਿਲ ਦੀ ਇਹ ਗੱਲ ਕਹਿ ਨ ਸਕੀ।

ਮਾਤਾ ਨਾਨਕੀ ਜੀ ਨੂੰ ਅੱਜ ਸਮਾਂ ਮਿਲ ਗਿਆ। ਇਕਾਂਤ ਵਿਚ ਬੈਠੇ ਆਪਣੇ ਪੁੱਤਰ ਦੇ ਕੋਲ ਮਾਤਾ ਜੀ ਪਹੁੰਚੇ। ਹਜ਼ੂਰੀਆ ਸਿੱਖ ਮਾਤਾ ਜੀ ਨੂੰ ਆਏ ਜਾਣ ਕੇ ਗੁਰੂ ਜੀ ਦਾ ਇਸ਼ਾਰਾ ਪਾ ਕੇ ਕਿਸੇ ਹੋਰ ਕਾਰਜ ਲਈ ਚਲਾ ਗਿਆ। ਮਾਤਾ ਜੀ ਦੇ ਰਿਸ਼ਤੇ ਦਾ ਸਤਿਕਾਰ ਕਰਦਿਆਂ ਅਤੇ ਸੰਸਾਰ ਦੇ ਨਲਾਇਕ ਪੁੱਤਰਾਂ ਨੂੰ ਦੱਸਣ ਵਾਸਤੇ ਕਿ ਇਹ ਰਿਸ਼ਤਾ ਕਿਤਨਾ ਪਵਿੱਤਰ ਹੈ। ਜਿਸ ਸੰਸਾਰ ਵਿਚ ਪ੍ਰਮਾਤਮਾ ਖ਼ੁਦ ਸਰੀਰ ਧਾਰਨ ਕਰਕੇ ਆਵੇ ਜਾਂ ਉਸ ਦੇ ਅਵਤਾਰ ਰਿਸ਼ੀ-ਮੁਨੀ ਸੰਤ ਭਗਤ ਆਉਣ ਤਾਂ ਸਭਨਾਂ ਨੇ ਹੀ ਇਸ ਰਿਸ਼ਤੇ ਦੀ ਪਵਿੱਤਰਤਾ ਦਾ ਖ਼ਿਆਲ ਰੱਖਿਆ ਹੈ। ਇਸ ਲਈ ਸਤਿਗੁਰੂ ਜੀ ਮਾਤਾ ਜੀ ਦੇ ਸਤਿਕਾਰ ਵਿਚ ਉਠ ਕੇ ਖੜ੍ਹੇ ਹੋ ਗਏ। ਮਾਤਾ ਜੀ ਦਾ ਸਤਿਕਾਰ ਕਰਕੇ ਕਿਹਾ, ਮਾਤਾ ਜੀ! ਤੁਸੀਂ ਆਪ ਆਉਣ ਦੀ ਖੇਚਲ ਕਿਉਂ ਕੀਤੀ ਮੈਨੂੰ ਬੁਲਾ ਲੈਣਾ ਸੀ। ਮਾਤਾ ਜੀ ਨੇ ਕਿਹਾ ਨਹੀਂ ਪੁੱਤਰ ਤੁਹਾਡੀਆਂ ਬਹੁਤ ਜ਼ੁੰਮੇਵਾਰੀਆਂ ਹਨ। ਸੁੱਖ

ਨਾਲ ਜਦ ਤੋਂ ਗੁਰਤਾ ਗੱਦੀ ਸੰਭਾਲੀ ਹੈ ਮੇਰੇ ਪੁੱਤਰ ਦੇ ਰੁਝਾਨ ਇਤਨੇ ਵੱਧ ਗਏ ਕਿ ਜੋ ਆਪਣੇ ਘਰ ਲਈ ਕੁਝ ਸੋਚਣ ਵਿਚਾਰਨ ਦਾ ਸਮਾਂ ਹੀ ਕਿੱਥੇ ਹੈ। ਤੁਹਾਡੇ ਕੋਲ ਬੈਠ ਅੱਜ ਮੈਂ ਇਕ ਦਿਲ ਦੀ ਗੱਲ ਤੁਹਾਡੇ ਨਾਲ ਕਰਨ ਆਈ ਹਾਂ। ਵਰ੍ਹੇ ਬੀਤ ਗਏ। ਇਹ ਖ਼ਿਆਲ ਮੇਰੇ ਹਿਰਦੇ ਵਿਚ ਚੱਕਰ ਲਾਉਂਦੇ ਰਹੇ। ਕਿੰਨੀ ਵਾਰ ਹਿਰਦੇ ਚੋਂ ਉੱਠ ਕੇ ਰਸਨਾ ਤੋਂ ਵਾਪਸ ਮੁੜਦੇ ਰਹੇ। ਮੈਂ ਕਹਿ ਨਹੀਂ ਸਕੀ। ਹੁਣ ਵੀ ਸੰਕੋਚ ਵਿਚ ਹਾਂ ਕਿ ਰਿਸ਼ਤਾ ਤਾਂ ਭਾਵੇਂ ਆਪਣਾ ਮਾਂ ਪੁੱਤਰ ਦਾ ਹੈ ਪਰ ਹੁਣ ਗੁਰਤਾ ਗੱਦੀ ਦੇ ਮਾਲਕ ਹੋਣ ਕਰਕੇ ਪੁੱਤਰ ਕਹਿੰਦਿਆਂ ਵੀ ਸੰਕੋਚ ਆਉਂਦਾ ਹੈ। ਜਦੋਂ ਤਾਂ ਮਾਤਾ ਗੁਰੂ ਪਦਵੀ ਦਾ ਖ਼ਿਆਲ ਕਰਦੀ ਹੈ ਉਸ ਵੇਲੇ ਤਾਂ ਵੱਡੇ ਗੁਰੂਆਂ ਦੇ ਰੂਪ ਗੁਰੂ ਨਾਨਕ ਦਾ ਸਾਕਸ਼ਾਤ ਰੂਪ ਦੇਖ ਕੇ ਮਾਤਾ ਜਗਿਆਸੂ ਭਾਵ ਵਿਚ ਸ਼ਰਧਾ ਸੰਯੁਕਤ ਹੋ ਕੇ ਕੁਝ ਕਹਿਣ ਤੋਂ ਸੰਕੋਚ ਕਰਦੀ ਹੈ। ਜਦੋਂ ਜਿਸਮ ਦੇ ਉੱਤੇ ਆਪਣਾ ਹੱਥ ਦੇਖਦੀ ਹੈ ਕਿ ਇਸ ਜਿਸਮ ਨੂੰ ਪੇਟ 'ਚ ਰੱਖ ਕੇ ਪਾਲਿਆ, ਗੋਦ ਵਿਚ ਖਡਾਇਆ ਹੈ ਫ਼ੇਰ ਪੁੱਤਰ ਭਾਵ ਵਿਚ ਕੁਝ ਕਹਿਣ ਦਾ ਹੌਂਸਲਾ ਮਾਤਾ ਜੀ ਕਰਦੇ ਹਨ। ਗੁਰੂ ਪਣੇ ਤੇ ਪੁੱਤਰ ਭਾਵ ਦੇ ਨੂੰ ਸਮਿਲਤ ਖ਼ਿਆਲਾਂ ਨੂੰ ਵਿਸਮਾਦੀ ਰੰਗ ਵਿਚ ਵੇਖਦੇ ਮਾਤਾ ਜੀ ਕੁਝ ਚੁੱਪ ਹੋ ਗਏ। ਤਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਕਿਹਾ, ਮਾਤਾ ਜੀ! ਗੁਰੂ ਪਦਵੀ ਤੇ ਆਉਣ ਦਾ ਇਹ ਥੋੜ੍ਹੀ ਅਰਥ ਹੈ ਕਿ ਮਾਂ ਤੇ ਪੁੱਤਰ ਦਾ ਰਿਸ਼ਤਾ ਹੀ ਮੁੱਕ ਜਾਵੇ। ਮਾਤਾ ਜੀ, ਤੁਹਾਡਾ ਹੱਕ ਹੈ ਕਿ ਜਿਸ ਨਾਮ ਨਾਲ ਬਚਪਨ ਵਿਚ ਬੁਲਾਉਂਦੇ ਸੀ ਉਸੇ ਨਾਮ ਨਾਲ ਮਾਤਾ ਜੀ ਪੁਕਾਰ ਸਕਦੇ ਹੋ। ਪੁੱਤਰ ਤੋਂ ਕਾਹਦਾ ਸੰਕੋਚ? ਮਾਤਾ ਹੁਕਮ ਕਰੋ। ਮਾਤਾ ਜੀ ਨੇ ਕੁਝ ਕਹਿਣ ਤੋਂ ਪਹਿਲਾਂ ਵਰ੍ਹਿਆਂ ਪੁਰਾਣੀ ਯਾਦ ਨੂੰ ਤਾਜ਼ਾ ਕਰਕੇ ਅੱਖਾਂ ਵਿਚੋਂ ਅੰਸੂ ਭਰ ਆਈ। ਮਾਤਾ ਦੀਆਂ ਅੱਖਾਂ ਵਿਚ ਡਲਕਦੇ ਮੋਤੀ ਵੇਖ ਕੇ ਗੁਰੂ ਜੀ ਨੇ ਆਪਣੀ ਮਾਤਾ ਜੀ ਨੂੰ ਪੁੱਛਿਆ ਮਾਤਾ ਜੀ! ਐਸੀ ਬਾਤ ਕਿਉਂ? ਕਿਹਾ ਬੇਟਾ ਕੁਝ ਪੁਰਾਣੀਆਂ ਗੱਲਾਂ ਚੇਤੇ ਆ ਕੇ ਮਨ ਬੇਵੱਸ ਹੋ ਗਿਆ ਸੀ। ਜਦੋਂ ਕੀਰਤਪੁਰ ਸਾਹਿਬ ਤੇਰੇ ਪਿਤਾ ਸੰਸਾਰ ਤੋਂ ਸੱਚਖੰਡ ਰਵਾਨਾ ਹੋਏ ਸਨ ਉਹ ਦ੍ਰਿਸ਼ ਅੱਖਾਂ ਦੇ ਸਾਹਮਣੇ ਆ ਗਿਆ। ਮੇਰੇ ਬੇਨਤੀ ਕਰਨ ਤੋਂ ਕਿ ਮੈਨੂੰ ਨਾਲ ਲੈ ਚੱਲੋ ਉਹਨਾਂ ਨੇ ਨਾਂਹ ਕਰਦਿਆਂ ਕਿਹਾ ਸੀ ਕਿ ਨਾਨਕੀ ਤੇਰੀ ਅਜੇ ਪ੍ਰਾਲਬਧ ਬਾਕੀ ਹੈ। ਤੇਰਾ ਪੁੱਤਰ ਨੌਵੇਂ ਥਾਂ ਤੇ ਗੁਰੂ ਬਣ ਕੇ ਸੰਸਾਰ ਨੂੰ ਤਾਰੇਗਾ। ਕੁਝ ਕਰਤੱਵ ਪੁੱਤਰ ਦੇ ਅੱਖੀਂ ਵੇਖ ਕੇ ਆਵੇਂਗੀ। ਇਹ ਬਚਨ ਤਾਂ ਬੇਟਾ ਤੇਰਾ ਪਿਤਾ ਦਾ ਪੂਰਾ ਹੋ ਗਿਆ।

ਮੈਂ ਬਹੁਤ ਕਰਤੱਵ ਆਪਣੇ ਅੱਖੀਂ ਵੇਖ ਲਏ। ਦੂਸਰਾ ਬਚਨ ਸੀ ਕਿ ਤੇਰੇ ਘਰ ਇਕ ਮਹਾਂਬਲੀ ਰੱਬੀ ਅਵਤਾਰ ਪੋਤਰਾ ਬਣ ਕੇ ਆਵੇਗਾ। ਉਸ ਉਡੀਕ ਵਿਚ ਮੈਂ ਲੰਮੇ ਸਮੇਂ ਤੋਂ ਆਪਣੀ ਜ਼ਿੰਦਗੀ ਇਕ-ਇਕ ਦਿਨ ਕਰਕੇ ਗੁਜ਼ਾਰ ਦਿੱਤੀ। ਹੁਣ ਤਾਂ ਨਦੀ ਕਿਨਾਰੇ ਰੁੱਖੜਾ ਹੈ, ਪਤਾ ਨਹੀਂ ਕਾਲ ਦੀ ਢਾਹ ਕਦੋਂ ਲੱਗ ਜਾਣੀ ਹੈ। ਕੀ ਤੁਸਾਂ ਦੇ ਪਿਤਾ ਦਾ ਕੀਤਾ ਹੋਇਆ ਬਚਨ ਛੋਟਾ ਹੋ ਜਾਵੇਗਾ। ਮੈਂ ਸੰਸਾਰ ਤੋਂ ਤੁਰਨ ਤੋਂ ਪਹਿਲਾਂ-ਪਹਿਲਾਂ ਪੋਤਰੇ ਦਾ ਮੂੰਹ ਨਹੀਂ ਵੇਖਾਂਗੀ। ਜੋ ਉਹਨਾਂ ਨੇ ਤੁਹਾਡੇ ਜਨਮ ਵੇਲੇ ਇਹ ਬਚਨ ਕਿਹਾ ਸੀ :

*ਪਾਂਚੋ ਸੁਤ ਮਹਿ ਇਹ ਗੁਰ ਹੋਵੈ। ਦੀਨ ਰੱਛ ਕਰਿ ਸੰਕਟ ਖੋਵੈ।*
*ਇਹ ਕੇ ਧਨੀ ਤੇਗ਼ ਉਪਜਾਵੈ। ਤੇਗ਼ ਬਹਾਦਰੀ ਅਧਿਕ ਕਹਾਵੈ॥ ੧੦੮੬॥*

(ਗੁਰ ਬਿਲਾਸ ਪਾ: ੬, ਅਧਿ: ੯)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਸਹਿ ਸਰੀਰ ਪਰ ਬਿਘਨ ਅਨੇਕ। ਤਵ ਸੁਤ ਰਾਖਹਿ ਗੁਰਤਾ ਟੇਕ।*
*ਪੁਨ ਪੌਤ੍ਰਾ ਤੁਵ ਹੁਇ ਗੁਰ ਭਾਰੀ। ਸਹਹਿ ਕਸ਼ਟ ਜੇ ਅਨਿਕ ਪ੍ਰਕਾਰੀ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੬)

ਇਸ ਪ੍ਰਸੰਗ ਨੂੰ ਗੁਰ ਬਿਲਾਸ ਵਿਚ ਇਸ ਪ੍ਰਕਾਰ ਲਿਖਿਆ ਹੈ :

*ਤੁਮਰਾ ਸੁਤ ਹੋਵੈ ਗੁਰੁ ਭਾਰੀ। ਨਿਸਚੈ ਜਾਨੁ ਚਿਤ ਮਤੁ ਧਾਰੀ॥*
*ਤੁਮ ਸੁਤ ਨੰਦਨੁ ਹੁਇ ਬਲਵੰਤਾ। ਥਰਿ ਗੁਰਿਆਈ ਸੁਖ ਦੈ ਸੰਤਾ॥ ੬੩੩॥*

*ਦੋਹਰਾ-ਸੁਤ ਗੁਰਿਆਈ ਦੇਖਿ ਤੁਮ ਸੁਤ ਸੁਤ ਬਹੁਰਿ ਨਿਹਾਰ।*
*ਬਹੁਰਿ ਤਿਆਗਿ ਨਿਜ ਪ੍ਰਾਨ ਕਉ ਹਮਰੇ ਨਿਕਟਿ ਪਧਾਰ॥ ੬੩੪॥*

(ਗੁਰ ਬਿਲਾਸ ਪ: ੬, ਅਧਿਆਇਕ ੧)

ਇਹ ਬਚਨ ਸਨ ਤੁਸਾਂ ਦੇ ਪਿਤਾ ਜੀ ਦੇ। ਦੂਸਰਾ ਮੇਰੀ ਨੂੰਹ ਗੁਜਰ ਕੌਰ ਜਿਸ ਦੇ ਸਬਰ ਨੇ ਤਾਂ ਇਕ ਅਦੁੱਤੀ ਮਿਸਾਲ ਪੈਦਾ ਕਰ ਦਿੱਤੀ। ਪੁੱਤਰ ਜਵਾਨੀ ਢਾਲ ਦਿੱਤੀ ਤੇਰੇ ਦਰ 'ਤੇ, ਅੱਜ ਤੱਕ ਕਦੀ ਭੁੱਲ ਕੇ ਵੀ ਗਿਲ੍ਹਾ ਸ਼ਿਕਵਾ ਨਹੀਂ ਕੀਤਾ, ਹੁਣ ਵੀ ਮੇਰੇ ਮਨ ਨੇ ਮੈਨੂੰ ਬੇਚੈਨ ਕੀਤਾ ਹੈ। ਇਹ ਸੁਣ ਕੇ ਮਾਤਾ ਜੀ ਤੋਂ ਗੁਰੂ ਜੀ ਬੋਲੇ, ਮਾਤਾ ਜੀ! ਗੁਰੂ ਨਾਨਕ ਦੇ ਘਰ ਸਭ ਕੁਝ ਹੈ ਪਰ ਸੇਵਾ ਤੋਂ ਮਿਲਦਾ ਹੈ। ਇਸ ਲਈ ਆਪਣੇ ਨੂੰਹ ਦੇ ਸਮੇਤ ਤਿਆਰੀ ਕਰੋ। ਆਪਣੇ ਹੱਥੀਂ ਦਾਣੇ ਪੀਸ ਕੇ ਆਟਾ ਤਿਆਰ ਕਰੋ। ਲੋੜੀਂਦੀ ਸਮੱਗਰੀ ਕਹਿ ਕੇ ਸਭ ਤਿਆਰ ਕਰਵਾਓ। ਫਿਰ ਬਾਣੀ ਇਕ ਰਸ ਜਾਪ ਹੋਵੇਗਾ। ਐਸਾ ਹੀ ਹੋਇਆ। ਜਦੋਂ ਮਾਤਾ ਗੁਜਰ ਕੌਰ ਜੀ ਨੇ ਆਪਣੇ ਹੱਥੀਂ ਦਾਣੇ ਪੀਸ ਆਟਾ ਤਿਆਰ ਕਰ ਲਿਆ ਤਾਂ ਉਸ ਵੇਲੇ ਜੋ ਭਾਈ ਬੰਨੋ ਵਾਲਾ ਸਰੂਪ ਗੁਰੂ ਜੀ ਦੇ ਪਾਸ ਸੀ। ਜਿਸ ਥਾਂ ਤੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਇਆ ਇਸ ਥਾਂ ਤੇ ਇਕ ਹਵੇਲੀ ਸੀ, ਜਿੱਥੇ ਹੁਣ ਵੱਡੀ ਸਿੱਖ ਸੰਗਤ ਗੁਰਦੁਆਰਾ ਹੈ। ਇਥੇ ਮਹਾਰਾਜ ਜੀ ਮਹਿਲਾਂ ਸਮੇਤ ਨਿਵਾਸ ਕਰਿਆ ਕਰਦੇ ਸਨ।

ਉਸ ਸਰੂਪ 'ਤੇ ਆਖੰਡ ਪਾਠ ਸਾਹਿਬ ਆਰੰਭ ਕਰਵਾਇਆ। ਜਿਹੜੇ-ਜਿਹੜੇ ਪਾਠੀ ਸਿੱਖ ਲੱਗੇ ਸਨ, ਉਨ੍ਹਾਂ ਦਾ ਨਾਮ ਦਮਦਮੀ ਟਕਸਾਲ ਦੇ ਪ੍ਰਸਿੱਧ ਮਹਾਂਪੁਰਸ਼ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਪਾਠ ਦਰਸ਼ਨ ਪੋਥੀ ਵਿਚ ਇਹ ਨਾਮ ਦਿੱਤੇ ਹਨ :

ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ ਦੋਵੇਂ ਸਿੱਖ ਜੋ ਬਾਅਦ ਵਿਚ ਦਿੱਲੀ ਸ਼ਹੀਦ ਹੋਏ। ਭਾਈ ਗੁਰਬਖ਼ਸ਼ ਸਿੰਘ ਜੀ ਮਸੰਦ ਜਿਨ੍ਹਾਂ ਦੀ ਔਲਾਦ ਪੰਜੋਖਰੇ ਸਾਹਿਬ ਹੈ। ਮਸੰਦਾਂ ਦੀ ਹੁਣ ਤੱਕ ਪੱਤੀ ਵਜਦੀ ਹੈ। ਭਾਈ ਗੁਰਦਿੱਤਾ ਜੀ ਜਿਹੜੇ ਬਾਬਾ ਬੁੱਢਾ ਜੀ ਦੀ ਜਗਾ ਛੇਵੇਂ ਥਾਂ 'ਤੇ ਸਨ। ਭਾਈ ਸਤੀ ਰਾਮ ਜੋ ਅੱਠਵੇਂ ਪਾਤਸ਼ਾਹ ਦਾ ਸਿੱਖ ਸੀ ਤੇ ਇਥੋਂ ਹੀ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਮਰਯਾਦਾ ਤੁਰੀ। ਇਸ ਦਾ ਸਬੂਤ ਧਰਮ ਵਿਜੇ ਸ਼ਾਸਤਰ ਵਿਚ ਵੀ ਮਿਲਦਾ ਹੈ। ਸੋ ਇਉਂ ਸ੍ਰੀ ਅਖੰਡ ਪਾਠ ਸਾਹਿਬ ਜੀ ਦੀ ਆਰੰਭਤਾ ਹੋਈ। ਸੋ ਆਪ ਜੀ ਨੇ ਸਾਰਾ ਸ੍ਰੀ ਅਖੰਡ ਪਾਠ ਇਕ ਚੌਂਕੜੇ ਵਿਚ ਬੈਠ ਕੇ ਸੁਣਿਆ।

ਇਸ ਤੋਂ ਇਲਾਵਾ ਵੀ ਧਿਆਨ ਸਾਧਨਾਂ ਵਿਚ ਵੀ ਜਿਸ ਨੂੰ ਭਾਈ ਸੰਤੋਖ ਸਿੰਘ ਜੀ ਨੇ ਵੀ ਆਪਣੀ ਰਚਨਾ ਵਿਚ ਇਉਂ ਲਿਖਿਆ ਹੈ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਤ੍ਰਿਬੈਣੀ 'ਤੇ ਧਿਆਨ ਸਾਧਨਾ ਸਾਧੀ, ਜਿਸਦਾ ਵੇਰਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉੱਪਰ ਆਏ ਸ਼ਬਦ ਵਿਚ ਦਿੱਤਾ ਹੈ ਕਿ :

*ਤਾਤ ਮਾਤ ਮੁਰ ਅਲਖ ਆਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥*

(ਦਸਮ ਗ੍ਰੰਥ, ਅੰਗ ੫੫)

ਭਾਈ ਸੰਤੋਖ ਸਿੰਘ ਜੀ ਨੇ ਭਾਵੇਂ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਜ਼ਿਕਰ ਨਹੀਂ ਕੀਤਾ, ਪਰ ਸ੍ਰੀ ਅਖੰਡ ਪਾਠ ਸਾਹਿਬ ਜੀ ਦਾ ਹਵਾਲਾ ਧਰਮ ਵਿਜੇ ਸ਼ਸਤਰ ਵਿਚ ਦਿੱਤਾ ਹੈ ਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

*ਦੋਹਰਾ॥ ਇਸ ਬਿਧਿ ਕਰੀ ਅਰਾਧਨਾ ਅਲਖ ਰੂਪ ਗੁਰਦੇਵ।*
*ਪਰਮ ਪ੍ਰਸੀਦੇ ਜਾਨਿ ਕੈ ਨਿਸਬਾਸੁਰ ਕੀ ਸੇਵ॥ ੧੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੫੩)

ਫਿਰ ਭਾਈ ਸਾਹਿਬ ਲਿਖਦੇ ਹਨ ਕਿ ਜਦੋਂ ਛੇ ਮਹੀਨੇ ਹੋ ਗਏ।

*ਤੀਰਥ ਰਾਜ ਤ੍ਰਿਬੇਣੀ ਊਪਰ ਬੀਤ ਗਏ ਜਬਿ ਹੂੰ ਖਟ ਮਾਸ।*
*ਪੁੰਨ ਦਾਨ ਦਿਨ ਕਰਤਿ ਬਿਤਾਏ ਤਹੀਂ ਆਨ ਕੀਨਸਿ ਪਰਕਾਸ਼।*

*ਸ੍ਰੀ ਗੁਜਰੀ ਗੁਭ ਧਾਰਯੋ ਪਾਵਨ ਬ੍ਰਧੈ ਚੰਦ ਸਮ ਚਾਰੁ ਉਜਾਸ।*
*ਜਹਿਂ ਕਹਿਂ ਇਸਤ੍ਰੀ ਜੋ ਅਵਿਲੋਕਹਿ ਬਿਸਮਹਿ ਪ੍ਰੇਮ ਪਰਹਿ ਦੁਤਿ ਰਾਸ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧, ਅੰਸੂ ੫੩)

ਗਿਆਨੀ ਗਿਆਨ ਸਿੰਘ ਜੀ ਤਵਾਰੀਖ਼ ਗੁਰੂ ਖ਼ਾਲਸਾ ਵਿਚ ਗੁਰੂ ਜੀ ਬਾਰੇ ਲਿਖਦੇ ਹਨ ਕਿ ਉਹ ੧੫ ਦਿਨ ਤ੍ਰਿਬੈਣੀ 'ਤੇ ਰਹੇ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਇਸੇ ਵਾਰਤਾ ਨੂੰ ਆਪਣੀ ਬਾਣੀ ਵਿਚ ਇਉ ਫ਼ੁਰਮਾਨ ਕੀਤਾ ਹੈ :

*ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥ ੧॥*
*ਤਹੀਂ ਪ੍ਰਕਾਸ ਹਮਾਰਾ ਭਯੋ॥ ਪਟਨਾ ਸ਼ਹਿਰ ਬਿਖੈ ਭਵ ਲਯੋ॥*
*ਮੱਦ੍ਰ ਦੇਸ ਹਮ ਕੋ ਲੇ ਆਏ॥ ਭਾਂਤਿ ਭਾਂਤਿ ਦਾਈਅਨ ਦੁਲਰਾਏ॥ ੨॥*

(ਬਚਿੱਤ੍ਰ ਨਾਟਕ, ਦਸਮ ਗ੍ਰੰਥ, ਅੰਗ ੫੯)

ਮਾਤਾ ਨਾਨਕੀ ਆਪਣੀ ਨੂੰਹ ਸਾਡੀ ਮਾਤਾ ਗੁਜਰ ਕੌਰ ਨੂੰ ਦੇਖ ਕੇ ਬੜੀ ਪ੍ਰਸੰਨ ਹੁੰਦੀ ਹੈ ਜਦੋਂ ਇਹ ਪਤਾ ਚਲ ਗਿਆ ਕਿ ਮੇਰੇ ਪਤੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕੀਤੇ ਹੋਏ ਬਚਨ ਸਫਲ ਹੋਣ 'ਤੇ ਆ ਗਏ ਹਨ। ਗੁਰੂ ਨਾਨਕ ਦਾ ਅਰਾਧਨ ਕਰਦੀ ਮਾਤਾ ਕੜਾਹ ਪ੍ਰਸ਼ਾਦਿ ਬਣਾ ਕੇ ਅਰਦਾਸ ਕਰਕੇ ਪੁੱਤਰ ਦੇ ਨਮਿੱਤ ਅਕਾਲ ਪੁਰਖ ਨੂੰ ਅਰਪਣ ਕਰਦੇ ਹਨ।

*ਮਹਾਂ ਪ੍ਰਤਾਪੀ ਸੁਤ ਕੇ ਸੁਤ ਹ੍ਵੈ ਪਤਿ ਕੋ ਬਾਕ ਅਬਹਿ ਬਿਦਤਾਇ।*
*ਸਕਲ ਗੁਰੁਨਿ ਕੋ ਮਹਾ ਅਰਾਧਤਿ ਕਰਹਿਂ ਤਿਹਾਵਲ ਕੋ ਬਰਤਾਇ॥ ੨੧॥*

ਮਾਤਾ ਜੀ ਇਸ ਲਈ ਉਤਸਵ ਕਰਦੇ ਹਨ ਕਿ ਆਪਣੇ ਪੋਤਰੇ ਦੀ ਬਹੁਤ ਵੱਡੀ ਮਹਿਮਾ ਨੂੰ ਜਾਣਦੇ ਹਨ। ਮਨ ਹੀ ਮਨ ਅਕਾਲ ਪੁਰਖ ਵਾਹਿਗੁਰੂ ਦੀ ਅਰਾਧਨਾ ਕਰਦੇ ਹਨ। ਉਡੀਕ ਕਰਦੇ ਵਰ੍ਹੇ ਬੀਤ ਗਏ। ਮੈਂ ਉਸ ਦਿਨ ਤੋਂ ਬਲਿਹਾਰ ਜਾਵਾਂ ਜਿਸ ਦਿਨ ਪੁੱਤਰ ਦੇ ਪੁੱਤਰ ਦਾ ਮੂੰਹ ਵੇਖਾਂਗੀ।

*ਮਹਿਮਾ ਮਹਾ ਪੌਤ੍ਰ ਕੀ ਜਾਨਤਿ ਯਾਂਤੇ ਉਤਸਵ ਕੋ ਅਧਿਕਾਇ।*
*ਮਨਹੀ ਮਨਹਿਂ ਮਨਾਵਤਿ ਪ੍ਰਭ ਕੋ 'ਏਕੰਕਾਰ ਸਭਿਨਿ ਕੋ ਰਾਇ।*
*ਕਰੋ ਮਨੋਰਥ ਪੂਰਨ ਮਮ ਅਬਿ ਰਹੌਂ ਪ੍ਰਤੀਖਤਿ ਬਰਖ ਬਿਤਾਇ।*
*ਸਦ ਬਲਿਹਾਰ ਜਾਉ ਤਿਸ ਦਿਨ ਪਰ ਸੁਤ ਕੋ ਸੁਤ ਜਬਿ ਮੁਖ ਦਿਖਰਾਇ'॥ ੨੨॥*

ਫੇਰ ਮਾਤਾ ਨਾਨਕੀ ਜੀ ਇਹ ਵੀ ਕਹਿੰਦੇ ਹਨ ਕਿ ਮੇਰੇ ਪੁੱਤਰ ਦੇ ਵੱਡੀ ਉਮਰ ਤੱਕ ਸੰਤਾਨ ਨਹੀਂ ਸੀ ਹੋਈ ਤੇ ਹੁਣ ਤਿੰਨਾਂ ਲੋਕਾਂ ਦੇ ਪ੍ਰਭੂ ਨੇ ਅਰਦਾਸ ਸੁਣ ਲਈ। ਪਰਮੇਸ਼ਰ ਕਿਰਪਾਲੂ ਹੋਇਆ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਬੜਾ ਤੇਜ ਪ੍ਰਤਾਪੀ ਸੁੰਦਰ ਸਹਿਬਜ਼ਾਦਾ ਪੈਦਾ ਹੋਵੇਗਾ। ਉਸ ਦਿਨ ਮੈਂ ਧੰਨਤਾ ਯੋਗ ਭਾਗਾਂ ਵਾਲੀ ਹੋਵਾਂਗੀ, ਜਦੋਂ ਮੇਰੇ ਘਰ ਪੋਤਰਾ ਆ ਜਾਵੇਗਾ।

*ਮਮ ਸੁਤ ਕੇ ਨਹਿਂ ਸੰਤਤਿ ਹੋਈ ਸੰਮਤ ਬੀਤੇ ਬਾਂਛਤਿ ਜਾਲ।*
*ਤੀਨ ਲੋਕ ਪਤਿ ਪ੍ਰਭੁ ਪਰਮੇਸਰ ਮੈਂ ਜਾਨਯੋ ਅਬਿ ਭਯੋ ਕ੍ਰਿਪਾਲ।*
*ਪੁੰਜ ਤੇਜ ਕੋ ਅਧਿਕ ਪ੍ਰਤਾਪੀ ਜਨਮਹਿਗੋ ਅਸ ਸੁੰਦਰ ਬਾਲ।*

*ਧੰਨ ਭਾਗ ਮੈਂ ਬਨੋ ਦਿਵਸ ਤਿਸ ਇਸ ਮਾਤਾ ਕੋ ਮੋਦ ਬਿਸਾਲ॥ ੨੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੧ ਅੰਸੂ ੫੩)

ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਥੇ ਤ੍ਰਿਬੈਣੀ 'ਤੇ ਰਹੇ। ਹਜ਼ਾਰਾਂ ਸੰਗਤਾਂ ਆਉਂਦੀਆਂ ਅਤੇ ਵਿਦਾਇਗੀ ਦੇ ਕੇ ਜਾਂਦੀਆਂ। ਕਈ ਵਾਰ ਤਾਂ ਅਜਿਹਾ ਹੁੰਦਾ ਕਿ ਮੱਥਾ ਟੇਕਣ ਲਈ ਵੇਹਲ ਨਾ ਮਿਲਦੀ ਜਾਂ ਫਿਰ ਲੰਬੀ ਕਤਾਰ ਵਿਚ ਬਹੁਤ ਦੇਰ-ਦੇਰ ਤੱਕ ਖੜੇ ਰਹਿਣਾ ਪੈਂਦਾ। ਜਦੋਂ ਇਸ ਥਾਂ 'ਤੇ ਮਾਤਾ ਗੁਜਰ ਕੌਰ ਜੀ ਦੇ ਉਦਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਰੀਰ ਦਾ ਨਿਵਾਸ ਹੋ ਗਿਆ ਤਾਂ ਮਾਤਾ ਗੁਜਰ ਕੌਰ ਜੀ ਦਾ ਚਿਹਰਾ ਚੜ੍ਹਦੇ ਸੂਰਜ ਦੀ ਲਾਲੀ ਦੀ ਤਰ੍ਹਾਂ ਪ੍ਰਭਾਵ ਵਾਲਾ ਬਣ ਗਿਆ। ਜਿਥੇ ਮਾਤਾ ਨਾਨਕੀ ਜੀ ਨੂੰ ਆਪਣੀ ਨੂੰਹ ਦੀ ਗੋਦ ਭਰਨ ਦੀ ਖ਼ੁਸ਼ੀ ਹੋਈ ਅਤੇ ਇਸ ਖ਼ੁਸ਼ੀ ਵਿਚ ਮਾਤਾ ਨਾਨਕੀ ਆਪਣੇ ਪਤੀ ਦੇ ਕੀਤੇ ਬਚਨਾਂ ਨੂੰ ਯਾਦ ਕਰਕੇ ਬਹੁਤ ਅਨੰਦਤ ਹੁੰਦੀ ਹੈ। ਉਥੇ ਮਾਤਾ ਗੁਜਰ ਕੌਰ ਜੀ ਨੂੰ ਮਾਂ ਬਣਨ ਦੀ ਖ਼ੁਸ਼ੀ ਹੈ। ਇਸ ਦੇ ਨਾਲ ਵੱਡੇ ਗੁਰੂ ਸਾਹਿਬਾਨ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕੀਤੇ, ਉਹ ਬਚਨ ਕਿ ਇਕ ਬਹੁਤ ਵੱਡਾ ਯੋਧਾ, ਮਹਾਂਬਲੀ ਸੂਰਮਾ, ਦਾਨੀ ਜਿਸ ਵਰਗਾ ਇਸ ਸੰਸਾਰ ਵਿਚ ਕੋਈ ਵੀ ਨਹੀਂ। ਇਹ ਸਾਰੇ ਬਚਨ ਆਪਣੀ ਮਾਂ ਤੋਂ ਪਿਆਰੀ ਸੱਸ ਮਾਤਾ ਨਾਨਕੀ ਜੀ ਦੇ ਕਹਿਣ ਤੋਂ ਪਤਾ ਚੱਲਿਆ ਸੀ ਕਿ ਵੱਡੇ ਗੁਰੂਆਂ ਦੇ ਬਚਨ ਹਨ। ਹੁਣ ਇਹਨਾਂ ਬਚਨਾਂ ਨੂੰ ਮਾਤਾ ਗੁਜਰ ਕੌਰ ਚੇਤੇ ਕਰਕੇ ਬੜਾ ਅਨੰਦਤਿ ਹੁੰਦੀ ਹੈ ਕਿ ਮੈਂ ਉਸ ਮਹਾਂਬਲੀ ਅਵਤਾਰੀ ਪੁਰਖ ਦੀ ਮਾਂ ਬਣਨ ਵਾਲੀ ਹਾਂ ਜੋ ਇਕ ਅਗੰਮੀ ਪੁਰਖ ਹੋਵੇਗਾ, ਜਿਸ ਦੀ ਮਿਸਾਲ ਦੇਣ ਵਾਸਤੇ ਸੰਸਾਰ ਵਿਚ ਦੂਸਰਾ ਕੋਈ ਨਹੀਂ ਹੋਵੇਗਾ। ਇਸ ਲਈ ਮਾਤਾ ਗੁਜਰ ਕੌਰ ਗੁਰਬਾਣੀ ਦੀ ਇਸ ਤੁਕ ਅਨੁਸਾਰ।

*ਮਾਤਾ ਕੈ ਮਨਿ ਬਹੁਤੁ ਬਿਗਾਸੁ॥*

(ਆਸਾ ਮਹਲਾ ੫, ਅੰਗ ੩੯੬)

ਵਿਗਾਸ=ਖੇੜੇ ਵਿਚ ਖ਼ੁਸ਼ੀ ਵਿਚ ਰਹਿੰਦੇ ਹਨ, ਕਿਉਂਕਿ ਇਹ ਖ਼ੁਸ਼ੀ ਮਾਤਾ ਦੇ ਅਣਗਿਣਤ ਜਨਮ ਦੀ ਤਪੱਸਿਆ ਦਾ ਫਲ ਹੈ, ਜੋ ਅਜਿਹੇ ਅਦੁੱਤੀ ਪੁੱਤਰ ਦੀ ਮਾਂ ਬਣਨ ਦਾ ਮਾਣ ਮਿਲਣ ਲੱਗਿਆ ਹੈ। ਸੋ ਇਨ੍ਹਾਂ ਹੀ ਦਿਨਾਂ ਵਿਚ ਸੰਗਤਾਂ ਤਾਂ ਭਾਵੇਂ ਨਹੀਂ ਸਨ ਚਾਹੁੰਦੀਆਂ ਪਰ ਗੁਰੂ ਸਾਹਿਬ ਜੀ ਆਪਣੇ ਜ਼ੁੰਮੇ ਪਰਮੇਸ਼ਰ ਦੀ ਲੱਗੀ ਡਿਊਟੀ ਅਨੁਸਾਰ ਜਿਨ੍ਹਾਂ-ਜਿਨ੍ਹਾਂ ਨੂੰ ਤਾਰਣਾ ਸੀ, ਇਥੋਂ ਮਹਾਰਾਜ ਜੀ ਪਰਿਵਾਰ ਸਮੇਤ ਕਾਂਸ਼ੀ ਨੂੰ ਚਲੇ ਗਏ। ਕਾਂਸ਼ੀ ਵਿਚ ਲੋਕਾਂ ਨੂੰ ਤਾਰਦੇ ਹੋਏ ਕਾਂਸ਼ੀ ਤੋਂ ਸੁਸਰਾਮ ਚਾਚੇ ਫੱਗੂ ਦੇ ਘਰ ਨਿਵਾਸ ਕੀਤਾ। ਉਸਨੂੰ ਨਿਹਾਲ ਕੀਤਾ ਫੇਰ ਗਯਾ ਪਹੁੰਚੇ। ਉਸ ਤੋਂ ਬਾਅਦ ਪਟਨਾ ਸਾਹਿਬ ਪਹੁੰਚ ਕੇ ਜੈਤੇ ਸੇਠ ਨੂੰ ਨਿਹਾਲ ਕੀਤਾ ਜਿਸ ਦਾ ਗੰਗਾ, ਗਊ ਦਾ ਰੂਪ ਧਾਰ ਕੇ ਇਸ਼ਨਾਨ ਕਰਾਇਆ ਕਰਦੀ ਸੀ। ਇਸ ਤੋਂ ਬਾਅਦ ਸਾਲਸ ਰਾਏ ਜੌਹਰੀ ਦੀ ਧਰਮਸ਼ਾਲ ਵਿਚ ਰਹੇ। ਇਸ ਥਾਂ 'ਤੇ ਗੁਰੂ ਨਾਨਕ ਦੇਵ ਜੀ ਚਾਰ ਮਹੀਨੇ ਰੁਕੇ ਸਨ। ਭਾਈ ਅਧਰਕੇ ਨੂੰ ਮੁਖੀ ਬਣਾ ਕੇ ਸਾਲਸ ਰਾਏ ਨੂੰ ਉਸਦੇ ਪੈਰੀਂ ਪਾਇਆ। ਉਥੇ ਬੜਾ ਸੁੰਦਰ ਮਕਾਨ ਤੇ ਕਾਠ ਦਾ ਬੰਗਲਾ ਪ੍ਰੇਮੀ ਸਿੱਖ ਨੇ ਧਰਮ ਅਰਥ ਬਣਾ ਰੱਖਿਆ ਸੀ। ਅਧਰਕੇ ਦੀ ਸੰਤਾਨ ਵਿਚੋਂ ਹੀ ਘਨਸਯਾਮ ਤੇ ਗੁਲਾਬਰਾਇ ਉਸ ਦੇਸ਼ ਦੇ ਮਸੰਦ ਸਨ। ਉਹਨਾਂ ਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਨੇ ਉਸੇ ਮਕਾਨ ਵਿਚ ਨਿਵਾਸ ਕੀਤਾ।

ਇਸ ਤੋਂ ਬਾਅਦ ਇਤਿਹਾਸ ਵਿਚ ਰਾਜੇ ਬਿਸ਼ਨ ਸਿੰਘ ਦੀ ਸਹਾਇਤਾ 'ਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਅਸਾਮ ਵਿਚ ਜਾਣਾ ਲਿਖਿਆ ਹੈ। ਤਵਾਰੀਖ਼ ਗੁਰੂ ਖ਼ਾਲਸਾ ਵਿਚ ਵੀ ਨਾਮ ਬਿਸ਼ਨ ਸਿੰਘ ਜੋਧਪੁਰੀਆ ਆਇਆ ਹੈ। ਤਵਾਰੀਖ ਗੁਰੂ ਖ਼ਾਲਸਾ ਵਿਚ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਹ ਨਾਮ ਇਤਿਹਾਸ ਦੀ ਛਾਣ-ਬੀਣ ਕਰਨ ਤੋਂ ਬਿਨਾਂ ਗ਼ਲਤ ਲਿਖੇ ਗਏ ਹਨ। ਜੋਧਪੁਰ ਵਿਚ ਬਿਸ਼ਨ ਸਿੰਘ ਨਾਮ ਦਾ ਕੋਈ ਰਾਜਾ ਨਹੀਂ ਹੋਇਆ। ਬਿਸ਼ਨ ਸਿੰਘ ਰਾਜਾ ਰਾਮ ਸਿੰਘ ਦਾ ਬੇਟਾ ਸੀ, ਜੋ ਜੈਪੁਰ ਨਿਵਾਸੀ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਸਮੇਂ ਰਾਜੇ ਰਾਮ ਸਿੰਘ ਦਾ ਬੇਟਾ ਬਹੁਤ ਛੋਟਾ ਸੀ। ਉਹ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਆਪਣੀ ਸਹਾਇਤਾ ਵਾਸਤੇ ਸਤਿਗੁਰੂ ਜੀ ਨੂੰ ਲੈ ਕੇ ਗਿਆ ਸੀ। ਇਤਿਹਾਸ ਵਿਚ ਇਹ ਦੋ ਚੀਜ਼ਾਂ ਉਕਾਈ ਨਾਲ ਲਿਖੀਆਂ ਮਿਲਦੀਆਂ ਹਨ। ਇਕ ਤਾਂ ਜੈਪੁਰ ਦੀ ਬਜਾਏ ਜੋਧਪੁਰ ਤੇ ਦੂਸਰਾ ਰਾਮ ਸਿੰਘ ਦੀ ਬਜਾਏ ਬਿਸ਼ਨ ਸਿੰਘ ਨਾਮ ਹੈ।

ਇਥੇ ਇਹ ਸਪੱਸ਼ਟ ਹੋਇਆ ਕਿ ਇਤਿਹਾਸ ਵਿਚ ਆਏ ਬਿਸ਼ਨ ਸਿੰਘ ਨਾਮ ਨੂੰ ਉਸਦੇ ਥਾਂ 'ਤੇ ਰਾਮ ਸਿੰਘ ਸਮਝਿਆ ਜਾਵੇ। ਇਸ ਰਾਜੇ ਦੀ ਬੇਨਤੀ ਕਰਨ ਤੋਂ ਕਿ ਮੈਨੂੰ ਔਰੰਗਜ਼ੇਬ ਨੇ ਬੇਈਮਾਨੇ ਨਾਲ ਕਾਮਰੂਪ (ਅਸਾਮ) ਦੇਸ਼ ਨੂੰ ਫਤਹਿ ਕਰਨ ਵਾਸਤੇ ਮੁਹਿੰਮ ਤੇ ਜਾਣ ਦਾ ਹੁਕਮ ਦਿੱਤਾ ਹੈ। ਉਹ ਜਾਦੂ-ਟੂਣਿਆਂ ਦਾ ਦੇਸ਼ ਹੋਣ ਕਰਕੇ ਸਾਰੇ ਹਾਰ ਖਾ ਕੇ ਮੁੜਦੇ ਰਹੇ ਹਨ, ਔਰੰਗਜ਼ੇਬ ਜਾਣ ਬੁੱਝ ਕੇ ਹਿੰਦੂ ਰਾਜਿਆਂ ਨੂੰ ਭੇਜਦਾ ਸੀ। ਜੇ ਜਿੱਤ ਮਿਲੇ ਤਾਂ ਮੁਲਕ ਮੇਰੇ ਅਧੀਨ, ਜੇ ਰਾਜਾ ਮਰੇ ਤਾਂ ਇਕ ਹਿੰਦੂ ਰਾਜਾ ਮਰੇ। ਸਤਿਗੁਰੂ ਜੀ ਨੇ ਇਸਦੀ ਬੇਨਤੀ ਸੁਣੀ ਅਤੇ ਵੀਚਾਰਿਆ ਕਿ ਜਿਸ ਥਾਂ 'ਤੇ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦੇ ਬੀਜ ਬੀਜੇ ਸਨ, ਉਹ ਸਿੱਖੀ ਰੂਪੀ ਖੇਤੀ ਕੁਮਲਾਈ ਹੋਈ ਹੈ। ਉਸ ਨੂੰ ਉਪਦੇਸ਼ ਦਾ ਪਾਣੀ ਲਾਉਣ ਲਈ ਅਤੇ ਰਾਜੇ ਰਾਮ ਸਿੰਘ ਦੀ ਸਹਾਇਤਾ ਕਰਨ ਲਈ ਗੁਰੂ ਜੀ ਰਾਜੇ ਰਾਮ ਸਿੰਘ ਨਾਲ ਜਾਣ ਲਈ ਤਿਆਰ ਹੋ ਗਏ। ਸੰਮਤ ੧੭੨੩ ਬਿ: ਨੂੰ ਦੁਸਹਿਰੇ ਤੋਂ ਬਾਅਦ ਰਾਜੇ ਰਾਮ ਸਿੰਘ ਦੇ ਨਾਲ ਜਦੋਂ ਜਾਣ ਦੇ ਲਈ ਤਿਆਰ ਹੋਏ ਤਾਂ ਰਾਜੇ ਰਾਮ ਸਿੰਘ ਨੇ ਆਪਣੇ ਜ਼ੁੰਮੇਵਾਰ ਬੰਦੇ ਗੁਰੂ ਜੀ ਦੇ ਪਰਿਵਾਰ ਦੀ ਸੇਵਾ ਲਈ ਛੱਡੇ, ਜੋ ਹਰ ਪ੍ਰਕਾਰ ਕਰਕੇ ਪਰਿਵਾਰ ਦੀ ਸੇਵਾ ਸੰਭਾਲ ਕਰਨ ਤੇ ਗੁਰੂ ਸਾਹਿਬ ਨੇ ਆਪਣੇ ਵੱਲੋਂ ਮਾਤਾ ਗੁਜਰ ਕੌਰ ਦੇ ਭਰਾ ਕ੍ਰਿਪਾਲ ਚੰਦ, ਮੁਨਸ਼ੀ ਸਾਹਿਬ ਚੰਦ, ਦੀਵਾਨ ਮਤੀ ਰਾਮ, ਸਤੀਰਾਮ, ਚਰਨਦਾਸ ਆਪਣੇ ਮੋਹਤਬਿਰਾਂ ਨੂੰ ਮਾਤਾ ਨਾਨਕੀ ਜੀ ਤੇ ਆਪਣੇ ਮਹਿਲਾਂ ਪਾਸ ਛੱਡ ਕੇ, ਆਪ ਸਤਿਗੁਰੂ ਜੀ ਰਾਜੇ ਨਾਲ ਰਸਤੇ ਵਿਚ ਅਨੇਕਾਂ ਥਾਵਾਂ 'ਤੇ ਤਾਰਦੇ ਹੋਏ ਆਸਾਮ ਪਹੁੰਚੇ। ਇਕ-ਇਕ ਥਾਂ ਦਾ ਵੇਰਵਾ ਇਸ ਲਈ ਨਹੀਂ ਦਿੱਤਾ ਤਾਂ ਕਿ ਅਵਤਾਰ ਪ੍ਰਕਰਣ ਦਾ ਬਹੁਤਾ ਵਿਸਥਾਰ ਨਾ ਹੋ ਜਾਵੇ। ਅਸਾਮ ਦਾ ਰਾਜਾ ਪ੍ਰਣਪਾਲ ਜੋ ਦਿੱਲੀ ਦੇ ਤਖ਼ਤ ਤੋਂ ਆਕੀ ਹੋਇਆ ਸੀ। ਗੁਰੂ ਜੀ ਨੇ ਵਿਚ ਪੈ ਕੇ ਰਾਜੇ ਰਾਮ ਸਿੰਘ ਤੇ ਅਸਾਮਪਤੀ ਰਾਜੇ ਪ੍ਰਣਪਾਲ ਦੀ ਆਪਸ ਵਿਚ ਸੁਲ੍ਹਾ ਕਰਵਾ ਦਿੱਤੀ। ਇਕ ਦੂਜੇ ਦੇ ਭਾਈ-ਵਾਲ ਬਣਾ ਦਿੱਤੇ। ਇਕ ਦੂਜੇ ਦੀਆਂ ਪੱਗਾਂ ਵੱਟਾ ਕੇ ਇਕ ਦੂਜੇ ਦੇ ਦੁੱਖ-ਸੁੱਖ ਦੇ ਸਾਂਝੀ ਬਣਾ ਦਿੱਤਾ। ਇਥੇ ਇਹ ਵੀ ਲਿਖਣਾ ਜ਼ਰੂਰੀ ਹੈ ਕਿ ਆਸਾਮ ਹਿੰਦੋਸਤਾਨ ਦੇ ਕਿਸ ਕੋਨੇ ਵਿਚ ਹੈ। ਆਸਾਮ ਦਾ ਦੂਸਰਾ ਨਾਮ ਕਾਮਰੂਪ ਦੇਸ਼ ਵੀ ਹੈ। ਇਹ ਬੰਗਾਲ ਦੇ ਉੱਤਰ ਪੂਰਬ ਅਤੇ ਹਿਮਾਲਿਆ ਦੇ ਦੱਖਣ ਵੱਲ ਵੱਸਿਆ ਹੋਇਆ ਹੈ, ਜਿਸ ਵਿਚ ਜੰਗਲ ਤੇ ਖਾਨਾਂ ਬਹੁਤ ਹਨ। ਇਸ ਦੇਸ਼ ਵਿਚ ਨਦੀ ਨਾਲਿਆਂ ਦੀ ਅਧਿਕਤਾ ਹੈ।

ਗੁਰੂ ਜੀ ਨੇ ਜਿਸ ਜਗ੍ਹਾ ਆਪਣਾ ਟਿਕਾਣਾ ਕੀਤਾ। ਉਹ ਜਗ੍ਹਾ ਹੁਣ ਦਮਦਮਾ ਅਸਥਾਨ ਦੇ ਨਾਮ ਨਾਲ ਪ੍ਰਸਿੱਧ ਹੈ। ਸਤਿਗੁਰੂ ਜੀ ਇਥੇ ਠਹਿਰੇ ਹੋਏ ਸਨ ਤੇ ਉਧਰ ਉਹ ਸਮਾਂ ਆਣ ਪਹੁੰਚਿਆ, ਜਿਸ ਵੇਲੇ ਧਰਮ ਰੱਖਿਅਕ, ਖ਼ਾਲਸਾ ਪੰਥ ਦੀ ਸਿਰਜਣਾ ਕਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਸਾਰ ਵਿਚ ਆਗਮਨ ਹੋਣਾ ਸੀ। ਸਤਿਗੁਰੂ ਜੀ ਦੇ ਅਵਤਾਰ ਧਾਰਨ ਦੇ ਪ੍ਰਸੰਗ ਵਿਚ ਉਸ ਪਵਿੱਤਰ ਅਸਥਾਨ ਦੀ ਗੱਲ ਕਰਨੀ ਵੀ ਜ਼ਰੂਰੀ ਹੈ, ਜਿਥੇ ਆਪ ਜੀ ਨੇ ਅਵਤਾਰ ਧਾਰਿਆ। ਉਸ ਪਵਿੱਤਰ ਸ਼ਹਿਰ ਦਾ ਨਾਮ ਸ੍ਰੀ ਪਟਨਾ ਸਾਹਿਬ ਹੈ। ਇਹ ਸ਼ਹਿਰ ਸਭ ਤੋਂ ਪਹਿਲਾਂ ਰਾਜੇ ਅਜਾਤਸ਼ਤ੍ਰੂ ਨੇ ਅਬਾਦ ਕੀਤਾ ਸੀ। ਗ੍ਰੰਥਾਂ ਵਿਚ ਇਸਦੇ ਤਿੰਨ-ਚਾਰ ਨਾਮ ਮਿਲਦੇ ਹਨ। ਜਿਵੇਂ ਕੁਸਮਪੁਰੀ, ਪਦਮਾਵਤੀ, ਪੁਸ਼ਪਪੁਰ ਆਦਿ ਤੇ ਇਹਨਾਂ ਨਾਮਾਂ ਵਿਚ ਪਾਟਲੀ ਪੁਤ੍ਰ ਪ੍ਰਸਿੱਧ ਨਾਮ ਹੈ। ਇਹ ਸ਼ਹਿਰ ਬਹੁਤ ਪੁਰਾਣਾ ਮੰਨਿਆ ਪ੍ਰਮੰਨਿਆ ਇਤਿਹਾਸ ਵਿਚ ਆਪਣੀ ਪ੍ਰਸਿੱਧਤਾ ਰੱਖਦਾ ਹੈ। ਇਹ ਸ਼ਹਿਰ ਮਗਧ ਦੇਸ਼ (ਬਿਹਾਰ) ਦੀ ਰਾਜਧਾਨੀ ਪੁਰਾਤਨ ਸਮੇਂ ਵਿਚ ਪ੍ਰਸਿੱਧ ਸੀ। ਇਹ ਸ਼ਹਿਰ ਗੰਗਾ ਦੇ ਕਿਨਾਰੇ ਸਥਿਤ ਹੈ, ਸ਼ਹਿਰ ਦੇ ਨਾਲ-ਨਾਲ ਗੰਗਾ ਦੂਰ ਤਕ ਲੱਗਦੀ ਹੈ। ਇਸ ਦੀ ਲੰਬਾਈ ਚੌੜਾਈ ਮਹਾਨ ਕੋਸ਼ ਵਿਚ ਇਉਂ ਦਿੱਤੀ ਗਈ ਹੈ :

ਚੰਦਰ ਗੁਪਤ ਮੌਰੀਆ ਦੇ ਵੇਲੇ ਪਟਨੇ ਦੀ ਆਬਾਦੀ ੯ ਮੀਲ ਲੰਮੀ ਅਤੇ ਡੇਢ ਮੀਲ ਚੌੜੀ ਸੀ। ਸ਼ਹਿਰ ਦੇ ਚਾਰੇ ਪਾਸੇ ਪੱਕੀ ਕੰਧ ਬਣੀ ਹੋਈ ਸੀ, ਜਿਸਦੇ ੫੭੦ ਬੁਰਜ ਤੇ ੬੪ ਦਰਵਾਜ਼ੇ ਸਨ। ਇਸਦੀ ਖਾਈ ਸੱਠ ਫੁੱਟ ਚੌੜੀ ਅਤੇ ਪੈਤਾਲੀ ਫੁੱਟ ਡੂੰਘੀ ਸੀ। ਔਰੰਗਜ਼ੇਬ ਨੇ ਆਪਣੇ ਪੋਤੇ ਅਜ਼ੀਮ ਨੂੰ ਪਟਨੇ ਦਾ ਗਵਰਨਰ ਬਣਾ ਕੇ ਨਾਮ ਅਜ਼ੀਮਾਬਾਦ ਰੱਖਿਆ ਸੀ। ਜਿਵੇਂ ਪੁਰਾਣੀ ਦਿੱਲੀ ਦੇ ਖੰਡਹਰ ਨਵੀਂ ਦਿੱਲੀ ਤੋਂ ਵਿੱਥ ਤੇ ਮਿਲਦੇ ਹਨ, ਉਵੇਂ ਪਾਟਲੀ ਪੁੱਤਰ ਦੇ ਖੰਡਹਰ ਵੀ ਪਟਨੇ ਪਾਸ ਪਾਏ ਜਾਂਦੇ ਹਨ ਅਤੇ ਮਹਾਰਾਜਾ ਅਸ਼ੋਕ ਦੇ ਰਾਜਭਵਨ ਦੇ ਚਿੰਨ੍ਹ ਵੀ ਮਿਲਦੇ ਹਨ।

ਇਸ ਮਗਧ ਦੇਸ਼ ਦੀ ਰਾਜਧਾਨੀ ਦਾ ਪ੍ਰਤਾਪੀ ਰਾਜਾ ਬ੍ਰਿਹਦਰਥ ਜਿਸਦੇ ਘਰ ਬਹੁਤ ਵੱਡਾ ਬਲੀ ਜਿਸ ਦਾ ਇਤਿਹਾਸ ਦੇ ਪੰਨਿਆ 'ਤੇ ਵਿਸ਼ੇਸ਼ ਕਰਕੇ ਨਾਮ ਹੈ, ਜਰਾਸੰਧ ਪੈਦਾ ਹੋਇਆ। ਜਰਾਸੰਧ ਨੂੰ ਖੜਗੇਸ਼ ਵੀ ਕਿਹਾ ਜਾਂਦਾ ਹੈ। ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਨੇ ਇਸਨੂੰ ਖੜਗ ਸਿੰਘ ਲਿਖਿਆ ਹੈ। ਇਹ ਇਤਨਾ ਬਲਵਾਨ ਹੋਇਆ ਕਿ ਇਸ ਦੀ ਸ਼ਕਤੀ ਅੱਗੇ ਭਗਵਾਨ ਕ੍ਰਿਸ਼ਨ ਨੂੰ ਵੀ ਕਈ ਵਾਰ ਰਣ ਵਿਚ ਭੱਜਣਾ ਪਿਆ। ਜਰਾਸੰਧ ਦੇ ਰੱਥ ਦੇ ਪਹੀਆਂ ਦੇ ਨਿਸ਼ਾਨ ਤੇ ਕਿਲ੍ਹੇ ਦੇ ਨਿਸ਼ਾਨ ਹੁਣ ਤੱਕ ਰਾਜਗਿਰੀ ਦੇ ਪਰਬਤ 'ਤੇ ਕਾਇਮ ਹਨ। ਇਸ ਮਹਾਂਬਲੀ ਨੇ ਸਾਰੇ ਭਾਰਤ ਦੇ ਰਾਜਿਆਂ ਨੂੰ ਜਿੱਤ ਕੇ ਸਾਰੇ ਭਾਰਤ 'ਤੇ ਰਾਜ ਕੀਤਾ ਤੇ ਕਾਫ਼ੀ ਦੇਰ ਤੱਕ ਰਾਜਧਾਨੀ ਪਟਨਾ ਰਹੀ। ਪਟਨਾ ਸਾਹਿਬ ਦਾ ਵੇਰਵਾ ਦੇ ਕੇ ਅਤੇ ਆਸਾਮ ਦੇਸ਼ ਦੇ ਲਈ ਸੰਖੇਪ ਅੱਖਰ ਜਾਣਕਾਰੀ ਦੇ ਕੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਜਾਣਕਾਰੀ ਦਾ ਅਸਾਮ ਵਿਚ ਦਮਦਮਾ ਅਸਥਾਨ ਠਹਿਰਣ ਦਾ ਜ਼ਿਕਰ ਕਰਨ ਤੋਂ ਬਾਅਦ ਹੁਣ ਉਸ ਪਵਿੱਤਰ ਘੜੀਆਂ ਦਾ ਵੇਰਵਾ ਜੋ ਇਤਿਹਾਸ ਦੇ ਪੰਨਿਆਂ 'ਤੇ ਕਈ ਰੂਪਾਂ ਵਿਚ ਮਿਲਦਾ ਹੈ, ਉਸ ਦੇ ਕੁਝ ਸੁਨਹਿਰੀ ਅੰਸ਼ੂ ਲਿਖੇ ਜਾਂਦੇ ਹਨ। ਜਿਸ ਵੇਲੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਘਰ ਦਸਵੇਂ ਰੂਪ ਵਿਚ ਸੰਸਾਰ ਵਿਚ ਨਵਾਂ ਧਰਮ ਖ਼ਾਲਸਾ ਦੀ ਸਿਰਜਣਾ ਕਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਧਾਰਨ ਦਾ ਸਮਾਂ ਆਣ ਪਹੁੰਚਿਆ, ਜਿਸ ਨੂੰ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ –

*ਅਬਿ ਮੈਂ ਜਨਮ ਕਥਾ ਚਿਤ ਲਾਇ। ਦਸਮੇਂ ਗੁਰ ਕੀ ਕਹੌਂ ਬਨਾਇ॥ ੫੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੧)

ਇਥੇ ਭਾਈ ਸੰਤੋਖ ਸਿੰਘ ਜੀ ਨੇ ਰਾਸ ੧੨ ਦੇ ੧੨ ਅੰਸੂ ਵਿਚ ਗੁਰੂ ਜੀ ਦੇ ਅਵਤਾਰ ਧਾਰਨ ਸਬੰਧੀ ਬੜੇ ਸੁੰਦਰ ਤਿੰਨ ਸਵੱਈਏ ਉਚਾਰਨ ਕੀਤੇ ਹਨ, ਜਿਨ੍ਹਾਂ ਚੋਂ ਇਥੇ ਦੋ ਲਿਖੇ ਜਾਂਦੇ ਹਨ। ਪਰ ਇਸ ਤੋਂ ਪਹਿਲਾਂ ਗੁਰੂ ਜੀ ਦਾ ਅਵਤਾਰ ਧਾਰਨ ਸੰਮਤ ਦਿੱਤਾ ਜਾਂਦਾ ਹੈ। ੧੭੨੩ ਬਿ: ਸੰਮਤ ਪੋਹ ਸੁਦੀ ਸਪਤਮੀ, ੨੩ ਪੋਹ ਦਿਨ ਐਤਵਾਰ, ਧ੍ਰਿਸਟਾ ਖਗ ਨੱਛਤ੍ਰ ਮੁਤਾਬਿਕ ਈ: ਸੰਨ ੧ ਜਨਵਰੀ ੧੬੬੬ ਨੂੰ ਗੁਰੂ ਜੀ ਨੇ ਅਵਤਾਰ ਧਾਰਿਆ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਦੇ ਅਨੁਸਾਰ ਬਿ: ਸੰਮਤ ੧੭੨੩ ਪੋਹ ਸੁਦੀ ਸਪਤਮੀ ੨੩ ਪੋਹ ਦਿਨ ਸ਼ਨੀਵਾਰ ਮੁਤਾਬਿਕ ਈ: ਸੰਨ ੨੨ ਦਸੰਬਰ ੧੬੬੬ ਹੈ।

ਜਿਸ ਰਾਤ ਕਲਗੀਧਰ ਜੀ ਦਾ ਅਵਤਾਰ ਸੰਸਾਰ ਵਿਚ ਹੋਇਆ, ਉਸ ਵੇਲੇ ਸਵਾ ਪਹਿਰ ਰਾਤ ਰਹਿੰਦੀ ਸੀ। ਇਸ ਮੁਬਾਰਿਕ ਰਾਤ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਸਾਰੀ ਰਾਤ ਚੌਂਕੜਾ ਮਾਰ ਕੇ ਸਮਾਧੀ ਸਥਿਤ ਰਹੇ। ਸੰਗਤਾਂ ਵੀ ਬੈਠੀਆਂ ਰਹੀਆਂ ਪਰ ਸਭ ਨੂੰ ਹੈਰਾਨੀ ਸੀ ਕਿ ਅੱਜ ਸਤਿਗੁਰੂ ਜੀ ਅਰਾਮ ਨਹੀਂ ਕਰ ਰਹੇ ਫਿਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੋਇਆ। ਕੀਰਤਨ ਦੀ ਸਮਾਪਤੀ ਤੋਂ ਬਾਅਦ ਆਪ ਜੀ ਮੁਸਕਰਾ ਪਏ ਤਾਂ ਸੰਗਤਾਂ ਨੇ ਪੁੱਛਿਆ ਮਹਾਰਾਜ ! ਆਪ ਜੀ ਦੇ ਹੱਸਣ ਦਾ ਕੀ ਕਾਰਨ ਹੈ? ਆਪ ਜੀ ਤਾਂ ਕਦੇ ਇਸ ਤਰ੍ਹਾਂ ਹੱਸੇ ਨਹੀਂ। ਫਿਰ ਸਾਹਮਣੇ ਕੋਈ ਹੱਸਣ ਵਾਲਾ ਕਾਰਨ ਵੀ ਨਜ਼ਰ ਨਹੀਂ ਆਉਂਦਾ। ਤਾਂ ਸਤਿਗੁਰੂ ਜੀ ਨੇ ਰੂਹਾਨੀਅਤ ਰੰਗ ਵਿਚ ਭਵਿੱਖ ਬਚਨ ਬੋਲੇ ਕਿ ਭਾਈ ਅੱਜ ਅਗੰਮੀ ਮਰਦ ਦਾ ਸੰਸਾਰ 'ਚ ਆਉਣਾ ਹੋਇਆ ਹੈ, ਜੋ ਨਿਤਾਣੇ ਲੋਕਾਂ ਵਿਚ ਤਾਣ ਭਰੇਗਾ ਤੇ ਹਿੰਦੂ ਤੁਰਕਾਂ ਤੋਂ ਨਿਆਰਾ ਪੰਥ ਤੋਰੇਗਾ। ਸਿੱਖਾਂ ਨੇ ਫੇਰ ਪੁੱਛਿਆ, ਮਹਾਰਾਜ ! ਆਪ ਕ੍ਰਿਪਾ ਕਰਕੇ ਖੋਲ੍ਹ ਕੇ ਦੱਸੋ ਤਾਂ ਗੁਰੂ ਜੀ ਨੇ ਕਿਹਾ ਕਿ ਗੁਰੂ ਨਾਨਕ ਦੀ ਜੋਤ ਲਈ ੧੦ਵੇਂ ਜਾਮੇ ਦਾ ਅਵਤਰਣ ਹੋਇਆ ਹੈ। ਸਿੱਖਾਂ ਨੇ ਫਿਰ ਸ਼ੰਕਾ ਕੀਤੀ ਮਹਾਰਾਜ! ਨੌਵੇਂ ਜਾਮੇ ਦੇ ਹੁੰਦਿਆਂ ੧੦ਵਾਂ ਜਾਮਾਂ ਇਹ ਗੱਲ ਸਾਡੇ ਕੁਝ ਸਮਝ ਨਹੀਂ ਆਈ ਤਾਂ ਗੁਰੂ ਜੀ ਨੇ ਦੱਸਿਆ ਕਿ ਜਿੰਨੀ ਦੇਰ ਤੱਕ ਨੌਵਾਂ ਜਾਮਾ ਹੈ ਉਨੀ ਦੇਰ ਤੱਕ ੧੦ਵੇਂ ਜਾਮੇ 'ਚ ਗੁਰੂ ਵਾਲੇ ਕਰਤਵ ਨਹੀਂ ਕਰੇਗਾ। ਸਿੱਖਾਂ ਦੇ ਪੁੱਛਣ ਤੋਂ ਕਿ ਅਵਤਾਰ ਕਿੱਥੇ ਪ੍ਰਗਟ ਹੋਇਆ ਹੈ ਤਾਂ ਉੱਤਰ 'ਚ ਸਤਿਗੁਰੂ ਜੀ ਨੇ ਕਿਹਾ ਕਿ ਪਟਨਾ ਸ਼ਹਿਰ ਦੀ ਧਰਤੀ ਨੂੰ ਭਾਗ ਲਾਏ ਹਨ। ਸਿਆਣੇ ਸਿੱਖ ਝੱਟ ਸਮਝ ਗਏ ਅਤੇ ਪੁੱਛਿਆ ਕਿ ਸਤਿਗੁਰੂ ਜੀ ਤੁਹਾਡੀ ਰਮਜ਼ ਇਹ ਨਹੀਂ ਦੱਸ ਰਹੀ ਕਿ ਤੁਹਾਡੇ ਘਰ ਸਾਹਿਬਜ਼ਾਦਾ ਪ੍ਰਗਟ ਹੋਇਆ ਹੈ। ਤਾਂ ਮਹਾਰਾਜ ਜੀ ਨੇ ਕਿਹਾ ਹਾਂ ਮੇਰੇ ਪਿਤਾ ਜੀ ਦੇ ਬਚਨ ਪੂਰੇ ਹੋਏ ਹਨ, ਜਿਨ੍ਹਾਂ ਨੇ ਮੇਰੀ ਮਾਤਾ ਜੀ ਨੂੰ ਕਿਹਾ ਸੀ ਕਿ ਤੇਰੇ ਘਰ ਮਹਾਂਬਲੀ ਅਵਤਾਰ ਪੁੱਤਰ ਪੈਦਾ ਹੋਵੇਗਾ।

ਜਿਸ ਵੇਲੇ ਕਲਗੀਧਰ ਜੀ ਦਾ ਮਾਤਾ ਗੁਜਰ ਕੌਰ ਜੀ ਦੀ ਕੁੱਖ ਤੋਂ ਪ੍ਰਗਟ ਹੋਣਾ ਹੋਇਆ, ਘਰ ਵਿਚ ਇਤਨਾ

ਚਾਨਣਾ ਹੋ ਗਿਆ ਕਿ ਜਿਸ ਦਾ ਕੋਈ ਤੋਲ ਮਾਪ ਨਹੀਂ ਬਣਦਾ। ਜਿਸ ਘਰ ਵਿਚ ਆਪ ਜੀ ਦਾ ਅਵਤਾਰ ਹੋਇਆ, ਉਸ ਘਰ ਦੇ ਉੱਤੇ ਦੇਵਤਿਆਂ ਨੇ ਫੁੱਲ ਵਰਸਾਏ।

ਖ਼ੁਸ਼ੀ ਦੇ ਵਾਜੇ ਵੱਜੇ, ਅਕਾਸ਼ ਵਿਚ ਬਿਬਾਨਾਂ ਦੇ ਪ੍ਰਕਾਸ਼ ਲੋਕਾਂ ਨੇ ਵੇਖੇ। ਜੈ ਜੈ ਕਾਰ ਦੀਆਂ ਧੁਨੀਆਂ ਤੇ ਖ਼ੁਸ਼ੀ ਦਾ ਸੰਗੀਤ ਆਕਾਸ਼ ਵਿਚ ਦੇਵਤੇ ਗਾਉਂਦੇ ਸੁਣੇ ਗਏ। ਇਸ ਅਲੌਕਿਕ ਰਚਨਾ ਨੂੰ ਵੇਖਕੇ ਲੋਕਾਂ ਨੇ ਬੜਾ ਅਸਚਰਜ ਮੰਨਿਆ। ਪਰ ਈਸ਼ਵਰੀ ਮਾਇਆ ਨੇ ਅਜਿਹੀ ਬੁੱਧ ਫੇਰ ਦਿੱਤੀ ਕਿ ਕਿਸੇ ਨੂੰ ਇਹ ਪਤਾ ਨਹੀਂ ਚੱਲਿਆ ਕਿ ਬਾਲਕਰੂਪ 'ਚ ਸਰਬ ਸ਼ਕਤੀਮਾਨ ਅਕਾਲ ਪੁਰਖ ਦਾ ਪੁੱਤਰ ਸਾਡੀ ਕਲਿਆਣ ਵਾਸਤੇ ਆਇਆ ਹੈ। ਇਸ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ :

*ਤੇਗ ਬਹਾਦਰ ਪਿਤਾ ਕੋ ਘਰ ਸ੍ਰੀ ਗੁਜਰੀ ਮਾਤ।*
*ਸੱਤ੍ਰਾ ਸੈ ਤੇਈ ਸੁਦੀ ਸਤੇ ਪੋਖ ਬਖਯਾਤ॥*
*ਪਟਨੇਂ ਮੈਂ ਪਰਗਟ ਭਏ ਗੁਰ ਗੋਬਿੰਦ ਮਿਰਗਿੰਦ।*
*ਪੰਥ ਖ਼ਾਲਸਾ ਰਚਯੋ ਜਿਨ ਰੱਖਕ ਹਿੰਦੁਨ ਜਿੰਦੁ॥*

(ਪੰਥ ਪ੍ਰਕਾਸ਼, ਪੰਨਾ ੧੨੧)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ:

*ਸੋਢੀ ਕੁਲ ਭੂਖਨ ਜਨਮ, ਪੂਸ ਮਾਸ ਮਹਿ ਲੀਨ।*
*ਹੁਤੀ ਸੁਦੀ ਥਿਤਿ ਸਪਤਮੀ ਸੁੰਦਰ ਸਮੈਂ ਸੁ ਚੀਨ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੩)

ਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਆਪ ਜੀ ਦੇ ਅਵਤਾਰ ਧਾਰਨ ਵੇਲੇ ਗ੍ਰਹਿ ਵਿਚ ਅੱਠ ਦੀਵੇ ਜਗਦੇ ਸਨ। ਉਸ ਰੱਬੀ ਪ੍ਰਕਾਸ਼ ਦੇ ਸਾਹਮਣੇ ਜੋ ਆਪ ਜੀ ਦੇ ਅਵਤਾਰ ਧਾਰਨ ਸਮੇਂ ਹੋਇਆ, ਉਸ ਪ੍ਰਕਾਸ਼ ਵਿਚ ਇਹਨਾਂ ਦੀਵਿਆਂ ਦੀ ਰੌਸ਼ਨੀ ਮਾਨੋਂ ਇਉਂ ਖ਼ਤਮ ਹੋ ਗਈ ਜਿਵੇਂ ਸੂਰਜ ਦੇ ਸਾਹਮਣੇ ਜਗਦੇ ਦੀਵਿਆਂ ਦੀ ਕੋਈ ਕਦਰ ਨਹੀਂ ਰਹਿੰਦੀ।

*ਸ੍ਰੀ ਗੁਜਰੀ ਬਡਭਾਗ ਪ੍ਰਸੂਤਾ। ਉਪਜਯੋ ਬਾਲਕਿ ਛਬਿ ਅਦਭੂਤਾ।*
*ਅਸ਼ਟ ਦੀਪ ਦੀਪਤਿ ਗ੍ਰਿਹ ਜਾਨੋਂ॥ ਦੁਤਿ ਘਟ ਗਈ ਉਦਯੋ ਰਵਿ ਮਾਨੋਂ॥ ੪॥*

ਅਵਤਾਰ ਧਾਰਨ ਦੇ ਸੰਬੰਧ 'ਚ ਭਾਈ ਸਾਹਿਬ ਜੀ ਆਪਣੀ ਭਾਵਨਾਂ ਦੇ ਬੋਲ ਇਸ ਪ੍ਰਕਾਰ ਲਿਖਦੇ ਹਨ-

*ਸਰਦੂਲ ਕਿ ਤੂਲ ਅਭੂਲ ਭਏ ਪ੍ਰਤਿਕੂਲ ਨਦੀ ਗਿਰ, ਰਾਜਨਿ ਕੋ।*
*ਹਿੰਦਵਾਇਨ ਤੀਰਥ ਪਾਵਨ ਕੋ ਥਿਰਤਾਵਨ ਕੋ ਅਘ ਮਾਂਜਨ ਕੋ।*
*ਸਰਬੋਤਮ ਖ਼ਾਲਸਾ ਪੰਥ ਸਤੇਜ ਅਮੇਜ ਹੈ ਆਪ ਹੀ ਸਾਜਨ ਕੋ।*
*ਕਵਿ ਸਿੰਘ ਕਹੈ ਅਵਿਤਾਰ ਭਯੋ ਹਮ ਜੈਸੇ ਗ਼ਰੀਬ ਨਿਵਾਜਨ ਕੋ॥ ੨॥*
*ਸਭਿ ਨਿੰਦਕ ਮੁੰਦ ਕਮੋਦਨਿ ਕੋਬਨ, ਦੰਭ ਉਲੂਕ ਦੁਰੇ ਸਮਦਾਏ।*
*ਭਗਤੀ ਅਤਿ ਆਤਪ ਕੋ ਬਿਸਤਾਰਨਿ ਤਾਰਨ ਸੇ ਗਰਬੀ ਨ ਦਿਸਾਏ॥*
*ਪਸਰਯੋ ਅੰਧਕਾਰ ਅਧਰਮ ਮਹਾਂਦਿਢ ਏਕ ਹੀ ਬਾਰ ਸੁ ਦੀਨਿ ਪਲਾਏ।*
*ਸਮ ਸੂਰਜ ਕੇ ਅਵਿਤਾਰ ਭਯੋ, ਹਮ ਸੇ ਜਨ ਪੰਕਜ ਕੋ ਬਿਕਸਾਏ॥ ੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਗ ੧੨੭)

ਮਾਤਾ ਗੁਜਰ ਕੌਰ ਜੀ ਨੂੰ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀ ਵਧਾਈ ਸਭ ਤੋਂ ਪਹਿਲਾਂ ਜਨਮ ਸਮੇਂ ਦੀ ਸੇਵਾ ਨਿਭਾਉਣ ਵਾਲੀ ਦਾਈ ਨੇ ਦਿੱਤੀ। ਫੇਰ ਸਾਰੇ ਦਾਸ-ਦਾਸੀਆਂ 'ਚ ਖ਼ੁਸ਼ੀ ਦੀ ਲਹਿਰ ਦੌੜ ਗਈ। ਖ਼ੁਸ਼ੀ ਵਿਚ ਇਧਰ-ਉਧਰ ਦੌੜਦੇ ਉਤਸ਼ਾਹ ਨਾਲ ਸੇਵਾ ਕਰਦੇ ਫਿਰਦੇ ਸਨ। ਇਕ ਦੂਜੇ ਨੂੰ ਦੱਸ ਰਹੇ ਹਨ ਕਿ ਗੁਰੂ ਘਰ ਸਾਹਿਬਜ਼ਾਦਾ ਪ੍ਰਗਟ ਹੋਇਆ ਹੈ, ਜੋ ਸਾਨੂੰ ਸਾਰੇ ਦਾਸਾਂ ਨੂੰ ਸੁੱਖ ਦੇਵੇਗਾ।

*'ਗੁਰ ਘਰ ਜਨਮਯੋ ਸਾਹਿਬਜ਼ਾਦਾ। ਸਭਿ ਨਿਜ ਜਨਨਿ ਦੇਹਿ ਅਹਿਲਾਦਾ॥ ੬॥*

ਤੇ ਮਾਤਾ ਨਾਨਕੀ ਜੀ ਨੇ ਜਦੋਂ ਆਪਣੇ ਪੋਤਰੇ ਨੂੰ ਵੇਖਿਆ ਅਮਿਤ ਆਨੰਦ ਵਿਚ ਮਾਤਾ ਜੀ ਦਾ ਮਨ ਅਨੰਦਤਿ ਹੋਇਆ।

*ਪੌਤ੍ਰ ਬਦਨ ਕੋ ਦੇਖਿ ਪਰੇਖੀ। ਮਾਤ ਨਾਨਕੀ ਮੋਦ ਵਿਸੇਖੀ।*

ਜਦੋਂ ਦਿਨ ਚੜ੍ਹਿਆ ਸਾਰੇ ਸ਼ਹਿਰ ਦੀਆਂ ਗਲੀਆਂ-ਬਜ਼ਾਰਾਂ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ। ਸਾਰੇ ਸ਼ਹਿਰ ਦੇ ਵਿਚੋਂ ਸੰਗਤ ਇਕੱਠੀ ਹੋ ਕੇ ਆਈ ਤੇ ਗੁਰਬਾਣੀ ਦੇ ਸ਼ਬਦ ਬੜੇ ਉਤਸ਼ਾਹ ਨਾਲ ਸੰਗਤ ਨੇ ਕੀਰਤਨ ਰੂਪ 'ਚ ਪੜ੍ਹੇ।

*ਗੂਜਰੀ ਮਹਲਾ ੫॥*

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥ ੧ ॥*
*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥ ੧ ॥ ਰਹਾਉ ॥*
*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥ ੨॥*
*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥ ੩॥*
*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ*
*ਜਿਉ ਬੂੰਦਹਿ ਚਾਤ੍ਰਿਕੁ ਮਉਲਾ॥ ੪ ॥ ੩॥ ੪॥* (ਅੰਗ ੪੯੬)

*ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥*
*ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥*
*ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ॥*
*ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ॥*
*ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥*
*ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥ ੩੪॥*

(ਰਾਮਕਲੀ ਮਹਲਾ ੩, ਅੰਗ ੯੨੧)

*ਨੋਟ :* ਇਸ ਸ਼ਬਦ ਦੇ ਅਰਥ 'ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਅਵਤਾਰ ਪ੍ਰਕਰਣ ਵਿਚ ਦੇਖੋ।'

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ।

*ਭਈ ਪ੍ਰਾਤਿ ਸਭਿ ਬਜੀ ਬਧਾਈ। ਮਿਲਿ ਸੰਗਤਿ ਇਕਠੀ ਹੁਇ ਆਈ।*

ਸਵੇਰ ਹੋਈ ਤਾਂ ਸਾਰੀ ਸੰਗਤ ਮਿਲ ਕੇ ਇਕੱਠੀ ਹੋ ਕੇ ਆਈ।

*ਭਾਂਤਿ ਭਾਂਤਿ ਕੇ ਕੌਤਕ ਕਰਿਹੀਂ। ਸ੍ਰੀ ਸਤਿਗੁਰ ਕੇ ਸ਼ਬਦ ਉਚਰਿਹੀਂ॥ ੮॥*

ਕਈ ਤਰ੍ਹਾਂ ਦੇ ਕੌਤਕ ਕਰਦੀ ਅਤੇ ਸਤਿਗੁਰੂ ਦੀ ਬਾਣੀ ਗਾਉਂਦੀ ਹੈ।

*ਬਜਹਿਂ ਮ੍ਰਿਦੰਗ ਰਬਾਬ ਬਿਸਾਲਾ। ਕਰਹਿਂ ਕੀਰਤਨ ਸ਼ਬਦ ਉਜਾਲਾ।*

*ਪੰਚਾ ਮ੍ਰਿਤ ਬਨਵਾਵਹਿਂ ਰਾਮ॥ ਗੁਰੁ ਦਰ ਪਰ ਕਰਿ ਕਰਿ ਅਰਦਾਸ॥ ੯॥*

ਫਿਰ ਸੰਗਤ ਨੇ ਕੜਾਹ ਪ੍ਰਸ਼ਾਦਿ ਤਿਆਰ ਕੀਤਾ ਤੇ ਅਰਦਾਸ ਕਰਕੇ ਸੰਗਤ ਵਿਚ ਵਰਤਾਇਆ ਤੇ ਅਕਾਲ ਪੁਰਖ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ।

ਖ਼ੁਸ਼ੀ ਦੇ ਵਾਜੇ ਵੱਜਦੇ ਰਹੇ, ਸਵਰਗ ਦੇ ਦੇਵਤਿਆਂ ਦੇ ਗੰਧ੍ਰਬ ਤੇ ਅਪੱਛਰਾਂ ਨੇ ਮਨੁੱਖੀ ਸਰੀਰ ਧਾਰ ਕੇ ਗਵੱਈਆਂ ਦਾ ਬਹਾਨਾ ਬਣਾ ਕੇ ਗੁਰੂ ਘਰ ਆ ਕੇ ਉਤਸਵ ਕੀਤਾ ਤੇ ਉਹਨਾਂ ਅਰਸ਼ੀ ਫੁੱਲਾਂ ਦੀ ਸੁਗੰਧੀ ਨਾਲ ਸਾਰਾ ਪਟਨਾ ਸ਼ਹਿਰ ਮਹਿਕ ਉੱਠਿਆ।

*ਗੰਧ੍ਰਬ ਗਾਵਹਿਂ ਮਾਨੁਖ ਦੰਭਾ। ਸੁਨਿ ਪੁਰਿ ਬਾਸਨ ਹੋਤਿ ਅਚੰਭਾ॥*

ਜਿਹਨਾਂ ਦੇ ਰਾਗ ਦੀਆਂ ਧੁਨਾਂ ਸੁਣਕੇ ਪਟਨਾ ਨਿਵਾਸੀਆਂ ਨੂੰ ਆਪਣੀ ਸੁੱਧ ਬੁੱਧ ਭੁੱਲ ਗਈ ਤੇ ਪੁੱਛਣ ਦੀ ਹਿੰਮਤ ਨਹੀਂ ਪਈ ਕਿ ਤੁਸੀਂ ਕਿੱਥੋਂ ਆਏ ਹੋ।

*ਇਹ ਗਨ ਬਸਹਿ ਕੌਨ ਸੇ ਦੇਸ। ਨਏ ਰੂਪ ਹੈਂ ਨਏ ਸੁ ਬੇਸ।*

*ਸੁਨਿ ਕੈ ਰਾਗ ਸ਼ਕਤਿ ਨਹਿਂ ਰਹੀ। ਬੂਝਨਿ ਹਿਤ ਕਿਨਹੁਂ ਨ ਕਿਮ ਕਹੀ॥ ੧੫॥*

ਲੋਕ ਇਹ ਸੋਚਦੇ ਹਨ ਕਿ ਕਿੱਥੋਂ ਦੇ ਰਹਿਣ ਵਾਲੇ ਹਨ (ਇਥੋਂ ਦੇ ਤਾਂ ਲੱਗਦੇ ਨਹੀਂ)

ਇਉਂ ਦੇਵਤੇ ਨਮਸ਼ਕਾਰ ਕਰਕੇ ਜਸ ਉਚਾਰਦੇ ਜਿਧਰੋਂ ਆਏ ਸੀ ਆਪਣੇ ਦੇਸ਼ ਨੂੰ ਚਲੇ ਗਏ। ਹੁਣ ਹਰ ਰੋਜ਼ ਵਧਾਈਆਂ ਦੇਣ ਵਾਲਿਆਂ ਦੀ ਭੀੜ ਲੱਗੀ ਰਹੇ ਤੇ ਮੰਗਤੇ ਇਤਨਾ ਦਾਨ ਲੈ ਕੇ ਗਏ ਜਿਸ ਤੋਂ ਕੰਗਾਲੀ ਦੂਰ ਹੋ ਗਈ। ਅਨੇਕਾਂ ਗ਼ਰੀਬ ਧਨ ਪਦਾਰਥ ਪ੍ਰਾਪਤ ਕਰਕੇ ਉਮਰਾਂ ਦੀਆਂ ਰੋਟੀਆਂ ਲੈ ਗਏ। ਮਾਤਾ ਨਾਨਕੀ ਨੇ ਆਪਣੇ ਪੋਤਰੇ ਦੀ ਖ਼ੁਸ਼ੀ ਵਿਚ, ਮਾਮਾ ਕ੍ਰਿਪਾਲ ਚੰਦ ਨੇ ਆਪਣੇ ਭਾਣਜੇ ਦੀ ਖ਼ੁਸ਼ੀ 'ਚ ਤੇ ਮਾਤਾ ਗੁਜਰ ਕੌਰ ਨੇ ਆਪਣੇ ਪੁੱਤਰ ਦੀ ਖ਼ੁਸ਼ੀ ਵਿਚ ਗ਼ਰੀਬਾਂ ਨੂੰ ਅਣਗਿਣਤ ਪਦਾਰਥ ਵਰਤਾਇਆ। ਖਾਣ ਪੀਣ ਪਹਿਨਣ ਵਾਲੇ ਪਦਾਰਥਾਂ ਤੋਂ ਇਲਾਵਾ ਗ਼ਰੀਬਾਂ ਨੂੰ ਧਨ ਦੇ ਕੇ ਵੀ ਨਿਵਾਜਿਆ ਅਤੇ ਮਾਤਾ ਨਾਨਕੀ ਸੰਗਤ ਵਿਚ ਕਹਿ ਰਹੀ ਹੈ ਕਿ ਸੰਗਤ ਜੀ ਮੇਰਾ ਪੁੱਤਰ ਮਹਾਂਪੁਰਸ਼ ਹੈ। ਜਿਸਦੇ ਘਰ ਕੋਈ ਮਾਮੂਲੀ ਬੱਚਾ ਨਹੀਂ ਸੀ ਹੋ ਸਕਦਾ। ਇਹ ਕੋਈ ਅਵਤਾਰੀ ਪੁਰਸ਼ ਹੈ। ਮੇਰੀ ਕੁਲ ਨੂੰ ਉਜਾਲਾ ਕਰਨ ਵਾਲਾ ਤੇ ਧਰਤੀ ਨੂੰ ਸੁਖ ਦੇਣ ਵਾਲਾ ਇਹ ਅਵਤਾਰੀ ਪੁਰਸ਼ ਹੈ।

*ਮਹਾਂਪੁਰਸ਼ ਮਮ ਸੁਤ ਕੇ ਹੋਵਾ। ਜਿਸ ਕੇ ਜਨਮਤ ਸ਼ੁਭ ਹੀ ਜੋਵਾ।*

*ਪਤਿ ਕੇ ਬਾਕ ਬਿਚਾਰਨ ਕਰਤੀ। 'ਕੁਲ ਦੀਪਕ ਉਪਜਹਿ' ਸੁਦ ਧਰਤੀ॥ ੪॥*

*ਸ੍ਰੀ ਨਾਨਕ ਕਹੁ ਉਜਲ ਨਾਮੂ। ਕਰਹਿ ਜਗਤ ਸਭਿ ਮਹਿ ਅਭਿਰਾਮੂ।*

*ਇਹ ਪ੍ਰਸੰਨ ਹੁਇ ਭਾਖਯੋ ਮੋਹੀ। ਸਾਚ ਬਚਨ ਨਿਸ਼ਚੈ ਤਿਨ ਹੋਹੀ॥ ੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਗ ੧੩)

ਇਸ ਤੋਂ ਬਾਅਦ ਜਦੋਂ ਪਟਨਾ ਸ਼ਹਿਰ ਵਿਚ ਉਤਸਵ ਹੋ ਰਿਹਾ ਸੀ। ਦੂਸਰੇ ਪਾਸੇ ਜਿਸ ਅਸਥਾਨ ਦਾ ਪਿੱਛੇ ਜ਼ਿਕਰ ਆ ਚੁੱਕਾ ਹੈ, ਆਸਾਮ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜਿਸ ਦਮਦਮੇ ਅਸਥਾਨ ਵਿਚ ਠਹਿਰੇ ਹੋਏ ਸਨ। ਸਤਿਕਾਰਯੋਗ ਮਾਤਾ ਨਾਨਕੀ ਜੀ ਨੇ ਇਕ ਪੱਤਰਕਾ ਆਪਣੇ ਪੁੱਤਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਲਿਖੀ ਕਿ ਗੁਰੂ ਨਾਨਕ ਜ਼ੀ ਦੀ ਬਖ਼ਸ਼ਿਸ਼ ਨਾਲ ਜੋ ਤ੍ਰਿਬੈਣੀ ਤੇ ਅਰਦਾਸ ਕੀਤੀ ਸੀ, ਅਕਾਲ ਪੁਰਖ ਨੇ ਉਹ ਅਰਦਾਸ ਸੁਣ ਲਈ ਹੈ। ਤੁਹਾਡੇ ਪਿਤਾ ਜੀ ਦੇ ਦਿੱਤੇ ਬਚਨ ਸਫਲੇ ਹੋ ਗਏ ਹਨ। ਅੱਜ ਮੇਰੀ ਖ਼ੁਸ਼ੀ ਦੀ ਕੋਈ ਹੱਦ ਨਹੀਂ ਰਹੀ। ਮੈਨੂੰ ਪ੍ਰਮੇਸ਼ਰ ਨੇ ਪੋਤਰਾ ਅਤੇ ਤੁਹਾਨੂੰ ਮਹਾਂਬਲੀ ਪੁੱਤਰ ਬਖ਼ਸ਼ ਦਿੱਤਾ ਹੈ। ਸਬਰ ਸੰਤੋਖ ਦੀ ਮੂਰਤ ਮੇਰੀ ਨੂੰਹ ਗੁਜਰ ਕੌਰ ਦੀ ਜਨਮਾਂ-ਜਨਮਾਤਰਾਂ ਦੀ ਤਪੱਸਿਆ ਦਾ ਫਲ ਪ੍ਰਮੇਸ਼ਰ ਵੱਲੋਂ ਪ੍ਰਾਪਤ ਹੋ ਗਿਆ ਹੈ। ਇਧਰ ਦੀਆਂ ਸੰਗਤਾਂ ਵੱਲੋਂ, ਸਾਰੇ ਪਰਿਵਾਰ ਵੱਲੋਂ ਐਧਰ ਦੀਆਂ ਸਾਰੀਆਂ ਸੰਗਤਾਂ ਨੂੰ ਲੱਖ-ਲੱਖ ਵਧਾਈ ਹੋਵੇ। ਹੁਣ ਜਿਤਨਾ ਜਲਦੀ ਹੋਵੇ ਆ ਕੇ ਆਪਣੇ ਪੁੱਤਰ ਦਾ ਮੂੰਹ ਵੇਖ ਲੈਣਾ। ਅਸੀਂ ਇਕ ਭਾਰੀ ਉਤਸਵ ਪਟਨੇ ਵਿਚ ਮਨਾ ਰਹੇ ਹਾਂ। ਤੁਸੀਂ ਵੀ ਐਧਰ ਲੋੜਵੰਦ ਗ਼ਰੀਬਾਂ ਨੂੰ ਦਾਨ ਦੇ ਕੇ ਨਿਵਾਜਣਾ ਤੇ ਸੰਗਤਾਂ ਨੂੰ ਖ਼ੁਸ਼ੀਆਂ ਵੰਡਣਾ ਤੇ ਨਾਲੇ ਆਪਣੇ ਪੁੱਤਰ ਦਾ ਨਾਮ ਰੱਖਣਾ।

ਇਸ ਤੋਂ ਬਾਅਦ ਪੱਤ੍ਰਕਾ ਲੈ ਕੇ ਸਿੱਖ ਕਾਮਰੂਪ ਦੇਸ਼ ਆਸਾਮ ਪਹੁੰਚਿਆ, ਵਧਾਈ ਦੀ ਚਿੱਠੀ ਪੜ੍ਹ ਕੇ ਗੁਰੂ ਜੀ ਅਤਿਅੰਤ ਪ੍ਰਸੰਨ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਦਾ ਉਤਸਵ ਦੋ ਥਾਂ 'ਤੇ ਵੱਡੇ ਪੱਧਰ 'ਤੇ ਮਨਾਇਆ ਗਿਆ। ਉਧਰ ਰਾਜਾ ਰਾਮ ਸਿੰਘ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਨਾਲ ਮਿਲ ਕੇ ਵੱਡਾ ਉਤਸਵ ਮਨਾਇਆ ਤੇ ਜੋ ਮਾਤਾ ਜੀ ਨੇ ਪੱਤ੍ਰਕਾ ਵਿਚ ਲਿਖਿਆ ਸੀ ਕਿ ਆਪਣੇ ਪੁੱਤਰ ਦਾ ਨਾਮ ਰੱਖਣਾ। ਗੁਰੂ ਜੀ ਨੇ ਸਾਹਿਬਜ਼ਾਦੇ ਦਾ ਨਾਮ ਗੋਬਿੰਦ ਰਾਏ ਰੱਖਿਆ ਤੇ ਸੁਨੇਹਾ ਦੇ ਕੇ ਸਿੱਖ ਨੂੰ ਪਟਨੇ ਵੱਲ ਤੋਰ ਦਿੱਤਾ ਤੇ ਇਧਰ ਪਟਨੇ ਵਿਚ ਮਾਮਾ ਕ੍ਰਿਪਾਲ ਚੰਦ ਤੇ ਮਾਤਾ ਨਾਨਕੀ ਜੀ ਨੇ ਗੁਰੂ ਘਰ ਦੇ ਆਗੂ ਸਿੱਖਾਂ ਨੂੰ ਨਾਲ ਲੈ ਕੇ ਪਟਨਾ ਸ਼ਹਿਰ ਵਿਚ ਵੱਡਾ ਉਤਸਵ ਮਨਾਇਆ। ਇਕ ਪਟਨਾ ਤੇ ਦੂਸਰਾ ਕਾਮਰੂਪ ਦੇਸ਼ ਆਸਾਮ ਜਿੱਥੇ ਸਤਿਗੁਰੂ ਜੀ ਠਹਿਰੇ ਸਨ। ਉਸ ਸਮੇਂ ਜੋ ਨਾਮ ਰਸੀਏ ਅਭਿਆਸੀ ਸਤਪੁਰਸ਼ ਸਭ ਨੂੰ ਅਭਿਆਸ ਸਮੇਂ ਅਨੁਭਵ ਹੋਇਆ ਕਿ ਕੋਈ ਧਰਤੀ ਦਾ ਭਾਰ ਹਰਨ ਲਈ ਵੱਡਾ, ਰੱਬੀ ਅਵਤਾਰ ਆ ਚੁੱਕਾ ਹੈ। ਜਿੰਨਾ-ਜਿੰਨਾ ਅਭਿਆਸ ਸੀ, ਉਤਨਾ-ਉਤਨਾ ਪਤਾ ਚਲਿਆ। ਇਨ੍ਹਾਂ ਨਾਮ ਰਸੀਆਂ ਵਿਚ ਇਕ ਮੁਸਲਮਾਨ ਫ਼ਕੀਰ ਦਾ ਨਾਮ ਇਸ ਸਮੇਂ ਦੇ ਉਤਸਵ ਵਿਚ ਵਿਸ਼ੇਸ਼ ਕਰਕੇ ਲਿਆ ਜਾਂਦਾ ਹੈ। ਉਹ ਫ਼ਕੀਰ ਹੈ ਪੀਰ ਭੀਖਣ ਸ਼ਾਹ ਜਿਸ ਨੂੰ ਘੜਾਮ ਤੇ ਠਸਕੇ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਪੀਰ ਦਾ ਪ੍ਰਸੰਗ ਲਿਖਣ ਤੋਂ ਪਹਿਲਾਂ ਇਸ ਦਾ ਵੇਰਵਾ ਦੇਣਾ ਜ਼ਰੂਰੀ ਹੈ।

ਇਸ ਮਹਾਤਮਾ ਦਾ ਜਨਮ ਸਯਦ ਕੁਲ ਵਿਚ ਪਿੰਡ ਸਿਆਨਾ (ਤਹਿਸੀਲ ਕੈਂਥਲ, ਜ਼ਿਲ੍ਹਾ ਕਰਨਾਲ ਜੋ ਅੱਜ ਕੱਲ ਹਰਿਆਣੇ ਵਿਚ ਹੈ) ਵਿਚ ਹੋਇਆ। ਆਪ ਜੀ ਦੇ ਬਜ਼ੁਰਗ ਘੁੜਾਮ ਜਿਸਨੂੰ ਕੁਹੜਾਮ ਵੀ ਕਿਹਾ ਜਾਂਦਾ ਹੈ। ਇਹ ਰਿਆਸਤ ਪਟਿਆਲਾ ਵਿਚ ਪੈਂਦਾ ਸੀ। ਇਹ ਇਤਿਹਾਸਕ ਨਗਰ 'ਚ ਸ੍ਰੀ ਰਾਮਚੰਦਰ ਭਗਵਾਨ ਦੇ ਨਾਨਕੇ ਸਨ। ਮਾਤਾ ਕੋਸ਼ੱਲਿਯਾ ਦੀ ਕੁੱਖ ਤੋਂ ਰਾਮ ਜੀ ਦਾ ਅਵਤਾਰ ਹੋਇਆ ਸੀ। ਕਿਸੇ ਵੇਲੇ ਮਹਾਰਾਜਾ ਦਸ਼ਰਥ ਮਹਾਰਾਣੀ ਕੋਸ਼ੱਲਿਯਾ ਨੂੰ ਵਿਆਹੁਣ ਵਾਸਤੇ ਇਥੇ ਆਇਆ ਸੀ। ਇਉਂ ਇਹ ਤ੍ਰੇਤੇ ਯੁੱਗ ਦਾ ਇਤਿਹਾਸਕ ਨਗਰ ਚੱਲਿਆ ਆ ਰਿਹਾ ਹੈ। ਭਾਈ ਸੰਤੋਖ ਸਿੰਘ ਜੀ ਨੇ ਛਾਣ-ਬੀਣ ਕੀਤੇ ਤੋਂ ਬਿਨਾਂ ਇਹਨਾਂ ਨੂੰ ਘੜਾਮ ਨਿਵਾਸੀ ਲਿਖ ਦਿੱਤਾ ਹੈ। ਕਰਨਾਲ ਠਸਕੇ ਗਰਾਮ ਦਾ ਵੀ ਪਤਾ ਦਿੱਤਾ ਹੈ।

*ਪੁਰਿ ਕੁਹੜਾਮ ਬਿਖੈ ਹੁਤੋ ਸ਼ਾਹੁ ਭੀਖ ਜਿਸ ਨਾਮ।*
*ਨਿਜ ਮੁਰਸ਼ਿਦ ਕੇ ਢਿਗ ਰਹਿਤ, ਠਸਕੇ ਗ੍ਰਾਮ ਸੁਧਾਮ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੩)

ਸੋ ਆਪ ਜੀ ਦੇ ਬਜ਼ੁਰਗ ਘੁੜਾਮ ਤੋਂ ਪਿੰਡ ਸਿਆਨਾ ਵਿਚ ਆ ਗਏ ਸਨ। ਇਥੇ ਹੀ ਆਪ ਜੀ ਦਾ ਜਨਮ ਹੋਇਆ ਸੀ। ਬਚਪਨ ਤੋਂ ਵੈਰਾਗੀ ਸੁਭਾਅ ਹੋਣ ਕਰਕੇ ਮੁਰਸ਼ਦ ਦੀ ਤਲਾਸ਼ ਵਿਚ ਨਿਕਲੇ। ਅਬੁਲ-ਮੁਆਲੀ-ਸ਼ਾਹ ਇਹਨਾਂ ਨੂੰ ਮੁਰਸ਼ਦ ਜ਼ਿਲ੍ਹਾ ਸਹਾਰਨਪੁਰ ਦੇ ਪਿੰਡ ਅੰਬਾਹਿਟਾ ਵਿੱਢ ਵਿਚ ਮਿਲਿਆ। ਇਹ ਮਹਾਂਪੁਰਸ਼ ਉਥੇ ਦਾ ਵਸਨੀਕ ਸੀ। ਇਥੋਂ

ਸਿੱਖਿਆ ਲੈ ਕੇ ਆਪਣੇ ਉਮਰ ਦਾ ਬਹੁਤ ਹਿੱਸਾ ਠਸਕੇ ਨਗਰ ਰਹਿ ਕੇ ਬਿਤਾਇਆ। ਜੋ ਤਹਿਸੀਲ ਥਨੇਸਰ ਤੇ ਜ਼ਿਲ੍ਹਾ ਕਰਨਾਲ ਵਿਚ ਪੈਂਦਾ ਹੈ। ਇਹਨਾਂ ਦੇ ਪ੍ਰੇਮ ਨੂੰ ਵੇਖ ਕੇ ਇਹਨਾਂ ਦਾ ਮੁਰਸ਼ਦ ਮੁਆਲੀ-ਸ਼ਾਹ ਠਸਕੇ ਨਗਰ ਵਿਚ ਆ ਗਿਆ। ਭੀਖਮ ਸ਼ਾਹ ਜੀ ਨੇ ਆਪਣੇ ਮੁਰਸ਼ਦ ਜੀ ਦੀ ਜੋ ਸੇਵਾ ਕੀਤੀ ਉਹ ਇਕ ਬੜੀ ਸ਼ਾਲਾਘਾ ਯੋਗ ਹੈ। ਸਕੇ ਪੁੱਤ ਵੀ ਆਪਣੇ ਪਿਤਾ ਦੀ ਅਜਿਹੀ ਸੇਵਾ ਕਰਦੇ ਨਜ਼ਰ ਨਹੀਂ ਆਉਂਦੇ ਜਿਤਨੀ ਭੀਖਮ ਸ਼ਾਹ ਜੀ ਨੇ ਕੀਤੀ। ਮੁਰਸ਼ਦ ਦੀ ਸੇਵਾ ਤੇ ਆਪਣੀ ਬੰਦਗੀ ਦੇ ਕਾਰਨ ਇਹ ਆਪਣੀ ਰੂਹਾਨੀਅਤ ਮੰਜ਼ਿਲ 'ਤੇ ਪਹੁੰਚਿਆ। ਸ਼ਾਇਦ ਪੀਰ ਜੀ ਦੀ ਸੇਵਾ ਦਾ ਇਹ ਫਲ ਪ੍ਰਤੱਖ ਸੀ ਕਿ ਬੰਦਗੀ ਵਾਲੇ ਰੂਹਾਨੀਅਤ ਦਾ ਰਾਹ ਪੁੱਛਣ ਵਾਲੇ ਅਨੇਕਾਂ ਮੁਰੀਦ ਭੀਖਮਸ਼ਾਹ ਜੀ ਦੇ ਕੋਲ ਰਿਹਾ ਕਰਦੇ ਸਨ। ਭੀਖਮਸ਼ਾਹ ਜੀ ਸਯਦ ਮੀਰ ਸਨ। ਇਸ ਲਈ ਠਸਕੇ ਪਿੰਡ ਦਾ ਨਾਂ ਹੁਣ ਠਸਕਾ ਮੀਰ ਜੀ ਹੈ। ਇਤਿਹਾਸ ਵਿਚ ਇਸਦੇ ਤਿੰਨ ਚਾਰ ਨਾਮ ਹਨ, ਸ਼ਾਹੁ ਭੀਖ, ਸ਼ਾਹ ਭੀਕ, ਭੀਖਮ ਸ਼ਾਹ। ਜਿਸ ਦਿਨ ਸਤਿਗੁਰੂ ਜੀ ਦਾ ਪਟਨੇ ਵਿਚ ਅਵਤਾਰ ਹੋਇਆ।

*ਜਿਸ ਦਿਨ ਸ੍ਰੀ ਗੁਰ ਜਸ ਬਿਦਤਾਏ। ਲੋਕ ਮ੍ਰਿਯਾਦ ਹੇਤੁ ਪ੍ਰਭੁ ਆਏ।*
*ਭਈ ਪ੍ਰਾਤਿ ਉਰ ਮਹਿਂ ਲਖਿ ਭੀਖ। ਅਵਤਰਿਓ ਨਰ ਬਰ ਦੇ ਸੀਖ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੪)

ਜਦੋਂ ਭੀਖਮਸ਼ਾਹ ਨੂੰ ਰੂਹਾਨੀਅਤ ਸ਼ਕਤੀ ਨਾਲ ਇਹ ਪਤਾ ਚਲ ਗਿਆ ਤਾਂ ਬਹੁਤ ਸਾਰੇ ਮੁਰੀਦਾਂ ਵਿਚ ਬੈਠਾ ਹੋਇਆ ਜਲਦੀ ਉੱਠਿਆ ਤੇ ਪੂਰਵ ਵਾਲੇ ਪਾਸੇ ਨੂੰ ਮੁੱਖ ਰੱਖ ਕੇ ਬੜੇ ਪ੍ਰੇਮ ਦੇ ਸਹਿਤ ਨੇਤਰ ਬੰਦ ਕਰ ਲਏ। ਹਿਰਦੇ ਵਿਚ ਧਿਆਨ ਧਰ ਕੇ ਦੋਵੇਂ ਹੱਥ ਜੋੜ ਕੇ ਬੰਦਗੀ ਕੀਤੀ ਤੇ ਤਿੰਨ ਵਾਰ ਧਰਤੀ 'ਤੇ ਸਿਜਦਾ ਕੀਤਾ, ਜਿਸਨੂੰ ਵੇਖ ਕੇ ਮੁਰੀਦ ਬੜੇ ਖ਼ਫ਼ਾ ਹੋਏ ਕਿ ਅੱਜ ਪੀਰ ਨੇ ਸ਼ਰਾ ਤੋਂ ਉਲਟ ਪੱਛਮ ਵੱਲ ਮੂੰਹ ਕਰਨ ਦੀ ਬਜਾਏ ਪਿੱਠ ਕਰ ਲਈ ਤੇ ਪੂਰਵ ਵੱਲ ਮੂੰਹ ਕਰਕੇ ਜਿਵੇਂ ਹਿੰਦੂ ਪੂਰਵ ਵੱਲ ਮੂੰਹ ਕਰਕੇ ਮੱਥੇ ਟੇਕਦੇ ਸਨ ਤੇ ਅੱਜ ਸਾਡੇ ਪੀਰ ਨੂੰ ਕੀ ਹੋ ਗਿਆ ਹੈ।

*ਪਸ਼ਚਮ ਦਿਸ਼ਿ ਕੋ ਪ੍ਰਿਸਟੀ ਫੇਰਿ। ਭਏ ਨੰਮ੍ਰਿ ਔਚਕ ਕਯਾ ਹੇਰਿ॥*
*ਹਾਥ ਜੋਰਿ ਪੂਛਯੋ ਪੁਨ ਭੀਖ। 'ਪ੍ਰਥਮ ਨ ਤੁਮਰੀ ਇਹ ਬਿਧਿ ਦੀਖ'॥ ੮॥*

ਮੁਰੀਦਾਂ ਨੇ ਇਕੱਠੇ ਹੋ ਕੇ ਪੀਰ ਜੀ ਨੂੰ ਪੁੱਛਿਆ ਕਿ ਤੁਸੀਂ ਸਿਜਦਾ ਪੂਰਵ ਵੱਲ ਕਿਉਂ ਕੀਤਾ ਹੈ। ਇਹ ਬਾਤ ਸ਼ਰ੍ਹਾ ਤੋਂ ਉਲਟ ਹੈ। ਜੇ ਆਪ ਸ਼ਰ੍ਹਾ ਦਾ ਉਪਦੇਸ਼ ਦੇਣ ਵਾਲੇ ਹੀ ਸ਼ਰ੍ਹਾ ਤੋੜਨ ਲੱਗੇ ਤਾਂ ਇਸਲਾਮ ਦੀ ਉੱਨਤੀ ਕਿਵੇਂ ਹੋਵੇਗੀ। ਫਿਰ ਜਿਉਂ-ਜਿਉਂ ਆਪ ਜੀ ਦੇ ਇਸ ਤਰ੍ਹਾਂ ਕਰਨ ਦਾ ਲੋਕਾਂ ਨੂੰ ਪਤਾ ਚੱਲੇਗਾ ਤਾਂ ਪੀਰ ਜੀ ਆਪ ਜੀ ਦਾ ਅਪਮਾਨ ਹੋਵੇਗਾ। ਇਸ ਲਈ ਅਸੀਂ ਆਪ ਜੀ ਨੂੰ ਪੁੱਛਦੇ ਹਾਂ ਕਿ ਤੁਸੀਂ ਇਹ ਕਿਉਂ ਸ਼ਰ੍ਹਾ ਤੋਂ ਉਲਟ ਕੀਤਾ ਹੈ। ਇਹਦਾ ਉੱਤਰ ਪੀਰ ਜੀ ਨੇ ਮੁਰੀਦਾਂ ਤੋਂ ਸੁਣ ਕੇ ਇਉਂ ਦਿੱਤਾ।

*ਸ਼ਾਹ ਭੀਖ ਸੁਨਿਕੈ ਤਬਿ ਕਹਯੋ। ਕਾਰ ਨ ਸੁਨੋ ਜਥਾ ਮੈ ਲਹਯੋ॥ ੧੦॥*
*ਦੀਨ ਦੁਨੀ ਕੋ ਖਾਵਦ ਆਵਾ। ਮਾਨੁਖ ਦੇਹਿ ਧਾਰਿ ਬਿਦਤਾਵਾ।*
*ਗਰਬਨਿਕੇ ਗਰਬਨਿਕੋ ਗੰਜਨ। ਮਿਰਜਾਦਾ ਭੰਜਨ ਕੋ ਭੰਜਨ॥ ੧੧॥*
*ਤੇਜ ਤ੍ਰਿਲੋਕਨ ਮਹਿਂ ਬਿਸਤਾਰੇ। ਤੁਰਕਨਿ ਔਖੇ ਕਰਹਿ ਨਗਾਰੇ।*
*ਸਿੱਖ ਸੰਗਤ ਕੋ ਤ੍ਰਾਸ ਮਿਟਾਵੈ। ਸੱਤਯਨਾਮ ਕੋ ਜਾਪ ਜਪਾਵੈ॥ ੧੨॥*

ਇਹ ਆਪਣਾ ਪੰਥ ਸੰਸਾਰ ਵਿਚ ਪ੍ਰਗਟ ਕਰੇਗਾ। ਔਰੰਗਜ਼ੇਬ ਬਾਦਸ਼ਾਹ ਦੋ ਤੋਂ ਇਕ ਕਰਨਾ ਚਾਹੁੰਦਾ ਸੀ, ਪਰ ਇਹ ਤੀਸਰਾ ਪੰਥ ਪ੍ਰਗਟ ਕਰੇਗਾ। ਇਹੋ ਜਿਹਾ ਮਹਾਂਬਲੀ ਅੱਜ ਰਾਤ ਪੂਰਵ ਵਾਲੇ ਪਾਸੇ ਪਟਨੇ ਸ਼ਹਿਰ ਵਿਚ ਪ੍ਰਗਟ ਹੋਇਆ ਹੈ।

*ਅਪਨੋ ਪੰਥ ਜਗਤ ਬਿਦਤਾਵਹਿ। ਇਕ ਮਤਿ ਕਰਤਿ ਤੀਨ ਦਿਖਰਾਵਹਿ।*

*ਨਿਸਾ ਆਜ ਕੀ ਜਨਮੇ ਬਾਲਕ। ਤਰੁਨ ਤਰਨਿ ਸਮ ਤਮੁ ਰਿਪੁ ਘਾਲਿਕ॥ ੧੩॥*

ਸਵੇਰ ਵੇਲੇ ਮੈਨੂੰ ਇਹ ਖ਼ੁਦਾ ਨੇ ਸੋਝੀ ਦਿੱਤੀ ਹੈ। ਹੁਣ ਮੈਂ ਤੁਰੰਤ ਜਾ ਕੇ ਦਰਸ਼ਨ ਕਰਾਂਗਾ। ਪੀਰ ਦੇ ਮੁਰੀਦ ਜਦੋਂ ਇਹ ਕਹਿ ਰਹੇ ਸਨ ਕਿ ਖ਼ੁਦਾ ਦਾ ਘਰ ਤਾਂ ਪੱਛਮ ਵੱਲ ਹੈ। ਜਿਸ ਵੱਲ ਤੁਸੀਂ ਪਿੱਠ ਕਰਕੇ ਸਿਜਦਾ ਪੂਰਵ ਵੱਲ ਕੀਤਾ ਹੈ ਤਾਂ ਉੱਤਰ ਵਿਚ ਪੀਰ ਨੇ ਕਿਹਾ ਸੀ ਕਿ ਖ਼ੁਦਾ ਦੇ ਘਰ ਵੱਲ ਪਿੱਠ ਹੋ ਜਾਵੇ ਨੁਕਸਾਨ ਨਹੀਂ। ਪਰ ਖ਼ੁਦਾ ਵੱਲ ਪਿੱਠ ਨਹੀਂ ਹੋਣੀ ਚਾਹੀਦੀ। ਅੱਜ ਮੇਰਾ ਖ਼ੁਦਾ ਪੂਰਵ ਵਿਚ ਪਟਨੇ ਸ਼ਹਿਰ ਨੂੰ ਭਾਗ ਲਾਉਣ ਲਈ ਮਨੁੱਖੀ ਜਾਮੇ ਵਿਚ ਪ੍ਰਗਟ ਹੋਇਆ ਹੈ। ਮੈਂ ਤੁਰੰਤ ਜਾ ਕੇ ਦਰਸ਼ਨ ਕਰਨੇ ਚਾਹੁੰਦੇ ਹਾਂ। ਪੀਰ ਨੇ ਲੰਮੇ ਸਫਰ ਦੀ ਕੋਈ ਪਰਵਾਹ ਨਹੀਂ ਕੀਤੀ। ਕਿਥੇ ਪਟਨਾ ਸਾਹਿਬ ਸੈਂਕੜੇ ਕੋਹਾਂ ਦੀ ਵਿੱਥ? ਪ੍ਰੇਮ ਦੀ ਖਿੱਚ ਵਿਚ ਖਿੱਚੇ ਹੋਏ ਭੀਖਮ ਸ਼ਾਹ ਨੇ ਪਟਨੇ ਸ਼ਹਿਰ ਨੂੰ ਜਾਣ ਦੀ ਤਿਆਰੀ ਕਰ ਲਈ। ਦਰਸ਼ਨ ਕਰਕੇ ਮੈਂ ਪਾਕ ਹੋ ਜਾਵਾਂ। ਤਨ-ਮਨ ਦੇ ਗੁਨਾਹ ਬਖ਼ਸ਼ਾ ਦੇਵਾਂ ਇਹਨਾਂ ਸਾਰੇ ਮੁਰੀਦਾਂ ਵਿਚੋਂ ਦੋ ਆਪਣੇ ਮੁਰੀਦ ਜੋ ਬੜੇ ਸ਼ਰਧਾ ਵਾਲੇ ਸਨ, ਉਹ ਨਾਲ ਲੈ ਲਏ। ਹੋਰ ਸਾਰਿਆਂ ਨੂੰ ਧੀਰਜ ਦੇ ਕੇ ਉੱਥੇ ਟਿਕਾ ਕੇ ਕਹਿ ਦਿੱਤਾ ਥੋੜ੍ਹੇ ਹੀ ਦਿਨਾਂ ਵਿਚ ਅਸੀਂ ਵਾਪਸ ਆ ਜਾਵਾਂਗੇ। ਇਕ ਆਪਣੇ ਧਰਮ ਦਾ ਗ੍ਰੰਥ ਕੁਰਾਨ ਕੋਲ ਹੈ, ਇਕ ਮੁਸੱਲਾਂ (ਨਮਾਜ਼ ਪੜ੍ਹਨ ਵੇਲੇ ਵਰਤਿਆ ਜਾਣ ਵਾਲਾ ਕੱਪੜਾ) ਤੇ ਦੋ ਮੁਰੀਦ ਨਾਲ ਲੈ ਕੇ ਚਲ ਪਏ। ਪੀਰ ਮੂਹਰੇ ਤੁਰ ਰਿਹਾ ਸੀ ਤੇ ਮੁਰੀਦ ਪਿੱਛੇ-ਪਿੱਛੇ ਚਲ ਰਹੇ ਸਨ। ਇਸਨੂੰ ਭਾਈ ਸੰਤੋਖ ਸਿੰਘ ਜੀ ਇਉਂ ਕਹਿ ਰਹੇ ਹਨ -

*ਲਈ ਕੁਰਾਨ ਮੁਸੱਲਾ ਧਾਰੇ। ਦ੍ਵੈ ਮੁਰੀਦ ਸੋ ਚਲੇ ਪਿਛਾਰੇ।*
*ਸਨੇ ਸਨੇ ਗਮੇਨ ਮਗ ਜਾਹਿਂ। ਨਿਸ ਬਿਸਰਾਮਹਿਂ, ਦਿਵਸ ਚਲਾਹਿਂ॥ ੧੮॥*

ਹੌਲੀ-ਹੌਲੀ ਚਲਦੇ ਹੋਏ ਨਗਰ ਗ੍ਰਾਮ ਜੰਗਲ ਨਦੀਆਂ ਨਾਲੇ ਲੰਘਦੇ ਹੋਏ ਪਟਨੇ ਸ਼ਹਿਰ ਵਿਚ ਜਾ ਪਹੁੰਚੇ। ਜਦੋਂ ਪੀਰ ਜੀ ਉਸ ਪਾਵਨ ਅਸਥਾਨ 'ਤੇ ਪਹੁੰਚੇ ਜਿੱਥੇ ਗੁਰੂ ਜੀ ਦਾ ਅਵਤਾਰ ਹੋਇਆ ਸੀ ਤਾਂ ਲੋਕਾਂ ਦੀ ਬਹੁਤ ਭੀੜ ਵੇਖੀ। ਉਸ ਭੀੜ ਵਿਚ ਪੀਰ ਜੀ ਵੀ ਇਕ ਪਾਸੇ ਸਮੇਂ ਦੀ ਉਡੀਕ ਕਰਨ ਲੱਗੇ। ਪੀਰ ਜੀ ਦਾ ਦਰਸ਼ਨ ਕਰਨ ਲਈ ਗੁਰੂ ਜੀ ਦੇ ਦੁਆਰੇ ਆਉਣਾ ਇਸ ਪ੍ਰਕਾਰ ਹੈ ਜਿਵੇਂ ਸੋਨੇ ਚਾਂਦੀ ਦੇ ਵਪਾਰੀ ਸਰਾਫਾਂ ਦੇ ਘਰ ਆਦਰ ਪਾਉਂਦੇ ਹਨ ਤੇ ਇਸ ਤਰ੍ਹਾਂ ਰੂਹਾਨੀਅਤ ਰਾਹ ਤੇ ਚੱਲਣ ਵਾਲੇ ਮਹਾਂਪੁਰਸ਼ ਦਾ ਇਸ ਘਰ ਵਿਚ ਆਉਣਾ ਐਸਾ ਹੀ ਭਾਵ ਪ੍ਰਗਟ ਕਰਦਾ ਹੈ। ਭੀਖਮ ਸ਼ਾਹ ਜੀ ਵੇਹਲ ਦਾ ਸਮਾਂ ਵੇਖ ਕੇ ਜਦੋਂ ਲੋਕਾਂ ਦੀ ਭੀੜ ਘੱਟ ਗਈ ਤਾਂ ਮਾਮਾ ਕ੍ਰਿਪਾਲ ਚੰਦ ਜੀ ਤੇ ਹੋਰ ਜ਼ੁੰਮੇਵਾਰ ਸਿੱਖਾਂ ਨੂੰ ਹੱਥ ਜੋੜ ਕੇ ਕਿਹਾ :

*ਜੋ ਜਨਮਯੋ ਅਬਿ ਸਾਹਿਬਜਾਦਾ। ਦੇਨਿ ਜਗਤ ਸਿੱਖਨਿ ਅਹਿਲਾਦਾ।*
*ਤਿਸਕੇ ਦਰਸ਼ਨ ਕੀ ਹਮ ਚਾਹੁ। ਜਿਸ ਹਿਤ ਗਮਨੇ ਬਹੁ ਦਿਨ ਰਾਹੁ॥ ੨੭॥*
*ਅਬਿ ਦਰਸ਼ਨ ਕਰਿਵਾਵਹੁ ਮੋਹਿ। ਸਫਲ ਆਇਬੋ ਮਗ ਕੋ ਹੋਹਿ।*
*ਅਪਰ ਨ ਕਾਰਜ ਕੋਇ ਹਮਾਰਾ। ਆਏ ਲਖਯੋ ਗੁਰੂ ਦਰਬਾਰਾ॥ ੨੮॥*

ਸੁਣ ਕੇ ਮਾਮਾ ਕ੍ਰਿਪਾਲ ਚੰਦ ਨੇ ਬੜੇ ਆਦਰ ਨਾਲ ਕਿਹਾ ਕੋਈ ਬਾਤ ਨਹੀਂ, ਤੁਸੀਂ ਇਥੇ ਬੈਠੋ ਤੇ ਅੰਦਰ ਜਾ ਕੇ ਮਾਤਾ ਨਾਨਕੀ ਤੇ ਆਪਣੀ ਭੈਣ ਮਾਤਾ ਗੁਜਰ ਕੌਰ ਜੀ ਨੂੰ ਦੱਸਿਆ ਕਿ ਬਾਹਰ ਇਕ ਸਯਦ ਪੀਰ ਸਾਹਿਬਜ਼ਾਦੇ ਦੇ ਦਰਸ਼ਨ ਕਰਨੇ ਚਾਹੁੰਦਾ ਹੈ। ਇਹ ਸੁਣ ਕੇ ਸਿੱਖ ਸੇਵਕ ਅਤੇ ਮਾਤਾ ਨਾਨਕੀ ਤੇ ਮਾਤਾ ਗੁਜਰ ਕੌਰ ਨੇ ਸੰਸਾ ਕੀਤਾ ਕਿ ਦਿੱਲੀ ਦਾ ਬਾਦਸ਼ਾਹ ਔਰੰਗਜ਼ੇਬ ਬੜਾ ਭੈੜਾ ਬਾਦਸ਼ਾਹ ਹੈ ਪਤਾ ਨਹੀਂ ਇਹ ਪੀਰ ਕ੍ਯਿਉਂ ਆਇਆ ਹੈ ਤੇ ਕਿਵੇਂ ਆਇਆ ਹੈ। ਗੁਰੂ ਜੀ ਇਸ ਵੇਲੇ ਘਰ ਨਹੀਂ ਹਨ, ਇਸ ਲਈ ਉਹਨਾਂ ਦੀ ਗ਼ੈਰ ਹਾਜ਼ਰੀ ਵਿਚ ਕਿਸੇ ਮੁਸਲਮਾਨ ਪੀਰ ਨੂੰ ਦਰਸ਼ਨ ਕਰਾਉਣੇ ਠੀਕ ਨਹੀਂ ਹਨ। ਇਹ ਸੋਚ ਕੇ ਮਾਤਾਵਾਂ ਨੇ ਜਵਾਬ ਦੇ ਦਿੱਤਾ ਅਤੇ ਕਿਹਾ ਕਿ ਪੀਰ ਨੂੰ ਮਿੱਠੇ ਬਚਨਾਂ ਨਾਲ ਟਾਲ ਦਿੱਤਾ ਜਾਵੇ। ਹੋ ਸਕਦਾ ਹੈ ਕਿ ਪੀਰ ਬੰਦਗੀ ਵਾਲਾ ਹੋਵੇ ਤੇ ਸੱਚੇ ਦਿਲੋਂ ਆਇਆ ਹੋਵੇ ਪਰ ਗੁਰੂ ਜੀ ਹੁੰਦੇ ਤਾਂ ਪਰਖ ਲੈਂਦੇ, ਸਾਨੂੰ ਪਰਖਣ ਦੀ ਸੋਝੀ ਨਹੀਂ, ਇਸ ਲਈ ਮਿੱਠੇ ਬਚਨਾਂ ਨਾਲ ਟਾਲਣਾ ਠੀਕ ਹੈ ਤਾਂ ਮਾਮਾ ਕ੍ਰਿਪਾਲ ਚੰਦ ਜੀ ਜਵਾਬ ਦੇਣ

ਵਾਸਤੇ ਪੀਰ ਜੀ ਕੋਲ ਬਾਹਰ ਆਏ ਤੇ ਕਿਹਾ ਪੀਰ ਜੀ ਆਪ ਬੰਦਗੀ ਵਾਲੇ ਸਮਝਦਾਰ ਤੇ ਸਿਆਣੇ ਪੀਰ ਹੋ। ਅਜੇ ਸਾਹਿਬਜ਼ਾਦੇ ਨੂੰ ਛੋਟਾ ਹੋਣ ਕਰਕੇ ਮਾਈਆਂ ਬਾਹਰ ਨਹੀਂ ਕੱਢਦੀਆਂ। ਇਸ ਕਰਕੇ ਮੇਹਰਬਾਨੀ ਕਰਕੇ ਫੇਰ ਆਉਣਾ। ਇੰਨੇ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਵੀ ਆ ਜਾਣਗੇ ਤੇ ਨਾਲੇ ਗੁਰੂ ਜੀ ਦੇ ਦਰਸ਼ਨ ਕਰ ਲੈਣੇ ਤੇ ਨਾਲੇ ਸਾਹਿਬਜ਼ਾਦੇ ਦੇ ਦਰਸ਼ਨ ਕਰ ਲੈਣੇ। ਇਹ ਸੁਣ ਕੇ ਭੀਖਮਸ਼ਾਹ ਬੋਲਿਆ :

*ਸ਼ਾਹੁ ਭੀਖ ਸੁਨਿ ਕੈ ਪੁਨ ਬੋਲਾ। ਮਹਾਂ ਪੁਰਸ਼ ਅਵਤਰਯੋ ਅਡੋਲਾ॥ ੩੮॥*

ਪੀਰ ਜੀ ਕਹਿਣ ਲੱਗੇ ਤੁਸੀਂ ਇਨ੍ਹਾਂ ਦਾ ਸੰਸਾ ਕਿਉਂ ਕਰਦੇ ਹੋ? ਮੈਂ ਕੋਈ ਜਾਦੂਗਰ ਪੀਰ ਨਹੀਂ, ਮੈਂ ਤਾਂ ਆਪਣੇ ਮਸਤਕ ਨੂੰ ਸਫਲਾ ਕਰਨ ਲਈ ਇਹਨਾਂ ਦੇ ਚਰਨ ਪਰਸਣ ਆਇਆ ਹਾਂ। ਇਹ ਤਾਂ ਸਾਰੀ ਸ੍ਰਿਸ਼ਟੀ ਦਾ ਮਾਲਕ ਖ਼ੁਦਾ ਹੈ। ਜਿੰਨੀ ਦੇਰ ਤਕ ਦਰਸ਼ਨ ਨਹੀਂ ਹੋਣਗੇ, ਮੈਂ ਇਹਨਾਂ ਦੇ ਬੂਹੇ 'ਤੇ ਹੀ ਬੈਠਾ ਰਹਾਂਗਾ। ਮਾਮਾ ਕ੍ਰਿਪਾਲ ਚੰਦ ਫੇਰ ਅੰਦਰ ਗਿਆ ਤੇ ਜਾ ਕੇ ਸਾਰਾ ਹਾਲ ਦੱਸਿਆ ਕਿ ਉਹ ਜਾਣ ਵਾਲਾ ਪੀਰ ਨਹੀਂ ਲੱਗਦਾ, ਸਗੋਂ ਉਸਨੇ ਤਾਂ ਇਹ ਪ੍ਰਣ ਕਰ ਰੱਖਿਆ ਹੈ ਕਿ ਜਿੰਨੀ ਦੇਰ ਤਕ ਦਰਸ਼ਨ ਨਹੀਂ ਹੋ ਜਾਂਦੇ ਉਨੀ ਦੇਰ ਤਕ ਖਾਣਾ, ਖਾਣਾ ਤਾਂ ਇਕ ਪਾਸੇ ਰਿਹਾ, ਮੈਂ ਪਾਣੀ ਤੱਕ ਵੀ ਨਹੀਂ ਪੀਵਾਂਗਾ।

*ਬਿਨਾ ਬਿਲੋਕੇ ਲੋਚਨ ਆਗੇ। ਤਬਿ ਲੌ ਖਾਨ ਪਾਨ ਸਭਿ ਤਯਾਗੇ।*
*ਜਾਨੀ ਜਾਇ ਨਹੀਂ ਗਤਿ ਮਨ ਕੀ। ਪ੍ਰੇਮ ਪਰਖਿਯਤਿ ਕ੍ਰਿਯਾ ਸੁ ਤਨ ਕੀ॥ ੪੨॥*

ਮਾਮਾ ਕ੍ਰਿਪਾਲ ਚੰਦ ਜੀ ਨੇ ਇਹ ਵੀ ਦੱਸਿਆ ਕਿ ਬੜੀ ਦੂਰੋਂ ਪੰਜਾਬ ਦੇਸ਼ ਤੋਂ ਚਲ ਕੇ ਆਇਆ ਹੈ ਤੇ ਬੂਹੇ ਦੇ ਅੱਗੇ ਧਰਨਾ ਮਾਰ ਕੇ ਬੈਠ ਗਿਆ ਹੈ। ਹੁਣ ਮਾਤਾ ਜੀ ਚਿੰਤਾ ਵਿਚ ਹਨ। ਪੀਰ ਜੀ ਨੂੰ ਇਕ ਦਿਨ ਤੇ ਇਕ ਰਾਤ ਲੰਘ ਗਈ। ਕਹਿਣ ਤੋਂ ਵੀ ਖਾਣ-ਪਾਣ ਨਹੀਂ ਕੀਤਾ। ਇਕ ਪੀਰ ਤੇ ਦੋ ਮੁਰੀਦ ਤਿੰਨੇ ਬੈਠੇ ਹਨ, ਬੈਠੇ ਗੁਰੂ ਜੀ ਦਾ ਨਾਮ ਸਿਮਰਦੇ ਹਨ ਅਤੇ ਇਹ ਕਹਿ ਰਹੇ ਹਨ ਕਿ ਹੇ ਮੇਰੇ ਪੀਰ ਨਾਨਕ! ਕ੍ਰਿਪਾ ਕਰਕੇ ਇਹਨਾਂ ਦੇ ਮਨ ਪ੍ਰੇਰੋ ਜਿਸ ਤੇ ਮੈਨੂੰ ਦਰਸ਼ਨ ਹੋ ਜਾਣ। ਆਪਣੇ ਪਿਆਰਿਆਂ ਦੀ ਭਾਵਨਾ ਪੂਰੀ ਕਰੋ। ਤੁਸੀਂ ਘੱਟ-ਘੱਟ ਦੇ ਜਾਨਣਹਾਰ ਹੋ। ਇਤਿਯਾਦਕ ਗੁਣ ਵਰਣਨ ਕਰਕੇ ਸਵੇਰ ਵੇਲਾ ਹੋਇਆ। ਸੁਣ-ਸੁਣ ਕੇ ਸਾਰੇ ਨੇੜੇ ਦੇ ਗੁਰੂ ਦੇ ਸਿੱਖ ਸੇਵਕ ਵੀ ਆਏ। ਪੀਰ ਜੀ ਹੱਥ 'ਚ ਮਾਲਾ ਫੇਰ ਰਹੇ ਹਨ ਤੇ ਗੁਰੂ ਨਾਨਕ ਦੇਵ ਜੀ ਦਾ ਨਾਮ ਸਿਮਰਦੇ ਹਨ ਤੇ ਨਾਲ ਕਹਿੰਦੇ ਹਨ ਕਿ ਦਰਸ਼ਨ ਕੀਤੇ ਬਿਨਾਂ ਮੈਂ ਇਥੋਂ ਨਹੀਂ ਜਾਣਾ ਭਾਵੇਂ ਸਾਰੀ ਉਮਰ ਹੀ ਇੱਥੇ ਬਤੀਤ ਹੋ ਜਾਵੇ। ਹੇ ਪੀਰ ਨਾਨਕ! ਤੈਨੂੰ ਹਿੰਦੂ ਤੇ ਮੁਸਲਮਾਨ ਸਾਰੇ ਇਕੋ ਵਰਗੇ ਸਨ, ਪਰ ਮੇਰੇ ਨਾਲ ਇਹ ਵਿਤਕਰਾ ਕਿਉਂ ਹੋ ਰਿਹਾ ਹੈ ?

*ਤਸਬੀ ਹਾਥ ਫੇਰਿਬੋ ਕਰਿਹੀ। ਸ੍ਰੀ ਨਾਨਕ ਕੋ ਸਿਮਰਤਿ ਉਰਹੀ।*
*ਦਰਸ਼ਨ ਦਰਸੇ ਬਿਨਾ ਨ ਜਾਊ। ਬੈਠਯੋ ਇਤ ਹੀ ਦਿਵਸ ਬਿਤਾਊ॥ ੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੫)

ਫਿਰ ਮਾਤਾ ਗੁਜਰ ਕੌਰ ਜੀ ਨੂੰ ਜਾ ਕੇ ਮਾਮਾ ਕ੍ਰਿਪਾਲ ਚੰਦ ਜੀ ਨੇ ਕਿਹਾ ਕਿ ਇਹ ਪੀਰ ਬੜਾ ਬੰਦਗੀ ਵਾਲਾ ਦਰਵੇਸ਼ ਦਿਸਦਾ ਹੈ। ਪੀਰ ਨੂੰ ਫੇਰ ਮਾਤਾ ਨਾਨਕੀ ਜੀ ਦੇ ਕਹਿਣ ਤੇ ਆਗੂ ਸਿੱਖਾਂ ਨੇ ਸਮਝਾਉਣਾ ਕੀਤਾ ਕਿ ਗੁਰੂ ਘਰ ਤੋਂ ਰਸਤਾਂ ਬਸਤਾਂ ਲੈ ਕੇ ਭੋਜਨ ਛਕੋ। ਜਦੋਂ ਗੁਰੂ ਜੀ ਆਸਾਮ ਤੋਂ ਵਾਪਸ ਆ ਜਾਣ ਉਦੋਂ ਤੁਸੀਂ ਵੀ ਦਰਸ਼ਨ ਕਰ ਲੈਣਾ। ਇਕ ਦੂਰ ਤੋਂ ਚਲ ਕੇ ਆਏ ਹੋ, ਦੂਜਾ ਖਾਣ-ਪਾਣ ਕੁਝ ਨਹੀਂ ਕਰ ਰਹੇ। ਤਾਂ ਫਿਰ ਪੀਰ ਜੀ ਨੇ ਕਿਹਾ ਕਿ ਜਦੋਂ ਮੈਂ ਪਟਨੇ ਸ਼ਹਿਰ ਵਿਚ ਵੜਿਆ ਸੀ, ਉਦੋਂ ਹੀ ਪ੍ਰਣ ਕਰ ਲਿਆ ਸੀ ਕਿ ਦਰਸ਼ਨ ਕਰਨ ਤੋਂ ਪਹਿਲਾਂ ਕੁਝ ਵੀ ਨਹੀਂ ਛਕਾਂਗਾ। ਹੋਰ ਕੋਈ ਕਿਸੇ ਪ੍ਰਕਾਰ ਦਾ ਮੇਰਾ ਮਨੋਰਥ ਨਹੀਂ, ਬਸ ਇਕ ਗ਼ਰੀਬ ਨਿਵਾਜ ਦੇ ਦਰਸ਼ਨ ਕਰਨੇ ਹਨ। ਜੇ ਦਰਸ਼ਨ ਨਹੀਂ ਕਰਾਉਗੇ ਤਾਂ ਮੈਂ ਦੁਆਰੇ 'ਤੇ ਬੈਠਾ ਪਰਵਦਗਾਰ ਦੀ ਬੰਦਗੀ ਕਰਦਾ ਰਹਾਂਗਾ। ਅਸੀਂ ਫ਼ਕੀਰ ਤਨ 'ਤੇ ਕਸ਼ਟ ਝੱਲਣ ਜਾਣਦੇ ਹਾਂ। ਫੇਰ ਮਾਤਾ ਨਾਨਕੀ ਜੀ ਨੂੰ ਆ ਕੇ ਮਾਮਾ ਕ੍ਰਿਪਾਲ ਚੰਦ ਨੇ ਬੇਨਤੀ ਕੀਤੀ ਕਿ ਬਿਨਾਂ ਦਰਸ਼ਨ ਤੋਂ ਫ਼ਕੀਰ ਜਾਣ ਵਾਲਾ

ਨਹੀਂ, ਅਤਿ ਪ੍ਰੇਮੀ ਨਜ਼ਰ ਆ ਰਿਹਾ ਹੈ।

ਫੇਰ ਮਾਤਾ ਗੁਜਰ ਕੌਰ ਜੀ ਨੇ ਕਿਹਾ ਕਿ ਦਰਸ਼ਨ ਕਰਾਉਣ ਦੀ ਤਿਆਰੀ ਕਰੋ। ਸੁੰਦਰ ਫਰਸ਼ ਵਿਛਾਇਆ ਗਿਆ ਤੇ ਸੁੰਦਰ ਬਸਤਰ ਕਲਗੀਧਰ ਜੀ ਦੇ ਪਹਿਨਾ ਦਿੱਤੇ। ਫੇਰ ਆਪਣੇ ਰਬਾਬੀ ਬੁਲਾਏ। ਸੰਗਤ ਦਾ ਵੱਡਾ ਇਕੱਠ ਹੋਇਆ। ਅਨੇਕਾਂ ਪ੍ਰੇਮੀਜਨ ਭੇਟਾ ਲੈ ਕੇ ਆਏ। ਛੋਟਾ ਜਿਹਾ ਪੁਸ਼ਾਕਾ ਗਲ ਪਹਿਨਾ ਦਿੱਤਾ। ਸੁਣ-ਸੁਣ ਬੜੇ ਉਤਸ਼ਾਹ ਨਾਲ ਲੋਕ ਇਕੱਠੇ ਹੋਏ ਕਿ ਅੱਜ ਪਹਿਲੀ ਵਾਰ ਸਾਹਿਬਜ਼ਾਦੇ ਦੇ ਦਰਸ਼ਨ ਹੋਣਗੇ।

ਪੀਰਾਂ-ਫ਼ਕੀਰਾਂ ਨੂੰ ਵੀ ਸਰੀਰ ਦੇ ਹੁੰਦਿਆਂ ਕਈ ਵਾਰ ਸੰਸੇ ਰਹਿੰਦੇ ਹਨ। ਆਪਣਾ ਇਕ ਸੰਸਾ ਨਵਿਰਤ ਕਰਨ ਵਾਸਤੇ ਅਤੇ ਨਾਲ ਇਹ ਅਜ਼ਮਾਇਸ਼ ਕਰਨ ਵਾਸਤੇ ਕਿ ਇਹ ਰੱਬੀ ਅਵਤਾਰ ਹਿੰਦੂਆਂ ਦੀ ਰੱਖਿਆ ਵਾਸਤੇ ਹੈ ਜਾਂ ਮੁਸਲਮਾਨਾਂ ਦੀ ਰੱਖਿਆ ਵਾਸਤੇ ਹੈ। ਦੋ ਕੁਜੀਆਂ ਲਈਆਂ। ਇਕ 'ਚ ਦੁੱਧ ਤੇ ਇਕ ਵਿਚ ਪਾਣੀ ਪਾਇਆ, ਪਰਖਣਾ ਇਹ ਰੱਖੀ ਕਿ ਪਾਣੀ ਵਾਲੀ ਹਿੰਦੂਆਂ ਦੀ ਤੇ ਦੁੱਧ ਵਾਲੀ ਮੁਸਲਮਾਨਾਂ ਦੀ। ਕਿਉਂਕਿ ਦੁੱਧ ਵਿਚ ਤਾਕਤ ਹੈ। ਮੁਸਲਮਾਨਾਂ ਦਾ ਰਾਜ ਹੋਣ ਕਰਕੇ ਤਾਕਤ ਦੀ ਪ੍ਰਤੀਕ ਦੁੱਧ ਵਾਲੀ ਕੁੱਜੀ ਤੇ ਕਮਜ਼ੋਰ ਹੋਣ ਕਰਕੇ ਪਾਣੀ ਵਾਲੀ ਕੁੱਜੀ ਹਿੰਦੂਆਂ ਦੀ ਪ੍ਰਤੀਕ। ਜਦੋਂ ਦਰਸ਼ਨ ਕਰਨ ਦਾ ਸਮਾਂ ਆਇਆ ਪੀਰ ਜੀ ਨੇ ਤਾਂ ਪਹਿਲਾਂ ਤਾਂ ਦਰਸ਼ਨ ਹੁੰਦਿਆਂ ਹੀ ਜਿਵੇਂ ਨਿਵਾਜੀ ਨਮਾਜ਼ ਪੜ੍ਹਦਾ ਹੈ। ਗੋਡੇ ਧਰਤੀ 'ਤੇ ਲਾ ਕੇ ਸਿਜਦਾ ਕੀਤਾ। ਹੱਥ ਵਿਚ ਤਸਬੀ ਸੁਭਾਏਮਾਨ ਹੈ। ਦੋ ਆਪਣੇ ਮੁਰੀਦਾਂ ਦੇ ਸਮੇਤ ਮਹਾਰਾਜ ਜੀ ਦੇ ਨਿੱਕੇ-ਨਿੱਕੇ ਚਰਨਾਂ ਨੂੰ ਆਪਣਾ ਮਸਤਕ ਲਾਇਆ। ਫੇਰ ਸੋਚ ਫੁਰੀ ਕਿ ਹੇ ਖ਼ੁਦਾ ਦੇ ਨੂਰ ! ਆਪਣੀ ਰੱਬੀ ਮਰਯਾਦਾ ਵਿਚ ਰਹਿੰਦੇ ਅਬੋਲ ਅਵਸਥਾ ਵਿਚ ਮੈਨੂੰ, ਇਹ ਮੇਰੇ ਪ੍ਰਸ਼ਨ ਦਾ ਉਤਰ ਗੁਪਤ ਰੂਪ ਵਿਚ ਦਿਉ। ਇਹ ਕਹਿ ਕੇ ਦੋਵੇਂ ਕੁੱਜੀਆਂ ਮੂਹਰੇ ਕਰ ਦਿੱਤੀਆਂ। ਜਦੋਂ ਮਨ 'ਚ ਬੇਨਤੀ ਕੀਤੀ ਤਾਂ ਕੁੱਜੀਆਂ ਮੂਹਰੇ ਕੀਤੀਆਂ। ਸਤਿਗੁਰੂ ਜੀ ਨੇ ਪਹਿਲਾਂ ਦੋਵੇਂ ਕੁੱਜੀਆਂ 'ਤੇ ਹੱਥ ਰੱਖ ਦਿੱਤੇ। ਫੇਰ ਪੀਰ ਸੋਚਣ ਲੱਗਾ, ਵਿਸਮਾਦੀ ਰੰਗ ਵਿਚ ਕਹਿੰਦਾ ਹੈ ਕਿ ਦੋਨਾਂ ਦੀ ਰੱਖਿਆ? ਗੁਰੂ ਜੀ ਨੇ ਐਸਾ ਕੌਤਕ ਕੀਤਾ ਦੋਵੇਂ ਕੁੱਜੀਆਂ ਆਪਣਾ ਸੱਜਾ ਪੈਰ ਮਾਰ ਕੇ ਭੁੰਜੇ ਸੁੱਟ ਦਿੱਤੀਆਂ। ਪਾਣੀ ਵਾਲੀ ਕੁੱਜੀ ਦਾ ਪਾਣੀ ਡੁੱਲ ਗਿਆ। ਦੁੱਧ ਵਾਲੀ ਕੁੱਜੀ ਦਾ ਦੁੱਧ ਡੁੱਲ ਗਿਆ। ਪੀਰ ਜੀ ਨੇ ਪਹਿਲਾਂ ਦੁੱਧ ਡੋਲਣ ਵਾਲੇ ਰੱਬੀ ਅਵਤਾਰ ਨੂੰ ਤੱਕਿਆ। ਫੇਰ ਡੁੱਲਿਆ ਪਾਣੀ ਤੇ ਦੁੱਧ ਇਕੱਠਾ ਹੋ ਗਿਆ। ਪੀਰ ਬੰਦਗੀ ਵਾਲਾ ਸੀ ਇਸੇ ਲਈ ਸਮਝਦਿਆਂ ਦੇਰ ਨਹੀਂ ਲੱਗੀ। ਗੁਰੂ ਜੀ ਨੇ ਇਹ ਸੁਣਾ ਦਿੱਤਾ ਕਿ ਦੁੱਧ ਤੇ ਪਾਣੀ ਦੀ ਪ੍ਰੀਤੀ ਇਤਨੀ ਗੂੜੀ ਹੈ ਕਿ ਜਦੋਂ ਅੱਗ ਤੇ ਰੱਖਿਆ ਦੁੱਧ ਸੜਨ ਲੱਗਦਾ ਹੈ ਤਾਂ ਪਾਣੀ ਆਪਣੇ ਪਿਆਰੇ ਨੂੰ ਸੇਕ ਨਹੀਂ ਲੱਗਣ ਦਿੰਦਾ। ਦੁੱਧ ਦੀ ਦੁਸ਼ਮਣ ਅੱਗ ਦਾ ਮੁਕਾਬਲਾ ਕਰਨ ਵਾਸਤੇ ਆਪ ਸੜਦਾ ਹੈ। ਦੁੱਧ ਦਾ ਬਚਾਅ ਕਰਦਾ ਹੈ ਤੇ ਜਦੋਂ ਪਾਣੀ ਸੜਦੇ ਨੂੰ ਦੁੱਧ ਵੇਖਦਾ ਹੈ ਕਿ ਮੇਰੇ ਪਿੱਛੇ ਪਾਣੀ ਆਪਣੀ ਜਾਨ ਦੇ ਰਿਹਾ ਹੈ ਤਾਂ ਆਪਣੇ ਮਿੱਤਰ ਦੀ ਜਾਨ ਲੈਣ ਵਾਲੀ ਅਗਨੀ ਨੂੰ ਬੁਝਾਣ ਲਈ ਜੋਸ਼ ਵਿਚ ਆ ਕੇ ਚੁੱਲੇ ਵਿਚ ਜਾ ਡਿੱਗਦਾ ਹੈ ਤੇ ਅੱਗ ਬੁਝਾ ਦਿੰਦਾ ਹੈ। ਗੁਰਬਾਣੀ ਵਿਚ ਇਸ ਪ੍ਰੀਤ ਦਾ ਗੁਰੂ ਜੀ ਨੇ ਨਿਰੂਪਣ ਕੀਤਾ ਹੈ :

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥*
*ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥*

(ਅੰਗ ੬੦)

ਇਸ ਤੋਂ ਦਰਸਾ ਦਿੱਤਾ ਕਿ ਹਿੰਦੂ ਮੁਸਲਮਾਨ ਇਕ ਦੂਜੇ ਨਾਲ ਪਿਆਰ ਕਰਨ ਵਾਲੇ ਬਣਾਵਾਂਗਾ ਅਤੇ ਫਿਰ ਉਬਲਦੇ ਦੁੱਧ ਨੂੰ ਜੇ ਬਾਹਰੋਂ ਪਾਣੀ ਮਿਲ ਜਾਵੇ ਤਾਂ ਖ਼ੁਸ਼ ਹੋ ਕੇ ਮੁੜ ਜਾਂਦਾ ਹੈ। ਇਸ ਤਰ੍ਹਾਂ ਦਾ ਪ੍ਰੇਮ ਦੋਨਾਂ ਦਾ ਕਰਨ ਵਾਲਾ ਸਾਂਝਾ ਰੂਪ ਖ਼ਾਲਸਾ ਪੈਦਾ ਕਰਾਂਗਾ। ਪੀਰ ਜੀ ਸਮਝ ਗਏ ਕਿ ਇਹ ਰੱਬੀ ਅਵਤਾਰ ਹਿੰਦੂ ਮੁਸਲਮਾਨ ਦੋਹਾਂ ਨੂੰ ਨਿਮਰਤਾ ਦੀ ਧਰਤੀ 'ਤੇ ਪਾ ਕੇ ਪ੍ਰੇਮ ਨਾਲ ਗੁੰਨੇਗਾ। ਇਹ ਤੱਕ ਕੇ ਉਹਦਾ ਪ੍ਰੇਮ ਹੋਰ ਵੀ ਉਛਲਿਆ ਕਿ ਸ਼ੁਕਰ ਹੈ। ਇਸ ਦੁਖੀ ਸ੍ਰਿਸ਼ਟੀ ਦਾ ਪਾਰ ਉਤਾਰਾ ਹੋਵੇਗਾ। ਇਸ ਲਈ ਇਸਨੇ ਹੋਰ ਵੀ ਧੰਨ ਭਾਗ ਸਮਝੇ ਤੇ ਮੱਥਾ ਟੇਕਿਆ ਤੇ ਉਥੇ ਵਿਦਾਇਗੀ ਲੈ ਕੇ ਵਾਪਸ ਪੰਜਾਬ ਨੂੰ ਆ ਗਿਆ। ਪੀਰ ਦੀ ਉਮਰ ਵੱਡੀ ਹੋ ਚੁੱਕੀ ਸੀ, ਜਿਸ ਕਰਕੇ ਸਾਰੇ ਕਰਤਵ ਨਹੀਂ ਦੇਖ ਸਕਿਆ ਨਹੀਂ ਤਾਂ ਹੋਰ ਵੀ ਧੰਨ ਭਾਗ ਹੁੰਦੇ। ਜੇ ਖ਼ਾਲਸੇ ਦੀ ਸਿਰਜਣਾ; ੧੪ ਲੜਾਈਆਂ; ਧਰਮ ਹੇਤ ਪੀਰ ਬੁਧੂ ਸ਼ਾਹ ਵਰਗੇ ਕਿਵੇਂ ਸੇਵਕ

ਬਣੇ;

ਗਨੀ ਖਾਂ, ਨਬੀ ਖਾਂ ਪਿਆਰ 'ਚ ਪਲੰਘਾ ਚੁੱਕੀ ਜਾਂਦੇ ਹਨ। ਇਹ ਦੇਖਣ ਤੋਂ ਪਹਿਲਾਂ ਹੀ ਪੀਰ ਸੰਸਾਰ ਤੋਂ ਤੁਰ ਗਿਆ। ਪਰ ਇਕ ਵਾਰੀ ਜਦੋਂ ਪਟਨੇ ਤੋਂ ਪੰਜਾਬ ਆਏ ਰਸਤੇ 'ਚ ਪੀਰ ਜੀ ਨੂੰ ਦਰਸ਼ਨ ਹੋਏ, ਉਦੋਂ ਕਲਗੀਧਰ ਜੀ ਕਈ ਵਰ੍ਹਿਆਂ ਦੇ ਹੋ ਚੁੱਕੇ ਸਨ, ਪਰ ਸੀ ਫਿਰ ਵੀ ਬਚਪਨ। ਪੀਰ ਜੀ ਨੇ ਕਿਵੇਂ ਮੋਢਿਆਂ 'ਤੇ ਬਿਠਾ ਕੇ ਆਦਰ ਸਤਿਕਾਰ ਕੀਤਾ। ਉਹ ਵੀ ਬੜੀ ਦਿਲਚਸਪ ਗਾਥਾ ਹੈ।

ਇਸੇ ਤਰ੍ਹਾਂ ਅੰਤਰ ਆਤਮੇ ਤਾਂ ਬਹੁਤ ਸਾਰੇ ਸਤਪੁਰਸ਼ਾਂ ਨੂੰ ਰੱਬੀ ਅਵਤਾਰ ਦੇ ਆਉਣ ਦੀ ਸੂਚਨਾ ਪ੍ਰਾਪਤ ਹੋ ਚੁੱਕੀ ਸੀ। ਮੁਸਲਮਾਨਾਂ ਵਿਚੋਂ ਤਾਂ ਪੀਰ ਭੀਖਮ ਸ਼ਾਹ ਅਤੇ ਹਿੰਦੂ ਫ਼ਕੀਰਾਂ ਵਿਚ ਬੰਦਗੀ ਵਾਲੇ ਪੰਡਿਤ ਸ਼ਿਵਦੱਤ ਜੀ ਸਨ ਤੇ ਜਦੋਂ ਸਤਿਗੁਰੂ ਜੀ ਮਹੀਨਿਆਂ ਤੇ ਸਾਲਾਂ ਦੀ ਉਮਰ ਤੱਕ ਪਹੁੰਚੇ, ਨਿੱਕੇ-ਨਿੱਕੇ ਚੋਜ ਦਿਲ ਨੂੰ ਮੋਂਹਦੇ। ਦਾਸ ਦਾਸੀਆਂ ਵੇਖ ਕੇ ਬੜੇ ਖ਼ੁਸ਼ ਹੁੰਦੇ। ਆਪ ਜੀ ਦਾ ਹਰ ਕੌਤਕ ਆਮ ਬੱਚਿਆਂ ਤੋਂ ਵੱਖਰੀ ਕਿਸਮ ਦਾ ਸੀ। ਜਦੋਂ ਆਪ ਜੀ ਸੰਸਾਰੀ ਬੋਲੀ 'ਚ ਬੋਲਣ ਲੱਗ ਪਏ। ਦੇਖਣ, ਬੋਲਣ, ਚੱਲਣ ਦੇ ਕੌਤਕ ਬੜੇ ਨਿਰਾਲੇ ਸਨ। ਮਾਤਾ ਨਾਨਕੀ ਤੇ ਮਾਤਾ ਗੁਜਰ ਕੌਰ ਜੀ ਜਨਮ-ਜਨਮ ਦੀ ਤਪੱਸਿਆ ਦਾ ਫਲ ਉਹਨਾਂ ਕੌਤਕਾਂ ਦੇ ਆਨੰਦ ਵਿਚ ਮਾਣ ਰਹੀਆਂ ਹਨ। ਜਿੱਥੇ ਮਾਤਾ ਨੂੰ ਇਹ ਮਾਣ ਦਿੱਤਾ ਹੈ, ਉਥੇ ਧਰਤੀ ਨੂੰ ਵੀ ਇਹ ਫ਼ਖ਼ਰ ਹੈ ਕਿ ਸਭ ਤੋਂ ਵੱਡਾ ਅਵਤਾਰ, ਸਭ ਤੋਂ ਵੱਡਾ ਮੁਕਤ ਦਾਤਾ, ਸਭ ਤੋਂ ਵੱਡਾ ਵੀਰ, ਸਭ ਤੋਂ ਵੱਡਾ ਸੁਤੰਤਰ ਦਾਤਾ, ਗੁਰੂ, ਅਵਤਾਰ, ਕਵੀ, ਵਿਦਵਾਨ ਨੀਤੀ ਵੇਤਾ, ਸੈਨਾਪਤੀ, ਗ੍ਰਹਿਸਤੀ, ਸਾਧੂ ਸਿੱਖ ਤਿਆਗੀ, ਉਪਦੇਸ਼ ਦਾਤਾ, ਕਰਨੀ ਤੇ ਕਹਿਣੀ ਦਾ ਸੂਰਾ ਪ੍ਰਗਟ ਹੋ ਕੇ ਅੱਜ ਪਟਨੇ ਦੀ ਧਰਤੀ ਨੂੰ ਭਾਗ ਲਾ ਰਿਹਾ ਹੈ।

ਆਪ ਜੀ ਜਦੋਂ ਮਾਤਾ ਦੀ ਗੋਦ ਤੋਂ ਮਾਤਾ ਦੇ ਆਂਗਨ ਤੱਕ ਦਾ ਸਫ਼ਰ ਤੈਅ ਕਰ ਚੁੱਕੇ ਤਾਂ ਹੁਣ ਮਾਤਾ ਦੇ ਆਂਗਨ ਤੋਂ ਪਟਨੇ ਦੀਆਂ ਗਲੀਆਂ ਵਿਚ ਆਪਣੇ ਚੋਜ, ਆਪਣੇ ਕਰਤਵਾਂ ਦੀ ਮਹਿਕ ਖਿੰਡਾਉਣ ਲੱਗੇ। ਆਪ ਜੀ ਦੇ ਨਾਲ ਪਟਨੇ ਦੇ ਬੱਚੇ ਇਤਨਾ ਪਿਆਰ ਕਰਦੇ ਕਿ ਸੂਰਜ ਮਸਾਂ-ਮਸਾਂ ਚੜ੍ਹਦਾ ਤੇ ਮਾਤਾ ਗੁਜਰ ਕੌਰ ਦੇ ਵਿਹੜੇ ਵਿਚ ਬੱਚਿਆਂ ਦੀ ਭੀੜ ਲੱਗਣੀ ਸ਼ੁਰੂ ਹੋ ਜਾਂਦੀ। ਬਾਲ ਅਵਸਥਾ ਬੜੀ ਔਖੀ ਹੋਇਆ ਕਰਦੀ ਹੈ। ਹਿਰਦਾ ਸੁਧ, ਰਾਗ, ਦ੍ਵੈਸ਼ ਦੀ ਮੈਲ ਤੋਂ ਬਚਿਆ ਹੁੰਦਾ। ਬਸ ਥੋੜ੍ਹਾ ਜਿਹਾ ਜੀਭ ਦਾ ਚਸਕਾ ਜ਼ਰੂਰ ਹੁੰਦਾ ਹੈ। ਇਸ ਚਸਕੇ ਦੇ ਸਾਰੇ ਬੱਚੇ ਦੁਆਪਰ ਵਿਚ ਭਗਵਾਨ ਕ੍ਰਿਸ਼ਨ ਜੀ ਦੇ ਦੁਆਲੇ ਵੀ ਰਹਿੰਦੇ ਸਨ ਤੇ ਅੱਜ ਯੁੱਗਾਂ ਬਾਅਦ ਗੋਬਿੰਦ ਰਾਏ ਦੇ ਦੁਆਲੇ ਇਸ ਕਰਕੇ ਰਹਿੰਦੇ ਹਨ ਕਿ ਖਾਣ-ਪੀਣ ਵਾਲੀਆਂ ਚੀਜ਼ਾਂ ਦੇ ਢੇਰ ਲੱਗ ਜਾਂਦੇ ਹਨ। ਗੋਬਿੰਦ ਰਾਏ ਜੀ ਆਪਣੇ ਹੱਥੀਂ ਆਪਣੇ ਹਾਣੀਆਂ ਨੂੰ ਖਵਾ ਪਿਆ ਕੇ ਪ੍ਰਸੰਨ ਕਰਦੇ ਹਨ। ਫਿਰ ਖੇਡ ਵੀ ਕੈਸੀ ਖੇਡਦੇ ਹਨ ਕਾਨਿਆਂ ਦੇ ਤੀਰ ਕਮਾਨਾਂ ਬਣਾ ਕੇ ਦੋ ਕਿਸਮ ਦੀ ਫ਼ੌਜ, ਤੇ ਉਸਦੇ ਦੋ ਨਾਮ ਰੱਖ ਕੇ ਇਹ ਮੁਸਲਮਾਨਾਂ ਦੀ ਫ਼ੌਜ ਹੈ ਇਹ ਗੁਰੂ ਕੇ ਸਿੱਖਾਂ ਦੀ ਫ਼ੌਜ ਹੈ, ਇਹ ਖੇਡ ਖੇਡਦੇ। ਹਮੇਸ਼ਾ ਮੁਸਲਮਾਨ ਹਾਰਦੇ, ਸਿੱਖਾਂ ਦੀ ਫ਼ੌਜ ਨੂੰ ਜਿਤਾਉਂਦੇ। ਕਦੇ ਇਹ ਖੇਡ ਗੰਗਾ ਦੇ ਨਿਰਮਲ ਪਾਣੀ ਵਿਚ ਇਕ ਦੂਜੇ 'ਤੇ ਛੱਟੇ ਮਾਰ ਕੇ ਜਿੱਤ ਹਾਰ ਕਰਾਉਂਦੇ।

ਗੰਗਾ ਦੇ ਕਿਨਾਰੇ ਇਹ ਮਹਾਂਪੁਰਸ਼ ਜਿਸਦਾ ਜ਼ਿਕਰ ਉਪਰ ਥੋੜ੍ਹਾ ਜਿਹਾ ਆਇਆ ਹੈ, ਸ਼ਿਵਦੱਤ ਨਾਮ ਦਾ ਪੰਡਿਤ ਬੜਾ ਬੰਦਗੀ ਵਾਲਾ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਾਹਿਬਜ਼ਾਦੇ ਗੋਬਿੰਦ ਰਾਏ ਦੇ ਚੋਜ ਨਿੱਤ ਨਵੇਂ ਲੋਕਾਂ ਤੋਂ ਸੁਣ ਕੇ ਹੈਰਾਨ ਹੁੰਦਾ ਸੀ। ਕਦੇ-ਕਦੇ ਜੀਅ ਵਿਚ ਸੋਚਦਾ ਸੀ ਕਿ ਮਨਾਂ! ਬੜੇ ਵਰ੍ਹੇ ਤੋਂ ਗਏ ਰਾਮ ਜੀ ਦੀ ਮੂਰਤ ਪੂਜਦਿਆਂ। ਜੇ ਬਾਲਕ ਰੱਬੀ ਅਵਤਾਰ ਹੈ ! ਤਾਂ ਫਿਰ ਮੈਨੂੰ ਮੇਰੇ ਇਸ਼ਟ ਰਾਮ ਜੀ ਦੇ ਰੂਪ ਵਿਚ ਦਰਸ਼ਨ ਦੇਵੇ ਤਾਂ ਮੈਂ ਸਮਝਾਂਗਾ ਕਿ ਲੋਕ ਸੱਚੇ ਹਨ। ਪੱਥਰ ਦੀ ਮੂਰਤੀ ਪੂਜਦਿਆਂ ਤਾਂ ਉਮਰਾਂ ਲੰਘ ਗਈਆਂ। ਕਦੇ ਰਾਮ ਜੀ ਦੇ ਦਰਸ਼ਨ ਨਹੀਂ ਹੋਏ। ਹਉਕੇ ਲੈ ਕੇ ਵੈਰਾਗ ਵਿਚ ਰੋਂਦਾ ਹੈ। ਹੇ ਮੇਰੇ ਰਾਮ ! ਮੇਰੀ ਘਾਲਣਾ ਪੂਰੀ ਹੋ ਜਾਵੇ ਜੇ ਮੈਨੂੰ ਇਹ ਬਾਲਕ ਰੂਪ ਵਿਚ ਰਾਮ ਜੀ ਦੇ ਦਰਸ਼ਨ ਹੋ ਜਾਣ।

ਅਗਲੀ ਸਵੇਰ ਗੁਰੂ ਜੀ ਬੱਚਿਆਂ ਨਾਲ ਖੇਡਣ ਵਾਸਤੇ ਗੰਗਾ ਦੇ ਕਿਨਾਰੇ ਆ ਗਏ। ਸ਼ਿਵਦੱਤ ਦੀ ਭਾਵਨਾ ਪੂਰੀ ਕਰਨ ਵਾਸਤੇ ਐਸਾ ਕੌਤਕ ਕੀਤਾ ਕਿ ਬੱਚਿਆਂ ਵਿਚ ਤਾਂ ਖੇਡਦੇ ਬੱਚਿਆਂ ਨੂੰ ਗੋਬਿੰਦ ਰਾਏ ਦਿਸਦੇ ਰਹੇ, ਪਰ ਸ਼ਿਵਦੱਤ

ਨੂੰ ਸ੍ਰੀ ਰਾਮ ਜੀ ਦੇ ਰੂਪ ਵਿਚ ਦਰਸ਼ਨ ਹੋਣ ਲੱਗੇ। ਬਸ ਫੇਰ ਕੀ ਸੀ? ਸ਼ਿਵਦੱਤ ਮੇਰੇ ਰਾਮ, ਮੇਰੇ ਰਾਮ ਕਹਿ ਕੇ ਚਰਨੀਂ ਜਾ ਡਿੱਗਾ। ਸ਼ਿਵਦੱਤ ਦੀ ਆਵਾਜ਼ ਕਈ ਦਾਨਿਆਂ ਨੇ ਸੁਣੀ, ਜੋ ਵਾਰ-ਵਾਰ ਕਹਿ ਰਿਹਾ ਸੀ। ਹੇ ਮੇਰੇ ਰਾਮ! ਤੁਸੀਂ ਆ ਗਏ ਤਾਂ ਗੋਬਿੰਦ ਰਾਏ ਜੀ ਅੱਗੋਂ ਕਹਿ ਰਹੇ ਸਨ ਕਿ ਹਾਂ ਸ਼ਿਵਦੱਤ ਮੈਂ ਆ ਗਿਆ ਹਾਂ, ਤੇਰੀ ਭਾਵਨਾ ਪੂਰੀ ਹੋਈ ਅਤੇ ਤੇਰੀ ਘਾਲਣਾ ਥਾਏ ਪਈ। ਤੂੰ ਮੁਕਤ ਹੋਇਆ। ਹੁਣ ਜਿੰਨਾਂ ਚਿਰ ਪ੍ਰਾਲਬਧ ਹੈ, ਇਸੇ ਆਨੰਦ ਵਿਚ ਰਹੋ, ਫੇਰ ਉਸਨੂੰ ਗੋਬਿੰਦ ਰਾਏ ਰੂਪ 'ਚ ਦਿਸਣ ਲੱਗੇ। ਉਸ ਦਿਨ ਤੋਂ ਸ਼ਿਵਦੱਤ ਜੀ ਨੇ ਜਿੰਨ੍ਹਾ ਪ੍ਰਚਾਰ ਰੱਬੀ ਅਵਤਾਰ ਹੋਣ ਦਾ ਕੀਤਾ, ਇਤਨਾ ਹੋਰ ਕਿਸੇ ਨੇ ਨਹੀਂ ਕੀਤਾ। ਗੁਰੂ ਘਰ ਵਿਚ ਭਾਵੇਂ ਛੇਦਕ ਗਹਿਣਿਆਂ ਦੀ ਤਾਂ ਮਨਾਹੀ ਆਦੋਂ ਹੀ ਰਹੀ ਪਰ ਉਪਰ ਪਹਿਨਣ ਵਾਲੇ ਦਸਮ ਗੁਰੂ ਤੱਕ ਕੁਝ ਗਹਿਣਿਆਂ ਦਾ ਇਤਿਹਾਸ ਵਿਚ ਜ਼ਿਕਰ ਮਿਲਦਾ ਹੈ।

ਗੁਰੂ ਸਾਹਿਬ ਜੀ ਦੇ ਬਾਲ ਚੋਜਾਂ ਵਿਚ ਇਕ ਹੋਰ ਚੋਜ ਵੀ ਬੜਾ ਦਿਲਚਸਪ ਹੈ। ਉਹ ਇਹ ਹੈ ਕਿ ਮਾਤਾ ਗੁਜਰ ਕੌਰ ਜੀ ਨੇ ਸੋਨੇ ਦੇ ਦੋ ਕੰਗਣ ਆਪਣੇ ਸਪੁੱਤਰ ਗੋਬਿੰਦ ਰਾਏ ਜੀ ਦੇ ਹੱਥਾਂ ਵਿਚ ਪਾ ਦਿੱਤੇ। ਕਿਉਂਕਿ ਗੁਰੂ ਘਰ ਵਿਚ ਭਾਵੇਂ ਆਦੋਂ ਹੀ ਸਾਦਗੀ ਨੂੰ ਪਸੰਦ ਰੱਖਿਆ ਗਿਆ ਹੈ। ਗੁਰੂ ਜੀ ਤਾਂ ਭਾਵੇਂ ਆਪ ਕਈ ਗਹਿਣੇ ਨਹੀਂ ਸਨ ਪਹਿਨਦੇ ਪਰ ਗੁਰੂ ਕੀ ਸੰਤਾਨ ਵਿਚ ਛੇਦਕ ਗਹਿਣਿਆਂ ਤੋਂ ਬਿਨਾਂ ਦੂਸਰੇ ਗਹਿਣੇ ਪਹਿਨਣ ਦਾ ਰਿਵਾਜ ਇਸ ਲਈ ਥੋੜ੍ਹਾ ਬਹੁਤ ਸੀ। ਇਹ ਮਰਯਾਦਾ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਸ਼ੁਰੂ ਹੋ ਕੇ ਅੰਤਮ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ। ਇਸ ਲਈ ਇਤਿਹਾਸ ਵਿਚ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਕੁਝ ਗਹਿਣਿਆਂ ਦੀ ਇਤਿਹਾਸ ਦੇ ਪੰਨਿਆਂ 'ਤੇ ਗੱਲ ਆਉਂਦੀ ਹੈ। ਗੁਰਬਾਣੀ ਵਿਚ ਕੇਵਲ ਅੰਤਰੀਵ ਗਹਿਣਿਆਂ ਦਾ ਜ਼ਿਕਰ ਹੀ ਮਿਲਦਾ ਹੈ।

ਗੋਬਿੰਦ ਰਾਏ ਜੀ ਨੇ ਮਾਤਾ ਜੀ ਦਾ ਦਿਲ ਰੱਖਣ ਵਾਸਤੇ ਕੰਗਣ ਪਹਿਨ ਲਏ ਪਰ ਜਦੋਂ ਗੰਗਾ ਦੇ ਕਿਨਾਰੇ ਖੇਡਣ ਵਾਸਤੇ ਗਏ, ਖੇਡਦੇ-ਖੇਡਦੇ ਆਪਣੀ ਮੌਜ ਵਿਚ ਇਕ ਕੰਗਣ ਹੱਥ ਚੋਂ ਲਾਹਿਆ ਤੇ ਵਗ੍ਹਾ ਕੇ ਗੰਗਾ ਵਿਚ ਸੁੱਟ ਦਿੱਤਾ ਤੇ ਜਦੋਂ ਖੇਡ ਕੇ ਵਾਪਸ ਆਏ ਤਾਂ ਇਕ ਹੱਥ ਵਿਚ ਕੰਗਣ ਨਾ ਦੇਖ ਕੇ ਮਾਤਾ ਗੁਜਰ ਕੌਰ ਜੀ ਨੇ ਪੁੱਛਿਆ ਕਿ ਲਾਲ ਜੀ, ਤੁਹਾਡੇ ਇਕ ਹੱਥ ਵਿਚ ਕੰਗਣ ਨਹੀਂ ਹੈ। ਨਾਲ ਦੇ ਖੇਡਣ ਵਾਲੇ ਹਾਣੀ ਬੱਚਿਆਂ ਨੇ ਦੱਸਿਆ, ਮਾਤਾ ਜੀ ਇਹਨਾਂ ਨੇ ਕੰਗਣ ਗੰਗਾ ਵਿਚ ਸੁੱਟ ਦਿੱਤਾ। ਮਾਤਾ ਜੀ ਨੇ ਸੇਵਾਦਾਰ ਨਾਲ ਲੈ ਕੇ ਆਪਣੇ ਪਿਆਰੇ ਗੋਬਿੰਦ ਰਾਏ ਨੂੰ ਨਾਲ ਲਿਆ, ਚੱਲਣ ਤੋਂ ਇਨਕਾਰ ਨਹੀਂ ਕੀਤਾ, ਨਾਲ ਚੱਲ ਪਏ। ਜਦੋਂ ਮਾਤਾ ਜੀ ਨੇ ਗੰਗਾ ਦੇ ਕਿਨਾਰੇ 'ਤੇ ਜਾਂਦੇ ਪੁੱਛਿਆ, ਲਾਲ ਜੀ, ਕੰਗਣ ਕਿਥੇ ਕੁ ਸੁੱਟਿਆ ਸੀ? ਮਾਤਾ ਜੀ ਕਦੇ ਕ੍ਰੋਧ ਵਸ ਹੋ ਕੇ ਕੌੜਾ ਫਿੱਕਾ ਬਚਨ ਇਸ ਲਈ ਨਹੀਂ ਸਨ ਬੋਲਦੇ ਕਿਉਂਕਿ ਉਹਨਾਂ ਨੂੰ ਵੱਡੇ ਗੁਰੂਆਂ ਦੇ ਬਚਨ ਯਾਦ ਸਨ, ਜੋ ਆਪਣੀ ਸੱਸ ਮਾਂ ਤੋਂ ਅਕਸਰ ਸੁਣਦੇ ਰਹਿੰਦੇ ਸੀ ਕਿ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਹ ਬਚਨ ਸੀ ਕਿ ਨਾਨਕੀ ਤੇਰੇ ਘਰ ਪੋਤਰੇ ਰੂਪ ਵਿਚ ਮਹਾਂਬਲੀ ਅਵਤਾਰ ਪੈਦਾ ਹੋਵੇਗਾ। ਇਸ ਲਈ ਮਾਤਾ ਜੀ ਸ਼ਰਧਾ ਰੱਖਦੇ ਸਨ। ਵੈਸੇ ਵੀ ਮਾਤਾ ਗੁਜਰ ਕੌਰ ਜੀ ਦਾ ਸੁਭਾਅ ਸ਼ਾਂਤ ਮਈ ਸੀ ਜੋ ਕਦੇ ਵੀ ਕਿਸੇ ਨੂੰ ਕੌੜਾ, ਫਿੱਕਾ ਬੋਲ ਨਹੀਂ ਬੋਲਿਆ ਸੀ। ਇਸ ਲਈ ਬੜੇ ਪਿਆਰ ਨਾਲ ਪੁੱਛਿਆ ਲਾਲ ਜੀ ਕੰਗਣ ਤੁਸੀਂ ਕਿਥੇ ਕੁ ਸੁੱਟਿਆ ਸੀ ਤਾਂ ਅੱਗੋਂ ਜਵਾਬ ਦਿੱਤਾ ਕਿ ਮਾਤਾ ਜੀ ਉਹ ਸਾਹਮਣੇ ਵੇਖੋ ਗੰਗਾ ਵੱਲ ਤਾਂ ਬੜੀ ਫੁਰਤੀ ਨਾਲ ਦੂਸਰਾ ਕੰਗਣ ਵੀ ਲਾਹ ਕੇ ਵਗਾ ਮਾਰਿਆ ਤੇ ਕਿਹਾ ਮਾਤਾ ਜੀ ਇਥੇ ਕੁ ਸੁੱਟਿਆ ਸੀ ਤਾਂ ਦੂਸਰਾ ਕੰਗਣ ਡਿੱਗਦਾ ਵੇਖ ਕੇ ਮਾਤਾ ਜੀ ਬਹੁਤ ਹੈਰਾਨ ਹੋਏ ਫੇਰ ਕੰਗਣਾਂ ਦਾ ਖ਼ਿਆਲ ਛੱਡ ਕੇ ਆਪਣੇ ਸਾਹਿਬਜ਼ਾਦੇ ਨੂੰ ਗੋਦ ਵਿਚ ਲੈ ਕੇ ਮਾਤਾ ਜੀ ਕਹਿਣ ਲੱਗੇ, ਲਾਲ ਜੀ! ਇਸ ਤਰ੍ਹਾਂ ਕੀਮਤੀ ਚੀਜ਼ਾਂ ਥੋੜ੍ਹੀ ਨਦੀਆਂ ਵਿਚ ਸੁੱਟੀਦੀਆਂ ਹਨ। ਤੁਸੀਂ ਆਮ ਬੱਚਿਆਂ ਵਰਗੇ ਥੋੜ੍ਹੀ ਹੋ ਕਿ ਘਰ ਦਾ ਨੁਕਸਾਨ ਕਰੋ। ਤਾਂ ਜਵਾਬ ਦਿੱਤਾ, ਮਾਤਾ ਜੀ! ਇਹਨਾਂ ਹੱਥਾਂ ਵਿਚ ਸੋਨੇ ਦੇ ਨਹੀਂ ਸਰਬ ਲੋਹ ਦੇ ਕੜੇ ਪਹਿਨਣੇ ਹਨ।

ਕਲਗੀਧਰ ਜੀ ਨੇ ਮਾਤਾ ਜੀ ਨੂੰ ਇਸ਼ਾਰੇ ਨਾਲ ਜਣਾ ਦਿੱਤਾ ਹੈ ਕਿ ਆਉਣ ਵਾਲੇ ਸਮੇਂ ਦੀ ਸੂਚਨਾ ਸੀ। ਅਬੋਲ ਅਵਸਥਾ ਵਿਚ ਜਣਾ ਰਹੇ ਸਨ ਕਿ, ਮਾਤਾ ਜੀ ਤੁਹਾਨੂੰ ਸਹਿਜੇ-ਸਹਿਜੇ ਪਤਾ ਚੱਲੇਗਾ ਕਿ ਤੁਹਾਡੇ ਲਾਲਾਂ ਨੇ ਪੰਡਾਂ ਦੀਆਂ ਪੰਡਾਂ ਨਦੀ ਵਿਚ ਸੁਟਣੀਆਂ ਹਨ। ਬਚਪਨ ਵਿਚ ਕਲਗੀਧਰ ਜੀ ਨੇ ਤਿਆਗ ਦੀ ਝਲਕ ਦਿਖਾਈ ਹੈ ਕਿ ਮੈਨੂੰ ਸੋਨਾ ਚਾਂਦੀ

ਨਹੀਂ ਪਿਆਰੀ। ਮੈਨੂੰ ਕੇਵਲ ਗੁਰੂ, ਗੁਰੂ ਦੀ ਬਾਣੀ ਤੇ ਅਕਾਲ ਪੁਰਖ ਪਿਆਰਾ ਹੈ। ਜਾਂ ਬਾਣੀ ਪੜ੍ਹਨ ਵਾਲੇ ਗੁਰਸਿੱਖ। ਮਾਤਾ ਜੀ ਭਾਣੇ ਵਿਚ ਰਹਿੰਦੇ ਵਾਪਸ ਆਏ। ਕੋਈ ਕਿੰਤੂ ਪਰੰਤੂ ਨਹੀਂ ਕੀਤਾ। ਸਤਿਗੁਰੂ ਜੀ ਦੇ ਤਿਆਗ ਦੀ ਝਲਕ, ਕੰਗਣ ਗੰਗਾ ਵਿਚ ਸੁੱਟਣੇ, ਪਿਆਰ ਦੀ ਝਲਕ ਪਟਨੇ ਦੇ ਹਾਣੀਆਂ ਨੇ ਮਗਰ-ਮਗਰ ਫਿਰਨਾ। ਮੁਸਲਮਾਨ ਪੀਰ ਭੀਖਮ ਸ਼ਾਹ ਨੂੰ ਖ਼ੁਦਾਬੰਦ ਕਰੀਮ ਨਿਸ਼ਚਾ ਹੋਣਾ। ਸ਼ਿਵਦੱਤ ਨੂੰ ਰਾਮ ਰੂਪ ਦੀ ਝਲਕ ਦਿਸਣੀ। ਇਹ ਦਸਮੇਸ਼ ਜੀ ਦੇ ਰੱਬੀ ਅਵਤਾਰ ਹੋਣ ਦੀ ਗਵਾਹੀ ਭਰਨ ਵਾਲੀਆਂ ਸਾਖੀਆਂ ਹਨ। ਇਸ ਤੋਂ ਅੱਗੇ ਕੁਝ ਸ਼ਬਦ ਪ੍ਰਮਾਣ ਦੇ ਕੇ ਇਹ ਪ੍ਰਕਰਣ ਸਮਾਪਤ ਕੀਤਾ ਜਾਂਦਾ ਹੈ। ਇਸ ਦੇ ਨਾਲ ਹੀ ਇਹ ਬੇਨਤੀ ਹੈ ਕਿ ਗੁਰੂ ਜੀ ਦੀਆਂ ਹੋਰ ਬਚਪਨ ਦੀਆਂ ਸਾਖੀਆਂ ਅਗਲੇ ਪ੍ਰਕਰਣ ਗੁਰਤਾ ਗੱਦੀ ਵਿਚ ਪੜ੍ਹ ਲੈਣੀਆਂ ਕਿਉਂਕਿ ਗੁਰਤਾ ਗੱਦੀ ਦੇ ਨੇੜਲਾ ਇਤਿਹਾਸ ਵੀ ਕੁਝ ਦਿੱਤਾ ਗਿਆ ਹੈ।

ਭਾਈ ਗੁਰਦਾਸ ਸਿੰਘ ਨੇ ੪੧ ਵਾਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਬਾਰੇ ਇਉਂ ਲਿਖਿਆ ਹੈ :

*ਵਾਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ*

ਉਹ ਭਗਵੰਤ ਹੀ ਪੁਰਖ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਸੂਰਮਾ ਪ੍ਰਗਟਿਆ ਹੈ।

*ਵਹ ਅਨਦ ਬਿਨੋਦੀ ਚੋਜੀਆ ਸਤਿਗੁਰ ਭਰਪੂਰਾ।*

*ਉਹ ਅਨੰਦ ਰੂਪ, ਬਿਨੋਦੀ ਤੇ ਕੌਤਕ ਕਰਨ ਵਾਲਾ ਪ੍ਰਭੂ ਸਤਿਗੁਰੂ ਵਿਚ ਭਰਪੂਰ ਹੈ।*

(ਭਾ.ਗੁਰਦਾਸ ਜੀ, ਵਾਰ ੪੧, ਪਉੜੀ ੧੪)

*ਉਹ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।*

ਉਹ ਗੁਰੂ ਗੋਬਿੰਦ ਸਿੰਘ ਜੀ ਦਸਵੀਂ ਥਾਂ 'ਤੇ ਅਵਤਾਰ ਪ੍ਰਗਟ ਹੋਏ ਹਨ।

*ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।*

(ਭਾ.ਗੁਰਦਾਸ ਜੀ, ਵਾਰ ੪੧, ਪਉੜੀ ੧੪)

ਜਿਨ੍ਹਾਂ ਨੇ ਨਾ ਜਾਣੇ ਜਾਣ ਵਾਲੇ, ਮਾਇਆ ਤੋਂ ਰਹਿਤ ਕਰਤਾਰ ਨੂੰ ਜਪਵਾਇਆ ਹੈ।

*ਵਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ।*

ਉਹ ਅਗੰਮ ਪੁਰਖ ਹੀ ਇਕੱਲੇ ਸੂਰਮਾ ਹੋ ਕੇ ਪ੍ਰਗਟ ਹੋਏ ਹਨ।

*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।*

(ਭ. ਗੁਰਦਾਸ ਜੀ, ਵਾਰ ੪੧, ਪਉੜੀ ੧੭)

ਗੁਰੂ ਗੋਬਿੰਦ ਸਿੰਘ ਜੀ ਧੰਨ ਧੰਨ ਹਨ ਜੋ ਆਪੇ ਹੀ ਗੁਰੂ ਤੇ ਆਪੇ ਹੀ ਚੇਲਾ ਰੂਪ ਹੋਏ ਹਨ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**



# ਗੁਰਤਾ ਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਕਲਗੀਧਰ ਪਾਤਸ਼ਾਹ ਦੇ ਗੁਰਤਾ ਗੱਦੀ ਪ੍ਰਕਰਣ ਦੀ ਅਰੰਭਤਾ ਕਰਨ ਤੋਂ ਪਹਿਲਾਂ ਕੁਝ ਇਤਿਹਾਸ ਆਪ ਜੀ ਦੇ ਬਚਪਨ ਦਾ ਦਿੱਤਾ ਜਾਂਦਾ ਹੈ। ਕਿਉਂਕਿ ਆਪ ਜੀ ਨੂੰ ਗੁਰਤਾ ਗੱਦੀ ੯ ਵਰ੍ਹਿਆਂ ਦੀ ਉਮਰ ਵਿਚ ਪ੍ਰਾਪਤ ਹੋ ਗਈ ਸੀ। ਇਸ ਲਈ ਕੁਝ ਬਚਪਨ ਦੀਆਂ ਝਲਕਾਂ ਅਵਤਾਰ ਪ੍ਰਕਰਣ ਵਿਚ ਆ ਗਈਆ ਤੇ ਕੁਝ ਗੁਰਤਾ ਗੱਦੀ ਪ੍ਰਕਰਣ ਵਿਚ ਦਿੱਤੀਆ ਜਾ ਰਹੀਆਂ ਹਨ। ਜਦੋਂ ਆਪ ਜੀ ਅਜੇ ਪਟਨੇ ਦੀਆਂ ਗਲੀਆਂ ਨੂੰ ਹੀ ਭਾਗ ਲਾ ਰਹੇ ਸਨ। ਜਿੱਥੇ ਆਪ ਜੀ ਨੇ ਕਈਆਂ ਘਰਾਂ ਦਾ ਅੰਧੇਰਾ ਦੂਰ ਕੀਤਾ। ਭਾਵ ਕਿ ਜਿਨ੍ਹਾਂ ਦੇ ਘਰ ਪੁੱਤਰ ਰੂਪੀ ਦੀਵਾ ਨਹੀਂ ਸੀ ਜਗਦਾ, ਪੁੱਤਰ ਰੂਪ ਦੀਵਾ ਜਗਾ ਕੇ ਅੰਧਕਾਰ ਦੂਰ ਕੀਤਾ ਅਤੇ ਨਿੱਕੇ-ਨਿੱਕੇ ਬੱਚਿਆਂ ਨੂੰ ਨਿਰਭੈਤਾ ਦਾ ਦਾਨ ਦੇਣ ਲਈ ਵੀ ਕੁਝ ਚੋਜ ਕੀਤੇ। ਕੁਝ ਗ਼ਰੀਬਾਂ ਨੂੰ ਧਨ ਦਿਵਾਉਣ ਵਾਸਤੇ ਅਜਿਹੇ ਚੋਜ ਕੀਤੇ ਜੋ ਲੋਕਾਂ ਦੀ ਬੋਲੀ ਵਿਚ ਤਾਂ ਭਾਵੇਂ ਬੱਚਿਆਂ ਵਾਲੀ ਸ਼ਰਾਰਤ ਕਿਹਾ ਜਾਵੇ, ਪਰ ਇਸ ਦੇ ਪਿੱਛੇ ਭਾਵਨਾ ਪਰਉਪਕਾਰ ਦੀ ਸੀ। ਇਹ ਨਿਤ ਨਵੇਂ ਕੌਤਕ ਕਲਗੀਧਰ ਜੀ ਕਰਦੇ ਜਿਸਦੀ ਸੁਗੰਧੀ ਅੱਜ ਵੀ ਪਟਨੇ ਦੀਆਂ ਗਲੀਆਂ ਵਿਚ ਉਸੇ ਤਰ੍ਹਾਂ ਆ ਰਹੀ ਹੈ।

ਇਕ ਦਿਨ ਕਲਗੀਧਰ ਜੀ ਆਪਣੇ ਹਾਣੀ ਬਾਲਕਾਂ ਨੂੰ ਨਾਲ ਲੈ ਕੇ ਮਾਤਾ ਗੁਜਰ ਕੌਰ ਦੀ ਆਗਿਆ ਲੈ ਕੇ ਆਪਣੇ ਮਾਮਾ ਕ੍ਰਿਪਾਲ ਚੰਦ ਜੀ ਦੇ ਨਾਲ ਬੱਚਿਆਂ ਦੀ ਪੂਰੀ ਫ਼ੌਜ ਪਿੱਛੇ-ਪਿੱਛੇ ਗਲੀ ਵਿਚ ਆ ਰਹੀ ਹੈ ਤੇ ਗੋਬਿੰਦ ਰਾਏ ਜੀ ਅੱਗੇ-ਅੱਗੇ ਜਾ ਰਹੇ ਹਨ ਤੇ ਜੋ ਵੀ ਮਿਲਦਾ ਹੈ ਐਸਾ ਪ੍ਰਭਾਵ ਕਬੂਲਦਾ ਹੈ ਕਿ ਨਮਸ਼ਕਾਰ ਕੀਤੇ ਬਿਨਾਂ ਰਹਿ ਨਹੀਂ ਸਕਦਾ। ਲੋਕੀਂ ਗੱਲਾਂ ਕਰਦੇ ਨੇ ਕਿ ਰੂਪ ਤਾਂ ਛੋਟਾ ਜਿਹਾ ਦਿਸਦਾ ਹੈ ਪਰ ਤੇਜ ਬਹੁਤ ਵੱਡਾ ਹੈ।

*ਦੀਸਤਿ ਹੈ ਲਘੁ ਰੂਪ ਗੁਰੂ ਤਊ ਤੇਜ ਬਿਸਾਲ ਦਿਪਾਵਤਿ ਹੈਂ॥ ੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੯)

ਜਦੋਂ ਗੰਗਾ ਦੇ ਕਿਨਾਰੇ ਗਏ ਤਾਂ ਬੇੜੀ ਵਿਚ ਬੈਠ ਕੇ ਆਪਣੇ ਹਾਣੀ ਬੱਚਿਆਂ ਦੇ ਨਾਲ ਪਾਣੀ ਵਿਚ ਸੈਰ ਕਰਨ ਲੱਗੇ। ਨਾਲ ਮਾਮਾ ਕ੍ਰਿਪਾਲ ਚੰਦ ਜੀ ਬੇੜੀ ਵਿਚ ਬੈਠੇ ਹਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਗੰਗਾ ਦੇ ਵਿਚ ਗੁਰੂ ਜੀ ਦੇ ਚਰਨ ਛੋਹਣ ਦਾ ਉਮਾਹ ਪੈਦਾ ਹੋ ਗਿਆ। ਜਦੋਂ ਗੰਗਾ ਦੀਆਂ ਛੱਲਾਂ ਉੱਛਲ-ਉੱਛਲ ਕੇ ਆਉਣ ਲੱਗੀਆਂ ਤਾਂ ਮਾਮਾ ਕ੍ਰਿਪਾਲ ਚੰਦ ਜੀ ਨੇ ਭੈਅ ਭੀਤ ਹੋ ਕੇ ਆਪਣੇ ਭਾਣਜੇ ਗੋਬਿੰਦ ਰਾਏ ਜੀ ਨੂੰ ਦੋਨਾਂ ਹੱਥਾਂ ਵਿਚ ਚੁੱਕ ਲਿਆ। ਪਰ ਹੁਣ ਇਸ ਗੁੱਝੀ ਵਾਰਤਾ ਨੂੰ ਕੇਵਲ ਗੋਬਿੰਦ ਰਾਏ ਜੀ ਹੀ ਜਾਣਦੇ ਸਨ, ਮਾਮਾ ਕ੍ਰਿਪਾਲ ਚੰਦ ਜੀ ਨੂੰ ਕੋਈ ਪਤਾ ਨਹੀਂ ਸੀ। ਪਰ ਗੰਗਾ ਫੇਰ ਵੀ ਉੱਛਲ-ਉੱਛਲ ਕੇ ਪੈ ਰਹੀ ਹੈ। ਇਕ ਵਾਰੀ ਤਾਂ ਬੇੜੀ ਵਾਲੇ ਨੂੰ ਵੀ ਖ਼ਤਰਾ ਹੋ ਗਿਆ ਕਿ ਅੱਜ ਖ਼ੈਰ ਨਹੀਂ, ਪਰ ਇਸ ਗੱਲ ਦਾ ਕਿਸੇ ਨੂੰ ਵੀ ਗਿਆਨ ਨਹੀਂ ਕਿ ਯੁੱਗਾਂ ਦਾ ਇਤਿਹਾਸ ਦੁਹਰਾਇਆ ਜਾ ਰਿਹਾ ਹੈ। ਇਸੇ ਤਰ੍ਹਾਂ ਕਦੀ ਦੁਆਪਰ ਯੁੱਗ ਵਿਚ ਮਥੁਰਾ ਤੋਂ ਗੋਕਲ ਨੂੰ ਜਾਣ ਵੇਲੇ ਵਾਸੂਦੇਵ ਜੀ ਦੇ ਘਰ ਪੈਦਾ ਹੋਣ ਵਾਲੇ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਚਰਨ ਚੁੰਮਣ ਲਈ ਯਮੁਨਾ ਨੇ ਵੀ ਇਸੇ ਤਰ੍ਹਾਂ ਕੀਤਾ ਸੀ। ਜਿੰਨੀ ਦੇਰ ਤਕ ਭਗਵਾਨ ਕ੍ਰਿਸ਼ਨ ਜੀ ਦੇ ਚਰਨ ਨਹੀਂ ਸਨ ਛੂਹ ਲਏ, ਯਮੁਨਾ ਵਾਪਸ ਨਹੀਂ ਸੀ ਹੋਈ। ਵਾਸੂਦੇਵ ਜੀ ਵੀ ਇਹੀ ਸਮਝਦੇ ਸਨ ਕਿ ਅੱਜ ਯਮੁਨਾ ਮੇਰਾ ਤੇ ਮੇਰੇ ਪੁੱਤਰ ਦਾ ਅੰਤ ਕਰ ਦੇਵੇਗੀ। ਉਹਨਾਂ ਨੂੰ ਵੀ ਇਸ ਗੱਲ ਦਾ ਗਿਆਨ ਨਹੀਂ ਸੀ ਕਿ ਪੁੱਤਰ ਰੂਪ ਵਿਚ ਸ੍ਰਿਸ਼ਟੀ ਦਾ ਮਾਲਕ ਹੈ ਤੇ ਅੱਜ ਮਾਮਾ ਕ੍ਰਿਪਾਲ ਚੰਦ ਨੂੰ ਵੀ ਇਹ ਨਹੀਂ ਪਤਾ ਕਿ ਸੰਸਾਰ ਦਾ ਮਾਲਕ ਮੈਨੂੰ ਭਾਣਜਾ ਰੂਪ 'ਚ ਮਿਲਿਆ ਹੈ ਤੇ ਇਸੇ ਤਰ੍ਹਾਂ ਅੱਜ ਗੰਗਾ, ਇਹ ਸਮਾਂ ਕਦੋਂ ਚੁੱਕ ਸਕਦੀ ਸੀ ਕਿ ਉਹ ਚਰਨ ਛੂਹੇ ਬਿਨਾਂ ਵਾਪਸ ਮੁੜ ਜਾਏ। ਕਲਗੀਧਰ ਜੀ ਨੇ ਗੰਗਾ ਦੀ

ਭਾਵਨਾ ਨੂੰ ਅਨੁਭਵ ਕਰਕੇ ਆਪਣੇ ਚਰਨ ਗੰਗਾ ਵਿਚ ਪਾ ਦਿੱਤੇ ਤਾਂ ਉਸੇ ਵੇਲੇ ਇਕ ਅਜਿਹੀ ਖੇਡ ਵਰਤੀ ਕਿ ਗੰਗਾ ਮੂਰਤੀਵਾਨ ਹੋ ਕੇ ਕਲਗੀਧਰ ਜੀ ਦੇ ਚਰਨ ਧੋਣ ਲੱਗੀ, ਜੋ ਕੇਵਲ ਸ੍ਰੀ ਗੋਬਿੰਦ ਰਾਏ ਜੀ ਨੂੰ ਦਿਸ ਰਹੀ ਹੈ। ਹੋਰ ਕਿਸੇ ਨੂੰ ਨਹੀਂ, ਜਿਸ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖ ਰਹੇ ਹਨ।

*ਅਪਰ ਨਹੀਂ ਅਵਿਲੋਕ ਤੇ ਇਕ ਸ੍ਰੀ ਗੁਰ ਦਰਸਾਇ।*
*ਪਦ ਅਰਬਿੰਦ ਪਖਾਰਿ ਕੈ ਜਲ ਮੈਂ ਗਯੋ ਸਮਾਇ॥ ੭॥*

ਫੇਰ ਮਲਾਹ ਨੂੰ ਬਹੁਤ ਸਾਰਾ ਦਾਨ ਦਿੱਤਾ। ਇਉਂ ਕੌਤਕ ਹਰ ਰੋਜ਼ ਹੀ ਕਰਦੇ ਸਨ। ਫੇਰ ਬੇੜੀ ਦੀਆਂ ਗੱਲਾਂ ਮਾਤਾ ਜੀ ਨੂੰ ਆ ਕੇ ਦੱਸਦੇ। ਇਕ ਦਿਨ ਸਵੇਰੇ ਉੱਠ ਕੇ ਆਪਣੇ ਬੱਚਿਆਂ ਦੀ ਫ਼ੌਜ਼ ਲੈ ਕੇ ਬਾਹਰ ਨਿਕਲ ਗਏ। ਬੱਚੇ ਭਾਵੇਂ ਗ਼ਰੀਬਾਂ ਦੇ ਜਾਂ ਅਮੀਰਾਂ ਦੇ ਸਨ। ਸਭ ਪਹਿਲਾਂ ਗੋਬਿੰਦ ਰਾਏ ਜੀ ਨੂੰ ਆ ਕੇ ਨਮਸ਼ਕਾਰ ਕਰਦੇ ਸਨ।

ਇਕ ਬਿਰਧ ਮਾਤਾ ਦਾ ਘਰ ਪੜੋਸ ਵਿਚ ਸੀ। ਉਸ ਨੂੰ ਜਾਂਦੇ ਖਿਝਾਉਣ ਲੱਗੇ। ਬਿਰਧ ਮਾਤਾ ਤੋਂ ਅੱਖ ਬਚਾ ਕੇ ਪੂਣੀਆਂ ਅਤੇ ਰੂੰ ਤੇ ਕੱਤਿਆ ਹੋਇਆ ਸੂਤ ਸਾਰਾ ਖਿੰਡਾ ਦਿੱਤਾ। ਜਦੋਂ ਮਾਤਾ ਜੀ ਨੇ ਦੇਖਿਆ ਤਾਂ ਹੱਥ ਵਿਚ ਪਤਲੀ ਛਟੀ ਫੜ ਕੇ ਗ਼ੁੱਸੇ ਵਿਚ ਆ ਕੇ ਬੋਲੀ, ਠਹਿਰ ਜਾਉ ਸ਼ਰਾਰਤਾਂ ਕਰਨ ਵਾਲਿਓ, ਤੁਹਾਡੀ ਮੈਂ ਖ਼ਬਰ ਲੈਂਦੀ ਹਾਂ। ਬੱਚੇ ਡਰ ਦੇ ਨੱਠਣ ਲੱਗੇ ਅਤੇ ਮਾਤਾ ਨੂੰ ਕਹਿੰਦੇ ਹਨ ਕਿ ਅਸੀਂ ਨਹੀਂ ਖਿੰਡਾਇਆ, ਤੇਰਾ ਸੂਤ ਗੋਬਿੰਦ ਰਾਏ ਨੇ ਖਿੰਡਾਇਆ ਹੈ। ਮਾਤਾ ਗੋਬਿੰਦ ਰਾਏ ਨੂੰ ਮਾਰਨ ਲਈ ਦੌੜੀ, ਨਾਲੇ ਮੁਖੋਂ ਕਹਿੰਦੀ ਹੈ ਗੋਬਿੰਦ ਰਾਏ ਅੱਜ ਨੀਂ ਤੈਨੂੰ ਛੱਡਣਾ। ਜਦੋਂ ਮਾਤਾ ਨੇੜੇ ਹੋਣ ਲੱਗਦੀ ਹੈ ਤਾਂ ਜ਼ੋਰ ਦੀ ਦੌੜ ਕੇ ਦੂਰ ਹੋ ਜਾਂਦੇ ਤੇ ਖੜ ਕੇ ਫੇਰ ਮਾਤਾ ਨੂੰ ਨਾਲ ਰਲਾ ਲੈਂਦੇ ਹਨ। ਮਾਤਾ ਕਹਿੰਦੀ ਇਹੀ ਸੋਟੀ ਤੇਰੀ ਮਾਤਾ ਦੇ ਹੱਥ ਵਿਚ ਦੇ ਕੇ ਤੈਨੂੰ ਛਟੀ ਦੀ ਮਾਰ ਪਵਾਂਵਾਗੀ।

*'ਜਾਹਿ ਕਹ, ਗਹਿ ਕੈ ਤੁਝ ਕੋ ਤੁਵ ਮਾਤ ਕੇ ਪਾਸ ਮੈਂ ਦੇਉ ਗਹਾਈ।*
*ਛੂਛਕ ਦੈ ਅਪਨੇ ਕਰ ਕੀ ਹਤਵਾਉਂ ਭਲੇ ਸਭ ਬਾਤ ਸੁਨਾਈ॥ ੧੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੧੯)

ਇਉਂ ਮਾਤਾ ਪ੍ਰੇਮ ਵਿਚ ਹੈ ਤੇ ਗ਼ੁੱਸੇ ਵਿਚ ਵੀ ਹੈ। ਆਪ ਮਾਰਨ ਦੀ ਥਾਂ ਮਾਤਾ ਜੀ ਤੋਂ ਮਾਰਨ ਦਾ ਡਰਾਵਾ ਦਿੰਦੀ ਹੈ। ਜਦੋਂ ਕਲਗੀਧਰ ਜੀ ਦੌੜ ਕੇ ਆਪਣੀ ਮਾਤਾ ਦੇ ਕੋਲ ਆ ਵੜੇ ਤਾਂ ਪਿੱਛੇ-ਪਿੱਛੇ ਉਹ ਬਿਰਧ ਮਾਤਾ ਵੀ ਉਲਾਂਭਾ ਦੇਣ ਲਈ ਆ ਵੜੀ। ਗੋਬਿੰਦ ਰਾਏ ਜੀ ਦੌੜ ਕੇ ਆਪਣੇ ਘਰ ਵਿਚ ਲੁੱਕ ਗਏ ਤੇ ਮਾਤਾ ਜੀ ਨੂੰ ਦੁੱਗਣੀਆਂ ਗੱਲਾਂ ਲਾ ਕੇ ਉਸ ਬਿਰਧ ਮਾਤਾ ਨੇ ਉਲਾਂਭਾ ਦਿੱਤਾ ਅਤੇ ਖਿੰਡਿਆ ਹੋਇਆ ਸੂਤ ਦਿਖਾ ਕੇ ਕਿਹਾ ਕਿ ਇਹ ਵੇਖੋ ਤੁਹਾਡੇ ਪੁੱਤਰ ਦੀ ਕਰਤੂਤ, ਮੈਨੂੰ ਕੱਤਣ ਨਹੀਂ ਦਿੰਦਾ, ਪੂਣੀਆਂ ਖਿੰਡਾ ਦਿੰਦਾ ਹੈ ਅਤੇ ਫੇਰ ਮੇਰੇ ਹੱਥ ਨਹੀਂ ਆਉਂਦਾ, ਦੌੜ ਕੇ ਪਰੇ ਹੋ ਜਾਂਦਾ ਹੈ। ਮਾਤਾ ਜੀ ਨੇ ਇਹ ਸਮਝ ਕੇ ਕਿ ਬਿਰਧ ਮਾਤਾ ਹੈ ਅਤੇ ਗ਼ਰੀਬਣੀ ਵੀ ਹੈ, ਪਰ ਮੈਂ ਆਪਣੇ ਗੋਬਿੰਦ ਰਾਏ ਨੂੰ ਵੀ ਗ਼ੁੱਸੇ ਵਿਚ ਆ ਕੇ ਘੂਰ ਨਹੀਂ ਸਕਦੀ। ਮਾਤਾ ਨੂੰ ਬੜੇ ਪਿਆਰ ਨਾਲ ਕਿਹਾ ਜਿੰਨਾ ਮੇਰੇ ਪੁੱਤ ਨੇ ਨੁਕਸਾਨ ਕੀਤਾ ਹੈ, ਉਸ ਤੋਂ ਦੁੱਗਣਾ ਮੈਂ ਤੈਨੂੰ ਦਿੰਦੀ ਹਾਂ, ਪਰ ਮੇਰੇ ਪੁੱਤਰ ਨੂੰ ਕੋਈ ਮਾੜਾ ਬਚਨ ਨਹੀਂ ਕਹ੍ਹਿਣਾ। ਇਹ ਕਹਿ ਕੇ ਮਾਤਾ ਨੇ ਬਹੁਤ ਸਾਰਾ ਧਨ ਪਦਾਰਥ ਬਸਤਰ ਆਦਿ ਦਿੱਤੇ।

ਧਨ ਪਦਾਰਥ ਲੈ ਕੇ ਬਿਰਧ ਮਾਤਾ ਅਸੀਸਾਂ ਦੇਣ ਲੱਗੀ। ਤੁਹਾਡਾ ਪੁੱਤਰ ਚਿਰੰਜੀਵੀ ਹੋਵੇ। ਗੁਰੂ ਪਤਨੀ! ਅੱਜ ਮੈਂ ਉਲਾਂਭਾ ਲੈ ਕੇ ਕਿਵੇਂ ਆ ਗਈ। ਐਸਾ ਤਾਂ ਰੋਜ਼ ਹੀ ਹੁੰਦਾ ਸੀ। ਪਰ ਅੱਜ ਮੈਨੂੰ ਤੰਗ ਹੀ ਬਹੁਤ ਜ਼ਿਆਦਾ ਕਰ ਦਿੱਤਾ। ਛੋਟੇ ਬੱਚਿਆਂ ਨੂੰ ਲੈ ਕੇ ਕੋਠੇ ਤੇ ਦੌੜਦੇ ਫਿਰੇ, ਧੂੰਮ ਮਚਾ ਦਿੱਤੀ। ਹੁਣ ਮਾਤਾ, ਤੁਸੀਂ ਕੱਲ ਨੂੰ ਮੇਰੇ ਕੋਠੇ 'ਤੇ ਆਉਣ ਤੋਂ ਰੋਕਣਾ ਨਹੀਂ। ਜੇ ਕਿਤੇ ਤੇਰਾ ਪੁੱਤਰ ਮੇਰੇ ਘਰ ਆ ਕੇ ਸ਼ਰਾਰਤਾਂ ਨਾ ਕਰੇ ਤਾਂ ਮੇਰਾ ਉਸ ਦਿਨ ਜੀਅ ਨਹੀਂ ਲੱਗਦਾ। ਸੱਚ ਤਾਂ ਇਹ ਹੈ ਕਿ ਤੇਰਾ ਪੁੱਤਰ ਮੈਨੂੰ ਸ਼ਰਾਰਤਾਂ ਕਰਦਾ ਵੀ ਚੰਗਾ ਲੱਗਦਾ ਹੈ। ਮੇਰਾ ਦਿਲ ਮੋਹ ਲੈਂਦਾ ਹੈ। ਅਸੀਸਾਂ ਦਿੰਦੀ ਮਾਤਾ ਆਪਣੇ ਘਰ ਨੂੰ ਚਲੀ ਗਈ ਤੇ ਸ਼ਾਮ ਨੂੰ ਮਾਤਾ ਜੀ ਨੇ ਆਪਣੇ ਗੋਦ ਵਿਚ ਲੈ ਕੇ ਕਿਹਾ ਬੇਟਾ ਗੋਬਿੰਦ ਰਾਏ, ਤੁਸੀਂ ਇਤਨੇ ਸਿਆਣੇ

ਹੋ ਕੇ ਉਸ ਬਿਰਧ ਮਾਤਾ ਨੂੰ ਕਿਉਂ ਇਤਨਾ ਤੰਗ ਕਰਦੇ ਹੋ। ਤਾਂ ਗੋਬਿੰਦ ਰਾਏ ਜੀ ਨੇ ਜਵਾਬ ਦਿੱਤਾ ਮਾਤਾ ਜੀ, ਮੈਂ ਇਸ ਲਈ ਐਸਾ ਕਰਦਾ ਹਾਂ ਕਿਉਂਕਿ ਮੈਨੂੰ ਮੇਰੀ ਮਾਤਾ ਜੀ ਦੀ ਉਦਾਰਤਾ ਦਾ ਪਤਾ ਹੈ ਅਤੇ ਇਸਦੀ ਗ਼ਰੀਬੀ ਦਾ ਮੈਨੂੰ ਪੂਰਾ ਗਿਆਨ ਹੈ। ਮੈਂ ਨੁਕਸਾਨ ਥੋੜ੍ਹਾ ਕਰਦਾ ਹਾਂ। ਧਨ ਪਦਾਰਥ ਉਸ ਨੂੰ ਦੁੱਗਣਾ ਚੌਗੁਣਾ ਮਿਲਦਾ ਹੈ। ਇਸ ਬਹਾਨੇ ਉਸ ਗ਼ਰੀਬਣੀ ਦੀ ਪਾਲਣਾ ਕਰਦਾ ਹਾਂ। ਮਾਤਾ ਜੀ ਨੇ ਬੜਾ ਪਿਆਰ ਕੀਤਾ, ਕਿਹਾ ਮੇਰੇ ਲਾਲ ਤੈਨੂੰ ਗ਼ਰੀਬਾਂ ਨਾਲ ਹੁਣ ਤੋਂ ਹੀ ਇਤਨੀ ਹਮਦਰਦੀ ਹੈ, ਤੂੰ ਵੱਡਾ ਹੋ ਕੇ ਵੀ ਗ਼ਰੀਬਾਂ ਯਤੀਮਾਂ ਦੀ ਪਾਲਣਾ ਕਰੇਂਗਾ।

ਇਕ ਦਿਨ ਸ੍ਰੀ ਗੋਬਿੰਦ ਰਾਏ ਜੀ ਸਵੇਰੇ ਹੀ ਆਪਣੇ ਹਾਣੀ ਬੱਚਿਆਂ ਨੂੰ ਖਾਣ-ਪਾਣ ਕਰਾ ਕੇ, ਗੰਗਾ ਦੇ ਤਟ 'ਤੇ ਆ ਗਏ। ਇਕ ਸੇਠ ਨੇ ਨਵੀਂ ਬੇੜੀ ਲਿਆਂਦੀ ਸੀ। ਉਸਨੇ ਆਪਣੇ ਬੱਚੇ ਨੂੰ ਸਿੱਖਾ ਦਿੱਤਾ ਕਿ ਸ੍ਰੀ ਗੋਬਿੰਦ ਰਾਏ ਜੀ ਨੂੰ ਬੇਨਤੀ ਕਰਕੇ ਆਪਣੀ ਨਵੀਂ ਬੇੜੀ ਵਿਚ ਚਰਨ ਪਵਾ ਦੇ। ਉਸ ਬੱਚੇ ਨੇ ਬੇਨਤੀ ਕੀਤੀ ਕਿ ਮੇਰੇ ਪਿਤਾ ਜੀ ਨੇ ਨਵੀਂ ਬੇੜੀ ਲਿਆਂਦੀ ਹੈ, ਉਸ ਵਿਚ ਆਪ ਚਰਨ ਪਾ ਦੇਵੋ। ਤਾਂ ਸ੍ਰੀ ਗੋਬਿੰਦ ਰਾਏ ਜੀ ਉਸ ਬੇੜੀ ਦੇ ਪਾਸ ਆਏ। ਬੇੜੀ ਦੇ ਮਾਲਕ ਨੇ ਪਹਿਲਾਂ ਚਰਨ ਧੋਤੇ, ਤੇ ਪ੍ਰਸ਼ਾਦ ਲਿਆ ਕੇ ਰੱਖਿਆ। ਕਲਗੀਧਰ ਜੀ ਨੇ ਗੁਰੂ ਨਾਨਕ ਦਾ ਨਾਂ ਲੈ ਕੇ ਬੇੜੀ ਵਿਚ ਚਰਨ ਪਾਏ। ਆਗਿਆ ਲੈ ਕੇ ਬੇੜੀ ਵਾਲੇ ਨੇ ਬੇੜੀ ਪਾਣੀ ਵਿਚ ਠੇਲ ਦਿੱਤੀ। ਬੱਚੇ ਪਾਣੀ ਦੇ ਛਿੱਟੇ ਮਾਰ-ਮਾਰ ਕੇ ਖ਼ੁਸ਼ ਹੁੰਦੇ ਹਨ। ਬੱਚਿਆਂ ਵਿਚ ਬੈਠੇ-ਬੈਠੇ ਆਪਣੇ ਹਾਣੀਆਂ ਨੂੰ ਦੱਸਣ ਲੱਗੇ ਕਿ ਦੋ ਦਿਨ ਤੋਂ ਬਾਅਦ ਮੇਰੇ ਕੋਲ ਆਪਣੀ ਬੇੜੀ ਹੋਵੇਗੀ ਤਾਂ ਸ਼ਾਹੂਕਾਰ ਨੇ ਹੱਥ ਜੋੜ ਕੇ ਕਿਹਾ ਇਹ ਬੇੜੀ ਆਪ ਜੀ ਦੀ ਹੀ ਹੈ। ਸਵੇਰੇ ਸ਼ਾਮ ਜਦੋਂ ਮਰਜ਼ੀ ਵਰਤੋਂ। ਇਉਂ ਅਨੇਕਾਂ ਕੌਤਕ ਕਰਕੇ ਸ਼ਾਮ ਨੂੰ ਵਾਪਸ ਆਏ। ਅਗਲੇ ਦਿਨ ਇਕ ਸ਼ਾਹੂਕਾਰਨੀ ਆਪਣੀ ਨੂੰਹ, ਦਰਾਣੀਆਂ-ਜਠਾਣੀਆਂ ਤੇ ਆਪਣੀ ਬੇਟੀ ਨੂੰ ਨਾਲ ਲੈ ਕੇ ਮਾਤਾ ਗੁਜਰ ਕੌਰ ਜੀ ਦੇ ਪਾਸ ਪਹੁੰਚੀ ਅਤੇ ਬੇਨਤੀ ਕੀਤੀ ਕਿ ਮਾਤਾ ਜੀ ਆਪਣੇ ਪੁੱਤਰ ਤੋਂ ਮੇਰੀ ਨੂੰਹ ਨੂੰ ਪੁੱਤਰ ਹੋਣ ਦਾ ਵਰ ਦੁਆ ਦਿਉ। ਮੈਂ ਪੋਤਰੇ ਦੀ ਜਾਚਨਾ ਕਰਨ ਲਈ ਆਪ ਜੀ ਦੇ ਦੁਆਰੇ 'ਤੇ ਆਈ ਹਾਂ।

*ਏਕ ਬਡੋ ਧਨਵਾਨ ਹੁਤੋ ਤਿਸ ਸ਼ਾਹੁ ਕੀ ਨਾਰਿ ਬਧੂ ਨਿਜ ਲਯਾਈ।*
*ਸੰਗ ਸੁਤਾ ਅਰੁ ਔਰ ਹਿਤੂ ਜਨ ਬ੍ਰਿੰਦ ਦਿਰਾਨਿ ਜਿਠਾਨਿ ਮਿਲਾਈ।*
*ਸਾਥ ਸ਼ਰੀਕ ਨਿਲੈ ਸਗਰੀ ਗੁਰੁ ਤੇ ਨਿਜ ਪੌਤ੍ਰ ਕੋ ਲੇਵਨਿ ਆਈ।*
*ਭਾਂਤਿ ਅਨੇਕਨਿ ਕੇ ਪਕਵਾਨ ਸੁਧਾ ਸਮ ਸ੍ਵਾਦਤਿ ਆਨਨ ਪਾਈ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, , ਰਾਸਿ ੧੨, ਅੰਸੂ ੨੦)

ਉਸ ਵੇਲੇ ਮਾਤਾ ਗੁਜਰ ਕੌਰ ਜੀ ਨੇ ਬੱਚਿਆਂ ਵਿਚ ਖੇਡਦੇ ਆਪਣੇ ਗੋਬਿੰਦ ਰਾਏ ਜੀ ਨੂੰ ਆਪਣੇ ਪਾਸ ਬੁਲਾਇਆ।

*ਸ੍ਰੀ ਗੁਜਰੀ ਨਿਜ ਸੇਵਕ ਭੇਜਿ ਕੈ ਖੇਲਤਿ ਆਪਨੇ ਪਾਸ ਬੁਲਾਏ।*
*ਬਾਲਕਿ ਸ਼ਾਹੁਨਿ ਕੇ ਸੰਗ ਲੇ ਸਮ ਗੋਬਿੰਦ ਕੇ ਗੁਰ ਗੋਬਿੰਦ ਆਏ।*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੨੦)

ਜਦੋਂ ਮਾਤਾ ਜੀ ਦੇ ਕੋਲ ਆਏ ਤੇ ਮਾਤਾ ਜੀ ਨੇ ਆਪਣੀ ਗੋਦ ਵਿਚ ਬਿਠਾਇਆ। ਜਦੋਂ ਗੋਬਿੰਦ ਰਾਏ ਜੀ ਮਾਤਾ ਜੀ ਦੀ ਗੋਦ ਵਿਚ ਬੈਠ ਗਏ ਤਾਂ ਇਸ ਸ਼ਾਹੂਕਾਰਨੀ ਅਤੇ ਨਾਲ ਆਏ ਪਰਿਵਾਰ ਦੀਆਂ ਸਾਰੀਆਂ ਇਸਤਰੀਆਂ ਨੇ ਨਮਸ਼ਕਾਰ ਕੀਤੀ, ਮੱਥਾ ਟੇਕਿਆ ਅਤੇ ਫਿਰ ਮਾਤਾ ਜੀ ਦੇ ਕਹਿਣ ਤੋਂ ਕਿ ਹੇ ਪੁੱਤਰ! ਇਹ ਬੜੇ ਧਨਵਾਨ ਸ਼ਾਹੂਕਾਰਾਂ ਦਾ ਪਰਿਵਾਰ ਹੈ ਅਤੇ ਗੁਰੂ ਕੇ ਸਿੱਖ ਹਨ, ਬੜਾ ਪ੍ਰੇਮ ਕਰਕੇ ਆਏ ਹਨ। ਆਪਣੇ ਮਨ ਦੀ ਕਾਮਨਾ ਪੂਰੀ ਕਰਨ ਵਾਸਤੇ ਤੇਰੇ ਚਰਨਾਂ ਵਿਚ ਆਏ ਹਨ। ਇਸ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਸ਼ਾਹੁ ਮਹਾਂ ਧਨਵਾਨ ਕੀ ਇਹੁ ਨਾਰਿ ਅਹੈਂ ਸੁਤ! ਤੇਰੀ ਹੈ ਸੰਗਤਿ।*
*ਭਾਉ ਕਰੈਂ ਗੁਰੁ ਕੇ ਸਿਖ ਏ ਸਭਿ ਧਾਰਿ ਰਿਦੇ ਅਨੁਰਾਗ ਉਮੰਗਤਿ।*

*ਆਨ ਕੀ ਸੇਵ ਨ ਠਾਨਤਿ ਹੈ ਮਨ ਕਾਮਨ ਕੋ ਤੁਮ ਤੇ ਨਿਤ ਮੰਗਤਿ।*
*ਆਨਿ ਉਪਾਇਨ ਕੋ ਅਰਪੈਂ ਜਸੁ ਗਾਵਤਿ ਹੈਂ ਅਪਨੀ ਵਿਚ ਪੰਗਤਿ॥ ੧੫॥*

ਮਾਤਾ ਜੀ ਦਾ ਇਹ ਰੁੱਖ ਜਾਣ ਕੇ ਫਿਰ ਸਿੱਧੇ ਤੌਰ 'ਤੇ ਬੇਨਤੀ ਕੀਤੀ। ਦੋਵੇਂ ਹੱਥ ਜੋੜੇ, ਫਿਰ ਉਸ ਸ਼ਾਹੂਕਾਰਨੀ ਨੇ ਆਪਣੀ ਨੂੰਹ ਨੂੰ ਅੱਗੇ ਬਿਠਾ ਕੇ ਕਿਹਾ ਕਿ ਇਸ ਨੂੰ ਪੁੱਤਰ ਹੋਣ ਦਾ ਵਰ ਦੇ ਦੇਵੋ। ਉਹ ਸ਼ਾਹਣੀ ਦੀ ਇਹ ਗੱਲ ਸੁਣ ਕੇ ਬੱਚਿਆਂ ਦੀ ਖੇਡ ਵਿਚ ਪਰਚ ਗਏ। ਸ਼ਾਹੂਕਾਰਨੀ ਦੀ ਗੱਲ ਦਾ ਉੱਤਰ ਨਹੀਂ ਦਿੱਤਾ। ਵਾਰ-ਵਾਰ ਉਹ ਬੇਨਤੀਆਂ ਕਰਦੀਆਂ ਰਹੀਆਂ। ਜਦੋਂ ਵਾਰ-ਵਾਰ ਸ਼ਾਹੂਕਾਰਨੀ ਨੇ ਬੇਨਤੀ ਕੀਤੀ :

*ਯੋ ਬਹੁ ਬਾਰਿ ਸੁ ਨਾਰਨਿ ਤੇ ਸੁਨਿ ਸ੍ਰੀ ਗੁਰ ਕੀਨਿ ਉਚਾਰਨ ਕੋ।*
*'ਹ੍ਵੈ ਸੁਤਿ, ਕੈ ਨਹਿਂ ਹੋਤਿ ਇਸੈ ਹਮ ਜਾਨਹਿਂ ਕਯਾ ਇਹ ਕਾਰਨ ਕੋ।*
*ਆਪਨੈ ਭਾਗਨਿ ਕੋ ਭੁਗਤੈਂ ਜਗ ਜੀਵ ਅਨੇਕ ਪ੍ਰਕਾਰਨ ਕੋ'।*
*ਮੋਨ ਕਰੀ ਪੁਨ ਖਯਾਲ ਟਲਾਇ ਛਪਾਇ ਚਹੈਂ ਬਿਵਹਾਰਨ ਕੋ॥ ੧੯॥*

ਉਸ ਤੋਂ ਬਾਅਦ ਸ਼ਾਹੂਕਾਰਨੀ ਨੇ ਮਾਤਾ ਜੀ ਨੂੰ ਬੇਨਤੀ ਕੀਤੀ ਕਿ ਮਾਤਾ ਜੀ ਤੁਸੀਂ ਪੁੱਤਰ ਹੋਣ ਦਾ ਵਰ ਲੈ ਕੇ ਦੇਵੋ। ਜਦੋਂ ਫੇਰ ਮਾਤਾ ਜੀ ਨੇ ਕਿਹਾ ਪੁੱਤਰ ਸ਼ਰਨੀ ਆਇਆਂ ਦੀ ਲਾਜ ਰੱਖੋ। ਇਹ ਹੁਣ ਗੁਰੂਆਂ ਦਾ ਦਰ ਛੱਡ ਕੇ ਕਿੱਧਰ ਜਾਣ। ਮਾਤਾ ਜੀ ਦੀ ਮਰਜ਼ੀ ਜਾਣ ਕੇ ਫਿਰ ਬਚਨ ਕੀਤਾ। ਇਹਨਾਂ ਨੂੰ ਪੁੱਤਰ ਦੀ ਲੋੜ ਹੈ, ਮੈਨੂੰ ਇਕ ਸੁੰਦਰ ਬੇੜੀ ਦੀ ਲੋੜ ਹੈ। ਇਹਨਾਂ ਦੇ ਘਰ ਨਵੀਆਂ ਬੇੜੀਆਂ ਸੁੰਦਰ ਬਣੀਆਂ ਹੋਈਆਂ ਹਨ। ਇਹ ਮੈਨੂੰ ਮੇਰੇ ਹਾਣੀਆਂ ਨਾਲ ਖੇਡਣ ਵਾਸਤੇ ਬੇੜੀ ਦੇ ਦੇਣ। ਪਰਮਾਤਮਾ ਇਹਨਾਂ ਨੂੰ ਖੇਡਣ ਵਾਸਤੇ ਪੁੱਤਰ ਦੇ ਦੇਵੇਗਾ। ਇਹ ਗੱਲ ਸੁਣ ਕੇ ਸ਼ਾਹੂਕਾਰਨੀਆਂ ਸਾਰੀਆਂ ਹੱਸ ਪਈਆਂ ਕਿ ਦਾਤਾ ਗੋਬਿੰਦ ਰਾਏ! ਜਦੋਂ ਦੇਣ ਲੱਗਾ ਤਾਂ ਇਤਨਾ ਸਸਤਾ ਸੌਦਾ ਦੇਣ ਲੱਗਾ ਹੈ। ਪੁੱਤਰ ਦੇ ਬਦਲੇ ਬੇੜੀ ਹੁੰਦੀ ਹੀ ਕੀ ਹੈ।

*ਸ੍ਰੀ ਗੁਰ ਬਾਲਕ ਰੂਪ ਮੁਖਾਂਬੁਜ ਸੁੰਦਰ ਤੇ ਸੁਨਿ ਸੁੰਦਰ ਬਾਨੀ।*
*ਏਕ ਹੀ ਬਾਰ ਹਸੀਂ ਸਭ ਸੁੰਦਰਿ 'ਆਛੀ ਕਹੋ ਤੁਮ ਆਛੀ ਬਖਾਨੀ॥'*

ਉਹਨਾਂ ਨੇ ਸਵੀਕਾਰ ਕਰ ਲਿਆ ਕਿ ਜਿਹੜੀ ਸਭ ਤੋਂ ਉੱਤਮ ਬੇੜੀ ਹੈ, ਉਹ ਤੁਸੀਂ ਲੈ ਲੈਣਾ। ਅਸੀਂ ਸਮਝਾਂਗੇ ਕਿ ਸਾਡੀ ਬੇੜੀ ਸਕਾਰਥ ਹੋ ਗਈ। ਇਹ ਸਭ ਪਦਾਰਥ ਤੁਹਾਡੇ ਹੀ ਦਿੱਤੇ ਹੋਏ ਹਨ। ਆਪ ਜੀ ਨੇ ਕਿਹਾ ਕਿ ਮਾਤਾ ਤੁਸੀਂ ਜਾਮਨ ਹੋਵੋ, ਜੇ ਇਹਨਾਂ ਨੇ ਬੇੜੀ ਨਾ ਦਿੱਤੀ ਤਾਂ ਮੈਂ ਤੁਹਾਡੇ ਕੋਲੋਂ ਲੈ ਲੈਣੀ ਹੈ। ਸ਼ਾਹੂਕਾਰਨੀ ਨੇ ਕਿਹਾ ਕਿ ਮਾਤਾ ਜੀ ਤੁਸੀਂ ਜਾਮਨੀ ਦੇ ਦੇਵੋ। ਅਸੀਂ ਮਨ ਤੋਂ ਹੁਣੇ ਅਰਪ ਦਿੱਤੀ ਹੈ। ਮਾਤਾ ਜੀ ਜਾਮਨ ਬਣੇ ਤੇ ਫਿਰ ਆਪ ਜੀ ਇਤਨੇ ਦਇਆਲ ਹੋਏ ਕਿ ਹੱਥ ਵਿਚ ਜਿਹੜੀ ਸੁੰਦਰ ਤੇ ਪਤਲੀ ਛਟੀ ਫੜੀ ਹੋਈ ਸੀ, ਸਤਿਗੁਰੂ ਜੀ ਨੇ ਉੱਚੇ ਚੁੱਕ ਕੇ ਆਪਣੇ ਹੱਥ ਨਾਲ ਗਿਣਤੀ ਕਰਕੇ ਇਕ, ਦੋ, ਤਿੰਨ, ਚਾਰ, ਪੰਜ ਜਦੋਂ ਪੰਜ ਕਿਹਾ ਤਾਂ ਸਤਿਗੁਰੂ ਜੀ ਨੇ ਕਿਹਾ ਤੂੰ ਇਕ ਕਿਹਾ ਸੀ ਤੇਰੇ ਪੰਜ ਪੁੱਤਰ ਹੋਣਗੇ।

*ਸੁੰਦਰ ਹਾਥ ਛਰੀ ਪਤਰੀ ਸੁਨਿ ਕੈ ਸਭਿ ਰੀਤਨਿ ਕੀ ਬਿਨਤੀ।*
*ਸ੍ਰੀ ਗੁਰ ਊਚੇ ਉਚਾਇ ਭੁਜਾ ਨਿਜ ਲਾਵਤਿ ਭੇ ਕਰਿ ਕੈ ਗਿਨਤੀ।*
*ਪੰਚ ਪ੍ਰਹਾਰ ਕਰੇ ਤਿਸ ਕੇ ਸਿਰ ਬਾਕ ਗਹੇ ਸਗਰੀ ਸੁਨਤੀ।*
*'ਏਕ ਦੁ ਤੀਨ ਰੁ ਚਾਰੁ ਸੁ ਪੰਚਹਿ ਹੋਹਿੰਗੇ ਪੂਤ' ਖ਼ੁਸ਼ੀ ਤਿਨ ਤੀ॥ ੨੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸ ੧੨, ਅੰਸੂ ੨੦)

ਉਹ ਫੇਰ ਬੜੀਆਂ ਖ਼ੁਸ਼ ਹੋ ਕੇ ਹੱਸਦੀਆਂ ਆਪਣੇ ਘਰ ਨੂੰ ਗਈਆਂ। ਗੋਬਿੰਦ ਰਾਏ ਜੀ ਦੀ ਚਰਚਾ ਸਾਰੇ ਪਰਿਵਾਰ ਵਿਚ ਹੋਣ ਲੱਗੀ ਤੇ ਜਦੋਂ ਜਾ ਕੇ ਦੱਸਿਆ ਤਾਂ ਸ਼ਾਹੂਕਾਰ ਤੁਰੰਤ ਹੀ ਸਵੇਰੇ ਬੇੜੀ ਲੈ ਕੇ ਹਾਜ਼ਰ ਹੋ ਗਿਆ ਤੇ ਸਮਾਂ ਪਾ ਕੇ ਉਨ੍ਹਾਂ ਦੇ ਪੰਜ ਪੁੱਤਰ ਹੋਏ।

*ਨਮੋ ਠਾਨਿ ਨਨਕਾ ਦਈ ਸ਼ਾਹੁ ਗਯੋ ਹਰਖਾਇ।*
*ਸਮੈ ਪਾਇ ਤਿਸਕੈ ਸਦਨ ਪੁੱਤ੍ਰ ਭਏ ਸੁਖਦਾਇ॥ ੨੭॥*

ਹੁਣ ਕਲਗੀਧਰ ਜੀ ਆਪਣੀ ਨਿਰਭੈਤਾ ਦਾ ਭਾਵ ਪ੍ਰਗਟ ਕਰਨ ਲੱਗੇ ਕਿਉਂਕਿ ਨਿਰਭਉ ਨੂੰ ਜਪਣ ਵਾਲੇ ਭੈਅ ਤੋਂ ਰਹਿਤ ਹੋਇਆ ਕਰਦੇ ਹਨ। ਭੈਅ ਦੇਣ ਵਾਲਾ ਭਾਵੇਂ ਕਿਤਨਾ ਵੀ ਯਤਨ ਕਰਕੇ ਭੈਅ ਦੇਵੇ, ਪਰ ਜੋ ਸਤਿ ਦੇ ਨਾਲ ਜੁੜਿਆ ਹੈ, ਉਹ ਕਦੇ ਵੀ ਭੈਅ ਨੂੰ ਸਵਿਕਾਰ ਨਹੀਂ ਕਰਦਾ। ਗੁਰੂ ਜੀ ਦੀ ਉਮਰ ਭਾਵੇਂ ਛੋਟੀ ਸੀ। ਸਰੀਰ ਛੋਟਾ ਹੈ ਪਰ ਦਲੇਰੀ ਛੋਟੀ ਨਹੀਂ। ਬੱਚਿਆਂ ਨੂੰ ਨਾਲ ਲੈ ਕੇ ਇਕ ਦਿਨ ਅਜਿਹਾ ਚੋਜ ਕੀਤਾ ਕਿ ਜੋ ਪਟਨੇ ਦਾ ਹਾਕਮ ਨਵਾਬ ਜੋ ਹਾਥੀ 'ਤੇ ਸਵਾਰ ਹੋ ਕੇ ਬੜੀ ਮਗ਼ਰੂਰੀ ਵਿਚ ਹਾਕਮ ਹੋਣ ਦਾ ਪ੍ਰਗਟਾਵਾ ਕਰ ਰਿਹਾ ਸੀ, ਜਿਸਨੂੰ ਵੇਖ ਕੇ ਸਾਰੇ ਲੋਕ ਹੱਥ ਜੋੜ ਕੇ ਸਿਜਦਾ ਕਰਦੇ ਸਨ। ਹਾਥੀ ਦੇ ਟੱਲ ਵਜੱਦੇ ਸੁਣ ਕੇ ਬੱਚਿਆਂ ਸਮੇਤ ਸਾਵਧਾਨ ਹੋ ਕੇ ਗੋਬਿੰਦ ਰਾਏ ਜੀ ਕੋਠੇ 'ਤੇ ਚੜ੍ਹ ਗਏ। ਗਲੀ ਵਿਚ ਹਾਥੀ ਤੁਰਿਆ ਜਾ ਰਿਹਾ ਸੀ। ਮੂਹਰੇ ਨਕੀਬ ਉੱਚੇ-ਉੱਚੇ ਅਵਾਜ਼ ਦੇ ਰਿਹਾ ਹੈ ਕਿ ਨਵਾਬ ਸਾਹਿਬ ਆ ਗਏ ਹਨ। ਹੱਥ ਜੋੜ ਕੇ ਬੱਚਿਓ ਨਵਾਬ ਨੂੰ ਸਲਾਮ ਕਰੋ ਤੇ ਫੇਰ ਅਦਬ ਦੇ ਨਾਲ ਖੜੇ ਹੋ ਜਾਉ। ਇਹ ਗੱਲ ਸੁਣ ਕੇ ਕਲਗੀਧਰ ਜੀ ਨੇ ਜੋ ਪਟਨੇ ਨਿਵਾਸੀ ਬੱਚਿਆਂ ਦੇ ਸਰਦਾਰ ਬਣੇ ਹੋਏ ਸਨ, ਸਾਰੀ ਫ਼ੌਜ ਨੂੰ ਸਿਖਾ ਦਿੱਤਾ ਕਿ ਇਸ ਨਵਾਬ ਨੂੰ ਚਿੜਾਉਣਾ ਹੈ। ਕਿਸੇ ਨੇ ਵੀ ਸਿਰ ਝੁਕਾ ਕੇ ਸਲਾਮ ਨਹੀਂ ਕਰਨੀ, ਬੱਚਿਆਂ ਨੇ ਇਸ਼ਾਰਾ ਪਾ ਕੇ ਨਵਾਬ ਨੂੰ ਖੂਬ ਖਿਝਾਇਆ। ਬੱਚਿਆਂ ਵਿਚ ਬਗ਼ਾਵਤ ਦੀ ਝਲਕ ਵੇਖ ਕੇ ਨਵਾਬ ਘਬਰਾ ਉੱਠਿਆ। ਉਹਨਾਂ ਬੱਚਿਆਂ ਨੂੰ ਨਵਾਬ ਖਿੱਝ ਕੇ ਕਹਿੰਦਾ ਕਿ ਇਹ ਬਾਂਦਰਾਂ ਸਮਾਨ ਹਨ, ਜਿਨ੍ਹਾਂ ਨੂੰ ਇਹ ਵੀ ਅਕਲ ਨਹੀਂ ਕਿ ਆਪ ਤੋਂ ਵੱਡੇ ਦਾ ਅਦਬ ਕਰੀਦਾ ਹੈ। ਬਾਂਦਰਾਂ ਵਾਂਗੂੰ ਕੋਠੇ 'ਤੇ ਛਾਲਾਂ ਮਾਰਦੇ ਫਿਰਦੇ ਹਨ। ਮਹਾਰਾਜ ਜੀ ਨੇ ਉਸੇ ਵੇਲੇ ਉਸ ਨੂੰ ਸਰਾਪ ਦਾ ਬਚਨ ਕਹਿ ਦਿੱਤਾ ਕਿ ਨਵਾਬ ਇਥੇ ਕੋਈ ਬਾਂਦਰ ਨਹੀਂ ਤੇਰੀ ਨਿਗ੍ਹਾ 'ਚ ਫ਼ਰਕ ਪੈ ਗਿਆ ਹੈ। ਜੋ ਮਨੁੱਖ ਸਰੀਰ ਤੈਨੂੰ ਬਾਂਦਰ ਦਿਖਣ ਲੱਗ ਪਏ ਹਨ, ਜੈਸਾ ਮਨੁੱਖ ਆਪਾ ਹੁੰਦਾ ਹੈ ਤੈਸਾ ਹੀ ਉਸਨੂੰ ਦੂਸਰਾ ਦਿਸਣ ਲੱਗ ਜਾਂਦਾ ਹੈ। ਤੁਸੀਂ ਆਪ ਬਾਂਦਰ ਹੋ। ਤੁਹਾਨੂੰ ਰਾਜ ਗੱਦੀ ਜੋ ਪ੍ਰਾਪਤ ਹੋਈ ਹੈ ਉਸ ਰਾਜ ਗੱਦੀ ਦੇ ਹੰਕਾਰ ਨੇ ਤੁਹਾਨੂੰ ਬਾਂਦਰ ਬਣਾ ਦਿੱਤਾ ਹੈ। ਜਦੋਂ ਤੁਹਾਡੇ ਕੋਲ ਕੁਝ ਵੀ ਨਾ ਰਿਹਾ ਤਾਂ ਉਦੋਂ ਤੁਹਾਡਾ ਦਿਮਾਗ਼ ਠੀਕ ਹੋ ਜਾਵੇਗਾ। ਫੇਰ ਤੁਹਾਨੂੰ ਮਨੁੱਖ ਦੇ ਬੱਚੇ ਮਨੁੱਖ ਦਿੱਸਣਗੇ। ਨਵਾਬ ਨੇ ਹਾਥੀ ਰੋਕ ਕੇ ਮਹਾਵਤ ਨੂੰ ਕਿਹਾ ਕਿ ਜਿਹੜਾ ਇਹਨਾਂ ਬੱਚਿਆਂ ਵਿਚ ਸਿਆਣਿਆਂ ਵਾਂਗੂੰ ਬੋਲਿਆ ਹੈ, ਮੈਂ ਇਹਦੇ ਨਾਲ ਗੱਲ ਕਰਨੀ ਚਾਹੁੰਦਾ ਹਾਂ। ਪਰ ਗੁਰੂ ਜੀ ਫੇਰ ਬੱਚਿਆਂ ਦੇ ਵਿਚ ਪਰਚ ਗਏ। ਇਸ ਤੋਂ ਬਾਅਦ ਨਵਾਬ ਗੁਰੂ ਜੀ ਦੇ ਪ੍ਰਭਾਵ ਅੱਗੇ ਝੁਕਿਆ।

ਇਸੇ ਤਰ੍ਹਾਂ ਸਾਖੀਆਂ ਤਾਂ ਬੇਅੰਤ ਹਨ। ਪਰ ਗੁਰਤਾ ਗੱਦੀ ਪ੍ਰਕਰਣ ਦੇ ਨੇੜੇ ਜਾਣ ਲਈ ਕੇਵਲ ਸਾਖੀਆਂ ਦਾ ਨਾਂ ਮਾਤਰ ਰੂਪ ਹੀ ਦਿੱਤਾ ਹੈ। ਇਥੇ ਇਕ ਫਤਹਿ ਚੰਦ ਮੈਣੀ ਜੋ ਛੋਟੇ ਜਿਹੇ ਰਾਜ ਦਾ ਮਾਲਕ ਸੀ। ਇਸ ਦੇ ਘਰ ਵਾਲੀ ਦਸਮੇਸ਼ ਜੀ ਦੀਆਂ ਪੁੱਤਰ ਕਾਮਨਾ ਵਾਲੀਆਂ ਸਾਖੀਆਂ ਸੁਣ-ਸੁਣ ਕੇ ਪੁੱਤਰ ਪ੍ਰਾਪਤੀ ਲਈ ਉਤਵਾਲੀ ਹੋ ਗਈ ਤੇ ਦਸਮੇਸ਼ ਜੀ ਨੂੰ ਹਰ ਦਿਨ ਅਰਾਧਨ ਲੱਗੀ ਕਿਉਂਕਿ ਇਹ ਅਰਾਧਣ ਦੀ ਜੁਗਤ ਫਤਹਿ ਚੰਦ ਮੈਣੀ ਨੇ ਸ਼ਿਵਦੱਤ ਪੰਡਿਤ ਤੋਂ ਸਿੱਖੀ ਸੀ ਕਿ ਮੈਨੂੰ ਰਾਮ ਰੂਪ ਵਿਚ ਗੋਬਿੰਦ ਰਾਏ ਜੀ ਮਿਲੇ ਹਨ, ਕਿਉਂਕਿ ਮੈਂ ਕਾਮਨਾ ਕੀਤੀ ਸੀ। ਤੁਸੀਂ ਕਾਮਨਾ ਕਰਕੇ ਅਰਾਧੋ ਤੁਹਾਡੇ ਘਰ ਆਪ ਹੀ ਆ ਜਾਣਗੇ। ਅਰਾਧਣ ਦੀ ਲਗਨ ਤਾਂ ਭਾਵੇਂ ਫਤਹਿ ਚੰਦ ਮੈਣੀ ਨੂੰ ਵੀ ਸੀ, ਪਰ ਰਾਣੀ ਦੀ ਤੀਬਰਤਾ ਇਤਨੀ ਹੋ ਗਈ ਕਿ ਹਰ ਵੇਲੇ ਅੰਦਰ ਗੋਬਿੰਦ ਰਾਏ ਦਾ ਜਾਪ ਚੱਲਣ ਲੱਗਾ। ਧਿਆਨ ਵਿਚ ਹੀ ਅਵਾਜ਼ਾਂ ਮਾਰਦੀ। ਇਸਦੀ ਇਹ ਭਾਵਨਾ ਹੋਈ ਕਿ ਜੇ ਆਪ ਕ੍ਰਿਪਾ ਕਰਕੇ ਮੇਰੀ ਗੋਦ ਵਿਚ ਬੈਠੋਂ ਤੇ ਮੇਰੀ ਪੁੱਤਰ ਭਾਵਨਾ ਪੂਰੀ ਕਰੋ ਤਾਂ ਮੈਂ ਵੀ ਸ਼ਿਵਦੱਤ ਵਾਂਗ ਧੰਨ ਭਾਗੀ ਹੋ ਜਾਵਾਂ।

ਰਾਣੀ ਦੀ ਇੱਛਾ ਪੂਰੀ ਕਰਨ ਵਾਸਤੇ ਕਲਗੀਧਰ ਜੀ ਆਪਣੇ ਹਾਣੀ ਬੱਚਿਆਂ ਦੇ ਸਹਿਤ ਸਵੇਰੇ ਹੀ ਪਹੁੰਚ ਗਏ। ਰਾਣੀ ਕਲਗੀਧਰ ਜੀ ਦੇ ਧਿਆਨ ਵਿਚ ਮਗਨ ਸੀ। ਉਸ ਦੀ ਲੱਗੀ ਹੋਈ ਸਮਾਧੀ ਵਿਚ ਉਸਨੂੰ ਕਿਰਤਾਰਥ ਕਰਨ ਵਾਸਤੇ ਕਲਗੀਧਰ ਜੀ ਨੇ ਜਾ ਕੇ ਆਵਾਜ਼ ਦਿੱਤੀ ਮਾਂ, ਮੈਂ ਆ ਗਿਆ ਹਾਂ। ਇਹ ਮਿੱਠਾ ਤੇ ਪਿਆਰਾ ਬਚਨ ਰਾਣੀ ਦੇ ਸੁਣਦੇ ਸਾਰ ਰੌਂਗਟੇ ਖੜੇ ਹੋ ਗਏ। ਜਿਸ ਸ਼ਬਦ ਨੂੰ ਸੁਣਨ ਵਾਸਤੇ ਕੰਨ ਤਰਸਦੇ ਸਨ ਕਿ ਮਾਂ ਕਹਿਣ ਵਾਲਾ ਕਦੋਂ ਪ੍ਰਾਪਤ ਹੋਵੇਗਾ। ਰਾਣੀ ਦੀ ਸੁਰਤ ਨੇ ਅਜੇ ਨਿਰਣਾ ਵੀ ਨਹੀਂ ਸੀ ਕੀਤਾ ਗੋਬਿੰਦ ਰਾਏ ਜੀ ਝੱਟ ਉਸਦੀ ਗੋਦ ਵਿਚ ਜਾ ਵੜੇ ਅਤੇ ਕਿਹਾ ਅੱਜ ਤੋਂ ਬਾਅਦ ਮੈਂ ਤੇਰਾ ਪੁੱਤਰ ਹਾਂ। ਮੈਂ ਤੈਨੂੰ ਮਾਂ ਕਹਿ ਕੇ ਹੀ ਬੁਲਾਇਆ ਕਰਾਂਗਾ। ਰਾਣੀ ਧੰਨ ਹੋ ਗਈ। ਉਸਨੂੰ ਉਹ ਪੁੱਤਰ ਪ੍ਰਾਪਤ ਹੋਇਆ ਜਿਸਨੂੰ ਅਕਾਲ ਪੁਰਖ ਦਾ ਪੁੱਤਰ ਹੋਣ ਦਾ ਮਾਣ ਮਿਲਿਆ ਹੈ। ਫ਼ਤਹਿ ਚੰਦ ਮੈਣੀ ਕੁਝ ਮਠਿਆਈਆਂ ਪਦਾਰਥ ਖੁਵਾਉਣ ਲਈ ਕੁਝ ਉੱਦਮ ਕਰਨ ਲੱਗਾ ਤਾਂ ਗੋਬਿੰਦ ਰਾਏ ਜੀ ਨੇ ਕਿਹਾ ਜੋ ਘੁੰਘਣੀਆਂ ਤਿਆਰ ਕਰਕੇ ਰੱਖੀਆਂ ਹਨ ਉਹ ਹੀ ਦੇਵੋ, ਉਹ ਖਾਵਾਂਗੇ। ਗੋਬਿੰਦ ਰਾਏ ਜੀ ਦੇ ਮੁੱਖ ਤੋਂ ਇਤਨਾ ਅੰਤਰਯਾਮਤਾ ਦਾ ਬਚਨ ਸੁਣ ਕੇ ਰਾਣੀ ਬਹੁਤ ਹੈਰਾਨ ਹੋਈ ਅਤੇ ਜੋ ਘੁੰਗਣੀਆ ਤਿਆਰ ਪਈਆਂ ਸਨ ਉਹ ਮੰਗਾ ਕੇ ਗੋਬਿੰਦ ਰਾਏ ਅਤੇ ਹਾਣੀਆਂ ਨੂੰ ਛਕਾਈਆਂ। ਗੋਬਿੰਦ ਰਾਏ ਜੀ ਖਾ ਕੇ ਬਹੁਤ ਖ਼ੁਸ਼ ਹੋਏ। ਆਪਣੇ ਹਾਣੀ ਬੱਚਿਆਂ ਨੂੰ ਖਵਾਈਆਂ ਅਤੇ ਫਿਰ ਘਰ ਤੋਂ ਜਾਣ ਵੇਲੇ ਬਚਨ ਕੀਤਾ- ਮਾਂ, ਹੁਣ ਤੂੰ ਪੁੱਤਰ ਲਈ ਕਦੀ ਉਦਾਸ ਨਹੀਂ ਹੋਣਾ। ਰਾਣੀ ਮਾਤਾ ਨੇ ਕਿਹਾ ਗੋਬਿੰਦ ਰਾਏ! ਤੈਨੂੰ ਪੁੱਤਰ ਬਣਾ ਕੇ ਹੁਣ ਹੋਰ ਕਿਸੇ ਨੂੰ ਪੁੱਤਰ ਬਣਾਉਣ ਦੀ ਇੱਛਾ ਵੀ ਨਹੀਂ। ਜਿਸ ਮਾਤਾ ਦੇ ਪੈਦਾ ਹੋਏ ਹੋ, ਉਸ ਨੂੰ ਸੁੱਖ ਦਿਓ। ਪਰ ਹੁਣ ਇਸ ਨਵੀਂ ਮਾਤਾ ਦਾ ਵੀ ਖ਼ਿਆਲ ਰੱਖਣਾ। ਦੱਸੋ ਮੁੜ ਕਦੋਂ ਆਵੋਗੇ? ਤਾਂ ਬਚਨ ਹੋਇਆ ਕਿ ਰਾਤ ਉਸ ਮਾਂ ਕੋਲ ਦਿਨ ਮਾਤਾ ਤੇਰੇ ਕੋਲ। ਹਰ ਰੋਜ਼ ਘੁੰਘਣੀਆਂ ਤਿਆਰ ਰੱਖਣੀਆਂ। ਇਸ ਬਚਨ ਦੇ ਅਨੁਸਾਰ ਦਿਨੇ ਫਤਹਿ ਚੰਦ ਮੈਣੀ ਦੇ ਘਰ ਵਿਚ ਖੇਡਦੇ ਰਹਿੰਦੇ। ਉਥੇ ਹੀ ਆਪਣੇ ਪਵਿੱਤਰ ਹੱਥਾਂ ਨਾਲ ਕਰੌਂਦੇ ਦਾ ਇਕ ਬੂਟਾ ਲਾਇਆ ਜੋ ਕਿ ੧੨ ਮਾਸੀ ਫਲਦਾ ਆ ਰਿਹਾ ਹੈ।

ਮਾਤਾ ਨਾਨਕੀ ਜੀ ਆਪਣੇ ਪੰਜ ਵਰ੍ਹਿਆਂ ਦੇ ਪੋਤਰੇ ਨੂੰ ਵੇਖ ਕੇ ਕਿਹਾ ਕਰਦੀ ਸੀ ਕਿ ਮੇਰੇ ਪੋਤਰੇ ਵਿਚ ਦਾਦੇ ਵਾਲੇ ਗੁਣ ਝਲਕ ਮਾਰਦੇ ਹਨ। ਜਿਵੇਂ ਦਾਦਾ ਸ਼ਸਤਰਾਂ ਨਾਲ ਸਨੇਹ ਕਰਦਾ ਸੀ, ਇਹ ਹੁਣ ਤੋਂ ਹੀ ਨਿੱਕੇ-ਨਿੱਕੇ ਕਾਨਿਆਂ ਦੇ ਸ਼ਸਤਰ ਬਣਾ ਕੇ ਖੇਡਦੇ ਹਨ, ਮੇਰਾ ਪੋਤਰਾ ਦਾਦੇ ਵਾਂਗੂੰ ਭਾਰੀ ਯੋਧਾ ਹੋਵੇਗਾ। ਕਿਉਂਕਿ ਜੰਮਦੀਆਂ ਸੂਲਾਂ ਦੇ ਮੂੰਹ ਤਿਖੇ ਹੁੰਦੇ ਹਨ। ਪੁੱਤਰ ਸਪੁੱਤਰ ਪੰਘੂੜੇ 'ਚ ਖੇਡਦਿਆਂ ਹੀ ਦਿਸ ਪੈਂਦੇ ਹਨ। ਕਾਨਿਆਂ ਦੇ ਤੀਰ ਬਣਾ ਕੇ ਚਲਾਉਣ ਦੀ ਕਿਰਿਆ ਆਰੰਭ ਕਰ ਦਿੱਤੀ। ਅਜਿਹਾ ਨਿਸ਼ਾਨਾ ਮਾਰਦੇ ਜੋ ਕਿਸੇ ਵੱਡੇ ਬੱਚੇ ਤੋਂ ਵੀ ਨਹੀਂ ਸੀ ਲੱਗਦਾ ਤੇ ਗੁਲੇਲਾਂ ਚਲਾਉਂਦੇ। ਗੁਰੂ ਜੀ ਦੇ ਅਸਥਾਨ ਦੇ ਨੇੜੇ ਮਿੱਠੇ ਜਲ ਦਾ ਖੂਹ ਸੀ। ਸ਼ਹਿਰ ਦੇ ਬਹੁਤ ਸਾਰੇ ਲੋਕ ਉਥੋਂ ਹੀ ਪਾਣੀ ਭਰਦੇ ਸਨ ਤੇ ਗੁਰੂ ਜੀ ਨੇ ਐਸਾ ਚੋਜ ਕੀਤਾ ਕਿ ਜਿਹੜੀ ਵੀ ਬੀਬੀ ਪਾਣੀ ਭਰਨ ਵਾਸਤੇ ਆਉਂਦੀ, ਗੁਲੇਲ ਨਾਲ ਅਜਿਹਾ ਨਿਸ਼ਾਨਾ ਮਾਰਦੇ ਕਿ ਉਸਦਾ ਘੜਾ ਭੰਨ ਦਿੰਦੇ ਤੇ ਉਹ ਭਿੱਜ ਕੇ ਤੇ ਮਾਤਾ ਜੀ ਪਾਸ ਜਾ ਕੇ ਉਲਾਭਾਂ ਦਿੰਦੀਆਂ। ਮਾਤਾ ਜੀ ਉਹਨਾਂ ਨੂੰ ਨੁਕਸਾਨ ਨਾਲੋਂ ਦੁੱਗਣੇ ਪੈਸੇ ਦੇ ਕੇ ਖ਼ੁਸ਼ ਕਰਦਿਆ ਕਰਨਾ, ਸਾਹਿਬਜ਼ਾਦੇ ਨੂੰ ਬੜਾ ਵਰਜਿਆ, ਪਰ ਕਲਗੀਧਰ ਜੀ ਆਪਣੇ ਇਸ ਕਰਤੱਵ ਤੋਂ ਨਹੀਂ ਰੁਕੇ। ਮਾਤਾ ਜੀ ਨੇ ਉਹਨਾਂ ਨੂੰ ਗਾਗਰਾਂ ਲੈ ਦਿੱਤੀਆਂ। ਕਲਗੀਧਰ ਜੀ ਨੇ ਗੁਲੇਲਾਂ ਛੱਡ ਕੇ ਤੀਰ ਚੁੱਕ ਲਏ। ਇਕ ਦਿਨ ਕੋਈ ਵੱਡੇ ਘਰ ਦੀ ਮੁਸਲਮਾਨਣੀ ਪਾਣੀ ਭਰਨ ਆਈ। ਕਲਗੀਧਰ ਜੀ ਦੇ ਹੱਥੋਂ ਜ਼ਖ਼ਮੀ ਹੋ ਗਈ। ਮਾਤਾ ਜੀ ਕਾਹਲੀ ਨਾਲ ਚੁੱਕ ਕੇ ਉਸਨੂੰ ਅੰਦਰ ਲੈ ਗਏ। ਮੱਲ੍ਹਮ ਪੱਟੀ ਕਰਵਾਈ ਤੇ ਉਸ ਨੂੰ ਖੁੱਲ੍ਹੀ ਮਾਇਆ ਦੇ ਕੇ ਉਸ ਦਾ ਮੂੰਹ ਬੰਦ ਕੀਤਾ। ਪਰ ਫੇਰ ਵੀ ਉਸਦੇ ਮਾਤਾ-ਪਿਤਾ, ਭਾਈ ਹਾਕਮ ਪਾਸ ਫ਼ਰਿਆਦੀ ਬਣੇ। ਫ਼ਤਹਿ ਚੰਦ ਮੈਣੀ ਤੇ ਮਾਮਾ ਕ੍ਰਿਪਾਲ ਚੰਦ ਜੀ ਨੇ ਵਿਚ ਪੈ ਕੇ ਮਸਾਂ ਹਟਾਏ। ਕਿਉਂਕਿ ਪਹਿਲਾਂ ਵੀ ਸਾਹਿਬਜ਼ਾਦੇ ਦੀਆਂ ਇਹੋ ਜਿਹੀਆਂ ਰਿਪੋਰਟਾਂ ਹਾਕਮਾਂ ਪਾਸ ਪਹੁੰਚੀਆਂ ਹੋਈਆਂ ਸਨ। ਸਿੱਖ ਸੰਗਤਾਂ ਇਸ ਗੱਲੋਂ ਡਰਦੀਆਂ ਸੀ ਕਿ ਕਿਤੇ ਇਹ ਕਨਸੋਹ ਔਰੰਗੇ ਤੱਕ ਨਾ ਪਹੁੰਚ ਜਾਵੇ। ਮਤਾਂ ਗੋਬਿੰਦ ਰਾਏ ਜੀ ਨੂੰ ਸੱਦ ਲਵੇ। ਪਰ ਉਹਨਾਂ ਵਿਚਾਰਿਆਂ ਨੂੰ ਇਹ ਨਹੀਂ ਸੀ ਪਤਾ ਕਿ ਹਾਥੀ ਭਾਵੇਂ ਕਿੱਡਾ ਵੀ ਅਵੈੜਾ ਕਿਉਂ ਨਾ ਹੋਵੇ ਸ਼ੇਰ ਉੱਤੇ ਝਪਟ ਨਹੀਂ ਕਰਦਾ। ਇਸੇ ਤਰ੍ਹਾਂ ਸ਼ੇਰ ਦੀ ਨਿਆਈਂ ਹਰ ਰੋਜ਼ ਪੰਜ-ਸੱਤ ਘੜੇ ਤਾਂ ਭੰਨ ਹੀ ਸੁੱਟਦੇ ਤੇ ਉਲਾਂਭਿਆਂ ਦਾ ਝਗੜਾ ਨਿੱਤ ਖੜਾ ਰਹਿੰਦਾ।

ਮਾਤਾ ਗੁਜਰ ਕੌਰ ਨੂੰ ਇਸ ਗੱਲ ਦੀ ਬੜੀ ਤਕਲੀਫ਼ ਹੋਈ ਕਿ ਮੈਂ ਆਪਣੇ ਪੁੱਤਰ ਗੋਬਿੰਦ ਰਾਏ ਨੂੰ ਕੁਝ ਨਹੀਂ ਕਹਿ ਸਕਦੀ। ਇਹਨਾਂ ਲੋਕਾਂ ਦਾ ਵੀ ਕਸੂਰ ਨਹੀਂ। ਆਖ਼ਰ ਮਾਤਾ ਗੁਜਰ ਕੌਰ ਜੀ ਨੇ ਖੂਹ ਦੇ ਕੋਲ ਖੜ ਕੇ ਅਰਦਾਸ ਕੀਤੀ ਕਿ ਹੇ ਗੁਰੂ ਨਾਨਕ! ਕ੍ਰਿਪਾ ਕਰਕੇ ਇਸ ਖੂਹ ਦਾ ਜਲ ਕੌੜਾ ਤੇ ਖਾਰਾ ਕਰ ਦੇਵੋ। ਨਾ ਕੋਈ ਪਾਣੀ ਭਰਨ ਆਵੇ ਨਾ ਕਿਸੇ ਦਾ ਉਲਾਂਭਾ ਮਿਲੇ। ਮਾਤਾ ਜੀ ਦੀ ਅਰਦਾਸ ਐਸੀ ਮਨਜ਼ੂਰ ਹੋਈ ਕਿ ਉਸ ਖੂਹ ਦਾ ਪਾਣੀ ਖਾਰਾ ਤੇ ਕੌੜਾ ਹੋ ਗਿਆ, ਜੋ ਹੁਣ ਤੱਕ ਵੀ ਖਾਰਾ ਤੇ ਕੌੜਾ ਹੀ ਹੈ। ਇਧਰ ਗੋਬਿੰਦ ਰਾਏ ਜੀ ਕਦੇ-ਕਦੇ ਪਿਤਾ ਜੀ ਨੂੰ ਬੜੀ ਤੀਬਰਤਾ ਨਾਲ ਯਾਦ ਕਰਦੇ। ਮਾਤਾ ਗੁਜਰ ਕੌਰ ਤੇ ਦਾਦੀ ਮਾਂ ਨਾਨਕੀ ਜੀ ਨਾਲ ਰੁੱਸਦੇ ਕਿ ਪਿਤਾ ਜੀ ਨੂੰ ਛੇਤੀ ਬੁਲਾਓ। ਮੈਂ ਉਹਨਾਂ ਨੂੰ ਮਿਲਣਾ ਹੈ।

ਉਧਰੋਂ ਆਸਾਮ ਰਾਜਿਆਂ ਦੀ ਸੁਲਾਹ ਕਰਵਾ ਕੇ ਸਿੱਖੀ ਰੂਪ ਖੇਤੀ ਨੂੰ ਉਪਦੇਸ਼ ਦਾ ਪਾਣੀ ਲਾ ਕੇ ਹਰਿਆ ਭਰਿਆ ਕਰ ਗੁਰੂ ਤੇਗ਼ ਬਹਾਦਰ ਜੀ ਵਾਪਸ ਮੁੜੇ। ਹੁਣ ਪੰਜਾਬ ਤੇ ਪਟਨੇ ਦੀਆਂ ਸੰਗਤਾਂ ਦੀ ਖਿੱਚ ਪਈ ਤੇ ਮੁੜ ਪਟਨੇ ਪਹੁੰਚੇ। ਸਤਿਗੁਰੂ ਜੀ ਦਾ ਆਗਮਨ ਸੁਣ ਕੇ ਸੰਗਤਾਂ ਸਮੇਤ ਅਤੇ ਆਪਣੇ ਹਾਣੀ ਬੱਚਿਆਂ ਦੀ ਫ਼ੌਜ ਜੋ ਲਗਭਗ ੧੦੦ ਦੇ ਕਰੀਬ ਹੋ ਜਾਂਦੀ ਸੀ, ਉਹਨਾਂ ਨੂੰ ਲੈ ਕੇ ਜਿੱਥੇ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਦੋਵੇਂ ਭਰਾਵਾਂ ਦਾ ਬਾਗ਼ ਸੁੱਕਿਆ ਹੋਇਆ ਸੀ ਉਥੇ ਪੁੱਜੇ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਆਸਾਮ ਤੋਂ ਇਸ ਸੁੱਕੇ ਬਾਗ਼ ਵਾਲੀ ਜਗਾ ਚਰਨ ਪਾਏ ਤਾਂ ਇੱਧਰ ਗੋਬਿੰਦ ਰਾਏ ਜੀ ਮਾਮਾ ਕ੍ਰਿਪਾਲ ਚੰਦ ਤੇ ਮੁਖੀ ਸਿੱਖਾਂ ਸਮੇਤ ਮਿਲੇ ਤੇ ਚਰਨਾਂ 'ਤੇ ਮੱਥਾ ਟੇਕਿਆ। ਗੁਰੂ ਤੇਗ਼ ਬਹਾਦਰ ਜੀ ਨੇ ਪਿਆਰ ਦੇ ਗਲਾਵੇ ਵਿਚ ਲਏ। ਇਸ ਪਿਆਰ ਦੀ ਮਿਲਣੀ ਸਮੇਂ ਕੁਦਰਤ ਦਾ ਅਜਿਹਾ ਕਰਿਸ਼ਮਾ ਹੋਇਆ ਕਿ ਮਿਲਣੀ ਸਮੇਂ ਸੁੱਕਾ ਬਾਗ਼ ਹਰਾ ਹੋ ਗਿਆ। ਇਸ ਬਾਗ਼ ਵਿਚ ਕੁਝ ਸਮਾਂ ਸਤਿਗੁਰੂ ਜੀ ਬੈਠੇ। ਰਹੀਮ ਬਖ਼ਸ਼, ਕਰੀਮ ਬਖ਼ਸ਼ ਨੂੰ ਪਤਾ ਚੱਲਿਆ ਕਿ ਵਰ੍ਹਿਆ ਦਾ ਸੁੱਕਾ ਬਾਗ਼ ਇਕ ਛਿਨ ਵਿਚ ਹਰਾ ਹੋ ਗਿਆ ਹੈ। ਅਜਿਹਾ ਪ੍ਰਭਾਵਿਤ ਹੋਇਆ ਕਿ ਉਹ ਜਗਾ ਗੁਰੂ ਜੀ ਦੇ ਨਾਮ ਪਰ ਅਰਦਾਸ ਕਰਵਾ ਦਿੱਤੀ। ਗੁਰੂ ਜੀ ਨੇ ਵਰ ਦਿੱਤੇ ਕਿ ਜਿਵੇਂ ਇਹ ਸੁੱਕਾ ਬਾਗ਼ ਹਰਾ ਹੋਇਆ ਹੈ, ਜਿਹਨਾਂ ਬੱਚਿਆਂ ਨੂੰ ਸੋਕਾ ਹੋਵੇਗਾ ਉਹਨਾਂ ਬੱਚਿਆਂ ਦਾ ਸੋਕਾ ਠੀਕ ਹੋਵੇਗਾ। ਜਿਹਨਾਂ ਦੀ ਗੋਦ ਸੁੱਕੀ ਹੈ ਉਹਨਾਂ ਦੀ ਗੋਦ ਹਰੀ ਹੋਵੇਗੀ। ਜਿਨ੍ਹਾਂ ਦੇ ਅੰਤਸ਼ਕਰਨ ਸੁੱਕੇ ਹਨ, ਉਨ੍ਹਾਂ ਨੂੰ ਅੰਤਸ਼ਕਰਨ ਦੀ ਸ਼ੁਭ ਗੁਣਾਂ ਦੀ ਹਰਿਆਵਲ ਪ੍ਰਾਪਤ ਹੋਵੇਗੀ। ਅੱਜ ਤੱਕ ਇਹ ਵਰ ਪ੍ਰਤੱਖ ਰੂਪ ਵਿਚ ਦਿਸਦੇ ਹਨ। ਇਸ ਤੋਂ ਬਾਅਦ ਸਤਿਗੁਰੂ ਜੀ ਜਿੱਥੇ ਫ਼ਤਹਿ ਚੰਦ ਮੈਣੀ ਦੇ ਘਰ ਭਾਗ ਲਾਉਂਦੇ, ਉਥੇ ਇਸ ਬਾਗ਼ ਦੇ ਵਿਚ ਵੀ ਆ ਕੇ ਖੇਡਿਆ ਕਰਦੇ।

ਹੁਣ ਜਦੋਂ ਪੰਜਾਬ ਦੀਆਂ ਤਿਆਰੀਆਂ ਸ਼ੁਰੂ ਹੋਈਆਂ ਤਾਂ ਗੁਰੂ ਜੀ ਦੇ ਵਿਛੋੜੇ ਦਾ ਅਜਿਹਾ ਪਟਨਾ ਨਿਵਾਸੀਆਂ ਨੂੰ ਦੁੱਖ ਹੋਇਆ ਕਿ ਇਕ ਵਾਰੀ ਤਾਂ ਰਾਮ ਚੰਦਰ ਭਗਵਾਨ ਦੇ ਅਯੁੱਧਿਆ ਛੱਡਣ ਦਾ ਨਕਸ਼ਾ ਸਾਹਮਣੇ ਆ ਗਿਆ। ਦੁੱਖ ਤਾਂ ਭਾਵੇਂ ਸਾਰਿਆਂ ਨੂੰ ਹੋਇਆ ਪਰ ਫ਼ਤਹਿ ਚੰਦ ਮੈਣੀ ਤੇ ਉਸਦੀ ਰਾਣੀ ਵਿਯੋਗ ਵਿਚ ਗ਼ਸ਼ ਖਾ ਕੇ ਡਿੱਗ ਪਏ। ਗੋਬਿੰਦ ਰਾਏ ਜੀ ਉਹਨਾਂ ਨੂੰ ਬੜਾ ਪਿਆਰ ਕਰਦੇ ਸਨ। ਆਪਣੇ ਮੁਬਾਰਕ ਹੱਥਾਂ ਨਾਲ ਪਾਣੀ ਦੇ ਛਿੱਟੇ ਮਾਰੇ ਤਾਂ ਫੇਰ ਹੋਸ਼ ਪਰਤੀ। ਰਾਣੀ ਨੇ ਛੇਤੀ ਨਾਲ ਦਸਮੇਸ਼ ਜੀ ਨੂੰ ਆਪਣੀ ਗੋਦ ਵਿਚ ਬਿਠਾ ਲਿਆ। ਚਰਨ ਚੁੰਮੇ, ਨੇਤਰਾਂ ਦੇ ਅੰਸੂਆਂ ਨਾਲ ਚਰਨ ਧੋਤੇ ਤੇ ਨਾਲੇ ਕਿਹਾ ਮੈਂ ਆਪਣੇ ਗੋਬਿੰਦ ਰਾਏ ਨੂੰ ਨਹੀਂ ਐਥੋਂ ਜਾਣ ਦਿਆਂਗੀ। ਇਥੇ ਗੁਰੂ ਜੀ ਉਹਨਾਂ ਦੀ ਜਨਮ ਜਨਮਾਂਤਰਾਂ ਦੀ ਤਪੱਸਿਆ ਦਾ ਫਲ ਤਾਂ ਭਾਵੇਂ ਪਹਿਲਾਂ ਹੀ ਦੇ ਚੁੱਕੇ ਸਨ, ਜੋ ਉਹਨਾਂ ਦੇ ਧਰਮੀ ਪੁੱਤਰ ਬਣ ਗਏ। ਪਰ ਹੁਣ ਪਰਮ ਫਲ ਇਹ ਦਿੱਤਾ ਕਿ ਆਪਣੀ ਆਤਮਿਕ ਸ਼ਕਤੀ ਨਾਲ ਬ੍ਰਹਮ ਗਿਆਨ ਦੇ ਦਿੱਤਾ ਜਿਸ 'ਤੇ ਮੋਹ ਰਹਿਤ ਕਰਕੇ ਸ਼ੋਕ ਸਮੁੰਦਰ ਵਿਚ ਡੁੱਬਿਆਂ ਨੂੰ ਤਾਰ ਦਿੱਤਾ ਤੇ ਫਤਹਿ ਚੰਦ ਮੈਣੀ ਤੇ ਉਸਦੀ ਰਾਣੀ ਨੂੰ ਇਕ ਕਟਾਰ, ਇਕ ਤੇਗ਼, ਸਾਰੀ ਪੁਸ਼ਾਕ ਤੇ ਇਕ ਚਰਨਾਂ ਦਾ ਜੋੜਾ ਬਖ਼ਸ਼ ਦਿੱਤਾ, ਨਾਲ ਬਚਨ ਕੀਤਾ ਗਲਵਕੜੀ ਪਾ ਕੇ ਮਾਤਾ ਜੀ, ਜਦੋਂ ਐ ਮੇਰੇ ਸ਼ਸਤਰਾਂ ਦਾ ਦਰਸ਼ਨ ਕਰਕੇ ਪੂਰੀਆਂ ਤੇ ਚਣੇ ਨਿੱਕੇ ਬੱਚਿਆਂ ਨੂੰ ਵੰਡਿਆ ਕਰੋਗੇ ਤਾਂ ਉਹਨਾਂ ਬੱਚਿਆਂ 'ਚ ਮੇਰਾ ਦਰਸ਼ਨ ਵੀ ਕਰਿਆ ਕਰੋਗੇ। ਜਿਥੇ ਗੁਰੂ ਜੀ ਉਹਨਾਂ ਦੇ ਘਰ ਸੌਂਦੇ ਤੇ ਬੈਠਦੇ ਉਥੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਫੇਰ ਜਦੋਂ ੧੭੪੬ ਵਿਚ ਫ਼ਤਹਿ ਚੰਦ ਮੈਣੀ ਪਰਿਵਾਰ ਸਮੇਤ ਆਨੰਦਪੁਰ ਸਾਹਿਬ ਦਰਸ਼ਨਾਂ ਲਈ ਆਇਆ ਦਸਵੰਧ ਭੇਟਾ ਰੱਖੀਆਂ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਆਦਿ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਹਸਤਾਖਰ ਪਾ ਕੇ ਉਹਨਾਂ ਨੂੰ ਬਖ਼ਸ਼ਿਆ ਜੋ ਹੁਣ

ਤੱਕ ਪੁਸ਼ਾਕੀ, ਕਟਾਰ, ਜੋੜੇ ਸਮੇਤ ਉਥੇ ਹੈ। ਫਤਹਿ ਚੰਦ ਮੈਣੀ ਖੱਤਰੀ ਸੀ। ਇਸ ਕਰਕੇ ਉਸ ਦੇ ਬਣਾਏ ਗੁਰਦੁਆਰੇ ਦਾ ਨਾਮ ਮੈਣੀ ਸੰਗਤ ਹੈ। ਰੋਜ ਉਸੇ ਤਰ੍ਹਾਂ ਦਾ ਭੋਗ ਲੱਗਦਾ ਹੈ ਤੇ ਇਕਾਦਸ਼ੀ ਦਾ ਜੋੜ ਮੇਲਾ ਲੱਗਦਾ ਹੈ। ਕਥਾ-ਕੀਰਤਨ, ਕੜਾਹ ਪ੍ਰਸਾਦਿ ਤਿਆਰ ਕਰਕੇ ਇਹਨਾਂ ਚੀਜ਼ਾਂ ਦਾ ਦਰਸ਼ਨ ਹੁੰਦਾ ਹੈ। ਪਟਨੇ ਤੋਂ ਤੁਰਨ ਵੇਲੇ ਨਵਾਬ ਕਰੀਮ ਬਖ਼ਸ਼ ਜਦ ਗੁਰੂ ਜੀ ਦੇ ਚਰਨਾਂ ਵਿਚ ਸਿਜਦਾ ਕਰ ਪ੍ਰਾਰਥਨਾ ਕੀਤੀ ਕਿ ਆਪ ਜੀ ਦਾ ਦੀਦਾਰ ਮੈਨੂੰ ਵੀ ਹੋਣਾ ਚਾਹੀਦਾ ਹੈ। ਗੋਬਿੰਦ ਰਾਏ ਜੀ ਨੇ ਬਚਨ ਕੀਤਾ ਨਮਾਜ ਪੜ੍ਹਨ ਵੇਲੇ ਤੈਨੂੰ ਵੀ ਦਰਸ਼ਨ ਹੋਇਆ ਕਰਨਗੇ ਉਸੇ ਤਰ੍ਹਾਂ ਹੁੰਦੇ ਰਹੇ। ਜੈਤੇ ਸੇਠ ਨੂੰ ਭਾਵੇਂ ਪਹਿਲਾਂ ਨੌਵੇਂ ਪਾਤਸ਼ਾਹ ਨੇ ਰੰਗ ਲਾ ਦਿੱਤਾ ਸੀ। ਪਰ ਉਸਨੇ ਵੀ ਚਰਨ ਚੁੰਮ ਕੇ ਹਿਰਦੇ 'ਚ ਦਰਸ਼ਨ ਹੋਣਾ ਮੰਗਿਆ, ਚੋਜੀ ਪ੍ਰੀਤਮ ਨੇ ਉਸਦੀ ਵੀ ਇੱਛਾ ਪੂਰੀ ਕੀਤੀ। ਫਿਰ ਸ਼ਿਵਦੱਤ ਬ੍ਰਾਹਮਣ ਨੂੰ ਉਦਾਸ ਖੜਾ ਵੇਖ ਕੇ ਪੁੱਛਿਆ ਸ਼ਿਵਦੱਤ ਜੀ ਤੁਸੀਂ ਕਿਉਂ ਨਰਾਜ਼ ਹੋ ਉਸਨੇ ਕਿਹਾ ਮੈਂ ਵੀ ਤੁਹਾਡੇ ਦਰਸ਼ਨਾਂ ਦਾ ਭਿਖਾਰੀ ਹਾਂ। ਮੇਰੀ ਹਿਰਦੇ ਦੀ ਝੋਲੀ ਵਿਚ ਵੀ ਦਰਸ਼ਨਾਂ ਦੀ ਦਾਤ ਪਾਵੋ। ਮੈਨੂੰ ਵੀ ਦਰਸ਼ਨ ਹੋਇਆ ਕਰਨ ਬਚਨ ਹੋਇਆ ਤੈਨੂੰ ਦਰਸ਼ਨ ਪੂਜਾ ਦੇ ਸਮੇਂ ਹੋਇਆ ਕਰਨਗੇ। ਇਥੋਂ ਫੇਰ ਪੰਜਾਬ ਨੂੰ ਗੋਬਿੰਦ ਰਾਏ ਜੀ ਤੁਰੇ ਇਹ ਕਥਾ ਸਤਿਗੁਰੂ ਜੀ ਆਪਣੇ ਮੁਬਾਰਕ ਬੋਲਾਂ 'ਚ ਕਥਨ ਕਰਦੇ ਹਨ :

*ਚੌਪਈ॥ ਮੁਰ ਪਿਤ ਪੂਰਬ ਕੀਯਸਿ ਪਯਾਨਾ॥ ਭਾਂਤਿ ਭਾਂਤਿ ਕੇ ਤੀਰਥ ਨਾਨਾ॥*
*ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥ ੧॥*
*ਤਹੀ ਪ੍ਰਕਾਸ ਹਮਾਰਾ ਭਯੋ॥ ਪਟਨਾ ਸਹਰ ਬਿਖੈ ਭਵ ਲਯੋ॥*
*ਮੱਦ੍ਰ ਦੇਸ ਹਮ ਕੋ ਲੇ ਆਏ॥ ਭਾਂਤਿ ਭਾਂਤਿ ਦਾਈਅਨ ਦੁਲਰਾਏ॥ ੨॥*
*ਕੀਨੀ ਅਨਿਕ ਭਾਂਤਿ ਤਨ ਰੱਛਾ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ॥*
*ਜਬ ਹਮ ਧਰਮ ਕਰਮ ਮੋ ਆਏ॥ ਦੇਵ ਲੋਕ ਤਬ ਪਿਤਾ ਸਿਧਾਏ॥ ੩॥*

ਪਟਨਾ ਸ਼ਹਿਰ ਤੋਂ ਚੱਲਣ ਵੱਲੇ ਜਗਤ ਸੇਠ ਆਦਿ ਸੇਵਕਾਂ ਨੇ ਮਾਤਾਵਾਂ ਵਾਸਤੇ ਡੋਲੇ ਤੇ ਆਪ ਜੀ ਲਈ ਪਾਲਕੀ ਤੇ ਦਾਸ ਦਾਸੀਆਂ ਨੂੰ ਬਹਿਲਾਂ ਕਰਾ ਦਿੱਤੀਆਂ। ਇਥੋਂ ਚੱਲਣ ਦਾ ਸੰਮਤ ੧੭੨੮ ਫੱਗਣ ਦਾ ਮਹੀਨਾ ਹੈ। ਇਥੋਂ ਚਲ ਕੇ ਬਕਸਰ, ਛਪਰੇ, ਆਰੇ, ਡੁਮਰਾ ਆਦਿ ਸ਼ਹਿਰਾਂ ਵਿਚ ਉਤਰਦੇ ਲੋਕਾਂ ਦੇ ਕਲਿਆਣ ਕਰਦੇ ਹੋਏ ਮਿਰਜ਼ਾਪੁਰ, ਕਾਂਸ਼ੀ ਤੋਂ ਤਿੰਨ ਕੋਹ ਦੱਖਣ ਵੱਲ ਜਿੱਥੇ ਗੁਰੂ ਜੀ ਨੂੰ ਤਿੰਨ ਦਿਨ ਰੱਖਿਆ ਆਦਿਕ ਪਿੰਡਾਂ ਨੂੰ ਨਿਹਾਲ ਕਰਦੇ ਫੇਰ ਆਨੰਦਪੁਰ 'ਚ ਪਹੁੰਚੇ। ਤਵਾਰੀਖ਼ 'ਚ ਗੁਰੂ ਜੀ ਦਾ ਮਿਲਾਪ ਪਟਨੇ ਨਹੀਂ ਲਿਖਿਆ। ਹੋਰ ਇਤਿਹਾਸਾਂ ਦੀ ਛਾਣ-ਬੀਣ ਤੋਂ ਪਟਨਾ ਹੀ ਮਿਲਾਪ ਸਿੱਧ ਹੁੰਦਾ ਹੈ। ਪਟਨੇ ਤੋਂ ਸਤਿਗੁਰੂ ਜੀ ਰਸਤੇ ਵਿਚ ਅਨੇਕਾਂ ਥਾਵਾਂ 'ਤੇ ਅਨੇਕਾਂ ਜੀਵਾਂ ਨੂੰ ਤਾਰਦੇ ਹੋਏ ਸ੍ਰੀ ਆਨੰਦਪੁਰ ਸਾਹਿਬ ਪਹੁੰਚੇ ਜੈਸਾ ਕਿ ਉਹਨਾਂ ਨੇ ਆਪਣੀ ਬਾਣੀ 'ਚ ਲਿਖਿਆ ਹੈ। ਮਦਰ ਦੇਸ਼ ਦਾ ਭਾਵ ਪੰਜਾਬ ਹੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਉਪਦੇਸ਼ ਨਾਲ ਲਗਭਗ ਤਿੰਨ ਚਾਰ ਸਾਲ ਹੋਰ ਬਤੀਤ ਕੀਤੇ। ਗੁਰੂ ਤੇਗ ਬਹਾਦਰ ਜੀ ਆਪ ਜੀ ਨੂੰ ਗੁਰੂ ਨਾਨਕ ਤੋਂ ਲੈ ਕੇ ਵੱਡੇ ਗੁਰੂ ਸਾਹਿਬਾਨਾਂ ਦੀ ਸਿੱਖਿਆ ਦ੍ਰਿੜ੍ਹ ਕਰਵਾਉਂਦੇ ਰਹੇ, ਜੋ ਹੁਣ ਤੱਕ ਗੁਰਮਤ ਦੀ ਸੁੱਖ ਦੁਖ 'ਚ ਸਮਾਨ ਰਹਿਣ ਦੀ, ਭਾਣਾ ਮੰਨਣ, ਸੰਸਾਰ ਨੂੰ ਸੁਪਨਵਤ ਮਿਥਿਆ ਜਾਨਣ ਦੀ ਜੋ ਇਹ ਪੜ੍ਹਾਈ ਕਰਾਈ ਸੀ, ਇਸ ਦੀ ਪ੍ਰੀਖਿਆ ਦਾ ਸਮਾਂ ਆ ਗਿਆ। ਜਦੋਂ ਕਸ਼ਮੀਰ ਦੇ ਪੰਡਿਤ ਆਪਣੇ ਧਰਮ ਦੀ ਰੱਖਿਆ ਵਾਸਤੇ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ 'ਚ ਪਹੁੰਚੇ ਸਨ। ਉਦੋਂ ੯ ਵਰ੍ਹਿਆਂ ਦੀ ਉਮਰ ਵਿਚ ਦੁਖਿਆਰਿਆਂ ਦੇ ਅੰਸੂ ਵੇਖ ਕੇ ਜੋ ਪਿਤਾ ਜੀ ਨੂੰ ਦਿੱਲੀ ਜਾਣ ਦੀ ਪ੍ਰੇਰਨਾ ਦਿੱਤੀ, ਉਸਦਾ ਵੇਰਵਾ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਪ੍ਰਕਰਣ ਵਿਚ ਪੜ੍ਹੋ। ਇਥੇ ਕੇਵਲ ਗੁਰਤਾ ਗੱਦੀ ਪ੍ਰਕਰਣ ਵਿਚ ਉਹੀ ਵਿਚਾਰ ਲਈ ਜਾ ਰਹੀ ਹੈ, ਜਿਸਦੀ ਚਲਦੇ ਪ੍ਰਕਰਣ ਵਿਚ ਲੋੜ ਹੈ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸੀਸ ਦੇਣ ਵਾਸਤੇ ੯ ਸਾਲ ਦੀ ਉਮਰ ਵਿਚ ਕਲਗੀਧਰ ਜੀ ਨੇ ਪ੍ਰੇਰਨਾ ਕੀਤੀ ਤਾਂ ਉਸ ਬਚਨ ਅਨੁਸਾਰ ਦਿੱਲੀ ਚਾਂਦਨੀ ਚੌਕ ਲੋਹੇ ਦੇ ਪਿੰਜਰੇ ਵਿਚ ਸਰੀਰ ਬੰਦ ਸੀ। ਜਦੋਂ ਸਿੱਖ ਨੇ ਆਨੰਦਪੁਰ ਨਿਵਾਸੀ ਸਿੱਖਾਂ ਦੀ ਤੇ ਮਾਤਾਵਾਂ ਦੀ ਬੇਨਤੀ ਕੀਤੀ ਸੀ ਕਿ ਬਹੁਤ ਵੈਰਾਗ ਵਿਚ ਹਨ, ਉਸ ਵੇਲੇ ਸਤਿਗੁਰੂ ਜੀ ਨੇ ਅਬਦੁੱਲੇ ਦਰੋਗੇ ਦੀ

ਸਹਾਇਤਾ ਨਾਲ ਕਾਗਜ਼, ਕਲਮ, ਸਿਆਹੀ ਦਾ ਇੰਤਜ਼ਾਮ ਕਰਵਾਇਆ। ਫੇਰ ੪੯ਵਾਂ ਸਲੋਕ ਸਿੱਖਾਂ ਨੂੰ ਉਪਦੇਸ਼ ਦਿੱਤਾ। ੫੦ਵਾਂ ਤੇ ੫੧ਵਾਂ ਦੋ ਸਲੋਕ ਮਾਤਾ ਨਾਨਕੀ ਤੇ ੫੨ਵਾਂ ਸਲੋਕ ਮਾਤਾ ਗੁਜਰ ਕੌਰ ਨੂੰ ਉਚਾਰ ਕੇ ਉਪਦੇਸ਼ ਦਿੱਤਾ। ੫੩ਵਾਂ ਸਲੋਕ ਪਰਖਣਾ ਲਈ ਕਿ ਮੇਰੇ ਤੇ ਨਿਸ਼ਚਾ ਪਿਤਾ ਵਾਲਾ ਹੈ ਜਾਂ ਗੁਰੂ ਵਾਲਾ, ਇਸ ਪਰਖ ਵਿਚ ਪੂਰੇ ਉਤਰਨ ਤੋਂ ਗੁਰਤਾ ਗੱਦੀ ਦੇਣੀ ਸੀ। ਇਹ ਸਲੋਕ ਉਚਾਰਣ ਕੀਤੇ।

*ਦੋਹਰਾ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*

ਹੁਣ ਤਾਂ ਸਰੀਰਕ ਬਲ ਛੁਟ ਗਿਆ ਹੈ, ਪੈਰਾਂ ਵਿਚ ਬੰਧਨ=ਬੇੜੀਆਂ ਅਤੇ ਲੋਹੇ ਦੇ ਕੋਟ ਵਿਖੇ ਪਰੇ=ਪਏ ਹੋਏ ਹਾਂ।

ਅਥਵਾ : ਸਰੀਰਕ ਬਲ ਛੁਟ ਗਿਆ ਹੈ ਤੇ ਪੈਰਾਂ ਵਿਚ ਬੰਧਨ ਪਏ ਹੋਏ ਹਨ। ਹੁਣ ਛੁੱਟਣ ਦਾ ਸਾਡੇ ਪਾਸੋਂ ਕੁਝ ਯਤਨ ਨਹੀਂ ਹੋ ਰਿਹਾ।

*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥*

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਹਰਿ=ਹਰ ਤਰ੍ਹਾਂ ਕਰਕੇ ਇਕ ਆਪ ਜੀ ਦੀ ਹੀ ਓਟ ਹੈ। ਆਪ ਗਜ=ਹਾਥੀ ਦੀ ਨਿਆਈ ਸਹਾਇਤਾ ਕਰਨ ਵਾਲੇ ਹੋਵੋ।

*ਅਥਵਾ : ਬਲ ਛੁਟਕਿਓ ਬੰਧਨ ਪਰੇ*

ਹਿੰਦੁਸਤਾਨ ਦੀ ਰੱਖਿਆ ਕਰਨ ਦਾ ਬਲ ਛੁਟ ਗਿਆ ਹੈ, ਇਸ ਕਰਕੇ ਸਾਰਿਆਂ ਨੂੰ ਬੰਧਨ ਪੈ ਗਏ ਹਨ। ਕਿਉਂਕਿ ਔਰੰਗਜ਼ੇਬ ਨੇ ਠਾਕੁਰ ਦੁਆਰੇ ਤੇ ਦੇਵੀ ਦੁਆਰੇ ਸਾਰੇ ਢਾਹੁਣੇ ਸ਼ੁਰੂ ਕਰ ਦਿੱਤੇ ਹਨ। ਇਹਨਾਂ ਮੰਦਰਾਂ ਦੀ ਰੱਖਿਆ ਕਰਨ ਦਾ।

*ਕਛੂ ਨ ਹੋਤ ਉਪਾਇ॥*

ਇਹਨਾਂ ਹਿੰਦੂ ਰਾਜਿਆਂ ਪਾਸੋਂ ਕੁਝ ਉਪਾਅ ਨਹੀਂ ਹੋ ਰਿਹਾ ਕਿਉਂਕਿ ਸਾਰੇ ਹਿੰਦੂ ਰਾਜਿਆਂ ਨੂੰ ਔਰੰਗਜ਼ੇਬ ਨੇ ਆਪਣੇ ਅਧੀਨ ਕਰ ਲਿਆ ਹੈ।

*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ੫੩॥*

ਗੁਰੂ ਜੀ ਕਹਿੰਦੇ ਹਨ - ਹੇ ਹਰੀ ਰੂਪ ਗੋਬਿੰਦ ਰਾਏ, ਹੁਣ ਤੁਸੀਂ ਸਾਰੇ ਹਿੰਦੂਆਂ ਦਾ ਓਟ=ਆਸਰਾ ਰੂਪ ਹੋ ਕੇ ਗਜ=ਹਾਥੀ ਦੀ ਨਿਆਈਂ ਸਹਾਇਤਾ ਕਰਨ ਵਾਲੇ ਹੋਵੋ। ਭਾਵ ਜਿਵੇਂ ਤੰਦੂਏ ਨੇ ਹਾਥੀ ਨੂੰ ਆਪਣੀਆਂ ਤੰਦਾਂ ਨਾਲ ਲਪੇਟ ਕੇ ਹੇਠਾਂ ਪਾਣੀ ਵਿਚ ਲਿਜਾਂਦਿਆਂ ਹਾਥੀ ਦੇ ਪੁਕਾਰਾਂ ਕਰਨ 'ਤੇ ਭਗਵਾਨ ਨੇ ਸੁਦਰਸ਼ਨ ਚੱਕਰ ਚਲਾ ਕੇ ਉਸ ਦੀਆਂ ਤੰਦਾਂ ਕੱਟ ਕੇ ਹਾਥੀ ਨੂੰ ਬਚਾਇਆ ਸੀ, ਇਵੇਂ ਹੀ ਔਰੰਗਜ਼ੇਬ ਰੂਪ ਤੰਦੂਆ ਹਿੰਦੁਸਤਾਨ ਰੂਪ ਹਾਥੀ ਨੂੰ ਆਪਣੀ ਸ਼ਰ੍ਹਾ ਰੂਪ ਤੰਦਾਂ ਨਾਲ ਲਪੇਟ ਕੇ ਆਪਣੇ ਦੀਨ ਮਨਾਉਣ ਰੂਪ ਜਲ ਵਿਚ ਲਿਜਾ ਰਿਹਾ ਹੈ।

ਹੇ ਸੂਰਜ ਰੂਪ ਗੋਬਿੰਦ ਰਾਏ ਜੀ, ਆਪ ਆਪਣੇ ਤੀਰਾਂ ਰੂਪ ਸੁਦਰਸ਼ਨ ਚੱਕਰ ਵਾਂਗ ਹਿੰਦੁਸਤਾਨ ਹਾਥੀ ਨੂੰ ਜੋ ਸ਼ਰ੍ਹਾ ਰੂਪ ਤਾਰਾਂ ਨਾਲ ਇਸ ਨੂੰ ਲਪੇਟਿਆ ਹੈ, ਉਹਨਾਂ ਸ਼ਰ੍ਹਾ ਰੂਪ ਤੰਦਾਂ ਨੂੰ ਕੱਟ ਦਿਉ।

ਇਹ ੫੩ਵਾਂ ਸਲੋਕ ਸ੍ਰੀ ਗੋਬਿੰਦ ਰਾਏ ਜੀ ਨੂੰ ਜਦੋਂ ਪਰਖਣਾ ਹਿੱਤ ਘੱਲਿਆ ਤਾਂ ਪੜ੍ਹ ਕੇ ਸ੍ਰੀ ਗੋਬਿੰਦ ਰਾਏ ਜੀ ਨੇ ਪਿਤਾ ਦਾ ਆਸ਼ਾ ਜਾਣਿਆ ਕਿ ਪਿਤਾ ਜੀ ਮੇਰਾ ਨਿਸ਼ਚਾ ਪਰਖਣਾ ਚਾਹੁੰਦੇ ਹਨ। ਉੱਤਰ ਵਿਚ ਆਪਣੀ ਰਸਨਾ ਤੋਂ ਬਾਣੀ ਉਚਾਰਨ ਕਰਕੇ ਸਿੱਖ ਹੱਥ ਜਵਾਬ ਪਿਤਾ ਜੀ ਨੂੰ ਘੱਲਿਆ।

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*

ਸ੍ਰੀ ਗੋਬਿੰਦ ਰਾਏ ਜੀ ਪਿਤਾ ਗੁਰੂ ਜੀ ਨੂੰ ਕਹਿ ਰਹੇ ਹਨ ਕਿ ਆਪ ਵਿਚ ਤਾਂ ਸੰਪੂਰਨ ਬਲ ਹੈ। ਅਤੇ ਬਲੁ=ਪਦਾਰਥ ਖ਼ੁਦ ਆਪ ਜੀ ਤੋਂ ਹੀ ਪੈਦਾ ਹੋਇਆ ਹੈ। ਫਿਰ ਆਪ ਜੀ ਤੋਂ ਬਲ ਕਿਵੇਂ ਛੁਟ ਕੇ ਪਰੇ ਹੋ ਸਕਦਾ ਹੈ? ਅਤੇ ਆਪ ਜੀ ਤਾਂ ਸਾਰੇ ਬੰਧਨਾਂ ਤੋਂ ਛੁਟੇ ਹੋਏ ਹੋ। ਗਿਆਨਵਾਨਾਂ ਨੂੰ ਤਾਂ ਬੰਧਨ ਪੈ ਹੀ ਨਹੀਂ ਸਕਦੇ ਅਤੇ ਆਪ ਜੀ ਤਾਂ ਗਿਆਨ ਦੇ ਦਾਤਾ

ਸਮੁੰਦਰ ਹੋ। ਫਿਰ ਆਪ ਜੀ ਤੋਂ ਸਾਰੇ ਉਪਾਅ ਹੋ ਸਕਦੇ ਹਨ।

*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥ ੫੪॥*

(ਅੰਗ ੧੪੨੯)

ਨਾਨਕ=ਕਲਗੀਧਰ ਜੀ ਕਹਿੰਦੇ ਹਨ ਕਿ ਹੇ ਜੋਤੀ ਸਰੂਪ ਗੁਰਦੇਵ ਪਿਤਾ ਸਰਬ ਕਲਾ ਸਮਰੱਥ, ਸਭ ਕੁਝ ਆਪ ਜੀ ਦੇ ਹੀ ਹਾਥ=ਅਧੀਨ ਹੈ ਤੇ ਆਪ ਜੀ ਹੀ ਸਭਨਾਂ ਜੀਵਾਂ ਦੇ ਸਹਾਇਕ ਹੋ ਰਹੇ ਹੋ।

ਅਥਵਾ -ਗੋਬਿੰਦ ਰਾਏ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਪਿਤਾ ਜੀ! ਆਪ ਵਿਚ ਤਾਂ ਪਹਿਲਾਂ ਹੀ ਹਿੰਦੁਸਤਾਨ ਦੀ ਰੱਖਿਆ ਲਈ ਕੁਰਬਾਨੀ ਦੇਣ ਦਾ ਬਲ ਪ੍ਰਾਪਤ ਹੈ।

ਔਰੰਗਜ਼ੇਬ ਨੇ ਹਿੰਦੁਸਤਾਨ ਉਤੇ ਜੋ ਸ਼ਰ੍ਹਾ ਦੇ ਬੰਧਨ ਪਾਏ ਹੋਏ ਹਨ ਉਹ ਹੁਣ ਸਾਰੇ ਬੰਧਨ ਛੁੱਟ ਜਾਣਗੇ। ਹਿੰਦੁਸਤਾਨ ਦੀ ਅਜ਼ਾਦੀ ਦਾ ਜੇ ਕੁਝ ਉਪਾਅ ਹੋਣਾ ਹੈ ਤਾਂ ਉਹ ਆਪ ਜੀ ਤੋਂ ਹੀ ਹੋਣਾ ਹੈ, ਕਿਉਂਕਿ ਸਭ ਕੁਝ ਆਪ ਜੀ ਦੇ ਹੀ ਹੱਥ ਹੈ। ਫਿਰ ਆਪ ਜੀ ਹੀ ਸਭਨਾਂ ਦੀ ਸਹਾਇਤਾ ਕਰਨ ਵਾਲੇ ਹੋ।

ਹੁਣ ਇਸ ਸਲੋਕ ਬਾਰੇ ਥੋੜ੍ਹੀ ਜਿਹੀ ਵਿਚਾਰ ਦੇਣੀ ਜ਼ਰੂਰੀ ਹੈ। ਇਸ ਸਲੋਕ ਬਾਰੇ ਸਾਡੇ ਸਿੱਖ ਧਰਮ ਦੇ ਪ੍ਰਚਾਕਰਾਂ ਲਈ ਦੁਬਿਧਾ ਪੈ ਗਈ ਹੈ। ਕੁਝ ਨਵੀਨ ਪ੍ਰਚਾਰਕ ਇਸ ਸਲੋਕ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸਲੋਕ ਹੋਣ ਤੋਂ ਇਨਕਾਰੀ ਹਨ। ਉਹ ਕਹਿੰਦੇ ਹਨ ਕਿ ਇਹ ਸਲੋਕ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਹੈ। ਕੇਵਲ ਇਨਕਾਰ ਹੀ ਨਹੀਂ ਬਲਕਿ ਵਿਰੋਧ ਕਰਦੇ ਹਨ ਕਿ ਇਸ ਨੂੰ ਇਹ ਕਹਿਣਾ ਨਹੀਂ ਚਾਹੀਦਾ ਕਿ ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਹੈ। ਦੂਸਰੇ ਪੱਖ ਵਿਚ ਪੁਰਾਤਨ ਸੰਪ੍ਰਦਾਵਾਂ ਜੈਸਾ ਕਿ ਉਦਾਸੀਨ ਭੇਖ, ਜਿਸ ਵਿਚ ਵੱਡੇ-ਵੱਡੇ ਵਿਦਵਾਨ ਸਾਧੂ ਹੋਏ, ਨਿਰਮਲ ਸੰਪ੍ਰਦਾ ਜਿਨ੍ਹਾਂ ਦੇ ਵਿੱਦਿਆ ਪੜ੍ਹਨ ਪੜ੍ਹਾਉਣ ਦਾ ਗੁਣ ਉਹਨਾਂ ਨੂੰ ਵਿਰਸੇ ਵਿਚ ਮਿਲਿਆ ਹੈ। ਦਮਦਮੀ ਟਕਸਾਲ, ਭਾਈ ਮਨੀ ਸਿੰਘ ਜੀ ਦੀ ਸੰਪ੍ਰਦਾ, ਨਿਹੰਗ ਸਿੰਘ ਜਥੇਬੰਦੀਆਂ, ਬੁੱਢਾ ਦਲ, ਤਰਨਾ ਦਲ, ਸੇਵਾ ਪੰਥੀ ਮਹਾਂਪੁਰਸ਼ ਇਹ ਸਾਰੀਆਂ ਸਿੱਖ ਜਥੇਬੰਦੀਆਂ ਇਸ ਸਲੋਕ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਨ ਕੀਤਾ ਪ੍ਰਮਾਣਿਤ ਕਰਦੀਆਂ ਹਨ ਅਤੇ ਸਿੱਖ ਜਗਤ ਦੇ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਵਿਚ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਵੇਰਵਾ ਦਿੰਦੇ ਹਨ ਤੇ ਪੰਨਾ ੪੩੭ ਵਿਚ ਇਹ ਲਿਖਦੇ ਹਨ ਕਿ ਇਹ ਸਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੈ। ਜਿਹੜੇ ਨਵੀਨ ਗਿਆਨੀ ਇਸ ਗੱਲ 'ਤੇ ਇਨਕਾਰੀ ਹਨ, ਉਹਨਾਂ ਦੀ ਵੱਡੀ ਸ਼ੰਕਾ ਇਹ ਹੈ ਕਿ ਜਿਵੇਂ ਬਾਕੀ ਬਾਣੀ ਦੇ ਅੱਗੇ ਮਹੱਲਾ ਲਿਖਿਆ ਹੁੰਦਾ ਹੈ ਇਥੇ ਇਹ ਨਹੀਂ ਹੈ ਤੇ ਜਦੋਂ ਕਿ ਸੰਪ੍ਰਦਾਈ ਮਹਾਂਪੁਰਸ਼ਾਂ ਦੀ ਇਹ ਵਿਚਾਰ ਹੈ ਕਿ ਜੇ ਇਸਨੂੰ ਗੁਰੂ ਤੇਗ਼ ਬਹਾਦਰ ਦਾ ਹੀ ਮੰਨ ਲਿਆ ਜਾਵੇ ਕਿ ਉਹਨਾਂ ਨੇ ਆਪ ਹੀ ਪ੍ਰਸ਼ਨ ਕਰਕੇ ਆਪ ਹੀ ਉੱਤਰ ਦੇ ਦਿੱਤਾ ਹੈ ਕਿ ਬਲ ਛੁਟਕਿਓ ਤੇ ਆਪ ਹੀ ਲਿਖ ਦਿੱਤਾ ਹੈ ਕਿ 'ਬਲ ਹੋਆ' ਇਹ ਦੋ ਗੱਲਾਂ ਕਿਵੇਂ ਇਕੱਠੀਆਂ ਹੋ ਸਕਦੀਆਂ ਹਨ ਅਤੇ ਇਸ ਤੋਂ ਇਲਾਵਾ ਪੁਰਾਤਨ ਬੀੜਾਂ ਦੇ ਹਵਾਲੇ ਮੌਜੂਦ ਹਨ, ਜਿਹਨਾਂ ਵਿਚ ਮਹੱਲਾ ੧੦ਵਾਂ ਵੀ ਲਿਖਿਆ ਹੈ। ਉਹਨਾਂ ਵਿਚ ਭਾਈ ਮਨੀ ਸਿੰਘ ਜੀ ਦੀ ਹੱਥ ਲਿਖ਼ਤ ਬੀੜ ਜੋ ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਸ਼ਹੀਦ ਗੰਜ ਵਿਚ ਬਿਰਾਜਮਾਨ ਸੀ, ਉਸ ਵਿਚ ਇਸ ਸਲੋਕ ਦੇ ਅੱਗੇ ਲਿਖਿਆ ਹੈ ਪਾ: ੧੦ਵੀਂ, ਫੇਰ ਸਲੋਕ 'ਬਲ ਹੋਆ ਬੰਧਨ ਛੁਟੇ' ਵਾਲਾ ਲਿਖਿਆ ਹੋਇਆ ਹੈ ਅਤੇ ਦੂਸਰੀ ਬੀੜ ਤਖ਼ਤ ਸ੍ਰੀ ਪਟਨਾ ਸਾਹਿਬ ਵਿਚ ਜੋ ਪੁਰਾਤਨ ਬੀੜ ਹੈ, ਜੋ ਬਾਬਾ ਦੀਪ ਸਿੰਘ ਸੀ ਦੀ ਲਿਖੀ ਹੋਈ ਹੈ, ਉਸ ਵਿਚ ਮਹਲਾ ੧੦ਵਾਂ ਲਿਖਿਆ ਹੋਇਆ ਹੈ ਤੇ ਇਸ ਵਿਸ਼ੇ ਦੇ ਉੱਤੇ ਸਿੱਖ ਸਕੌਲਰ ਡਾ: ਭਾਈ ਤ੍ਰਿਲੋਚਨ ਸਿੰਘ ਜੀ ਜਿਸਦੀ ਵਿਦਵਤਾ ਧਾਂਕ ਸਾਰੇ ਪੰਥ ਵਿਚ ਹੈ, ਉਹਨਾਂ ਨੇ ਆਪਣੇ ਜੀਵਨ ਕਾਲ ਦੇ ਵਿਚ ਜੋ ਇਸ ਪੱਖ ਵਿਚ ਖੋਜ ਕੀਤੀ, ਉਹਨਾਂ ਨੇ ਪੁਰਾਤਨ ੩੦੦ ਬੀੜਾਂ ਵੇਖੀਆਂ। ਫਿਰ ਉਹਨਾਂ ਨੇ ਸੱਚਾਈ ਦੇ ਆਧਾਰ 'ਤੇ ਸਬੂਤ ਵਜੋਂ ਤੇ ਇਕ ਬੀੜ ਉਹਨਾਂ ਆਪਣੀ ਲਾਇਬ੍ਰੇਰੀ 'ਚ ਸੁਭਾਇਮਾਨ ਕੀਤੀ ਹੋਈ ਹੈ, ਜੋ ਅੱਜ ਵੀ ਉਹਨਾਂ ਦੀ ਲਾਇਬ੍ਰੇਰੀ ਵਿਚ ਉਹਨਾਂ ਦੇ ਸਪੁੱਤਰ ਪ੍ਰੋ: ਅਨੁਰਾਗ ਸਿੰਘ ਕੋਲ ਹੈ, ਜੋ ਈਸਵੀ ਸੰਨ ੧੭੦੭ ਵਿਚ ਲਿਖੀ ਹੈ। ੧੭੦੮ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਏ। ਇਸ ਦੇ ਵਿਚ ਵੀ ਮਹਲਾ ੧੦ਵਾਂ ਲਿਖਿਆ ਹੈ ਤੇ ਫਿਰ ਗਿ: ਗਿਆਨ ਸਿੰਘ ਜੀ ਦੀ ਤਵਾਰੀਖ਼ ਜੋ ਭਾਸ਼ਾ ਵਿਭਾਗ ਵਲੋਂ

ਛਾਪੀ ਗਈ ਹੈ। ਉਸ ਵਿਚ ਵੀ ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਨ ਕੀਤਾ ਹੋਇਆ ਹੈ। ਭਾਈ ਸੰਤੋਖ ਸਿੰਘ ਜੀ ਕਵੀ ਚੂੜਾਮਣ ਜਿਨ੍ਹਾਂ ਦਾ ਹਵਾਲਾ ਅਸੀਂ ਉਪਰ ਦੇ ਚੁੱਕੇ ਹਾਂ। ਉਹ ਵੀ ਸ੍ਰੀ ਗੁਰੂ ਗੋਬਿੰਦ ਜੀ ਦਾ ਉਚਾਰਨ ਕੀਤਾ ਹੋਇਆ ਇਹ ਸਲੋਕ ਮੰਨਦੇ ਹਨ। ੧੭੦੭ ਵਾਲੀ ਬੀੜ ਦਾ ਜੋ ਹਵਾਲਾ ਦਿੱਤਾ ਹੈ। ਸਬੂਤ ਵਜੋਂ ਉਸਦੀ ਇਕ ਫੋਟੋ ਸਟੇਟ ਵੀ ਨਾਲ ਲਾ ਰਹੇ ਹਾਂ।

ਜਦੋਂ ਪਰਖਣਾ ਵਿਚ ਕਲਗੀਧਰ ਜੀ ਨੇ ਸਿਧਾਂਤ ਨੂੰ ਸਮਝ ਕੇ ਉਸ ਵਿਚ ਆਪਣਾ ਅਟੱਲ ਵਿਸ਼ਵਾਸ ਦਿਖਾ ਦਿੱਤਾ ਤਾਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਜਾਣ ਲਿਆ ਕਿ ਇਨ੍ਹਾਂ ਦੇ ਗੁਰਤਾ ਗੱਦੀ ਸੰਭਾਲਣ ਦਾ ਸਮਾਂ ਆ ਗਿਆ ਹੈ। ਪਰਖਣਾ ਦਾ ਤਾਂ ਇਕ ਨਿਯਮ ਹੀ ਪੂਰਾ ਕਰਨਾ ਸੀ, ਹੁਕਮ ਤਾਂ ਧੁਰਾਂ ਤੋਂ ਹੀ ਗੁਰਤਾ ਗੱਦੀ ਉੱਤੇ ਬਿਰਾਜਣ ਦਾ ਸੀ। ਉਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਆਪ ਜੀ ਦੇ ਪ੍ਰਮਾਤਮਾ ਦੀ ਅੰਸ਼ ਤੋਂ ਪ੍ਰਗਟ ਹੋਣ ਦੀ ਚੰਡੀ ਨੂੰ ਜਿੱਤ ਦਵਾਉਣ ਦੀ ਅਤੇ ਸੱਤਯੁੱਗ ਤੋਂ ਮੇਰੇ ਘਰ ਪ੍ਰਗਟ ਹੋਣ ਤੱਕ ਦੀ ਗੱਲ ਯਾਦ ਕਰਕੇ ਕਹਿੰਦੇ ਹਨ:

*ਉਗ੍ਰ ਤਪਨ ਤੇ ਬਯਾਕੁਲ ਦੇਵ। ਭਯੋ ਤੇਜ ਅਸ ਤਪ ਕੌ ਸੇਵ।*
*ਜਬਿ ਅਰਾਧਨਾ ਲਖੀ ਹਮਾਰੀ। ਏਕੰਕਾਰ ਦਯਾ ਤਬਿ ਧਾਰੀ॥ ੩੫॥*
*ਤਬਿ ਗੁਰਤਾ ਹਿਤ ਕਰਯੋ ਪਠਾਵਨਿ। ਜੀਵ ਕਰੋਰਨ ਕਰਿ ਹੈਂ ਪਾਵਨ।*
*ਸ਼ਕਤਿ ਮਹਿਦ ਤੇ ਮਝਾਰੀ। ਤਨਕ ਨ ਤਊ ਜਨਾਵਨ ਧਾਰੀ॥ ੩੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੩)

ਇਨ੍ਹਾਂ ਵਿਚ ਅਜਰ ਜਰਨ ਦੀ ਸ਼ਕਤੀ ਮੇਰੇ ਨਾਲੋਂ ਵੀ ਜ਼ਿਆਦਾ ਹੈ, ਪਰ ਉਹ ਸ਼ਕਤੀ ਨੂੰ ਛੁਪਾਈ ਬੈਠੇ ਹਨ। ਇਹ ਸੋਚ ਕੇ ਕਿ ਹੁਣ ਇਹ ਗੁਰੂ ਨਾਨਕ ਮਹਾਰਾਜ ਦੀ ਗੁਰਤਾ ਗੱਦੀ ਦੀ ਥਾਂ 'ਤੇ ਬੈਠਣ ਦੇ ਯੋਗ ਹੋ ਗਏ ਹਨ।

*ਉਚਿਤ ਗੁਰੂ ਨਾਨਕ ਮਸਨੰਦ। ਅਜਰ ਜਰਨ ਮਹਿਂ ਲਖੇ ਬਿਲੰਦ।*
*ਗੁਰ ਘਰ ਬਿਖੈ ਬਡੀ ਬਡਿਆਈ। ਇਨ ਕੌ ਜਗ ਗੁਰਤਾ ਬਨਿਆਈ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸ ੬੪)

ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਸਿੱਖ ਨੂੰ ਹੁਕਮ ਕੀਤਾ ਕਿ ਸਿੱਖਾ ਦੇਰੀ ਨਹੀਂ ਕਰਨੀ। ਪੰਜ ਪੈਸੇ ਨਾਰੀਅਲ ਲੈ ਕੇ ਆਉ। ਨਾਲ ਇਹ ਵੀ ਕਿਹਾ ਕਿ ਨਾਰੀਅਲ ਬਹੁਤ ਸੋਹਣਾ ਹੋਣਾ ਚਾਹੀਦਾ ਹੈ।

*ਸੁ ਪ੍ਰਸੰਨ ਹੁਇ ਹੁਕਮ ਬਖਾਨਾ। ਭੋ ਸਿਖ! ਜਾਹੁ ਬਿਲਮ ਕਰਿ ਹਾਨਾ।*
*ਸ੍ਰੀ ਫਲ ਪੈਸੇ ਪੰਚਹੁ ਆਨਿ। ਰੁਚਿਰ ਬਿਲੋਕਹੁ ਹੋਇ ਮਹਾਨ॥ ੩੯॥*

ਕੋਤਵਾਲੀ ਦੇ ਵਿਚੋਂ ਸਿੱਖ ਜਲਦੀ ਗਿਆ ਅਤੇ ਪੰਜ ਪੈਸੇ ਨਾਰੀਅਲ ਲੈ ਕੇ ਵਾਪਿਸ ਆਇਆ।

*ਕਾਰਾਗ੍ਰਿਹ ਤੇ ਸਿਖ ਤਬਿ ਗਯੋ। ਸੁੰਦਰ ਸ੍ਰੀ ਫਲ ਕੋ ਪਿਖਿ ਲਯੋ।*
*ਸੰਗ ਪੰਚ ਪੈਸੇ ਧਰਿ ਹਾਥ। ਪਹੁਚਯੋ ਤਤਛਿਨ ਜਿਹ ਨ ਨਾਥ॥ ੪੦॥*

੧੭੩੨ ਬਿ: ਸੰਮਤ ਮੱਘਰ ਸੁਦੀ ਤੀਜ ਮੁਤਾਬਕ ੧੭ ਦਸੰਬਰ ੧੬੭੫ ਈ: ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪੰਜ ਪੈਸੇ ਨਾਰੀਅਲ ਹੱਥ ਵਿਚ ਲੈ ਕੇ ਧਿਆਨ ਦੁਆਰਾ ਪ੍ਰਕਰਮਾ ਕਰਕੇ ਗੁਰਤਾ ਗੱਦੀ ਦਾ ਮੱਥਾ ਟੇਕ ਦਿੱਤਾ।

*ਲੇ ਸ੍ਰੀ ਤੇਗ਼ ਬਹਾਦਰ ਕਰ ਮੈਂ। ਧਰਯੋ ਪਯਾਨ ਨੰਦਨ ਕੋ ਉਰ ਮੈਂ।*
*ਬੰਦਨ ਕੀਨਿ ਸੁ ਅਰਪਿ ਅਗਾਰੀ। ਜਗ ਗੁਰਤਾ ਦੀਨਸਿ ਬਲ ਭਾਰੀ॥ ੪੧॥*

ਗੁਰਤਾ ਗੱਦੀ ਦੀ ਜਿਹੜੀ ਜੋਤ ਨੌਂ ਗੁਰੂਆਂ ਤੱਕ ਜਗਦੀ ਆਈ, ਉਹ ਜੋਤ ਹੁਣ ਦਸਵੇਂ ਜਾਮੇ ਵਿਚ ਟਿਕਾ ਦਿੱਤੀ।

*ਨੌ ਤਨ ਮਹਿਂ ਜੋ ਬਰਤੀ ਜੋਤਿ। ਸੁਤ ਮਹਿਂ ਕਰੀ ਪ੍ਰਵੇਸ ਉਦੋਤ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੨, ਅੰਸੂ ੬੪)

ਇਸ ਦੇ ਨਾਲ ਹੀ ਤਿੰਨ ਸਲੋਕ ੫੫ਵਾਂ, ੫੬ਵਾਂ ਅਤੇ ੫੭ਵਾਂ ਸਿਰੋਪਾਓ ਵਜੋਂ ਲਿਖ ਕੇ ਭੇਜੇ ਅਤੇ ਸਿੱਖ ਨੂੰ ਆਖਿਆ ਸਿੱਖਾਂ ਰਸਤੇ ਵਿਚ ਦੇਰ ਨਹੀਂ ਕਰਨੀ, ਰਾਤ-ਦਿਨ ਚਲਦੇ ਰਹਿਣਾ। ਇਹ ਗੁਰਤਾ ਗੱਦੀ ਦੇ ਚਿੰਨ੍ਹ ਸ੍ਰੀ ਗੋਬਿੰਦ ਰਾਏ ਜੀ ਨੂੰ ਅਰਪਣ ਕਰ ਦੇਣਾ ਅਤੇ ਸਿੱਖ ਸੰਗਤਾਂ ਨੂੰ ਇਹ ਕਹਿ ਦੇਣਾ ਕਿ ਹੁਣ ਦਸਵੇਂ ਥਾਂ ਤੇ ਗੁਰੂ, ਗੁਰੂ ਗੋਬਿੰਦ ਰਾਏ ਜੀ ਹੀ ਹੋਣਗੇ।

*ਸਿਖ ਸੋਂ ਹੁਕਮ ਕਰਯੋ ਲੇ ਜਈਐ। ਅਰਪਹੁ ਸ੍ਰੀ ਗੋਬਿੰਦ ਗੁਰ ਹਈਐ॥ ੪੨॥*

ਇਉਂ ਗੁਰਤਾ ਗੱਦੀ ਦੇ ਚਿੰਨ੍ਹ ਪੰਜ ਪੈਸੇ ਨਾਰੀਅਲ ਲੈ ਕੇ ਸਿੱਖ ਸ੍ਰੀ ਆਨੰਦਪੁਰ ਸਾਹਿਬ ਪਹੁੰਚਿਆ। ਗਿਆਤ ਲਈ ਇਨ੍ਹਾਂ ਤਿੰਨਾਂ ਸਲੋਕਾਂ ਦੇ ਅਰਥ ਵੀ ਨਾਲ ਦਿੱਤੇ ਜਾਂਦੇ ਹਨ।

*ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥*

ਭਾਈ ਮਤੀਦਾਸ ਜੀ ਨੂੰ ਸ਼ਹੀਦੀ ਪ੍ਰਾਪਤ ਕਰਦਿਆਂ ਵੇਖ ਕੇ ਸਾਡੇ ਨਾਲ ਰਹਿਣ ਵਾਲੇ ਜੋ ਸਖਾ=ਮਿੱਤਰ ਸਨ (ਭਾਈ ਸਾਹਿਬ ਚੰਦ ਤੇ ਭਾਈ ਉਦੋ) ਉਹ ਸਾਰੇ ਦੇ ਸਾਰੇ ਸਾਨੂੰ ਛੱਡ ਕੇ ਚਲੇ ਗਏ ਹਨ। ਉਹਨਾਂ ਵਿਚੋਂ ਕੋਈ ਵੀ ਸਾਡੇ ਨਾਲ ਨਿਭਿਆ ਨਹੀਂ ਹੈ।

*ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ ੫੫॥*

ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਬਿਪਤਾ ਵਿਖੇ ਸਾਨੂੰ ਇਕ ਰਘੁਨਾਥ ਦੀ ਹੀ ਟੇਕ ਹੈ।

*ਅਥਵਾ - ਸੰਗ ਸਖਾ ਸਭਿ ਤਜਿ ਗਏ,*

ਹਿੰਦੁਸਤਾਨ ਦੇ ਜੋ ਪਿਆਰੇ ਮਿੱਤਰ ਦੇਵੀ ਦੇਵਤਾ ਸਨ, ਉਹ ਸਾਰੇ ਦੇ ਸਾਰੇ ਹੀ ਸੰਗ ਛੱਡ ਕੇ ਚਲੇ ਗਏ ਹਨ।

*ਕੋਊ ਨ ਨਿਬਹਿਓ ਸਾਥਿ॥*

ਕੋਈ ਵੀ ਦੇਵੀ ਦੇਵਤਾ ਨਾਲ ਨਹੀਂ ਨਿਭਿਆ ਭਾਵ ਕਿਸੇ ਵੀ ਦੇਵੀ ਦੇਵਤੇ ਨੇ ਹਿੰਦੂ ਧਰਮ ਦੀ ਰੱਖਿਆ ਨਹੀਂ ਕੀਤੀ।

*ਕਹੁ ਨਾਨਕ ਇਹ ਬਿਪਤਿ ਮੈ,*

ਗੁਰੂ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਭਿਆਨਕ ਬਿਪਤਿ=ਦੁੱਖ ਵਿਚ,

*ਟੇਕ ਏਕ ਰਘੁਨਾਥ॥ ੫੫॥*

ਹੇ ਰਾਘਵ ਕੁਲ ਵਿਖੇ ਨਾਥ ਰੂਪ ਸ੍ਰੀ ਗੁਰੂ ਗੋਬਿੰਦ ਰਾਏ ਜੀ! ਇਕ ਤੁਸੀਂ ਹੀ ਟੇਕ=ਆਸਰਾ ਰੂਪ ਹੋ। ਭਾਵ ਹਿੰਦੁਸਤਾਨ ਦੀ ਰੱਖਿਆ ਇਸ ਵੇਲੇ ਇਕ ਆਪ ਜੀ ਨੇ ਹੀ ਕਰਨੀ ਹੈ।

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ।*

ਇਸ ਵੇਲੇ ਸਾਡੀ ਸਹਾਇਤਾ ਕਰਨ ਵਾਲਾ ਇਕ ਪਰਮਾਤਮਾ ਦਾ ਨਾਮ ਰਿਹਾ ਹੈ। ਦੂਜਾ ਸਾਡੀ ਸੇਵਾ ਕਰਨ ਨੂੰ ਸਾਧੂ ਰਹਿਓ= ਭਾਈ ਗੁਰਦਿੱਤਾ ਜੀ ਰਹੇ ਹਨ ਤੇ ਤੀਜੇ ਗੁਰਤਾ ਗੱਦੀ ਦੇ ਸੰਭਾਲਣ ਨੂੰ ਸ੍ਰੀ ਗੁਰ ਗੋਬਿੰਦ ਰਾਏ ਜੀ ਰਹੇ ਹਨ।

*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥ ੫੬॥*

ਗੁਰੂ ਜੀ ਕਹਿੰਦੇ ਹਨ ਕਿ ਕਿਸੇ ਵਿਰਲੇ ਗੁਰਮੁਖ ਨੇ ਹੀ ਇਸ ਜਗਤ ਦੇ ਵਿਚ ਗੁਰਮੰਤ੍ਰ ਜਪਿਆ ਹੈ।

ਅਥਵਾ - ਨਾਮ ਰਹਿਓ=ਰਾਮ ਨਾਮ ਦਾ ਜਪਨਾ ਇਸਥਿਤ ਰਿਹਾ ਹੈ।

ਸਾਧੁ ਰਹਿਓ=ਸਾਧੂ ਮਹਾਤਮਾ ਵੀ ਅਟੱਲ ਰਹੇ ਹਨ।

ਰਹਿਓ ਗੁਰ ਗੋਬਿੰਦ-ਤੀਜੇ ਸ੍ਰੀ ਗੁਰੂ ਗੋਬਿੰਦ ਰਾਏ ਜੀ ਵੀ ਇਸਥਿਤ ਰਹੇ ਹਨ।

*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥ ੫੬॥*

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਇਸ ਸੰਸਾਰ ਦੇ ਵਿਚ ਜਿਸ ਕਿਸੇ ਨੇ ਵੀ ਗੁਰਮੰਤ੍ਰ ਨੂੰ ਜਪਣਾ ਕੀਤਾ ਹੈ, ਉਹ ਸਿੱਖ ਆਪਣੇ ਸਿੱਖੀ ਦੇ ਅਸੂਲਾਂ ਵਿਚ ਇਸਥਿਤ ਰਿਹਾ ਹੈ।

ਅਥਵਾ - ਗੁਰੂ ਜੀ ਕਹਿੰਦੇ ਹਨ ਕਿ ਇਸ ਜਗਤ ਵਿਚ ਜਿਸ ਕਿਸੀ ਨੇ ਵੀ ਗੁਰਮੰਤਰ ਨੂੰ ਜਪਣਾ ਕੀਤਾ ਹੈ, ਉਸ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਹੈ। ਬ੍ਰਹਮ ਗਿਆਨ ਦੇ ਪ੍ਰਭਾਵ ਕਰਕੇ ਉਸਦੇ ਅੰਦਰੋਂ ਦ੍ਵੰਦਵਾਦ ਰੂਪ -

ਨਾਮ ਰਹਿਓ-ਨਾਮ ਤੇ ਅਨਾਮ ਅਤੇ ਨਾਮ ਤੇ ਰੂਪ ਸਭ ਕੁਝ ਰਹਿ ਗਿਆ ਹੈ।

ਸਾਧੂ ਰਹਿਓ=ਸਾਧੂ-ਅਸਾਧੂ ਪੁਣਾ ਵੀ ਰਹਿ ਗਿਆ ਹੈ।

ਰਹਿਓ ਗੁਰ ਗੋਬਿੰਦੁ=ਗੁਰ ਚੇਲਾ ਭਾਵ ਵੀ ਰਹਿ ਗਿਆ ਹੈ।

ਗੋਬਿੰਦੁ=ਈਸ਼ਵਰ ਤੇ ਜੀਵ ਭਾਵ ਵੀ ਰਹਿ ਗਿਆ ਹੈ। ਭਾਵ ਉਸ ਦੀ ਨਿਗਾਹ ਵਿਚ ਜੋ ਪਰਮੇਸਰ ਹੈ ਸਾਰੇ ਹੀ ਪਰੀਪੂਰਨ ਹੈ।

*ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥*

ਗੁਰੂ ਜੀ ਕਹਿ ਰਹੇ ਹਨ ਕਿ ਉਸ ਰਾਮ ਦੇ ਨਾਮ ਨੂੰ ਮੈਂ ਆਪਣੇ ਹਿਰਦੇ ਵਿਚ ਗਹਿਓ=ਗ੍ਰਹਿਣ ਕੀਤਾ ਹੈ, ਵਸਾਇਆ ਹੋਇਆ ਹੈ। ਜਾ ਕੈ=ਜਿਸ ਰਾਮ ਦੇ ਨਾਮ ਸਮ=ਸਮਾਨ ਹੋਰ ਕੋਈ ਜਗ 'ਚ ਨਹੀਂ ਹੈ।

*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥ ੫੭॥ ੧॥*

(ਸਲੋਕ ਮਹਲਾ ੯, ਅੰਗ ੧੪੨੯)

ਜਿਸ ਰਾਮ ਨਾਮ ਦੇ ਸਿਮਰਨ ਕਰਕੇ ਦੁਨੀਆਂ ਦੇ ਸਾਰੇ ਸੰਕਟ=ਦੁਖ ਨਵਿਰਤ ਹੋ ਜਾਂਦੇ ਹਨ ਅਤੇ ਤੁਹਾਰੋ=ਉਸ ਅਕਾਲ ਪੁਰਖ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ।

ਇਹ ਤਿੰਨ ਸਲੋਕਾਂ ਦੇ ਅਰਥ ਇਸ ਲਈ ਦਿੱਤੇ ਹਨ ਕਿ ਜੇਕਰ ਵਿਆਖਿਆਕਾਰ ਨੇ ਅਰਥਾਂ ਸਮੇਤ ਇਸ ਦਾ ਸਿਧਾਂਤ ਦਰਸਾਉਣਾ ਹੋਵੇ ਤਾਂ ਕੋਈ ਦਿੱਕਤ ਨਾ ਆਵੇ। ਇਸ ਤੋਂ ਅੱਗੇ ਭਾਈ ਰਾਮ ਕੁਅਰ ਜੀ ਦੇ ਹੱਥੀ ਗੁਰਤਾ ਦੀ ਰਸਮ ਹੋਈ। ਉਨ੍ਹਾਂ ਨੂੰ ਰਮਦਾਸ ਨਗਰ ਤੋਂ ਲੈ ਕੇ ਆਂਦਾ ਕਿਉਂਕਿ ਇਨ੍ਹਾਂ ਬਿਨਾਂ ਇਹ ਕਾਰਜ ਅਧੂਰਾ ਸੀ। ਉਸ ਨੂੰ ਪੂਰਾ ਕਰਨ ਲਈ ਉਨ੍ਹਾਂ ਦਾ ਇਸ ਪ੍ਰਸੰਗ ਵਿਚ ਦੱਸਣਾ ਜ਼ਰੂਰੀ ਹੈ।

ਗੁਰਤਾ ਗੱਦੀ ਛੇ ਗੁਰੂਆਂ ਤੱਕ ਬਾਬਾ ਬੁੱਢਾ ਸਾਹਿਬ ਜੀ ਦਿੰਦੇ ਰਹੇ। ਉਸ ਤੋਂ ਬਾਅਦ ਇਨ੍ਹਾਂ ਦੇ ਪੁੱਤਰ ਪੋਤਰੇ ਗੁਰਤਾ ਗੱਦੀ ਦਾ ਤਿਲਕ ਦਿੰਦੇ ਰਹੇ। ਜਿਵੇਂ ਬਾਦਸ਼ਾਹਾਂ ਦੇ ਘਰ ਵਜ਼ੀਰਾਂ ਦਾ ਰੁਤਬਾ ਹੁੰਦਾ ਹੈ, ਇਉਂ ਗੁਰੂ ਘਰ ਵਿਚ ਬਾਬਾ ਬੁੱਢਾ ਸਾਹਿਬ ਅਤੇ ਬਾਬੇ ਬੁੱਢੇ ਸਾਹਿਬ ਜੀ ਦੀ ਗੱਦੀ 'ਤੇ ਜੋ ਵੀ ਬਿਰਾਜਿਆ, ਇਹ ਰੁਤਬਾ ਉਨ੍ਹਾਂ ਦਾ ਰਿਹਾ। ਜਾਣਕਾਰੀ ਹਿਤ ਬਾਬੇ ਬੁੱਢੇ ਸਾਹਿਬ ਜੀ ਦੀ ਬੰਸ ਦਾ ਵੇਰਵਾ ਦਿੱਤਾ ਜਾਂਦਾ ਹੈ :

੧. ਬਾਬਾ ਬੁੱਢਾ ਸਾਹਿਬ ਜੀ, ੨. ਭਾਈ ਭਾਨਾ ਜੀ, ੩. ਭਾਈ ਜਲਾਲ ਜੀ (ਜੋ ਕੇਵਲ ਦੋ ਮਹੀਨੇ ਕੁਲ ਗੱਦੀ 'ਤੇ ਰਹੇ), ੪. ਭਾਈ ਸਰਵਣ ਜੀ, ੫. ਭਾਈ ਝੰਡਾ ਜੀ, ੬. ਭਾਈ ਗੁਰਦਿੱਤਾ ਜੀ, ੭. ਭਾਈ ਰਾਮ ਕੁਅਰ ਜੋ ਅੰਮ੍ਰਿਤ ਛੱਕਣ ਤੋਂ ਬਾਅਦ ਭਾਈ ਗੁਰਬਖ਼ਸ਼ ਸਿੰਘ ਜੀ ਹੋਏ। ਜਦੋਂ ਇਨ੍ਹਾਂ ਦੇ ਪਿਤਾ ਭਾਈ ਗੁਰਦਿੱਤਾ ਜੀ ਗੁਰੂ ਜੀ ਤੋਂ ਆਗਿਆ ਲੈ ਕੇ, ਕਿ ਮੈਂ ਆਪ ਜੀ ਤੋਂ ਬਾਅਦ ਹੁਣ ਇਸ ਸੰਸਾਰ ਨੂੰ ਤਿਆਗਣਾ ਚਾਹੁੰਦਾ ਹਾਂ। ਤਾਂ ਨੌਵੇਂ ਪਾਤਸ਼ਾਹ ਜੀ ਨੇ ਬਚਨ ਕੀਤਾ ਸੀ ਕਿ ਮੇਰੀ ਸ਼ਹੀਦੀ ਤੋਂ ਬਾਅਦ ਤੁਸੀਂ ਜਮਨਾ ਦੇ ਕਿਨਾਰੇ ਜਿਥੇ ਤੁਹਾਡੇ ਬਜ਼ੁਰਗ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ

ਜੀ ਨੇ ਕੁਝ ਚਿਰ ਨਿਵਾਸ ਕੀਤਾ ਸੀ, ਜਦੋਂ ਛੇਵੇਂ ਪਾਤਸ਼ਾਹ ਗਵਾਲੀਅਰ ਦੇ ਕਿਲ੍ਹੇ ਵਿਚ ਸਨ, ਉਸ ਪਵਿੱਤਰ ਜਗ੍ਹਾ 'ਤੇ ਆਪਣੀ ਦੇਹ ਦਾ ਪ੍ਰੀਤਿਆਗ ਕਰ ਦੇਣਾ। ਕਿਉਂਕਿ ਤੁਹਾਡੀ ਦੇਹ ਦੀ ਪ੍ਰਾਲਬੱਧ ਇਕ-ਦੋ ਦਿਨ ਹੀ ਬਾਕੀ ਹੈ। ਇਸ ਬਚਨ ਅਨੁਸਾਰ ਭਾਈ ਗੁਰਦਿੱਤਾ ਜੀ, ਬਾਬਾ ਬੁੱਢਾ ਸਾਹਿਬ ਵਾਲੀ ਜਗ੍ਹਾ ਸਰੀਰ ਤਿਆਗ ਗਏ। ਉਹ ਪਵਿੱਤਰ ਜਗ੍ਹਾ ਲੱਭਣੀ ਕਠਿਨ ਹੈ। ਭਾਈ ਵੀਰ ਸਿੰਘ ਜੀ ਨੇ ਵਿਸ਼ੇਸ਼ ਖੋਜ ਕਰਨ ਤੋਂ ਇਹ ਵੀ ਪਤਾ ਦੱਸਿਆ ਹੈ ਕਿ ਇਹ ਜਗ੍ਹਾ ਮਜਨੂੰ ਟਿੱਲੇ ਦੇ ਆਸ-ਪਾਸ ਹੋ ਸਕਦੀ ਹੈ, ਜੋ ਪੁਰਾਣੇ ਸਮੇਂ ਵਾਲੀ ਜਗ੍ਹਾਂ ਘਾਹ ਆਦਿਕ ਪੈਦਾ ਕਰਨ ਵਾਲੀ ਦਰਿਆ ਦੀ ਲਪੇਟ ਵਿਚ ਆਈ ਜਾਪਦੀ ਹੈ। ਹੁਣ ਜਦੋਂ ਗੁਰਤਾ ਗੱਦੀ ਦਿੱਲੀ ਤੋਂ ਲੈ ਕੇ ਸਿੱਖ ਆਨੰਦਪੁਰ ਸਾਹਿਬ ਪਹੁੰਚਿਆ। ਭਾਈ ਗੁਰਦਿੱਤਾ ਜੀ ਤਾਂ ਉਸ ਵੇਲੇ ਜੋਤੀ ਜੋਤ ਸਮਾ ਚੁੱਕੇ ਸਨ। ਉਨ੍ਹਾਂ ਦੇ ਪੁੱਤਰ ਭਾਈ ਰਾਮ ਕੁਅਰ ਜੀ ਜੋ ਰਮਦਾਸ ਨਗਰ ਵਿਚ ਰਹਿੰਦੇ ਸਨ। ਜਦੋਂ ਰਮਦਾਸ ਨਗਰ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਅਤੇ ਗੁਰਤਾ ਗੱਦੀ ਦਿੱਲੀ ਤੋਂ ਆਨੰਦਪੁਰ ਸਾਹਿਬ ਆਉਣ ਦਾ ਪਤਾ ਚੱਲਿਆ ਤਾਂ ਸਿਆਣਿਆਂ ਸਿੱਖਾਂ ਨੇ ਆਪਣਾ ਫ਼ਰਜ਼ ਸਮਝ ਕੇ ਕਿ ਗੁਰਤਾ ਗੱਦੀ ਦੇਣ ਦੀ ਰਸਮ ਬਾਬੇ ਬੁੱਢੇ ਸਾਹਿਬ ਜੀ ਦੀ ਬੰਸ ਦੇ ਹੱਥੋਂ ਹੁੰਦੀ ਆਈ ਹੈ ਤੇ ਹੁਣ ਭਾਵੇਂ ਇਹ ਬਾਤ ਮੁਸ਼ਕਿਲ ਵਾਲੀ ਜਾਪਦੀ ਹੈ ਕਿ ਭਾਈ ਗੁਰਦਿੱਤੇ ਦੇ ਪੁੱਤਰ ਰਾਮ ਕੁਅਰ ਜੀ ਦੀ ਉਮਰ ਭਾਵੇਂ ਤਿੰਨ ਬਰਸ ਦੀ ਹੈ, ਇਹ ਰਸਮ ਉਨ੍ਹਾਂ ਤੋਂ ਹੀ ਕਰਾਉਣੀ ਬਣਦੀ ਹੈ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਭਾਈ ਗੁਰਦਿੱਤੇ ਤੋਂ ਬਾਅਦ ਭਾਈ ਰਾਮ ਕੁਅਰ ਬ੍ਰਹਮ ਗਿਆਨੀ ਸਿੱਖ ਹੋਏ ਹਨ।

*ਤਿਸ ਗੁਰਦਿੱਤੇ ਕੋ ਸੁਤ ਪਾਛੇ॥ ਰਾਮ ਕੁਇਰ ਬ੍ਰਹਮ ਗਿਆਨੀ ਆਛੇ॥ ੪॥*

ਇਸ ਤੋਂ ਅੱਗੇ ਸਾਰੀ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ :

*ਰਾਮਦਾਸ ਕੇ ਗ੍ਰਾਮ ਅਵਾਸ॥ ਨਿਜ ਸਿਖ ਕਰੇ ਸਕੇਲਨਿ ਪਾਸ॥*
*ਆਰਬਲਾ ਲਘੁ ਹੈ ਜਿਸ ਕੇਰੀ॥ ਤ੍ਰੈਸੰਬਤ ਬੀਤੇ ਤਿਸ ਬੇਰੀ॥ ੫॥*
*ਤਿਨ ਘਰ ਜੇਤਿਕ ਸਿੱਖ ਸਯਾਨੇ॥ ਪ੍ਰਥਮ ਰੀਤਿ ਸਤਿਗੁਰ ਕੀ ਜਾਨੇ॥*
*ਲੇ ਕਰਿ ਗਨ ਅਕੋਰ ਚਲਿ ਆਏ॥ ਸੰਗ ਦਾਸ ਸਿਖ ਕਰਿ ਸਮੁਦਾਏ॥ ੬॥*
*ਪਾਤਿਸ਼ਾਹਿ ਕੇ ਜਥਾ ਵਜੀਰ॥ ਤਿਮ ਗੁਰ ਘਰ ਮਹਿਂ ਇਹ ਮਤਿ ਧੀਰ॥*
*ਪੂਰਬ ਜੋ ਗੁਰਤਾ ਕੋ ਟੀਕਾ॥ ਇਹ ਨਿਜ ਹਾਥ ਕਾਢਿ ਤੇ ਨੀਕਾ॥ ੭॥*
*ਤਬਿ ਸੰਗਤਿ ਮਹਿਂ ਨਿਸ਼ਚੈ ਹੋਇ॥ ਗੁਰੂ ਭਯੋ ਗਾਦੀ ਪਰ ਸੋਇ॥*
*ਪੰਚਮ ਪਾਤਿਸ਼ਾਹ ਤੇ ਪਾਛੇ॥ ਕਲਗੀ, ਬਾਜ, ਸਸਤ੍ਰ ਦੇ ਆਛੇ॥ ੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧, ਅੰਸੂ ੫)

ਇਸ ਰਸਮ ਲਈ ਵਿਸ਼ੇਸ਼ ਦਿਨ ਰੱਖ ਕੇ ਉਤਸਵ ਕੀਤਾ ਗਿਆ। ਇਹ ਉਤਸਵ ਗਿਆਨੀ ਗਿਆਨ ਸਿੰਘ ਜੀ ਦੀ ਤਵਾਰੀਖ਼ ਮੁਤਾਬਿਕ ਸੰਮਤ ੧੭੩੩ ਦੀ ਵਿਸਾਖੀ ਨੂੰ ਕੀਤਾ ਗਿਆ। ਤਵਾਰੀਖ਼ ਕਰਤਾ ਲਿਖਦਾ ਹੈ ਕਿ ਮਾਤਾਵਾਂ ਨੇ ਨਾਮੀ-ਨਾਮੀ ਗੁਰਸਿੱਖਾਂ ਨਾਲ ਸਲਾਹ ਕਰਕੇ ਮਾਮਾ ਕ੍ਰਿਪਾਲ ਚੰਦ ਜੀ ਨੂੰ ਕਹਿ ਕੇ ਮਸੰਦਾਂ ਦੇ ਨਾਮਾਂ 'ਤੇ ਹੁਕਮਨਾਮੇ ਜਾਰੀ ਕਰਵਾਏ। ਗੁਰਤਾ ਗੱਦੀ ਦਾ ਉਤਸਵ ਆਨੰਦਪੁਰ ਸਾਹਿਬ ਵਿਚ ਐਡਾ ਵੱਡਾ ਹੋਇਆ ਜੋ ਪਿਛਲੇ ਕਿਸੇ ਵੀ ਗੁਰੂ ਸਾਹਿਬਾਨਾਂ ਦੇ ਗੁਰਤਾ ਗੱਦੀ ਦੇਣ ਵੇਲੇ ਇਤਨਾ ਉਤਸਵ ਨਹੀਂ ਹੋਇਆ। ਗੁਰੂ ਸਾਹਿਬਾਨਾਂ ਦੇ ਸਾਰੇ ਸੰਬੰਧੀ-ਰਿਸ਼ਤੇਦਾਰ, ਬੇਦੀ, ਤ੍ਰਿਹਣ, ਭੱਲੇ, ਸੋਢੀ, ਚਾਰੇ ਗੁਰੂ ਸਾਹਿਬਾਨਾਂ ਦੇ ਕੁਲ ਸਾਹਿਬਜ਼ਾਦਿਆਂ ਤੋਂ ਬਿਨਾਂ ਹੋਰ ਵੀ ਨਾਮੀਂ-ਨਾਮੀਂ ਸਿੱਖ ਇਕੱਠੇ ਹੋਏ। ਇਨ੍ਹਾਂ ਤੋਂ ਬਿਨਾਂ ਹੋਰ ਵੀ ਅਨੇਕਾਂ ਸੰਤ ਮਹੰਤ ਆਏ। ਆਨੰਦਪੁਰ ਸਾਹਿਬ ਵਿਚ ਸੰਗਤਾਂ ਦਾ ਇਤਨਾ ਵੱਡਾ ਇਕੱਠ ਹੋਇਆ ਕਿ ਲੰਗਰ ਅਨੇਕਾਂ ਜਗ੍ਹਾ 'ਤੇ ਲਾਉਣੇ ਪਏ। ਇਤਨੀ ਸੰਗਤ ਸੀ ਕਿ ਇਕ ਵਾਰੀ ਵਿਛੜਿਆ ਸਾਥੀ ਮਿਲਣਾ ਵੀ

ਮੁਸ਼ਕਲ ਸੀ।

ਸ੍ਰੀ ਬੇਦੀ ਤੇਹਣ ਕੁਲ ਆਈ। ਸ੍ਰੀ ਗੁਰ ਅਮਰ ਅੰਸ਼ ਸਮੁਦਾਈ।
ਨਿਜ ਨਿਜ ਡੇਰੇ ਸਭਿ ਹ੍ਵੈ ਤਯਾਰ॥ ਬੈਠੇ ਮਨ ਪ੍ਰਤੀਖਨਾ ਧਾਰਿ॥ ੧੭॥
ਸੰਤ, ਮਹੰਤ, ਸਾਧ ਬਹੁ ਭਾਂਤੀ॥ ਚਿਤ ਮਹਿਂ ਚੌਂਪ ਅਪਰ ਸਭਿ ਜਾਤੀ॥
ਸੂਰਜ ਮਲ ਕੇ ਪੌੜ੍ਰੇ ਦੋਈ॥ ਦੇਖਨਿ ਹੇਤੁ ਹਰਖ ਧਰਿ ਸੋਈ॥ ੧੮॥
ਸ੍ਰੀ ਗੋਬਿੰਦ ਸਿੰਘ ਕੋ ਅਭਿਖੇਕ॥ ਉਤਲਾਵਤਿ ਹਿਤ ਅਨੇਕ॥
ਲੈ ਦਸਤਾਰ ਆਦਿ ਗਨ ਭੇਟ॥ ਮਿਲਯੋ ਚਹਤਿ ਚਿਤ ਪ੍ਰੇਮ ਲਪੇਟ॥ ੧੯॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤੁ ੧, ਅੰਸੂ ੫)

ਮਾਤਾ ਗੁਜਰ ਕੌਰ ਜੀ ਨੇ ਆਪਣੇ ਭ੍ਰਾਤਾ ਕ੍ਰਿਪਾਲ ਚੰਦ ਜੀ ਨੂੰ ਪ੍ਰੇਰ ਕੇ ਕਿ ਜਲਦੀ ਤਿਆਰੀ ਕਰਾਵੇ, ਜਿੱਥੇ ਬੈਠ ਕੇ ਦਸਤਾਰ ਬੰਧੀ ਹੋਵੇ। ਬੈਠਣ ਦੇ ਲਈ ਉੱਚਾ ਥੜਾ ਤਿਆਰ ਕੀਤਾ ਜੋ ਬੜਾ ਹੀ ਸੁੰਦਰ ਸੀ।

ਸੁਨਿ ਕ੍ਰਿਪਾਲੁ ਨਿਜ ਹਾਥ ਸੁਧਾਰਿ। ਸਭਿ ਦਾਸਨਿ ਪਰ ਹੁਕਮ ਉਚਾਰਿ।
ਦੀਹ ਦਮਦਮਾ ਤੁੰਗ ਘਨੇਰਾ। ਰਚਹੁ ਰੁਚਰਿ ਤਹਿਂ ਫਰਸ਼ ਬਡੇਰਾ॥ ੨੧॥
ਸੂਰ ਜਮੁਪੀ ਹਾਥ ਗਹਿ ਥਿਰੋ। ਕੰਚਨ ਦੰਡ ਚਵਰ ਕਰ ਧਰੋ।
ਸੁੰਦਰ ਗਾਦੀ ਰਚੀਅਹਿ ਗੁਰ ਕੀ। ਜਥਾ ਰੀਤਿ ਬਰਤੈ ਬਰ ਧੁਰ ਕੀ॥ ੨੨॥

ਸੋ ਇਉਂ ਸਤਿਗੁਰੂ ਜੀ ਨੇ ਇਸ਼ਨਾਨ ਕਰਕੇ ਸ਼ਸਤਰ ਬਸਤਰ ਸਜਾਏ। ਬੜੀ ਸ੍ਰੇਸ਼ਟ ਤੇਗ਼ ਗਲੇ ਪਾਈ ਤੇ ਤੀਰ ਭੱਥੇ ਵਿਚ ਪਾ ਕੇ ਪਿੱਠ ਪਿੱਛੇ ਲਟਕਾਏ। ਫੇਰ ਸਭ ਤੋਂ ਪਹਿਲਾਂ ਦੋਨਾਂ ਮਾਤਾਵਾਂ ਦੇ ਚਰਨਾਂ 'ਤੇ ਮੱਥਾ ਟੇਕਿਆ। ਦੋਨਾਂ ਮਾਤਾਵਾਂ ਨੇ ਪੁੱਤਰ ਨੂੰ ਅਸੀਸ ਦਿੱਤੀ ਕਿ ਤੁਹਾਡਾ ਜਸ ਤੇ ਪ੍ਰਤਾਪ ਬਹੁਤ ਫੈਲੇ।

ਜਗ ਮਾਤਨਿ ਕੋ ਕਰਿ ਪਦ ਬੰਦਨ। ਅਭਿਨੰਦਨ ਹ੍ਵੈ ਦੇਖਯੋ ਨੰਦਨ।
ਦੇਤਿ ਅਸੀਸ, ਸੀਸ ਕਰ ਫੇਰਾ। 'ਹੋਵਹੁ ਸੁਜਸੁ ਪ੍ਰਤਾਪ ਉਚੇਰਾ'॥ ੨੯॥

ਅੱਗੇ-ਅੱਗੇ ਸਿੱਖ ਸੇਵਾਦਾਰ ਬਹੁਤ ਵੱਡੀ ਭੀੜ ਵਿਚ ਸੰਗਤ ਹੱਥ ਜੋੜ ਕੇ ਖੜੀ ਹੈ ਮਾਨੋ ਗੁਰੂ ਚੰਦਰਮਾ ਨੂੰ ਦੇਖ ਕੇ ਚਕੋਰ ਨਿਹਾਲ ਹੋ ਰਹੇ ਹਨ। ਸਾਰੇ ਪਾਸੇ ਦੇਖ ਕੇ ਨਿਹਾਲ ਕਰਦੇ ਜਾ ਰਹੇ ਹਨ। ਇਸ ਤਰੀਕੇ ਨਾਲ ਦਮਦਮਾ ਅਸਥਾਨ 'ਤੇ ਪਹੁੰਚੇ। ਘੋੜੇ ਤੋਂ ਉਤਰ ਕੇ ਉਸ ਉੱਚੇ ਥੜੇ ਦੇ ਨੇੜੇ ਗਏ, ਜਿਥੇ ਸਿੰਘਾਸਨ ਸਜਾਇਆ ਹੋਇਆ ਸੀ। ਜੋ ਅੱਗੇ ਖੜੇ ਸਨ, ਸਾਰੇ ਸਿੱਖਾਂ ਨੇ ਸੀਸ ਝੁਕਾਏ। ਇਸ ਸਜਾਏ ਹੋਏ ਤਖ਼ਤ ਨੂੰ ਵੇਖ ਗੁਰੂ ਗੋਬਿੰਦ ਸਿੰਘ ਜੀ ਨੇ ਨਮਸ਼ਕਾਰ ਕੀਤੀ।

ਸ੍ਰੀ ਗੋਬਿੰਦ ਸਿੰਘ ਤਖ਼ਤ ਨਿਹਾਰਾ। ਜੋਰਤਿ ਕਰ ਪ੍ਰਣਾਮ ਕੋ ਧਾਰਾ॥ ੩੭॥

ਤੇ ਫੇਰ ਬੇਦੀ ਤ੍ਰੇਹਣ, ਭੱਲੇ, ਆਦਿ ਗੁਰੂਆਂ ਦੀ ਵੰਸ਼ ਨੂੰ ਵੇਖ ਕੇ ਸਾਰਿਆਂ ਤੋਂ ਆਗਿਆ ਲੈ ਕੇ ਤਖ਼ਤ 'ਤੇ ਬਿਰਾਜਮਾਨ ਹੋ ਗਏ।

ਬੇਦੀ, ਤ੍ਰੇਹਣ, ਭੱਲੇ ਬੰਸ। ਤਿਨ ਦਿਸਿ ਪਿਖਿ ਸੋਢੀ ਅਵਿਤੰਸ।
ਸਭਿਹਿਨ ਕੀ ਆਇਸ ਕੋ ਪਾਇ। ਭਏ ਅਰੂਢਨਿ ਗੁਰਨਿ ਮਨਾਇ॥ ੩੮॥
ਗੁਰਤਾ ਸਯੰਦਨ ਪਰ ਆਰੋਹੇ। ਦਿਖਯੋ ਪ੍ਰਤਾਪ ,ਦਯੋਸਪਤਿ ਮੋਹੇ।
ਗਨ ਸੰਗਤਿ ਪੰਕਜ ਬਿਗਸੰਤੇ। ਬਿਚ ਮਕਰੰਦ ਅਨੰਦ ਬਧੰਤੇ॥ ੩੯॥

*ਗਨ ਦੁੰਦਭਿ ਬਾਜੇ ਸ਼ਦਿਯਾਨੇ। 'ਜੈ ਜੈ ਗੁਰ ਕੀ' ਬਾਕ ਬਖਾਨੇ।*
*ਅਤਿਸ਼ੈ ਮੰਗਲ ਜਾਨਿ ਸਜਾਨੇ। ਨਾਨਾ ਅਪਨਿ ਅਕੋਰਨਿ ਆਨੇ॥ ੪੦॥*
*ਸਭਿ ਆਏ ਲੇ ਤਬਹਿ ਮਸੰਦ। ਰਾਮ ਕੁਇਰ ਤੇ ਆਦਿ ਬਿਲੰਦ।*
*ਸੰਗ ਸੰਗਤਾਂ ਸਿਖ ਸਮੁਦਾਇ। ਪਹੁਚੇ ਤਬਹ੍ਹਿ ਦਮਦਮੇ ਆਇ॥ ੪੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤੁ ੧, ਅੰਸੂ ੬)

ਇਸ ਉਤਸਵ ਦੇ ਮੌਕੇ ਹਰ ਪਾਸੇ ਖ਼ੁਸ਼ੀ ਖੇੜਾ ਨਜ਼ਰ ਆ ਰਿਹਾ ਸੀ। ਇਕ ਹੋਰ ਬੜੇ ਉਤਸ਼ਾਹ ਦੀ ਗੱਲ ਹੋਈ ਕਿ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਣ ਵਾਲਾ ੯ ਸਾਲ ਪੂਰੇ ਕਰਕੇ ੧੦ਵੇਂ ਸਾਲ ਵਿਚ ਹੈ ਤੇ ਗੁਰਤਾ ਗੱਦੀ ਦਾ ਤਿਲਕ ਦੇਣ ਵਾਲਾ ਭਾਈ ਰਾਮ ਕੁਇਰ ੩ ਵਰ੍ਹਿਆਂ ਦੀ ਉਮਰ ਵਿਚ ਹੈ। ਦਾਨੇ ਗੁਰਸਿੱਖਾਂ ਨੇ ਜੋ ਰਾਮ ਕੁਇਰ ਦੀ ਸੇਵਾ ਵਿਚ ਰਵਿਦਾਸ ਨਗਰੋਂ ਨਾਲ ਆਏ ਸਨ ਤੇ ਹੋਰ ਗੁਰੂ ਘਰ ਦੇ ਮੁਖੀ ਸਿੱਖਾਂ ਨੇ ਭਾਈ ਰਾਮ ਕੁਇਰ ਨੂੰ ਗੋਦੀ ਚੁੱਕ ਕੇ ਗੁਰਤਾ ਗੱਦੀ ਦਾ ਤਿਲਕ ਲਵਾਇਆ ਸੀ। ਬਾਬੇ ਬੁੱਢੇ ਸਾਹਿਬ ਦੇ ਘਰ ਦੀ ਆਈ ਦਸਤਾਰ ਭੇਟ ਹੋਈ। ਸਤਿਗੁਰੂ ਜੀ ਨੂੰ ਜਿਗਾ ਕਲਗੀ ਪਹਿਨਾਈ ਗਈ। ਉਸ ਤੋਂ ਬਾਅਦ ਹੋਰ ਮਸੰਦਾਂ ਤੇ ਗੁਰਸਿੱਖਾਂ ਵੱਲੋਂ ਭੇਟਾ ਅਰਪਣ ਹੋਣ ਲੱਗੀਆਂ। ਭੇਟਾਵਾਂ ਦੇ ਵੱਡੇ-ਵੱਡੇ ਅੰਬਾਰ ਲੱਗ ਗਏ। ਰਬਾਬੀਆਂ ਨੇ ਸ਼ਬਦ ਗਾਏ, ਢਾਡੀਆਂ ਨੇ ਢਾਡੀ ਵਾਰਾਂ ਗਾਈਆਂ। ਗੁਰੂ ਜੀ ਨੇ ਇਹਨਾਂ ਨੂੰ ਯਥਾ-ਯੋਗ ਇਨਾਮ ਬਖ਼ਸ਼ਿਆ। ਸਾਧੂ-ਸੰਤਾਂ ਦੀਆਂ ਜਮਾਤਾਂ 'ਚ ਆਏ ਹੋਏ ਮਹਾਂਪੁਰਸ਼ਾਂ ਨੇ ਨਰ ਸਿੰਘੇ ਵਜਾ ਕੇ ਖ਼ੁਸ਼ੀ ਮਨਾਈ। ਜਿਵੇਂ ਸੂਰਜ ਦੇ ਪ੍ਰਕਾਸ਼ ਹੋਇਆਂ ਹਜ਼ਾਰਾਂ ਲੱਖਾਂ ਕਮਲ ਖਿੜ ਜਾਂਦੇ ਹਨ, ਇਹੀ ਆਨੰਦ ਅੱਜ ਅਨੰਦਪੁਰ ਸਾਹਿਬ ਵਿਚ ਹੈ। ਗੁਰੂ ਸੂਰਜ ਵੱਲ ਵੇਖ ਕੇ ਅਨੇਕਾਂ ਗੁਰ ਸਿੱਖ ਹਿਰਦੇ ਕਮਲ ਖਿੜੇ ਹੋਏ ਹਨ। ਫਿਰ ਬੇਦੀ ਕੁਲ ਤੇ ਹੋਰ ਸਨਮਾਨ ਯੋਗ ਹਸਤੀਆਂ ਨੂੰ ਸਨਮਾਨਿਆ ਗਿਆ। ਸੰਤਾਂ ਮਹੰਤਾਂ ਨੂੰ ਸਤਿਕਾਰ ਕੇ ਅਨੇਕਾਂ ਗੁਰਸਿੱਖਾਂ ਦੇ ਸਹਿਤ ਮਾਮਾ ਕ੍ਰਿਪਾਲ ਚੰਦ ਜੀ ਦੇ ਸਮੇਤ ਘੋੜੇ 'ਤੇ ਸਵਾਰ ਹੋ ਕੇ ਗਲੀਆਂ ਬਜਾਰਾਂ ਚੋਂ ਹੁੰਦੇ ਹੋਏ ਮਹਿਲਾਂ ਨੂੰ ਵਾਪਸ ਆ ਰਹੇ ਹਨ। ਗਲੀਆਂ ਬਜ਼ਾਰਾਂ ਤੇ ਕੋਠਿਆਂ ਵਿਚ ਅਨੇਕਾਂ ਲੋਕ ਹੱਥ ਜੋੜੀ ਖੜ੍ਹੇ ਹਨ। ਸਹਿਜੇ-ਸਹਿਜੇ ਚਲ ਕੇ ਆਪਣੇ ਮੰਦਰਾਂ ਦੇ ਦਰਵਾਜ਼ੇ ਤੱਕ ਪਹੁੰਚੇ। ਘੋੜੇ ਤੋਂ ਉਤਰ ਕੇ ਆਪਣੇ ਮੰਦਰ ਵਿਚ ਪ੍ਰਵੇਸ਼ ਹੋਏ। ਆਪਣੀ ਮਾਤਾ ਅਤੇ ਦਾਦੀ ਮਾਤਾ ਦੋਨਾਂ ਮਾਤਾਵਾਂ ਨੂੰ ਜਾ ਦਰਸ਼ਨ ਦਿੱਤੇ। ਪਹਿਲਾਂ ਮਾਤਾ ਨਾਨਕੀ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ।

*ਉਤਰਿ ਤੁਰੰਗ ਤੇ ਅੰਤਰ ਗਏ। ਜਗ ਮਾਤਨਿ ਕੋ ਦੇਖਤਿ ਭਏ।*
*ਪ੍ਰਥਮ ਨਾਨਕੀ ਕੋ ਕਰਿ ਨਮੋਂ। ਪਿਖਿ ਪੌਤ੍ਰੇ ਕੀ ਛਬਿ ਤਿਹ ਸਮੋਂ॥ ੧੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤ ੧, ਅੰਸੂ ੬)

ਮਨ ਦੇ ਵਿਚ ਮਾਤਾ ਬਹੁਤ ਅਨੰਦਤ ਹੋਈ ਤੇ ਆਪਣੇ ਪੋਤਰੇ ਤੋਂ ਸਿਰ ਵਾਰਨਾ ਕਰਕੇ ਅਨੇਕਾਂ ਗ਼ਰੀਬਾਂ ਨੂੰ ਧਨ ਦਾਨ ਦਿੱਤਾ ਤੇ ਆਪਣੇ ਪਤੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਚਨ ਚੇਤੇ ਕਰਕੇ ਮਾਤਾ ਹੱਥ ਜੋੜ ਕੇ ਕਹਿੰਦੀ ਹੈ ਸਾਂਈਆਂ ! ਤੇਰੇ ਬਚਨ ਅੱਜ ਪੂਰੇ ਹੋ ਗਏ। ਮੈਂ ਆਪਣੇ ਪੋਤਰੇ ਦਾ ਜਨਮ ਉਤਸਵ ਤਾਂ ਪਹਿਲਾਂ ਵੇਖ ਹੀ ਲਿਆ ਹੈ, ਪਰ ਅੱਜ ਗੁਰਤਾ ਗੱਦੀ ਤੇ ਬਿਰਾਜਣ ਦਾ ਉਤਸਵ ਵੀ ਇਹਨਾਂ ਅੱਖਾਂ ਨਾਲ ਵੇਖ ਲਿਆ ਹੈ। ਗੁਰੂ ਨਾਨਕ ਦੇ ਨਾਮ ਨੂੰ ਦੁਨੀਆਂ ਵਿਚ ਉੱਜਲਾ ਕਰੇਗਾ।

*ਪੌਤ੍ਰਾ ਹੋਇ ਬਿਸਾਲ ਪ੍ਰਤਾਪੀ। ਪਾਪੀ ਨਰਨਿ ਕਲਖਨ ਖਾਪੀ।*
*ਸ੍ਰੀ ਨਾਨਕ ਕੋ ਉੱਜਲ ਨਾਮੂ। ਕਰਹਿ ਅਧਿਕਤਾ ਜਗ ਅਭਿਰਾਮੂ॥ ੨੨॥*

ਇਸੇ ਵਾਰਤਾ ਨੂੰ ਗੁਰ ਬਿਲਾਸ ਪਾ: ੬ ਵਿਚ ਇਉਂ ਲਿਖਿਆ ਹੈ :

*ਤੁਮਰਾ ਸੁਤ ਹੋਵੈ ਗੁਰੁ ਭਾਰੀ। ਨਿਸ਼ਚੈ ਜਾਨੁ ਚਿਤ ਮਤੁ ਧਾਰੀ॥*

*ਤੁਮ ਸੁਤ ਨੰਦਨੁ ਹੁਇ ਬਲਵੰਤਾ। ਧਰਿ ਗੁਰਿਆਈ ਸੁਖ ਦੇ ਸੰਤਾ॥ ੬੩੩॥*

(ਗੁਰ ਬਿਲਾਸ ਪਾ: ੬, ਅਧਿ: ੨੧)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਉਂ ਲਿਖਦੇ ਹਨ :

*ਸਹਿ ਸਰੀਰ ਪਰ ਬਿਘਨ ਅਨੇਕ॥ ਤਵ ਸੁਤ ਰਾਖਹਿ ਗੁਰਤਾ ਟੇਕ।*
*ਪੁਨ ਪੌਤ੍ਰਾ ਤੁਵ ਹੁਇ ਗੁਰ ਭਾਰੀ। ਸਹਹਿ ਕਸ਼ਟ ਜੇ ਅਨੇਕ ਪ੍ਰਕਾਰੀ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੮, ਅੰਸੂ ੫੬)

ਉਸ ਤੋਂ ਬਾਅਦ ਮਾਤਾ ਗੁਜਰ ਕੌਰ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਮਾਤਾ ਗੁਜਰ ਕੌਰ ਜੀ ਕਹਿ ਰਹੇ ਹਨ :

*ਪੁਨ ਗੁਜਰੀ ਕੋ ਬੰਦਨ ਕਰੀ। ਬੋਲੀ 'ਆਜ ਧੰਨ ਇਹ ਘਰੀ'।*
*ਵਾਰਤਿ ਸਿਰ ਪਰ ਧਨ ਕੀ ਥਾਤੀ। ਕਰੀ ਹਰਖ ਭਰਿ ਸੀਤਲ ਛਾਤੀ॥ ੨੪॥*

ਫੇਰ ਸਾਰੀਆਂ ਸੰਗਤਾਂ ਨੂੰ ਖੁਲ੍ਹਾ ਲੰਗਰ ਵਰਤਿਆ। ਬੇਅੰਤ ਪਦਾਰਥ ਗੁਰੂ ਜੀ ਨੂੰ ਭੇਟ ਹੋਏ। ਸੰਗਤਾਂ ਨੂੰ ਉਤਸ਼ਾਹ ਹੋਇਆ ਤੇ ਇਕ ਦੂਜੇ ਨੂੰ ਕਹਿ ਰਹੇ ਹਨ ਕਿ ਹੁਣ ਸਾਨੂੰ ਤਾਰਨ ਵਾਸਤੇ ਗੁਰੂ ਨਾਨਕ ਨੇ ੧੦ਵਾਂ ਰੂਪ ਧਾਰਨ ਕੀਤਾ ਹੈ, ਜਿਨ੍ਹਾਂ ਨੇ ਆਪਣੇ ਪਿਤਾ ਦਾ ਸੀਸ ਦੇ ਕੇ ਤੁਰਕ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰ ਦਿੱਤੀਆਂ ਹਨ। ਇਸ ਤਰ੍ਹਾਂ ਦੇ ਬਚਨ ਕਰਦੇ ਅਨੇਕਾਂ ਆ ਰਹੇ ਤੇ ਅਨੇਕਾਂ ਜਾ ਰਹੇ ਹਨ।

*ਨਿਤ ਅਨੇਕ ਆਵਤਿ ਗਨ ਜਾਤਿ। ਸਭਿ ਦੇਸਨ ਮਹਿਂ ਭੇ ਬੱਖਯਾਤ।*
*ਦਸਮੋ ਪਾਤਿਸ਼ਾਹ ਗੁਰ ਹੋਯੋ। ਪਿਤ ਸਿਰ ਦੇ ਤੁਰਕਨ ਘਰ ਖੋਯੋ॥ ੩੨॥*

ਫੇਰ ਜਦੋਂ ਸਤਿਗੁਰੂ ਜੀ ਨਿਤ ਪ੍ਰਤੀ ਆਪਣੇ ਮਹਿਲਾਂ ਤੋਂ ਆ ਕੇ ਸਿੰਘਾਸਨ 'ਤੇ ਬਿਰਾਜਦੇ, ਸਿੱਖ ਸੰਗਤਾਂ ਆਪਣੇ ਕਲਿਆਣ ਹਿਤ ਦਰਸ਼ਨ ਲਈ ਆਉਂਦੀਆਂ। ਮੇਵੜਾ ਸਾਰੇ ਸਿੱਖਾਂ ਦੇ ਡੇਰਿਆਂ ਵਿਚ ਜਾ ਕੇ ਸੁਨੇਹਾ ਦਿੰਦਾ ਕਿ ਸਤਿਗੁਰੂ ਜੀ ਆਪਣੇ ਸਿੰਘਾਸਣ 'ਤੇ ਬਿਰਾਜਮਾਨ ਹੋ ਗਏ ਹਨ, ਆ ਕੇ ਦਰਸ਼ਨ ਕਰ ਲਵੋ।

*ਬਸਤ੍ਰ ਸਸਤ੍ਰ ਨਿਕਾ ਅੰਗ ਸਜਾਵਹਿਂ। ਖੜਗ ਧਨੁਖ ਸਰ ਧਰਿ ਕਰਿ ਆਵੈ।*
*ਵਹਿਰ ਸਿੰਘਾਸਨਿ ਪਰ ਥਿਰ ਹੋਇਂ। ਜਹਿਂ ਦਰਸਹਿ ਸੰਗਤਿ ਸਭਿ ਕੋਇ॥ ੩੯॥*
*ਕਰਹਿ ਮੇਵੜਾ ਸਭਿ ਮਹਿਂ ਫੇਰਾ। ਸਿੱਖ ਬਿਦੇਸ਼ਨਿ ਕੋ ਜਹਿਂ ਡੇਰਾ।*
*'ਸਤਿਗੁਰ ਆਨਿ ਸਿੰਘਾਸਨ ਰਾਜੇ। ਜਿਨ ਕੇ ਦਰਸ ਬਿਘਨ ਅਪ ਭਾਜੇ'॥ ੪੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਿਤ ੧, ਅੰਸੂ ੬)

ਇਸੇ ਉਤਸਵ ਦੀ ਗਾਥਾ ਨੂੰ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ :

*ਆਪ ਥਿਰੇ ਗੁਰ ਗਾਦੀ ਪਰੈ ਨਿਜ ਧਾਮ ਕੇ ਕਾਮ ਸੰਭਾਰਨ ਕੀਨੇ।*
*ਦੇਸਨ ਤੈ ਸਬ ਆਨ ਮਸੰਦ ਬਹਿੰਦ ਜੁਰੇ ਸਿੱਖ ਸੰਗਤਿ ਲੀਨੇ।*
*ਭੇਟ ਅਪਾਰ ਦਈ ਸਬ ਸਿਖਨ ਲਾਗ ਅੰਬਾਰ ਗਏ ਤਹਿ ਪੀਨੇ।*
*ਭੂਰ ਪਰਸਾਦ ਭਏ ਅਹਿਲਾਦ ਦਏ ਸਿਰ ਪਾਉ ਮਸੰਦਹਿ ਚੀਨੇ॥ ੨੭॥*
*ਜਾ ਦਿਨ ਕਲਗੀਧਰ ਜੂ ਗੁਰ ਹੋਇ ਸੁਤੰਤਰ ਗਾਦੀ ਥਿਰਾਏ।*
*ਤਾਂ ਦਿਨ ਤੈ ਦਿਢ ਚਿਤ ਠਟਿਓ ਮਗ ਸਿੱਖਨ ਔ ਹਿੰਦੁਵਾਨ ਰਖਾਏ।*

*ਜਾਲਮ ਜੋਰ ਰਹੇ ਜੁਲਮੀ ਕਰ ਹਿੰਦੁਨ ਪੈ ਤੁਰਕੁ ਸੁ ਹਟਾਏ।*
*ਬੈਰ ਲਵੈ ਗੁਰ ਈਸ੍ਰੁਰ ਕੋ ਤੁਰਕੇਸ੍ਰੁਰ ਕੋ ਰਣ ਮੈਂ ਦਲ ਘਾਏ॥ ੨੮॥*

(ਪੰਥ ਪ੍ਰਕਾਸ਼, ਪੰਨਾ ੧੮੭,੮੮)

ਇਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਗੁਰਤਾ ਗੱਦੀ ਉਤਸਵ ਸ੍ਰੀ ਆਨੰਦਪੁਰ ਸਾਹਿਬ ਵਿਚ ਹੋਇਆ। ਜਿੱਥੇ-ਜਿੱਥੇ ਵੀ ਗੁਰਤਾ ਗੱਦੀ ਦੇ ਪ੍ਰਮਾਣ ਮਿਲੇ ਅਤੇ ਨਿਗਾ ਆਏ, ਉਹ ਇਸ ਵਿਚ ਲਿਖ ਦਿੱਤੇ। ਫਿਰ ਵੀ ਅਣਜਾਣ ਮਤ ਅਨੁਸਾਰ ਕੋਈ ਪ੍ਰਮਾਣ ਜ਼ਰੂਰੀ ਬਾਹਰ ਵੀ ਰਹਿ ਗਏ ਹੋਣ ਤਾਂ ਉਸ ਲਈ ਖਿਮਾ ਦੇ ਜਾਚਕ ਹਾਂ। ਇਸ ਦੇ ਨਾਲ ਹੀ ਗੁਰਤਾ ਗੱਦੀ ਪ੍ਰਕਰਣ ਸੰਪੂਰਣ ਹੁੰਦਾ ਹੈ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**



# ਜੋਤੀ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ

*ਸੇਸ ਕਥਾ ਉਚਰੌਂ ਅਬੈ ਜਿਮ ਬੈਕੁੰਠ ਗੁਰ ਜਾਇ।*
*ਪਹੁਚਹਿ ਅਬਚਲ ਨਗਰ ਮਹਿਂ ਸੁਨਿ ਸ੍ਰੋਤਾ ਚਿਤ ਲਾਇ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦਾ ਪ੍ਰਕਰਣ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਵਿਚ ਜੈਸਾ ਜ਼ਿਕਰ ਆਇਆ ਹੈ। ਉਪਰੋਕਤ ਤੁਕਾਂ ਵਿਚੋਂ ਕਿ ਮੈਂ ਉਹ ਕਥਾ ਲਿਖਦਾ ਹਾਂ। ਜਿੰਨੇ ਗੁਰੂ ਜੀ ਬੈਕੁੰਠ ਪਧਾਰੇ ਇਸ ਪ੍ਰਕਰਣ ਨੂੰ ਅਸੀਂ ਦਮਦਮੇ ਸਾਹਿਬ ਤੋਂ ਸੰਖੇਪ ਲੈ ਕੇ ਦੱਖਣ ਦੀ ਧਰਤੀ ਜਿਥੇ ਜੋਤੀ ਜੋਤਿ ਸਮਾਏ, ਉਸ ਦਾ ਜ਼ਿਕਰ ਕਰਨ ਲੱਗੇ ਹਾਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜੀਵਨ ਬ੍ਰਿਤਾਂਤ ਤਾਂ ਸਮੁੰਦਰ ਦੀ ਤਰ੍ਹਾਂ ਅਥਾਹ ਹੈ। ਸੰਖੇਪ ਨਾਲ ਕੇਵਲ ਮੁੱਖ ਘਟਨਾਵਾਂ ਦੀ ਸਿਮ੍ਰਤੀ ਕਰਕੇ ਪ੍ਰਕਰਣ ਦੇ ਮੁੱਖ ਨਿਸ਼ਾਨੇ ਦੀ ਵਿਆਖਿਆ ਹੋਵੇਗੀ। ਦਸਵੇਂ ਵਰ੍ਹੇ ਦੀ ਉਮਰ ਵਿਚ ਆਪ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਸ਼ਸਤਰ ਵਿੱਦਿਆ ਦਾ ਅਭਿਆਸ ਅਤੇ ਸ਼ਸਤਰ ਇਕੱਠੇ ਕਰਨ ਦਾ ਹੁਕਮ, ਘੋੜੇ ਤੇ ਸਿਪਾਹੀ ਭਰਤੀ ਕਰਨ ਦਾ, ਫ਼ੌਜੀ ਸਾਜ਼ੋ ਸਮਾਨ ਇਕੱਠਾ ਕਰਨਾ ਆਰੰਭ ਕਰ ਦਿੱਤਾ ਸੀ। ਜੋ ਪਟਨੇ ਦੀਆਂ ਗਲੀਆਂ ਵਿਚ ਪੰਜ ਵਰ੍ਹਿਆ ਦੀ ਉਮਰ ਤੱਕ ੧੦੦ ਬੱਚਿਆਂ ਦੀ ਫ਼ੌਜ ਲੈ ਕੇ ਆਪ ਕਮਾਂਡਰ ਬਣ ਕੇ ਕਾਨਿਆਂ ਦੇ ਸ਼ਸਤਰ ਲੈ ਕੇ ਸੂਰਵੀਰਤਾ ਦੀ ਝਲਕ ਦਿਖਾਉਂਦੇ ਰਹੇ। ਮਨ ਨੂੰ ਇਹ ਸੂਚਨਾ ਸੀ ਕਿ ਇਸੇ ਧਰਮ ਰੱਖਿਅਕ ਅਵਤਾਰ ਨੇ ਵੱਡੇ ਹੋ ਕੇ ਕੀ ਕਰਨਾ ਹੈ। ਹੁਣ ਉਹ ਸਮਾਂ ਆ ਗਿਆ। ਫਿਰ ਆਪ ਜੀ ਨੇ ਧਰਮ ਯੁੱਧ ਕਰਨੇ ਆਰੰਭ ਕੀਤੇ। ੧੪ ਲੜਾਈਆਂ ਬੜੀ ਬਹਾਦਰੀ ਨਾਲ ਲੜੀਆਂ ਤੇ ਜਿੱਤ ਪ੍ਰਾਪਤ ਹੁੰਦੀ ਰਹੀ।

੧੬੯੯ ਦੀ ਵਿਸਾਖੀ ਨੂੰ ਖਾਲਸੇ ਦੀ ਸਿਰਜਨਾ ਕੀਤੀ। ਕਿਉਂਕਿ ਜੋਤੀ ਜੋਤਿ ਸਮਾਉਣ ਵੇਲੇ ਗ੍ਰੰਥ, ਪੰਥ ਸੰਪੂਰਨ ਰੂਪ 'ਚ ਗੁਰੂ ਕਰਨਾ ਸੀ। ਫਿਰ ਆਪ ਜੀ ਨੇ ੧੭੬੧ ਬਿ: ਸੰਮਤ ਛੇ ਤੇ ਸੱਤ ਪੋਹ ਦੇ ਵਿਚਕਾਰਲੀ ਰਾਤ ਨੂੰ ਆਨੰਦਪੁਰ ਸਾਹਿਬ ਛੱਡਿਆ। ਸਰਸਾ ਨਦੀ ਦੇ ਕਿਨਾਰੇ ਪਰਿਵਾਰ ਦਾ ਵਿਛੋੜਾ ਹੋਇਆ। ਇੱਥੇ ਇਕ ਅਸਥਾਨ ਸ਼ੁਸ਼ੋਭਿਤ ਹੈ ਜੋ ਗੁਰੂ ਜੀ ਦੇ ਪਰਿਵਾਰ ਵਿਛੜਨ ਦੀ ਦਰਦਨਾਕ ਕਹਾਣੀ ਦਾ ਪ੍ਰਤੀਕ ਹੈ, ਜਿਸਦਾ ਨਾਮ ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਹੈ। ਇਥੋਂ ਸਰਸਾ ਤੋਂ ਪਾਰ ਹੋ ਕੇ ਜਦੋਂ ਸਿੱਖਾਂ ਦੀ ਗਿਣਤੀ ਕੀਤੀ ਤਾਂ ਕੇਵਲ ਸਵਾ ਸੌ ਸਿੱਖ ਬਚਿਆ ਸੀ। ਫਿਰ ਰੋਪੜ ਦੇ ਜੰਗ ਵਿਚ ਕੁਝ ਸਿੰਘ ਸ਼ਹੀਦ ਹੋਏ ਤੇ ਕੁਝ ਵਿਛੜ ਗਏ। ਚਮਕੌਰ ਦੀ ਗੜ੍ਹੀ ਤੱਕ ਕੇਵਲ ੪੦ ਸਿੰਘ ਹੀ ਰਹਿ ਗਏ। ਅੱਠ ਦਿਨ ਦੇ ਉਨੀਂਦਰੇ ਤੇ ਭੁੱਖੇ ਸਿੰਘਾਂ ਤੋਂ ਇਕ-ਇਕ ਸਿੰਘ ਤੋਂ ਸਵਾ-ਸਵਾ ਲੱਖ ਦੇ ਨਾਲ ਮੁਕਾਬਲਾ ਕਰਵਾਇਆ।

ਅੱਠ ਪੋਹ ੧੭੬੧ ਬਿ: ਸੰਮਤ ਦਾ ਉਹ ਜੰਗ ਹੋਇਆ ਜੋ ਹਿੰਦੁਸਤਾਨ ਦੇ ਇਤਿਹਾਸ ਵਿਚ ਇਹੋ ਜਿਹਾ ਪਹਿਲਾ ਜੰਗ ਸੀ ਕਿ ਇਕ ਸੂਰਮੇ ਨੂੰ ਸਵਾ ਲੱਖ ਦੁਸ਼ਮਣ ਦਾ ਮੁਕਾਬਲਾ ਕਰਨਾ ਪਿਆ ਹੋਵੇ। ਇਸ ਜੰਗ ਵਿਚ ਪੰਜਾਂ ਪਿਆਰਿਆਂ ਚੋਂ ਤਿੰਨ ਪਿਆਰੇ, ਭਾਈ ਮੋਹਕਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ ਅਤੇ ਚਾਰ ਸਾਹਿਬਜ਼ਾਦਿਆ ਚੋਂ ਦੋ ਸਾਹਿਬਜ਼ਾਦੇ, ਸਾਹਿਬਜ਼ਾਦਾ ਅਜੀਤ ਸਿੰਘ, ਸਾਹਿਬਜ਼ਾਦਾ ਜੁਝਾਰ ਸਿੰਘ ਸ਼ਹੀਦ ਹੋਏ। ਜਿੰਨ੍ਹਾਂ ਅੱਖਾਂ ਨਾਲ ਕਦੇ ਬਚਪਨ ਵਿਚ ਪਿਤਾ ਦਾ ਕੱਟਿਆ ਸੀਸ, ਜੋ ਦਿੱਲੀ ਤੋਂ ਭਾਈ ਜੈਤਾ ਲੈ ਕੇ ਆਇਆ ਸੀ, ਆਪਣੀਆਂ ਅੱਖਾਂ ਨਾਲ ਵੇਖ ਦਿਲਗੀਰ ਨਹੀਂ ਸਨ ਹੋਏ। ਹੰਝੂ ਨਹੀਂ ਸਨ ਵਗਾਏ, ਅੱਜ ਉਨ੍ਹਾਂ ਅੱਖਾਂ ਦੇ ਸਾਹਮਣੇ ਜਿਗਰ ਦੇ ਟੋਟੇ ਦੋ ਪੁੱਤਰ ਬੁਰੀ ਤਰ੍ਹਾਂ ਫੱਟੜ ਹੋ ਕੇ ਖ਼ੂਨ ਵਿਚ ਲੱਥ-ਪੱਥ ਹੋਏ ਆਪਣੀਆਂ ਅੱਖਾਂ ਨਾਲ ਵੇਖੇ। ਪਤਾ ਨਹੀਂ ਕਿਤਨਾ ਸਬਰ ਸੀ ਕਿ ਪੁੱਤਰਾਂ ਦੀਆਂ ਲਾਸ਼ਾਂ ਵੇਖ ਕੇ ਅੱਖਾਂ ਚੋਂ ਅੰਸੂ ਨਹੀਂ ਵਹਾਏ। ਚਮਕੌਰ ਤੋਂ ਮਾਛੀਵਾੜੇ ਤੱਕ ਨੰਗੇ ਪੈਰੀਂ ਜੰਗਲ ਦਾ ਭਿਆਨਕ ਮਾਰਗ ਤੈਅ ਕਰਕੇ

ਖਾਲਸੇ ਦਾ ਗੜ੍ਹੀ ਤੋਂ ਬਾਹਰ ਜਾਣ ਦਾ ਬਚਨ ਪੂਰਾ ਕੀਤਾ। ਸਿੰਘਾਂ ਅਤੇ ਪਰਿਵਾਰ ਤੋਂ ਵਿਛੜ ਕੇ ਕੁਝ ਸਮਾਂ ਬਿਲਕੁਲ ਇਕੱਲੇ ਵਿਚਰੇ। ਫਿਰ ਭਾਈ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਮਾਛੀਵਾੜੇ ਗੁਲਾਬੇ ਮਸੰਦ ਦੇ ਬਾਗ਼ ਵਿਚ ਮਿਲੇ ਤੇ ਇੱਥੋਂ ਹੀ ਉੱਚ ਦਾ ਪੀਰ ਬਣ ਕੇ ਭਾਈ ਗ਼ਨੀ ਖ਼ਾਂ, ਨਬੀ.ਖਾਂ ਪਠਾਨ ਨੇ ਮੁਸਲਮਾਨੀ ਭੇਸ ਵਿਚ ਪਲੰਘੇ ਨੂੰ ਮੋਢਾ ਦਿੱਤਾ ਅਤੇ ਦੋ ਸਿੰਘ ਭਾਈ ਧਰਮ ਸਿੰਘ ਤੇ ਮਾਨ ਸਿੰਘ ਇਹਨਾਂ ਚਾਰਾਂ ਨੇ ਪਲੰਘਾ ਚੁੱਕਿਆ ਤੇ ਪੰਜਵੇਂ ਭਾਈ ਦਯਾ ਸਿੰਘ ਨੇ ਚੌਰ ਕੀਤਾ। ਅਨੇਕਾਂ ਪਿੰਡਾਂ ਵਿਚ ਦੀ ਹੁੰਦੇ ਹੋਏ ਆਲਮਗੀਰ ਇਥੇ ਭਾਈ ਨਗਾਹੀਏ ਨੇ ਘੋੜਾ ਭੇਟ ਕੀਤਾ ਤੇ ਬਾਅਦ ਵਿਚ ਘੋੜਾ ਦੇਣ ਦੀ ਸਜ਼ਾ ਭਾਈ ਸਾਹਿਬ ਨੂੰ ਇਹ ਹੋਈ ਕਿ ਉਸਦਾ ਸਾਰਾ ਟੱਬਰ ਤੁਰਕਾਂ ਨੇ ਕਤਲ ਕਰ ਦਿੱਤਾ ਸੀ। ਮੂਲੋਵਾਲ ਨਗਰ ਵਿਚ ਭਾਈ ਸਾਹਿਬ ਦੇ ਨਾਨਕੀ ਜਾ ਕੇ ਗੁਰੂ ਜੀ ਨੇ ਉਸਨੂੰ ਵਰ ਦਿੱਤੇ ਤੇ ਹੁਕਮਨਾਮੇ ਲਿਖੇ। ਰ਼ਾਏਕੋਟ, ਰਾਏ ਕੱਲੇ ਨੂੰ ਤਾਰਿਆ ਤੇ ਇਥੇ ਹੀ ਸਰਹੰਦ ਤੋਂ ਮਾਹੀ ਹਰਕਾਰੇ ਨੇ ਰੋ-ਰੋ ਕੇ ਸਰਹੰਦ ਦੀ ਵਿਥਿਆ ਸੁਣਾਈ ਕਿ ਤੁਹਾਡੇ ਦੋ ਸਾਹਿਬਜ਼ਾਦੇ ਨੀਹਾਂ 'ਚ ਚਿਣ ਕੇ ਬੇਰਹਿਮੀ ਨਾਲ ਕਤਲ ਕਰ ਦਿੱਤੇ ਹਨ ਤੇ ਤੁਹਾਡੀ ਮਾਤਾ ਵੀ ਧਰਮ ਤੋਂ ਕੁਰਬਾਨ ਹੋ ਚੁੱਕੀ ਹੈ, ਜਿਨ੍ਹਾਂ ਦਾ ਸਸਕਾਰ ਟੋਡਰ ਮੱਲ ਨੇ ਮੋਹਰਾਂ ਵਿਛਾ ਕੇ ਜਗਾ ਮੁੱਲ ਖ਼ਰੀਦ ਕੇ ਕੀਤਾ। ਇਥੋਂ ਸਤਿਗੁਰੂ ਜੀ ਅਨੇਕਾਂ ਪਿੰਡਾਂ ਨੂੰ ਤਾਰਦੇ ਹੋਏ ਦੀਨੇ ਕਾਂਗੜ ਪਹੁੰਚੇ। ਇਥੋਂ ਹੀ ਸਤਿਗੁਰੂ ਜੀ ਨੇ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖ ਕੇ ਭੇਜਿਆ। ਸਤਿਗੁਰੂ ਜੀ ਨੇ ਕਿਹਾ ਸੀ ਸਿੰਘੋ, ਔਰੰਗਜ਼ੇਬ ਆਪਣਾ ਧਰਮ ਹਾਰ ਚੁੱਕਾ ਹੈ। ਹੁਣ ਦੱਸੋ ਕਿ ਇਸਨੂੰ ਮਾਰਨ ਦਾ ਕਾਰਨ ਕਿਰਪਾਨ ਬਣਾਈਏ ਜਾਂ ਕਲਮ? ਸਿੱਖਾਂ ਨੇ ਪੁੱਛਿਆ ਸੀ ਕਿ ਬਾਤ ਸਮਝ ਨਹੀਂ ਆਈ ਤਾਂ ਉੱਤਰ ਦਿੱਤਾ ਸੀ ਕਿ ਇਸਦੀ ਮੌਤ ਨੇੜੇ ਆ ਗਈ ਹੈ।

ਇਸ ਨੂੰ ਜੰਗ ਵਿਚ ਮਾਰੀਏ ਜਾਂ ਪੱਤ੍ਰਕਾ ਲਿਖ ਕੇ ? ਤਾਂ ਸਿੰਘਾਂ ਨੇ ਕਿਹਾ ਸੀ ਜੇ ਕਾਗਜ਼ ਦੇ ਟੁਕੜੇ ਨਾਲ ਹੀ ਮਰ ਸਕਦਾ ਹੈ ਤਾਂ ਜੰਗ ਪਹਿਲਾਂ ਖਾਲਸੇ ਨੇ ਬਹੁਤ ਲੜ ਲਏ ਹਨ।

ਇਸ ਚਿੱਠੀ ਰਾਹੀਂ ਔਰੰਗਜ਼ੇਬ ਨੂੰ ਸੰਸਾਰ ਤੋਂ ਵਿਦਾ ਕਰ ਦਿੱਤਾ। ਇਸ ਵਿਚ ਇਕਰਾਰ ਹਾਰਨ ਦੇ ਵਾਅਦੇ ਤੋਂ ਮੁਕਰਨ ਦੇ ਦੋਸ਼ ਸਾਬਤ ਕਰਕੇ ਲਾਹਨਤਾਂ ਪਾਈਆਂ। ਜਿੰਨ੍ਹਾਂ ਔਰਤਾਂ ਨੇ ਵਾਅਦੇ ਨਿਭਾਏ ਉਹਨਾਂ ਦੇ ਪ੍ਰਮਾਣ ਦੇ ਕੇ ਕਿਹਾ ਕਿ ਤੂੰ ਇਹਨਾਂ ਔਰਤਾਂ ਤੋਂ ਵੀ ਭੈੜਾ ਹੈਂ। ਕਿਉਂਕਿ ਤੂੰ ਆਪਣਾ ਵਾਅਦਾ ਨਹੀਂ ਨਿਭਾਇਆ। ਭਾਈ ਦਇਆ ਸਿੰਘ, ਧਰਮ ਸਿੰਘ ਦੱਖਣ ਵਿਚ ਔਰੰਗਾਬਾਦ ਪਹੁੰਚੇ।

ਔਰੰਗਜ਼ੇਬ ਜ਼ਫਰਨਾਮਾ ਪੜ੍ਹਦਾ ਗਿਆ ਤੇ ਪਛਤਾਉਂਦਾ ਗਿਆ। ਸਤਿਗੁਰਾਂ ਨੇ ਸੁਨੇਹਾ ਦਿੱਤਾ ਸੀ ਕਿ ਤੇਰੀ ਜਾਨ ਉਦੋਂ ਨਿਕਲੇਗੀ ਜਦੋਂ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਏਂਗਾ। ਜਦੋਂ ਔਰੰਗਜ਼ੇਬ ਫਤਹਿ 'ਤੇ ਪਹੁੰਚਿਆ ਤਾਂ ਇਸਲਾਮ ਵਿਚ ਕੱਟੜ ਹੋਣ ਕਰਕੇ, ਫਤਿਹਨਾਮਾ ਕਿਵੇਂ ਬੁਲਾਏ ; ਬੜਾ ਤੰਗ ਹੋਇਆ। ਫਿਰ ਉਸਦੀ ਪੁੱਤਰੀ ਨੇ ਜੁਗਤ ਦੱਸੀ ਕਿ ਅੱਬਾ ਜਾਨ ! ਤੁਸੀਂ ਜ਼ਬਾਨ ਨਾਲ ਨਾ ਬੁਲਾਵੋ, ਕਲਮ ਨਾਲ ਲਿਖ ਦੇਵੋ। ਸ਼ਹਿਜ਼ਾਦੀ ਸਿਆਣੀ ਸੀ। ਉਸਨੂੰ ਆਪਣੇ ਬਾਪ ਦੀ ਕੱਟੜਤਾਈ ਦਾ ਵੀ ਗਿਆਨ ਸੀ। ਸ਼ਹਿਜ਼ਾਦੀ ਨੂੰ ਪਤਾ ਸੀ ਕਿ ਅੱਖਰ ਉਹੀ ਲਿਖੇ ਜਾਂਦੇ ਹਨ ਜੋ ਦਿਲੋਂ ਬੋਲੇ ਜਾਂਦੇ ਹਨ। ਗੁਰੂ ਜੀ ਦਾ ਬਚਨ ਵੀ ਰਹਿ ਜਾਵੇਗਾ ਤੇ ਪਿਤਾ ਜੀ ਦੀ ਜਾਨ ਵੀ ਸੌਖੀ ਨਿਕਲ ਜਾਏਗੀ। ਸ਼ਹਿਜ਼ਾਦੀ ਦੇ ਕਹਿਣ ਤੋਂ ਉਸਨੇ ਲਿਖਿਆ ਤੇ ਔਰੰਗਜ਼ੇਬ ਸੰਸਾਰ ਤੋਂ ਵਿਦਾ ਹੋ ਗਿਆ।

ਇਥੋਂ ਸਤਿਗੁਰੂ ਜੀ ਨੇ ਮੁਕਤਸਰ ਸਾਹਿਬ ਦਾ ਜੰਗ ਬੜੀ ਬਹਾਦਰੀ ਨਾਲ ਲੜਿਆ। ਬੇਦਾਵਾ ਪਾੜ ਕੇ ਟੁੱਟੀ ਗੰਢੀ। ਇਥੋਂ ਸਤਿਗੁਰੂ ਜੀ ਅਨੇਕਾਂ ਨਗਰਾਂ ਨੂੰ ਤਾਰਦੇ ਹੋਏ ਦਮਦਮਾ ਸਾਹਿਬ ਪਹੁੰਚੇ। ਦਮਦਮਾ ਸਾਹਿਬ ਭਾਈ ਡੱਲੇ ਦੇ ਘਰ ਦੇ ਬਣੇ ਅਸਥਾਨ 'ਤੇ ਆਪ ਜੀ ਦੇ ਉਹ ਬਸਤਰ ਮੌਜੂਦ ਹਨ, ਜਿਨ੍ਹਾਂ ਨੂੰ ਭਾਈ ਮਹਾਂ ਸਿੰਘ ਦਾ ਖ਼ੂਨ ਲੱਗਿਆ ਹੋਇਆ ਹੈ। ਭਾਈ ਮਹਾਂ ਸਿੰਘ ਜੀ ਦੇ ਫੱਟੜ ਸਰੀਰ ਨੂੰ ਆਪ ਜੀ ਨੇ ਆਪਣੀ ਗੋਦ 'ਚ ਲਿਆ ਸੀ। ਇਸ ਦਮਦਮੇ ਅਸਥਾਨ 'ਤੇ ਭਾਈ ਮਨੀ ਸਿੰਘ ਤੇ ਜਵਾਹਰ ਸਿੰਘ ਅਰੋੜੇ ਨਾਲ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰ ਕੌਰ ਜੀ ਭਰੇ ਦਰਬਾਰ ਵਿਚ ਇਥੇ ਮਿਲੀਆਂ ਸਨ। ਉਨ੍ਹਾਂ ਪੁੱਛਿਆ ਸੀ ਕਿ ਸਾਡੇ ਸਾਹਿਬਜ਼ਾਦੇ ਨਜ਼ਰ ਨਹੀਂ ਆਉਂਦੇ ਤੇ ਇੱਥੇ ਹੀ ਬਚਨ ਉਚਾਰਨ ਕੀਤਾ ਸੀ :

*ਇਨ ਪੁੱਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*

ਚਾਰ ਮੂਏ ਤੋ ਕਿਆ ਭਇਆ ਜੀਵਤ ਲਾਖ ਹਜ਼ਾਰ।

ਫਿਰ ਇਥੇ ਕਮਰ ਕਸਾ ਖੋਲ੍ਹ ਕੇ ਸਿੰਘਾਂ ਦਾ ਉਹ ਬਚਨ ਪੂਰਾ ਕਰਨ ਲਈ ਜੋ ਆਨੰਦਪੁਰ ਸਾਹਿਬ ਵਿਖੇ ਹੋਇਆ ਸੀ ਕਿ ਤੁਹਾਨੂੰ ਵਿਹਲ ਦੇ ਸਮੇਂ ਪੜ੍ਹਾਵਾਂਗੇ। ਦੱਖਣੀ ਓਅੰਕਾਰ ਦਾ ਪਾਠ ਕੀਤਾ।

ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥ ੩॥

(ਅੰਗ ੯੩੦)

ਕੇ ਦੇ ਥਾਂ ਕੈ ਪਾਠ ਸੀ। ਸਿੱਖ ਨੇ ਗ਼ਲਤੀ ਨਾਲ ਉਚਾਰਨ ਕਰਕੇ ਅਰਥ ਦਾ ਅਨਰਥ ਕਰ ਦਿੱਤਾ ਸੀ। ਸਤਿਗੁਰੂ ਜੀ ਨੇ ਸਿੱਖ ਨੂੰ ਕਹਿ ਕੇ ਚਪੇੜ ਮਰਵਾ ਦਿੱਤੀ। ਸਿੱਖ ਨੇ ਗੁਰੂ ਜੀ ਕੋਲ ਆ ਕੇ ਸ਼ਿਕਾਇਤ ਕੀਤੀ ਕਿ ਆਪ ਜੀ ਦੇ ਸਿੱਖ ਨੇ ਮੇਰੇ ਬਾਣੀ ਪੜਦੇ ਦੇ ਚਪੇੜ ਮਾਰੀ ਹੈ। ਇਸਨੂੰ ਸਜ਼ਾ ਦੇਵੋ। ਨਾਲ ਇਹ ਦੱਸੋ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਜਮਾਂ ਦੀਆਂ ਚਪੇੜਾਂ ਤੋਂ ਬਾਣੀ ਬਚਾਉਂਦੀ ਹੈ, ਪਰ ਮੈਨੂੰ ਤਾਂ ਇਸੇ ਲੋਕ 'ਚ ਪੈ ਗਈਆਂ। ਸਤਿਗੁਰੂ ਜੀ ਨੇ ਕਿਹਾ ਤੇਰੇ ਤਾਂ ਚਪੇੜ ਹੀ ਪਈ ਹੈ, ਤੂੰ ਤਾਂ ਸਾਡਾ ਇਕ ਅੰਗ ਹੀ ਤੋੜ ਦਿੱਤਾ, ਜਿਸ ਦੀਆਂ ਪੀੜਾਂ ਮੇਰੇ ਹਿਰਦੇ ਨੂੰ ਹੋ ਰਹੀਆਂ ਹਨ। ਗੁਰਬਾਣੀ ਸਾਡਾ ਅੰਗ ਹੈ। ਗੁਰਬਾਣੀ ਦਾ ਅੱਖਰ-ਅੱਖਰ ਸਾਡਾ ਅੰਗ ਹੈ। ਜੋ ਇਸਦਾ ਗ਼ਲਤ ਪਾਠ ਕਰਨਾ ਹੈ, ਉਹ ਇਸਦਾ ਅੰਗ ਤੋੜਨ ਦੇ ਤੁਲ ਹੈ। ਫੇਰ ਸਿਆਣੇ ਸਿੱਖਾਂ ਨੇ ਬੇਨਤੀ ਕੀਤੀ ਸੀ ਕਿ ਮਹਾਰਾਜ ਬਾਣੀ ਦੀ ਸੋਧ ਨਾ ਹੋਣ ਕਰਕੇ ਗ਼ਲਤੀ ਹੋਈ ਹੈ। ਇਸ ਕਰਕੇ ਕਿਸੇ ਵੀ ਸਿੱਖ ਨੂੰ ਅਰਥ ਤੋਂ ਬਿਨਾਂ ਸ਼ੁੱਧ ਪਾਠ ਕਰਨਾ ਸੌਖਾ ਨਹੀਂ। ਇਸ ਲਈ ਆਪ ਕਿਰਪਾ ਕਰਕੇ ਅਰਥ ਪੜ੍ਹਾਵੋ। ਸਤਿਗੁਰੂ ਜੀ ਨੇ ਵਾਅਦਾ ਕੀਤਾ ਸੀ ਕਿ ਜੰਗਾਂ ਤੋਂ ਵੇਹਲੇ ਹੋ ਕੇ ਪੜ੍ਹਾਵਾਂਗੇ। ਹੁਣ ਉਹ ਸਮਾਂ ਆ ਗਿਆ। ਧੀਰ ਮੱਲੀਆਂ ਕੋਲ ਜੋ ਗੁਰੂ ਅਰਜਨ ਸਾਹਿਬ ਜੀ ਵਾਲਾ ਸਰੂਪ ਸੀ, ਜਿਸ ਵਿਚ ਨੌਂਵੇਂ ਪਾਤਸ਼ਾਹ ਦੀ ਬਾਣੀ ਨਹੀਂ ਸੀ ਚੜ੍ਹੀ ਹੋਈ। ਇਹ ਸੋਚ ਕੇ ਕਿ ਨਾਲੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕੀਤੀ ਜਾਵੇ, ਨਾਲੇ ਗੁਰਸਿੱਖਾਂ ਨੂੰ ਇਸ ਅੰਮ੍ਰਿਤਮਈ ਬਾਣੀ ਦੀ ਕਥਾ ਸੁਣਾ ਕੇ ਅਰਥ ਬੋਧ ਕਰਵਾਇਆ ਜਾਵੇ। ਇਹ ਸੋਚ ਕੇ ਧੀਰਮਲੀਆਂ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਾਪਤ ਕਰਨ ਲਈ ਸਿੰਘ ਭੇਜੇ। ਧੀਰ ਮੱਲ ਨੇ ਕੋਰਾ ਜਵਾਬ ਦੇ ਦਿੱਤਾ ਕਿ ਇਹ ਗੁਰੂਆਂ ਦੀ ਬਾਣੀ ਹੈ। ਕੀ ਗੁਰੂ ਕਹਾਉਣ ਵਾਲਾ ਆਪਣੀ ਬਾਣੀ ਆਪ ਨਹੀਂ ਉਚਾਰਨ ਕਰ ਸਕਦਾ। ਇਹ ਜਵਾਬ ਸੁਣ ਕੇ ਗੁਰੂ ਜੀ ਨੇ ਸਿੱਖਾਂ ਦੀ ਸ਼ਰਧਾ ਨੂੰ ਆਖੰਡ ਰੱਖਣ ਵਾਸਤੇ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ੯ ਮਹੀਨੇ ੯ ਦਿਨ ੯ ਘੜੀਆਂ, ੯ ਪਲ ਵਿਚ ੪੮ ਸਿੰਘਾਂ ਨੂੰ ਅਰਥ ਪੜ੍ਹਾਏ ਜੋ ਸੁਣਦੇ-ਸੁਣਦੇ ਬਿਦੇਹ ਮੁਕਤ ਹੋ ਗਏ ਤੇ ਦੋ ਸਿੱਖਾਂ ਨੂੰ ਜੀਵਨ ਮੁਕਤੀ ਬਖ਼ਸ਼ੀ। ਬਾਬਾ ਦੀਪ ਸਿੰਘ ਤੇ ਭਾਈ ਮਨੀ ਸਿੰਘ ਜਿਨ੍ਹਾਂ ਤੋਂ ਅੱਗੇ ਅਰਥਾਂ ਦਾ ਸੋਮਾ ਪੰਥ ਖ਼ਾਲਸੇ ਵਿਚ ਜਾਰੀ ਹੋਇਆ।

ਇਸ ਤੋਂ ਅੱਗੇ ਆਪ ਜੀ ਨੇ ਦੱਖਣ ਦੇਸ਼ ਦੀ ਤਿਆਰੀ ਕਰ ਲਈ ਕਿਉਂਕਿ ਆਪ ਜੀ ਨੂੰ ਮਰਹੱਟਿਆਂ ਦੇ ਰਾਜੇ ਸ਼ਿਵਾ ਜੀ ਦੇ ਪੁੱਤਰ ਸੰਭਾ ਜੀ ਦਾ ਸੁਨੇਹਾ ਮਿਲਿਆ ਸੀ ਕਿ ਆਪ ਦੱਖਣ ਦੀ ਧਰਤੀ ਵੱਲ ਆਵੋ। ਜਿਵੇਂ ਆਪ ਜੀ ਨੇ ਬਹਾਦਰਾਂ ਦੀ ਕੌਮ ਖਾਲਸਾ ਪੈਦਾ ਕੀਤਾ ਹੈ, ਇਸੇ ਤਰ੍ਹਾਂ ਮਰਹੱਟੇ ਵੀ ਲੜਾਕੀ ਕੌਮ ਹੈ, ਆਪਾਂ ਦੋਵੇਂ ਮਿਲ ਕੇ ਜੰਗ ਲੜੀਏ। ਸਤਿਗੁਰੂ ਜੀ ਨੇ ਇਕ ਤਾਂ ਮਰਹੱਟਿਆਂ ਦੇ ਰਾਜੇ ਸੰਭਾ ਜੀ ਦੇ ਸਮੇਂ ਇਸ ਨੂੰ ਵੀਚਾਰਿਆ। ਦੂਸਰਾ ਸਤਿਜੁਗ ਦੇ ਵੇਲੇ ਆਪਣਾ ਤਪ ਅਸਥਾਨ ਸਮਝ ਕੇ ਉਸ ਦੇਸ਼ ਵੱਲ ਪਧਾਰੇ। ਤੀਸਰਾ ਆਪਣੇ ਸਰੀਰ ਦਾ ਅੰਤ ਸਮਾਂ ਨੇੜੇ ਆ ਗਿਆ ਸਮਝ ਕੇ ਜਿਨ੍ਹਾਂ ਰੂਹਾਂ ਨੂੰ ਤਾਰਨਾ ਸੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਉਥੇ ਬਖ਼ਸ਼ਣੀ ਸੀ। ਇਹ ਕਾਰਨ ਜਾਣ ਕੇ ਸਤਿਗੁਰੂ ਜੀ ਦੱਖਣ ਦੇਸ਼ ਜਾਣ ਲਈ ਤਿਆਰ ਹੋ ਗਏ। ਦਮਦਮਾ ਸਾਹਿਬ ਤੋਂ ਕਿਹੜੇ-ਕਿਹੜੇ ਨਗਰਾਂ ਵਿਚ ਕਿਸ-ਕਿਸ ਨੂੰ ਤਾਰਿਆ ? ਇਹ ਸਭ ਕੁਝ ਇਤਿਹਾਸ ਵਿਚ ਦਰਜ ਹੈ। ਲਿਖਿਆ ਜਾਣ ਵਾਲਾ ਇਕ ਪ੍ਰਕਰਣ ਹੈ। ਇਹ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਦਾ ਪ੍ਰਕਰਣ ਹੋਣ ਕਰਕੇ ਕੇਵਲ ਸੰਖੇਪ ਜਿੰਨਾ ਪੱਖ ਲਿਆ ਹੈ। ਸਾਰਿਆਂ ਥਾਵਾਂ 'ਤੇ ਜੋ ਜਗਿਆਸੂਆਂ ਨੂੰ ਤਾਰਦੇ ਹੋਏ ਦੱਖਣ ਦੇਸ਼ ਨੂੰ ਗਏ, ਉਨ੍ਹਾਂ ਦਾ ਵੇਰਵਾ ਇਕ ਲੰਮੀ ਕਹਾਣੀ ਹੈ। ਇਥੇ ਦਿੱਲੀ ਦੇ ਤਖ਼ਤ ਦਾ ਵਾਰਿਸ ਬਣਨ ਵਾਲੇ ਬਾਦਸ਼ਾਹ ਦਾ ਜ਼ਿਕਰ ਕਰਨਾ ਇਸ ਲਈ ਜ਼ਰੂਰੀ ਹੈ ਕਿਉਂਕਿ ਉਹ ਗੁਰੂ ਜੀ ਦਾ ਸ਼ਰਧਾਲੂ ਬਣਿਆ। ਅਨੇਕਾਂ ਭੇਟਾਵਾਂ ਦੇ ਕੇ ਨੱਕ ਮਸਤਕ ਹੁੰਦਾ ਰਿਹਾ ਅਤੇ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਵੇਲੇ ਜੋ ਹਮਦਰਦੀ ਪ੍ਰਗਟਾਈ, ਅੱਗੇ ਉਸ ਦਾ ਜ਼ਿਕਰ

ਆਉਣਾ ਹੈ। ਜੇ ਮੁੱਢਲੀ ਗੱਲ ਨਾ ਲਿਖੀ ਜਾਏ ਤਾਂ ਅਗਲੀ ਗੱਲ ਅਧੂਰੀ ਜਾਪੇਗੀ। ਔਰੰਗਜ਼ੇਬ ਦੇ ਮਰ ਜਾਣ ਤੋਂ ਬਾਅਦ ਔਰੰਗਜ਼ੇਬ ਦੇ ਬੇਟਿਆਂ ਵਿਚ ਰਾਜ ਗੱਦੀ ਲਈ ਬੜਾ ਭਾਰੀ ਝਗੜਾ ਹੋ ਗਿਆ ਸੀ। ਭਾਵੇਂ ਇਕ ਵਸੀਅਤ ਜੋ ਔਰੰਗਜ਼ੇਬ ਨੇ ਆਪਣੇ ਜਿਉਂਦੇ ਹੁੰਦੇ ਲਿਖੀ ਸੀ, ਉਸ ਦੇ ਵਿਚੋਂ ਆਪਣੇ ਵੱਡੇ ਪੁੱਤਰ ਮੁਹੰਮਦ ਮੁਅੱਜ਼ਮ ਸ਼ਾਹ ਨੂੰ ਰਾਜ ਗੱਦੀ ਦਾ ਵਾਰਸ ਬਣਾਇਆ ਸੀ, ਜਿਸਦਾ ਬਾਅਦ ਵਿਚ ਬਹਾਦਰਸ਼ਾਹ ਨਾਮ ਪਿਆ। ਔਰੰਗਜ਼ੇਬ ਦੇ ਪੰਜ ਬੇਟੇ ਸਨ –

੧. ਮੁਹੰਮਦ ਸੁਲਤਾਨ, ੨. ਮੁਹੰਮਦ ਮੁਅੱਜ਼ਮ (ਬਾਅਦ ਵਿਚ ਬਹਾਦਰਸ਼ਾਹ ਨਾਮ ਰੱਖਿਆ) ੩. ਆਜ਼ਮ ਸ਼ਾਹ, ੪. ਮੁਹੰਮਦ ਅਕਬਰ, ੫. ਕਾਮ ਬਖ਼ਸ਼।

ਔਰੰਗਜ਼ੇਬ ਦੇ ਜਿਉਂਦਿਆਂ ਹੀ ਇਸਦੇ ਦੋ ਪੁੱਤਰ ਪਹਿਲਾਂ (ਮੁਹੰਮਦ ਸੁਲਤਾਨ) ਤੇ ਚੌਥਾ (ਮੁਹੰਮਦ ਅਕਬਰ) ਮਰ ਚੁੱਕੇ ਸਨ। ਬਾਕੀ ਰਹੇ ਤਿੰਨ ਪੁੱਤਰਾਂ 'ਚ ਵੱਡਾ ਬਹਾਦਰਸ਼ਾਹ ਸੀ। ਇਸ ਲਈ ਔਰੰਗਜ਼ੇਬ ਨੇ ਵਸੀਅਤ ਇਸਦੇ ਨਾਂ ਲਿਖੀ ਸੀ। ਤਾਰਾ ਆਜ਼ਮ ਔਰੰਗਜ਼ੇਬ ਦੇ ਨਾਲ ਦੱਖਣ ਵਿਚ ਮਰਹੱਟਿਆਂ ਦੀ ਬਗ਼ਾਵਤ ਦਬਾਉਣ ਵਾਸਤੇ ਗਿਆ ਹੋਇਆ ਸੀ। ਔਰੰਗਜ਼ੇਬ ਦੇ ਮਰਨ ਤੋਂ ਬਾਅਦ ਤਾਰਾ ਆਜ਼ਮ ਨੇ ਰਾਜ ਦਾ ਵਾਰਸ ਹੋਣ ਦਾ ਐਲਾਨ ਕਰ ਦਿੱਤਾ। ਦੱਖਣ ਤੋਂ ਭਾਰੀ ਫ਼ੌਜ ਇਸਦੇ ਨਾਲ ਸੀ। ਕੁਝ ਹੋਰ ਫ਼ੌਜ ਨਾਲ ਰਲਾ ਲਈ।

ਇਧਰ ਸਤਿਗੁਰੂ ਜੀ ਨਰੈਣੇ ਪਿੰਡ ਦਾਦੂ ਦੀ ਸਮਾਧ ਪਾਸ ਬੋਹੜ ਦੇ ਦਰੱਖ਼ਤ ਪਾਸ ਠਹਿਰੇ ਜਿਥੇ ਦਾਦੂ ਦੀ ਸਮਾਧ ਦੇ ਮਹੰਤ ਜੈਤ ਰਾਮ ਨੂੰ ਕਿਰਤਾਰਥ ਕਰਕੇ ਰਾਤ ਕੱਟ ਕੇ ਅਗਲੀ ਸਵੇਰ ਅੱਗੇ ਤੁਰ ਪਏ। ਇਥੇ ਹੀ ਉਹ ਸਾਖੀ ਵਰਤੀ ਜਦੋਂ ਸਿੱਖਾਂ ਨੇ ਗੁਰੂ ਜੀ ਨੂੰ ਭੁਲੇਖੇ ਨਾਲ ਤਨਖ਼ਾਹ ਲਾ ਦਿੱਤੀ ਸੀ। ਉਹ ਇਉਂ ਹੈ ਕਿ ਕਲਗੀਧਰ ਜੀ ਨੇ ਸੁਖਮਨੀ ਸਾਹਿਬ ਦਾ ਪਾਠ ਕਰਦਿਆਂ ਜਦੋਂ ਸੰਪੂਰਨ ਕੀਤਾ ਤਾਂ ਸੁਭਾਵਿਕ ਹੀ ਆਪ ਜੀ ਦਾ ਮੁੱਖ ਦਾਦੂ ਦੀ ਸਮਾਧ ਵੱਲ ਸੀ। ਆਪ ਜੀ ਦੇ ਹੱਥ ਵਿਚ ਤੀਰ ਸੀ। ਜਦੋਂ ਇਹ ਪੰਗਤੀਆਂ ਪੜ੍ਹੀਆਂ ਕਿ–

*ਸਭ ਤੇ ਊਚ ਤਾ ਕੀ ਸੋਭਾ ਬਨੀ॥*
*ਨਾਨਕ ਇਹ ਗੁਣਿ ਨਾਮੁ ਸੁਖਮਨੀ॥ ੮॥ ੨੪॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੯੬)

ਇਹ ਕਹਿੰਦਿਆਂ ਗੁਰੂ ਨਾਨਕ ਦੇ ਚਰਨਾਂ ਵਿਚ ਸੀਸ ਝੁਕਾਇਆ ਤੇ ਨਾਲ ਤੀਰ ਝੁਕਾ ਦਿੱਤਾ। ਗੁਰੂ ਜੀ ਨੇ ਗੁਪਤ ਰੂਪ ਵਿਚ ਸੁਖਮਨੀ ਸਾਹਿਬ ਪੜ੍ਹਿਆ ਸੀ, ਜਿਸ ਕਰਕੇ ਸਿੱਖਾਂ ਨੂੰ ਇਹ ਤਾਂ ਪਤਾ ਨਾ ਚਲਿਆ ਕਿ ਗੁਰੂ ਜੀ ਨੇ ਸੁਖਮਨੀ ਸਾਹਿਬ ਦੇ ਪਾਠ ਦਾ ਭੋਗ ਪਾ ਕੇ ਸੀਸ ਝੁਕਾਇਆ ਹੈ। ਪਰ ਦਾਦੂ ਦੀ ਸਮਾਧ ਮੁਹਰੇ ਹੋਣ ਕਰਕੇ ਸਿੱਖਾਂ ਨੇ ਇਹ ਜਾਣਿਆ ਕਿ ਸਾਨੂੰ ਪੱਥਰ ਪੂਜਣ ਤੋਂ ਰੋਕਦੇ ਹਨ ਤੇ ਆਪ ਦਾਦੂ ਦੀ ਸਮਾਧ ਨੂੰ ਤੀਰ ਨਾਲ ਸੀਸ ਨਿਵਾਇਆ ਹੈ। ਪੰਜ ਸਿੰਘਾਂ ਨੇ ਇਕੱਠੇ ਹੋ ਕੇ ਅਦਬ ਭਰੇ ਸ਼ਬਦਾਂ ਨਾਲ ਕਿਹਾ, ਗੁਰੂ ਜੀ ! ਆਪ ਸਦਾ ਅਭੁੱਲ ਹੋ, ਕਦੀ ਭੁੱਲ ਨਹੀਂ ਸਕਦੇ। ਫਿਰ ਵੀ ਜੋ ਇਹ ਕੌਤਕ ਹੋਇਆ ਹੈ, ਆਪ ਜੀ ਦੀ ਦਿੱਤੀ ਸਿੱਖਿਆ ਅਨੁਸਾਰ ਕਿ ਪੱਥਰ ਨੂੰ ਸੀਸ ਨਹੀਂ ਝੁਕਾਉਣਾ, ਇਸ ਲਈ ਖਾਲਸਾ ਆਪ ਜੀ ਨੂੰ ਤਨਖ਼ਾਹ ਲਾਉਣੀ ਚਾਹੁੰਦਾ ਹੈ। ਗੁਰੂ ਜੀ ਨੇ ਕਿਹਾ ਜੋ ਮੇਰਾ ਖਾਲਸਾ ਮੈਨੂੰ ਤਨਖ਼ਾਹ ਲਾਵੇਗਾ, ਉਹ ਮੈਂ ਹੱਸ ਕੇ ਪ੍ਰਵਾਨ ਕਰਦਾ ਹਾਂ।

ਫੇਰ ਸਿੰਘ ਗੁਰਮਤਾ ਕਰਨ ਲੱਗੇ ਕਿ ਤਨਖ਼ਾਹ ਕਿਤਨੀ ਲਾਈ ਜਾਵੇ। ਇਕ ਨੇ ਪੰਜ ਹਜ਼ਾਰ ਕਿਹਾ, ਦੂਸਰੇ ਨੇ ਕਿਹਾ ਇਹ ਪੈਸੇ ਜ਼ਿਆਦਾ ਹਨ। ਪੰਜ ਸੌ ਰੁਪਇਆ ਤਨਖ਼ਾਹ ਲਾਉਣੀ ਚਾਹੀਏ। ਤੀਸਰਾ ਬੋਲਿਆ ਪੰਜ ਸੌ ਵੀ ਜ਼ਿਆਦਾ ਹਨ, ਕੱਲ ਨੂੰ ਕਿਸੇ ਸਿੱਖ ਕੋਲੋਂ ਵੀ ਭੁੱਲ ਹੋ ਸਕਦੀ ਹੈ। ਗੁਰੂ ਕੋਲ ਧਨ ਦੀ ਕਮੀ ਨਹੀਂ ਪਰ ਪੰਜ ਸੌ ਤੋਂ ਘੱਟ ਚਾਹੀਦਾ ਹੈ। ਚੌਥਾ ਬੋਲਿਆ, ਕਿ ਗੁਰੂ ਨੂੰ ਧਨ ਦੀ ਕੋਈ ਪਰਵਾਹ ਨਹੀਂ। ਪੰਜਵੇਂ ਨੇ ਕਿਹਾ ਕਿ ਜੇ ਪੰਜ ਲੱਖ ਵੀ ਲਾ ਦਈਏ ਤਾਂ ਤੁਰੰਤ ਹੀ ਗੁਰੂ ਜੀ ਦੇਣਗੇ ਤੇ ਫਿਰ ਕੱਲ ਨੂੰ ਜਦੋਂ ਸਿੱਖਾਂ ਨੂੰ ਅਜਿਹਾ ਦੰਡ ਲੱਗਿਆ ਤਾਂ ਗ਼ਰੀਬ ਸਿੱਖ ਕਿੱਥੋਂ ਦੇਵੇਗਾ। ਇਸ ਕਰਕੇ ਸਵਾ ਸੌ ਤਨਖ਼ਾਹ ਲਾਈ ਜਾਵੇ। ਤਾਂ ਗੁਰੂ ਜੀ ਨੇ ਉਸੇ ਵੇਲੇ ਸਵਾ ਸੌ ਰੁਪਈਆ ਅਰਪਣ ਕਰ ਦਿੱਤਾ। ਖ਼ਾਲਸੇ ਨੇ ਖ਼ੁਸ਼ੀ ਦੇ ਜੈਕਾਰੇ ਛੱਡੇ। ਤਾਂ ਗੁਰੂ ਜੀ ਨੇ ਕਿਹਾ ਖ਼ਾਲਸਾ ਜੀ ! ਤੁਹਾਨੂੰ ਸੁਚੇਤ ਕਰਨ ਵਾਸਤੇ ਤੁਹਾਡੀ ਪਰਖਣਾ ਕਰਨ ਵਾਸਤੇ ਅਸਾਂ

ਇਹ ਖੇਡ ਕੀਤੀ ਸੀ।

ਭਾਵੇਂ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਦੀ ਗੱਲ ਇਤਿਹਾਸ ਵਿਚ ਨਹੀਂ ਲਿੱਖੀ, ਪਰ ਭਾਵਨਾ ਵਾਲੇ ਗੁਰਸਿੱਖ ਮਹਾਂਪੁਰਸ਼ਾਂ ਤੋਂ ਐਸਾ ਸੁਣਿਆ ਹੈ ਕਿ ਉਹ ਸਵਾ ਸੌ ਰੁਪਏ ਦੇ ਵਿਚੋਂ ਕੁਝ ਕੜਾਹ ਪ੍ਰਸ਼ਾਦ 'ਤੇ ਖ਼ਰਚ ਕੀਤੇ, ਬਾਕੀ ਤੰਬੂ ਖ਼ਰੀਦ ਲਿਆ ਗਿਆ। ਇਸ ਤੋਂ ਬਾਅਦ ਸਤਿਗੁਰੂ ਜੀ ਨੇ ਉਥੋਂ ਚਾਲੇ ਪਾ ਦਿੱਤੇ। ਲਾਲੀ ਪਿੰਡ ਉਤਰ ਕੇ ਇਕ ਦਿਨ ਡੇਰਾ ਰੱਖਿਆ। ਉਸ ਤੋਂ ਅਗਲੇ ਦਿਨ ਕੁਲਾਇਤ ਕਸਬੇ ਜਾ ਉਤਾਰਾ ਕੀਤਾ। ਇਸੇ ਥਾਂ 'ਤੇ ਭਾਈ ਦਇਆ ਸਿੰਘ ਪੰਜਾਂ ਸਿੰਘਾਂ ਸਮੇਤ ਜੋ ਔਰੰਗਾਬਾਦ ਗਿਆਰਾਂ ਮਹੀਨੇ ਪਿੱਛੋਂ ਆ ਕੇ ਗੁਰੂ ਜੀ ਨੂੰ ਮਿਲੇ, ਚਰਨਾਂ 'ਤੇ ਮੱਥਾ ਟੇਕਿਆ। ਜਿਵੇਂ ਔਰੰਗਜ਼ੇਬ ਨਾਲ ਜ਼ਫਰਨਾਮੇ ਦੀ ਵਾਰਤਾ ਹੋਈ:, ਉਹ ਸੁਣਾਈ। ਇਹ ਵੀ ਦੱਸਿਆ ਕਿ ਸਾਡੇ ਨਾਲ ਦੋ ਗੁਰ ਦੀਦਾਰ ਭੇਜ ਕੇ ਸੂਬੇਦਾਰ ਸਰਹੰਦ ਤੇ ਲਾਹੌਰ ਦੇ ਨਾਮ ਤੇ ਦੋ ਪਰਵਾਨੇ ਲਿਖਾਏ ਗਏ ਤੇ ਜਿੱਥੇ ਗੁਰੂ ਜੀ ਦੀ ਇੱਛਿਆ ਹੋਵੇ ਉਥੇ ਵਿਚਰਨ, ਕੋਈ ਇਹਨਾਂ ਦਾ ਵਿਰੋਧੀ ਅਤੇ ਰੁਕਾਵਟੀ ਨਾ ਬਣੇ, ਸਗੋਂ ਕਸਮ-ਨੇਮ ਤੋੜ ਕੇ ਜੋ ਤੁਸਾਂ ਪਾਪ ਕੀਤਾ ਹੈ, ਉਹ ਇਹਨਾਂ ਸਤਿਗੁਰਾਂ ਤੋਂ ਮਿੰਨਤ ਨਾਲ ਬਖ਼ਸ਼ਾਉ। ਇਸ ਤੋਂ ਅਗਲੇ ਦਿਨ ਗੁਰੂ ਜੀ ਨੇ ਚੱਲ ਕੇ ਬਘੌਰ ਜਾ ਡੇਰਾ ਲਾਇਆ, ਪ੍ਰਸ਼ਾਦ ਛੱਕ ਕੇ ਬਿਰਾਜੇ ਹੀ ਸਨ। ਕਿਸੇ ਰਾਜ ਪੁਰਖ ਨੇ ਉਥੋਂ ਦੇ ਰਾਣੇ ਪਾਸ ਜਾ ਕੇ ਜੋ ੫੦, ੦੦੦ ਜਗੀਰ ਦਾ ਮਾਲਕ ਸੀ, ਜਾ ਕੇ ਦੱਸਿਆ ਕਿ ਬਾਹਰ ਕੋਈ ਰਾਜਾ ਉਤਰਿਆ ਹੈ ਤੇ ਰਾਣੇ ਦੇ ਕੋਲ ਬਹੁਤ ਸਾਰੇ ਲੋਕਾਂ ਨੇ ਕਿਹਾ ਕਿ ਕੋਈ ਪਿੰਡ ਲੁੱਟਣ ਆ ਗਿਆ ਹੈ। ਜਦੋਂ ਦਰਿਆਫਤ ਕਰਵਾਈ ਤਾਂ ਪਤਾ ਚੱਲਿਆ ਕਿ ਇਹ ਸਾਰੀ ਦੁਨੀਆਂ ਦੇ ਸਾਂਝੇ ਪੀਰ ਹਨ, ਜ਼ੁਲਮ ਦੇ ਵਿਰੋਧੀ ਹਨ। ਭਾਈ ਧਰਮ ਸਿੰਘ ਨੇ ਜਾ ਕੇ ਉਸ ਦੀ ਤਸੱਲੀ ਕਰਵਾ ਦਿੱਤੀ ਸੀ। ਇਥੇ ਬਘੌਰ ਹੀ ਕਿਸੇ ਰਾਜ ਪੁਰਖ ਨੇ ਔਰੰਗੇ ਦੇ ਮਰਨ ਦੀ ਖ਼ਬਰ ਸੁਣਾਈ। ਸਿੰਘਾਂ ਨੇ ਜੈਕਾਰੇ ਛੱਡੇ, ਖ਼ੁਸ਼ੀ ਮਨਾਈ। ਫੇਰ ਸਤਿਗੁਰੂ ਜੀ ਨੇ ਉਸ ਰਾਜ ਪੁਰਖ ਨੂੰ ਪੁੱਛਿਆ ਕਿ ਔਰੰਗਾ ਕਿਵੇਂ ਮੋਇਆ ਤਾਂ ਉਸਨੇ ਦੱਸਿਆ ਕਿ ਕੋਈ ਪੰਜਾਬੋਂ ਚਿੱਠੀ ਆਈ ਸੀ, ਜਿਸਨੂੰ ਜ਼ਫਰਨਾਮਾ ਕਿਹਾ ਜਾਂਦਾ ਹੈ। ਉਸਨੂੰ ਪੜ੍ਹਦੇ-ਪੜ੍ਹਦੇ ਅਤੇ ਪਛਤਾਵਾ ਕਰਦੇ ਹੋਏ ਸਿਰ ਧੁਨ-ਧੁਨ ਕੇ ਮਰਿਆ ਹੈ। ਗੁਰੂ ਜੀ ਨੇ ਪੁੱਛਿਆ ਕਿ ਹੁਣ ਰਾਜ ਦਾ ਵਾਰਸ ਕੌਣ ਬਣਿਆ ਹੈ ? ਤਾਂ ਉਸਨੇ ਦੱਸਿਆ। ਔਰੰਗਜ਼ੇਬ ਕਿਸੇ ਇਕ ਨੂੰ ਵਾਰਸ ਨਹੀਂ ਬਣਾ ਕੇ ਗਿਆ। ਸੁਣਿਆ ਹੈ ਕਿ ਪੁੱਤਰਾਂ ਨੂੰ ਰਾਜ ਲੈਣ ਦੀ ਲਾਲਸਾ ਨੇ ਇਕ ਦੂਜੇ ਦੇ ਦੁਸ਼ਮਣ ਬਣਾ ਦਿੱਤਾ ਹੈ। ਤਾਰਾ ਆਜ਼ਮ ਨੇ ਰਾਜਾ ਹੋਣ ਦਾ ਐਲਾਨ ਕਰਕੇ ਦਿੱਲੀ ਨੂੰ ਚੜ੍ਹਾਈ ਕਰ ਦਿੱਤੀ ਹੈ ਤੇ ਉਹ ਹੁਣ ਦਿੱਲੀ ਦੇ ਤਖ਼ਤ 'ਤੇ ਬੈਠੇਗਾ। ਗੁਰੂ ਜੀ ਨੇ ਹੱਸ ਕੇ ਕਿਹਾ, ਭਾਈ ਗੁਰਮੁਖਾ ਰਾਜ ਦਾ ਹੱਕਦਾਰ ਤਾਂ ਵੱਡਾ ਪੁੱਤਰ ਬਹਾਦਰ ਸ਼ਾਹ ਹੀ ਹੈ। ਤਾਰਾ ਆਜ਼ਮ ਨੂੰ ਤਾਂ ਉਸਦੀ ਮੌਤ ਲਈ ਆ ਰਹੀ ਹੈ।

ਇਧਰ ਤਾਰਾ ਆਜ਼ਮ ਆਪਣੇ ਭਰਾ ਕਾਮ ਬਖ਼ਸ਼, ਜੋ ਬੰਗਾਲ ਦਾ ਸੂਬਾ ਸੀ, ਔਰੰਗਜ਼ੇਬ ਦੇ ਮਰਨ ਤੋਂ ਬਾਅਦ ਜਦੋਂ ਆਪਣੇ ਪਿਤਾ ਦਾ ਅਫ਼ਸੋਸ ਕਰਨ ਤਾਰਾ ਆਜ਼ਮ ਕੋਲ ਆਇਆ ਤਾਂ ਇਸ ਨੇ ਧੋਖੇ ਨਾਲ ਫੜ ਕੇ ਕੈਦ ਹੀ ਨਹੀਂ ਕੀਤਾ। ਸਗੋਂ ਜਾਨੋਂ ਮਾਰ ਮੁਕਾਇਆ। ਉਸਦਾ ਲੌ-ਲਸ਼ਕਰ, ਜੰਗੀ ਸਮਾਨ, ਸਾਰੀ ਫ਼ੌਜ ਸਾਰੇ ਹੀ ਆਪਣੇ ਕਬਜ਼ੇ ਵਿਚ ਕਰ ਲਏ ਤੇ ਹੁਣ ਤਾਰਾ ਆਜ਼ਮ ਨੇ ਦੇਖਿਆ ਕਿ ਸਾਡੇ ਪੰਜ ਭਰਾਵਾਂ ਵਿਚੋ ਦੋ ਤਾਂ ਪਹਿਲਾਂ ਹੀ ਮਰ ਚੁੱਕੇ ਸੀ ਤੇ ਇਕ ਕਾਮ ਬਖ਼ਸ਼ ਨੂੰ ਮਾਰ ਦਿੱਤਾ। ਕੇਵਲ ਪੰਜ ਵਿਚੋਂ ਅਸੀਂ ਦੋ ਹੀ ਬਾਕੀ ਹਾਂ। ਜਿੰਨੀ ਦੇਰ ਤਕ ਮੁਅੱਜ਼ਮ ਸ਼ਾਹ (ਬਹਾਦਰ ਸ਼ਾਹ) ਜੋ ਕਾਬਲ ਦਾ ਸੂਬਾ ਸੀ, ਉਹ ਕਾਬੂ ਵਿਚ ਨਹੀਂ ਆ ਜਾਂਦਾ, ਉਨੀ ਦੇਰ ਤਕ ਮੇਰਾ ਰਾਜ ਸੁਰੱਖਿਤ ਨਹੀਂ ਕਿਉਂਕਿ ਉਸਦਾ ਲੋਕਾਂ ਵਿਚ ਵੱਡਾ ਪੁੱਤਰ ਹੋਣ ਦਾ ਪ੍ਰਭਾਵ ਹੈ।

ਉਧਰ ਮੁਅੱਜ਼ਮ ਸ਼ਾਹ ਨੇ ਕਾਬਲ ਵਿਚ ਜਿਥੋਂ ਦਾ ਉਹ ਸੂਬਾ ਸੀ, ਉਥੇ ਹੀ ਤਖ਼ਤ ਉੱਤੇ ਬੈਠ ਕੇ ਅਪਾਣੇ ਆਪ ਨੂੰ ਬਹਾਦਰ ਸ਼ਾਹ ਦੇ ਨਾਮ ਨਾਲ ਦਿੱਲੀ ਦੇ ਤਖ਼ਤ ਦੇ ਵਾਰਸ ਹੋਣ ਦਾ ਦਾਅਵਾ ਕਰ ਦਿੱਤਾ ਕਿਉਂਕਿ ਇਹ ਵੱਡਾ ਸੀ। ਇਸ ਤਰ੍ਹਾਂ ਔਰੰਗਜ਼ੇਬ ਦੇ ਬੇਟਿਆਂ ਵਿਚ ਲੜਾਈ ਦਾ ਖ਼ਤਰਨਾਕ ਮਾਹੌਲ ਪੈਦਾ ਹੋ ਗਿਆ। ਇਹ ਕਾਬਲ ਤੋਂ ਪਠਾਣਾਂ ਦੀ ਫ਼ੌਜ ਲੈ ਕੇ ਦਿੱਲੀ ਵੱਲ ਰਵਾਨਾ ਹੋ ਗਿਆ ਅਤੇ ਤਾਰਾ ਆਜ਼ਮ ਦੱਖਣ ਤੋਂ ਆਪਣੇ ਭਰਾ ਨੂੰ ਮਾਰ ਕੇ ਉਸਦੀ ਫ਼ੌਜ ਅਤੇ ਆਪਣੀ ਫ਼ੌਜ ਨੂੰ ਇਕ ਵੱਡੇ ਕਾਫ਼ਲੇ ਦੇ ਰੂਪ ਵਿਚ ਦਿੱਲੀ ਦਾ ਤਖ਼ਤ ਲੈਣ ਵਾਸਤੇ ਚੜ੍ਹਾਈ ਕਰ ਦਿੱਤੀ। ਬਹਾਦਰ ਸ਼ਾਹ ਨਾਲੋਂ ਇਸ ਦੇ ਕੋਲ ਫ਼ੌਜੀ ਸ਼ਕਤੀ ੧੦ ਗੁਣਾ ਜ਼ਿਆਦਾ ਸੀ। ਉਧਰ ਬਹਾਦਰ ਸ਼ਾਹ ਨੂੰ ਗੁਰੂ ਜੀ ਦੇ ਬਾਰੇ ਪਤਾ ਚੱਲਿਆ ਕਿ ਚਮਕੌਰ ਦੇ ਜੰਗ ਵਿਚ ਇਕ-ਇਕ ਸਿੱਖ ਤੋਂ ਸਵਾ-ਸਵਾ ਲੱਖ ਨਾਲ ਮੁਕਾਬਲਾ ਕਰਵਾਇਆ ਹੈ।

ਬਘੌਰ ਦੇ ਰਾਣੇ ਨੇ ਗੁਰੂ ਜੀ ਨੂੰ ਬੇਨਤੀ ਕਰਕੇ ਕਿ ਜਿੰਨੀ ਦੇਰ ਤਕ ਰਾਜ ਰੌਲਾ ਠੀਕ ਨਹੀਂ ਹੁੰਦਾ, ਕੋਈ ਮੁਲਕ ਦਾ ਬਾਦਸ਼ਾਹ ਨਹੀਂ ਬਣ ਜਾਂਦਾ, ਤੁਹਾਡਾ ਇਥੇ ਹੀ ਟਿਕਣਾ ਠੀਕ ਹੈ। ਬਘੌਰ ਦਾ ਰਾਣਾ ਮਹਾਰਾਜਾ ਪ੍ਰਤਾਪ ਸਿੰਘ ਸੀ। ਬਘੌਰ ਦੇ ਰਾਣੇ ਨੇ ਗੁਰੂ ਜੀ ਦੇ ਬਚਨਾਂ ਅਨੁਸਾਰ ਕਿ ਬਹਾਦਰ ਸ਼ਾਹ ਬਾਦਸ਼ਾਹ ਬਣੇਗਾ, ਆਪਣੇ ਜ਼ੁੰਮੇਦਾਰ ਬੰਦੇ ਭੇਜ ਕੇ ਰੁਹਤਾਸ ਦੇ ਪਾਸ ਜਾ ਕੇ ਨਜ਼ਰਾਨਾ ਦੇ ਕੇ ਮਿਲੇ। ਗੁਰੂ ਜੀ ਦੇ ਬਚਨਾਂ ਦਾ ਸਾਰਾ ਪ੍ਰਸੰਗ ਬਹਾਦਰ ਸ਼ਾਹ ਨੂੰ ਸੁਣਾਇਆ। ਪਾਸੋਂ ਨੰਦ ਲਾਲ ਜੀ ਨੇ ਵੀ ਵਡਿਆਈ ਕੀਤੀ। ਬਹਾਦਰਸ਼ਾਹ ਜੋ ਪਹਿਲਾਂ ਹੀ ਗੁਰੂ ਜੀ ਦੀ ਬਹਾਦਰੀ ਨੂੰ ਜਾਣਦਾ ਸੀ, ਆਪਣੇ ਪ੍ਰਤੀ ਬਾਦਸ਼ਾਹੀ ਦਾ ਬਚਨ ਸੁਣ ਕੇ ਖ਼ੁਸ਼ ਹੋਇਆ। ਮੇਲ ਕਰਨ ਲਈ ਮੁਨਸ਼ੀ ਨੰਦ ਲਾਲ ਤੇ ਦੀਵਾਨ ਹਾਕਮ ਰਾਏ ਨੂੰ ਗੁਰੂ ਜੀ ਪਾਸ ਬੇਨਤੀ ਕਰਨ ਲਈ ਭੇਜਿਆ ਕਿ ਹੇ ਸਤਿਗੁਰੂ ! ਆਪ ਜੀ ਦਾ ਘਰ ਨਿਮਾਣਿਆਂ ਦਾ ਮਾਣ, ਨਿਆਸਰਿਆਂ ਦਾ ਆਸਰਾ ਹੈ। ਜੇਕਰ ਤੁਸੀਂ ਮੇਰੀ ਬਾਂਹ ਫੜੋ ਤਾਂ ਮੈਂ ਜ਼ਰੂਰ ਵੈਰੀਆਂ ਨੂੰ ਜਿੱਤ ਕੇ ਬਾਦਸ਼ਾਹੀ ਪ੍ਰਾਪਤ ਕਰ ਸਕਦਾ ਹਾਂ, ਨਹੀਂ ਤਾਂ ਜਿੱਤ ਦੀ ਕੋਈ ਉਮੀਦ ਨਹੀਂ ਹੈ। ਸਾਰਾ ਜੰਗੀ ਸਮਾਨ ਫ਼ੌਜ ਦੇ ਜਰਨਲ, ਕਰਨਲ ਸਾਰੇ ਤਾਰਾ ਆਜ਼ਮ ਦੇ ਹੱਥ ਹਨ। ਤੁਹਾਡਾ ਇਕ-ਇਕ ਸਿੰਘ ਸਵਾ-ਸਵਾ ਲੱਖ ਨਾਲ ਲੜ ਸਕਦਾ ਹੈ। ਜੇ ਆਪ ਮੇਰੀ ਸਹਾਇਤਾ ਕਰੋ ਅਤੇ ਇਕ ਵਾਰੀ ਬਾਦਸ਼ਾਹੀ ਮੇਰੇ ਹੱਥ ਆ ਜਾਵੇ ਤਾਂ ਮੈਨੂੰ ਜੋ ਹੁਕਮ ਦੇਵੋਗੇ ਮੈਂ ਸੋਈ ਕਰਾਂਗਾ। ਇਹ ਪੱਤ੍ਰਿਕਾ ਲਿਖ ਕੇ ਰਾਣੇ ਬਘੌਰ ਦੇ ਆਦਮੀਆਂ ਨਾਲ ਭਾਈ ਨੰਦ ਲਾਲ ਜੀ ਬੜੀ ਜਲਦੀ ਬਘੌਰ ਪਹੁੰਚੇ। ਬਹਾਦਰਸ਼ਾਹ ਦੀ ਪੱਤ੍ਰਕਾ ਗੁਰੂ ਜੀ ਦੀ ਹਜ਼ੂਰੀ 'ਚ ਪੜੀ ਗਈ। ਭਾਈ ਨੰਦ ਲਾਲ ਜੀ ਨੇ ਗੁਰੂ ਦੇ ਚਰਨ ਪਕੜੇ। ਗੁਰੂ ਜੀ ਤਾਂ ਪਹਿਲਾਂ ਹੀ ਅਜਿਹੇ ਸਮੇਂ ਨੂੰ ਉਡੀਕ ਰਹੇ ਸਨ, ਪਰ ਫੇਰ ਵੀ ਗੁਰੂ ਜੀ ਨੇ ਬਚਨ ਕੀਤਾ ਜੋ ਬਹਾਦਰਸ਼ਾਹ ਆਪਣੇ ਬਾਪ ਵਾਂਗੂੰ ਝੂਠਾ ਨਾ ਨਿਕਲੇ। ਸਾਡਾ ਇਕ ਬਚਨ ਮੰਨੇਗਾ ਤਾਂ ਅਸੀਂ ਆਪਣੇ ਖਾਸ ਤੀਰ ਨਾਲ ਉਹਦੇ ਵੈਰੀ ਨੂੰ ਮਾਰ ਕੇ ਉਹਨੂੰ ਬਾਦਸ਼ਾਹੀ ਦਵਾ ਦੇਵਾਂਗੇ।

ਉਸਦੀ ਫੌਜ ਦਾ ਕੋਈ ਸੰਸਾ ਕਰਨ ਦੀ ਲੋੜ ਨਹੀਂ। ਇਹ ਗੱਲ ਸੁਣ ਕੇ ਭਾਈ ਨੰਦ ਲਾਲ ਜੀ ਤੇ ਹਾਕਮ ਰਾਏ ਬਹੁਤ ਖ਼ੁਸ਼ ਹੋਏ ਕਿ ਹੁਣ ਸਾਨੂੰ ਯਕੀਨ ਹੋ ਗਿਆ ਹੈ ਕਿ ਬਹਾਦਰਸ਼ਾਹ ਨੂੰ ਰਾਜ ਪ੍ਰਾਪਤ ਹੋ ਜਾਵੇਗਾ। ਦੂਜੇ ਦਿਨ ਬਘੌਰ ਤੋਂ ਵਿਦਾ ਹੋ ਕੇ, ਗੁਰੂ ਜੀ ਤੋਂ ਆਗਿਆ ਲੈ ਕੇ ਬੜੀ ਜਲਦੀ ਸਤਲੁਜ ਲੰਘਦੇ ਹੋਏ ਬਾਦਸ਼ਾਹ ਨੂੰ ਜਾ ਮਿਲੇ। ਗੁਰੂ ਜੀ ਦਾ ਹੁਕਮ ਸੁਣਾਇਆ ਕਿ ਜੇ ਬਹਾਦਰਸ਼ਾਹ ਸਾਡਾ ਹੁਕਮ ਮੰਨੇਗਾ ਤਾਂ ਅਸੀਂ ਉਸਦੇ ਦੁਸ਼ਮਣ ਨੂੰ ਮਾਰ ਕੇ ਉਸਨੂੰ ਰਾਜ ਦਵਾ ਦੇਵਾਂਗੇ। ਉਸਨੇ ਪੁੱਛਿਆ ਗੁਰੂ ਨਾਲ ਫੌਜ ਕਿੰਨੀ ਕੁ ਹੈ ਤੇ ਉਹਨਾਂ ਦਾ ਬਚਨ ਕੀ ਹੈ? ਤਾਂ ਨੰਦ ਲਾਲ ਜੀ ਨੇ ਆਖਿਆ ਉਹਨਾਂ ਦਾ ਬਚਨ ਹੀ ਫ਼ੌਜ ਹੈ। ਉਹ ਜੋ ਚਾਹੁਣ ਉਹੀ ਕਰ ਸਕਦੇ ਹਨ। ਉਹ ਚਾਹੁਣ ਤਾਂ ਭਰੇ ਖ਼ਾਲੀ, ਖ਼ਾਲੀਆਂ ਨੂੰ ਭਰ ਸਕਦੇ ਹਨ। ਬਾਕੀ ਜੋ ਉਹਨਾਂ ਦਾ ਬਚਨ ਹੈ, ਉਹ ਉਹਨਾਂ ਨੇ ਖੋਲ੍ਹ ਕੇ ਨਹੀਂ ਦੱਸਿਆ ਤਾਂ ਬਹਾਦਰਸ਼ਾਹ ਨੇ ਕਿਹਾ ਜਾਉ ਪੁੱਛ ਕੇ ਆਵੋ ਕਿ ਜਿੱਤਣ ਤੋਂ ਬਾਅਦ ਗੁਰੂ ਜੀ ਮੇਰੇ ਕੋਲੋਂ ਕੀ ਟਹਿਲ ਕਰਾਉਣੀ ਚਾਹੁੰਦੇ ਹਨ। ਇਹ ਸੁਣ ਨੰਦ ਲਾਲ ਜੀ ਫੇਰ ਗੁਰੂ ਜੀ ਕੋਲ ਗਿਆ ਤੇ ਨੰਦ ਲਾਲ ਜੀ ਨੇ ਕਿਹਾ ਜਿਵੇਂ ਮੈਂ ਆਪ ਜੀ ਦਾ ਸੇਵਕ ਹਾਂ ਉਸਨੂੰ ਵੀ ਐਸਾ ਹੀ ਸਮਝੋ। ਕਿਰਪਾ ਕਰਕੇ ਇਕ ਤਾਂ ਸਵਾਲ ਪੁੱਛਦਾ ਹੈ ਕਿ ਜੰਗ ਜਿੱਤਣ ਤੋਂ ਬਾਅਦ ਆਪ ਜੀ ਕੀ ਸੇਵਾ ਲੈਣੀ ਚਾਹੁੰਦੇ ਹੋ। ਉਸਦਾ ਨਿਰਣਾ ਹੋਣਾ ਚਾਹੀਦਾ ਹੈ ਤੇ ਦੂਜਾ ਆਪ ਜੰਗ ਵਿਚ ਕਿਸ ਭਾਂਤ ਤੇ ਕਦੋਂ ਆਵੋਗੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਨੰਦ ਲਾਲ ਜੀ, ਉਸਨੂੰ ਕਹੋ ਤਕੜਾ ਹੋ ਕੇ ਜੰਗ ਕਰੇ, ਡਰੇ ਨਾ। ਜੇ ਉਹ ਪਿਉ ਵਾਂਗੂੰ ਬੇਈਮਾਨ ਨਾ ਹੋਵੇ ਤਾਂ ਫਤਹਿ ਲੈ ਦਿਆਂਗਾ। ਸੇਵਾ ਵੀ ਉਸਨੂੰ ਫਤਹਿ ਲੈਣ ਤੋਂ ਬਾਅਦ ਦੱਸਾਂਗੇ ਕਿ ਕੀ ਕਰਾਉਣੀ ਹੈ। ਹੁਣ ਗੱਲਾਂ ਕਰਨ ਦਾ ਸਮਾਂ ਨਹੀਂ ਜਲਦੀ ਜੰਗ ਦੀ ਤਿਆਰੀ ਕਰੇ। ਜੰਗ ਜਿੱਤਣ ਵਾਲੇ ਯੋਧੇ ਆਪ ਹੀ ਅਕਾਲ ਪੁਰਖ ਜੋੜ ਦੇਵੇਗਾ। ਹੁਣ ਤੂੰ ਸਾਡੇ ੨੫ ਸਿੰਘ ਆਪਣੇ ਨਾਲ ਲੈ ਜਾ। ਖਾਲਸੇ ਦੀ ਹੋਰ ਫੌਜ ਤੇ ਸਾਨੂੰ ਜੰਗ 'ਚ ਆਇਆ ਹੀ ਸਮਝੇ।

ਇਹ ਬਚਨ ਕਰਕੇ ਗੁਰੂ ਜੀ ਨੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਨੂੰ ਜਥੇ ਸਮੇਤ ਹੁਕਮ ਦਿੱਤਾ ਕਿ ਤੁਸੀਂ ਬਹਾਦਰਸ਼ਾਹ ਦੇ ਅੰਗ ਸੰਗ ਰਹਿਣਾ। ਘੋਰ ਯੁੱਧ ਹੁੰਦੇ ਵਿਚ ਅਸੀਂ ਆਪ ਆ ਕੇ ਆਪਣੇ ਖ਼ਾਸ ਤੀਰ ਨਾਲ ਤਾਰਾ ਆਜ਼ਮ ਨੂੰ ਮਾਰਾਂਗੇ ਤੇ ਸਾਡੀ ਨਿਸ਼ਾਨੀ ਪੀਲੇ ਪੁਸ਼ਾਕੇ ਤੇ ਸੋਨੇ ਦੇ ਫਲ ਵਾਲਾ ਸਾਡਾ ਝੰਡਾ ਹੋਵੇਗਾ। ਇਹ ਹੁਕਮ ਤੇ ੨੫ ਸਿੰਘਾਂ ਨੂੰ ਨਾਲ ਲੈ ਕੇ ਨੰਦ ਲਾਲ ਗੁਰੂ ਜੀ ਪਾਸੋਂ ਫਤਹਿ ਦੀ ਥਾਪੀ ਲੈ ਕੇ ਮਥੁਰਾ ਜਾ ਪਹੁੰਚਿਆ। ਉਦੋਂ ਬਾਦਸ਼ਾਹ ਮਥੁਰਾ ਜਾ ਪਹੁੰਚਿਆ ਸੀ। ਸਿੰਘਾਂ ਦੇ ਜਥੇ ਨੂੰ ਵੇਖ ਕੇ ਬਹਾਦਰਸ਼ਾਹ ਬਹੁਤ ਖ਼ੁਸ਼ ਹੋਇਆ। ਪੰਜ ਰੁਪਏ ਸਰਦਾਰ, ਦੋ ਰੁਪਏ ਸਿਪਾਹੀ

ਰਜੀਨਾ ਬੰਨ੍ਹ ਕੇ ਆਪਣੇ ਪਾਸ ਰੱਖ ਲਿਆ, ਪਰ ਫੇਰ ਵੀ ਬਹਾਦਰ ਸ਼ਾਹ ਦੀ ਚਿੰਤਾ ਨਹੀਂ ਹਟੀ। ਕਿਉਂਕਿ ਜੰਗ ਦਾ ਸਾਮਾਨ ਤੇ ਬਾਦਸ਼ਾਹੀ ਲਸ਼ਕਰ ਸਭ ਤਾਰਾ ਆਜ਼ਮ ਵੱਲ ਸੀ। ਇਸ ਦੇ ਕੋਲ ਬਹੁਤ ਥੋੜ੍ਹੀ ਫ਼ੌਜ ਸੀ।

ਇਧਰੋਂ ਬਹਾਦਰ ਸ਼ਾਹ ਵੀ ਅੱਗੇ ਜਾ ਉਤਰਿਆ ਤੇ ਉਧਰੋਂ ਤਾਰਾ ਆਜ਼ਮ ਵੀ ਨੇੜੇ ਆ ਢੁੱਕਿਆ। ਇੱਧਰ ਗੁਰੂ ਜੀ ਨੇ ਪੰਜਾਬੀ ਮਲਵਈ ਸਿੰਘਾਂ ਦੇ ਨਾਮ 'ਤੇ ਪਹਿਲਾਂ ਹੀ ਹੁਕਮਨਾਮੇ ਭੇਜ ਕੇ ਅੱਗੇ ਪਹੁੰਚਣ ਦਾ ਹੁਕਮ ਦੇ ਰੱਖਿਆ ਸੀ। ਬੇਅੰਤ ਸਿੰਘ ਗੁਰੂ ਜੀ ਦਾ ਹੁਕਮ ਮੰਨ ਕੇ ਚਲ ਪਏ। ਜਿਵੇਂ-ਜਿਵੇਂ ਆਉਂਦੇ ਗਏ, ਬਾਦਸ਼ਾਹ ਵਲੋਂ ਰਜੀਨੇ ਸਿੰਘਾਂ ਨੂੰ ਲਗਦੇ ਰਹੇ। ਫੌਜ ਇਕੱਠੀ ਹੋ ਕੇ ਬੇੜੀਆਂ ਦੇ ਪੁਲ ਬੰਨ੍ਹਵਾ ਕੇ ਚੰਬਲ ਨਦੀ ਤੋਂ ਪਾਰ ਆਪਣੇ ਵੱਲ ਨੂੰ ਲੈ ਗਏ। ਮੋਰਚੇ ਬੰਦੀ ਕਰ ਦਿੱਤੀ, ਤੋਪਖ਼ਾਨੇ ਬੀੜ ਦਿੱਤੇ। ਇਹ ਖ਼ਬਰ ਸੁਣ ਕੇ ਤਾਰਾ ਆਜ਼ਮ ਨੇ ਲੜਾਈ ਦੀ ਤਿਆਰੀ ਕਰਕੇ ੨੨ ਮੱਘਰ ੧੭੬੩ ਨੂੰ ਤੋਪਖਾਨਾ ਦਾਗ ਦਿੱਤਾ। ਲੜਾਈ ਅਰੰਭ ਹੋ ਗਈ। ਧੂੰਆ ਧਾਰ ਹੋ ਗਿਆ। ਤਿੰਨ ਦਿਨ ਇਸੇ ਤਰ੍ਹਾਂ ਘਮਸਾਨ ਦਾ ਯੁੱਧ ਹੋਣ ਤੋਂ ਬਾਅਦ ਚੌਥੇ ਦਿਨ ਬਾਦਸ਼ਾਹ ਬਹੁਤ ਡਰਿਆ। ਵਾਰ-ਵਾਰ ਸਿੰਘਾਂ ਨੂੰ ਕਹੇ। ਗੁਰੂ ਜੀ ਨੂੰ ਯਾਦ ਕਰਕੇ ਨੰਦ ਲਾਲ ਜੀ ਨੂੰ ਕਿਹਾ ਕਿ ਮੁਨਸ਼ੀ ਜੀ ਤੁਸੀਂ ਛੇਤੀ ਜਾ ਕੇ ਗੁਰੂ ਜੀ ਨੂੰ ਲਿਆਵੋ। ਜੇ ਗੁਰੂ ਜੀ ਨਾ ਆਏ ਤਾਂ ਮੇਰੀ ਹਾਰ ਨਿਸ਼ਚਿਤ ਹੈ। ਵੈਰੀ ਦਾ ਜ਼ੋਰ ਵਧਦਾ ਤੇ ਸਾਡਾ ਜ਼ੋਰ ਘਟਦਾ ਜਾ ਰਿਹਾ ਹੈ। ਇਕ ਸਿੱਖਾਂ ਦੇ ਮੋਰਚੇ ਤੋਂ ਬਿਨਾਂ ਬਾਕੀ ਸਭ ਦੇ ਪੈਰ ਹਿਲ ਗਏ ਹਨ।

ਬਹਾਦਰਸ਼ਾਹ ਦੇ ਮਨ 'ਚ ਇਹ ਸੰਸਾ ਆ ਗਿਆ ਕਿ ਸ਼ਾਇਦ ਗੁਰੂ ਜੀ ਮੇਰੇ ਬਾਪ ਦੀ ਖੁਟਿਆਈ ਤੇ ਉਸਦੇ ਪਾਪਾਂ ਦਾ ਬਦਲਾ ਮੇਰੇ ਕੋਲੋਂ ਲੈਣਾ ਚਾਹੁੰਦੇ ਹਨ। ਪਰ ਧਰਮ ਸਿੰਘ ਜੀ ਨੇ ਧੀਰਜ ਦਿੱਤੀ ਕਿ ਹਿੰਮਤ ਨਾ ਹਾਰ, ਗੁਰੂ ਜੀ ਕਿਸੇ ਨਾਲ ਵੈਰ ਵਿਰੋਧ ਨਹੀਂ ਰੱਖਦੇ। ਪਰ ਫੇਰ ਵੀ ਉਹ ਕਹੇ ਛੇਤੀ ਗੁਰੂ ਜੀ ਨੂੰ ਲਿਆਵੋ। ਅੰਤਰਜਾਮੀ ਗੁਰੂ ਜੀ ਵੀ ਉਸੇ ਵੇਲੇ ਆਗਰੇ ਪਹੁੰਚ ਗਏ। ਸਿੰਘਾਂ ਤੋਂ ਪਤਾ ਲੈ ਕੇ ਨੰਦ ਲਾਲ ਜੀ ਨੇ ਗੁਰੂ ਜੀ ਦੇ ਜਾ ਚਰਨ ਫੜੇ। ਉਧਰ ਬਹਾਦਰ ਸ਼ਾਹ ਨੇ ਇਹ ਮਨ 'ਚ ਬੇਈਮਾਨੀ ਸੋਚੀ ਕਿ ਜੇ ਮੇਰੀ ਜਿੱਤ ਹੋ ਗਈ ਤਾਂ ਖਬਰੇ ਗੁਰੂ ਜੀ ਕੀ ਸਵਾਲ ਰੱਖਣਗੇ ? ਕਿਤੇ ਰਾਜ ਹੀ ਨਾ ਮੰਗ ਲੈਣ ? ਜੇ ਕੁਝ ਵੱਧ ਕੇ ਮੰਗਿਆ ਦੇਣਾ ਔਖਾ ਹੋਇਆ ਤਾਂ ਮੈਂ ਟਾਲ ਦੇਵਾਂਗਾ। ਇਕ ਲੋਕ ਗਾਥਾ ਪ੍ਰਸਿੱਧ ਹੈ ਕਿ ਜੇ ਵਪਾਰੀ ਦੀ ਨੀਤ ਵਿਚ ਦਗਾ ਹੋਵੇ ਤਾਂ ਨਫਾ ਮਾਰਿਆ ਜਾਂਦਾ ਹੈ। ਜੇ ਸ਼ਾਹੂਕਾਰ ਦੀ ਬਦਨੀਤ ਹੋ ਜਾਵੇ ਤਾਂ ਪੂੰਜੀ ਮਾਰੀ ਜਾਂਦੀ ਹੈ। ਉਹ ਗੱਲ ਬਹਾਦਰਸ਼ਾਹ ਦੇ ਅੱਗੇ ਆਈ। ਜਦੋਂ ਉਸਨੇ ਮਨ 'ਚ ਗੁਰੂ ਜੀ ਲਈ ਟਾਲ ਮਟੋਲਾ ਕਰਨ ਦੀ ਚਿਤਵਨੀ ਆਈ ਤਾਂ ਉਧਰ ਫ਼ੌਜ ਨੂੰ ਭਾਜੜ ਪੈ ਗਈ, ਜਿਸ ਕਰਕੇ ਬਹੁਤ ਦੁਖੀ ਹੋਇਆ। ਦੁਖੀ ਹੋ ਕੇ ਕਹਿੰਦਾ ਹੈ ਕਿ ਮੈਂ ਕਾਹਨੂੰ ਲੜਨਾ ਸੀ। ਕਿਸੇ ਦੇਸ਼ ਨੂੰ ਨਿਕਲ ਜਾਂਦਾ, ਜਾਨ ਤਾਂ ਬਚੀ ਰਹਿੰਦੀ। ਹੁਣ ਤਾਰਾ ਆਜ਼ਮ ਬੇਰਹਿਮੀ ਨਾਲ ਮੈਨੂੰ ਮਾਰੇਗਾ। ਹੁਣ ਤਾਂ ਖ਼ੁਦਾ ਜਾਂ ਗੁਰੂ ਤੋਂ ਬਿਨਾਂ ਹੋਰ ਕੋਈ ਵੀ ਮੇਰੀ ਸਹਾਇਤਾ ਕਰਨ ਵਾਲਾ ਨਹੀਂ।

ਗੁਰੂ ਜੀ ਦੇ ਅੱਗੇ ਨੰਦ ਲਾਲ ਜੀ ਨੇ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਬੋਲੇ- ਭਾਈ ਨੰਦ ਲਾਲ ਤੂੰ ਨਹੀਂ ਜਾਣਦਾ। ਜਦ ਉਸਦੀ ਜੰਗ 'ਚ ਜ਼ਰਾ ਕੁ ਤੇਜ਼ੀ ਹੋਈ ਸੀ ਤਾਂ ਉਸਨੇ ਇਹ ਚਿਤਵਨੀ ਕੀਤੀ ਕਿ ਮੈਂ ਗੁਰੂ ਜੀ ਦੇ ਵਾਅਦੇ ਨੂੰ ਟਾਲ ਦੇਵਾਂਗਾ। ਜੇ ਹੁਣੇ ਹੀ ਇਹੀ ਚਿਤਵਨੀ ਹੈ ਤਾਂ ਜੰਗ ਜਿੱਤਣ ਤੋਂ ਬਾਅਦ ਕੀ ਆਸ ਕੀਤੀ ਜਾ ਸਕਦੀ ਹੈ। ਇਹ ਬਦਨੀਤ ਹੋਣ 'ਤੇ ਹੀ ਉਸਨੂੰ ਭਾਂਜ ਪਾਈ ਹੈ। ਤਾਂ ਨੰਦ ਲਾਲ ਜੀ ਨੇ ਹੱਥ ਬੰਨ੍ਹ ਕੇ ਆਖਿਆ ਕਿ ਮਹਾਰਾਜ ਤੁਸੀਂ ਹੁਣ ਬਹਾਦਰਸ਼ਾਹ ਦੀ ਖੋਟ ਨੂੰ ਛੱਡ ਕੇ ਆਪਣੇ ਬਚਨ ਦੀ ਲਾਜ ਰੱਖੋ। ਖੋਟੇ ਖਰੇ ਫੇਰ ਤਾੜ ਲੈਣਾ, ਹੁਣ ਵੇਲਾ ਨਹੀਂ। ਡੁੱਬਦਾ ਬੇੜਾ ਬੰਨੇ ਲਾਵੋ। ਤਾਂ ਗੁਰੂ ਜੀ ਨੇ ਕਿਹਾ ਨੰਦ ਲਾਲ ਜੀ ਇਹ ਗੱਲ ਨਹੀਂ। ਜੇ ਉਸਨੇ ਫਤਹਿ ਲੈਣੀ ਹੈ ਤਾਂ ਲਿਖਤੀ ਰੂਪ ਵਿਚ ਇਕਰਰ ਕਰੇ। ਕਿ ਜੋ ਗੁਰੂ ਹੁਕਮ ਕਰਨਗੇ, ਮੈਂ ਪੂਰਾ ਕਰਾਂਗਾ। ਵਿਚਕਾਰ ਜ਼ਾਮਨ ਖ਼ੁਦਾ ਹੋਇਆ। ਇਹ ਲਿਖਤ ਕਰਕੇ ਆਪਣੀ ਮੋਹਰ ਲਾ ਦੇਵੇ ਤੇ ਆਪਣੇ ਮਾਮੇ ਮਿਰਜ਼ਾ ਈਮਾਨ ਬੇਗ ਦੇ ਹੱਥ ਸਾਡੇ ਪਾਸ ਭੇਜ ਦੇਵੇ। ਤਾਂ ਅਸੀਂ ਤੁਰੰਤ ਉਸਦੇ ਵੈਰੀ ਨੂੰ ਮਾਰ ਕੇ ਉਸਨੂੰ ਬਾਦਸ਼ਾਹੀ ਦਵਾ ਦੇਵਾਂਗੇ ਨਹੀਂ ਤਾਂ ਉਸਦੇ ਕਰਮਾਂ ਦਾ ਜੋ ਹੋਵੇ ਸੋ ਹੋਵੇ, ਸਾਡੀ ਕੋਈ ਜ਼ੁੰਮੇਵਾਰੀ ਨਹੀਂ ਹੈ।

ਭਾਈ ਨੰਦ ਲਾਲ ਉਸੇ ਵੇਲੇ ਬਾਦਸ਼ਾਹ ਕੋਲ ਪਹੁੰਚੇ। ਬਹਾਦਰਸ਼ਾਹ ਸ਼ਰਮਿੰਦਾ ਹੋ ਕੇ ਪਛਤਾਉਣ ਲੱਗਾ ਤੇ ਗੁਰੂ ਜੀ ਨੂੰ ਅਜ਼ਮਤੀ ਮੰਨ ਕੇ ਇਕਰਾਰਨਾਮਾ ਲਿਖ ਕੇ ਮੋਹਰ ਲਾ ਦਿੱਤੀ। ਆਪਣੇ ਮਾਮੇ ਮਿਰਜ਼ਾ ਈਮਾਨ ਬੇਗ ਦੇ ਨਾਲ ਹਾਕਮ

ਰਾਏ ਨੂੰ ਭੇਜ ਕੇ ਉਹ ਲਿਖਤ ਗੁਰੂ ਜੀ ਪਾਸ ਪਹੁੰਚਾ ਦਿੱਤੀ, ਨਾਲੇ ਬੇਨਤੀ ਕੀਤੀ ਕਿ ਹੁਣ ਸ਼ਰਨ ਪਏ ਦੀ ਲਾਜ ਰੱਖੋ। ਗੁਰੂ ਜੀ ਨੇ ਉਹ ਇਕਰਾਰ ਨਾਮੇ ਦਾ ਕਾਗਜ਼ ਆਪਣੇ ਕੋਲ ਸੰਭਾਲਿਆ ਤੇ ਆਖਿਆ ਬਹਾਦਰਸ਼ਾਹ ਨੂੰ ਮੇਰਾ ਸੁਨੇਹਾ ਦੇ ਦੇਵੋ ਕਿ ਫ਼ੌਜ ਨੂੰ ਅੱਗੇ ਵਧਾ ਕੇ ਲੜਾਵੇ। ਜਦ ਸਾਡਾ ਸੋਨੇ ਦਾ ਫਲ ਵਾਲਾ ਨਿਸ਼ਾਨ ਆਪਣੇ ਦਲ ਵਿਚ ਲਿਸ਼ਕਦਾ ਵੇਖੇ ਤਾਂ ਆਪਣੀ ਫ਼ੌਜ ਦਾ ਹੱਲਾ ਕਰਾ ਦੇਵੇ। ਅਸੀਂ ਤਾਰਾ ਆਜ਼ਮ ਨੂੰ ਮਾਰ ਕੇ ਉਸਦੀ ਫ਼ਤਹਿ ਕਰਾ ਦੇਵਾਂਗੇ। ਜਦ ਗੁਰੂ ਜੀ ਦੇ ਬਚਨ ਬਾਦਸ਼ਾਹ ਨੂੰ ਸੁਣਾਏ ਤਾਂ ਫਿਰ ਉਸਨੂੰ ਹੌਂਸਲਾ ਹੋ ਗਿਆ। ਦਿਨ ਚੜ੍ਹਦੇ ਸਾਰ ਹੀ ਫ਼ੌਜਾਂ ਨੂੰ ਅੱਗੇ ਵਧਾ ਕੇ ਲੜਾਈ ਸ਼ੁਰੂ ਕਰ ਦਿੱਤੀ। ਤੋਪਾਂ ਗੋਲੀਆਂ ਦਾ ਧੂੰਆਧਾਰ ਇੰਨਾ ਹੋ ਗਿਆ ਕਿ ਸੂਰਜ ਦੀ ਰੌਸ਼ਨੀ ਮੱਧਮ ਹੋ ਗਈ। ਘੋਰ ਜੰਗ 'ਚ ਗੁਰੂ ਜੀ ਕੁਮੈਤ ਘੋੜੇ 'ਤੇ ਸਵਾਰ ਜਿਗਾ ਕਲਗੀ ਸ਼ਸਤਰਾਂ ਬਸਤਰਾਂ ਨਾਲ ਸਜੇ ਸਿੰਘਾਂ ਦੇ ਜਥੇ ਸਮੇਤ ਰਣਭੂਮੀ ਵਿਚ ਜਾ ਪਹੁੰਚੇ। ਬਹਾਦਰਸ਼ਾਹ ਹਾਥੀ 'ਤੇ ਬੈਠਾ ਜੰਗ ਵੇਖਦਾ ਸੀ। ਵਿਉਂਤ ਬੰਦੀ ਨਾਲ ਜੰਗ ਲੜਾ ਰਿਹਾ ਸੀ ਤੇ ਇੱਧਰ ਭਾਈ ਧਰਮ ਸਿੰਘ ਨੇ ਜਾ ਕੇ ਬਹਾਦਰਸ਼ਾਹ ਨੂੰ ਦੱਸਿਆ ਕਿ ਉਹ ਦੇਖ ਸਾਹਮਣੇ ਗੁਰੂ ਜੀ ਮਾਰੋ-ਮਾਰ ਕਰਦੇ ਹੋਏ ਅਕਾਲ-ਅਕਾਲ ਕਰਦੇ ਹੋਏ ਦੁਸ਼ਮਣਾਂ ਦੀ ਸੰਘਣੀ ਭੀੜ ਵਿਚ ਜਾ ਵੜੇ।

ਬਹਾਦਰਸ਼ਾਹ ਨੂੰ ਇੰਨੀ ਖ਼ੁਸ਼ੀ ਚੜ੍ਹੀ ਜੋ ਖ਼ੁਸ਼ੀ ਵਿਚ ਬੇਵੱਸ ਹੋ ਗਿਆ, ਖ਼ੁਸ਼ੀ ਸਾਂਭੀ ਨਾ ਜਾਵੇ ਕਿ ਹੁਣ ਮੇਰੀ ਫਤਹਿ ਹੋ ਜਾਵੇਗੀ। ਉਧਰੋਂ ਤਾਰਾ ਆਜ਼ਮ ਦਾ ਦਲ ਸਾਵਣ-ਭਾਦਰੋਂ ਦੀ ਘਟਾਂ ਦੀ ਤਰ੍ਹਾਂ ਉਮੜ-ਉਮੜ ਕੇ ਗੋਲੀਆਂ ਤੀਰਾਂ ਦੀ ਵਰਖਾ ਕਰਦਾ ਹੋਇਆ ਆਇਆ। ਤਾਰਾ ਆਜ਼ਮ ਹਾਥੀ 'ਤੇ ਬੈਠਾ ਅਹੁਦੇਦਾਰਾਂ ਦੇ ਨਾਮ ਲੈ ਲੈ ਕੇ ਲਲਕਾਰੇ ਮਾਰ ਰਿਹਾ ਸੀ। ਉਏ ਤੁਸਾਂ ਨੂੰ ਕੀ ਹੋ ਗਿਆ। ਵੈਰੀ ਦਾ ਦਲ ਤੁਹਾਡੇ ਦਲ ਦੇ ਅੱਗੇ ਆਟੇ ਵਿਚ ਲੂਣ ਹੈ। ਕਿਉਂ ਨਹੀਂ ਅੱਗੇ ਵਧ ਕੇ ਫਤਹਿ ਲੈਂਦੇ। ਜਦੋਂ ਪੂਰੀ ਮਾਰ ਹੇਠ ਆ ਗਿਆ ਤਾਂ ਗੁਰੂ ਜੀ ਨੇ ਵੀਰ ਰਸ 'ਚ ਆ ਕੇ ਇਕ ਤਿੱਖਾ ਤੀਰ ਕੰਨ ਤਾਈਂ ਕਮਾਨ ਖਿੱਚ ਕੇ ਐਸਾ ਛੱਡਿਆ ਕਿ ਜਿਵੇਂ ਬਰਮੀ 'ਚ ਸੱਪ ਜਾ ਵੜਦਾ ਹੈ, ਉਹ ਤਾਰਾ ਆਜ਼ਮ ਦੇ ਮੱਥੇ 'ਚ ਲੱਗ ਕੇ ਗਿੱਚੀ ਤਾਈਂ ਜਾ ਨਿਕਲਿਆ। ਤਾਰਾ ਆਜ਼ਮ ਹਾਥੀ ਤੋਂ ਹੇਠਾਂ ਧਰਤੀ 'ਤੇ ਜਾ ਡਿੱਗਿਆ। ਗੁਰੂ ਜੀ ਦੇ ਹੱਥੋਂ ਮਰਨ ਕਰਕੇ ਆਤਮਾ ਬਹਿਸ਼ਤ ਨੂੰ ਤੇ ਦੇਹ ਖੇਹ 'ਚ ਜਾ ਕੇ ਰਲੀ, ਬਹਾਦਰਸ਼ਾਹ ਦੀ ਜਿੱਤ ਹੋ ਗਈ। ਉਸੇ ਵੇਲੇ ਜੰਗ ਬੰਦ ਹੋ ਗਿਆ। ਸਰਦਾਰ ਬਿਨਾਂ ਫ਼ੌਜ ਕਦੀ ਵੀ ਨਹੀਂ ਲੜਿਆ ਕਰਦੀ। ਲੜਾਈ ਬੰਦ ਕਰਕੇ ਸਾਰੇ ਫ਼ੌਜੀ ਹੱਥ ਖੜੇ ਕਰਕੇ ਬਹਾਦਰਸ਼ਾਹ ਦੀ ਪਨਾਹ ਵਿਚ ਆ ਗਏ। ਗੁਰੂ ਜੀ ਆਪਣਾ ਬਚਨ ਪੂਰਾ ਕਰਕੇ ਆਗਰੇ ਜਿੱਥੇ ਹੁਣ ਗੁਰਦੁਆਰਾ ਬਾਗ ਵਿਚ ਹੈ, ਉਥੇ ਆ ਗਏ ਤੇ ਜੰਗ ਬੰਦ ਹੋਣ 'ਤੇ ਬਹਾਦਰਸ਼ਾਹ ਤਾਰਾ ਆਜ਼ਮ ਦੀ ਲਾਸ਼ ਕੋਲ ਜਾ ਖੜਾ ਹੋਇਆ। ਉਸਦੇ ਮੱਥੇ ਤੋਂ ਤੀਰ ਕਢਵਾ ਕੇ ਸੰਭਾਲ ਲਿਆ। ਉਸਦੀ ਲਾਸ਼ ਨੂੰ ਚੁਕਵਾ ਕੇ ਆਗਰੇ ਭੇਜ ਦਿੱਤਾ। ਜਿੱਤ ਦੇ ਨਗਾਰੇ ਵਜਾਉਂਦਾ ਕਿਲ੍ਹੇ ਦੇ ਵਿਚ ਆ ਗਿਆ। ਸੂਰਮਿਆਂ ਨੂੰ ਇਨਾਮ ਬਖ਼ਸ਼ੇ। ਕਈ ਲੱਖ ਰੁਪਏ ਦਾਨ ਕੀਤੇ।

ਹਜ਼ਾਰ ਵਾਰ ਸਿਜਦਾ ਪਰਮੇਸ਼ਰ ਦੇ ਅੱਗੇ ਕੀਤਾ ਤੇ ਗੁਰੂ ਦਾ ਧੰਨਵਾਦ ਕਰਕੇ ਭਾਈ ਧਰਮ ਸਿੰਘ ਤੇ ਦਯਾ ਸਿੰਘ ਨੂੰ ਗੁਰੂ ਜੀ ਪਾਸ ਪਹੁੰਚਣ ਦੀ ਬੇਨਤੀ ਕੀਤੀ ਅਤੇ ਕਿਹਾ ਗੁਰੂ ਜੀ ਮੈਨੂੰ ਹੁਕਮ ਦੇਣ ਮੈਂ ਮੱਥਾ ਟੇਕਣ ਆਵਾਂ। ਉਸ ਸਮੇਂ ਅਨੇਕਾਂ ਤੀਰ ਅੰਦਾਜ਼ਾ ਨੇ ਤਾਰਾ ਆਜ਼ਮ ਨੂੰ ਮਾਰਨ ਦਾ ਦਾਅਵਾ ਕੀਤਾ, ਪਰ ਕਿਸੇ ਦੇ ਭੱਥੇ ਦੇ ਤੀਰਾਂ ਨਾਲ ਉਹ ਤੀਰ ਨਾ ਮਿਲਿਆ। ਜਦੋਂ ਕਿਸੇ ਸੂਰਮੇ ਦਾ ਉਹ ਤੀਰ ਸਾਬਤ ਨਾ ਹੋ ਸਕਿਆ ਤਾਂ ਤਾਰਾ ਆਜ਼ਮ ਨੂੰ ਮਾਰਨ ਦਾ ਇਨਾਮ ਵੀ ਕਿਸੇ ਨੂੰ ਨਾ ਮਿਲਿਆ। ਅਖ਼ੀਰ ਨੂੰ ਇਹ ਫ਼ੈਸਲਾ ਹੋਇਆ ਕਿ ਇਹ ਤਾਂ ਤੀਰ ਕਿਸੇ ਖ਼ੁਦਾ ਦੇ ਫ਼ਰਿਸ਼ਤੇ ਦਾ ਹੈ। ਉੱਧਰ ਭਾਈ ਧਰਮ ਸਿੰਘ ਨੇ ਗੁਰੂ ਜੀ ਪਾਸੋਂ ਜਾ ਕੇ ਬਾਦਸ਼ਾਹ ਨੂੰ ਦੱਸਿਆ ਤਾਂ ਉਸਨੇ ਭਾਈ ਨੰਦ ਲਾਲ ਤੇ ਆਪਣੇ ਮਾਮੇ ਮਿਰਜ਼ਾ ਈਮਾਨ ਬੇਗ ਨੂੰ ਭਾਈ ਧਰਮ ਸਿੰਘ ਦੇ ਨਾਲ ਭੇਜਿਆ, ਜਿਨ੍ਹਾਂ ਨੇ ਜਾ ਕੇ ਮੁਬਾਰਕਬਾਦ ਦਿੱਤੀ ਤੇ ਕਿਹਾ ਬਾਦਸ਼ਾਹ ਕੱਲ ਨੂੰ ਆਪ ਜੀ ਦੇ ਦਰਸ਼ਨ ਕਰਨ ਆਵੇਗਾ। ਬਾਦਸ਼ਾਹ ਵਲੋਂ ਸਲਾਮ ਕੀਤੀ। ਜਦੋਂ ਨੰਦ ਲਾਲ ਨੇ ਤਾਰਾ ਆਜ਼ਮ ਦੇ ਖ਼ੂਨੀ ਤੀਰ ਦਾ ਵਰਣਨ ਕੀਤਾ ਤਾਂ ਭਾਈ ਦਇਆ ਸਿੰਘ ਜੀ ਨੇ ਗੁਰੂ ਜੀ ਦੇ ਤੀਰ ਵਿਖਾਏ। ਨੰਦ ਲਾਲ ਤੇ ਈਮਾਨ ਬੇਗ ਦੇਖ ਕੇ ਹੈਰਾਨ ਰਹਿ ਗਏ। ਪੱਕਾ ਭਰੋਸਾ ਹੋ ਗਿਆ ਕਿ ਤਾਰਾ ਆਜ਼ਮ ਨੂੰ ਕਲਗੀਧਰ ਪਾਤਸ਼ਾਹ ਨੇ ਮਾਰਿਆ ਹੈ। ਫਿਰ ਅਗਲੇ ਦਿਨ ਬਾਦਸ਼ਾਹ ਨੇ ਗੁਰੂ ਜੀ ਦੇ ਚਰਨਾਂ ਵਿਚ ੧੧੦੦ ਮੋਹਰ ਰੱਖ ਕੇ ਸਿਜਦਾ ਕੀਤਾ ਅਤੇ ਕਿਹਾ ਕਿ ਆਪ ਜੀ ਨੇ ਮੇਰੀ ਲਾਜ ਰੱਖ ਲਈ ਹੈ। ਮੈਨੂੰ ਆਜਿਜ਼ ਨੂੰ ਬਾਦਸ਼ਾਹੀ ਕਦੋਂ ਮਿਲਣੀ ਸੀ। ਇਹ ਤੁਹਾਡੀ ਬਦੌਲਤ ਮੈਂ ਬਾਦਸ਼ਾਹ ਹਾਂ। ਫਿਰ ਉਹ ਤੀਰ

ਗੁਰੂ ਜੀ ਦੇ ਅੱਗੇ ਰਖਿਆ ਜੋ ਤਾਰਾ ਆਜ਼ਮ ਦੀ ਖੋਪੜੀ ਦੇ ਵਿਚੋਂ ਨਿਕਲਿਆ ਸੀ। ਗੁਰੂ ਜੀ ਨੇ ਉਸ ਤੀਰ ਦੇ ਉੱਤੇ ਆਪਣੇ ਭੱਥੇ ਦੇ ਤੀਰ ਢੇਰੀ ਕਰ ਦਿੱਤੇ ਤੇ ਉਹ ਤੀਰ ਵਿਚ ਰਲਾ ਦਿੱਤਾ ਤੇ ਬਾਦਸ਼ਾਹ ਨੂੰ ਕਿਹਾ ਦੱਸ ਉਹ ਕਿਹੜਾ ਤੀਰ ਸੀ ਜਿਹੜਾ ਤੂੰ ਲੈ ਕੇ ਆਇਆ ਸੀ। ਬਾਦਸ਼ਾਹ ਤੋਂ ਤੀਰ ਇਸ ਲਈ ਨਹੀਂ ਦੱਸ ਹੋਇਆ ਕਿਉਂਕਿ ਸਾਰੇ ਤੀਰ ਇੱਕੋ ਜਿਹੇ ਸਨ। ਫਿਰ ਬਾਦਸ਼ਾਹ ਨੂੰ ਪ੍ਰਪੱਕ ਨਿਸ਼ਚਾ ਹੋ ਗਿਆ ਕਿ ਸਤਿਗੁਰੂ ਜੀ ਨੇ ਹੀ ਤਾਰਾ ਆਜ਼ਮ ਨੂੰ ਮਾਰਿਆ ਹੈ। ਫਿਰ ਬਹਾਦਰਸ਼ਾਹ ਨੇ ਕਿਹਾ ਹੁਣ ਮੇਰੇ ਨਾਲ ਆਪ ਜ਼ਰੂਰ ਦਿੱਲੀ ਨੂੰ ਚੱਲੋ। ਉਥੋਂ ਦਾ ਬੰਦੋਬਸਤ ਕਰਕੇ ਆਪਾਂ ਫੇਰ ਦੱਖਣ ਨੂੰ ਚੱਲਾਂਗੇ। ਗੁਰੂ ਜੀ ਦੇ ਬਚਨ ਲੈ ਕੇ ਬਾਦਸ਼ਾਹ ਨੇ ਡੇਰੇ ਆ ਕੇ ਸਵਾ ਲੱਖ ਰੁਪਏ ਦੀਆਂ ਮੋਹਰਾਂ ਖਾਲਸੇ ਦੀ ਫ਼ੌਜ ਵਾਸਤੇ ਇਨਾਮ, ਇਕ ਪਾਲਕੀ ਗੁਰੂ ਜੀ ਵਾਸਤੇ ਅਤੇ ਇਕ ਹਾਥੀ ਭੇਟ ਕੀਤਾ। ਗੁਰੂ ਜੀ ਅਗਲੇ ਦਿਨ ਆਗਰੇ ਤੋਂ ਚੱਲ ਕੇ ਮਥੁਰਾ ਅਤੇ ਬਿੰਦਰਾਵਨ ਵਿਚੋਂ ਦੀ ਹੋ ਕੇ ਦਿੱਲੀ ਪਹੁੰਚੇ। ਜਿਥੇ ਪਹੁੰਚ ਕੇ ਰਾਜ ਗੱਦੀ ਦੀ ਰਸਮ, ਤਾਜਪੋਸ਼ੀ ਆਪਣੇ ਹੱਥੀਂ ਸਤਿਗੁਰੂ ਜੀ ਨੇ ਬਹਾਦਰਸ਼ਾਹ ਦੀ ਕੀਤੀ। ਇਸ ਤਰ੍ਹਾਂ ਬਾਦਸ਼ਾਹ ਨੂੰ ਬਾਦਸ਼ਾਹੀ ਦੇਣ ਤੱਕ ਸਾਰਾ ਕਾਰਜ ਮੁਕੰਮਲ ਹੋ ਗਿਆ।

ਫੇਰ ਬਾਦਸ਼ਾਹ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਕੇ ਸਤਿਗੁਰੂ ਜੀ ਤੋਂ ਸੇਵਾ ਪੁੱਛੀ ਜੋ ਇਕਰਾਰ ਕੀਤਾ ਸੀ। ਬਾਦਸ਼ਾਹ ਅੰਦਰੋਂ ਤਾਂ ਭਾਵੇਂ ਇਸ ਚਿਤਵਨੀ ਵਿਚ ਸੀ ਕਿ ਗੁਰੂ ਪਤਾ ਨਹੀਂ ਕੀ ਮੰਗ ਲਏਗਾ, ਪਰ ਡਰਦਾ ਵੀ ਸੀ ਕਿ ਗੁਰੂ ਸਮਰੱਥ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਬਾਦਸ਼ਾਹ ਤੂੰ ਡਰ ਨਾ, ਤੇਰੇ ਕੋਲੋਂ ਕੋਈ ਅਜਿਹੀ ਨਾ ਹੋਣ ਵਾਲੀ ਸੇਵਾ ਨਹੀਂ ਕਰਵਾਂਵਗੇ। ਮੈਂ ਹੁਣ ਜੰਗਾਂ ਯੁੱਧਾਂ ਵਾਲਾ ਖ਼ਿਆਲ ਤਬਦੀਲ ਕਰ ਲਿਆ ਹੈ। ਇਸ ਲਈ ਇਹ ਸੇਵਾ ਤੈਨੂੰ ਸੌਂਪਣ ਲੱਗੇ ਹਾਂ। ਇਹ ੧੭ ਬੰਦੇ ਜਿਨ੍ਹਾਂ ਨੇ ਜ਼ੁਲਮ ਕੀਤੇ ਹਨ, ਇਹਨਾਂ ਨੂੰ ਜਿਊਣ ਦਾ ਧਰਤੀ 'ਤੇ ਕੋਈ ਹੱਕ ਨਹੀਂ। ਇਹਨਾਂ ੧੭ ਨੂੰ ਸਾਡੇ ਹਵਾਲੇ ਕਰਦੇ। ਖਾਲਸਾ ਮਨ ਮਰਜ਼ੀ ਦੀ ਸਜ਼ਾ ਦੇਵੇਗਾ। ਇਹਨਾਂ ਦੇ ਪਾਪਾਂ ਦਾ ਫਲ ਇਹਨਾਂ ਨੂੰ ਭੁਗਤਾਵੇਗਾ। ਗੁਰੂ ਜੀ ਨੇ ਇਕ ਲਿਸਟ ਲਿਖ ਕੇ ਬਾਦਸ਼ਾਹ ਨੂੰ ਦਿੱਤੀ ਜਿਸ ਵਿਚ ੧. ਸੂਬਾ ਸਰਹੰਦ ਵਜੀਦ ਖਾਂ, ੨. ਸੁਚਾ ਨੰਦ ਉਸਦਾ ਦਿਵਾਨ, ੩. ਮੁਕਰਮ ਖ਼ਾਂ ਨਵਾਬ ਰੋਪੜੀਆ, ੪. ਦਿਲਾਵਰ ਖ਼ਾਂ ਸੂਬਾ ਲਾਹੌਰੀ, ੫. ਨਜ਼ਾਮਦੀਨ ਨਾਇਲ, ਨਾਜ਼ਮ ਜਾਲੰਧਰ ਵਾਲਾ, ੬. ਸ਼ਮਸ ਖ਼ਾਂ ਬਿਜਵਾੜੇ ਦਾ, ੭. ਕਰਮ ਚੰਦ ਚੌਧਰੀ ਫਗਵਾੜੇ ਵਾਲਾ, ੮. ਦੁਖੇੜੀ ਵਾਲਾ ਬਿਲ ਗੰਗਾ ਰਾਮ, ੯. ਮੋਰੰਡੇ ਵਾਲੇ ਜਾਨੀ ਖ਼ਾਂ, ੧੦. ਮਾਨੀ ਖ਼ਾਂ, ੧੧. ਰਾਜਾ ਰਾਮ ਸਰਨ ਹੰਡੂਰੀ, ੧੨. ਰਾਜਾ ਅਜਮੇਰ ਚੰਦ ਕਹਿਲੂਰੀ, ੧੩. ਜਮਾਲ ਖ਼ਾਂ, ੧੪. ਫਤੇ ਖ਼ਾਂ ਕਸੂਰੀ ਏਹੋ ਜਿਹੇ ਸਤਾਰਾਂ ਨਾਮ ਜਿੰਨ੍ਹਾਂ 'ਚ ਪੀਰ ਬੁੱਧੂ ਸ਼ਾਹ ਦੇ ਕਾਤਲ ਵੀ ਸ਼ਾਮਲ ਸਨ। ਸਤਿਗੁਰੂ ਜੀ ਨੇ ਫੁਰਮਾਇਆ ਜਿਵੇਂ ਤੁਹਾਡੇ ਪੜਦਾਦੇ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਤੇ ਜ਼ੁਲਮ ਕਰਨ ਵਾਲੇ ਚੰਦੂ ਨੂੰ ਮੇਰੇ ਦਾਦੇ ਛੇਵੇਂ ਪਾਤਸ਼ਾਹ ਦੇ ਹਵਾਲੇ ਕੀਤਾ ਸੀ, ਇਸੇ ਤਰ੍ਹਾਂ ਇਨ੍ਹਾਂ ਸਤਾਰਾਂ ਨੂੰ ਸਾਡੇ ਹਵਾਲੇ ਕਰਕੇ ਧਰਮ ਦੀ ਪਾਲਣਾ ਕਰੋ। ਬਹਾਦਰਸ਼ਾਹ ਕਹਿਣ ਲੱਗਾ, ਗੁਰੂ ਜੀ ! ਗੱਲ ਤੁਹਾਡੀ ਠੀਕ ਹੈ, ਪਰ ਮੈਂ ਅਜੇ ਤਾਜ਼ਾ-ਤਾਜ਼ਾ ਰਾਜ ਸੰਭਾਲਿਆ ਹੈ। ਇਹ ਕਾਰਜ ਹੌਲੀ-ਹੌਲੀ ਕਰਨ ਵਾਲਾ ਹੈ। ਪੰਜ ਸੱਤ ਸਾਲ ਤੱਕ ਜਦੋਂ ਮੇਰਾ ਰਾਜ ਕਾਜ ਦਾ ਪ੍ਰਬੰਧ ਠੀਕ ਹੋ ਜਾਵੇ, ਮੈਂ ਇਹ ਸੇਵਾ ਉਸੇ ਵੇਲੇ ਕਰ ਦੇਵਾਂਗਾ। ਹਾਲੇ ਜਿਹੜਾ ਵੀ ਪਰਗਨਾ ਤੁਹਾਨੂੰ ਪਸੰਦ ਹੈ ਉਥੇ ਰਹਿ ਕੇ ਜਗੀਰ ਲਵੋ ਤੇ ਸਿੰਘਾਂ ਨੂੰ ਜਗੀਰਾਂ ਦਿਵਾਓ। ਜੋ ਤੁਹਾਡਾ ਆਨੰਦਪੁਰ 'ਚ ਨੁਕਸਾਨ ਹੋਇਆ ਹੈ, ਉਹ ਮੈਂ ਸਾਰਾ ਪੂਰਾ ਕਰ ਦਿੰਦਾ ਹਾਂ। ਸੁਣ ਕੇ ਸਤਿਗੁਰੂ ਜੀ ਨੇ ਕਿਹਾ ਬਹਾਦਰਸ਼ਾਹ, ਅਸੀਂ ਕਿਸੇ ਝੂਠੇ ਬਾਦਸ਼ਾਹ ਦੀਆਂ ਜਗੀਰਾਂ ਲੈ ਕੇ ਗੁਜ਼ਾਰਾ ਕਰਨ ਵਾਲੇ ਨਹੀਂ ਹਾਂ। ਸੁਤੰਤਰ ਅਕਾਲ ਪੁਰਖ ਦਾ ਦਿੱਤਾ ਹੋਇਆ ਜੈਸਾ ਮਿਲੇ ਵਰਤਦੇ ਹਾਂ। ਬਾਕੀ ਰਹੀ ਆਨੰਦਪੁਰ ਦੇ ਨੁਕਸਾਨ ਦੀ ਗੱਲ, ਉਹ ਨੁਕਸਾਨ ਕਿੱਥੇ ਤੇ ਕੌਣ ਦੇ ਸਕਦਾ ਹੈ ? ਆਨੰਦਪੁਰ ਦੇ ਨੁਕਸਾਨ ਵਿਚ ਤਾਂ ਮੇਰੇ ਤਿੰਨ ਪਿਆਰੇ ਅਤੇ ਚਾਰ ਸਾਹਿਬਜ਼ਾਦਿਆਂ ਦੇ ਸਦਾ ਲਈ ਵੱਖਰੇ ਹੋਣ ਦਾ ਨੁਕਸਾਨ ਵੀ ਹੈ। ਆਨੰਦਪੁਰ ਦੇ ਨੁਕਸਾਨ ਵਿਚ ਮੇਰੀਆਂ ਅਨੇਕਾਂ ਸਿੱਖ ਬੱਚੀਆਂ ਵਿਧਵਾ ਹੋ ਚੁੱਕੀਆਂ ਵੀ ਸ਼ਾਮਿਲ ਹਨ। ਕੌਣ ਹੈ ਜਿਹੜਾ ਇਹ ਨੁਕਸਾਨ ਪੂਰਾ ਕਰ ਸਕੇ।

ਇਸ ਲਈ ਇਹ ਵਾਧੂ ਗੱਲ ਕਰਨ ਦੀ ਲੋੜ ਨਹੀਂ। ਬਸ ਤੇਰਾ ਇਕਰਾਰ ਦੇਖਣਾ ਸੀ। ਫੇਰ ਵੀ ਔਰੰਗਜ਼ੇਬ ਦਾ ਬੇਟਾ ਹੈਂ। ਜੇ ਉਤਨੀ ਚਲਾਕੀ ਨਹੀਂ ਤਾਂ ਇਤਨੀ ਕੁ ਹੋਣੀ ਇਸ ਲਈ ਜ਼ਰੂਰੀ ਹੈ ਕਿਉਂਕਿ ਖ਼ੂਨ ਤਾਂ ਤੇਰੇ ਵਿਚ ਔਰੰਗਜ਼ੇਬ ਦਾ ਹੀ ਹੈ। ਜੋ ਕਾਰਜ ਤੂੰ ਪੰਜ ਸੱਤ ਸਾਲ ਦੇ ਵਿਚ ਕਰਨ ਦੀ ਗੱਲ ਕਰਦਾ ਹੈਂ ਲੈ ਵੇਖੀਂ, ਇਹ ਕਾਰਜ ਮੈਂ ਆਪਣਾ ਇਕ ਬੰਦਾ ਭੇਜ ਕੇ ਪੰਜ ਸੱਤ ਮਹੀਨਿਆਂ 'ਚ ਕਰਵਾ ਲਵਾਂਗਾ। ਗੁਰੂ ਜੀ ਦੇ ਜੋਤੀ-ਜੋਤ ਪ੍ਰਕਰਣ ਵਿਚ ਉਪਰੋਕਤ ਲੰਮੀ ਵਾਰਤਾ ਇਸ

ਲਈ ਲਿਖਣੀ ਪਈ ਕਿ ਜਿਸ ਬੰਦੇ ਤੋਂ ਇਹ ਕਾਰਜ ਕਰਾਉਣਾ ਚਾਹਿਆ ਉਹ ਮਾਧੋ ਦਾਸ ਬੈਰਾਗੀ ਗੋਦਾਵਰੀ ਦੇ ਕੰਢੇ 'ਤੇ ਰਹਿਣ ਵਾਲਾ ਕਰਾਮਾਤੀ ਇਕ ਫ਼ਕੀਰ ਸੀ। ਉਸਦਾ ਜ਼ਿਕਰ ਇਸ ਪ੍ਰਸੰਗ ਦੇ ਅੰਤ ਵਿਚ ਹੀ ਆਉਣਾ ਸੀ, ਨਹੀਂ ਤਾਂ ਇਸ ਇਤਨੇ ਪ੍ਰਸੰਗ ਦੀ ਇਥੇ ਲੋੜ ਨਹੀਂ ਸੀ। ਇਥੋਂ ਸਤਿਗੁਰੂ ਜੀ ਦੱਖਣ ਦੀ ਯਾਤਰਾ ਨੂੰ ਤੁਰੇ, ਦਿੱਲੀ ਦੀ ਸੰਗਤ ਨੇ ਬਥੇਰਾ ਯਤਨ ਕੀਤਾ ਕਿ ਹਮੇਸ਼ਾਂ ਇੱਥੇ ਹੀ ਰਹੋ, ਪਰ ਦੱਖਣ ਦੀ ਧਰਤੀ ਵਿਚ ਤਿੰਨ ਚਾਰ ਵੱਡੇ ਕਾਰਜ ਕਰਨੇ ਸਨ। ਇਸ ਲਈ ਇੱਥੋਂ ਦੱਖਣ ਨੂੰ ਰਵਾਨਾ ਹੋਏ। ਉਹ ਤਿੰਨੇ ਕਾਰਜ ਸਨ :-

੧. ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ।

੨. ਬੰਦਾ ਸਿੰਘ ਬਹਾਦਰ ਨੂੰ ਇਹਨਾਂ ਜ਼ੁਲਮੀ ੧੭ ਬੰਦਿਆਂ ਦੀ ਸੋਧ ਲਈ ਭੇਜਣਾ।

੩. ਅਨੇਕਾਂ ਜਨਮਾਂ ਦੇ ਭਟਕਦੇ ਹੋਏ ਮੂਲ ਚੰਦ ਖੱਤਰੀ ਨੂੰ ਸਹੇ ਦੀ ਜੂਨ ਵਿਚ ਭਟਕਦੇ ਹੋਏ ਨੂੰ ਛੁਟਕਾਰਾ ਕਰਵਾ ਕੇ ਮੁਕਤ ਕਰਨਾ ਅਤੇ ਸਤਿਯੁੱਗ ਦੇ ਉਡੀਕ ਕਰ ਰਹੇ ੯ ਨੰਦਾਂ ਨੂੰ ਤਾਰਨਾ।

ਇਤਿਆਦਿਕ ਇਹ ਕਾਰਨਾਮੇ ਸੋਚ ਕੇ ਗੁਰੂ ਜੀ ਨੇ ਦੱਖਣ ਨੂੰ ਜਾਣ ਦੀ ਤਿਆਰੀ ਕੀਤੀ। ਦੋਵੇਂ ਮਾਤਾਵਾਂ ਜੋ ਜਵਾਹਰ ਮੱਲ ਅਰੋੜੇ ਸਿੱਖ ਦੀ ਹਵੇਲੀ ਵਿਚ ਠਹਿਰੀਆਂ ਹੋਈਆਂ ਸਨ, ਉਹਨਾਂ ਨੇ ਅੱਖਾਂ ਚੋਂ ਨੀਰ ਵਹਾ ਕੇ ਬੇਨਤੀ ਕੀਤੀ। ਦਿੱਲੀ ਦੀਆਂ ਸੰਗਤਾਂ ਵੀ ਵੈਰਾਗ ਵਿਚ ਸਨ। ਗੁਰੂ ਜੀ ਨੇ ਕਿਹਾ ਸੀ ਤੁਸੀਂ ਆਪਣੀਆ ਮਾਤਾਵਾਂ ਦੀ ਸੇਵਾ ਕਰੋ। ਪਰਿਵਾਰ ਦੇ ਵਿਯੋਗ ਵਿਚ ਆਪਣੇ ਮਹਿਲਾਂ ਨੂੰ ਦੇਖ ਕੇ ਬ੍ਰਹਮ ਗਿਆਨ ਦਾ ਉਪਦੇਸ਼ ਦ੍ਰਿੜ ਕਰਵਾਇਆ। ਸੰਸਾਰ ਨੂੰ ਸੁਪਨੇ ਵੱਤ ਦੱਸ ਕੇ ਆਪਣੇ ਸਰੂਪ ਦੀ ਲਖਤਾ ਕਰਾਈ। ਭਾਣੇ 'ਚ ਰਹਿਣ ਦਾ ਉਪਦੇਸ਼ ਦਿੱਤਾ। ਮਾਤਾ ਸਾਹਿਬ ਕੌਰ ਇਥੇ ਰਹਿਣ 'ਤੇ ਸਹਿਮਤ ਨਾ ਹੋਏ। ਦੱਖਣ ਦੀ ਧਰਤੀ ਨੂੰ ਜਾਣ ਲਈ ਨਾਲ ਹੀ ਤਿਆਰ ਹੋ ਗਏ।

ਇੱਥੋਂ ਸਤਿਗੁਰੂ ਜੀ ਅਨੇਕਾਂ ਪਿੰਡਾਂ ਸ਼ਹਿਰਾਂ ਨੂੰ ਤਾਰਦੇ ਹੋਏ ਬੁਰਹਾਨਪੁਰ ਵਰਗੇ ਇਤਿਹਾਸਕ ਸਥਾਨਾਂ ਤੇ ਜ਼ਿੱਥੇ ਗੁਰੂ ਜੀ ਦਾ ਹੱਥ ਲਿਖਤ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਦਾ ਜਿਸਤੇ ਗੁਰੂ ਜੀ ਦੇ ਆਪਣੇ ਹਸਤਾਖਰ ਹਨ, ਇਸੇ ਥਾਂ 'ਤੇ ਸਸ਼ੋਭਿਤ ਹੈ। ਜਿੱਥੇ ਬੁਰਹਾਨਪੁਰ ਜਾ ਕੇ ਸਤਿਗੁਰੂ ਜੀ ਉਤਰੇ ਸਨ, ਉਥੇ ਸੰਤਾਂ ਨੇ ਪਹਿਲਾਂ ਹੀ ਇਕ ਧਰਮਸ਼ਾਲ ਬਣਵਾ ਰੱਖੀ ਸੀ, ਜੋ ਹੁਣ ਹਠੀ ਸਿੰਘ ਦਾ ਮੰਦਰ ਮਸ਼ਹੂਰ ਹੈ। ਬਹਾਦਰਸ਼ਾਹ ਵੀ ਨਾਲ ਸੀ। ਉਥੋਂ ਬਹਾਦਰ ਸ਼ਾਹ ਆਗਿਆ ਲੈ ਕੇ ਨਾਗਪੁਰ ਵਾਲੇ ਪਾਸੇ ਚਲਾ ਗਿਆ, ਕਿਉਂਕਿ ਉਸਨੇ ਉਥੋਂ ਗੋਲਕੁੰਡੇ ਨੂੰ ਜਾਣਾ ਸੀ ਕਿਉਂਕਿ ਉਥੇ ਬਹੁਤ ਦੇਰ ਦਾ ਜੰਗ ਚਲ ਰਿਹਾ ਸੀ। ਉਸਨੂੰ ਫਤਹਿ ਕਰਨਾ ਸੀ। ਇੱਥੇ ਹੀ ਯੋਗੀ ਜੀਵਨ ਦਾਸ ਸੰਤ ਮਿਲਿਆ ਜੋ ਵੱਡੀ ਉਮਰ ਦਾ ਸੀ। ਇਹ ਮਹਾਤਮਾ ਇੱਥੇ ਬੁਰਹਾਨਪੁਰ ਰਹਿ ਰਿਹਾ ਸੀ, ਜਿਸਦਾ ਸਤਿਗੁਰੂ ਜੀ ਨਾਲ ਮਿਲਾਪ ਹੋਇਆ। ਇਹ ਮਹਾਂਪੁਰਸ਼ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਲ ਆਸਾਮ ਦੀ ਯਾਤਰਾ ਵਿਚ ਸਤਸੰਗ ਕਰਦਾ ਰਿਹਾ ਤੇ ਇਕ ਵਾਰੀ ਆਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਵੀ ਕਰ ਗਿਆ ਸੀ।

ਇਸ ਕਰਕੇ ਗੁਰੂ ਜੀ ਦਾ ਇਸਦੇ ਨਾਲ ਪ੍ਰੇਮ ਸੀ। ਗੁਰੂ ਜੀ ਦੇ ਆਉਣ 'ਤੇ ਇਸਨੇ ਆਪਣੇ ਸੰਗੀਆਂ ਤੋਂ ਗੁਰੂ ਜੀ ਦੀ ਬਹੁਤ ਸੇਵਾ ਕਰਾਈ ਤੇ ਉਧਰ ਦਾਦੂ ਦੁਆਰੇ ਵਾਲਾ ਮਹੰਤ ਜੈਤਰਾਮ ਆਪਣੀ ਸਿੱਖੀ ਸੇਵਕੀ 'ਚ ਫਿਰਦਾ ਹੋਇਆ ਉਥੇ ਆਣ ਪਹੁੰਚਿਆ। ਇਹਨਾਂ ਦੋਨਾਂ ਮਹਾਤਮਾ ਨੇ ਸਤਿਗੁਰੂ ਜੀ ਦੀ ਮਰਜ਼ੀ ਅੱਗੇ ਜਾਣਦੀ ਸਮਝ ਕੇ ਪੁੱਛਿਆ ਕਿ ਆਪ ਕਿਸ ਤਰਫ ਜਾਵੋਗੇ ਤਾਂ ਸਤਿਗੁਰੂ ਜੀ ਨੇ ਕਿਹਾ ਅਸੀਂ ਅਮਰਾਵਤੀ, ਪਾਤਰ, ਬਸਮਤੀ ਆਦਿਕ ਸ਼ਹਿਰਾਂ ਦੀ ਸੈਰ ਕਰਦੇ ਹੋਏ ਗੋਦਾਵਰੀ ਗੰਗਾ ਦੇ ਕਿਨਾਰੇ ਤੇ ਪਹੁੰਚਾਂਗੇ। ਉਸ ਤੋਂ ਅੱਗੇ ਕਰਤਾਰ ਜਿਸ ਤਰਫ ਲੈ ਜਾਏਗਾ, ਉੱਧਰ ਨੂੰ ਜਾਵਾਂਗੇ। ਪਰ ਇਕ ਮਰਹੱਟਿਆਂ ਦੇ ਪੇਸ਼ਵਾ ਬਾਲਾ ਜੀ ਰਾਉ ਨੂੰ ਮਿਲਾਂਗੇ। ਉਸਦੇ ਆਦਮੀ ਵੀ ਸਾਡੇ ਕੋਲ ਆ ਚੁੱਕੇ ਹਨ। ਇਹ ਸੁਣ ਕੇ ਜੈਤਰਾਮ ਬੋਲਿਆ ਕਿ ਉਸ ਦੇਸ਼ ਦੀ ਸੈਰ ਕਰਦਾ ਮੈਂ ਇਕ ਵਾਰੀ ਗੋਦਾਵਰੀ ਦੇ ਕਿਨਾਰੇ ਨਾਂਦੇੜ ਸ਼ਹਿਰ ਪਹੁੰਚਿਆ ਸੀ। ਉਥੇ ਰਹਿਣ ਵਾਲੇ ਸਿੱਧ ਪੁਰਸ਼ ਲਖਮਣ ਬਾਲਾ ਨਰਾਇਣ ਦਾਸ, ਮਾਧੋਦਾਸ ਵੈਰਾਗੀ ਸੰਤ ਨੂੰ ਮੈਂ ਮਿਲਿਆ ਸੀ, ਜਿਸਨੇ ਪਹਿਲਾਂ ਤਾਂ ਮੇਰੀ ਬਹੁਤ ਸੇਵਾ ਕੀਤੀ। ਫਿਰ ਜਿਸ ਪਲੰਘੇ 'ਤੇ ਮੈਨੂੰ ਬਿਠਾਇਆ ਉਹ ਪਲੰਘ ਐਸਾ ਅਕਾਸ਼ ਨੂੰ ਉੱਠਿਆ ਤੇ ਉੱਪਰ ਜਾ ਕੇ ਮੂਧਾ ਕਰਵਾ ਦਿੱਤਾ ਤੇ ਮੈਂ ਹੇਠਾਂ ਪਲੰਘਾ ਉਤੇ ਆ ਡਿੱਗਿਆ। ਉਹ ਸਾਧੂ ਤੇ ਉਸਦੇ ਚੇਲੇ

ਤਾਲੀਆਂ ਮਾਰ-ਮਾਰ ਕੇ ਹੱਸੇ ਤੇ ਮੇਰਾ ਮਖ਼ੌਲ ਉਡਾਇਆ ਕਿ ਤੂੰ ਕੱਚੇ ਗੁਰੂ ਦਾ ਚੇਲਾ ਹੈਂ। ਤੇਰੇ ਕੋਲ ਪਲੰਘਾ ਰੋਕਣ ਜੋਗੀ ਵੀ ਤਾਕਤ ਨਹੀਂ ਹੈ। ਇਸ ਪ੍ਰਕਾਰ ਮੈਨੂੰ ਮਖ਼ੌਲ ਕਰਕੇ ਮੈਨੂੰ ਸ਼ਰਮਿੰਦਾ ਕੀਤਾ। ਇਸ ਲਈ ਤੁਸੀਂ ਉਥੇ ਨਾ ਜਾਣਾ। ਸਾਰੇ ਲੋਕ ਉਸਦੇ ਕੋਲੋਂ ਡਰਦੇ ਹਨ। ਉਹ ਜੋ ਕੁਝ ਚਾਹੁੰਦਾ ਉਹੀ ਕਰ ਵਿਖਾਉਂਦਾ ਹੈ। ਇਹ ਸੁਣ ਕੇ ਜਿਉਣ ਦਾਸ ਬੋਲਿਆ ਕਿ ਮਹਾਰਾਜ ਜੈਤਰਾਮ ਸੱਚ ਕਹਿੰਦਾ ਹੈ। ਉਹ ਵੱਡਾ ਹੰਕਾਰੀ ਕਰਾਮਾਤੀ ਹੈ। ਮੇਰੇ ਨਾਲ ਵੀ ਉਸਨੇ ਇਹੀ ਰਸੂਖ਼ ਕੀਤਾ ਸੀ। ਉਹਦੇ ਕੋਲ ੬੪ ਵਿਦਿਆ ਦੀ ਪੋਥੀ, ਇਕ ਲੂਣੀਏ ਸਿਧ ਵਾਲੀ ਦਸਦੇ ਹਨ। ਉਸਨੇ ਮੰਤਰ ਸਾਧ ਕੇ ਚਾਰ ਬੀਰ ਵੱਸ ਕਰ ਛੱਡੇ ਹਨ ਅਤੇ ਅੱਠਾਂ ਸਿਧੀਆਂ ਦਾ ਮਾਲਕ ਵੀ ਹੈ। ਹੋਰ ਸਾਰੇ ਉਹਦੇ ਵਿਚ ਗੁਣ ਹਨ। ਜਤ ਇੰਦਰ ਹੈ ਪਰ ਇਹ ਉਸਨੂੰ ਭੈੜੀ ਆਦਤ ਹੈ ਜੋ ਸੰਤਾਂ ਦਾ ਅਪਮਾਨ ਤੇ ਮਖ਼ੌਲ ਕਰਦਾ ਹੈ।

ਇਹ ਸੁਣ ਕੇ ਗੁਰੂ ਜੀ ਨੇ ਕਿਹਾ ਸੰਤੋ ! ਤੁਸੀਂ ਮਾਲਾ ਫੇਰਨ ਵਾਲੇ ਸੰਤ ਹੋ। ਅਸੀਂ ਬੀਰ ਰਸ ਲਿਬਾਸ ਧਾਰਨ ਕੀਤਾ ਹੈ। ਇਹੋ ਜਿਹੇ ਵਿਗੜਿਆਂ-ਤਿਗੜਿਆਂ ਨੂੰ ਸਵਾਰਨਾ ਸਾਡਾ ਕਰਤੱਵ ਹੈ। ਹੁਣ ਜੇ ਨਾ ਵੀ ਜਾਣਾ ਹੁੰਦਾ ਤਾਂ ਵੀ ਜਾਵਾਂਗੇ ਤੇ ਸਤਿਗੁਰੂ ਜੀ ਨੇ ਮੁਸਕਰਾ ਕੇ ਕਿਹਾ ਸੰਤੋ ! ਇਕ ਸੇਵਕ ਤੁਸੀਂ ਆਪਣਾ ਨਾਲ ਭੇਜੋ। ਆਪਣਾ ਤਾਂ ਸ਼ਾਇਦ ਮਿਲਾਪ ਨਾ ਹੋ ਸਕੇ, ਉਹ ਤੁਹਾਡਾ ਸੇਵਕ ਤੁਹਾਨੂੰ ਆ ਕੇ ਦੱਸੇ ਕਿ ਤੁਹਾਡੇ ਉਸ ਵੱਡੇ ਕਰਾਮਾਤੀ ਦਾ ਕੀ ਹਾਲ ਹੋਇਆ। ਹੰਕਾਰ ਕਰਨਾ ਗੁਰਮੁਖਾਂ ਦਾ ਧਰਮ ਨਹੀਂ, ਸਾਧੂ ਨੂੰ ਕਾਮ ਕਰੋਧ ਆਦਿਕ ਵਿਕਾਰ ਜਿੱਤਣੇ ਚਾਹੀਦੇ ਹਨ ਤੇ ਈਸ਼ਵਰ ਦਾ ਭਜਨ ਕਰਨਾ ਚਾਹੀਦਾ ਹੈ। ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ। ਤਨ ਹੰਗਤਾ ਛੱਡਣੀ, ਸਤਿਨਾਮ ਦਾ ਸਿਮਰਨ ਕਰਨਾ। ਪ੍ਰਭੂ ਦਾ ਗਿਆਨ ਧਿਆਨ ਧਾਰਨਾ, ਸਭ ਨੂੰ ਗੋਬਿੰਦ ਰੂਪ ਸਮਝ ਕੇ ਕਿਸੇ ਦਾ ਦਿਲ ਨਾ ਦੁਖਾਉਣਾ। ਸਭ ਵਿਚ ਪ੍ਰੇਮ ਵਧਾਉਣਾ, ਇਹ ਮੁਕਤੀ ਦੇ ਸਾਧਨ ਹਨ।

ਉਧਰ ਬਾਦਸ਼ਾਹ ਦੇ ਦੋ ਮੋਹਤਬਰ ਆਏ ਕਿਹਾ ਮਹਾਰਾਜ ਬਾਦਸ਼ਾਹ ਰੋਜ਼ ਰਾਤ-ਦਿਨ ਆਪ ਜੀ ਨੂੰ ਯਾਦ ਕਰਦਾ ਰਹਿੰਦਾ ਹੈ। ਕਿਰਪਾ ਕਰਕੇ ਦਰਸ਼ਨ ਦੇਵੋ। ਬਾਦਸ਼ਾਹ ਦੀ ਬੇਨਤੀ ਤੋਂ ਸਤਿਗੁਰੂ ਪਹਿਲਾਂ ਬੁਰਹਾਨ ਪੁਰੋਂ ਚਲ ਕੇ ਨਾਗਪੁਰ ਵੱਲ ਰਵਾਨਾ ਹੋ ਗਏ। ਅਨੇਕਾਂ ਨਗਰਾਂ ਨੂੰ ਤਾਰਦੇ ਹੋਏ ਸਵਨ, ਛੁਪਾਰਾ, ਨਾਗਪੁਰ ਆਦਿਕ ਸ਼ਹਿਰਾਂ ਚੋਂ ਲੰਘ ਕੇ ਅਮਰਾਵਤੀ ਪਾਸ ਬਹਾਦਰਸ਼ਾਹ ਨੂੰ ਜਾ ਮਿਲੇ। ਮਹਾਰਾਜ ਨੇ ਕਿਹਾ, ਬਰਹਾਨਪੁਰ ਦੀ ਸੰਗਤ ਸਾਨੂੰ ਆਉਣ ਨਹੀਂ ਸੀ ਦਿੰਦੀ, ਪਰ ਤੇਰੇ ਪ੍ਰੇਮ ਦੇ ਖਿੱਚੇ ਹੋਏ ਤੇਰੇ ਪਾਸ ਆਏ ਹਾਂ। ਬਹਾਦਰਸ਼ਾਹ ਨੇ ਮੋਹਰਾਂ ਦੀ ਥੈਲੀ ਧਰ ਕੇ ਮੱਥਾ ਟੇਕਿਆ। ਉਥੋਂ ਸਵਾਰ ਹੋ ਕੇ ਪਾਤਰੂ, ਬਸਮਤ ਆਦਿਕ ਸ਼ਹਿਰਾਂ ਤੋਂ ਹੁੰਦੇ ਹੋਏ ਹੰਗੋਲੀ ਪਹੁੰਚੇ। ਉਥੇ ਬਾਦਸ਼ਾਹ ਤਾਂ ਸਿੱਧਾ ਬਹੁਤ ਜਲਦੀ ਗੁਲਬਰਗ ਨੂੰ ਚਲਾ ਗਿਆ ਤੇ ਗੁਰੂ ਜੀ ਉਸ ਵੈਰਾਗੀ ਫ਼ਕੀਰ ਨੂੰ ਜਿਸਦੀ ਮਹਿਮਾ ਜੈਤ ਰਾਮ ਤੇ ਜੀਵਣ ਦਾਸ ਨੇ ਸੁਣਾਈ ਸੀ, ਉਸ ਨੂੰ ਵੇਖਣ ਵਾਸਤੇ ਨਾਂਦੇੜ ਸ਼ਹਿਰ ਵੱਲ ਰਵਾਨਾ ਹੋ ਗਏ।

ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਉਧਰੋਂ ਬਹਾਦਰਸ਼ਾਹ ਵੀ ਆ ਕੇ ਸਤਿਗੁਰੂ ਜੀ ਨੂੰ ਮਿਲਿਆ ਤੇ ਉਧਰ ਨਾਂਦੇੜ ਦੇ ਹਾਕਮ ਦੇ ਉਹ ਜਗ੍ਹਾ ਕਬਜ਼ੇ ਵਿਚ ਸੀ, ਜਿੱਥੇ ਸਤਿਗੁਰੂ ਜੀ ਉਤਰੇ ਸਨ। ਬਹਾਦਰਸ਼ਾਹ ਨੇ ਪੁੱਛਿਆ ਆਪ ਜੀ ਨੂੰ ਇਹ ਜਗ੍ਹਾ ਬੜੀ ਪਸੰਦ ਆਈ ਹੈ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਬਾਦਸ਼ਾਹ ਆਪਣੀ ਚੀਜ਼ ਹਰ ਇਕ ਨੂੰ ਪਸੰਦ ਹੁੰਦੀ ਹੈ। ਇਹ ਜਗ੍ਹਾ ਸਾਡੀ ਸਤਯੁੱਗ ਤੋਂ ਚਲੀ ਆ ਰਹੀ ਹੈ। ਇਸ ਗੱਲ ਦਾ ਜਦੋਂ ਨਾਂਦੇੜ ਦੇ ਹਾਕਮ ਨੂੰ ਪਤਾ ਲੱਗਾ ਜਿਸਦਾ ਨਾਮ ਫ਼ਿਰੋਜ਼ ਖ਼ਾਂ ਸੀ ਤਾਂ ਉਸਨੇ ਆ ਕਿਹਾ ਕਿ ਇਹ ਜਗ੍ਹਾ ਮੇਰੀ ਪੁਸ਼ਤ-ਦਰ-ਪੁਸ਼ਤ ਚਲੀ ਆ ਰਹੀ ਹੈ। ਤੁਸੀਂ ਕਿਵੇਂ ਕਹਿੰਦੇ ਹੋ ਕਿ ਤੁਹਾਡੀ ਹੈ। ਹਾਕਮ ਨਾਂਦੇੜ ਨੇ ਬਹਾਦਰਸ਼ਾਹ ਕੋਲ ਬੇਨਤੀ ਪੱਤਰ ਦੇ ਕੇ ਆਖਿਆ ਕਿ ਬਾਦਸ਼ਾਹ ਸਲਾਮਤ ! ਤੁਸੀਂ ਤਾਂ ਸਾਰੀ ਧਰਤੀ ਦੇ ਮਾਲਕ ਹੋ। ਤੁਹਾਡੇ ਅੱਗੇ ਤਾਂ ਮੈਂ ਭਾਵੇਂ ਉਜ਼ਰ ਨਹੀਂ ਕਰ ਸਕਦਾ। ਪਰ ਗੁਰੂ ਜੀ ਇਸ ਜ਼ਮੀਨ 'ਤੇ ਜੋ ਦਾਅਵਾ ਕਰਦੇ ਹਨ ਉਹ ਸਾਬਤ ਕਰਨ ਕਿ ਇਹ ਇਹਨਾਂ ਦੀ ਜਗ੍ਹਾ ਕਿਵੇਂ ਹੈ, ਨਹੀਂ ਤਾਂ ਇਥੇ ਇਲਾਕੇ ਦੇ ਕਿਸੇ ਬੰਦੇ ਨੂੰ ਵੀ ਪੁਛੋ ਕਿ ਪੁਸ਼ਤ ਦਰ ਪੁਸ਼ਤ ਮੇਰੀ ਜਗ੍ਹਾ ਚਲੀ ਆ ਰਹੀ ਹੈ।

ਬਹਾਦਰਸ਼ਾਹ ਨੇ ਗੁਰੂ ਜੀ ਨਾਲ ਗੱਲ ਕੀਤੀ ਕਿ ਮਹਾਰਾਜ ਜੇ ਆਪਾਂ ਧੱਕਾ ਕੀਤਾ ਤਾਂ ਤੁਹਾਡਾ ਤੇ ਮੇਰਾ ਅਪਜਸ ਹੋਵੇਗਾ। ਉਂਝ ਜਿੱਥੇ ਤੱਕ ਮੇਰਾ ਰਾਜ ਹੈ, ਆਪ ਹੀ ਉਸਦੇ ਮਾਲਕ ਹੋ ਕਿਉਂਕਿ ਇਹ ਰਾਜ ਮੇਰੇ ਕੋਲ ਆਪ ਜੀ ਦੀ ਹੀ

ਬਦੌਲਤ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਬਾਦਸ਼ਾਹ ਐਸੀ ਬਾਤ ਨਹੀਂ ਇਹ ਜਗ੍ਹਾ ਤਾਂ ਹੈ ਹੀ ਸਾਡੀ। ਰਹੀ ਗੱਲ ਇਸਦੇ ਸਬੂਤ ਦੇਣ ਦੀ ਤੂੰ ਨਾਂਦੇੜ ਦੇ ਹਾਕਮ ਨੂੰ ਕਹਿ ਕਿ ਮੁਫਤੀ ਕਾਜ਼ੀ ਲੈ ਆਵੇ। ਸਿਆਣੇ-ਸਿਆਣੇ ਬੰਦੇ ਦਿਓ ਮੈਂ ਉਹਨਾਂ ਦੇ ਸਾਹਮਣੇ ਸਾਬਤ ਕਰਾਂ ਕਿ ਇਹ ਜ਼ਮੀਨ ਮੇਰੀ ਕਿਵੇਂ ਹੈ। ਨਾਂਦੇੜ ਦੇ ਹਾਕਮ ਨੇ ਮੁਫਤੀ ਕਾਜ਼ੀ ਤੇ ਹੋਰ ਅਹੁਦੇਦਾਰ ਬੰਦੇ ਭੇਜੇ ਤਾਂ ਗੁਰੂ ਜੀ ਨੇ ਉਹਨਾਂ ਸਾਰਿਆਂ ਦੇ ਸਾਹਮਣੇ ਕਿਹਾ ਕਿ ਇਸ ਧਰਤੀ ਨੂੰ ਪੁੱਟੋ, ਸਾਡੇ ਪਿਛਲੇ ਜਨਮ ਦੇ ਚਿੰਨ੍ਹ ਨਿਕਲਣਗੇ। ਸਤਿਯੁੱਗ ਦੇ ਵਿਚ ਦੁਸ਼ਟ ਦਮਨ ਰੂਪ ਰਿਸ਼ੀ ਅਸੀਂ ਇੱਥੇ ਤਪ ਕੀਤਾ ਹੈ ਤੇ ਜਦੋਂ ਧਰਤੀ ਪੁੱਟੀ ਤਾਂ ਹੇਠਾਂ ਤੋਂ ਸੁਆਹ ਦਾ ਢੇਰ ਨਿਕਲਿਆ ਫੇਰ ਦੂਸਰੀ ਜਗ੍ਹਾ ਮਹਾਰਾਜ ਨੇ ਕਿਹਾ ਇਥੇ ਸਾਡਾ ਆਸਣ ਤੂੰਬਾ, ਬੈਰਾਗਣ ਤਪ ਦੇ ਪ੍ਰਤਾਪ ਕਰਕੇ ਉਸੇ ਤਰ੍ਹਾਂ ਪਏ ਸਨ ਜੋ ਖ਼ਰਾਬ ਨਹੀਂ ਸਨ ਹੋਏ। ਜਦੋਂ ਇਹ ਸਾਰੇ ਚਿੰਨ੍ਹ ਨਿਕਲੇ ਤਾਂ ਨਾਂਦੇੜ ਦਾ ਹਾਕਮ ਬੋਲਣ ਜੋਗਾ ਨਾ ਰਿਹਾ ਤੇ ਲਿਖਤੀ ਰੂਪ 'ਚ ਕਾਜ਼ੀ ਨੇ ਇਹ ਫ਼ੈਸਲਾ ਦੇ ਦਿੱਤਾ ਕਿ ਇਹ ਜਗ੍ਹਾ ਇਹਨਾਂ ਦੇ ਪਿਛਲੇ ਜਨਮ ਦੀ ਹੈ। ਫਿਰ ਵੀ ਸਤਿਗੁਰੂ ਜੀ ਨੇ ਜੋ ਉਸ ਸਮੇਂ ਦਾ ਮੁੱਲ ਬਣਦਾ ਸੀ, ਉਹ ਮੁੱਲ ਦੇ ਕੇ ਜਗਾ ਖ਼ਰੀਦੀ ਤੇ ਇੱਥੇ ਸਤਿਗੁਰੂ ਜੀ ਨੇ ਪੱਕਾ ਆਸਣ ਲੱਗਾ ਦਿੱਤਾ।

ਇਸੇ ਥਾਂ ਇਕ ਪੁਰਾਤਨ ਸਮੇਂ ਦੇ ਸਤਪੁਰਸ਼ਾਂ ਦੀ ਸਾਖੀ ਹੈ ਤੇ ਉਹਨਾਂ ਦਾ ਨਾਮ ਨੌਂ ਨੰਦ ਕਿਹਾ ਜਾਂਦਾ ਸੀ। ਜਿਨ੍ਹਾਂ ਸ਼ਕਤੀ ਦੇ ਵਾਸਤੇ ਆਪਣੇ ਗੁਰੂ ਬ੍ਰਹਮਾਨੰਦ ਪਾਸ ਇਹ ਜੋਦੜੀ ਕੀਤੀ ਕਿ ਸਾਨੂੰ ਜੰਮਣ-ਮਰਨ ਤੋਂ ਰਹਿਤ ਕਰੋ ਜੀ, ਦੁੱਖ ਰੂਪ ਸੰਸਾਰ ਤੋਂ ਛੁਟਕਾਰਾ ਕਰਾਵੋ। ਨੌਂ ਨੰਦਾਂ ਦੀ ਇਹ ਬੇਨਤੀ ਸੁਣ ਕੇ ਉਹਨਾਂ ਦੇ ਗੁਰੂ ਬ੍ਰਹਮਾਨੰਦ ਨੇ ਉੱਤਰ ਦਿੱਤਾ ਕਿ ਹੇ ਸ਼ਿਸ਼ੋ! ਮੈਂ ਤੁਹਾਨੂੰ ਮੁਕਤੀ ਦੇ ਸਾਧਨ ਦੱਸ ਸਕਦਾ ਹਾਂ। ਗਿਆਨ ਦੇ ਸਾਧਨ ਦੱਸ ਸਕਦਾ ਹਾਂ, ਪਰ ਮੁਕਤੀ ਦੇਣ ਦੀ ਮੇਰੀ ਸਮਰੱਥਾ ਨਹੀਂ ਹੈ। ਮੁਕਤੀ ਦੇਣ ਵਾਲਾ ਦਾਤਾ ਸਤਿਗੁਰੂ ਰੂਪ ਹੋ ਕੇ ਕਲਯੁੱਗ ਦੇ ਸਮੇਂ ਵਿਚ ਪ੍ਰਗਟ ਹੋਵੇਗਾ। ਉਸ ਨੇ ੧੦ ਜਾਮੇ ਧਾਰਨੇ ਹਨ। ਦਸਵੇਂ ਜਾਮੇ ਵਿਚ ਇਸ ਧਰਤੀ ਨੂੰ ਭਾਗ ਲਾਉਣ ਲਈ ਪਹੁੰਚੇਗਾ। ਸਤਿਯੁੱਗ ਦੇ ਵੇਲੇ ਦਾ ਪਿਛਲਾ ਤਪ ਅਸਥਾਨ ਇੱਥੇ ਲੱਭ ਕੇ ਸੁਸ਼ੋਭਿਤ ਹੋਵੇਗਾ। ਤੁਸੀਂ ਉਹਨਾਂ ਦੇ ਚਰਨਾਂ ਵਿਚ ਜਾ ਕੇ ਮੁਕਤੀ ਦੀ ਜਾਚਨਾ ਕਰਨੀ। ਉਹਨਾਂ ਦੇ ਦਰਸ਼ਨ ਕਰਨ ਤੋਂ ਸ਼ਾਂਤੀ ਪ੍ਰਾਪਤ ਹੋਵੇਗੀ ਅਤੇ ਉਹਨਾਂ ਦੀ ਰਸਨਾ ਤੋਂ ਗਿਆਨ ਸੁਣ ਕੇ ਪਰਮ ਪਦਵੀ 'ਤੇ ਪਹੁੰਚੋਗੇ।

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥*
*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥ ੧॥*

(ਗਉੜੀ ਬੈਰਾਗਣਿ, ਮਹਲਾ ੪ ਅੰਗ ੧੬੮)

ਉਨੀ ਦੇਰ ਤੁਸੀਂ ਇੰਤਜ਼ਾਰ ਕਰੋ। ਨੌਂ ਨੰਦਾਂ ਨੇ ਬੇਨਤੀ ਕੀਤੀ ਕਿ ਗੁਰੂ ਜੀ! ਉਨੀ ਦੇਰ ਅਸੀਂ ਸਰੀਰ ਧਾਰਦੇ ਰਹਾਂਗੇ ਕਿ ਸਾਨੂੰ ਜਨਮ 'ਚ ਇਹ ਸੋਝੀ ਬਣੀ ਰਹੇਗੀ ਤਾਂ ਬ੍ਰਹਮਾਨੰਦ ਨੇ ਕਿਹਾ ਕਿ ਤੁਹਾਡੇ ਇਹੀ ਸਰੀਰ ਬਣੇ ਰਹਿਣਗੇ। ਪਰਮੇਸ਼ਰ ਦੀ ਕ੍ਰਿਪਾ ਨਾਲ ਤੁਹਾਡੇ ਵਿਚ ਇਹ ਸ਼ਕਤੀ ਹੋਵੇਗੀ ਪ੍ਰਗਟ ਜਾਂ ਗੁਪਤ ਹੋਣ ਦੀ। ਜਦੋਂ ਚਾਹੋ ਉਦੋਂ ਪ੍ਰਗਟ ਹੋ ਜਾਇਆ ਕਰੋਗੇ, ਜਦੋਂ ਚਾਹੋ ਆਲੋਪ ਹੋ ਜਾਇਆ ਕਰੋਗੇ। ਫਿਰ ਨੌਂ ਨੰਦਾਂ ਨੇ ਆਪਣੇ ਗੁਰੂ ਬ੍ਰਹਮਾਨੰਦ ਨੂੰ ਕਿਹਾ ਸਾਨੂੰ ਕਿਵੇਂ ਪਤਾ ਚੱਲੇਗਾ ਕਿ ਇਹ ਉਹੀ ਹਨ ਜਿਨ੍ਹਾਂ ਨੇ ਸਾਨੂੰ ਮੁਕਤੀ ਦੇਣੀ ਹੈ ਤਾਂ ਬ੍ਰਹਮਾਨੰਦ ਜੀ ਨੇ ਇਕ ਗੁਟਕਾ ਨਿਸ਼ਾਨੀ ਦਿੱਤੀ ਤੇ ਕਿਹਾ ਤੁਹਾਨੂੰ ਮੁਕਤੀ ਦੇਣ ਵਾਲੇ ਸਤਿਗੁਰੂ ਇਹ ਗੁਟਕਾ ਤੁਹਾਡੇ ਕੋਲੋਂ ਮੰਗਣਗੇ ਤਾਂ ਤੁਸਾਂ ਸਮਝ ਲੈਣਾ ਕਿ ਸਾਡਾ ਮੁਕਤੀ ਦਾਤਾ ਆ ਗਿਆ ਹੈ। ਉਸ ਵੇਲੇ ਤੋਂ ਇਹ ਹਜ਼ੂਰ ਸਾਹਿਬ ਦੀ ਧਰਤੀ 'ਚ ਗੁਪਤ ਰੂਪ 'ਚ ਤਪ ਕਰਦੇ ਰਹੇ ਸਨ। ਇਹ ਨੌਂ ਨੰਦਾਂ ਦੇ ਨਾਂ ਤੇ ਹੀ ਇਸ ਪਵਿੱਤਰ ਸ਼ਹਿਰ ਦਾ ਨਾਮ ਨਾਂਦੇੜ ਪਿਆ। ਜਦੋਂ ਗੁਰੂ ਜੀ ਨੇ ਇੱਥੇ ਆਸਣ ਲਾ ਲਿਆ। ਸਤਿਗੁਰੂ ਜੀ ਦੇ ਆਉਣ ਨਾਲ ਜਿਸਮਾਨੀ ਲੋਕਾਂ 'ਤੇ ਤਾਂ ਅਸਰ ਪਿਆ ਹੀ, ਗੁਪਤ ਹੋ ਕੇ ਰਹਿਣ ਵਾਲੇ ਰੂਹਾਨੀ ਤਪੱਸਵੀਆਂ 'ਤੇ ਅਜਿਹਾ ਪ੍ਰਭਾਵ ਪਿਆ ਕਿ ਉਹ ਅਸਥੂਲ ਦੇਹ ਵਿਚ ਪ੍ਰਗਟ ਹੋ ਕੇ ਗੁਰੂ ਜੀ ਦੇ ਸਨਮੁਖ ਆਏ। ਆਪਣੇ ਗੁਰੂ ਦੀ ਦਿੱਤੀ ਹੋਈ ਪਰਖਣਾ ਕਸਵੱਟੀ ਉਹ ਗੁਟਕਾ ਜੋ ਗੁਪਤ ਕਰਕੇ ਰੱਖਿਆ ਹੋਇਆ ਸੀ, ਨਾਲ ਲਿਆਏ। ਜਦੋਂ ਗੁਰੂ ਜੀ ਦੇ ਸਨਮੁੱਖ ਹੋਏ ਤਾਂ ਸਤਿਗੁਰੂ ਜੀ ਨੇ ਬੜਾ ਸਤਿਕਾਰ ਦਿੱਤਾ ਅਤੇ ਕਿਹਾ ਆਉ ਮਹਾਂਪੁਰਸ਼ ਨੌਂ ਨੰਦੋ, ਮੇਰੀ ਇਕ ਅਮਾਨਤ ਤੁਹਾਡੇ

ਕੋਲ ਤੁਹਾਡੇ ਗੁਰੂ ਦੀ ਦਿੱਤੀ ਹੋਈ ਹੈ, ਉਹ ਮੈਨੂੰ ਦੇ ਦੇਵੋ। ਇਹ ਸੁਣਦਿਆਂ ਹੀ ਨੌ ਨੰਦ ਗਦਗਦ ਹੋ ਗਏ। ਗੁਟਕਾ ਗੁਰੂ ਜੀ ਦੀ ਭੇਟ ਕੀਤਾ, ਚਰਨਾਂ 'ਤੇ ਨਮਸ਼ਕਾਰ ਕੀਤੀ। ਆਪਣੇ ਗੁਰੂ ਦੇ ਕਹੇ ਹੋਏ ਬਚਨਾਂ ਅਨੁਸਾਰ ਮੁਕਤ ਹੋਣ ਲਈ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ, ਫਿਰ ਉਹਨਾਂ ਨੂੰ ਮੁਕਤੀ ਬਖ਼ਸ਼ੀ।

*ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥*

*ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥ ੨॥ ੩॥ ੩੬॥*

(ਕਾਨੜਾ ਮਹਲਾ ੫, ਅੰਗ : ੧੩੦੫)

ਉਹਨਾਂ ਦੇ ਕੋਲੋਂ ਜੋ ਗੁਟਕਾ ਲਿਆ ਸੀ ਉਸ ਗੁਟਕੇ ਦਾ ਉਲੱਥਾ, ਸਰਬਲੋਹ ਪ੍ਰਕਾਸ਼ ਗ੍ਰੰਥ ਹੈ, ਜੋ ਪੰਥ ਖਾਲਸੇ ਵਿਚ ਪ੍ਰਸਿੱਧ ਹੈ।

ਚਾਰ ਪੰਜ ਦਿਨ, ਗੋਦਾਵਰੀ 'ਤੇ ਇਸ਼ਨਾਨ ਕਰਕੇ ਗੋਦਾਵਰੀ ਨੂੰ ਮਾਣ ਬਖ਼ਸ਼ਿਆ। ਪੰਜਵੇਂ ਦਿਨ ਗੁਰੂ ਜੀ ਉਸ ਨਰਾਇਣ ਦਾਸ (ਮਾਧੋ ਦਾਸ ਵੈਰਾਗੀ) ਨੂੰ ਮਿਲਣ ਵਾਸਤੇ ੨੦ ਕੁ ਸਿੰਘਾਂ ਦੇ ਸਮੇਤ ਉਸ ਦੇ ਬਗ਼ੀਚੇ ਵਿਚ ਜਾ ਬਿਰਾਜੇ। ਮਾਧੋ ਦਾਸ ਉਥੇ ਨਹੀਂ ਸੀ। ਪਲੰਘਾ ਸਜਿਆ ਵੇਖ ਕੇ, ਸਤਿਗੁਰੂ ਜੀ ਆਪ ਹੀ ਉਸਦੇ ਉੱਪਰ ਜਾ ਬਿਰਾਜੇ।

ਮਾਧੋਦਾਸ ਬੈਰਾਗੀ ਦੇ ਚੇਲਿਆਂ ਨੂੰ ਇਹ ਗੱਲ ਚੰਗੀ ਨਾ ਲੱਗੀ ਤੇ ਸਿੰਘਾਂ ਦੀਆਂ ਮਨਮਾਨੀਆਂ ਵੇਖ ਕੇ ਮਾਧੋ ਦਾਸ ਬੈਰਾਗੀ ਦੇ ਚੇਲੇ ਭੈਅਭੀਤ ਹੋ ਗਏ, ਪਰ ਕੁਝ ਵੀ ਕਹਿਣ ਦੀ ਹਿੰਮਤ ਨਾ ਪਈ। ਉਹਨਾਂ ਡਰੇ ਹੋਇਆਂ ਨੇ ਜਾ ਕੇ ਮਾਧੋ ਦਾਸ ਬੈਰਾਗੀ ਨੂੰ ਦੱਸਿਆ ਕਿ ਕੋਈ ਬਾਗ਼ ਵਿਚ ਰਾਜਿਆਂ ਵਰਗੀ ਸ਼ੋਭਾ ਵਾਲਾ ਆਣ ਬਿਰਾਜਿਆ ਹੈ। ਬਿਨਾਂ ਪੁੱਛੇ ਤੁਹਾਡੇ ਪਲੰਘੇ 'ਤੇ ਬੈਠ ਗਿਆ ਹੈ। ਇਹ ਸ਼ਖ਼ਸ ਨਾ ਤਾਂ ਡਰਨ ਵਾਲਾ ਲੱਗਦਾ ਹੈ ਅਤੇ ਨਾ ਹੀ ਇਸਦੇ ਸਾਥੀ ਡਰਨ ਵਾਲੇ ਹਨ। ਇਸ ਦੇ ਬਾਰੇ ਕੁਝ ਸੋਚੋ ਤਾਂ ਮਾਧੋ ਦਾਸ ਨੇ ਗ਼ੁੱਸੇ ਵਿਚ ਆ ਕੇ ਕਿਹਾ ਕਿ ਮਨ ਮਰਜ਼ੀ ਕਰਨ ਦਾ ਮੈਂ ਹੁਣੇ ਹੀ ਇਹਨਾਂ ਨੂੰ ਸੁਆਦ ਦਿਖਾਉਂਦਾ ਹਾਂ।

ਗਿਆਨੀ ਗਿਆਨ ਸਿੰਘ ਜੀ ਦੀ ਤਵਾਰੀਖ਼ ਅਨੁਸਾਰ ੧੭੬੪ ਬਿ: ਦਾ ਵਾਕਿਆ ਹੈ। ਉਹ ਆਪਣੀ ਕਰਾਮਾਤ ਅਨੁਸਾਰ ਜਿਵੇਂ ਬਾਕੀ ਦੇ ਮਹਾਤਮਾ ਨੂੰ ਪਲੰਘੇ 'ਤੇ ਬਿਠਾ ਕੇ ਆਪਣੀ ਕਰਾਮਾਤ ਨਾਲ ਧਰਤੀ ਤੋਂ ਕਾਫ਼ੀ ਉੱਚਾ ਲਿਜਾ ਕੇ ਪਲੰਘਾ ਮੂਧਾ ਮਾਰ ਦਿੰਦਾ ਸੀ ਤੇ ਚੇਲਿਆਂ ਸਮੇਤ ਤਾੜੀ ਮਾਰ ਕੇ ਹੱਸਦਾ ਸੀ ਕਿ ਤੂੰ ਕੱਚੇ ਗੁਰੂ ਦਾ ਚੇਲਾ ਹੈਂ। ਇਹ ਆਦਤ ਇਸਨੂੰ ਬੜੀ ਪੁਰਾਣੀ ਪਈ ਹੋਈ ਸੀ। ਅੱਜ ਇਸ ਦੇ ਹੰਕਾਰ ਨੂੰ ਤੋੜਨ ਵਾਲੇ ਮਹਾਂਬਲੀ ਸਤਿਗੁਰੂ ਜੀ ਪਲੰਘੇ 'ਤੇ ਬੈਠੇ ਹਨ। ਇਧਰ ਇਸਨੇ ਆਪਣੀ ਸ਼ਕਤੀ ਨਾਲ ਬੀਰ ਭੇਜੇ, ਬੀਰਾਂ ਨੇ ਆ ਕੇ ਸਿੰਘਾਂ ਨੂੰ ਪਹਿਲਾਂ ਤਾਂ ਬਹੁਤ ਭੈਅ ਦਿੱਤਾ। ਗੁਰੂ ਜੀ ਨੇ ਭਾਈ ਦਇਆ ਸਿੰਘ ਨੂੰ ਆਪਣਾ ਮੁਬਾਰਕ ਤੀਰ ਦੇ ਕੇ ਕਿਹਾ ਕਿ ਸਿੱਖਾਂ ਦੇ ਚੁਫੇਰੇ ਤੀਰ ਨਾਲ ਲਕੀਰ ਕੱਢ ਦਿਉ ਅਤੇ ਨਾਲ ਕਿਹਾ ਕਿ ਅਗੰਮੀ ਬਾਣੀ ਦੀ ਇਹ ਤੁਕ ਪੜ੍ਹਦੇ ਜਾਣਾ।

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*

*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥ ੧॥*

(ਬਿਲਾਵਲੁ ਮਹਲਾ ੫, ਅੰਗ ੮੧੯)

ਅਤੇ ਲਕੀਰ ਕੱਢ ਕੇ ਸਤਿ ਸ੍ਰੀ ਅਕਾਲ ਉਚਾਰੋ। ਇਉਂ ਸਿੱਖ ਨਿਰਖ਼ੌਫ਼ ਹੋ ਗਏ। ਭਾਈ ਦਇਆ ਸਿੰਘ ਜੀ ਨੇ ਚਾਰ ਚੁਫੇਰੇ ਲੀਕ ਕੱਢ ਦਿੱਤੀ। ਪਲੰਘ ਨੂੰ ਬੀਰਾਂ ਨੇ ਬਥੇਰਾ ਉਲਟਾਉਣਾ ਚਾਹਿਆ। ਜਦੋਂ ਥੋੜ੍ਹਾ ਜਿਹਾ ਪਲੰਘ ਹਿੱਲਿਆ ਤਾਂ ਤੀਰ ਨਾਲ ਪਲੰਘ ਨੂੰ ਦੱਬ ਕੇ ਸਤਿਗੁਰੂ ਜੀ ਨੇ ਬਚਨ ਕੀਤਾ ਟਿਕਿਆ ਰਹੋ, ਫੇਰ ਬਥੇਰਾ ਜ਼ੋਰ ਮਾਧੋ ਦਾਸ ਨੇ ਲਗਾਇਆ ਪਰ ਪਲੰਘ ਨਾ ਹਿੱਲਿਆ। ਜਦੋਂ ਸਾਰੀ ਤਾਕਤ ਹਾਰ ਬੈਠਾ। ਫੇਰ ਸਤਿਗੁਰੂ ਜੀ ਅੱਗੇ ਹੱਥ ਜੋੜ ਕੇ ਆਣ ਖੜਾ ਹੋਇਆ ਤਾਂ ਸਤਿਗੁਰੂ ਜੀ ਨੇ ਪੁੱਛਿਆ ਤੂੰ ਕੌਣ ਹੈਂ। ਉਸਦੇ ਮੂੰਹੋਂ ਬੇਵਸ ਹੋ ਕੇ ਨਿਕਲਿਆ ਮੈਂ ਆਪ ਜੀ ਦਾ ਬੰਦਾ ਹਾਂ ਤਾਂ ਗੁਰੂ ਜੀ ਨੇ ਕਿਹਾ ਜੇ ਬੰਦਾ ਹੈਂ ਤਾਂ ਬੰਦਿਆ ਵਾਲੇ ਕਰਮ ਕਰ। ਸਤਿਗੁਰੂ ਜੀ ਨੇ ਆਖਿਆ ਸੱਚਾ ਬੰਦਾ ਉਹ ਹੁੰਦਾ ਹੈ ਜੋ ਮਾਲਕ

ਦੀ ਬੰਦਗੀ ਪੂਰੀ ਕਰ ਦਿਖਾਵੇ ਤਾਂ ਸਤਿਗੁਰੂ ਜੀ ਦੇ ਦੋਵੇਂ ਚਰਨਾਂ 'ਤੇ ਆਪਣਾ ਸੀਸ ਰੱਖ ਕੇ ਭੁੱਲਾਂ ਬਖ਼ਸ਼ਾਈਆਂ।

ਜਦੋਂ ਸਤਿਗੁਰੂ ਜੀ ਦੇ ਨਾਲ ਬੰਦੇ ਦਾ ਮਿਲਾਪ ਹੋਇਆ ਤਾਂ ਆਪਣੀ ਸ਼ਕਤੀ ਗੁਰੂ ਜੀ ਦੇ ਅੱਗੇ ਤੁਛ ਜਾਣੀ ਅਤੇ ਸਰਨਾਗਤ ਹੋ ਗਿਆ। ਸਤਿਗੁਰੂ ਜੀ ਨੇ ਉਸਨੂੰ ਕਿਹਾ ਕਿ ਤੂੰ ਰਿੱਧੀਆਂ ਸਿੱਧੀਆਂ ਸ਼ਕਤੀਆਂ ਆਪਣੀ ਪੂਜਾ-ਮੰਨਤਾ ਲਈ ਕਰਾ ਰਿਹਾ ਹੈਂ। ਜੋ ਹੰਕਾਰ ਦਾ ਪ੍ਰਤੀਕ ਹੈ। ਇਹਨਾਂ ਸ਼ਕਤੀਆਂ ਨਾਲ ਤੂੰ ਬਹੁਤ ਸਾਰੇ ਸਾਧੂਆਂ ਦਾ ਅਪਮਾਨ ਕੀਤਾ। ਭਾਵੇਂ ਉਹ ਰਿੱਧੀਆਂ-ਸਿੱਧੀਆਂ ਦੇ ਮਾਲਕ ਨਹੀਂ ਸਨ, ਪਰ ਪਰਮਾਤਮਾ ਦੇ ਰਾਹ 'ਤੇ ਤੁਰੇ ਹੋਇਆਂ ਦਾ ਨਿਰਾਦਰ ਕਿਉਂ। ਇਥੇ ਇਹ ਸਾਬਤ ਹੁੰਦਾ ਹੈ ਕਿ ਤੇਰੀ ਮਤ ਅਜੇ ਕੱਚੀ ਹੈ। ਤੂੰ ਇੱਥੇ ਕਦੋਂ ਦਾ ਰਹਿ ਰਿਹਾ ਹੈਂ? ਤਾਂ ਬੰਦੇ ਨੇ ਉੱਤਰ ਦਿੱਤਾ ਕਿ ਇਹ ਆਸ਼ਰਮ ਮੇਰੇ ਗੁਰੂ ਦਾ ਸੀ। ਜਦ ਤੋਂ ਉਹ ਬੈਕੁੰਠ ਧਾਮ ਪਧਾਰੇ, ਉਦੋਂ ਤੋਂ ਮੈਂ ਇਸ ਆਸ਼ਰਮ 'ਚ ਉਹਨਾਂ ਦੀ ਜਗ੍ਹਾ ਪੱਕੇ ਤੌਰ ਤੇ ਰਹਿ ਰਿਹਾ ਹਾਂ, ਜਿਸਨੇ ਬੜਾ ਭਾਰੀ ਤਪ ਕੀਤਾ ਹੈ ਤਾਂ ਗੁਰੂ ਜੀ ਨੇ ਪੁੱਛਿਆ ਕਿ ਇਸ ਆਸ਼ਰਮ ਦਾ ਮਾਲਕ ਤੇਰਾ ਗੁਰੂ ਹੁਣ ਕਿੱਥੇ ਹੈ? ਤਾਂ ਬੰਦੇ ਨੇ ਕਿਹਾ ਜੀ ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਉਹ ਬੈਕੁੰਠ ਧਾਮ ਚਲੇ ਗਏ ਹਨ। ਤਾਂ ਸਤਿਗੁਰੂ ਜੀ ਨੇ ਕਿਹਾ ਤੂੰ ਮਰਨੇ ਨੂੰ ਹੀ ਬੈਕੁੰਠ ਮੰਨਦਾ ਹੈਂ। ਇਹ ਮੈਂ ਤੈਨੂੰ ਇਸ ਲਈ ਪੁੱਛ ਰਿਹਾ ਹਾਂ ਕਿ ਤੂੰ ਹੀ ਕੱਚਾ ਨਹੀਂ ਤੇਰਾ ਤਾਂ ਗੁਰੂ ਵੀ ਕੱਚਾ ਸੀ। ਇਹ ਤੇਰਾ ਨਿਸ਼ਚਾ ਮਿਥਿਆ ਹੈ ਕਿ ਗੁਰੂ ਬੈਕੁੰਠ ਵਿਚ ਪਹੁੰਚ ਗਿਆ। ਤੇਰਾ ਗੁਰੂ ਤਾਂ ਇਥੇ ਚੁਰਾਸੀ ਵਿਚ ਹੀ ਚੱਕਰ ਕੱਟ ਰਿਹਾ ਹੈ। ਤਾਂ ਬੰਦੇ ਨੇ ਕਿਹਾ ਕਿ ਮੈਨੂੰ ਨਿਸ਼ਚਾ ਕਿਵੇਂ ਆਵੇ? ਤਾਂ ਗੁਰੂ ਜੀ ਨੇ ਸਾਹਮਣੇ ਬ੍ਰਿਛ ਵੱਲ ਇਸ਼ਾਰਾ ਕਰਦੇ ਹੋਏ ਦੱਸਿਆ ਕਿ ਉਹ ਲਾਲ ਰੰਗ ਦੇ ਫਲ ਵਿਚ ਤੇਰਾ ਗੁਰੂ ਕੀੜਾ ਬਣ ਕੇ ਬੈਠਿਆ ਹੋਇਆ ਹੈ। ਇਥੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਬੰਦੇ ਦੇ ਗੁਰੂ ਦੀ ਵਾਸ਼ਨਾ ਮਰਨ ਵੇਲੇ ਫਲ ਵਿਚ ਚਲੀ ਗਈ ਸੀ, ਜਿਸ ਕਰਕੇ ਉਸਨੂੰ ਫਲ ਦਾ ਕੀੜਾ ਬਣਨਾ ਪਿਆ। ਕਿਉਂਕਿ ਵਾਸ਼ਨਾ ਅਗਲੇ ਜਨਮ ਦਾ ਬੀਜ ਹੈ। ਗੁਰੂ ਜੀ ਨੇ ਬੰਦੇ ਨੂੰ ਕਹਿ ਕੇ ਫਲ ਤੁੜਵਾਇਆ। ਜਦੋਂ ਫਲ ਤੋੜ ਕੇ ਭੰਨਿਆ ਤਾਂ ਉਸ ਵਿਚੋਂ ਕੀੜਾ ਨਿਕਲ ਆਇਆ। ਬੰਦੇ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੈਂ ਕਿਵੇਂ ਜਾਣਾ ਕਿ ਇਹ ਕੀੜਾ ਹੀ ਪਿਛਲੇ ਜਨਮ ਦਾ ਮੇਰਾ ਗੁਰੂ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਆਪਣੇ ਗੁਰੂ ਦਾ ਨਾਮ ਲੈ ਕੇ ਅਵਾਜ਼ ਮਾਰ ਤੇ ਅੱਗੋਂ ਇਸ਼ਾਰੇ ਨਾਲ ਤੈਨੂੰ ਤੇਰਾ ਗੁਰੂ ਉੱਤਰ ਦੇਵੇਗਾ। ਜਦੋਂ ਬੰਦੇ ਨੇ ਆਵਾਜ਼ ਮਾਰੀ ਤਾਂ ਕੀੜਾ ਹਰਕਤ ਵਿਚ ਆਇਆ। ਇਸ਼ਾਰੇ ਨਾਲ ਮਾਨੋਂ ਸਮਝਾ ਰਿਹਾ ਸੀ ਕਿ ਮੈਂ ਹੀ ਤੇਰਾ ਗੁਰੂ ਹਾਂ। ਫਿਰ ਬੰਦੇ ਨੂੰ ਪੂਰਨ ਰੂਪ ਵਿਚ ਨਿਸ਼ਚਾ ਹੋ ਗਿਆ ਤੇ ਗੁਰੂ ਜੀ ਦੇ ਚਰਨ ਫੜੇ ਕਿ ਮੈਨੂੰ ਬੜੀ ਲਾਜ ਹੈ। ਜਿਸ ਮਹਾਤਮਾ ਦੀ ਮੈਂ ਗੱਦੀ 'ਤੇ ਬੈਠਾ ਹਾਂ, ਉਹ ਜਨਮਾਂ ਵਿਚ ਧੱਕੇ ਖਾਂਦਾ ਫਿਰਦਾ ਹੈ। ਆਪ ਜੀ ਸਮਰੱਥ ਹੋ। ਮੇਰੇ ਗੁਰੂ ਦੀ ਕਲਿਆਣ ਕਰੋ।

ਬੰਦੇ ਦੀ ਬੇਨਤੀ ਮੰਨ ਕੇ ਸਮਰੱਥ ਗੁਰੂ ਨੇ ਕਿਰਪਾ ਕਰਕੇ ਮੋਖਸ਼ ਨੂੰ ਪ੍ਰਾਪਤ ਕਰਾ ਦਿੱਤਾ। ਉਸੇ ਛਿਨ ਉਸ ਦੀ ਜੀਵ ਆਤਮਾ ਨੂੰ ਲੈਣ ਵਾਸਤੇ ਦੇਵਤੇ ਬਿਬਾਨ ਲੈ ਕੇ ਆ ਗਏ। ਉਸ ਨੂੰ ਬਿਬਾਨ ਵਿਚ ਬਿਠਾ ਕੇ ਸੱਚਖੰਡ ਲੈ ਤੁਰੇ। ਉਸਨੇ ਦੋਵੇਂ ਹੱਥ ਜੋੜ ਕੇ ਨਮਸ਼ਕਾਰ ਕੀਤੀ। ਗੁਰੂ ਜੀ ਦਾ ਧੰਨਵਾਦ ਕੀਤਾ ਤੇ ਬੰਦੇ ਨੂੰ ਕਿਹਾ ਕਿ ਤੇਰੇ ਕਾਰਨ ਮੇਰੀ ਕਲਿਆਣ ਹੋਈ ਹੈ। ਤੈਨੂੰ ਸਮਰੱਥ ਗੁਰੂ ਪ੍ਰਾਪਤ ਹੋਇਆ ਜੋ ਮੈਨੂੰ ਮੇਰੇ ਜੀਵਨ ਕਾਲ ਵਿਚ ਨਹੀਂ ਮਿਲਿਆ। ਤੂੰ ਇਹਨਾਂ ਦੇ ਚਰਨ ਨਾ ਛੱਡੀਂ। ਇਹ ਕਹਿ ਕੇ ਬੰਦੇ ਦਾ ਗੁਰੂ ਸੱਚਖੰਡ ਚਲਿਆ ਗਿਆ। ਇਸ ਤਰ੍ਹਾਂ ਦਿਨੋਂ-ਦਿਨ ਬੰਦੇ ਦਾ ਪ੍ਰੇਮ ਗੁਰੂ ਜੀ ਪ੍ਰਤੀ ਅਧਿਕ ਹੁੰਦਾ ਗਿਆ ਅਤੇ ਗੁਰੂ ਜੀ ਦਾ ਅਨਿੰਨ ਸੇਵਕ ਹੋ ਗਿਆ ਤੇ ਉਸੇ ਵੇਲੇ ਗੁਰੂ ਜੀ ਨੂੰ ਬੰਦਗੀ ਪੁੱਛੀ। ਮਹਾਰਾਜ ਜੀ ਨੇ ਸੱਜਾ ਹੱਥ ਉਸਦੀ ਪਿੱਠ 'ਤੇ ਰੱਖਿਆ ਜਿਸਨੂੰ ਵਿਭੂਤੀ ਮਲੀ ਹੋਈ ਸੀ। ਜਟਾਵਾਂ ਖਿਲਰੀਆਂ ਹੋਈਆਂ ਸਨ। ਉਸਨੂੰ ਗੁਰਬਾਣੀ ਅਨੁਸਾਰ ਪਹਿਲਾਂ ਤਾਂ ਉਪਦੇਸ਼ ਦਿੱਤਾ ਕਿ ਗੁਰਬਾਣੀ ਵਿਚ ਬੰਦੇ ਦਾ ਸਰੂਪ ਲੱਖਣ ਕੀਤਾ ਹੈ।

*ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥੧॥ ਰਹਾਉ॥*

(ਗਉੜੀ ਕਬੀਰ ਜੀ, ਅੰਗ ੩੩੮)

*ਬੰਦਉ ਹੋਇ ਬੰਦਗੀ ਗਹੈ॥ ਬੰਦਕ ਹੋਇ ਬੰਧ ਸੁਧਿ ਲਹੈ॥*

(ਗਉੜੀ ਕਬੀਰ ਜੀ, ਅੰਗ ੩੪੧)

*ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥ ੪॥ ੨॥ ੩੬॥*

(ਆਸਾ ਘਰੁ ੬ ਮਹਲਾ ੧, ਅੰਗ ੩੫੯)

*ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥*

(ਵਾਰ ਆਸਾ ਸਲੋਕ ਮਹਲਾ ੧, ਅੰਗ ੪੬੫)

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥*
*ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥ ੧॥ ਰਹਾਉ॥*

(ਬਾਣੀ ਭਗਤਾ ਕੀ ਕਬੀਰ ਜੀ, ਅੰਗ ੭੨੭)

ਗੁਰੂ ਜੀ ਨੇ ਅਧਿਕਾਰੀ ਜਾਣ ਕੇ ਫੇਰ ਉਸਨੂੰ ਪਿਆਰ ਨਾਲ ਬਿਠਾਇਆ ਤੇ ਭਾਈ ਦਇਆ ਸਿੰਘ ਨੂੰ ਹੁਕਮ ਕੀਤਾ ਕਿ ਸਾਰਾ ਵਿਰਤਾਂਤ ਇਸਨੂੰ ਖੋਲ੍ਹ ਕੇ ਦੱਸ ਦਿਓ ਤਾਂ ਭਾਈ ਦਇਆ ਸਿੰਘ ਜੀ ਨੇ ਪਹਿਲਾਂ ਤਾਂ ਉਸਨੂੰ ਇਹ ਉਪਦੇਸ਼ ਦਿੱਤਾ ਕਿ ਗੁਰੂ ਜੀ ਜੋ ਤੇਰੇ ਲਾਇਕ ਸਮਝ ਕੇ ਟਹਿਲ ਦੱਸਣ, ਸਤਬਚਨ ਕਹਿ ਕੇ ਉਸ ਕਾਰਜ ਨੂੰ ਕਰਨਾ ਤੇਰੀ ਬੰਦਗੀ ਹੈ। ਇਹ ਸੁਣ ਕੇ ਸੌਹ ਖਾ ਕੇ ਆਖਿਆ ਕਿ ਮੈਂ ਹੁਣ ਗੁਰੂ ਦਾ ਬੰਦਾ ਹੋ ਚੁੱਕਾ ਹਾਂ। ਤਨ, ਮਨ, ਧਨ ਗੁਰੂ ਦੇ ਅਰਪਣ ਕਰ ਦਿੱਤਾ ਹੈ। ਜਿੱਥੇ ਚਾਹੁਣ ਲਗਾ ਦੇਣ। ਫੇਰ ਭਾਈ ਦਇਆ ਸਿੰਘ ਜੀ ਨੇ ਸਾਰੀ ਕਥਾ ਚਾਰੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ, ਮਾਛੀਵਾੜੇ ਦੇ ਜੰਗਲਾਂ ਵਿਚ ਜਾਮਾ ਲੀਰੋ-ਲੀਰ ਹੋ ਜਾਣ 'ਤੇ ਧੀਰਜਤਾ ਨਹੀਂ ਤਿਆਗੀ, ਨਿਰਭੈਤਾ ਨਾਲ ਧਰਮ ਦੇ ਵਾਸਤੇ ਹਿੰਦੁਸਤਾਨ ਦੀ ਸਰਕਾਰ ਨਾਲ ਲੜਦੇ ਰਹੇ ਜੋ ਸਮੇਂ ਦੇ ਬਦਲਣ ਨਾਲ ਬਹਾਦਰਸ਼ਾਹ ਵਰਗੇ ਚਰਨ ਸੇਵਕ ਬਣ ਚੁੱਕੇ ਹਨ। ਬਹਾਦਰਸ਼ਾਹ ਨੂੰ ਰਾਜ ਦਵਾਉਣ ਵੇਲੇ ਜੋ ਬਚਨ ਕੀਤਾ ਸੀ, ਬਹਾਦਰਸ਼ਾਹ ਉਸ ਤੋਂ ਫਿਰ ਗਿਆ ਹੈ। ਸਤਾਰਾਂ ਬੰਦੇ ਅਤਿ ਦਰਜੇ ਦੇ ਜ਼ਾਲਮ ਜਿੰਨ੍ਹਾਂ ਨੂੰ ਕਰਮਾਂ ਦੇ ਫਲ ਗੁਰੂ ਜੀ ਭੁਗਤਾਉਣਾ ਚਾਹੁੰਦੇ ਹਨ। ਇਹ ਸੇਵਾ ਹਿੰਦੁਸਤਾਨ ਦੇ ਬਾਦਸ਼ਾਹ ਦੇ ਕਰਮਾਂ ਵਿਚ ਨਹੀਂ ਸੀ ਕਿ ਸੇਵਾ ਕਰਕੇ ਜਸ ਲੈਂਦਾ। ਉਹ ਸੇਵਾ ਗੁਰੂ ਜੀ ਹੁਣ ਆਪਣੇ ਕਿਸੇ ਬੰਦੇ ਤੋਂ ਲੈਣੀ ਚਾਹੁੰਦੇ ਹਨ ਅਤੇ ਬਾਦਸ਼ਾਹ ਦੇ ਸਨਮੁੱਖ ਕਹਿ ਆਏ ਹਨ ਕਿ ਜੋ ਤੇਰੇ ਲਈ ਇਹ ਸੇਵਾ ਮਾਮੂਲੀ ਸੀ ਤੂੰ ਨਹੀਂ ਕੀਤੀ। ਤੂੰ ਤਾਂ ਹਿੰਦੁਸਤਾਨ ਦਾ ਬਾਦਸ਼ਾਹ ਹੈਂ ਇਹ ਸੇਵਾ ਮੈਂ ਆਪਣੇ ਕਿਸੇ ਵੀ ਬੰਦੇ ਤੋਂ ਭੇਜ ਕੇ ਲੈ ਸਕਦਾ ਹਾਂ। ਸੋ ਇਹ ਸੇਵਾ ਗੁਰੂ ਜੀ ਹੁਣ ਤੇਰੇ ਕੋਲੋਂ ਲੈਣੀ ਚਾਹੁੰਦੇ ਹਨ। ਤਾਂ ਉਸਨੇ ਹੱਥ ਜੋੜ ਕੇ ਸਤ ਬਚਨ ਕਿਹਾ। ਪੰਜ ਸੱਤ ਦਿਨ ਗੁਰੂ ਜੀ ਦੇ ਨਾਲ ਰਹਿ ਕੇ ਇਕ ਜਾਨ ਹੋ ਗਿਆ। ਗੁਰੂ ਜੀ ਸ਼ਿਕਾਰ ਨੂੰ ਚੜ੍ਹਨ, ਜੀਵਾਂ ਦਾ ਉਧਾਰ ਕਰਨ, ਮਾਧੋ ਦਾਸ ਵੀ ਨਾਲ ਰਹੇ, ਸ਼ਸਤਰ ਵਿੱਦਿਆ ਭਾਵੇਂ ਮਾਧੋਦਾਸ ਪਹਿਲਾਂ ਵੀ ਜਾਣਦਾ ਸੀ, ਪਰ ਸਤਿਗੁਰੂ ਜੀ ਨੇ ਨਿਸ਼ਾਨੇ ਵਿਚ ਐਸਾ ਨਿਪੁੰਨ ਕੀਤਾ ਕਿ ਨਿਸ਼ਾਨੇ ਵਿਚ ਸਾਰੇ ਸਿੰਘਾਂ ਤੋਂ ਅੱਗੇ ਲੰਘ ਗਿਆ। ਗੁਰੂ ਜੀ ਨੇ ਇਸਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਬਹਾਦਰ ਨਾਮ ਰੱਖਿਆ ਤੇ ਬਹਾਦਰੀ ਦਾ ਖ਼ਿਤਾਬ ਦਿੱਤਾ ਤੇ ਪੰਜਾਬ ਵਿਚ ਜਾ ਕੇ ਜ਼ੁਲਮੀਆਂ ਨੂੰ ਸੋਧਣ ਦਾ ਹੁਕਮ ਕਰ ਦਿੱਤਾ ਅਤੇ ਕਿਹਾ ਕਿ ਦੁਸ਼ਟਾਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਦੇ, ਅਸੀਂ ਤੈਨੂੰ ਸਾਰੇ ਪੰਥ ਦਾ ਮੁਖੀ ਕੀਤਾ। ਵਰ ਦਿੱਤਾ ਤੂੰ ਬੰਦਾ ਨਹੀਂ ਬੁਲੰਦਾ ਹੋਇਆ। ਮਹਾਰਾਜ ਨੇ ਵਰ ਦਿੱਤੇ- ਤੇਰੇ ਸਾਹਮਣੇ ਕੋਈ ਵੈਰੀ ਨਹੀਂ ਰਹੇਗਾ। ਉਸਨੇ ਬੇਨਤੀ ਕੀਤੀ ਮਹਾਰਾਜ ਐਡਾ ਵੱਡਾ ਕਾਰਜ ਦਾਸ ਨੂੰ ਸੌਂਪਣ ਲੱਗੇ ਹੋ। ਮੈਨੂੰ ਕੁਝ ਸਹਾਇਤਾ ਮਿਲੇ ਤਾਂ ਗੁਰੂ ਜੀ ਨੇ ਆਪਣੇ ਕਮਰਕੱਸੇ ਦੀ ਤੇਗ ਉਸਦੇ ਗਲ ਪਾ ਦਿੱਤੀ। ਸਿੰਘਾਂ ਨੇ ਐਸੀ ਫੁਰਤੀ ਕੀਤੀ ਉਸ ਵੇਲੇ ਉਸਦੇ ਗਲ ਚੋਂ ਤੇਗ਼ ਲਾ ਲਈ ਅਤੇ ਨਾਲ ਬਚਨ ਕਿਹਾ ਕਿ ਸਤਿਗੁਰੂ ਜੀ ਇਸ ਤੇਗ਼ ਵਾਸਤੇ ਤਾਂ ਅਸੀਂ ਘਰ ਬਾਰ ਤੇ ਬੱਚੇ ਛੱਡੀ ਫਿਰਦੇ ਹਾਂ। ਪ੍ਰਦੇਸ਼ਾਂ ਵਿਚ ਆਏ, ਕਸ਼ਟ ਸਹਾਰੇ, ਜੰਗਾ 'ਚ ਮਰੇ ਤੇ ਤੁਸੀਂ ਅੱਜ ਇਸਨੂੰ ਬਖ਼ਸ਼ ਦਿੱਤੀ। ਪੰਥ ਖਾਲਸਾ ਕਿਸਦੇ ਆਸਰੇ ਫੈਲੇਗਾ ਤੇ ਰਾਜ ਕਰੇਗਾ?

ਸਿੰਘਾਂ ਦੀ ਇਹ ਫੁਰਤੀ ਦੇਖ ਕੇ ਤੇ ਬੇਨਤੀ ਸੁਣ ਕੇ ਗੁਰੂ ਜੀ ਬਹੁਤ ਖ਼ੁਸ਼ ਹੋਏ ਤੇ ਕਹਿਣ ਲੱਗੇ ਅਸੀਂ ਖਾਲਸੇ ਦੀ ਪਰਖਣਾ ਕਰਦੇ ਸੀ। ਹੁਣ ਜਾਣ ਲਿਆ ਹੈ ਕਿ ਖਾਲਸਾ ਤੇਗ਼ ਦੇ ਧਾਰਨੇ ਲਾਇਕ ਹੋ ਗਿਆ ਹੈ। ਸਿੰਘੋ ! ਤੁਸੀਂ ਸੱਚ ਜਾਨਣਾ ਮੇਰੀ ਕਮਾਈ ਤਾਂ ਖਾਲਸਾ ਹੀ ਮੇਰਾ ਪੁੱਤਰ ਭੋਗੇਗਾ। ਇਸਨੂੰ ਤਾਂ ਦੁਸਟਾਂ ਦੇ ਮਾਰਨ ਵਾਸਤੇ ਤੁਹਾਡਾ ਮੁਖੀ ਬਣਾ ਕੇ ਤੋਰਨ

ਲੱਗਾ ਹਾਂ। ਤੁਹਾਨੂੰ ਪਦਾਰਥ ਭੁਗਾਵੇਗਾ ਤੇ ਤੁਹਾਡੇ ਵੈਰੀਆਂ ਨੂੰ ਮਾਰ ਕੇ ਖਪਾਵੇਗਾ। ਗੁਰੂ ਜੀ ਨੇ ਉਸਨੂੰ ਨੌ ਟੰਕ ਦੀ ਸਬਜ਼ ਕਮਾਨ ਤੇ ਪੰਜ ਤੀਰ ਬਖ਼ਸ਼ੇ। ਥਾਪੀ ਦੇ ਕੇ ਕਿਹਾ ਕਿ ਜਾ ਵੈਰੀਆਂ 'ਤੇ ਫਤਹਿ ਪਾ ਤੇ ਕੁਝ ਬਚਨਾਂ ਵਿਚ ਪਾਬੰਦ ਕੀਤਾ- ਇਕ ਤਾਂ ਖਾਲਸੇ ਦੇ ਨਾਲ ਨਾ ਵਿਗਾੜੀਂ। ਇਨ੍ਹਾਂ ਦੀ ਤੂੰ ਇਕ ਮੰਨੇਗਾ ਇਹ ਤੇਰੀਆਂ ਪੰਜ ਮੰਨਣਗੇ। ਦੂਜਾ ਲੰਗੋਟੇ ਦਾ ਜਤੀ ਰਹਿਣਾ, ਤੀਜਾ ਗੁਰੂ ਦੇ ਅਸਥਾਨ 'ਤੇ ਗਦੈਲੇ 'ਤੇ ਨਾ ਬੈਠੀਂ ਤੇ ਨਾ ਹੀ ਗੁਰੂ ਸਦਵਾਈਂ। ਚੌਥਾ ਆਪਣਾ ਪੰਥ ਨਾਂ ਚਲਾਈ। ਪੰਜਵੇਂ ਝੂਠੀ ਸੌਂਹ ਨਾ ਖਾਈਂ। ਜਿਸ ਦਿਨ ਇਹ ਪੰਜ ਹੁਕਮ ਸਾਡੇ ਤੂੰ ਉਲੰਘੇਗਾ ਤੇਰੀ ਇੱਜ਼ਤ ਤੇ ਸ਼ਕਤੀ ਸਾਰੀ ਖ਼ਤਮ ਹੋ ਜਾਵੇਗੀ। ਇਹ ਬਚਨ ਗੁਰੂ ਜੀ ਦੇ ਮੰਨ ਕੇ ਅਰਜ਼ ਕੀਤੀ ਕਿ ਜਿੱਡਾ ਵੱਡਾ ਕਾਰਜ ਸੌਂਪਣ ਲੱਗੇ ਹੋ ਉੱਡੀ ਵੱਡੀ ਬਖ਼ਸ਼ੀਸ਼ ਮਿਲੇ ਤਾਂ ਗੁਰੂ ਜੀ ਨੇ ਸਾਰਾ ਆਪਣਾ ਕਮਰਕੱਸਾ ਬਖ਼ਸ਼ ਕੇ ਆਖਿਆ ਕਿ ਭੀੜ ਵੇਲੇ ਇਹਨਾਂ ਤੀਰਾਂ ਚੋਂ ਇਕ ਚਲਾਈਂ, ਤੇਰੀ ਫਤਹਿ ਹੋ ਜਾਵੇਗੀ। ਹੁਣ ਤੱਕ ਨਕਲੀ ਬੀਰਾਂ ਤੋਂ ਕੰਮ ਲੈਂਦਾ ਹੈਂ, ਇਨ੍ਹਾਂ ਤੀਰਾਂ ਨੂੰ ਅਸਲੀ ਬੀਰ ਸਮਝੀਂ। ਇਹ ਕਾਰਜ ਕਰਕੇ ਤੇਰੇ ਭੱਥੇ ਵਿਚ ਆ ਜਾਣਗੇ, ਇਕ ਨਗਾਰਾ ਤੇ ੨੪ ਸਿੰਘ ਜਿਨ੍ਹਾਂ 'ਚ ਬਾਬਾ ਬਿਨੋਧ ਸਿੰਘ, ਕਾਨ੍ਹ ਸਿੰਘ, ਬਾਜ ਸਿੰਘ, ਰਾਮ ਸਿੰਘ, ਵਿਜੈ ਸਿੰਘ, ਇਹ ਪੰਜ ਮੁਖੀ ਕਰਕੇ ਤੇ ਸਿੰਘਾਂ ਨੂੰ ਹੁਕਮਨਾਮੇ ਲਿਖੇ ਕਿ ਇਨ੍ਹਾਂ ਦੇ ਅਨੁਸਾਰ ਹੋ ਕੇ ਸਰਹੰਦ ਦੇ ਨਵਾਬ ਤੋਂ ਸਾਹਿਬਜ਼ਾਦਿਆਂ ਦਾ ਬਦਲਾ ਲੈਣਾ, ਤੁਰਕਾਂ ਦਾ ਨਾਸ਼ ਕਰਨਾ, ਜਿਸ ਦਾ ਫਲ ਯਮੁਨਾ ਤੇ ਅਟਕ ਦਰਿਆ ਦੇ ਵਿਚਕਾਰ ਸਾਰੇ ਮੁਲਕ ਦਾ ਸੁਤੰਤਰ ਰਾਜ ਤੁਹਾਨੂੰ ਮਿਲੇਗਾ। ਆਪਸ ਵਿਚ ਇਕ ਮੁੱਠ ਬਣੇ ਰਹਿਣਾ। ਇਹ ਹੁਕਮਨਾਮੇ ਲਿਖ ਕੇ ਪੰਜਾਬ ਦੇ ਸਿੰਘਾਂ ਨੂੰ ਦੇਣ ਲਈ ਭਾਈ ਬਾਜ ਸਿੰਘ ਨੂੰ ਸੌਂਪੇ। ੧੭੬੪ ਬਿ: ਸੰਮਤ ਨੂੰ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਸਰ ਕਰਨ ਵਾਸਤੇ ਭੇਜ ਦਿੱਤਾ ਤੇ ਆਪ ਸੱਚਖੰਡ ਜਾਣ ਦੀ ਤਿਆਰੀ ਸੋਚਕੇ ਜਪ ਤਪ ਸਿੰਘਾਂ ਤੋਂ ਵੀ ਕਰਾਉਣ ਲੱਗੇ ਤੇ ਆਪ ਵੀ ਕਰਨ ਲੱਗੇ।

ਉੱਧਰ ਬੰਦਾ ਸਿੰਘ ਬਹਾਦਰ ਨੇ ਧਰਮ ਯੁੱਧ ਦਾ ਬੀੜਾ ਚੁੱਕਿਆ ਸੀ। ਉਸ ਨੇ ਸਾਲਾਂ ਦਾ ਕੰਮ ਮਹੀਨਿਆਂ ਤੇ ਮਹੀਨਿਆਂ ਦਾ ਕੰਮ ਦਿਨਾਂ 'ਚ ਕਰ ਵਿਖਾਇਆ। ਜਿਸ ਦਾ ਪੂਰਾ ਵੇਰਵਾ ਬੰਦਾ ਸਿੰਘ ਬਹਾਦਰ ਦੇ ਪ੍ਰਕਰਣ ਵਿਚ ਆਏਗਾ। ਬੰਦਾ ਸਿੰਘ ਬਹਾਦਰ ਨੇ ਜਦੋਂ ਰਸਤੇ ਵਿਚ ਖ਼ਰਚ ਮੁੱਕਣ ਤੇ ਬਾਬਾ ਬਿਨੋਦ ਸਿੰਘ ਆਦਿ ਪੰਜ ਸਿੰਘਾਂ ਤੋਂ ਖ਼ਰਚਾ ਮਿਲਣ ਦੀ ਅਰਦਾਸ ਕਰਵਾਈ ਤਾਂ ਅਰਦਾਸ ਦੀ ਸਮਾਪਤੀ 'ਤੇ ਖੱਚਰਾਂ ਤੇ ਲੱਦਿਆ ਦਸਵੰਧ ਦਾ ਪੈਸਾ ਐਨ ਉਸ ਸਮੇਂ ਹਾਜ਼ਰ ਹੋਇਆ, ਜੋ ਗੁਰੂ ਜੀ ਨੂੰ ਲੱਭਦੇ ਫਿਰਦੇ ਸਨ ਤੇ ਖਾਲਸੇ ਨੂੰ ਮਿਲਣ ਤੇ ਇਕ ਰੂਪ ਜਾਣ ਕੇ ਧਨ ਭੇਟ ਕੀਤਾ। ਇਸ ਤੋਂ ਬੰਦਾ ਸਿੰਘ ਬਹਾਦਰ ਦਾ ਹੌਂਸਲਾ ਵਧਿਆ। ਪੰਜ ਸਿੰਘਾਂ ਦੇ ਅਰਦਾਸ ਦੀ ਮਹੱਤਤਾ ਸਮਝ ਆਈ ਕਿ ਗੁਰੂ ਖਾਲਸੇ ਵਿਚ ਵਰਤਦਾ ਹੈ। ਹੁਣ ਮੈਨੂੰ ਕਿਸੇ ਗੱਲ ਦੀ ਕੋਈ ਪ੍ਰਵਾਹ ਨਹੀਂ।

ਬੰਦਾ ਸਿੰਘ ਬਹਾਦਰ ਨੇ ਸਮਾਣਾ, ਸੰਢੌਰਾ ਅਤੇ ਸਰਹੰਦ ਮਲੀਆਮੇਟ ਕਰ ਛੱਡੇ। ਉਹਨਾਂ ਸਤਾਰਾਂ ਬੰਦਿਆਂ ਦੀ ਲਿਸਟ ਜੋ ਗੁਰੂ ਜੀ ਨੇ ਦਿੱਤੀ ਸੀ। ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸੇ ਨੇ ਗਿਣ-ਗਿਣ ਕੇ ਬਦਲੇ ਲਏ। ਵਿਸ਼ੇਸ਼ ਕਰਕੇ ਬੁੱਧੂ ਸ਼ਾਹ ਦੇ ਕਾਤਲਾਂ ਤੇ ਸਾਹਿਬਜ਼ਾਦਿਆਂ ਨੂੰ ਬੇਰਹਿਮੀ ਨਾਲ ਸ਼ਹੀਦ ਕਰਨ ਵਾਲੇ ਵਜੀਦ ਖਾਂ ਸੂਬਾ ਸਰਹੰਦ ਅਤੇ ਸੁੱਚਾ ਨੰਦ ਦੀਵਾਨ ਆਦਿ ਨੂੰ ਅਜਿਹੀ ਕਮੌਤੇ ਮਾਰਿਆ ਜਿਸ ਦੀ ਸਾਰੇ ਪੰਜਾਬ ਵਿਚ ਹੀ ਨਹੀਂ, ਸਾਰੇ ਹਿੰਦੁਸਤਾਨ ਵਿਚ ਹੀ ਧੂਮ ਮਚ ਗਈ, ਜਿਸ ਤੋਂ ਬਹਾਦਰਸ਼ਾਹ ਵੀ ਬਹੁਤ ਤੰਗ ਹੋਇਆ। ਗੁਰੂ ਜੀ ਦੇ ਚਰਨਾਂ ਵਿਚ ਭਾਈ ਨੰਦ ਲਾਲ ਜੀ ਨੂੰ ਅਹਿਮਦ ਨਗਰ ਚਿੱਠੀ ਦੇ ਕੇ ਭੇਜਿਆ ਜਿਸ ਵਿਚ ਬੰਦੇ ਬਹਾਦਰ ਨੂੰ ਧੂਮ ਮਚਾਉਣ ਤੋਂ ਵਰਜਣ ਦੀ ਬੇਨਤੀ ਕੀਤੀ ਅਤੇ ਕਿਹਾ ਮਹਾਰਾਜ ਮੈਂ ਬਹੁਤ ਸ਼ਰਮਸ਼ਾਰ ਹਾਂ ਕਿ ਜੋ ਤੁਸਾਂ ਮੈਨੂੰ ਸੇਵਾ ਬਖ਼ਸ਼ੀ, ਮੈਂ ਉਹ ਆਪਣੀ ਕਾਇਰਤਾ ਦੇ ਸਬੱਬ ਨਿਭਾ ਨਹੀਂ ਸਕਿਆ। ਜੋ ਤੁਸਾਂ ਕਿਹਾ ਸੀ ਕਿ ਇਕ ਬੰਦੇ ਤੋਂ ਹੀ ਸਭ ਕੁਝ ਕਰਵਾ ਲਵਾਂਗੇ, ਉਹ ਬਚਨ ਠੀਕ ਨਿਕਲਿਆ। ਪਰ ਹੁਣ ਮੁਲਖ ਵਿਚ ਬੜੀ ਹਲਚਲ ਹੈ। ਮੈਨੂੰ ਰਾਜ ਬਖ਼ਸ਼ੇ ਦੀ ਤੁਹਾਨੂੰ ਹੀ ਲਾਜ ਹੈ। ਹੁਣ ਇਸ ਦੀ ਸਲਾਮਤੀ ਵੀ ਆਪ ਜੀ ਨੇ ਹੀ ਰੱਖਣੀ ਹੈ।

ਇਹ ਚਿੱਠੀ ਲੈ ਕੇ ਭਾਈ ਨੰਦ ਲਾਲ ਜੀ ਗੁਰੂ ਜੀ ਪਾਸ ਪਹੁੰਚੇ। ਇਹ ਸੁਣ ਕੇ ਕਿ ਬਹਾਦਰਸ਼ਾਹ ਵਲੋਂ ਭਾਈ ਨੰਦ ਲਾਲ ਸੁਨੇਹਾ ਲੈ ਕੇ ਆਇਆ ਹੈ, ਉਸ ਦਾ ਡੇਰਾ ਕਰਵਾਇਆ। ਉਸ ਤੋਂ ਅਗਲੀ ਭਲਕ ਗੁਰੂ ਜੀ ਗੋਦਾਵਰੀ ਦੇ ਕਿਨਾਰੇ

ਬੈਠੇ ਸੀ, ਜੋ ਬੰਦੇ ਬਹਾਦਰ ਦੇ ਗੁਰਦੁਆਰੇ ਤੋਂ ਥੋੜ੍ਹੀ ਜਿਹੀ ਹੀ ਦੂਰ ਹੈ। ਇਕ ਸੁਦਾਗਰ ਭਾਈ ਗੁਰਦਿੱਤੇ ਨਾਮ ਦਾ ਆਇਆ। ਉਸਨੇ ਨਗੀਨਾ ਅੱਗੇ ਧਰ ਕੇ ਮੱਥਾ ਟੇਕਿਆ। ਗੁਰੂ ਜੀ ਨੇ ਉਸਨੂੰ ਗੋਦਾਵਰੀ ਵਿਚ ਸੁੱਟ ਦਿੱਤਾ। ਉਸਦੇ ਮਨ ਵਿਚ ਫੁਰਨਾ ਫੁਰਿਆ ਕਿ ਐਸੇ ਬੇਕਦਰ ਗੁਰੂ ਦੇ ਕੋਲ ਮੈਂ ਐਸੀ ਅਮੋਲਕ ਵਸਤੂ ਕਿਉਂ ਦੇਣੀ ਸੀ, ਜਿਸ ਨੇ ਰੋੜ ਕੰਕਰਾਂ ਦੇ ਤੁਲ ਸਮਝ ਕੇ ਗੋਦਾਵਰੀ ਦੇ ਵਿਚ ਸੁੱਟ ਦਿੱਤਾ ਹੈ। ਸਤਿਗੁਰੂ ਜੀ ਨੇ ਉਸਦੇ ਮਨ ਦੀ ਹਾਲਤ ਜਾਣਦੇ ਹੋਏ ਮੁਸਕਰਾ ਕੇ ਬਚਨ ਕੀਤਾ ਕਿ ਭਾਈ ਗੁਰਦਿੱਤਾ ! ਅਸੀਂ ਤਾਂ ਹੁਣ ਇਹ ਨਗੀਨਾ ਸੁੱਟ ਬੈਠੇ ਹਾਂ। ਤੂੰ ਪਾਣੀ ਵਿਚ ਜਾ ਕੇ ਹੱਥ ਪਾਏਂਗਾ ਤਾਂ ਨਗੀਨਾ ਤੈਨੂੰ ਲੱਭ ਪਵੇਗਾ। ਇਸ ਲਈ ਤੰਗ ਨਾ ਹੋ ਆਪਣਾ ਨਗੀਨਾ ਪ੍ਰਾਪਤ ਕਰ ਲੈ। ਜਦ ਉਸਨੇ ਜਲ ਵਿਚ ਪ੍ਰਵੇਸ਼ ਕੀਤਾ ਤਾਂ ਇਕ ਨਗੀਨੇ ਦੇ ਥਾਂ ਹਜ਼ਾਰਾਂ ਨਗੀਨੇ ਦੇਖੇ। ਫੇਰ ਬੜਾ ਪਛਤਾਇਆ। ਗੁਰੂ ਜੀ ਨੂੰ ਅੰਤਰਜਾਮੀ ਅਤੇ ਸ਼ਕਤੀ ਵਾਲੇ ਜਾਣ ਕੇ ਚਰਨ ਫੜੇ, ਮਹਾਰਾਜ ਅਸੀਂ ਅਲਪਗ ਜੀਵ ਆਪ ਜੀ ਦੀ ਸਮਰੱਥਾ ਨੂੰ ਨਹੀਂ ਜਾਣ ਸਕਦੇ। ਇਸ ਕਰਕੇ ਅਸੀਂ ਝੂਠੇ ਪਦਾਰਥਾਂ ਦਾ ਝੂਠਾ ਅਹੰਕਾਰ ਕਰਦੇ ਹਾਂ। ਤੁਸੀਂ ਈਸ਼ਵਰ ਸਰੂਪ ਹੋ। ਸਾਰੇ ਬ੍ਰਹਿਮੰਡ ਦੀ ਮਾਇਆ ਤੁਹਾਡੇ ਹੱਥ ਵਿਚ ਹੈ। ਜੋ ਚਾਹੋ ਸੋ ਕਰ ਸਕਦੇ ਹੋ। ਹੁਣ ਮੇਰੇ 'ਤੇ ਅਜਿਹੀ ਕ੍ਰਿਪਾ ਕਰੋ ਕਿ ਮੈਨੂੰ ਕਦੇ ਵਿਕਾਰ ਨਾ ਫੁਰੇ। ਤਾਂ ਗੁਰੂ ਜੀ ਨੇ ਕਿਹਾ ਇਹ ਬ੍ਰਹਮ ਗਿਆਨ ਤੋਂ ਬਿਨਾਂ ਸੰਭਵ ਨਹੀਂ ਤਾਂ ਭਾਈ ਗੁਰਦਿੱਤੇ, ਸੁਦਾਗਰ ਨੇ ਬੇਨਤੀ ਕੀਤੀ ਕਿ ਬ੍ਰਹਮ ਗਿਆਨ ਹੋਣਾ ਜਗਿਆਸੂ ਦੇ ਆਪਣੇ ਵਸ ਵਿਚ ਨਹੀਂ, ਪੂਰਨ ਗੁਰੂ ਦੀ ਕ੍ਰਿਪਾ ਨਾਲ ਹੈ। ਭਾਵੇਂ ਮੈਂ ਬ੍ਰਹਮ ਗਿਆਨ ਦਾ ਅਧਿਕਾਰੀ ਨਹੀਂ ਹਾਂ ਪਰ ਆਪ ਕ੍ਰਿਪਾ ਕਰਕੇ ਬ੍ਰਹਮ ਗਿਆਨ ਬਖ਼ਸ਼ ਦੇਵੋ। ਗੁਰੂ ਜੀ ਐਸੇ ਦਿਆਲੂ ਹੋਏ। ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਉਸਨੂੰ ਬ੍ਰਹਮ ਗਿਆਨ ਬਖ਼ਸ਼ਿਆ। ਜਦੋਂ ਭਾਈ ਨੰਦ ਲਾਲ ਨੇ ਉਹਨਾਂ ਨੂੰ ਨਿਹਾਲ ਹੋਇਆ ਵੇਖਿਆ ਤਾਂ ਹੱਕਾ ਬੱਕਾ ਰਹਿ ਗਿਆ। ਉਸੇ ਦਿਨ ਤੋਂ ਉਸ ਘਾਟ ਦਾ ਨਾਮ ਨਗੀਨਾ ਘਾਟ ਪੈ ਗਿਆ ਤੇ ਨਾਲ ਭਾਈ ਨੰਦ ਲਾਲ ਜੀ ਨੇ ਬਹਾਦਰ ਸ਼ਾਹ ਦੀ ਚਿੱਠੀ ਦਾ ਉਤਰ ਮੰਗਿਆ।

ਗੁਰੂ ਜੀ ਨੇ ਉੱਤਰ ਦਿੱਤਾ ਕਿ ਜਦੋਂ ਉਹਨਾਂ ਦੇ ਪਾਪਾਂ ਦਾ ਦੰਡ ਉਹਨਾਂ ਜ਼ਾਲਮਾਂ ਨੂੰ ਪੂਰਨ ਰੂਪ ਵਿਚ ਮਿਲ ਜਾਵੇਗਾ ਤਾਂ ਬੰਦਾ ਆਪ ਹੀ ਹਟ ਜਾਵੇਗਾ। ਇਹ ਸਭ ਕੁਝ ਭਾਣੇ ਵਿਚ ਹੈ। ਮੇਰੇ ਪੁੱਤਰਾਂ ਦਾ ਸ਼ਹੀਦ ਹੋਣਾ, ਮੇਰੇ ਮਿੱਤਰ ਬੁੱਧੂ ਸ਼ਾਹ ਪੀਰ ਦੇ ਪੁੱਤਰਾਂ ਦਾ ਸ਼ਹੀਦ ਹੋਣਾ ਮੇਰੇ ਮਾਮੇ ਤੇ ਭੂਆ ਦੇ ਪੁੱਤਰਾਂ ਦਾ ਸ਼ਹੀਦ ਹੋਣਾ, ਅਤੇ ਖਾਲਸੇ ਦੀ ਰਾਜਧਾਨੀ ਆਨੰਦਪੁਰ ਦਾ ਵਿਛੜ ਜਾਣਾ, ਪਰਿਵਾਰ ਦਾ ਖੇਰੂ-ਖੇਰੂ ਹੋ ਜਾਣਾ। ਫਕੀਰਾਂ ਦੀ ਤਰ੍ਹਾਂ ਸਭ ਕੁਝ ਲੁਟਾ ਕੇ ਮਾਛੀਵਾੜੇ ਦੇ ਜੰਗਲਾਂ ਦੇ ਕੰਡੇ ਚੁਭੋਣ ਤੱਕ ਅਤੇ ਮੁੜ ਕੇ ਖਾਲਸੇ ਦੀ ਇਕੱਤਰਤਾ ਅਤੇ ਅਕਾਲ ਪੁਰਖ ਦੀ ਸ਼ਕਤੀ ਨਾਲ ਬਹਾਦਰ ਸ਼ਾਹ ਦੇ ਸਿਰ 'ਤੇ ਤਾਜ ਰੱਖਣਾ। ਇਹ ਸਭ ਕੁਝ ਉਸ ਵਾਹਿਗੁਰੂ ਦੇ ਭਾਣੇ ਵਿਚ ਹੋਇਆ ਹੈ ਤੇ ਨੰਦ ਲਾਲ ਜੋ ਅੱਗੇ ਹੋਵੇਗਾ ਉਹ ਵੀ ਵਾਹਿਗੁਰੂ ਦੇ ਭਾਣੇ ਵਿਚ ਹੋਵੇਗਾ।

ਇਹ ਸਾਰਾ ਉਤਰ ਨੰਦ ਲਾਲ ਨੇ ਬਹਾਦਰ ਸ਼ਾਹ ਨੂੰ ਲਿਖ ਭੇਜਿਆ, ਜਿਸਦੇ ਉੱਤਰ ਵਜੋਂ ਬਹਾਦਰ ਸ਼ਾਹ ਨੇ ਮੁਨਸ਼ੀ ਨੰਦ ਲਾਲ ਨੂੰ ਕਿਹਾ ਕਿ ਤੁਸੀਂ ਉਹਨਾਂ ਦੇ ਕੋਲ ਹੀ ਠਹਿਰੋ। ਮੈਂ ਇਹਨਾਂ ਦੀ ਜ਼ਿਆਰਤ ਲਈ ਆਪ ਆ ਰਿਹਾ ਹਾਂ। ਉਧਰ ਬੰਦੇ ਨੇ ਜਦੋਂ ਵਜੀਦ ਖ਼ਾਂ ਆਦਿ ਦੁਸ਼ਟਾਂ ਨੂੰ ਸੋਧ ਦਿੱਤਾ ਅਤੇ ਮਾਝੇ, ਮਾਲਵੇ, ਦੁਆਬੇ ਦੇ ਸਿੰਘਾਂ ਦੇ ਮਿਲਣ ਕਰਕੇ ਸਾਰਾ ਪੰਜਾਬ ਥਰ-ਥਰ ਕੰਬਣ ਲੱਗਾ। ਇਹ ਸਾਰਾ ਹਾਲ ਲਿਖ ਕੇ ਬਾਬਾ ਦੀਪ ਸਿੰਘ ਜੀ ਦੇ ਹੱਥ ਦੱਖਣ ਨੂੰ ਭੇਜ ਦਿੱਤਾ। ਡੇਢ ਮਹੀਨੇ ਵਿਚ ਸਾਰਾ ਰਸਤਾ ਲੰਘ ਕੇ ਬਾਬਾ ਦੀਪ ਸਿੰਘ ਜੀ ਗੁਰੂ ਜੀ ਨੂੰ ਜਾ ਮਿਲੇ। ਬਾਬੇ ਬੰਦੇ ਅਤੇ ਖਾਲਸੇ ਨੇ ਨਿਮਰਤਾ ਸਹਿਤ ਫਤਹਿ ਅਰਜ਼ ਕੀਤੀ। ਉਹ ਕਾਗਜ਼ ਬਾਬਾ ਦੀਪ ਸਿੰਘ ਜੀ ਨੇ ਜਦੋਂ ਗੁਰੂ ਜੀ ਨੂੰ ਦਿੱਤਾ ਤਾਂ ਪੜ੍ਹ ਕੇ ਖਾਲਸੇ ਨੂੰ ਐਨੀ ਖ਼ੁਸ਼ੀ ਹੋਈ। ਉੱਚੇ-ਉੱਚੇ ਜੈਕਾਰੇ ਗਜਾਏ। ਫੁੱਲੇ ਨਾ ਸਮਾਏ, ਗ਼ਰੀਬਾਂ ਨੂੰ ਧਨ ਵੰਡਿਆ ਤੇ ੫੦੦ ਰੁ: ਦਾ ਕੜਾਹ ਪ੍ਰਸ਼ਾਦ ਕਰਾਇਆ। ਖ਼ਬਰ ਦੇਣ ਵਾਲੇ ਬਾਬਾ ਦੀਪ ਸਿੰਘ ਨੂੰ ਆਪਣੀ ਸਾਰੀ ਪੁਸ਼ਾਕ ਅਤੇ ਸ਼ਸਤਰ ਦੇ ਕੇ ਧਰਮ, ਅਰਥ, ਕਾਮ, ਮੋਖਸ਼ ਚਾਰੇ ਪਦਾਰਥ ਬਖ਼ਸ਼ੇ। ਗੁਰੂ ਜੀ ਇਸ ਪ੍ਰਕਾਰ ਗੋਦਾਵਰੀ ਤੱਟ ਠਹਿਰੇ ਹੋਏ ਸਨ ਤੇ ਭਾਈ ਨੰਦ ਲਾਲ ਜੀ ਵੀ ਬਾਦਸ਼ਾਹ ਦੇ ਕਹਿਣ ਅਨੁਸਾਰ ਠਹਿਰੇ ਰਹੇ। ੧੦ ਕੁ ਦਿਨਾਂ ਪਿੱਛੋਂ ਅਹਿਮਦ ਨਗਰ ਵਲੋਂ ਗੋਲਕੁੰਡੇ ਨੂੰ ਜਾਂਦਾ ਬਹਾਦਰ ਸ਼ਾਹ ਨਾਂਦੇੜ ਜਾ ਉਤਰਿਆ। ਗੁਰੂ ਜੀ ਦੇ ਦਰਸ਼ਨ ਨੂੰ ਆਇਆ। ਉਸ ਵੇਲੇ ਗੁਰੂ ਜੀ ਗੋਦਾਵਰੀ ਦੇ ਕਿਨਾਰੇ ਜਿੱਥੇ ਹੁਣ ਹੀਰਾ ਘਾਟ ਹੈ,

ਉਥੇ ਬੈਠੇ ਸਨ। ਬਹਾਦਰ ਸ਼ਾਹ ਨੇ ੫੧ ਅਸ਼ਰਫੀਆਂ ਅਤੇ ਇਕ ਅਮੋਲਕ ਹੀਰਾ ਅਰਪਣ ਕਰਕੇ ਮੱਥਾ ਟੇਕਿਆ। ਗੁਰੂ ਜੀ ਨੇ ਉਹ ਹੀਰਾ ਆਪਣੇ ਹੱਥ ਵਿਚ ਫੜਿਆ, ਜੋ ਬਹਾਦਰ ਸ਼ਾਹ ਦਿੱਲੀ ਦੇ ਬਾਦਸ਼ਾਹ ਕੋਲ ਸਾਰਿਆਂ ਹੀਰਿਆਂ ਤੋਂ ਅਮੋਲਕ ਹੀਰਾ ਸੀ। ਗੁਰੂ ਜੀ ਨੇ ਉਸਨੂੰ ਗੋਦਾਵਰੀ ਵਿਚ ਸੁੱਟ ਦਿੱਤਾ, ਪਰ ਇਹ ਸੁੱਟਣ ਤੋਂ ਪਹਿਲਾਂ ਗੁਰੂ ਜੀ ਨੇ ਅਕਾਸ਼ ਵੱਲ ਨੂੰ ਸੁੱਟ ਕੇ ਹੇਠਾਂ ਹੱਥ ਨਾਲ ਬੋਚਦੇ ਰਹੇ। ਕਦੇ ਸੱਜੇ ਕਦੇ ਖੱਬੇ ਹੱਥ ਨਾਲ ਉਲਾਰਦੇ ਤੇ ਬੋਚਦੇ। ਪੰਜ ਵਾਰੀ ਤੋਂ ਬਾਅਦ ਆਪਣਾ ਹੱਥ ਪਿੱਛੇ ਕਰ ਲਿਆ ਤੇ ਇਹ ਵਡਮੁੱਲਾ ਹੀਰਾ ਪੱਥਰਾਂ ਨਾਲ ਟਕਰਾਉਂਦਾ ਸਿਰ ਮਾਰਦਾ ਗੋਦਾਵਰੀ ਦੇ ਪਾਣੀ ਵਿਚ ਜਾ ਡੁੱਬਿਆ। ਹੁਣ ਦੇਖਣ ਵਾਲੇ ਭਾਈ ਦਇਆ ਸਿੰਘ ਜੀ ਪ੍ਰਮਾਰਥਕ ਪੱਖ ਤੋਂ ਵੀਚਾਰਦੇ ਸਨ, ਪਰ ਬਹਾਦਰ ਸ਼ਾਹ ਸੰਸਾਰਕ ਪੱਖ ਤੋਂ ਇਹ ਸੋਚ ਰਿਹਾ ਸੀ ਕਿ ਗੁਰੂ ਜੀ ਨੇ ਵਡਮੁੱਲੇ ਹੀਰੇ ਦੀ ਕੋਈ ਕਦਰ ਨਹੀਂ ਕੀਤੀ। ਬਹਾਦਰ ਸ਼ਾਹ ਤੋਂ ਰਿਹਾ ਨਾ ਗਿਆ। ਉਸਨੇ ਕਿਹਾ ਪਾਤਸ਼ਾਹ ਇਹ ਵਡਮੁੱਲਾ ਹੀਰਾ ਸੀ ਜੋ ਆਪ ਜੀ ਨੇ ਗੋਦਾਵਰੀ ਵਿਚ ਸੁੱਟ ਕੇ ਗਵਾ ਦਿੱਤਾ ਹੈ। ਤਾਂ ਗੁਰੂ ਜੀ ਨੇ ਕਿਹਾ ਮੇਰੇ ਕੋਲ ਜਦੋਂ ਵੀ ਲੋੜ ਤੋਂ ਵੱਧ ਪਦਾਰਥ ਹੋ ਜਾਂਦਾ ਹੈ ਉਸ ਨੂੰ ਮੈਂ ਆਪਣੇ ਖ਼ਜ਼ਾਨੇ ਵਿਚ ਜਮ੍ਹਾ ਕਰ ਦਿੰਦਾ ਹਾਂ। ਬਹਾਦਰ ਸ਼ਾਹ ਤੇਰੇ ਤੇ ਮੇਰੇ ਖ਼ਜ਼ਾਨੇ 'ਚ ਬੜਾ ਅੰਤਰਾ ਹੈ। ਮੇਰਾ ਖ਼ਜ਼ਾਨਾ ਇਹ ਜਲ ਦੇਵਤਾ ਹੈ। ਜੋ ਮੇਰਾ ਖ਼ਜ਼ਾਨਚੀ ਹੋ ਕੇ ਮੇਰੀਆਂ ਕੀਮਤੀ ਵਸਤੂਆਂ ਨੂੰ ਸੰਭਾਲ ਲੈਂਦਾ ਹੈ। ਤਾਂ ਬਾਦਸ਼ਾਹ ਇਸ ਗੱਲੋਂ ਵੀ ਹੈਰਾਨ ਹੋਇਆ ਕਿ ਪਾਣੀ ਵਿਚ ਡੁੱਬੀਆਂ ਚੀਜ਼ਾਂ ਦੁਨੀਆਂ ਗਵਾਚਣਾ ਕਹਿੰਦੀ ਹੈ ਤੇ ਗੁਰੂ ਜੀ ਉਸਨੂੰ ਸੰਭਾਲਣਾ ਕਹਿੰਦੇ ਹਨ ਤਾਂ ਸਤਿਗੁਰੂ ਜੀ ਨੇ ਆਖਿਆ ਜੇ ਯਕੀਨ ਨਹੀਂ ਤਾਂ ਨੇਤਰ ਬੰਦ ਕਰਕੇ ਖੋਲ੍ਹ। ਜਦੋਂ ਬਹਾਦਰ ਸ਼ਾਹ ਨੇ ਨੇਤਰ ਬੰਦ ਕਰਕੇ ਖੋਲ੍ਹੇ ਤਾਂ ਗੋਦਾਵਰੀ ਦਾ ਸਾਰਾ ਕਿਨਾਰਾ ਜੋ ਰੋੜ ਕੰਕਰ ਸਨ, ਸਭ ਹੀਰੇ, ਮੋਤੀ, ਚੂਨੀਆਂ, ਨੀਲਮ, ਮਾਣਕ, ਪੰਨੇ, ਪੁਖਰਾਜ, ਲਾਲ ਜਵਾਹਰਾਤ ਨਜ਼ਰ ਆਏ, ਜਿਸਨੂੰ ਵੇਖ ਕੇ ਬਹਾਦਰ ਸ਼ਾਹ ਚਰਨੀਂ ਢਹਿ ਪਿਆ ਤੇ ਆਪਣੀ ਗ਼ਲਤੀ ਦੀ ਮੁਆਫ਼ੀ ਮੰਗੀ ਤੇ ਬੇਨਤੀ ਕੀਤੀ ਆਪ ਜੇ ਚਾਹੋਂ ਸਭ ਪੱਥਰ ਹੀਰੇ ਬਣ ਸਕਦੇ ਹਨ ਕਿਉਂਕਿ ਮਾਇਆ ਤੁਹਾਡੇ ਆਸਰੇ ਹੈ।

ਇਸੇ ਵਾਰਤਾ ਨੂੰ ਵੇਖ ਕੇ ਭਾਈ ਦਇਆ ਸਿੰਘ ਜੀ ਨੇ ਪੁੱਛਿਆ ਕਿ ਮਹਾਰਾਜ ਆਪ ਜੀ ਨੇ ਹੀਰਾ ਪੰਜ ਵਾਰ ਉਲਾਰਿਆ ਹੈ, ਨਾ ਛੇ ਵਾਰ ਨਾ ਚਾਰ ਵਾਰ। ਤੁਹਾਡੇ ਸੁਭਾਅ 'ਚ ਪੰਜ ਦੀ ਬੜੀ ਮਹੱਤਤਾ ਹੈ। ਖਾਲਸੇ ਦੀ ਸਿਰਜਣਾ ਵੇਲੇ ਪਿਆਰਿਆਂ ਦੀ ਗਿਣਤੀ ਪੰਜ, ਕਕਾਰਾਂ ਦੀ ਗਿਣਤੀ ਵੇਲੇ ਕਕਾਰਾਂ ਦੀ ਗਿਣਤੀ ਪੰਜ, ਸਿੱਖ ਦੇ ਨਿਤਨੇਮ ਦੀਆਂ ਬਾਣੀਆਂ ਦੀ ਗਿਣਤੀ ਪੰਜ, ਤਖ਼ਤਾਂ ਦੀ ਗਿਣਤੀ ਪੰਜ। ਸੋ ਆਪ ਕ੍ਰਿਪਾ ਕਰਕੇ ਦੱਸੋ, ਹੀਰੇ ਨੂੰ ਪੰਜ ਵਾਰ ਆਪ ਜੀ ਨੇ ਸੁੱਟਿਆ ਤੇ ਬੋਚਿਆ, ਇਸ ਦੇ ਵਿਚ ਕੋਈ ਗੂੜ ਰਹੱਸ ਹੈ। ਤਾਂ ਸਤਿਗੁਰੂ ਜੀ ਨੇ ਆਖਿਆ ਭਾਈ ਦਇਆ ਸਿੰਘ ਤੂੰ ਠੀਕ ਹੀ ਸਮਝਿਆ ਹੈ। ਮੈਂ ਕਿਸੇ ਹੋਰ ਹੀਰੇ ਦਾ ਧਿਆਨ ਲੈ ਕੇ ਇਸ ਹੀਰੇ ਨਾਲ ਖੇਡ ਰਿਹਾ ਸੀ। ਉਹ ਹੀਰਾ ਮੇਰਾ ਪੰਜ ਕਕਾਰੀ ਸਿੱਖ ਹੈ, ਜਿੰਨਾ ਚਿਰ ਪੰਜਾਂ ਦੀ ਗਿਣਤੀ 'ਚ ਰਹੇਗਾ, ਪੰਜ ਕਕਾਰਾਂ ਦੀ ਰਹਿਤ, ਪੰਜ ਬਾਣੀਆਂ ਦਾ ਨਿਤਨੇਮ, ਪੰਜ ਸਿੰਘਾਂ ਦਾ ਹੁਕਮ, ਪੰਜ ਤਖ਼ਤਾਂ ਦੀ ਤਾਬਿਆਦਾਰੀ, ਪੰਜ ਸ਼ੁਭ ਗੁਣ ਸਤ, ਸੰਤੋਖ, ਦਇਆ, ਧਰਮ ਵੀਚਾਰ। ਜਿੰਨਾ ਚਿਰ ਪੰਜਾਂ ਦੀ ਗਿਣਤੀ 'ਚ ਰਹੇਗਾ ਉਨੀ ਦੇਰ ਤਕ ਮੇਰਾ ਕਿਰਪਾ ਰੂਪੀ ਹੱਥ ਉਸਦੀ ਰੱਖਿਆ ਕਰਦਾ ਰਹੇਗਾ। ਜਦੋਂ ਪੰਜਾਂ ਦੀ ਗਿਣਤੀ ਤੋਂ ਬਾਹਰ ਚਲਾ ਜਾਵੇਗਾ, ਫਿਰ ਮੇਰਾ ਕਿਰਪਾ ਰੂਪੀ ਹੱਥ, ਮੇਰੇ ਸਿੱਖ ਹੀਰੇ ਨੂੰ ਪ੍ਰਾਪਤ ਨਹੀਂ ਹੋਵੇਗਾ। ਜਿਵੇਂ ਇਹ ਰੋੜ ਕੰਕਰ ਪੱਥਰਾਂ ਦੀ ਜ਼ਾਤੀ ਵਿਚੋਂ ਹੀ ਹੀਰਾ ਇਕ ਪੱਥਰ ਦੀ ਹੀ ਕਿਸਮ ਹੈ, ਇਸੇ ਤਰ੍ਹਾਂ ਸੰਸਾਰੀ ਲੋਕ ਰੋੜ ਕੰਕਰ ਪੱਥਰਾਂ ਦੀ ਨਿਆਈਂ ਹਨ। ਮੇਰਾ ਅੰਮ੍ਰਿਤਧਾਰੀ ਸਿੰਘ ਵਡਮੁੱਲੇ ਹੀਰੇ ਦੀ ਨਿਆਈਂ ਹੈ। ਜਦੋਂ ਕਕਾਰਾਂ ਦੀ ਰਹਿਤ ਤੋਂ ਬਾਹਰ ਜਾਵੇਗਾ, ਫੇਰ ਜਿਵੇਂ ਹੀਰਾ ਪੱਥਰਾਂ 'ਚ ਪੱਥਰ ਹੋ ਕੇ ਰੁਲ ਗਿਆ, ਮੇਰਾ ਸਿੱਖ ਵੀ ਬਜਰ ਕੁਰਹਿਤੀਆ ਹੋ ਕੇ ਇਹ ਸੰਸਾਰੀ ਜੀਵ ਰੂਪ ਰੋੜ-ਕੰਕਰਾਂ 'ਚ ੮੪ ਦੇ ਗੇੜੇ ਵਿਚ ਭਟਕਦਾ ਫਿਰੇਗਾ। ਇਹ ਸੁਣ ਕੇ ਭਾਈ ਦਇਆ ਸਿੰਘ ਜੀ ਸਮੇਤ ਸਾਰੇ ਸਿੰਘ ਨਿਹਾਲ ਹੋਏ।

ਨੋਟ : ਇਹ ਸਾਖੀ ਭਾਵੇਂ ਲਿਖਤ ਰੂਪ 'ਚ ਨਹੀਂ ਮਿਲੀ ਪਰ ਪਰੰਪਰਾ ਤੋਂ ਮਹਾਤਮਾਵਾਂ ਦੀ ਸੰਪ੍ਰਦਾ 'ਚ ਪ੍ਰਸਿੱਧ ਹੈ, ਜੋ ਦਾਸ ਨੇ ਇਕ ਵਿਦਵਾਨ ਉਦਾਸੀ ਮਹਾਤਮਾ ਤੋਂ ਸੁਣੀ ਸੀ। ਗੁਰੂ ਜੀ ਨੇ ਆਪਣੇ ਜੀਵਨ ਵਿਚ ਕਈ ਢੰਗ ਤਰੀਕਿਆਂ ਨਾਲ ਜੀਵਾਂ ਦਾ ਉਧਾਰ ਕੀਤਾ। ਸਮਰੱਥ ਗੁਰੂ ਕਦੇ ਕਿਸੇ ਨੂੰ ਮਾਰਦਾ ਨਹੀਂ। ਜਿਸਨੂੰ ਸੰਸਾਰ ਨੇ ਮਾਰਿਆ ਸਮਝਿਆ ਤਾਂ ਉਹ ਗੁਰੂ ਜੀ ਦਾ ਤਾਰਿਆ ਸਿੱਧ ਹੋਇਆ। ਜੈਸਾ ਕਿ ਪਹਿਲੇ ਜਾਮੇ ਦਾ ਵਿਛੜਿਆ ਮੂਲਾ ਖੱਤਰੀ ਸਿਆਲਕੋਟ ਦਾ ਰਹਿਣ

ਵਾਲਾ ਜੋ ਗੁਰੂ ਤੋਂ ਬੇਮੁਖ ਹੋ ਕੇ ਅਨੇਕਾਂ ਜੂਨੀਆਂ ਵਿਚ ਦੀ ਹੁੰਦਾ ਧੱਕੇ ਖਾ ਰਿਹਾ ਸੀ। ਜਦੋਂ ਗੁਰੂ ਜੀ ਇਸ ਦੱਖਣ ਦੀ ਧਰਤੀ ਨੂੰ ਨਿਹਾਲ ਕਰ ਰਹੇ ਸਨ ਤਾਂ ਇਕ ਦਿਨ ਗੂੜੇ ਜੰਗਲ ਵਿਚ ਜਿੱਥੇ ਹੁਣ ਗੁਰਦੁਆਰਾ ਸ਼ਿਕਾਰ ਘਾਟ ਸ਼ੁਸ਼ੋਭਿਤ ਹੈ, ਇਥੇ ਸਹੇ ਦੀ ਜੂਨ ਵਿਚ ਪਾਇਆ ਦੇਖਿਆ ਤਾਂ ਪਹਿਲੇ ਜਾਮੇ ਵਿਚ ਕੀਤੇ ਇਕਰਾਰ ਨੂੰ ਚੇਤੇ ਕਰਕੇ ਜੋ ਪਰਿਵਾਰ ਨੂੰ ਕਿਹਾ ਸੀ ਕਿ ਇਸਦਾ ਦਸਵੇਂ ਜਾਮੇ ਵਿਚ ਉਧਾਰ ਕਰਾਂਗੇ। ਆਪਣੇ ਮੁਬਾਰਕ ਹੱਥਾਂ ਨਾਲ ਤੀਰ ਚਲਾ ਕੇ ਇਸਨੂੰ ਸਹੇ ਦੀ ਜੂਨ ਵਿਚ ਪਏ ਨੂੰ ਮੁਕਤੀ ਬਖ਼ਸ਼ੀ। ਭਾਈ ਦਇਆ ਸਿੰਘ ਆਦਿਕ ਸਿੱਖਾਂ ਦੇ ਪੁੱਛਣ 'ਤੇ ਕਿ ਮਹਾਰਾਜ ਇਹ ਕੀ ਖੇਡ ਹੈ। ਆਪ ਜੀ ਨੇ ਨਿੱਕੇ ਜਿਹੇ ਜੀਵ ਦਾ ਸ਼ਿਕਾਰ ਕੀਤਾ ਹੈ ? ਤਾਂ ਉਸ ਸਹੇ ਦੀ ਦੇਹ ਚੋਂ ਮੂਲ ਚੰਦ ਖੱਤਰੀ ਦੇ ਸਰੂਪ ਨੂੰ ਪ੍ਰਗਟ ਕਰਵਾ ਕੇ ਸਿੱਖਾਂ ਨੂੰ ਤਸੱਲੀ ਕਰਵਾ ਦਿੱਤੀ ਕਿ ਪਹਿਲੇ ਜਾਮੇ ਦਾ ਬੇਮੁਖ ਹੋ ਕੇ ਵਿਛੜਿਆ ਹੋਇਆ ਸਿੱਖ ਸੀ, ਜਿਸਦਾ ਹੁਣ ਉਧਾਰ ਕੀਤਾ ਹੈ।

ਇਸ ਤੋਂ ਬਾਅਦ ਫੇਰ ਜੋ ਬੇਨਤੀ ਭਾਈ ਨੰਦ ਲਾਲ ਨੂੰ ਵਿਚੋਲਾ ਪਾ ਕੇ ਕੀਤੀ ਸੀ। ਉਹ ਹੁਣ ਆਪ ਬੇਨਤੀ ਕਰਨ ਲੱਗਾ ਕਿ ਸਤਿਗੁਰੂ ਜੀ ! ਬੰਦੇ ਨੂੰ ਧੂਮ ਮਚਾਉਣ ਤੋਂ ਰੋਕੋ। ਪਾਪੀਆਂ ਦੇ ਪਾਪ ਦਾ ਫਲ ਭੁਗਤਾ ਚੁੱਕਾ ਹੈ। ਮੈਂ ਬੰਦੇ ਵਾਸਤੇ ਅਤੇ ਤੁਹਾਡੇ ਸਿੱਖਾਂ ਵਾਸਤੇ ਕੋਈ ਅਜਿਹੀ ਜਗਾ ਸੂਬਾ ਦੇ ਦਿੰਦਾ ਹਾਂ, ਜਿਸ 'ਤੇ ਬੈਠ ਕੇ ਆਨੰਦ ਮਾਨਣ ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਇਸ ਦੀ ਲੋੜ ਨਹੀਂ। ਸਾਰੀ ਧਰਤੀ ਹੀ ਅਕਾਲ ਪੁਰਖ ਦੀ ਬਖ਼ਸ਼ੀ ਹੈ। ਸਾਡੀ ਕਿਸੇ ਇਕ ਦੇਸ਼ ਤੇ ਮਿਹਰ ਨਹੀਂ, ਸਾਡੀ ਜਾਚੇ ਤਾਂ ਸਾਰਾ ਮੁਲਕ ਹੀ ਸਾਡਾ ਹੈ। ਬਾਕੀ ਤੂੰ ਚਿੰਤਾ ਨਾ ਕਰ, ਜੋ ਕੁਝ ਹੋ ਰਿਹਾ ਹੈ, ਅਕਾਲ ਪੁਰਖ ਦੇ ਭਾਣੇ ਵਿਚ ਹੋ ਰਿਹਾ ਹੈ। ਜਦੋਂ ਵਾਹਿਗੁਰੂ ਨੇ ਚਾਹਿਆ ਬੰਦਾ ਆਪ ਹੀ ਹਟ ਜਾਵੇਗਾ, ਕਹਿਣ ਦੀ ਲੋੜ ਨਹੀਂ ਪਵੇਗੀ।

ਇਹ ਬਚਨ ਸੁਣ ਕੇ ਬਹਾਦਰ ਸ਼ਾਹ ਮੱਥਾ ਟੇਕ ਗੁਰੂ ਜੀ ਤੋਂ ਸਿਰੋਪਾਉ ਲੈ ਕੇ ਗੋਲਕੁੰਡੇ ਨੂੰ ਚਲਾ ਗਿਆ, ਜਿੱਥੇ ਲੜਾਈ ਲੱਗੀ ਹੋਈ ਸੀ ਤੇ ਗੁਰੂ ਜੀ ਉਥੇ ਹੀ ਆਨੰਦ ਨਾਲ ਬਿਰਾਜੇ ਰਹੇ। ਜਿਸ ਦਿਨ ਬਹਾਦਰ ਸ਼ਾਹ ਗੁਰੂ ਜੀ ਕੋਲ ਆਇਆ ਸੀ, ਉਸ ਸਮੇਂ ਇਕ ਦਿਨ ਅਮੀਰ-ਵਜ਼ੀਰ ਜੋ ਸਭਾ ਵਿਚ ਬੈਠੇ ਸਨ, ਉਨ੍ਹਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਸੀਂ ਆਪ ਜੀ ਦੇ ਤੀਰਾਂ ਦੀ ਬੜੀ ਮਹਿਮਾ ਸੁਣੀ ਹੈ, ਪਰ ਚਲਦੇ ਨਹੀਂ ਵੇਖੇ, ਵੇਖਣਾ ਚਾਹੁੰਦੇ ਹਾਂ। ਗੁਰੂ ਜੀ ਨੇ ਹੁਕਮ ਕੀਤਾ ਕਿ ਸਵੇਰੇ ਤੁਹਾਨੂੰ ਤੀਰ ਚਲਾ ਕੇ ਵਿਖਾਵਾਂਗੇ।

ਅਗਲੇ ਦਿਨ ਨੀਸ਼ਾਨੇ ਗਡਾਏ ਗਏ। ਤੀਰਾਂ ਦੇ ਚਲਵਈਏ ਆ ਗਏ। ਸਭ ਨੇ ਤੀਰ ਚਲਾਏ। ਭਾਵੇਂ ਕਰਤੱਬ ਤਾਂ ਸਭ ਨੇ ਬਹੁਤ ਚੰਗੇ ਵਿਖਾਏ, ਪਰ ਗੁਰੂ ਜੀ ਦੇ ਤੀਰਾਂ ਦੇ ਬਰਾਬਰ ਕਿਸੇ ਦਾ ਤੀਰ ਨਾ ਪੁੱਜਿਆ ਤੇ ਨਾ ਕਿਸੇ ਦਾ ਨਿਸ਼ਾਨਾ ਗੁਰੂ ਜੀ ਦੇ ਬਰਾਬਰ ਲੱਗਿਆ। ਇਕ ਪੰਜਾਬੀ ਪਠਾਣਾਂ ਦੇ ਤੀਰ ਕੁਝ ਚੰਗੇ ਚਲਦੇ ਵੇਖ ਕੇ ਗੁਰੂ ਜੀ ਨੇ ਉਹਨਾਂ ਦਾ ਨਾਮ, ਟਿਕਾਣਾ ਪੁੱਛਿਆ ਤਾਂ ਉਹਨਾਂ ਨੇ ਦੱਸਿਆ ਕਿ ਮੁਲਕ ਪੰਜਾਬ, ਜਲੰਧਰ ਸ਼ਹਿਰ ਦੇ ਨੇੜੇ ਬਡਮੀਰ ਪਿੰਡ ਦੇ ਰਹਿਣ ਵਾਲੇ ਸੈਦੇ ਖ਼ਾਂ ਦੇ ਪੁੱਤਰ ਤੇ ਪੈਂਦੇ ਖ਼ਾਂ ਦੇ ਪੋਤਰੇ ਹਾਂ। ਜੋ ਸਾਡੇ ਦੇਸ਼ ਵਿਚ ਬੜਾ ਭਾਰੀ ਉੱਘਾ ਸੂਰਵੀਰ ਗੁਰੂ ਹਰਿਗੋਬਿੰਦ ਜੀ ਨਾਲ ਲੜ ਕੇ ਸ਼ਹੀਦ ਹੋਇਆ ਸੀ। ਮੇਰਾ ਨਾਮ ਗੁਲ ਖ਼ਾਂ ਤੇ ਮੇਰੇ ਭਾਈ ਦਾ ਨਾਂ ਅਤੋਲੇ ਖ਼ਾਂ, ਜਿਸਦਾ ਦੂਸਰਾ ਨਾਮ ਜਮਸ਼ੇਦ ਖ਼ਾਂ ਵੀ ਲਿਖਿਆ ਹੈ। ਅਸੀਂ ਦੋਨੇ ਭਰਾ ਸ਼ਾਹੀ ਨੌਕਰ ਉਹਨਾਂ ਸਵਾਰਾਂ 'ਚ ਹਾਂ, ਜਿਹੜੇ ਨਾਂਦੇੜ ਸ਼ਹਿਰ ਦੇ ਸੂਬੇ ਪਾਸ ਰਹਿੰਦੇ ਹਨ ਤੇ ਸਾਡੀ ਮਾਤਾ ਵੀ ਸਾਡੇ ਨਾਲ ਹੀ ਹੈ। ਅੱਗੇ ਵੀ ਆਪ ਜੀ ਦੇ ਦੀਦਾਰ ਕਰਨ ਆਏ ਹਾਂ ਪਰ ਨਾਮ ਤੇ ਟਿਕਾਣਾ ਨਾ ਤੁਸੀਂ ਕਦੇ ਪੁੱਛਿਆ ਤੇ ਨਾ ਅਸੀਂ ਕਦੇ ਦੱਸਿਆ। ਤਾਂ ਗੁਰੂ ਜੀ ਨੇ ਉਹਨਾਂ ਨੂੰ ਪੰਜ ਮੋਹਰਾਂ ਉਹਨਾਂ ਦੇ ਤੀਰਾਂ ਦੇ ਕਰਤੱਬ ਦਾ ਇਨਾਮ ਬਖ਼ਸ਼ਿਆ। ਜਦੋਂ ਉਹਨਾਂ ਘਰ ਜਾ ਕੇ ਆਪਣੀ ਮਾਤਾ ਨੂੰ ਸਾਰੀ ਗੱਲ ਕਹਿ ਸੁਣਾਈ ਤਾਂ ਉਹਨਾਂ ਦੀ ਮਾਤਾ ਨੇ ਕਿਹਾ ਬੱਚਿਉ, ਮੇਰੀ ਇਕ ਗੱਲ ਧਿਆਨ ਨਾਲ ਸੁਣ ਲਵੋ। ਤੁਸੀਂ ਕਦੇ ਮਨ 'ਚ ਆਪਣੇ ਬਾਪ ਦਾਦੇ ਦੀ ਦੁਸ਼ਮਣੀ ਦੀ ਬੁਰਾਈ ਮਨ ਵਿਚੋਂ ਕੱਢ ਦਿਉ। ਉਹ ਜੰਗ ਯੁੱਧ 'ਚ ਮਾਰੇ ਗਏ ਤੇ ਉਹ ਵੀ ਆਪਣੀ ਗ਼ਲਤੀ ਨਾਲ। ਵੱਡੇ ਗੁਰੂ ਜੀ ਨੇ ਤਾਂ ਪੁੱਤਾਂ ਤੋਂ ਵੱਧ ਪਾਲਿਆ ਸੀ ਤੁਹਾਡੇ ਦਾਦੇ ਨੂੰ। ਜੇ ਤੁਹਾਡੇ ਦਾਦੇ ਨੂੰ ਇਸ ਗੁਰੂ ਦੇ ਦਾਦੇ ਨੇ ਮਾਰਿਆ ਤਾਂ ਗ਼ਲਤੀ ਤਾਂ ਤੁਹਾਡੇ ਦਾਦੇ ਦੀ ਸੀ। ਜੋ ਨਮਕ-ਹਰਾਮੀ ਨਿਕਲਿਆ ਸੀ। ਫੇਰ ਤੁਹਾਡਾ ਪਿਤਾ ਉਹ ਵੀ ਆਪਣੀ ਗ਼ਲਤੀ ਨਾਲ ਇਸ ਗੁਰੂ ਦੇ ਹੱਥੋਂ ਮਰਿਆ। ਤੁਹਾਡਾ ਭਲਾ ਇਸੇ ਵਿਚ ਹੈ ਕਿ ਮਨ ਦੇ ਵਿਚੋਂ ਬੁਰਾਈ ਕੱਢ ਦੇਵੋ। ਆਪਣੀ ਮਾਈ ਦਾ ਦਿਲ ਰੱਖਣ

ਵਾਸਤੇ ਤਾਂ ਉਪਰੋਂ-ਉਪਰੋਂ ਕਹਿ ਛੱਡਿਆ ਕਿ ਅਸੀਂ ਗੁਰੂ ਦਾ ਬੁਰਾ ਨਹੀਂ ਕਰਾਂਗੇ, ਪਰ ਇਹਨਾਂ ਪਠਾਨ ਬੱਚਿਆਂ ਦੇ ਮਨ ਵਿਚ ਬੁਰਾਈ ਘਰ ਕਰੀ ਬੈਠੀ ਸੀ, ਕਿਉਂਕਿ ਇਹਦੇ ਪਿੱਛੇ ਸੂਬਾ ਸਰਹੰਦ ਵਜੀਦ ਖ਼ਾਂ ਦੀ ਵਿਉਂਤਬੰਦੀ ਸੀ। ਇਹ ਵਿਉਂਤਬੰਦੀ ਉਸ ਵੇਲੇ ਹੋਈ ਸੀ ਜਦੋਂ ਬਹਾਦਰਸ਼ਾਹ ਦੀ ਤਾਜ ਪੋਸ਼ੀ ਵੇਲੇ ਸ਼ੇਰ ਮੁਹੰਮਦ ਮਲੇਰਕੋਟਲੀਆ ਹਾਜ਼ਰ ਸੀ, ਜਿਸਨੇ ਸੂਬਾ ਸਰਹੰਦ ਨੂੰ ਸਾਹਿਬਜ਼ਾਦਿਆਂ ਦੇ ਕਤਲ ਕਰਨ ਵੇਲੇ ਰੋਕਿਆ ਸੀ ਤੇ ਹਾਅ ਦਾ ਨਾਅਰਾ ਮਾਰਿਆ ਸੀ। ਸੂਬੇ ਸਰਹੰਦ ਦੇ ਇਸ ਜ਼ੁਲਮ ਤੋਂ ਨਾ ਹਟਣ ਦੇ ਰੋਸ ਵਿਚ ਵਾਕਆਊਟ ਕਰਕੇ ਚਲਾ ਗਿਆ ਸੀ। ਉਸਨੇ ਸਾਰੀ ਗੱਲ ਵਜੀਦ ਖਾਂ ਨੂੰ ਸੁਣਾਈ ਕਿ ਅੱਜ ਦਿੱਲੀ ਦਾ ਤਖ਼ਤ ਗੁਰੂ ਜੀ ਦੇ ਚਰਨਾਂ 'ਤੇ ਝੁਕਿਆ ਹੋਇਆ ਹੈ ਅਤੇ ਬਹਾਦਰਸ਼ਾਹ ਤਾਂ ਵਾਰ-ਵਾਰ ਇਹੋ ਗੱਲ ਕਹਿ ਰਿਹਾ ਹੈ ਕਿ ਮੈਨੂੰ ਤਾਂ ਰਾਜ ਬਖ਼ਸ਼ਣ ਵਾਲੇ ਤੁਸੀਂ ਹੋ। ਤੂੰ ਉਸ ਵੇਲੇ ਇਸ ਜ਼ੁਲਮ ਤੋਂ ਨਾ ਰੁਕਿਆ। ਹੁਣ ਇਸ ਬਦਲਦੇ ਹਾਲਤਾਂ 'ਚ ਤੂੰ ਹੀ ਸੋਚ ਲੈ ਕੇ ਤੇਰੇ ਨਾਲ ਕੀ ਬਣਨ ਵਾਲਾ ਹੈ। ਉਸ ਸਮੇਂ ਵਜੀਦ ਖਾਂ ਨੇ ਇਕ ਗੁਪਤ ਮੀਟਿੰਗ ਕਰਕੇ ਕਿ ਕੋਈ ਅਜਿਹਾ ਸ਼ਖ਼ਸ ਮੈਨੂੰ ਗੁਰੂ 'ਤੇ ਹਮਲਾ ਕਰਨ ਲਈ ਚਾਹੀਦਾ ਹੈ, ਜਿਸਦੀ ਤਿੰਨ ਪੁਸ਼ਤਾਂ ਤੋਂ ਦੁਸ਼ਮਣੀ ਗੁਰੂ ਜੀ ਨਾਲ ਚਲੀ ਆਉਂਦੀ ਹੋਵੇ। ਇਸਨੂੰ ਇਸਦੇ ਸੂਹੀਆਂ ਨੇ ਦੱਸਿਆ ਅਜਿਹਾ ਖ਼ਾਨਦਾਨ ਕੇਵਲ ਪੈਂਦੇ ਖ਼ਾਂ ਤੋਂ ਬਿਨਾਂ ਹੋਰ ਦੂਸਰਾ ਕੋਈ ਨਹੀਂ, ਪੈਂਦੇ ਖ਼ਾਂ ਨੂੰ ਇਸ ਗੁਰੂ ਦੇ ਦਾਦੇ ਨੇ ਕਰਤਾਰਪੁਰ ਜੰਗ ਵਿਚ ਮਾਰਿਆ, ਤੇ ਪੈਂਦੇ ਖ਼ਾਂ ਦੇ ਪੋਤਰੇ ਤੇ ਸੈਦੇ ਖ਼ਾਂ ਦੇ ਪੁੱਤਰ ਦੇ ਪਠਾਨ ਪੁੱਤਰ ਗੁੱਲ ਖ਼ਾਂ ਤੇ ਅਤੋਲੇ ਖ਼ਾਂ ਹਨ ਜੋ ਕਰਤਾਰਪੁਰ ਦੇ ਨੇੜੇ ਵੱਡੇ ਮੀਰ ਪਿੰਡ ਦੇ ਵਸਨੀਕ ਹਨ।

ਵਜੀਦ ਖ਼ਾਂ ਨੇ ਉਹਨਾਂ ਪਠਾਨ ਬੱਚਿਆਂ ਨੂੰ ਬੁਲਾ ਕੇ ਵੱਡੇ ਇਨਾਮ ਤੇ ਅਹੁਦੇ ਦੇਣ ਦਾ ਲਾਲਚ ਦੇ ਕੇ ਆਪਣੇ ਬਾਪ ਦਾਦੇ ਦਾ ਵੈਰ ਲੈਣ ਲਈ ਤਿਆਰ ਕੀਤਾ। ਆਪਣੇ ਸ਼ਾਹੀ ਕਰਮਚਾਰੀਆਂ ਤੋਂ ਸੂਹ ਕਢਾ ਕੇ ਕਿ ਗੁਰੂ ਜੀ ਹੁਣ ਕਿਸ ਥਾਂ ਜਾਣ ਦਾ ਰੁਖ਼ ਕਰਦੇ ਹਨ। ਗੁਰੂ ਜੀ ਦੀ ਦੱਖਣ ਜਾਣ ਦੀ ਗੱਲ ਪ੍ਰਗਟ ਹੋ ਚੁੱਕੀ ਸੀ। ਇਸਨੇ ਆਪਣਾ ਰਸੂਖ਼ ਵਰਤ ਕੇ ਨਾਂਦੇੜ ਦੇ ਨਵਾਬ ਕੋਲ ਸੁਨੇਹਾ ਭੇਜ ਕੇ ਇਹ ਦੋਵੇਂ ਬੱਚੇ ਨੌਕਰ ਰਖਵਾ ਦਿੱਤੇ ਸਨ, ਜੋ ਗੁਰੂ ਜੀ ਕੋਲ ਬਦਨੀਤ ਧਾਰ ਕੇ ਆਉਂਦੇ ਜਾਂਦੇ ਰਹੇ, ਪਰ ਅੱਜ ਤੀਰ ਅੰਦਾਜੀ ਦੇ ਮੌਕੇ ਖੁੱਲ੍ਹਮ ਖੁੱਲੀ ਮੁਲਾਕਾਤ ਹੋ ਗਈ ਤੇ ਹੁਣ ਗੁਰੂ ਜੀ ਨੇ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਲਗਭਗ ਸਾਰੀਆਂ ਜ਼ੁੰਮੇਵਾਰੀਆਂ ਤੋਂ ਨਿਵੇਕਲੇ ਹੋ ਬੈਠੇ। ਬੀਰ ਰਸੀ ਜੰਗੀ ਖ਼ਿਆਲ ਬੰਦੇ ਬਹਾਦਰ ਅਤੇ ਖਾਲਸੇ ਵਿਚ ਭਰ ਕੇ ਧਰਮ ਦੀ ਰਾਖੀ ਦਾ ਸਿਲਸਲਾ ਸਦਾ ਲਈ ਜਾਰੀ ਕਰ ਦਿੱਤਾ।

ਦੱਖਣ ਦੀ ਧਰਤੀ ਵਿਚ ਹੀ ਦਮਦਮਾ ਸਾਹਿਬ ਕੀਤੀ ਹੋਈ ਗੁਰਬਾਣੀ ਦੀ ਕਥਾ ਇਕ ਵਾਰ ਫੇਰ ਦੁਹਰਾਈ ਜੋ ਭਾਈ ਮਨੀ ਸਿੰਘ ਜੀ ਨੇ ਤੇ ਬਾਬਾ ਦੀਪ ਸਿੰਘ ਜੀ ਨੇ ਦ੍ਰਿੜ ਕੀਤੀ ਤੇ ਆਪਣੀ ਰਚਿਤ ਬਾਣੀ ਦਸਮ ਗ੍ਰੰਥ ਦੀ ਇਕੱਤਰਤਾ ਕਰਕੇ ਦਸਮ ਗ੍ਰੰਥ ਦਾ ਸਰੂਪ ਤਿਆਰ ਕਰਵਾਇਆ, ਦਸਮ ਗ੍ਰੰਥ ਦੀ ਬੀੜ ਜੋ ਤਖਤ ਸ੍ਰੀ ਪਟਨਾ ਸਾਹਿਬ ਵਿਖੇ ਬਿਰਾਜਮਾਨ ਹੈ ਜਿਸਦਾ ਸਰੂਪ ਹੁਣ ਵਾਲੀਆਂ ਪ੍ਰਚਲਤ ਬੀੜਾਂ ਨਾਲੋਂ ਵੱਖਰਾ ਹੈ ਉਸ ਉਪਰ ਸੰਮਤ ਬਿ: ੧੭੫੫ ਹਾੜ੍ਹ ਵਦੀ ਏਕਮ ਲਿਖਿਆ ਹੋਇਆ ਹੈ ਅਤੇ ਇਸ ਬੀੜ ਉਤੇ ਦਸਮ ਪਾਤਸ਼ਾਹ ਜੀ ਦੇ ਹਸਤਾਖਰ ਕੀਤੇ ਹੋਏ ਹਨ। ਇਸ ਬੀੜ ਵਿਚ ਤਿੰਨ ਬਾਣੀਆਂ ਵੱਧ ਹਨ ਜਿਨ੍ਹਾ ਦਾ ਨਾਮ ਨੰ: ੧. ਸੰਸਾਹਰ ਸੁਖਮਨਾ ੨. ਮਾਲ ਕੋਸੀਏ ਦੀ ਵਾਰ ੩. ਗੋਬਿੰਦ ਗੀਤਾ ਇਹ ਭਗਵਤ ਗੀਤਾ ਦਾ ਹੀ ਦੂਜਾ ਨਾਮ ਹੈ, ਇਸ ਵਿਚ ਗੁਰੂ ਜੀ ਨੇ ਗੀਤਾ ਦੇ ੧੮ ਅਧਿਆਇ ਤੇ ੭੦੦ ਸਲੋਕਾਂ ਦਾ ਮੁਕੰਮਲ ਟੀਕਾ ਕੀਤਾ ਹੋਇਆ ਹੈ। ਇਸ ਬੀੜ ਦੇ ਹਰ ਪੰਨੇ ਉੱਤੇ ਦੋ ਕ੍ਰਿਪਾਨਾਂ ਦੇ ਨਿਸ਼ਾਨ ਹਨ, ਖਾਲਸਾ ਪੰਥ ਦੀ ਸਿਰਜਣਾ ਤੋਂ ਇਕ ਸਾਲ ਪਹਿਲਾਂ ਇਹ ਬੀੜ ਮੁਕੰਮਲ ਹੋ ਚੁੱਕੀ ਸੀ ਦੀ ਕਥਾ ਕੀਤੀ।

*ਨੋਟ : ਦਸਮ ਦੀ ਬਾਣੀ 'ਤੇ ਸ਼ੰਕਾ ਕਰਨ ਵਾਲੇ ਵੀਰਾਂ ਦਾ ਇਸ ਬੀੜ ਦੀ ਪ੍ਰਮਾਣਿਕਤਾ ਦੁਆਰਾ ਸ਼ੰਕਾ ਮੂਲੋਂ ਹੀ ਰੱਦ ਹੋ ਜਾਂਦਾ ਹੈ ਕਿਉਂਕਿ ਅੱਜ ਵਿਗਿਆਨਕ ਯੁੱਗ ਹੈ ਅਸੀਂ ਮਸ਼ੀਨਾਂ ਦੁਆਰਾ ਇਸ ਬੀੜ ਤੇ ਫਿਗਰਾਂ ਦੇ ਨਿਸ਼ਾਨ ਸਿਆਹੀ ਤੇ ਬੀੜ ਦੇ ਲਿਖਣ ਦਾ ਸਹੀ ਸਮਾਂ ਪ੍ਰਾਪਤ ਕਰ ਸਕਦੇ ਹਾਂ।*

ਸੋ ਹੁਣ ਆਪ ਜੀ ਨੇ ਜੋਤੀ ਜੋਤ ਸਮਾਉਣ ਦੀ ਤਿਆਰੀ ਵਿਚ ਖ਼ਿਆਲ ਕਰਕੇ ਮਾਤਾ ਸਾਹਿਬ ਕੌਰ ਨੂੰ ਆਪਣੇ ਕੋਲੋਂ ਪੰਜਾਬ ਨੂੰ ਤੋਰਨਾ ਚਾਹਿਆ। ਮਾਤਾ ਜੀ ਨੇ ਬਹਿਬਲ ਹੋ ਕੇ ਬੇਨਤੀ ਕੀਤੀ ਕਿ ਮੈਨੂੰ ਆਪਣੇ ਪਾਸੋਂ ਕਿਉਂ ਵਿਛੋੜਦੇ ਹੋ। ਮੇਰਾ ਤੁਹਾਡੇ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ। ਆਪ ਜੀ ਦੇ ਚਰਨਾਂ ਕਮਲਾਂ ਤੋਂ ਵਿਛੜ ਕੇ ਮੇਰਾ ਜਿਊਣਾ ਕਿਵੇਂ ਹੋਏਗਾ।

ਕਿਉਂਕਿ ਇਸਤਰੀ ਦੇ ਤਿੰਨ-ਚਾਰ ਆਸਰੇ ਪ੍ਰਸਿੱਧ ਹਨ। ਪਹਿਲਾਂ ਆਸਰਾ ਪਿਤਾ ਦਾ ਘਰ ਹੁੰਦਾ ਹੈ, ਦੂਸਰਾ ਪਤੀ, ਤੀਸਰਾ ਆਸਰਾ ਪੁੱਤਰ, ਚੌਥਾ ਆਸਰਾ ਧਨ ਪਿਤਾ ਸੰਸਾਰ ਤੋਂ ਜਾ ਚੁੱਕਾ ਹੈ, ਇਸ ਲਈ ਉਹ ਆਸਰਾ ਤਾਂ ਪਹਿਲਾਂ ਹੀ ਮੁੱਕ ਚੁੱਕਾ ਹੈ। ਦੂਸਰਾ ਆਸਰਾ ਪੁੱਤਰ, ਉਹ ਮੇਰੀ ਕੁੱਖ ਤੋਂ ਪੈਦਾ ਹੀ ਨਹੀਂ ਹੋਇਆ, ਕਿਉਂਕਿ ਆਪ ਬ੍ਰਹਮਚਰਜ ਵਿਚ ਤੇ ਡੋਲਾ ਕੁਆਰਾ ਰੱਖਣ ਦੇ ਸੰਕਲਪ ਨਾਲ ਦ੍ਰਿੜ ਰਹੇ। ਮੇਰੀਆਂ ਵੱਡੀਆਂ ਭੈਣਾਂ ਦੇ ਪੁੱਤਰ ਜੋ ਮੈਨੂੰ ਆਪਣੀ ਕੁੱਖ ਜਾਏ ਪੁੱਤਰਾਂ ਨਾਲੋਂ ਵੀ ਪਿਆਰੇ ਸਨ। ਛੋਟੀ ਮਾਂ ਕਹਿ ਕੇ ਬੁਲਾਉਣ ਵਾਲੇ ਚਾਰੇ ਪੁੱਤਰਾਂ ਚੋਂ ਇਕ ਵੀ ਨਾ ਰਿਹਾ। ਇਹ ਮੇਰਾ ਵੱਡਾ ਆਸਰਾ ਸੀ, ਜੋ ਮੇਰੇ ਦੇਖਦੇ-ਦੇਖਦੇ ਜੋੜਾ-ਜੋੜਾ ਇਕੱਠਾ ਸੰਸਾਰ ਤੋਂ ਤੁਰ ਗਏ। ਤੀਸਰਾ ਧਨ ਮੇਰੇ ਕੋਲ ਕੋਈ ਨਹੀਂ ਅਤੇ ਮੈਂ ਧਨ ਕਰਨਾ ਵੀ ਕੀ ਹੈ। ਮੇਰਾ ਤਾਂ ਸੰਸਾਰ ਹੀ ਉੱਜੜ ਗਿਆ। ਹੁਣ ਬਾਕੀ ਕੇਵਲ ਚੌਥਾ ਆਸਰਾ ਆਪ ਜੀ ਦੇ ਚਰਨ ਹਨ। ਹੁਣ ਇਹ ਆਸਰਾ ਵੀ ਮੇਰੇ ਕੋਲੋਂ ਇਹ ਕਹਿ ਕੇ ਖੋਹਣ ਲੱਗੇ ਹੋ ਕਿ ਤੂੰ ਸਾਡੇ ਕੋਲੋਂ ਆਪਣੀ ਵੱਡੀ ਭੈਣ ਸੁੰਦਰ ਕੌਰ ਕੋਲ ਦਿੱਲੀ ਚਲੀ ਜਾ, ਆਖਰ ਕਿਉਂ ? ਤਾਂ ਸਤਿਗੁਰੂ ਜੀ ਨੇ ਕਿਹਾ ਸਾਹਿਬ ਕੌਰ, ਤੇਰਾ ਆਸਰਾ ਪੰਜਵਾਂ ਪੁੱਤਰ ਮੇਰਾ ਖਾਲਸਾ ਹੈ, ਜੋ ਅਸਾਂ ਤੇਰੀ ਝੋਲੀ ਪਾਇਆ ਹੈ। ਇਹ ਅਮਰ ਪੁੱਤਰ ਤੈਨੂੰ ਸਦਾ ਸੁੱਖ ਦੇਵੇਗਾ ਅਤੇ ਧਨ ਦੀ ਵੀ ਕਦੀ ਕਮੀ ਨਹੀਂ ਆਵੇਗੀ। ਮੇਰੇ ਸਿੱਖ ਪੁੱਤਰ ਧਨ ਤੇਰੇ ਚਰਨਾਂ ਦੀ ਉਪਰੋਂ ਨਿਛਾਵਰ ਕਰਨਗੇ। ਇਸ ਲਈ ਤੂੰ ਦਿੱਲੀ ਨੂੰ ਜਾ, ਆਪਣੀ ਭੈਣ ਕੋਲ ਰਹਿ ਕੇ ਜਪ ਤਪ ਕਰਦੇ ਰਹਿਣਾ ਤਾਂ ਮਾਤਾ ਜੀ ਨੇ ਅੱਖਾਂ ਚੋਂ ਨੀਰ ਵਹਾਉਂਦੇ ਹੋਏ ਰੋ-ਰੋ ਕੇ ਆਖਿਆ ਕਿ ਕਾਰਨ ਕੀ ਹੈ। ਮੈਨੂੰ ਕਿਉਂ ਭੇਜ ਰਹੇ ਹੋ? ਮੇਰੇ ਇਥੇ ਰਹਿਣ ਨਾਲ ਤੁਹਾਡੇ ਕਿਸ ਕੰਮ ਵਿਚ ਵਿਘਨ ਹੈ? ਮੈਂ ਤੁਹਾਡੀ ਅਰਧੰਗਣੀ ਹਾਂ, ਸਦਾ ਸਾਥ ਨਿਭਾਇਆ ਹੈ ਅਤੇ ਨਿਭਾਉਦੀ ਰਹਾਂਗੀ ਅਤੇ ਫਿਰ ਤੁਹਾਡੇ ਦਰਸ਼ਨ ਜਦੋਂ ਸਰਸੇ ਦੇ ਕਿਨਾਰੇ ਤੋਂ ਵਿਛੜਨ ਬਾਅਦ ਦਮਦਮਾ ਸਾਹਿਬ ਹੋਏ ਤਾਂ ਮੈਂ ਪ੍ਰਣ ਕਰ ਲਿਆ ਸੀ ਕਿ ਤੁਹਾਡੇ ਦਰਸ਼ਨਾਂ ਤੋਂ ਬਿਨਾਂ ਮੈਂ ਪ੍ਰਸ਼ਾਦਾ ਨਹੀਂ ਛਕਣਾ। ਮੇਰਾ ਇਹ ਪ੍ਰਣ ਕਿਵੇਂ ਨਿਭੇਗਾ? ਤੁਹਾਡੇ ਦਰਸ਼ਨਾਂ ਤੋਂ ਬਿਨਾਂ ਜਦੋਂ ਅੰਨ ਜਲ ਨਾ ਛਕਿਆ ਤਾਂ ਸਰੀਰ ਕਿੰਨਾ ਕੁ ਚਿਰ ਰਹੇਗਾ? ਗੁਰੂ ਜੀ ਨੇ ਕਿਹਾ ਮੇਰੇ ਕਮਰਕਸੇ ਦੇ ਸ਼ਸਤਰ ਲੈ ਜਾ। ਇਹਨਾਂ ਨੂੰ ਪਲੰਘੇ 'ਤੇ ਸਜਾ ਲੈਣਾ। ਅੰਮ੍ਰਿਤ ਵੇਲੇ ਜਪੁਜੀ ਸਾਹਿਬ ਦਾ ਪਾਠ ਕਰਕੇ ਜਦੋਂ ਸ਼ਸਤਰਾਂ ਤੋਂ ਬਸਤਰ ਹਟਾਉਗੇ ਤਾਂ ਉਹਦੇ ਵਿਚ ਆਪ ਜੀ ਨੂੰ ਮੇਰੇ ਦਰਸ਼ਨ ਹੋਣਗੇ। ਜਦੋਂ ਮਾਤਾ ਜੀ ਨੇ ਜਾਨਣ ਦੇ ਲਈ ਹਠ ਕੀਤਾ ਕਿ ਆਪਣੇ ਕੋਲੋਂ ਭੇਜਣ ਦਾ ਕਾਰਨ ਦੱਸੋ ਤਾਂ ਗੁਰੂ ਜੀ ਨੇ ਕਿਹਾ ਸਾਹਿਬ ਕੌਰ ਅਸੀਂ ਕਿਸੇ ਹੋਰ ਦੇਸ਼ ਨੂੰ ਜਾਣਾ ਹੈ। ਤਾਂ ਮਾਤਾ ਸਾਹਿਬ ਕੌਰ ਜੀ ਨੇ ਕਿਹਾ ਕਿ ਮੈਨੂੰ ਵੀ ਨਾਲ ਹੀ ਲੈ ਜਾਉ ਤਾਂ ਗੁਰੂ ਜੀ ਨੇ ਥੋੜ੍ਹਾ ਜਿਹਾ ਮੁਸਕਰਾ ਕੇ ਕਿਹਾ ਕਿ ਸਾਹਿਬ ਕੌਰ, ਉਸ ਦੇਸ਼ ਵਿਚ ਤਾਂ ਇਕੱਲੇ-ਇਕੱਲੇ ਜਾਣ ਦੀ ਹੀ ਮਰਯਾਦਾ ਹੈ। ਫੇਰ ਕੀ ਸੀ, ਮਾਤਾ ਜੀ ਤੁਰੰਤ ਸਮਝ ਗਏ ਕਿ ਹੁਣ ਪਤੀ ਪਰਮੇਸ਼ਵਰ ਸੱਚਖੰਡ ਜਾਣ ਦਾ ਭਾਣਾ ਵਰਤਾਉਣਗੇ। ਗਿਆਨੀ ਗਿਆਨ ਸਿੰਘ ਜੀ ਆਪਣੀ ਤਵਾਰੀਖ਼ ਵਿਚ ਲਿਖਦੇ ਹਨ ਕਿ ਇਹ ਕਹਿ ਕੇ ਮਾਤਾ ਜੀ ਰੋ ਪਏ ਸਨ :

*"ਨਿਰਾਸੇ ਨ ਤਿਸ਼ਟਤੀ ਪੰਡਿਤਾ ਬਨਤਲਿਤਾ"*

ਤਾਂ ਗੁਰੂ ਜੀ ਨੇ ਭਗਤ ਰਵਿਦਾਸ ਜੀ ਦੇ ਉਸ ਸ਼ਬਦ ਅਨੁਸਾਰ ਆਪਣੇ ਅਗੰਮੀ ਦੇਸ਼ ਦੀ ਵਿਆਖਿਆ ਕੀਤੀ ਕਿ ਮੈਂ ਉਸ ਸ਼ਹਿਰ ਰੱਬ ਦੀ ਰਾਜਧਾਨੀ ਚੱਲਿਆ ਹਾਂ।

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*

ਉਸ ਸ਼ਹਿਰ ਦਾ ਨਾਮ ਬੇਗਮਪੁਰਾ ਹੈ। ਗਮ=ਖੌਫ, ਬੇ=ਰਹਿਤ, ਪੁਰਾ=ਨਗਰ ਭਾਵ ਉਸ ਸੱਚਖੰਡ ਸ਼ਹਿਰ ਦਾ ਨਾਮ ਬੇਗਮਪੁਰਾ ਹੈ ਤੇ ਉਹ ਅਜਿਹੀ ਜਗ੍ਹਾ ਹੈ, ਜਿਥੇ ਦੂਖੁ-ਦੁੱਖ, ਤਕਲੀਫ਼ ਅਤੇ ਅੰਦੋਹੁ=ਸੰਸਾ, ਤਿਹਿ=ਤਿਸ ਜਗ੍ਹਾ, ਠਾਉ=ਟਿਕਾਣਾ ਭਾਵ ਉਸ ਟਿਕਾਣੇ ਦੁੱਖ-ਸੰਸਾ ਕੋਈ ਭੀ ਨਹੀਂ ਹੈ।

*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥ ੧॥*

ਭਾਵ ਉਸ ਬ੍ਰਹਮ ਸਰੂਪ ਅਸਥਾਨ ਵਿਚ ਨਾ ਤਸਵੀਸ=ਚਿੰਤਾ ਹੈ ਤੇ ਤਸਵੀਸ ਦਾ ਅਰਥ ਸ਼ਰਮਿੰਦਗੀ ਅਤੇ ਖ਼ਰਾਬੀ ਵੀ ਕੀਤਾ ਹੈ ਅਤੇ ਨਾ ਹੀ ਖਿਰਾਜੁ=ਮਸੂਲ ਵੀ ਨਹੀਂ। ਕਿਉਂਕਿ ਪਾਪ ਰੂਪ ਸੰਚਤ ਕਰਮਾਂ ਦਾ ਮਾਲ ਹੀ ਨਹੀਂ, ਜਿਸਤੇ ਮਸੂਲ ਲੱਗੇ ਅਤੇ ਨਾ ਹੀ ਖਉਫ=ਡਰ ਹੈ ਤੇ ਨਾ ਹੀ ਖਤਾ=ਗੁਨਾਹ ਹੈ। ਭਾਵ ਨਾ ਕੋਈ ਉਥੇ ਗੁਨਾਹ ਕਰਦਾ ਹੈ ਤੇ ਇਸ

ਲਈ ਨਾ ਹੀ ਭੈਅ ਹੈ। ਇਸ ਲਈ ਨਾ ਹੀ ਉਥੇ ਤਰਸੁ=ਦਇਆ ਤੇ ਜਵਾਲੁ=ਪੀੜਾ ਹੈ ਤੇ ਘਾਟਾ ਹੈ। ਭਾਵ ਉਥੇ ਦੁਖੀ ਹੀ ਕੋਈ ਨਹੀਂ ਜਿਸ 'ਤੇ ਕੋਈ ਤਰਸ ਕਰੇ।

*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥ ੧॥ ਰਹਾਉ॥*

ਅਬ=ਹੁਣ, ਮੋਹਿ=ਮੈਂ, ਖੂਬ=ਚੰਗੀ, ਵਤਨ=ਦੇਸ਼, ਵਿਚ ਰਾਹ=ਜਗ੍ਹਾ, ਪਾਈ=ਪ੍ਰਾਪਤ ਕਰ ਲਈ ਹੈ। ਹੇ ਮੇਰੇ ਭਾਈ ਊਹਾ=ਉਥੇ, ਸਦਾ=ਹਮੇਸ਼ਾ ਹੀ ਖੈਰਿ=ਸੁੱਖ ਅਨੰਦ ਹੈ।

*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*

ਉਥੇ ਸਦਾ=ਸ੍ਰੇਸ਼ਟ, ਪਾਤਿਸ਼ਾਹੀ=ਬਾਦਸ਼ਾਹੀ, ਦਾਇਮੁ=ਹਮੇਸ਼ਾ, ਕਾਇਮ=ਇਸਥਿਤ ਰੂਪ ਹੈ ਤੇ ਉਸ ਪਰਮਾਤਮਾ ਦਾ ਦੋਮ=ਦੂਜਾ ਵਜ਼ੀਰ ਨਹੀਂ, ਸੇਮ=ਤੀਜਾ ਬਖ਼ਸ਼ੀ ਭਾਵ ਮੁਨਸ਼ੀ ਨਹੀਂ ਅਥਵਾ ਉਸ ਵਿਚ ਦੋਮ=ਦ੍ਵੈਤ, ਸੇਮ=ਤਿੰਨੇ ਗੁਣ ਨਹੀਂ ਹਨ। ਆਹੀ=ਉਹ ਇਕੋ-ਇਕ ਪਰਮਾਤਮਾ ਆਪ ਹੀ ਹੈ।

*ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ ੨॥*

(ਗੋਂਡ ਮਹਲਾ ੫,ਅੰਗ ੮੬੩)

ਬੀਓ=ਦੂਜਾ ਭਾਵ ਦੂਜੇ ਨੂੰ ਪੁੱਛ ਕੇ ਮਸਲਤਿ=ਮਸ਼ਵਰਾ ਨਹੀਂ ਕਰਦਾ ਜੋ ਵੀ ਕਰਦਾ ਹੈ ਪ੍ਰਮਾਤਮਾ ਆਪਣੇ ਭਾਣੇ ਵਿਚ ਕਰਦਾ ਹੈ।

*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥ ੨॥*

ਉਹ ਬੇਗਮਪੁਰਾ ਸ਼ਹਿਰ ਆਬਾਦਾਨੁ=ਸੰਘਣੀ ਆਬਾਦੀ ਵਾਲਾ ਅਤੇ ਸ਼ਾਸਤਰਾਂ ਦੁਆਰਾ ਮਸ਼ਹੂਰ=ਪ੍ਰਗਟ ਹੈ। ਉਸ ਸ਼ਹਿਰ ਵਿਚ ਨਾਮ ਧਨ ਵਾਲੇ ਗਨੀ=ਧਨਾਢ ਲੋਕ ਮਾਮੂਰ=ਲਬਾਲਬ ਹੋਏ ਅਰਥਾਤ ਅਨੰਦਪੂਰਵਕ ਰਹਿ ਰਹੇ ਹਨ। ਜੋ ਦੈਵੀ ਸੰਪਦਾ ਨਾਲ ਭਰਪੂਰ ਹਨ। ਗਨੀ ਤੇ ਮਾਮੂਰ ਦੋਵੇਂ ਅਰਬੀ ਭਾਸ਼ਾ ਦੇ ਸ਼ਬਦ ਹਨ।

*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*

ਜਿਉਂ-ਜਿਉਂ ਕਿਸੇ ਨੂੰ ਭਾਉਂਦਾ ਹੈ ਤਿਉ ਤਿਉ=ਤਿਵੇਂ ਤਿਵੇਂ ਉਹ ਆਤਮ ਧਨ ਵਾਲੇ ਧਨਾਢ ਲੋਕ ਸੈਰ ਕਰਦੇ ਹਨ ਕਿਉਂਕਿ ਜੋ ਮਹਲ=ਸਰੂਪ ਦੇ ਮਹਰਮ=ਜਾਨਣ ਵਾਲੇ ਹੋਏ ਹਨ। ਉਹਨਾਂ ਨੂੰ ਕੋਈ ਅਟਕਾਵੈ=ਰੋਕ ਨਹੀਂ ਸਕਦਾ। ਮਹਰਮ=ਅਰਬੀ ਭਾਸ਼ਾ ਦਾ ਸ਼ਬਦ ਹੈ।

*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥ ੩॥੨॥*

(ਗਉੜੀ ਰਵਿਦਾਸ ਜੀ,ਅੰਗ ੩੪੫)

ਰਵਿਦਾਸ ਭਗਤ ਜੀ ਕਥਨ ਕਰਦੇ ਹਨ, ਚਮਾਰਾ=ਚੱਮ+ਆਰਾ, ਚਮੜੇ ਦਾ ਘਰ ਜੋ ਸਰੀਰ ਹੈ ਤਿਸ ਤੋਂ ਮੈਂ ਹੁਣ ਖਲਾਸ=ਛੁਟ ਗਿਆ ਹਾਂ। ਭਾਵ ਚਮੜੇ ਦੀਆਂ ਦੇਹਾਂ 'ਚ ਆਉਣ ਦਾ ਹੁਣ ਕੋਈ ਪ੍ਰਯੋਜਨ ਨਹੀਂ ਰਿਹਾ। ਜੋ ਮਨੁੱਖ ਹਮ=ਸਾਡੇ, ਸਹਰੀ=ਸ਼ਹਿਰ ਦਾ ਵਸਨੀਕ ਹੈ ਉਹੀ ਸਾਡਾ ਮਿੱਤਰ ਹੈ।

ਸੋ ਮਾਤਾ ਜੀ ਆਪਣੇ ਪਤੀ ਦੇ ਚਰਨਾਂ ਤੇ ਅੰਤਮ ਨਮਸ਼ਕਾਰ ਕਰਕੇ ਵੈਰਾਗ ਧਾਰ ਕੇ ਭਾਈ ਮਨੀ ਸਿੰਘ ਜੀ ਦੇ ਨਾਲ ਦਿੱਲੀ ਵੱਲ ਰਵਾਨਾ ਹੋ ਗਏ। ਗੁਰੂ ਜੀ ਦੇ ਕਮਰਕੱਸੇ ਦੇ ਸ਼ਸਤਰ ਬੜੇ ਅਦਬ ਨਾਲ ਰਸਤੇ ਵਿਚ ਸੰਭਾਲ ਕੇ ਪੈਂਡਾ ਮੁਕਾ ਦਿੱਲੀ ਪਹੁੰਚੇ, ਜਿੱਥੇ ਮਾਤਾ ਸੁੰਦਰ ਕੌਰ ਜੀ ਇਕੱਲੇ ਆਪਣੇ ਦਿਨ ਕੱਟ ਰਹੇ ਸਨ। ਦੋਵੇਂ ਭੈਣਾਂ ਨੇ ਮਿਲ ਕੇ ਪਰਿਵਾਰ ਦੇ ਵਿਛੋੜੇ ਦੇ ਦੁੱਖ ਦੀ ਸਾਂਝ ਕਰਕੇ ਇਕ ਦੂਜੀ ਨੂੰ ਪਿਆਰ ਦੇ ਕਲਾਵੇ ਵਿਚ ਲੈ ਕੇ ਮਿਲੀਆਂ ਤੇ ਵੈਰਾਗ ਕੀਤਾ। ਫੇਰ ਮਾਤਾ ਸੁੰਦਰ ਕੌਰ ਜੀ ਨੂੰ ਮਾਤਾ ਸਾਹਿਬ ਕੌਰ ਜੀ ਨੇ ਦੱਸਿਆ ਕਿ ਹੁਣ ਪਤੀ ਪਰਮੇਸ਼ਵਰ ਸੰਸਾਰ ਤੋਂ ਵਿਦਾ ਹੋਣ ਦੀ ਤਿਆਰੀ ਵਿਚ ਹਨ। ਪਤਾ ਨਹੀਂ ਐਸਾ ਕਿਉਂ ਉਹਨਾਂ ਦੀ ਇਹ ਮਰਜ਼ੀ ਹੈ ਕਿ ਅੰਤ ਵੇਲੇ ਮੇਰਾ ਸੰਬੰਧੀ ਕੋਈ ਵੀ ਮੇਰੇ ਕੋਲ ਨਾ ਹੋਵੇ, ਸਾਰੇ ਪਰਿਵਾਰ ਚੋਂ ਕੇਵਲ ਮੈਂ ਹੀ ਉਹਨਾਂ ਦੇ ਕੋਲ ਸੀ, ਮੈਨੂੰ ਵੀ ਤੋਰ ਦਿੱਤਾ ਹੈ ਤੇ ਹੁਣ ਅਗੰਮੀ ਦੇਸ਼ ਦੀ ਯਾਤਰਾ ਵਿਚ

ਹਨ। ਕੇਵਲ ਝੋਲੀ ਪਾਇਆ ਖਾਲਸਾ ਪੁੱਤਰ ਹੀ ਕੋਲ ਹੈ। ਆਪਸ 'ਚ ਦੋਵੇਂ ਭੈਣਾਂ ਮੇਲ-ਮਿਲਾਪ ਕਰਕੇ ਪਰਿਵਾਰ ਦੇ ਦੁੱਖ-ਸੁੱਖ ਦੀ ਸਾਂਝ ਦੀਆਂ ਗੱਲਾਂ ਕਰਕੇ, ਫਿਰ ਗੁਰੂ ਜੀ ਦੇ ਕਮਰਕਸੇ ਦੇ ਸ਼ਸਤਰ ਇਕ ਸੁੰਦਰ ਪਲੰਘੇ 'ਤੇ ਵਿਛਾਈ ਕਰਵਾ ਕੇ ਸਜਾ ਦਿੱਤੇ, ਹਮੇਸ਼ਾ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਧੂਫ-ਦੀਪ ਕਰ, ਫੁੱਲ ਚੜ੍ਹਾ ਕੇ, ਸ਼ਸਤਰਾਂ ਨੂੰ ਗੁਰੂ ਦਾ ਸਰੂਪ ਜਾਣ ਕੇ ਭਾਵਨਾ ਕਰਕੇ ਜਪੁਜੀ ਸਾਹਿਬ ਆਦਿਕ ਬਾਣੀਆਂ ਦਾ ਪਾਠ ਕਰਕੇ ਸ਼ਸਤਰਾਂ ਦੇ ਦਰਸ਼ਨ ਕਰਦੇ ਤਾਂ ਵਿਚੋਂ ਗੁਰੂ ਜੀ ਦੇ ਦਰਸ਼ਨ ਹੁੰਦੇ।

ਸੰਗਤਾਂ ਨੂੰ ਉਪਦੇਸ਼ ਦੇ ਕੇ ਗੁਰੂ ਘਰ ਨਾਲ ਜੋੜਦੇ ਕਾਰ ਭੇਟਾ ਲੈ ਕੇ ਲੰਗਰ ਆਦਿ ਦਾ ਵਿਹਾਰ ਚਲਾਉਂਦੇ। ਇਸ ਪ੍ਰਕਾਰ ਦਿੱਲੀ 'ਚ ਗੁਰੂ ਜੀ ਦੇ ਦੋਵੇਂ ਮਹਿਲ ਰਹੇ। ਸੰਗਤਾਂ ਜਾ ਕੇ ਦਰਸ਼ਨ ਕਰਦੀਆਂ ਤੇ ਨਜ਼ਰ ਭੇਟਾ ਚੜ੍ਹਾਉਂਦੀਆਂ। ਭਾਈ ਮਨੀ ਸਿੰਘ ਅਤੇ ਜਵਾਹਰ ਸਿੰਘ ਅਰੋੜਾ ਸਿੱਖ ਮਾਤਾਵਾਂ ਦੀ ਸੇਵਾ ਵਿਚ ਰਹੇ। ਉਧਰ ਗੁਰੂ ਜੀ ਅਬਚਲ ਨਗਰ ਬੜੇ ਅਨੰਦ ਨਾਲ ਬਿਰਾਜੇ ਰਹੇ। ਭਾਵੇਂ ਪਹਿਲਾਂ ਤਾਂ ਸਤਿਗੁਰਾਂ ਦੀ ਮਰਜ਼ੀ ਮਰਹੱਟਿਆ ਦੇ ਰਾਜੇ ਸ਼ਿਵਾ ਜੀ ਦੇ ਪੁੱਤਰ ਸ਼ੰਭਾ ਜੀ ਨਾਲ ਮਿਲਕੇ ਦੇਸ਼ ਦੀ ਉਨਤੀ ਕਰਨ ਵਾਸਤੇ, ਪ੍ਰੋਗਰਾਮ ਉਲੀਕਿਆ ਸੀ, ਕਿਉਂਕਿ ਸ਼ੰਭਾ ਜੀ ਦੇ ਬੁਲਾਏ ਤੇ ਸਤਿਗੁਰੂ ਇਸ ਦੇਸ਼ 'ਚ ਗਏ ਸਨ। ਇਹ ਦੋ ਕਾਰਨਾਂ ਕਰਕੇ ਗੱਲ ਸਿਰੇ ਨਹੀਂ ਚੜ੍ਹੀ। ਇਕ ਤਾਂ ਬਹਾਦਰਸ਼ਾਹ ਦੇ ਪ੍ਰੇਮ ਤੇ ਰਾਜਨੀਤੀ ਦੇ ਚਾਲੇ ਨੇ ਇਹ ਗੱਲ ਰੋਕ ਲਈ ਸੀ। ਦੂਜੀ ਉਹਨਾਂ ਦਿਨਾਂ ਵਿਚ ਸ਼ੰਭਾ ਜੀ ਨਾ ਰਹੇ। ਭਾਵੇਂ ਬਾਲਾ ਜੀ ਬਿਸ਼ਵਨਾਥ ਪੂਨੇ ਦੀ ਰਾਜਗੱਦੀ ਤੇ ਬੈਠ ਕੇ ਮਰਹੱਟਿਆ ਦਾ ਆਗੂ ਬਣਿਆ, ਪਰ ਸ਼ੰਭਾ ਜੀ ਦੇ ਮਰ ਜਾਣ ਨੇ ਮਰਹੱਟਿਆਂ ਦਾ ਸਿਲਸਿਲਾ ਵਿਗਾੜ ਦਿੱਤਾ। ਉਹ ਇਕ ਮੁੱਠ ਨਾ ਰਹਿ ਸਕੇ, ਤੀਜਾ ਕਲਗੀਧਰ ਜੀ ਨੇ ਆਪਣੇ ਸੱਚਖੰਡ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਬੀਰ ਰਸੀ ਖ਼ਿਆਲ ਖ਼ਾਲਸੇ ਤੇ ਬੰਦੇ ਬਹਾਦਰ ਦੇ ਅਰਪਣ ਕਰ ਦਿੱਤੇ ਤੇ ਆਪ ਬ੍ਰਹਮਾਕਾਰ ਬਿਰਤੀ 'ਚ ਇਸਥਿਤ ਹੋ ਗਏ, ਜਿਸਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ।

*ਅਬਚਲ ਨਗਰ ਗੁਰੂ ਥਿਰ ਰਹੇ। ਕਰਨਿ ਪਯਾਨ ਬੈਕੁੰਠੇ ਚਹੇ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੧੬)

ਦੋ ਵੇਲੇ ਦੀਵਾਨ ਲੱਗਦੇ ਦਰਸ਼ਨ ਕਰਨ ਵਾਸਤੇ ਖਾਲਸਾ ਅਤੇ ਸੰਗਤਾਂ ਹਾਜ਼ਰ ਹੁੰਦੀਆਂ। ਗੁਰਬਾਣੀ ਦਾ ਕੀਰਤਨ ਅਤੇ ਗੁਰੂ ਜੀ ਮਿੱਠੇ-ਮਿੱਠੇ ਪ੍ਰਵਚਨ ਗੁਰਬਾਣੀ ਦੇ ਸਿਧਾਂਤ ਖਾਲਸੇ ਨੂੰ ਦ੍ਰਿੜ੍ਹ ਕਰਾਉਂਦੇ ਤੇ ਸ਼ਸਤਰ-ਬਸਤਰ ਸਜਾ ਕੇ ਸਭਾ ਦੇ ਵਿਚ ਸੁਭਾਏਮਾਨ ਹੁੰਦੇ।

*ਚਹੁੰਦਿਸਿ ਲਗਹਿ ਦਿਵਾਨ ਬਿਸਾਲਾ॥ ਗੁਰਬਾਣੀ ਧੁਨਿ ਸੁਨਤਿ ਰਸਾਲਾ।*
*ਬਸਤ੍ਰ-ਸ਼ਸਤ੍ਰ ਕੋ ਅੰਗ ਸਜਾਵਹਿਂ। ਸ੍ਰੀ ਗੋਬਿੰਦ ਸਿੰਘ ਬੀਚ ਸੁਹਾਵਹਿਂ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੧੭)

ਇਕ ਦਿਨ ਦੀਵਾਨ ਵਿਚ ਪਠਾਨ ਜਿਨ੍ਹਾਂ ਦਾ ਪ੍ਰਸੰਗ ਪਿੱਛੇ ਆ ਚੁੱਕਾ ਹੈ, ਹਮੇਸ਼ਾਂ ਆਇਆ ਕਰਦੇ ਸਨ ਤੇ ਉਧਰੋਂ ਪਾਲੀ ਸ਼ਹਿਰ ਦੇ ਰਹਿਣ ਵਾਲੇ ਗੁਰੂ ਜੀ ਦੇ ਦੋ ਸਿੱਖ ਦਰਸ਼ਨ ਦੀ ਅਭਿਲਾਖਾ ਲੈ ਕੇ ਪ੍ਰੇਮ ਭੇਟਾ ਦੋ ਖ਼ੰਜਰਾਂ ਇਕੋ ਜਿਹੀਆਂ ਬਹੁਤ ਸੁੰਦਰ ਲਿਆਏ। ਜਦੋਂ ਕਿ ਗਿਆਨੀ ਗਿਆਨ ਸਿੰਘ ਜੀ ਨੇ ਖ਼ੰਜਰਾਂ ਦੀ ਬਜਾਏ ਦੋ ਤਲਵਾਰਾਂ ਲਿਖੀਆਂ ਹਨ। ਪਰ ਅੱਗੇ ਚੱਲ ਕੇ ਗਿਆਨੀ ਗਿਆਨ ਸਿੰਘ ਜੀ ਆਪ ਹੀ ਖ਼ੰਜਰ ਦੇ ਵਾਰ ਨਾਲ ਗੁਰੂ ਜੀ ਦਾ ਜ਼ਖ਼ਮ ਦੱਸ ਕੇ ਆਪਣੀ ਗੱਲ ਨੂੰ ਆਪ ਹੀ ਕੱਟ ਲੈਂਦੇ ਹਨ। ਪਰ ਭਾਈ ਸੰਤੋਖ ਸਿੰਘ ਜੀ ਬਾਤ ਖ਼ੰਜਰ ਦੀ ਹੀ ਕਰਦੇ ਹਨ, ਜੋ ਸਹੀ ਜਾਪਦੀ ਹੈ। ਭਾਈ ਸਾਹਿਬ ਜੀ ਲਿਖਦੇ ਹਨ :

*ਸੋ ਚਲਿ ਕਰਿ ਸ੍ਰੀ ਪ੍ਰਭੁ ਢਿਗ ਆਏ। ਦ੍ਵੈ ਜਮ ਧਰ ਅਕੋਰ ਕਹੁ ਲਯਾਏ।*
*ਕੰਚਨ ਲਿਪਤਿ ਚਾਰੁ ਚਮਕੰਤੀ। ਉੱਤਮ ਲੋਹ ਫੁਲਾ ਦਿਨਿ ਵੰਤੀ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੧੮)

ਜਦੋਂ ਇਹ ਦੋਨੇ ਖੰਜਰਾਂ ਗੁਰੂ ਜੀ ਨੇ ਦੇਖੀਆਂ ਪਰਖੀਆਂ ਤਾਂ ਸਿੱਖ ਨੇ ਬੜੀ ਖ਼ੁਸ਼ੀ ਕੀਤੀ ਤੇ ਸਤਿਗੁਰੂ ਜੀ ਨੇ ਕਟਾਰ ਗੁਲ ਖ਼ਾਂ ਦੇ ਹੱਥ 'ਚ ਦੇ ਕਿਹਾ ਤੂੰ ਵੀ ਪਠਾਨ ਪੁੱਤਰ ਸ਼ਸਤਰਾਂ ਦਾ ਪਰਖੂ ਹੈਂ। ਇਹ ਕਟਾਰ ਕੈਸੀ ਹੈ। ਇਹ ਦੇਖ ਕੇ ਸ਼ਸਤਰ ਨੂੰ ਪਰਖ ਕੇ ਦਸ ਕਿ ਇਹਦੇ ਨਾਲ ਆਪਣੇ ਸ਼ਤ੍ਰੂ ਦੇ ਪ੍ਰਾਣ ਖ਼ਤਮ ਕਰ ਸਕਦਾ ਹੈਂ। ਕੀ ਘਾਵ ਲੱਗੇ ਤੋਂ ਉਹ ਦੁਸ਼ਮਣ ਤੇਰੇ 'ਤੇ ਵਾਰ ਕਰਨ ਜੋਗਾ ਰਹਿ ਸਕਦਾ ਹੈ। ਇਸਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*'ਗੁਲ ਖਾਂ! ਦੇਖਿ ਵਾਰ ਕੈ ਕਰੈ। ਨਿਜ ਸ਼ੱਤ੍ਰ ਕੇ ਪ੍ਰਾਨਨ ਹਰੈ।*
*ਲਗੈ ਘਾਵ ਕੇ ਸਨਮੁਖ ਹੋਇ। ਵਾਰ ਕਰਹਿਂ ਕੈਧੋ ਨਹਿਂ ਸੋਇ'॥ ੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੧੮)

ਇਹ ਸੁਣ ਕੇ ਪਠਾਨ ਪੁੱਤ ਬੋਲਿਆ ਜੇ ਇਹੋ ਜਿਹੀ ਖ਼ੰਜਰ ਮੇਰੇ ਹੱਥ ਵਿਚ ਹੋਵੇ ਤੇ ਮੈਂ ਆਪਣੀ ਤਾਕਤ ਨਾਲ ਵਾਰ ਕਰ ਦਿਆਂ ਤਾਂ ਦੁਸ਼ਮਣ ਦਾ ਵਾਰ ਕਰਨਾ ਤਾਂ ਇਕ ਪਾਸੇ ਰਿਹਾ, ਦੁਸ਼ਮਣ ਜ਼ਮੀਨ ਤੋਂ ਨਹੀਂ ਉੱਠੇਗਾ ਅਤੇ ਤਵਾਰੀਖ਼ ਵਿਚ ਤਾਂ ਇਹ ਵੀ ਲਿਖਿਆ ਹੈ ਕਿ ਗੁੱਲ ਖ਼ਾਂ ਨੇ ਕਿਹਾ ਸੀ ਕਿ ਇਸ ਸ਼ਸਤਰ ਨਾਲ ਤਾਂ ਮੈਂ ਸੰਡੇ ਨੂੰ ਵੀ ਇਕੋ ਵਾਰ ਨਾਲ ਮਾਰ ਸਕਦਾ ਹਾਂ ਤਾਂ ਗੁਰੂ ਜੀ ਕਿਹਾ ਸੀ।

*ਮਾਨਸ ਕੇ ਪਰਖਨੇ ਕੋ ਮਾਮਲਾ ਕਸੌਟੀ ਹੈ।*

ਗੁਲ ਖ਼ਾਂ ਹੰਕਾਰ ਕਰਨਾ ਚੰਗਾ ਨਹੀਂ, ਇਸ ਗੱਲ ਦਾ ਨਿਰਣਾ ਸਮਾਂ ਕਰੇਗਾ। ਪਰ ਲੈ ਇਹਨਾਂ ਦੋਨਾਂ 'ਚੋਂ ਇਕ ਕਟਾਰ ਤੈਨੂੰ ਮੈਂ ਬਖ਼ਸ਼ਦਾ ਹਾਂ। ਪਰ ਹੁਣ ਆਪਣੀ ਕਹੀ ਗੱਲ ਯਾਦ ਰੱਖੀਂ। ਅਗਰ ਜ਼ਿੰਦਗੀ 'ਚ ਕਦੀ ਦੁਸ਼ਮਣ 'ਤੇ ਵਾਰ ਕਰਨਾ ਪਿਆ। ਫਿਰ ਸਾਬਤ ਰਹੀ। ਇਥੇ ਇਕ ਗੱਲ ਬੜੀ ਵੀਚਾਰਨ ਯੋਗ ਹੈ। ਇਕ ਤਾਂ ਸਤਿਗੁਰੂ ਜੀ ਸੰਸਾਰ ਤੋਂ ਜਾਣ ਦਾ ਬਹਾਨਾ, ਦੇਹ ਦਾ ਅੰਤ ਕਿਸੇ ਸ਼ਸਤਰ ਦੇ ਪ੍ਰਹਾਰ ਨਾਲ ਦੁਸ਼ਮਣ ਦੇ ਹੱਥੋਂ ਕਰਨਾ ਚਾਹੁੰਦੇ ਹਨ। ਜੈਸਾ ਕਿ ਸਤਿਗੁਰੂ ਜੀ ਦੀ ਆਪਣੀ ਬਾਣੀ ਵਿਚ ਇਹ ਪਾਵਨ ਬਚਨ ਆਏ ਹਨ :

*ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋਂ ਜਬਿ ਲਾਇ ਲਰੋਂ ਨਿਸਚੈ ਕਰ ਆਪਨੀ ਜੀਤ ਕਰੋਂ॥*
*ਅਰ ਸਿਖ ਹੋਂ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮਹਿ ਤਬ ਜੂਝ ਮਰੋਂ॥ ੨੩੧॥*

(ਦਸਮ ਗ੍ਰੰਥ, ਚੰਡੀ ਚਰਿਤ੍ਰ, ਪੰਨਾ ੯੯)

ਇਸ ਸ਼ਬਦ ਦੀ ਭਾਵਨਾ ਅਨੁਸਾਰ ਸਤਿਗੁਰੂ ਜੀ ਨੇ ਇਹ ਸਾਰਾ ਭਾਣਾ ਜਾਣ ਬੁੱਝ ਕੇ ਵਰਤਾਇਆ। ਅੰਤਰਜਾਮੀ ਸਤਿਗੁਰੂ ਜੀ ਸਭ ਕੁਝ ਜਾਣਦੇ ਸਨ। ਆਪ ਜੀ ਨੂੰ ਪਤਾ ਸੀ ਕਿ ਇਸ ਪਠਾਨ ਬੱਚੇ ਦੀ ਮੌਤ ਮੇਰੇ ਹੱਥ ਤੋਂ ਲਿਖੀ ਹੈ। ਇਹ ਸਭ ਕੁਝ ਜਾਣਦੇ ਹੋਏ ਲੋਕਾਂ ਵਾਸਤੇ ਅਣਜਾਣਾਂ ਦੀ ਤਰ੍ਹਾਂ ਕਿਰਿਆ ਕਰਦੇ ਰਹੇ। ਇਨਸਾਫ ਪਸੰਦ ਸਤਿਗੁਰੂ ਨੇ ਸੰਸਾਰ ਤੋਂ ਜਾਣ ਵੇਲੇ ਸੂਰਮਤਾਈ ਦੀ ਦੁਨੀਆਂ ਵਿਚ ਇਕ ਨਵੀਂ ਗੱਲ ਕੀਤੀ, ਕਿ ਦੁਨੀਆਂ ਦੇ ਇਤਿਹਾਸਕਾਰ ਸਿਆਣੇ ਲੋਕ, ਕਿਤੇ ਇਹ ਉਲਾਂਭਾ ਨਾ ਦੇਣ ਕਿ ਪਠਾਨ ਬੱਚਿਆਂ ਕੋਲ ਸ਼ਸਤਰ ਚੰਗਾ ਨਹੀਂ ਸੀ। ਗੁਰੂ ਜੀ ਕੋਲ ਸ਼ਸਤਰ ਚੰਗੇ ਸਨ, ਇਸ ਲਈ ਪਠਾਨ ਬੱਚੇ ਦਾ ਵਾਰ ਕਾਮਯਾਬ ਨਾ ਹੋ ਸਕਿਆ। ਇਨ੍ਹਾਂ ਗੱਲਾਂ ਨੂੰ ਨਜ਼ਰ 'ਚ ਰੱਖਦੇ ਹੋਏ ਭਰੇ ਦਰਬਾਰ ਵਿਚ ਇਕੋ ਜਿਹੀਆਂ ਦੋ ਕਟਾਰਾਂ ਵਿਚੋਂ ਇਕ ਕਟਾਰ ਆਪਣੇ ਦੁਸ਼ਮਣ ਨੂੰ ਬਖ਼ਸ਼ੀ, ਜੋ ਮਨ ਵਿਚ ਖੋਟ ਲੈ ਕੇ ਆਇਆ ਕਰਦਾ ਸੀ। ਫਿਰ ਕਦੇ-ਕਦੇ ਉਸਦੇ ਨਾਲ ਛਤ੍ਰੀਆਂ ਦੇ ਰਵਾਜ ਮੁਤਾਬਕ ਯੁੱਧ ਕਰੀੜਾ ਖੇਡ ਖੇਡਦੇ ਜਿਸਦੇ ਵਿਚ ਜਦੋਂ ਮਾਰਨ ਦੀ ਬਾਤ ਆਉਂਦੀ ਤਾਂ ਇਕ ਤਿੱਖਾ ਜਿਹਾ ਮਿਹਣਾ ਮਾਰਦੇ ਕਿ ਉਹ ਆਪਣੇ ਬਾਪ ਦਾਦੇ ਦਾ ਨਹੀਂ ਹੁੰਦਾ, ਜੋ ਦੁਸ਼ਮਣ ਤੋਂ ਬਦਲਾ ਨਾ ਲਵੇ। ਉਹ ਤਾਂ ਅਸਲ 'ਚ ਸੂਰਮੇ ਦਾ ਪੁੱਤਰ ਹੀ ਨਹੀਂ ਹੁੰਦਾ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਇਹੋ ਜਿਹੇ ਮਿਹਣੇ ਪਠਾਣ ਬੱਚੇ ਦੇ ਦਿਲ ਨੂੰ ਟੁੰਭ ਗਏ। ਇਹੋ ਵਾਰਤਾ ਗਿਆਨੀ ਗਿਆਨ ਸਿੰਘ ਜੀ ਨੇ ਵੀ ਤਵਾਰੀਖ਼ ਵਿਚ ਦਿੱਤੀ ਹੈ। ਮਹਿਮਾ ਪ੍ਰਕਾਸ਼ ਵਿਚ ਵੀ ਇਕ ਥਾਵੇਂ ਤਾਂ ਇਹੋ ਹੀ ਹਵਾਲਾ ਦਿੱਤਾ ਹੈ, ਪਰ ਦੂਜੀ ਥਾਵੇਂ ਜ਼ਿਕਰ ਬਦਲੇ ਜਾਂ ਉਕਸਾਉਣ ਦਾ ਨਹੀਂ ਦਿੱਤਾ। ਇਹਨਾਂ ਸਾਰਿਆਂ ਤੋਂ ਪੁਰਾਣਾ ਗ੍ਰੰਥ ਗੁਰ ਸ਼ੋਭਾ ਹੈ, ਜਿਸਦਾ ਕਰਤਾ ਗੁਰੂ ਦਾ ਦਰਬਾਰੀ ਕਵੀ ਰਿਹਾ। ਉਸਦਾ ਗ੍ਰੰਥ ੧੭੬੮ ਤੋਂ ਮਗਰੋਂ ਦਾ ਨਹੀਂ ਸਗੋਂ ਪਹਿਲਾਂ ਦਾ ਹੈ। ਉਸ ਤੋਂ ਇਹ ਸਾਫ ਹੋ ਜਾਂਦਾ ਹੈ ਕਿ ਪਠਾਣ ਪਹਿਲਾਂ ਹੀ ਬੇਈਮਾਨੀ ਨਾਲ ਘਾਵ ਕਰਨ 'ਤੇ ਤੁਲੇ ਹੋਏ ਹਨ ਜਿਨ੍ਹਾਂ ਨੂੰ ਗੁਰੂ ਦੇ ਉਕਸਾਉਣ ਦੀ ਲੋੜ ਨਹੀਂ ਸੀ ਸਗੋਂ ਉਹ ਪਹਿਲਾਂ ਹੀ ਬਾਪ ਦਾਦੇ ਦਾ ਵੈਰ ਲੈਣ ਲਈ ਤੇ ਸਰਕਾਰ ਤੋਂ ਇਨਾਮ ਲੈਣ ਲਈ ਪੂਰੀ ਵਿਉਂਤਬੰਦੀ ਨਾਲ ਆਏ ਸਨ।

ਇੱਥੇ ਇਕ ਬਲਦੀ ਅੱਗ ਤੇ ਘੀ ਪਾਉਣ ਵਾਲੀ ਗੱਲ ਇਹ ਜ਼ਰੂਰ ਸੱਚੀ ਲਗਦੀ ਹੈ ਕਿ ਉਸੇ ਸਾਲ ਬਕਰੀਦ ਮੁਸਲਮਾਨੀ ਤਿਉਹਾਰ ਤੇ ਨਾਂਦੇੜ ਦੇ ਹਾਕਮ ਫ਼ਿਰੋਜ਼ ਖ਼ਾਂ ਨੇ ਖ਼ੁਸ਼ੀ ਵਿਚ ਨਿਸ਼ਾਨੇ ਬਾਜ਼ੀ ਤੀਰ ਅੰਦਾਜ਼ੀ ਕਰਵਾਈ ਸੀ। ਉਸ ਵਿਚ ਦੋਵੇਂ ਭਾਈ ਵੀ ਸ਼ਾਮਿਲ ਸਨ। ਇਹਨਾਂ ਨੇ ਸਭ ਤੋਂ ਵੱਧ ਕੇ ਤੀਰ ਚਲਾਏ ਤੇ ਨਿਸ਼ਾਨੇ ਬੇਧੇ। ਇਹਨਾਂ ਨੂੰ ਹਾਕਮ ਦੇ ਰੂਬਰੂ ਮੁਸਲਮਾਨਾਂ ਨੇ ਬੜੇ ਤਾਨੇ ਮੇਹਣੇ ਮਾਰੇ। ਅਸਲ ਵਿਚ ਗੁਰੂ ਜੀ ਦੇ ਉਕਸਾਉਣ ਤੇ ਤਾਨੇ-ਮੇਹਣੇ ਮਾਰਨ ਦੀ ਬਜਾਏ ਇਹ ਸਭ ਕੁਝ ਮੁਸਲਮਾਨਾਂ ਵਲੋਂ ਹੋਇਆ ਸੀ। ਉਹਨਾਂ ਨੇ ਇਥੋਂ ਤਕ ਕਿਹਾ ਕਿ ਧ੍ਰਿਕਾਰ ਤੁਹਾਡੇ ਜਿਊਣ ਨੂੰ। ਤੁਹਾਡਾ ਦਾਦਾ ਇਸ ਗੁਰੂ ਦੇ ਦਾਦੇ ਨੇ ਮਾਰਿਆ ਹੋਵੇ, ਤੁਹਾਡਾ ਪਿਤਾ ਇਸ ਗੁਰੂ ਨੇ ਮਾਰਿਆ ਹੋਵੇ, ਉਸੇ ਗੁਰੂ ਕੋਲ ਜਾ ਕੇ ਹੱਥ ਅੱਡੇ ਪਦਾਰਥਾਂ ਦੇ ਬਦਲੇ। ਤੁਸੀਂ ਆਪਣੀ ਅਣਖ ਵੇਚ ਦਿੱਤੀ ਹੈ। ਫ਼ਿਰੋਜ਼ ਖ਼ਾਨ ਦੇ ਸਾਹਮਣੇ ਕਿਹਾ ਇਹਨਾਂ ਨੂੰ ਇਨਾਮ ਨਹੀਂ ਇਹਨਾਂ ਦੇ ਮੂੰਹ 'ਚ ਥੁੱਕਣਾ ਚਾਹੀਦਾ ਹੈ। ਲਾਹਨਤ ਹੈ ਤੁਹਾਡੀ ਔਕਾਤ 'ਤੇ, ਚੱਪਣੀ ਦੇ ਵਿਚ ਨੱਕ ਡੁਬੋਅ ਕੇ ਮਰ ਜਾਵੋ। ਅਤੇ ਫਿਰ ਤੁਹਾਨੂੰ ਇਹ ਵੀ ਚੰਗਾ ਪਤਾ ਹੈ ਕਿ ਹਿੰਦੂਆਂ ਦੇ ਪੀਰ ਨੇ ਦੀਨ ਮੁਹੰਮਦੀ ਦਾ ਬੜਾ ਨੁਕਸਾਨ ਕੀਤਾ ਹੈ। ਇਸ ਲਈ ਇਹ ਗੁਰੂ ਕਿਸੇ ਤਰ੍ਹਾਂ ਵੀ ਛੱਡਣ ਯੋਗ ਨਹੀਂ। ਇਹ ਗੱਲਾਂ ਕਹਿ ਕੇ ਪਠਾਨ ਬੱਚੇ ਦਾ ਖ਼ੂਨ ਗਰਮ ਕਰ ਦਿੱਤਾ।

ਇਹ ਸਭ ਕੁਝ ਸੁਣ ਕੇ ਇਹਨਾ ਪਠਾਨ ਬੱਚਿਆਂ ਨੇ ਆਪਣੀ ਮਾਈ ਨੂੰ ਦੱਸਿਆ ਕਿ ਅਸੀਂ ਹੁਣ ਕਿਸੇ ਹਾਲਤ ਵਿਚ ਵੀ ਗੁਰੂ ਨੂੰ ਜ਼ਿੰਦਾ ਨਹੀਂ ਛੱਡਣਾ। ਸਾਡੇ 'ਤੇ ਲਾਹਨਤਾਂ ਦੀ ਖੇਹ ਪੈ ਰਹੀ ਹੈ। ਅਸੀਂ ਪਠਾਣ ਪੁੱਤਰ ਅਣਖ ਨਹੀਂ ਵੇਚ ਸਕਦੇ। ਪਰ ਉਹਨਾਂ ਦੀ ਮਾਤਾ ਨੇ ਕਿਹਾ ਕਿ ਬੱਚਿਓ ਦੇਖਿਓ ਕਿਤੇ ਐਸੀ ਗ਼ਲਤੀ ਨਾ ਕਰ ਬੈਠਿਓ। ਗੁਰੂ ਕਿਸੇ ਦਾ ਵੈਰੀ ਨਹੀਂ ਹੁੰਦਾ। ਤੁਹਾਡੇ ਬਾਪ ਦਾਦੇ ਆਪਣੀ ਗ਼ਲਤੀ ਨਾਲ ਮਰੇ ਹਨ। ਤੁਸੀਂ ਵੈਰ ਭਾਵ ਆਪਣੇ ਮਨੋ ਵਿਸਾਰ ਦੇਵੋ। ਪਹਿਲਾਂ ਤੁਹਾਡੇ ਬਾਪ ਨੇ ਆਪਣੀ ਗ਼ਲਤੀ ਨਾਲ ਮਰ ਕੇ ਮੈਨੂੰ ਵਿਧਵਾ ਬਣਾ ਦਿੱਤਾ। ਹੁਣ ਤੁਸੀਂ ਗ਼ਲਤੀ ਕਰਕੇ ਮੈਨੂੰ ਕਿਤੇ ਨਿਪੁਤੀ ਨਾ ਬਣਾ ਦੇਣਾ। ਪਰ ਇਹਨਾਂ ਦੁਸ਼ਟਾਂ ਨੇ ਆਪਣੀ ਮਾਤਾ ਦੇ ਬਚਨ ਵੀ ਨਹੀਂ ਮੰਨੇ। ਉਤੋਂ-ਉਤੋਂ ਮਾਈ ਦਾ ਦਿਲ ਰੱਖਣ ਵਾਸਤੇ ਮਾਤਾ ਦੀਆਂ ਗੱਲਾਂ ਨਾਲ ਬਾਹਰੋਂ ਤਾਂ ਸਹਿਮਤੀ ਪ੍ਰਗਟਾਈ, ਪਰ ਅੰਦਰੋਂ ਗੁਰੂ ਜੀ ਦੇ ਵੈਰੀ ਬਣੇ ਰਹੇ। ਇਹ ਬੇਈਮਾਨ ਕਾਫ਼ੀ ਦੇਰ ਤੋਂ ਮੌਕੇ ਦੀ ਤਾੜ ਵਿਚ ਸਨ।

ਸਿੰਘਾਂ ਦੀ ਸੁਸਤੀ ਦੇ ਕਾਰਨ ਇਕ ਦਿਨ ਉਹ ਦੁਖਦਾਈ ਸਮਾਂ ਆਣ ਹੀ ਬਣਿਆ ਕਿ ਗੁਰੂ ਜੀ ਨਿੱਤ ਦੇ ਨੇਮ ਅਨੁਸਾਰ ਸ਼ਾਮ ਦੇ ਵਕਤ ਰਹਿਰਾਸ ਸਾਹਿਬ ਦੇ ਪਾਠ ਤੋਂ ਬਾਅਦ ਸਰੀਰ ਨੂੰ ਅਰਾਮ ਦੇਣ ਦਾ ਭਾਵ ਪ੍ਰਗਟਾਇਆ ਤਾਂ ਸਿੰਘਾਂ ਨੇ ਇਹ ਸੋਚ ਕੇ ਕਿ ਗੁਰੂ ਜੀ ਅਰਾਮ ਕਰਨਾ ਚਾਹੁੰਦੇ ਹਨ। ਆਪਾਂ ਨੂੰ ਬਹੁਤੀ ਦੇਰ ਬੈਠ ਕੇ ਗੁਰੂ ਜੀ ਨੂੰ ਬੇਅਰਾਮ ਨਹੀਂ ਕਰਨਾ ਚਾਹੀਦਾ। ਇਹ ਸੋਚ ਕੇ ਸਿੰਘ ਆਪੋ ਆਪਣੇ ਆਸਣਾਂ 'ਤੇ ਚਲੇ ਗਏ। ਜਦੋਂ ਥੋੜ੍ਹਾ ਜਿਹਾ ਟਿਕ ਟਿਕਾ ਹੋ ਗਿਆ ਤਾਂ ਇਹ ਦੋਵੇਂ ਭਰਾ ਮੋਕਲੇ ਪੈਰੀਂ ਗੁਰੂ ਜੀ ਦੇ ਤੰਬੂ ਦੇ ਨੇੜੇ ਆ ਲੱਗੇ। ਪਹਿਰੇ ਵਾਲਾ ਸਿੰਘ ਆਲਸ 'ਚ ਹੋਣ ਕਰਕੇ ਗੁੱਲ ਖ਼ਾਂ ਦਾ ਅੰਦਰ ਜਾਣ ਦਾ ਦਾਅ ਲੱਗ ਗਿਆ। ਭਾਈ ਸੰਤੋਖ ਸਿੰਘ ਜੀ ਇਸ ਵਾਰਤਾ ਨੂੰ ਥੋੜ੍ਹਾ ਜਿਹਾ ਹੋਰ ਤਰ੍ਹਾਂ ਲਿਖਦੇ ਹਨ। ਉਹਨਾਂ ਦੀ ਲੇਖਣੀ 'ਚੋਂ ਇਹਨਾਂ ਪਠਾਨ ਬੱਚਿਆਂ ਦਾ ਉਸ ਦਿਨ ਪਾਸ ਹੀ ਬੈਠੇ ਲਿਖਿਆ ਹੈ ਕਿ ਜਿਸ ਵੇਲੇ ਰਹਿਰਾਸ ਸਾਹਿਬ ਜੀ ਦਾ ਪਾਠ ਹੋ ਗਿਆ, ਭੋਗ ਪਾ ਕੇ ਅਰਦਾਸ ਕੀਤੀ ਗਈ ਤਾਂ ਰਾਤ ਦਾ ਪਹਿਲਾ ਪਹਿਰ ਹੀ ਸੀ। ਦੀਵੇਂ ਬਲਦਿਆਂ ਨਾਲ ਹੀ ਇਹ ਭਾਣਾ ਵਰਤਿਆ।

*ਪਠਿ ਸੋ ਦਰ ਅਰਦਾਸ ਉਚਾਰੀ। ਸਭਿਨਿ ਗੁਰੂ ਕੋ ਬੰਦਨ ਧਾਰੀ।*
*ਰੁਖ ਲਖਿ ਕੈ ਨਿਜ-ਨਿਜ ਥਲ ਗਏ। ਉਠਤਿ ਪਠਾਨ ਬਿਠਾਵਤਿ ਭਏ॥ ੩੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੮)

ਭਾਈ ਸੰਤੋਖ ਸਿੰਘ ਜੀ ਨੇ ਜੋ ਲਿਖਿਆ ਹੈ, ਉਸ ਵਿਚ ਲੋੜ ਤੋਂ ਵੱਧ ਪਠਾਨ ਬੱਚਿਆਂ ਨੂੰ ਉਕਸਾਉਣ ਦੀ ਬਾਤ ਕਹੀ ਹੈ, ਜੋ ਸਹੀ ਨਹੀਂ ਜਾਪਦੀ। ਕਿਉਂਕਿ ਗੁੱਲ ਖ਼ਾਂ ਤੇ ਅਤੋਲੇ ਖ਼ਾਂ ਤਾਂ ਪੰਜਾਬ ਤੋਂ ਗੁਰੂ ਦਾ ਪਿੱਛਾ ਕਰਕੇ ਬਾਪ ਦਾਦੇ ਦੇ ਕਤਲ ਦਾ ਬਦਲਾ ਲੈਣ ਆਏ ਸਨ ਤੇ ਦੂਜਾ ਵਜ਼ੀਰ ਖ਼ਾਂ ਦੇ ਦਿੱਤੇ ਲਾਲਚ ਵਸ ਹੋ ਕੇ ਗੁਰ ਸ਼ੋਭਾ ਗ੍ਰੰਥ 'ਚ ਜੋ ਸਭ ਤੋਂ ਪੁਰਾਣਾ ਗ੍ਰੰਥ ਹੈ, ਬਾਤ ਸਪੱਸ਼ਟ ਹੋ ਜਾਂਦੀ ਹੈ ਕਿ ਗੁੱਲ ਖ਼ਾਂ ਤੋਂ ਗੁਰੂ ਵਲੋਂ ਪ੍ਰੇਰਨਾ ਦੀ ਕੋਈ ਗੱਲ ਨਹੀਂ ਲਿਖੀ। ਉਸ ਵੇਲੇ ਗੁਰੂ ਜੀ ਨੇ ਇਕ ਖ਼ੰਜਰ ਆਪਣੇ ਪਾਸ ਸੁਭਾਇਮਾਨ ਕਰ ਕੇ ਰੱਖੀ ਹੋਈ ਸੀ। ਕਿਉਂਕਿ ਸਤਿਗੁਰੂ ਜੀ ਸ਼ਸਤਰਾਂ ਦਾ ਕਦੇ ਵਿਸਾਹ ਨਹੀਂ ਸਨ ਕਰਦੇ। ਗੁੱਲ ਖ਼ਾਂ ਨੇ ਮੌਕਾ ਤਾੜ ਕੇ ਤੰਬੂ ਤੋਂ ਬਾਹਰ ਆਪਣੇ ਭਰਾ ਅਤੋਲੇ ਖ਼ਾਂ ਦਾ ਪਹਿਰਾ ਹੋਣ ਕਾਰਨ ਗੁਰੂ ਜੀ 'ਤੇ ਵਾਰ ਕਰਕੇ ਆਪਣੇ ਆਪ ਨੂੰ ਬਚ ਨਿਕਲਣ ਦਾ ਢੁਕਵਾ ਸਮਾਂ ਦੇਖ ਕੇ ਖ਼ੰਜਰ ਦਾ ਵਾਰ ਗੁਰੂ ਜੀ ਦੇ ਉੱਤੇ ਕਰ ਦਿੱਤਾ।

*ਜਮਧਰ ਨਗਨ ਹਾਥ ਮਹਿਂ ਧਰੀ। ਪ੍ਰਭੁ ਕੌ ਤਾਕਿ ਪ੍ਰਹਾਰਨ ਕਰੀ॥ ੪੨॥*

ਉਸਨੇ ਖ਼ੰਜਰ ਮਹਾਰਾਜ ਸਾਹਿਬ ਜੀ ਦੇ ਕਾਲਜੇ ਵਿਚ ਮਾਰੀ ਜੋ ਨਿਹਫਲ ਚਲੀ ਗਈ। ਪਹਿਲਾ ਵਾਰ ਤਨਕ ਮਾਤਰ ਵੀ ਜਿਸਮ ਵਿਚ ਖੁਭਿਆ ਨਹੀਂ, ਕਿਉਂਕਿ ਗਲ ਖ਼ਾਂ ਦਾ ਡਰ ਦੇ ਮਾਰੇ ਹੱਥ ਕੰਬ ਗਿਆ ਸੀ। ਗੁਰੂ ਜੀ ਨੂੰ ਇਕੱਲੇ ਜਾਣ ਕੇ ਦੂਜੀ ਵਾਰ ਜਦੋਂ ਫੇਰ ਵਾਰ ਕੀਤਾ ਤਾਂ ਉਹ ਗੁਰੂ ਸਾਹਿਬ ਜੀ ਦੇ ਬਾਂਹ ਦੇ ਹੇਠਾਂ ਜਾ ਲੱਗਾ। ਉਹ ਵੀ ਵਾਰ ਨਿਹਫਲ ਚਲਿਆ ਗਿਆ।

*ਪੁਨ ਏਕਲ ਹੀ ਪ੍ਰਭ ਕੋ ਹੇਰਿ। ਜਮਧਰ ਮਾਰੀ ਦੂਸਰ ਬੇਰ।*
*ਭੁਜ ਕੌ ਤਰੇ ਗਯੋ ਸੋ ਵਾਰ। ਲਗੀ ਨ ਤਨ ਕੋ ਥਿਰੇ ਜੁਝਾਰ॥ ੪੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੧੯)

ਫੇਰ ਤੀਸਰਾ ਵਾਰ ਕੀਤਾ ਜੋ ਪੇਟ ਵਿਚ ਧਸ ਗਿਆ। ਖੰਜਰ ਦਾ ਥੋੜ੍ਹਾ ਜਿਹਾ ਹਿੱਸਾ ਦਿਲ ਨੂੰ ਵੀ ਟੁੰਭ ਗਿਆ।

*ਪੁਨ ਧਰਿ ਧੀਰ ਤੀਸਰੈ ਮਾਰਾ। ਲਾਗ ਉਦਰ ਮਹਿ ਕੇਤਿਕ ਫਾਰਾ॥*
*ਲਗੇ ਘਾਵ ਤੇ ਕੋਪ ਬਿਸਾਲੇ। ਜਮਧਰ ਦੂਜੀ ਧਰੀ ਸੰਭਾਲੇ॥ ੪੫॥*

ਉਹ ਜਦੋਂ ਤੀਸਰਾ ਵਾਰ ਗੁਰੂ ਜੀ ਨੇ ਆਪਣੇ ਜਿਸਮ 'ਤੇ ਸਹਿ ਲਿਆ ਤਾਂ ਆਪ ਜੀ ਦੇ ਕੀਤੇ ਗੁਰਬਾਣੀ ਦੇ ਕਥਨ ਅਨੁਸਾਰ -

ਕਿਉਂਕਿ ਗੁਰੂ ਜੀ ਨੇ ਕਦੇ ਵੀ ਦੁਸ਼ਮਣ ਤੇ ਪਹਿਲਾਂ ਵਾਰ ਨਹੀਂ ਕੀਤਾ, ਵਾਰ ਕਰਨ ਵਾਲੇ ਦੇ ਵਾਰ ਦਾ ਉੱਤਰ ਜ਼ਰੂਰ ਦਿੰਦੇ ਰਹੇ। ਗੁਰੂ ਜੀ ਐਡੀ ਫੁਰਤੀ ਨਾਲ ਉੱਠੇ ਕਿ ਖੱਬੇ ਹੱਥ ਨਾਲ ਉਸਦਾ ਜਾਮਾ ਪਕੜ ਲਿਆ ਅਤੇ ਦੂਜੇ ਹੱਥ ਨਾਲ ਤੁਰੰਤ ਹੀ ਖੰਜਰ ਚੁੱਕੀ। ਜਦੋਂ ਉਸਨੂੰ ਝਣਕਿਆ ਮਿਆਨ ਨਾ ਨਿਕਲਿਆ, ਫੇਰ ਦੂਜੀ ਵਾਰ ਝਣਕਿਆ ਮਿਆਨ ਦੂਜੀ ਵਾਰ ਵੀ ਬਾਹਰ ਨਾ ਨਿਕਲਿਆ, ਫੇਰ ਤੀਜੀ ਵਾਰ ਜਦੋਂ ਝਣਕਿਆ ਤਾਂ ਮਿਆਨ 'ਚੋਂ ਖ਼ੰਜਰ ਬਾਹਰ ਨਿਕਲ ਗਿਆ। ਤਾਂ ਗੁਰੂ ਜੀ ਨੇ ਐਸੀ ਜ਼ੋਰ ਦੀ ਖ਼ੰਜਰ ਉਸਦੇ ਪੇਟ ਵਿਚ ਮਾਰਿਆ ਜੋ ਸਦਾ ਦੀ ਨੀਂਦ ਸੁਲਾ ਦਿੱਤਾ ਤੇ ਨਾਲ ਹੀ ਧਰਤੀ 'ਤੇ ਡਿੱਗ ਪਿਆ। ਡਿਗਦੇ ਸਾਰ ਹੀ ਉਸਦੇ ਮਾਂ ਯਾਦ ਆ ਗਈ ਜਿਸਨੇ ਇਹ ਪਾਪ ਕਰਨ ਤੋਂ ਰੋਕਿਆ ਸੀ ਤੇ ਉੱਚੀ ਦੇ ਕੇ ਕਿਹਾ 'ਹਾਏ ਅੰਮਾ' ਤਾਂ ਗੁਰੂ ਜੀ ਨੇ ਕਿਹਾ ਅੱਲਾ ਕਹੋ ਅੱਲਾ, ਅੰਮਾ ਕਹਿਣ ਦਾ ਕਿਹੜਾ ਵੇਲਾ ਹੈ। ਦਾਸ ਨੇ ਇਕ ਪੁਰਾਣਾ ਗੁਟਕਾ ਟਾਇਪ ਦਾ ਪੁਰਾਤਨ ਸਾਖੀਆਂ ਦਾ ਉਸ 'ਚ ਹਵਾਲਾ ਲਿਖਿਆ ਹੈ। ਉਸਦੀ ਭਾਸ਼ਾ ਵੀ ਐਸੀ ਕਿਸਮ ਦੀ

ਸੀ ਕਿ ਗੁਰੂ ਜੀ ਨੇ ਕਿਹਾ "ਅੱਲਾ ਕਹੋ ਅੱਲਾ, ਅੰਮਾ ਕਹਨੇ ਕਾ ਕੌਨ ਸਾ ਵੇਲਾ ਹੈ" ਅਤੇ ਨਾਲ ਇਹ ਵੀ ਲਿਖਿਆ ਹੈ ਕਿ ਮਿਆਨੋ ਖ਼ੰਜਰ ਨਾ ਨਿਕਲਣ ਦਾ ਕਾਰਨ ਇਹ ਸੀ ਕਿ ਉਤਨੇ ਅਜੇ ਉਸਦੇ ਸਵਾਸ ਬਾਕੀ ਸਨ। ਜਦੋਂ ਇਹ ਮਾਰਿਆ ਗਿਆ ਤਾਂ ਗੁਰੂ ਜੀ ਨੇ ਆਵਾਜ਼ ਦਿੱਤੀ ਕਿ ਭਾਈ ਕੋਈ ਨੇੜੇ ਸਿੰਘ ਹੈ ? ਤਾਂ ਸਿੰਘ ਉਸੇ ਛਿਨ ਦੌੜ ਕੇ ਆਏ। ਭਾਈ ਸੰਤੋਖ ਸਿੰਘ ਲਾਂਗਰੀ ਤੇ ਭਾਈ ਹਰਦਿੱਤ ਸਿੰਘ ਨੇ ਜਦੋਂ ਅੰਦਰ ਜਾ ਕੇ ਦੇਖਿਆ ਤਾਂ ਗੁਰੂ ਜੀ ਦੇ ਪੇਟ ਵਿਚੋਂ ਜਿੱਥੇ ਖ਼ੰਜਰ ਦਾ ਜ਼ਖ਼ਮ ਸੀ, ਖ਼ੂਨ ਨੁੱਚੜ ਰਿਹਾ ਹੈ। ਪਾਣੀ ਦੀ ਤਰ੍ਹਾਂ ਵਹਿੰਦਾ ਖ਼ੂਨ ਵੇਖ ਕੇ ਸਿੰਘ ਹੱਕੇ ਬੱਕੇ ਰਹਿ ਗਏ। ਯਕਦਮ ਹਾਹਾਕਾਰ ਮਚ ਗਈ। ਇਸੇ ਵਾਰਤਾ ਨੂੰ ਭਾਈ ਸਾਹਿਬ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ-

*ਤਤਛਿਨ ਸ੍ਰੀ ਪ੍ਰਭੁ ਵਾਰ ਪ੍ਰਹਾਰਯੋ। ਉਦਰ ਪਠਾਨ ਸ਼ੱਤ੍ਰ ਕੌ ਫਾਰਯੋ।*
*ਊਚੀ ਧੁਨਿ ਭਾਖਯੋ ਤਿਸ ਬੇਰੇ। 'ਹੈ ਕੋ ਸਿੰਘ ਹਮਾਰੇ ਨੇਰੇ?'॥ ੪੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ,)

ਪਹਿਲਾਂ ਤਾਂ ਸਿੰਘਾਂ ਨੇ ਨਿੱਤ ਦੇ ਆਉਣ ਵਾਲੇ ਸਮਝ ਕੇ ਬਾਹਰ ਖੜੇ ਪਠਾਨ 'ਤੇ ਕੋਈ ਸ਼ੱਕ ਨਾ ਕੀਤੀ। ਜਦੋਂ ਦੌੜਿਆ ਜਾਂਦਾ ਵੇਖਿਆ ਤਾਂ ਤੰਬੂ ਵਿਚੋਂ ਸਿੰਘਾਂ ਨੇ ਰੌਲਾ ਪਾਇਆ ਕਿ ਗੁਰੂ ਜੀ 'ਤੇ ਦੁਸ਼ਮਣ ਨੇ ਵਾਰ ਕਰ ਦਿੱਤਾ ਹੈ। ਜਦੋਂ ਅਤੌਲੇ ਖ਼ਾਂ ਦੌੜਨ ਲੱਗਾ ਤਾਂ ਘਬਰਾ ਕੇ ਤੰਬੂ ਦੇ ਕਿੱਲੇ ਨਾਲ ਬੰਨ੍ਹੇ ਰੱਸੇ ਵਿਚ ਉਲਝ ਕੇ ਡਿੱਗ ਪਿਆ ਤੇ ਸਿੰਘਾਂ ਨੇ ਟੁਕੜੇ-ਟੁਕੜੇ ਕਰ ਦਿੱਤਾ। ਦੋਹਾਂ ਭਾਈਆਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਹੱਥੋਂ ਹੱਥੀ ਤੁਰੰਤ ਮਿਲ ਗਿਆ। ਗੁਰੂ ਜੀ ਨੇ ਆਪਣੀ ਸੂਰਮਤਾਈ ਨੂੰ ਰਾਈ ਜਿੰਨੀ ਆਂਚ ਨਹੀਂ ਆਉਣ ਦਿੱਤੀ। ਵਾਰ ਕਰਨ ਵਾਲੇ ਦੁਸ਼ਮਣ ਨੂੰ ਸਜ਼ਾ ਦੇਣ ਲਈ ਕਿਸੇ 'ਤੇ ਨਿਰਭਰ ਨਹੀਂ ਛੱਡਿਆ। ਆਪਣੇ ਹੱਥੀਂ ਸਜ਼ਾ ਦਿੱਤੀ ਅਤੇ ਜੋ ਆਪਣੀ ਰਚਿਤ ਬਾਣੀ 'ਚ ਸ਼ਸਤ੍ਰ ਦੇ ਪ੍ਰਹਾਰ ਨਾਲ ਸਰੀਰ ਤਿਆਗਣ ਦਾ ਸੰਕਲਪ ਲਿਆ, ਉਹ ਵੀ ਪੂਰਾ ਕਰ ਵਿਖਾਇਆ। ਭਾਈ ਸੰਤੋਖ ਸਿੰਘ ਜੀ ਨੇ ਇਥੇ ਇਹ ਵੀ ਲਿਖਿਆ ਹੈ ਕਿ ਗ਼ੁੱਸੇ 'ਚ ਆਏ ਭਾਈ ਲੱਖਾ ਸਿੰਘ ਨੇ ਆਉਂਦਿਆਂ ਹੀ ਤੇਗ ਐਸੀ ਜ਼ੋਰ ਦੀ ਮਾਰੀ ਕਿ ਸਿਰ ਧੜ ਤੋਂ ਵੱਖਰਾ ਕਰ ਦਿੱਤਾ, ਜਿਸਤੇ ਗੁਰੂ ਜੀ ਨੇ ਮੁਸਕਰਾ ਕੇ ਕਿਹਾ ਸਿੰਘਾ, ਇਹ ਮਰੇ ਪਏ ਨੂੰ ਕਿਉਂ ਮਾਰਨਾ ਸੀ, ਇਹ ਤਾਂ ਪਹਿਲਾਂ ਹੀ ਮਰਿਆ ਪਿਆ ਹੈ। ਨੰਗੀਆਂ ਤੇਗਾਂ ਲੈ ਕੇ ਆਉਣ ਵਾਲੇ ਸਿੰਘਾਂ ਦੇ ਵਿਚ ਲੱਖਾ ਸਿੰਘ ਮੂਹਰੇ ਸੀ। ਗੁਰੂ ਜੀ ਦਾ ਇਹ ਸ਼ਬਦ ਸੁਣ ਕੇ ਇੱਥੇ ਕੋਈ ਹੈ-

*ਸੁਨਤਿ ਸ਼ਬਦ ਕੋ ਤਤਛਿਨ ਆਏ। ਨਾਂਗੇ ਖੜਗ ਗਹੇ ਕਰ ਧਾਏ।*
*ਪਿਖਿ ਲੱਖਾ ਸਿੰਘ ਪਰਯੋ ਪਠਾਨ। ਬਲ ਤੇ ਹਨੀ ਕ੍ਰਿਪਾਨ ਮਹਾਨ॥ ੪੭॥*
*ਕਾਟਿ ਗ੍ਰੀਵ ਤੇ ਸੀਸ ਉਤਾਰਾ। ਪਰਯੋ ਰੌਰ ਸੁਨਿ ਇਤ ਉਤ ਭਾਰਾ।*
*ਪ੍ਰਭੁ ਜੀ ਕਹਯੋ 'ਪ੍ਰਥਮ ਹੀ ਮਰਯੋ'। ਕਾਹੇ ਖੜਗ ਪ੍ਰਹਾਰਨਿ ਕਰਯੋ॥ ੪੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੧੮)

ਇਸ ਕਰਕੇ ਕਈ ਲੇਖਕਾਂ ਨੇ ਪਠਾਨ ਨੂੰ ਕ੍ਰਿਪਾਨ ਨਾਲ ਵੱਢਿਆ ਲਿੱਖ ਦਿੱਤਾ ਹੈ ਕਿ ਗੁਰੂ ਜੀ ਨੇ ਕ੍ਰਿਪਾਨ ਨਾਲ ਦੋ ਟੋਟੇ ਕਰ ਦਿੱਤੇ। ਗੁਰੂ ਜੀ ਹਮੇਸ਼ਾਂ ਬਰਾਬਰ ਦੇ ਸ਼ਸਤਰ ਨਾਲ ਯੁੱਧ ਕਰਦੇ ਸਨ। ਇਹ ਗੁਰੂ ਜੀ ਦਾ ਸੁਭਾਅ ਸੀ। ਇਸ ਲਈ ਬਰਾਬਰ ਦਾ ਸ਼ਸਤਰ ਦੁਸ਼ਮਣ ਦੇ ਖ਼ੰਜਰ ਦੇ ਮੁਕਾਬਲੇ ਗੁਰੂ ਦੇ ਕੋਲ ਵੀ ਖ਼ੰਜਰ ਹੀ ਸੀ। ਲੱਖਾ ਸਿੰਘ ਦੇ ਮਾਰਨ ਨੂੰ ਹੀ ਗੁਰੂ ਜੀ ਵੱਲੋਂ ਮਰਿਆ ਲਿਖ ਦਿੱਤਾ ਹੈ। ਜਦੋਂ ਸਿੰਘਾਂ ਨੇ ਗੁਰੂ ਜੀ ਦਾ ਸਰੀਰ ਖ਼ੂਨ ਨਾਲ ਲਥਪਥ ਦੇਖਿਆ ਤਾਂ ਹੱਕੇ-ਬੱਕੇ ਰਹਿ ਗਏ ਅਤੇ ਕਿਹਾ ਸਤਿਗੁਰੂ ਜੀ ਤੁਸੀਂ ਤਾਂ ਸਾਨੂੰ ਤੁਰਕ ਦੇ ਵਸਾਹ ਤੋਂ ਵਰਜਦੇ ਸੀ ਕਿ ਕਦੇ ਵਸਾਹ ਨਹੀਂ ਕਰਨਾ ਤੇ ਆਪ ਜੀ ਨੇ ਇਹਨਾਂ ਬੇਈਮਾਨਾਂ ਦਾ ਵਸਾਹ ਕਿਉਂ ਕੀਤਾ ? ਤਾਂ ਗੁਰੂ ਜੀ ਨੇ ਕਿਹਾ ਭਾਈ ਸਰੀਰ ਤਿਆਗਣ ਦਾ ਕੋਈ ਤਾਂ ਬਹਾਨਾਂ ਬਣਨਾ ਸੀ। ਤੁਸੀਂ ਕੋਈ ਫ਼ਿਕਰ ਨਾ ਕਰੋ। ਜ਼ਖ਼ਮ ਕੋਈ ਬਹੁਤ ਡੂੰਘਾ ਨਹੀਂ ਹੈ। ਗੁਰੂ ਜੀ ਦਾ ਹੌਂਸਲਾ ਉਸੇ ਤਰ੍ਹਾਂ ਬੁਲੰਦ ਸੀ। ਤੁਰੰਤ ਹੀ ਅਮਰ ਸਿੰਘ ਜਰਾਹ ਨੂੰ ਬੁਲਾਇਆ ਜਿਸ ਨੇ ਜ਼ਖ਼ਮ ਸਾਫ਼ ਕਰਕੇ ਤੋਪੇ ਲਾ ਦਿੱਤੇ। ਜ਼ਖ਼ਮ ਸਿਉਂ

ਕੇ ਪੱਟੀ ਕਰ ਦਿੱਤੀ। ਜਦੋਂ ਬਹਾਦਰਸ਼ਾਹ ਨੂੰ ਇਹ ਖ਼ਬਰ ਮਿਲੀ ਤਾਂ ਉਸਨੇ ਬੜਾ ਅਫ਼ਸੋਸ ਕੀਤਾ ਅਤੇ ਤੁਰਤ ਗੁਰੂ ਜੀ ਦੀ ਖ਼ਬਰ ਲੈਣ ਲਈ ਜਰਾਹ ਤੇ ਦੋ ਉਮਰਾਓ ਭੇਜੇ। ਸ਼ਾਹੀ ਜਰਾਹ ਆਉਣ ਤੋਂ ਪਹਿਲਾਂ ਹੀ ਗੁਰੂ ਜੀ ਦਾ ਸਰੀਰ ਠੀਕ ਹੋ ਗਿਆ ਤੇ ਜੋ ਬਹਾਦਰਸ਼ਾਹ ਨੇ ਖ਼ਬਰ ਲੈਣ ਲਈ ਓਮਰਾਓ ਭੇਜੇ ਸਨ, ਉਹਨਾਂ ਨੇ ਗੁਰੂ ਜੀ ਦੀ ਸਰੀਰ ਦੀ ਹਾਲਤ ਆਪਣੇ ਅੱਖੀਂ ਠੀਕ ਵੇਖ ਲਈ। ਇਹ ਜਦੋਂ ਸਾਰਾ ਹਾਲ ਗੁਰੂ ਜੀ ਦੀ ਬਹਾਦਰੀ ਆਪਣੇ ਦੁਸ਼ਮਣ ਨੂੰ ਮਾਰਨ ਦੀ ਅਤੇ ਗੁਰੂ ਜੀ ਦੇ ਜ਼ਖ਼ਮ ਠੀਕ ਹੋਣ ਦੀ ਖ਼ੁਸ਼ੀ ਆਪਣੇ ਕਰਮਚਾਰੀਆਂ ਤੋਂ ਸੁਣ ਕੇ ਬਹਾਦਰਸ਼ਾਹ ਨੇ ਸ਼ੁਕਰ ਮਨਾਇਆ ਕਿ ਗੁਰੂ ਜੀ ਦਾ ਸਰੀਰ ਠੀਕ ਰਹਿ ਗਿਆ ਹੈ। ਉਸਨੇ ਗੁਰੂ ਜੀ ਦੇ ਨਾਂ 'ਤੇ ਗ਼ਰੀਬਾਂ ਨੂੰ ਧਨ ਪਦਾਰਥ ਵੰਡ ਕੇ ਖ਼ੁਦਾ ਦਾ ਸ਼ੁਕਰਾਨਾ ਕੀਤਾ। ਹੁਣ ਇਹਦੇ ਨਾਲ ਹੀ ਇਹ ਬੇਈਮਾਨ ਪਠਾਨ ਜਿਹਨਾਂ ਨੇ ਗੁਰੂ ਜੀ 'ਤੇ ਵਾਰ ਕਰਨ ਦੀ ਹਿੰਮਤ ਕੀਤੀ ਇਸਦੇ ਪਿੱਛੇ ਕਿਹੜੀ ਤਾਕਤ ਸੀ, ਜਿਸ ਤਾਕਤ ਦੇ ਸਿਰ 'ਤੇ ਇਕ ਗ਼ਰੀਬ ਘਰਾਣੇ ਨਾਲ ਸੰਬੰਧਿਤ ਪਠਾਣਾਂ ਨੇ ਰਿਸਕ ਲੈ ਕੇ ਹਮਲਾ ਕੀਤਾ। ਇਹਨਾਂ ਦਾ ਜ਼ਿਕਰ ਕਰਨਾ ਬਹੁਤ ਜ਼ਰੂਰੀ ਹੈ। ਕਿਉਂਕਿ ਕਈ ਇਤਿਹਾਸਕਾਰਾਂ ਨੇ ਸੱਚਾਈ ਤੋਂ ਪਰੇ ਜਾ ਕੇ ਆਪਣੇ ਅਨੁਮਾਨ ਜਾਂ ਇਕ ਦੂਜੇ ਦੀ ਲੇਖਣੀ ਨੂੰ ਅਧਾਰਿਤ ਬਣਾ ਕੇ ਬਹੁਤ ਕੁਝ ਗ਼ਲਤ ਵੀ ਲਿਖ ਦਿੱਤਾ ਹੈ ਜਾਂ ਆਪਣੀ ਦਲੀਲ ਨੂੰ ਮੁੱਖ ਰੱਖ ਕੇ ਬਿਨਾਂ ਛਾਣ-ਬੀਣ ਕਰਕੇ ਲਿਖ ਦਿੱਤਾ ਹੈ। ਉਹਨਾਂ ਲੇਖਕਾਂ ਦੇ ਲੇਖ ਨਹੀਂ ਕੇਵਲ ਉਹਨਾਂ ਦੇ ਨਾਮਾਂ ਦੀ ਸੂਚੀ ਦਿੱਤੀ ਹੈ।

੧. ਭਾਈ ਸੰਤੋਖ ਸਿੰਘ ਕਰਤਾ ਗੁਰ ਪ੍ਰਤਾਪ ਸੂਰਜ ਗ੍ਰੰਥ ਜੋ ਕਿ ਪ੍ਰਸਿੱਧ ਇਤਿਹਾਸਕਾਰ ਹੋਏ ਹਨ। ਉਹਨਾਂ ਨੇ ਆਪਣੀ ਰਚਨਾ ਵਿਚ ਪਠਾਣਾਂ ਨੂੰ ਉਕਸਾਉਣ ਦੀ ਬਾਤ ਵਾਰ-ਵਾਰ ਦੁਹਰਾਈ ਹੈ, ਜੋ ਇਸ ਗੱਲ ਨਾਲ ਹੀ ਗ਼ਲਤ ਸਾਬਤ ਹੋ ਜਾਂਦੀ ਹੈ ਕਿ ਗੁਰੂ ਜੀ ਕਿਸੇ ਬੇਗੁਨਾਹ 'ਤੇ ਵਾਰ ਨਹੀਂ ਸਨ ਕਰਦੇ। ਕੀ ਇਸ ਘਟਨਾ ਦੇ ਨਾਲ ਇਹਨਾਂ ਪਠਾਣਾਂ ਦੀ ਬੇਗੁਨਾਹੀ ਸਾਬਤ ਨਹੀਂ ਹੁੰਦੀ ? ਲਿਖਾਰੀ ਲਿਖਦਾ ਹੈ ਕਿ ਗੁਰੂ ਜੀ ਵਾਰ-ਵਾਰ ਉਸਨੂੰ ਉਸਦੇ ਬਾਪ ਦਾਦੇ ਦੇ ਬਦਲਾ ਲੈਣ ਦੀ ਪ੍ਰੇਰਨਾ ਦਿੰਦੇ ਰਹੇ। ਫਿਰ ਜੇ ਉਹਨਾਂ ਨੇ ਗੁਰੂ ਜੀ ਦੀ ਇੱਛਾ ਮੁਤਾਬਕ ਹੀ ਵਾਰ ਕੀਤਾ ਤਾਂ ਫੇਰ ਗੁਰੂ ਜੀ ਨੂੰ ਕਟਾਰ ਮਾਰ ਕੇ ਉਸ ਪਠਾਣ ਨੂੰ ਮਾਰਨ ਦੀ ਕੀ ਲੋੜ ਸੀ ? ਕੀ ਇਹ ਗੁਰੂ ਜੀ ਨੇ ਆਪਣੇ ਸੁਭਾਅ ਤੋਂ ਉਲਟ ਕੀਤਾ, ਜੋ ਉਹਨਾਂ ਦਾ ਜ਼ਿੰਦਗੀ ਭਰ ਰਿਹਾ, ਹਰਗਿਜ਼ ਨਹੀਂ! ਇਥੇ ਭਾਈ ਸੰਤੋਖ ਸਿੰਘ ਜੀ ਨੇ ਵੀ ਬਿਨਾ ਛਾਣ-ਬੀਣ ਕੀਤੇ ਪ੍ਰਚੱਲਿਤ ਰਵਾਇਤ ਨੂੰ ਹੀ ਸਹੀ ਮੰਨ ਕੇ ਕੀਤਾ ਹੈ।

੨. ਗਿਆਨੀ ਗਿਆਨ ਸਿੰਘ ਦੀ ਤਵਾਰੀਖ਼ ਭਾਵੇਂ ਗਿਆਨੀ ਜੀ ਦੀ ਉੱਚ ਖੋਜ ਆਪਣੀ ਹੈ, ਪਰ ਫਿਰ ਵੀ ਜ਼ਿਆਦਾਤਰ ਕਲਮ ਭਾਈ ਸੰਤੋਖ ਸਿੰਘ ਜੀ ਦੀ ਲੇਖਣੀ ਦੇ ਹੀ ਦੁਆਲੇ ਘੁੰਮਦੀ ਹੈ।

੩. ਮਹਿਮਾ ਪ੍ਰਕਾਸ਼ ਤੇ ਗੁਰ ਬਿਲਾਸ ਪਾ: ੧੦ ਦੀ ਗੱਲ ਵੀ ਸੱਚਾਈ ਤੋਂ ਲਾਂਭੇ ਲਿੱਖੀ ਹੋਈ ਹੈ।

੪. ਮਹਿਮਾ ਪ੍ਰਕਾਸ਼ ਵਾਰਤਕ ਵਿਚ ਤਾਂ ਇਕ ਥਾਂ ਤੇ ਭਾਵੇਂ ਦੂਸਰੇ ਮਹਿਮਾ ਪ੍ਰਕਾਸ਼ ਵਰਗਾ ਹੀ ਹਾਲ ਦਿੱਤਾ ਹੈ, ਪਰ ਦੂਜੀ ਥਾਵੇਂ ਇਕ ਵੀਹ ਪੱਚੀ ਵਰ੍ਹੇ ਦੇ ਪਠਾਣ ਦਾ ਕਈ ਦਿਨ ਆਉਣਾ ਤੇ ਘਾਤ ਪਾ ਕੇ ਵਾਰ ਕਰਨਾ ਦਿੱਤਾ ਹੈ। ਇਸਦੇ ਵਿਚ ਗੁਰੂ ਜੀ ਵੱਲੋਂ ਪਠਾਣਾਂ ਨੂੰ ਬਦਲੇ ਲਈ ਉਕਸਾਉਣ ਦਾ ਕੋਈ ਜ਼ਿਕਰ ਨਹੀਂ ਕੀਤਾ। ਇਸ ਹਵਾਲੇ ਦੇ ਮੁਤਾਬਿਕ ਇਹ ਗੱਲ ਸਾਬਤ ਨਹੀਂ ਹੋਈ। ਜੇ ਸਚਾਈ ਹੁੰਦੀ ਤਾਂ ਇਹ ਗੱਲ ਵੀ ਲਿਖਦੇ।

੫. ਸੈਰੁਲ ਮੁਤਾਖ਼ਰੀਨ ਨੇ ਗੁਰੂ ਜੀ ਦਾ ਪ੍ਰਲੋਕ ਗਮਨ ਤੋਂ ਪਹਿਲਾਂ ਗ਼ਮਗ਼ੀਨ ਹੋਣਾ ਲਿਖਿਆ ਹੈ। ਇਹ ਗੱਲ ਉਸਨੇ ਗੁਰੂ ਜੀ ਦੇ ਸੁਭਾਅ, ਗੁਰੂ ਜੀ ਦੀ ਲੇਖਣੀ, ਗੁਰੂ ਜੀ ਦੇ ਜੀਵਣ ਤੋਂ ਲਾਂਭੇ ਜਾ ਕੇ ਲਿਖਿਆ ਹੈ। ਇਥੋਂ ਇਸ ਲੇਖਕ ਦਾ ਬਹੁਤ ਅਣਜਾਣ ਪੁਣਾ ਸਾਬਤ ਹੁੰਦਾ ਹੈ। ਜਾਂ ਉਸਦੀ ਜਾਣ ਬੁੱਝ ਕੇ ਇਤਿਹਾਸ ਨੂੰ ਵਿਗਾੜਨ ਦੀ ਕੋਈ ਭਾਵਨਾ ਹੋ ਸਕਦੀ ਹੈ, ਨਹੀਂ ਤਾਂ ਇਹ ਕੁਝ ਲਿਖਣ ਦੀ ਲੋੜ ਨਹੀਂ ਸੀ। ਇਹ ਲਿਖ ਕੇ ਗੁਰੂ ਜੀ ਦੀ ਵਡਿਆਈ ਨਹੀਂ, ਆਮ ਸਧਾਰਣ ਬੰਦਿਆਂ ਵਰਗਾ ਸਾਬਤ ਕਰਨਾ ਹੈ। ਬਾਕੀ ਕੁਝ ਹੋਰ ਅੰਗਰੇਜ਼ ਲੇਖਕ ਇਸੇ ਦੀ ਨਕਲ ਕਰਦੇ ਸਾਬਤ ਹੋ ਰਹੇ ਹਨ।

ਹੁਣ ਅਸੀਂ ਇਹਨਾਂ ਲੇਖਕਾਂ ਦੇ ਜਵਾਬ 'ਚ ਕੁਝ ਸਬੂਤ ਦੇਣਾ ਚਾਹੁੰਦੇ ਹਾਂ। ਗੁਰੂ ਜੀ ਦੇ ਸੁਭਾਅ 'ਚ ਨਿਰਾਸਤਾ ਸਾਰੇ ਜੀਵਨ ਵਿਚ ਕਦੇ ਨੇੜੇ ਤੇੜੇ ਦੀ ਉਮਰ 'ਚ ਨਹੀਂ ਆਈ। ਨੌਂ ਵਰ੍ਹਿਆਂ ਦੀ ਉਮਰ ਵਿਚ ਪਿਤਾ ਜੀ ਨੂੰ ਹਿੰਦੂ ਧਰਮ ਦੀ ਰੱਖਿਆ ਵਾਸਤੇ ਸੀਸ ਦੇਣ ਦੀ ਪ੍ਰੇਰਨਾ ਕੀ ਗੁਰੂ ਜੀ ਦੇ ਦ੍ਰਿੜ੍ਹ ਇਰਾਦੇ ਦਾ ਸਬੂਤ ਨਹੀਂ ਹੈ। ਫਿਰ ਪਿਤਾ ਜੀ ਦਾ ਕੱਟਿਆ ਹੋਇਆ ਸੀਸ ਸਾਹਮਣੇ ਵੇਖ ਕੇ ਜਦੋਂ ਵੱਡੇ-ਵੱਡੇ ਬ੍ਰਹਮ ਗਿਆਨੀ ਸਿੱਖ ਵੀ ਅੱਖਾਂ ਤੋਂ ਹੰਝੂ ਵਹਾਉਂਦੇ ਸਨ। ਇਹੋ ਜਿਹੇ ਗ਼ਮਗੀਨ ਮਾਹੌਲ ਵਿਚ ਸਿੱਖਾਂ ਨੂੰ ਅਤੇ ਆਪਣੀ ਦਾਦੀ ਮਾਤਾ ਨਾਨਕੀ ਤੇ ਮਾਤਾ ਗੁਜਰ ਕੌਰ ਨੂੰ ਉਪਦੇਸ਼ ਦੇ ਕੇ ਹਿਰਦੇ ਸ਼ਾਂਤ ਕਰਨੇ, ਨਿਰਾਸਤਾ ਦੀ ਝਲਕ ਕਿਤੇ ਨੇੜੇ ਤੇੜੇ ਵੀ ਆਈ ਹੋਈ ਨਹੀਂ ਜਾਪਦੀ। ਜੋ ਸ਼ੁਰੂ ਬਚਪਨ ਵਿਚ ਇਰਾਦੇ ਦਾ ਇਤਨਾ ਮਜ਼ਬੂਤ ਹੈ, ਫਿਰ ਉਸ ਗੁਰੂ ਨੂੰ ੪੦-੪੫ ਵਰ੍ਹੇ ਦੀ ਉਮਰ 'ਚ ਪਹੁੰਚੇ ਹੋਏ ਨੂੰ ਨਿਰਾਸਤਾ ਵਾਲਾ ਭਾਵ ਪ੍ਰਗਟ ਕਰਨਾ। ਇਹ ਗੁਰੂ ਜੀ ਦੀ ਜੀਵਨ ਲੇਖਣੀ ਨਾਲ ਉਹਨਾਂ ਦੀ ਕਲਮ ਨੇ ਇਨਸਾਫ ਕੀਤਾ ਹੋਇਆ ਨਹੀਂ ਜਾਪਦਾ। ਇਸ ਤੋਂ ਬਾਅਦ ਆਨੰਦਪੁਰ ਸਾਹਿਬ ਵਰਗੀ ਅਨੰਦ ਦੀ ਪੁਰੀ ਜਿੱਥੇ ਸਾਰੇ ਸੁੱਖ ਮੌਜੂਦ ਸਨ। ਉਹਨਾਂ ਨੂੰ ਛੱਡ ਕੇ ਮਾਛੀਵਾੜੇ ਦੇ ਜੰਗਲਾਂ 'ਚ ਰਹਿ ਕੇ ਖ਼ੁਸ਼ੀ ਦੇ ਗੀਤ ਗਾਉਣੇ ਜਿਸ ਨੂੰ ਸਾਰੇ ਇਤਿਹਾਸਕਾਰ ਮੰਨਦੇ ਹਨ। ਕੀ ਇਹ ਗੁਰੂ ਜੀ ਦੇ ਮਜ਼ਬੂਤ ਇਰਾਦੇ ਤੇ ਸੁਭਾਅ ਦੀ ਪੁਸ਼ਟੀ ਨਹੀਂ ਹੈ? ਫਿਰ ਜੇ ਗੁਰੂ ਜੀ ਚਾਹੁੰਦੇ, ਜਿਥੇ ਤਿੰਨ ਸਿੱਖ ਤੇ ਆਪ ਚਮਕੌਰ ਦੀ ਗੜ੍ਹੀ ਵਿਚੋਂ ਪੰਥ ਦਾ ਹੁਕਮ ਮੰਨ ਕੇ ਦੁਸ਼ਮਣ ਦੇ ਦਲਾਂ ਨੂੰ ਚੀਰਦੇ ਹਨ, ਉਥੇ ਸਿੰਘਾਂ ਦੇ ਨਾਲ ਲੈਣ ਦੀ ਬਜਾਏ ਆਪਣੇ ਬੇਟਿਆਂ ਨੂੰ ਵੀ ਨਾਲ ਲੈ ਸਕਦੇ ਸਨ, ਪਰ ਉਹਨਾਂ ਨੇ ਆਪਣੇ ਬੇਟਿਆਂ ਨੂੰ ਜੰਗ 'ਚ ਇਕ-ਇਕ ਕਰਕੇ ਉਤਸ਼ਾਹਿਤ ਕੀਤਾ। ਫੇਰ ਜਦੋਂ ਸਰਹੰਦ ਤੋਂ ਆਪਣੇ ਛੋਟੇ ਬੇਟਿਆਂ ਦੀ ਬੇਰਹਿਮੀ ਨਾਲ ਸ਼ਹੀਦ ਕਰਨ ਦੀ ਗੱਲ ਜਦੋਂ ਗੁਰੂ ਜੀ ਨੂੰ ਮਿਲਦੀ ਹੈ, ਉਸ ਵੇਲੇ ਗੁਰੂ ਦੇ ਹਿਰਦੇ ਦੇ ਜੋ ਭਾਵ ਪ੍ਰਗਟ ਹੋਏ। ਉਹਨਾਂ ਭਾਵਾਂ ਨੂੰ ਬਿਲਕੁੱਲ ਉਸੇ ਤਰ੍ਹਾਂ ਇਕ ਲੇਖਕ ਸ਼ਹਿਜ਼ਾਦਾ ਅਬਦੁਲ ਗਨੀ ਜੋ ਔਰੰਗਜ਼ੇਬ ਦੀ ਔਲਾਦ ਵਿਚੋਂ ਸੀ ਕਿ ਲਿਖਦਾ ਹੈ -

*ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਯੂੰ ਹੀ ਖ਼ਬਰ।*
*ਜਾਨਾ ਯਿਹ ਬਾਪ ਨੇ ਕਿ ਹੂਆ ਕਤਲ ਵੋ ਪਿਸਰ।*
*ਸ਼ੁਕਰੇ ਅਕਾਲ ਪੁਰਖ ਕੀਆ ਝਟ ਉਠਾਕੇ ਸਰ।*
*ਔਰ ਅਰਜ਼ ਕੀ ਕਿ ਬੰਦੇ ਪੇ ਕ੍ਰਿਪਾ ਕੀ ਕਰ ਨਜ਼ਰ।*
*ਮੁਝ ਪਰ ਸੇ ਆਜ ਤੇਰੀ ਇਮਾਨਤ ਅਦਾ ਹੁਈ।*
*ਬੇਟੋਂ ਕੀ ਜਾਨ ਧਰਮ ਕੀ ਖ਼ਾਤਰ ਫ਼ਿਦਾ ਹੁਈ।"*

ਚਮਕੌਰ ਸਾਹਿਬ ਦੀ ਘਟਨਾ ਤੋਂ ਬਾਅਦ ਜਦੋਂ ਦਸਮ ਪਾਤਸ਼ਾਹ ਜੀ ਪਾਸ ਗੁਰੂ ਜੀ ਦੇ ਮਹਿਲ ਪੁੱਜੇ। ਜਦੋਂ ਦੀਵਾਨ ਦੇ ਵਿਚ ਸਾਹਿਬਜ਼ਾਦਿਆਂ ਨੂੰ ਬੈਠਿਆ ਨਾ ਵੇਖਿਆ ਤਾਂ ਮਾਤਾ ਜੀ ਨੇ ਗੁਰੂ ਜੀ ਤੋਂ ਸਾਹਿਬਜ਼ਾਦਿਆਂ ਦੇ ਬਾਰੇ ਪੁੱਛਿਆ ਤਾਂ ਗੁਰੂ ਜੀ ਨੇ ਸੰਗਤ ਵੱਲ ਇਸ਼ਾਰਾ ਕਰਕੇ ਮਾਤਾ ਜੀ ਨੂੰ ਉਪਦੇਸ਼ ਦਿੱਤਾ :

*"ਇਨ ਪੁਤ੍ਰਨ ਕੇ ਸੀਸ ਪੇ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ॥"*

ਇਤਿਹਾਸ ਦੇ ਇਹ ਕੁਝ ਸਬੂਤ ਗੁਰੂ ਸਾਹਿਬ ਜੀ ਦੇ ਨੌਂ ਸਾਲ ਦੀ ਉਮਰ 'ਚ ਪਿਤਾ ਦੇ ਭਰ ਜਵਾਨੀ 'ਚ ਪੁੱਤਰਾਂ ਦੇ ਵਾਰਨ ਵਾਲੇ ਹੌਂਸਲੇ ਦੀ ਪ੍ਰਤੱਖ ਗਵਾਹੀ ਭਰਦੇ ਹਨ। ਇੰਨੇ ਨੰਗੇ ਚਿੱਟੇ ਗੁਰੂ ਜੀ ਦੇ ਬੁਲੰਦ ਹੌਂਸਲੇ ਦੇ ਸਬੂਤ ਹੁੰਦਿਆਂ ਲੇਖਕਾਂ ਨੇ ਆਪਣੀਆਂ-ਆਪਣੀਆਂ ਦਲੀਲਾਂ ਦੇ ਜਿਹੜੇ ਘੋੜੇ ਭਜਾਏ ਹਨ, ਇਹਨਾਂ ਪਰਖਣਾ ਦੀਆਂ ਕਸਵੱਟੀਆਂ ਦੇ ਸਾਹਮਣੇ ਇਨ੍ਹਾਂ ਦਾ ਕੋਈ ਮੁੱਲ ਨਹੀਂ।

੬. ਅਹਿਮਦਸ਼ਾਹ ਬਟਾਲਵੀ ਨੇ 'ਅੰਨ੍ਹਾ ਚੂਹਾ ਥੋਥੇ ਧਾਨ' ਵਾਲੀ ਗੱਲ ਕੀਤੀ ਹੈ। ਜਿਹੜਾ ਗੁਰੂ ਵਿਵਹਾਰ 'ਚ ਸੁੱਚੇ ਰਹਿਣ ਦਾ ਉਪਦੇਸ਼ ਆਪਣੇ ਸਿੱਖਾਂ ਨੂੰ ਤਾੜਨਾ ਦੇ ਕੇ ਕਹਿ ਰਿਹਾ ਹੈ ਕਿ ਵਿਵਹਾਰ ਵਿਚ ਹਮੇਸ਼ਾ ਖਰੇ

ਰਹਿਣਾ, ਉਸੇ ਗੁਰੂ ਨੂੰ ਵਿਵਹਾਰ ਵਿਚ ਕਮਜ਼ੋਰ ਸਾਬਤ ਕਰਨ ਵਾਸਤੇ ਅਜਿਹੀ ਮਨ ਘੜਤ ਕਹਾਣੀ ਲਿਖ ਦੇਣੀ ਕਿ ਪਠਾਨ, ਗੁਰੂ ਜੀ ਤੋਂ ਪੈਸੇ ਮੰਗਣ ਗਿਆ। ਕਿਸੇ ਗੱਲੋਂ ਤਕਰਾਰ ਹੋਣ 'ਤੇ ਗੁਰੂ ਜੀ ਨੇ ਉਸਦਾ ਸਿਰ ਵੱਢ ਦਿੱਤਾ। ਇਹ ਗੱਲ ਗੁਰੂ ਜੀ ਦੇ ਸੁਭਾਅ ਤੋਂ ਸਰਾਸਰ ਉਲਟ ਹੈ। ਗੁਰੂ ਜੀ ਆਪਣੇ ਸਮੇਂ ਦੇ ਦਾਤਾ ਮਰਦ ਸਨ ਅਤੇ ਇਹੋ ਜਿਹੇ ਬੇਇਨਸਾਫ਼ੀ ਕਰਨ ਵਾਲਿਆਂ ਨੂੰ ਪਸੰਦ ਨਹੀਂ ਸਨ ਕਰਦੇ ਤਾਂ ਬੇਇਨਸਾਫ਼ੀ ਕਰਨੀ ਹੀ ਕੀ ਹੈ ਕਿਉਂਕਿ ਗੁਰਬਾਣੀ ਦੇ ਵਿਚ ਜਿਹੜੀ ਅੱਜ ਜੋਤ ੧੦ਵੇਂ ਜਾਮੇ 'ਚ ਪ੍ਰਕਾਸ਼ ਰਹੀ ਹੈ, ਪਹਿਲੇ ਜਾਮਿਆਂ ਵਿਚ ਲਿਖੀ ਬਾਣੀ ਦੇ ਸਿਧਾਂਤ ਤੋਂ ਕੋਈ ਵਿਵਹਾਰ ਉਲਟ ਨਹੀਂ ਹੋ ਸਕਦਾ।

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

(ਮ: ੧, ਅੰਗ ੧੪੧)

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

(ਸਲੋਕ ਮ: ੩, ਅੰਗ ੧੨੪੯)

ਫਿਰ ਉਸਦੇ ਪੁੱਤਰਾਂ ਤੋਂ ਗੁਰੂ ਜੀ ਦੀ ਸ਼ਹੀਦ ਕਰਨ ਦੀ ਗੱਲ ਲਿਖ ਮਾਰੀ ਜੋ ਕਿਸੇ ਤਰ੍ਹਾਂ ਵੀ ਸੱਚੀ ਸਾਬਤ ਨਹੀਂ ਹੁੰਦੀ ਹੈ। ਇਹੋ ਜਿਹੀ ਮਨਘੜਤ ਕਹਾਣੀ ਤੇ ਕਿਵੇਂ ਵਿਸ਼ਵਾਸ਼ ਕੀਤਾ ਜਾ ਸਕਦਾ ਹੈ।

੭. ਤਾਰੀਖ਼ ਬਹਾਦਰਸ਼ਾਹੀ ਲਿਖਦਾ ਹੈ ਕਿ ਗੁਰੂ ਜੀ ਨੇ ਕੋਈ ਆਪਣੇ ਪ੍ਰਚਾਰ 'ਚ ਅਜਿਹੀ ਗੱਲ ਕਹਿ ਦਿੱਤੀ, ਜਿਸਨੂੰ ਮੁਸਲਮਾਨ ਕਦਾਚਿਤ ਬਰਦਾਸ਼ਤ ਨਹੀਂ ਸਨ ਕਰ ਸਕਦੇ। ਇਸ ਲਈ ਇਕ ਪਠਾਣ ਨੇ ਗੁਰੂ ਜੀ 'ਤੇ ਹਮਲਾ ਕੀਤਾ ਤੇ ਖ਼ੰਜਰ ਦੇ ਵਾਰ ਨਾਲ ਗੁਰੂ ਜੀ ਦੀ ਦੇਹ ਦਾ ਅੰਤ ਕੀਤਾ।

੮. ਮੈਕਾਲਫ਼ ਨੇ ਵੀ ਇਸੇ ਸਾਖੀ ਵਿਚ ਹੂਬਹੂ ਇਸੇ ਲੇਖਕ ਦੀ ਨਕਲ ਕੀਤੀ ਹੈ। ਬਹੁਤ ਸਾਰੇ ਥਾਵਾਂ 'ਤੇ ਮੈਕਾਲਫ਼ ਨੇ ਬਹੁਤ ਸਾਰੀਆਂ ਚੰਗੀਆਂ ਗੱਲਾਂ ਵੀ ਲਿਖੀਆਂ ਹਨ।

ਇਤਿਹਾਸ ਪੜ੍ਹਨ ਵਾਲੇ ਸੱਜਣ ਗੁਰਮਤਿ ਦੇ ਜਾਣੂ ਇਸ ਗੱਲ ਨੂੰ ਭਲੀ ਭਾਂਤ ਜਾਣਦੇ ਹਨ ਕਿ ਮੈਕਾਲਫ਼ ਨੇ ਕਈ ਥਾਂ 'ਤੇ ਲਿਖਣ ਵਿਚ ਉਕਾਈਆਂ ਖਾਂਦੀਆਂ ਹਨ। ਰਹੀ ਗੱਲ ਮੁਸਲਮਾਨਾਂ ਦੇ ਮਤ ਦੇ ਵਿਰੁੱਧ ਬੋਲਣ ਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਆਏ ਹੋਏ ਪਿਆਰ ਭਰੇ ਬਚਨ :

*ਰਾਮਕਲੀ ਮਹਲਾ ੫॥*

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥ ੧॥*
*ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ ੧॥ ਰਹਾਉ॥*
*ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥ ੨॥*
*ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥ ੩॥*
*ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥ ੪॥*
*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ ੫॥ ੯॥*

(ਅੰਗ ੮੮੫)

*ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ, ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*

*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ੍। ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥ ੧੬॥੮੬॥*

(ਦਸਮ ਗ੍ਰੰਥ ਪੰਨਾ ੧੯)

ਆਤਸ-ਅੱਗ, ਆਬ-ਪਾਣੀ

ਹੋਰ ਵੀ ਅਨੇਕਾਂ ਪ੍ਰਮਾਣ ਗੁਰੂ ਜੀ ਦੀ ਰਚਨਾ ਤੋਂ ਦੇਖੇ ਜਾ ਸਕਦੇ ਹਨ। ਹੁਣ ਇਸ ਤੋਂ ਅੱਗੇ ਇਤਿਹਾਸਕ ਤੱਥ ਜਿਸ ਗੁਰੂ ਜੀ ਦੇ ਪ੍ਰੇਮ ਦੇ ਕਲਾਵੇ 'ਚ ਇਸਲਾਮ ਦੇ ਮੰਨੇ ਪ੍ਰਮੰਨੇ ਪੀਰ ਬੁੱਧੂ ਸ਼ਾਹ ਵਰਗੇ ਉਹਨਾਂ ਦੇ ਬਚਨਾਂ 'ਤੇ ਕਾਇਲ ਹੋਏ, ਕੀ ਇਹ ਲੇਖਕ ਦੱਸਣਗੇ ਕਿ ਗੁਰੂ ਜੀ ਦੇ ਇਸਲਾਮ ਵਿਰੁੱਧ ਦੇ ਪ੍ਰਚਾਰ ਦੇ ਕਾਰਨ ਪੀਰ ਬੁੱਧੂ ਸ਼ਾਹ ਵਰਗੇ ਪੀਰ ਨਾਲ ਲੱਗੇ ਸਨ ਜਾਂ ਏਕਤਾ ਵਾਲੇ ਪ੍ਰਚਾਰ ਤੋਂ? ਫੇਰ ਕਰੀਮ ਖ਼ਾਂ ਵਰਗੇ ਬੇਸਹਾਰਾ ਜਿਸਦਾ ਸਾਰਾ ਕਬੀਲਾ ਕਤਲ ਕਰ ਦਿੱਤਾ ਗਿਆ ਸੀ, ਉਸਨੂੰ ਪੁੱਤਰਾਂ ਦੀ ਤਰ੍ਹਾਂ ਪਾਲ ਕੇ ਸੰਸਾਰਕ ਤੇ ਪਰਮਾਰਥਕ ਦੋਨੋਂ ਤਰ੍ਹਾਂ ਦੇ ਸੁਖ ਦੇਣੇ ਤੇ ਕਰੀਮ ਖ਼ਾਂ ਦਾ ਵਾਰ-ਵਾਰ ਅੱਲ੍ਹਾ ਦਾ ਰੂਪ ਕਹਿਣਾ। ਫਿਰ ਗਨੀ ਖ਼ਾਂ ਤੇ ਨਬੀ ਖ਼ਾਂ ਦਾ ਪਲੰਘਾ ਚੁੱਕੇ ਆਪਣੀ ਜਾਨ ਦੀ ਬਾਜ਼ੀ ਲਾ ਕੇ ਗੁਰੂ ਜੀ ਦੀ ਸੇਵਾ ਕਰਕੇ ਪ੍ਰਸੰਨਤਾ ਲੈਣੀ, ਭੰਗਾਣੀ ਦੇ ਯੁੱਧ 'ਚ ਪੀਰ ਬੁੱਧੂ ਸ਼ਾਹ ਨੇ ਆਪਣੇ ਬੇਟੇ ਤੇ ਅਨੇਕਾਂ ਮੁਸਲਮਾਨ, ਇਸ ਧਰਮ ਯੁੱਧ 'ਚ ਆਪਣੀ ਜਾਨ ਹੀਲ ਕੇ ਲੜਦੇ ਰਹੇ। ਇਹ ਸਭ ਕੁਝ ਗੁਰੂ ਜੀ ਦਾ ਦੀਨ ਮਜ਼੍ਹਬ ਤੋਂ ਉੱਪਰ ਉਠ ਕੇ ਇਨਸਾਨੀਅਤ ਦੇ ਨਾਂ ਤੇ ਹਰ ਇਨਸਾਨ ਨਾਲ ਇਕੋ ਜਿਹਾ ਪਿਆਰ ਕਰਨਾ ਤੇ ਧਰਮ ਦੇ ਵਾਸਤੇ ਲੜਨ ਮਰਨ ਦਾ ਉਪਦੇਸ਼ ਜਿਸਦੇ ਵੀ ਸਮਝ ਆਇਆ, ਉਹ ਗੁਰੂ ਜੀ ਦਾ ਹੋ ਕੇ ਗੁਰੂ ਜੀ ਦਾ ਸਾਥੀ ਬਣਿਆ। ਇਸ ਲਈ ਮੁਸਲਮਾਨਾਂ ਦੇ ਵਿਰੁੱਧ ਬੋਲਣ ਦੀ ਬਾਤ ਇਹ ਵੀ ਤੁਅੱਸਬਪੁਣੇ ਨਾਲ ਲਿਖੀ ਹੋਈ ਜਾਪਦੀ ਹੈ ਤੇ ਹਰ ਇਕ ਲੇਖਕ ਨੇ ਆਪਣੀ ਕਲਮ ਦਾ ਰੁਖ਼ ਕਿਸੇ ਨਾ ਕਿਸੇ ਤਰੀਕੇ ਨਾਲ ਗੁਰੂ ਜੀ ਨੂੰ ਕਸੂਰਵਾਰ ਸਾਬਤ ਕਰਨ 'ਤੇ ਹੀ ਲਾਇਆ ਹੈ।

ਹੁਣ ਇਹਨਾਂ ਲੇਖਕਾਂ ਦੀਆਂ ਮਨੋ ਕਲਪਿਤ ਕਹਾਣੀਆਂ ਤੋਂ ਬਾਅਦ ਇਕ ਭਾਵਨਾ ਵਾਲੇ ਲੇਖਕ ਦੌਲਤ ਰਾਏ ਦੀ ਗੱਲ ਆਉਂਦੀ ਹੈ, ਜੋ ਉਪਰਲੀਆਂ ਸਾਰੀਆਂ ਰਵਾਇਤਾਂ ਲਿਖ ਕੇ ਇਕ ਨਵੀਂ ਗੱਲ ਲਿਖਦਾ ਹੈ। ਇਕ ਪੱਖ ਤੋਂ ਉਸਦੀ ਲੇਖਣੀ ਵਿਚ ਜਾਨਦਾਰ ਗੱਲਾਂ ਹਨ। ਉਹ ਲਿਖਦਾ ਹੈ ਕਿ ਗੁਰੂ ਜੀ 'ਤੇ ਹਮਲਾ ਕੋਈ ਵੀ ਸਧਾਰਨ ਬੰਦਾ ਨਹੀਂ ਸੀ ਕਰ ਸਕਦਾ। ਇਸਦੇ ਪਿੱਛੇ ਬਹੁਤ ਡੂੰਘੀ ਰਾਜਸੀ ਸਾਜ਼ਿਸ਼ ਹੈ। ਦੌਲਤ ਰਾਇ ਜੀ ਨੇ ਮੁੱਖ ਨਿਸ਼ਾਨਾ ਬਹਾਦਰਸ਼ਾਹ ਨੂੰ ਅਪਣਾਇਆ ਹੈ।

੯. ਇਹ ਗੱਲ ਦੌਲਤ ਰਾਇ ਦੀ ਸਹੀ ਹੈ, ਕਿ ਸਾਜ਼ਿਸ਼ ਰਾਜਸੀ ਤੇ ਬੜੀ ਡੂੰਘਾਈ ਵਾਲੀ ਅਤੇ ਬੜੇ ਗੁਪਤ ਤਰੀਕੇ ਨਾਲ ਕੀਤੀ ਹੋਈ ਹੈ, ਪਰ ਗੱਲ ਬਹਾਦਰਸ਼ਾਹ ਵਾਲੀ ਅੱਜ ਤੱਕ ਕਿਸੇ ਵੀ ਸਬੂਤ 'ਤੇ ਆਧਾਰਿਤ ਸਾਬਤ ਨਹੀਂ ਹੋ ਸਕੀ। ਇਹ ਦੌਲਤ ਰਾਏ ਜੀ ਦਾ ਆਪਣਾ ਅਨੁਮਾਨ ਸੀ ਕਿ ਐਸਾ ਬਹਾਦਰਸ਼ਾਹ ਵਲੋਂ ਹੋਇਆ।

੧੦. ਹੁਣ ਅਸੀਂ ਸਭ ਤੋਂ ਪੁਰਾਣੇ ਲੇਖਕ ਗੁਰੂ ਜੀ ਦੇ ਜੋ ਦਰਬਾਰੀ ਕਵੀ ਵੀ ਰਹੇ ਹਨ, ਉਸਦੇ ਗੁਰ ਸ਼ੋਭਾ ਨਾਮੀ ਗ੍ਰੰਥ ਜੋ ੧੭੬੮ ਤੋਂ ਪਹਿਲਾਂ ਦਾ ਲਿਖਿਆ ਹੋਇਆ ਹੈ, ਉਸ ਵਿਚ ਇਸ ਪ੍ਰਕਾਰ ਦਾ ਜ਼ਿਕਰ ਹੈ :

*ਸੁਨੀ ਸਾਖ ਐਸੇ ਪਠਾਨ ਏਕ ਆਯੋ। ਕਛੂ ਘਾਤ ਕੈ ਕੈ ਪ੍ਰਭੂ ਪਾਸ ਧਾਯੋ॥*
*ਘਰੀ ਦੋਇ ਕੈ ਤੀਨ ਕੈ ਬੈਨ ਮੀਠੇ। ਨਹੀਂ ਘਾਤ ਲਾਗੀ ਘਨੇ ਯੋਗ ਡੀਠੇ॥ ੮॥ ੭੭੭॥*
*ਬਿਦਾ ਹੋਇ ਕੈ ਧਾਮ ਕੋ ਬੇਗ ਧਾਯੋ। ਗਏ ਦਿਵਸ ਦੋ ਤੀਨ ਸੋ ਫੇਰ ਆਯੋ।*
*ਘਰੀ ਤੀਨ ਕੈ ਚਾਰ ਕੇ ਬੈਠ ਐਸੇ। ਨਹੀਂ ਘਾਤ ਲਾਗੀ ਚਲਾ ਅੰਤ ਤੈਸੇ॥ ੯॥ ੭੭੮॥*
*ਇਸੀ ਭਾਂਤਿ ਸੋ ਦਯੋਸ ਕੇਤਾਨ ਆਯੋ। ਨਹੀਂ ਘਾਤ ਲਾਗੀ ਨਹੀਂ ਦਾਵ ਪਾਯੋ।*
*ਘਨੀ ਬਾਰ ਆਯਾ ਲੀਓ ਭੇਦ ਸਾਰਾ। ਸਮਾ ਸ਼ਜਾਮ ਕਾ ਕਾਮ ਕੋ ਯੌਂ ਬਿਚਾਰਾ॥ ੧੦॥ ੭੭੯॥*

*ਦਿਨੰ ਏਕ ਸਜਾਮੰ ਸਮੇਂ ਦੁਸ਼ਟ ਆਯੋ। ਸੁਨੀ ਸਾਹਿਬੰ ਅੰਤ੍ਰ ਤਾਂ ਕੋ ਬਲਾਯੋ।*
*ਢਿਗੰ ਜਾਇ ਬੈਠਾ ਕਿ ਪਰਸਾਦਿ ਦੀਨਾ। ਗਹੀ ਮੁਸਟਿ ਲੈ ਦੁਸ਼ਟਿ ਮੁਖ ਮਾਂਹਿ ਦੀਨਾ॥ ੧੧॥੭੮੦॥*
*ਨਹੀਂ ਸਿੰਘ ਕੋਈ ਤਹਾਂ ਪਾਸ ਔਰੇ। ਰਹੇ ਏਕ ਹੀ ਊਂਘ ਸੋਈ ਗਯੋ ਰੇ।*
*ਇਤੇ ਮੈਂ ਪ੍ਰਭੂ ਆਪ ਬਿਸਰਾਮ ਲੀਨਾ। ਗਹੀ ਦੁਸਟਿ ਜਮਧਾਰ ਉਰ ਵਾਰ ਕੀਨਾ॥ ੧੨॥ ੭੮੧॥*
*ਕੀਯੋ ਵਾਰ ਐਸਾ ਕਿ ਦੂਜਾ ਲਗਾਯੋ। ਲਗੇ ਔਰ ਕੇ ਅਪਨਾ ਵਾਰ ਲਾਯੋ।*
*ਕੀਯੋ ਵਾਰ ਏਕੋ ਨਹੀਂ ਔਰ ਕੀਨਾ। ਲੀਆ ਮਾਰ ਕੈ ਦੁਸ਼ਟ ਜਾਨੇ ਨ ਦੀਨਾ॥ ੧੩॥ ੭੮੨॥*

ਸਭ ਤੋਂ ਪੁਰਾਣੇ ਲੇਖਕ ਦੀ ਲਿਖਤ ਤੋਂ ਇਹ ਸਾਬਤ ਹੋ ਗਿਆ ਕਿ ਪਠਾਨ ਹਮਲਾ ਕਰਨ ਲਈ ਹੀ ਆਇਆ ਸੀ। ਭਾਵੇਂ ਸਾਜ਼ਿਸ਼ ਦਾ ਵੇਰਵਾ ਨਹੀਂ ਵੀ ਦਿੱਤਾ, ਪਰ ਤਾਂ ਵੀ ਇਹ ਲੇਖਕ ਗੁਰੂ ਜੀ ਦੀ ਸੂਰਬੀਰਤਾ ਅਤੇ ਹਿੰਮਤ ਆਪਣੀ ਲੇਖਣੀ ਵਿਚ ਸਾਬਤ ਕਰਦਾ ਹੈ ਅਤੇ ਪਠਾਣਾਂ ਦੇ ਸਾਜ਼ਿਸ਼ ਅਧੀਨ ਆਉਣ ਦਾ ਐਸੀ ਗੱਲ ਤੋਂ ਹੀ ਪਤਾ ਚਲਦਾ ਹੈ ਕਿ ਇਹਨਾਂ ਦੇ ਹਮਲੇ ਦਾ ਕੋਈ ਮਾਮੂਲੀ ਕਾਰਨ ਤਾਂ ਹੋ ਹੀ ਨਹੀਂ ਸਕਦਾ। ਇਸ ਦਾ ਖੁਲਾਸਾ ਨਾਮ ਰਸੀਏ ਮਹਾਂਪੁਰਸ਼ ਡਾ: ਭਾਈ ਵੀਰ ਸਿੰਘ ਜੀ ਦੀ ਲੇਖਣੀ ਤਾਂ ਇਕ ਤੱਥ 'ਤੇ ਅਧਾਰਿਤ ਸੱਤ ਬਕਤੇ ਹੋਣ ਦਾ ਸਬੂਤ ਦਿੰਦੀ ਹੈ। ਗੁਲ ਖ਼ਾਂ, ਅਤੌਲੇ ਖ਼ਾਂ ਦੀ ਗੱਲ ਸਾਡੀ ਪਿੱਛੇ ਲਿਖੀ ਹੋਈ ਗੱਲ ਦੀ ਪੁਸ਼ਟੀ ਭਾਈ ਵੀਰ ਸਿੰਘ ਜੀ ਦੀ ਲੇਖਣੀ ਹੈ। ਭਾਈ ਵੀਰ ਸਿੰਘ ਜੀ ਦੀ ਕਲਮ 'ਤੇ ਸਮੁੱਚੇ ਪੰਥ ਨੂੰ ਮਾਨ ਹੈ। ਇਸ ਲਈ ਅਸਾਂ ਭਾਈ ਵੀਰ ਸਿੰਘ ਜੀ ਦੀ ਕਲਮ ਨੂੰ ਇਹਨਾਂ ਸਾਰੇ ਲਿਖਾਰੀਆਂ ਦੀ ਸਿਰਮੌਰ ਮੰਨ ਕੇ ਨਿਚੋੜ ਕੱਢਿਆ ਹੈ।

ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਜੇ ਦੌਲਤ ਰਾਇ ਦੀ ਗੱਲ ਬਹਾਦਰਸ਼ਾਹ ਵਾਲੀ ਸਾਬਤ ਨਹੀਂ ਹੁੰਦੀ ਤਾਂ ਫਿਰ ਗੱਲ ਦਾ ਰੁਖ਼ ਇਸ ਪਾਸੇ ਮੁੜਦਾ ਹੈ ਕਿ ਇਹ ਕਾਰਾ ਕਿਸੇ ਅਜਿਹੇ ਵਿਅਕਤੀ ਦਾ ਹੈ, ਜਿਸਨੂੰ ਗੁਰੂ ਜੀ ਦੇ ਜਿਉਂਦੇ ਰਹਿਣ ਦਾ ਕੋਈ ਵੱਡਾ ਨੁਕਸਾਨ ਹੋਣ ਦਾ ਖ਼ਦਸ਼ਾ ਹੈ। ਅਜਿਹਾ ਵਿਅਕਤੀ ਕੌਣ ਹੋ ਸਕਦਾ ਹੈ? ਇਹ ਗੱਲ ਬੜੀ ਨੰਗੀ ਚਿੱਟੀ ਹੈ ਕਿ ਸੂਬਾ ਸਰਹੰਦ ਵਜੀਦ ਖਾਂ ਤੋਂ ਬਿਨਾਂ ਦੂਸਰਾ ਹੋਰ ਕੋਈ ਵਿਅਕਤੀ ਨਜ਼ਰ ਨਹੀਂ ਆਉਂਦਾ। ਉਸਦਾ ਇਹ ਕਾਰਨ ਹੈ ਕਿ ਇਕ ਤਾਂ ਵੱਡੀਆਂ ਫ਼ੌਜਾਂ ਲੈ ਕੇ ਆਨੰਦਪੁਰ ਸਾਹਿਬ ਦੇ ਘੇਰੇ ਤੇ ਚਮਕੌਰ ਦੇ ਜੰਗ ਵਿਚ ਗੁਰੂ ਜੀ ਦਾ ਵੱਡਾ ਨੁਕਸਾਨ ਕਰਨ ਵਾਲਾ ਸੂਬਾ ਸਰਹੰਦ ਹੀ ਸੀ। ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਅਤੇ ਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਬੇਰਹਿਮੀ ਨਾਲ ਸਰਹੰਦ ਦੀਆਂ ਕੰਧਾਂ ਵਿਚ ਚਿਣਵਾ ਕੇ ਇਸਦੇ ਦਿਲ ਦੀ ਅੱਗ ਬੁਝੀ ਨਹੀਂ ਸੀ, ਕਿਉਂਕਿ ਗੁਰੂ ਜੀ ਨੂੰ ੧੦ ਲੱਖ ਦੇ ਘੇਰੇ ਚੋਂ ਬਚਕੇ ਨਿਕਲ ਜਾਣਾ ਇਸ ਨੂੰ ਮੌਤ ਤੋਂ ਵੀ ਜ਼ਿਆਦਾ ਦੁਖਦਾਈ ਪ੍ਰਤੀਤ ਹੋ ਰਿਹਾ ਸੀ।

ਲੋਕਾਂ ਵਿਚ ਇਹ ਘਟਨਾ ਸੂਬਾ ਸਰਹੰਦ ਦੇ ਲਈ ਸ਼ਰਮਿੰਦਗੀ ਦਾ ਕਾਰਨ ਬਣੀ ਹੋਈ ਸੀ ਕਿ ਇਤਨੇ ਸੰਘਣੇ ਘੇਰੇ ਵਿਚੋਂ ਗੁਰੂ ਜੀ ਦਾ ਨਿਕਲ ਜਾਣਾ ਇਹਨਾਂ ਦੇ ਮੂੰਹ 'ਤੇ ਹਾਰ ਦੀ ਚਪੇੜ ਸੀ। ਇਸ ਘਟਨਾ ਨੂੰ ਆਪਣਾ ਅਪਮਾਨ ਸਮਝਦੇ ਹੋਏ ਜਿਹੜੇ ਸਿੱਖ ਇਕੜ ਦੁੱਕੜ ਇਸਦੇ ਹੱਥ ਆਏ, ਉਹਨਾਂ ਦੇ ਨੱਕ, ਕੰਨ ਵੱਢ ਕੇ ਬੇਰਹਿਮੀ ਨਾਲ ਤਸੀਹੇ ਦਿੱਤੇ। ਹੁਣ ਇਥੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਗੁਰੂ ਜੀ ਦੇ ਜਿਉਂਦੇ ਰਹਿਣ ਦਾ ਸਭ ਤੋਂ ਵੱਧ ਸੰਸਾ ਵਜੀਦ ਖ਼ਾਂ ਨੂੰ ਸੀ। ਗੁਰੂ ਦੇ ਸਹਿਬਜ਼ਾਦੇ ਤੇ ਅਨੇਕ ਸਿੱਖਾਂ ਦੇ ਮਾਰਨ ਦਾ ਪਾਪ ਇਸਦੇ ਜ਼ੁੰਮੇ ਹੈ ਅਤੇ ਇਹ ਗੱਲ ਇਥੋਂ ਵੀ ਸਾਬਤ ਹੋ ਜਾਂਦੀ ਹੈ ਕਿ ਉਹ ਗੁਰੂ ਜੀ ਦਾ ਪਿੱਛਾ ਕਰਦਾ ਮਾਲਵੇ ਵਾਲੇ ਪਾਸੇ ਦੋ-ਤਿੰਨ ਚੌਧਰੀਆਂ ਨੂੰ ਗੁਰੂ ਜੀ ਦੇ ਪਕੜਾਉਣ ਦਾ ਹੁਕਮ ਦਿੰਦਾ ਹੈ। ਜਦੋਂ ਪਕੜ ਅਤੇ ਪਕੜਾਉਣ ਦੀ ਗੱਲ ਪੂਰੀ ਨਹੀਂ ਹੁੰਦੀ। ਫੇਰ ਵਜੀਦ ਖ਼ਾਂ ਆਪ ਫ਼ੌਜਾਂ ਲੈ ਕੇ ਪਿੱਛਾ ਕਰਦਾ ਹੋਇਆ ਖਿਦਰਾਣੇ ਦੀ ਢਾਬ 'ਤੇ ਅੱਪੜਦਾ ਹੈ। ਭਾਰੀ ਨੁਕਸਾਨ ਕਰਾ ਕੇ ਪਿੱਛੇ ਮੁੜਨਾ ਇਸਦੀ ਮਜਬੂਰੀ ਸੀ। ਪਰ ਇਸ ਦਾ ਚੜ੍ਹ ਕੇ ਜਾਣਾ ਇਹ ਸਾਬਤ ਕਰਦਾ ਹੈ ਕਿ ਉਹ ਇਕ ਪਲ ਵੀ ਗੁਰੂ ਜੀ ਨੂੰ ਜ਼ਿੰਦਾ ਨਹੀਂ ਸੀ ਦੇਖਣਾ ਚਾਹੁੰਦਾ। ਹੁਣ ਜਦੋਂ ਸਮੇਂ ਨੇ ਨਵਾਂ ਮੋੜ ਖਾਧਾ। ਜ਼ਫ਼ਰਨਾਮਾ ਔਰੰਗਜ਼ੇਬ ਦੇ ਕੋਲ ਪਹੁੰਚਣ ਤੋਂ ਔਰੰਗਜ਼ੇਬ ਨੇ ਸੂਬਿਆਂ ਦੇ ਨਾਂ 'ਤੇ ਨਵਾਂ ਫੁਰਮਾਨ ਲਾਗੂ

ਕਰ ਦਿੱਤਾ ਕਿ ਹਿੰਦੂਆਂ ਦਾ ਪੀਰ ਜਿੱਥੇ ਰਹਿਣਾ ਚਾਹੇ ਰਹੇ, ਜਿੱਥੇ ਜਾਣਾ ਚਾਹੇ ਜਾਵੇ, ਕੋਈ ਵੀ ਸਰਕਾਰੀ ਕਰਮਚਾਰੀ ਇਸ ਵਿਚ ਰੁਕਾਵਟ ਨਾ ਬਣੇ। ਸਗੋਂ ਜਿਤਨੀ ਹੋ ਸਕੇ ਖ਼ਿਦਮਤ ਕਰੇ। ਇਸ ਹੁਕਮ ਨੇ ਇਕ ਤਰ੍ਹਾਂ ਸੂਬਾ ਸਰਹੰਦ ਵਜੀਦ ਖ਼ਾਂ ਦੇ ਹੱਥ ਬੰਨ੍ਹ ਦਿੱਤੇ। ਕਦੇ ਵੀ ਗੁਰੂ ਜੀ ਦੇ ਵਿਰੁੱਧ ਜੰਗ ਤਾਂ ਨਾ ਛੇੜ ਸਕਿਆ, ਪਰ ਇਕ ਡੂੰਘੀ ਸਾਜ਼ਿਸ਼ ਦਾ ਜੰਗ ਪੜਦੇ 'ਚ ਰੱਖ ਕੇ ਗੁਰੂ ਜੀ ਦੀ ਜਾਨ ਲੈਣ ਲਈ ਦਿਨ-ਰਾਤ ਸੋਚਣ ਲੱਗਾ।

ਹੁਣ ਔਰੰਗਜ਼ੇਬ ਦੇ ਮਰਨ ਤੋਂ ਬਾਅਦ ਔਰੰਗਜ਼ੇਬ ਦੇ ਪੁੱਤਰਾਂ ਦੀ ਲੜਾਈ ਵਿਚ ਗੁਰੂ ਜੀ ਦੀ ਰੂਹਾਨੀਅਤ ਤੇ ਜਿਸਮਾਨੀ ਸ਼ਕਤੀ ਨਾਲ ਬਹਾਦਰਸ਼ਾਹ ਨੂੰ ਰਾਜ ਪ੍ਰਾਪਤ ਹੋਏ ਦਾ ਪਤਾ ਸੂਬਾ ਸਰਹੰਦ ਨੂੰ ਲੱਗ ਚੁੱਕਾ ਸੀ। ਬਹਾਦਰਸ਼ਾਹ ਤੇ ਗੁਰੂ ਜੀ ਦੇ ਮੇਲ ਦਾ ਵਜੀਦ ਖ਼ਾਂ ਨੂੰ ਵੱਡਾ ਡਰ ਇਸ ਲਈ ਸੀ ਕਿ ਜਦੋਂ ਅਸਲੀਅਤ ਦਾ ਪਤਾ ਬਾਦਸ਼ਾਹ ਨੂੰ ਲੱਗ ਚੁੱਕਾ ਹੈ, ਕਿਤੇ ਬਾਦਸ਼ਾਹ ਮੈਨੂੰ ਕਿਸੇ ਵੇਲੇ ਵੀ ਵੱਡੀ ਤੋਂ ਵੱਡੀ ਸਜ਼ਾ ਵੀ ਦੇ ਸਕਦਾ ਹੈ। ਜੈਸਾ ਕਿ ਜਹਾਂਗੀਰ ਦੇ ਵੇਲੇ ਇਕ ਸੂਬੇਦਾਰ ਨੂੰ ਗੁਨਾਹ ਕਰਨ ਕਰਕੇ ਹਾਥੀ ਦੇ ਪੈਰਾਂ ਹੇਠ ਲਤਾੜ ਕੇ ਮਾਰ ਦਿੱਤਾ ਗਿਆ ਸੀ ਤੇ ਹੁਣ ਇਸ ਗੱਲ ਨੂੰ ਇਕ ਹੋਰ ਇਤਿਹਾਸ ਦਾ ਤੱਥ ਸਚਾਈ ਦੇ ਬਿਲਕੁਲ ਨੇੜੇ ਲੈ ਜਾਂਦਾ ਹੈ, ਜੋ ਡਾ: ਭਾਈ ਵੀਰ ਸਿੰਘ ਜੀ ਦੀ ਹੱਥ ਲਿਖਤ ਪੁਰਾਣੀ ਪੁਸਤਕ 'ਚਤੁਰਜੁਗੀ' ਨਾਮ ਦੀ ਬੜੀ ਖੋਜ ਨਾਲ ਲੱਭੀ ਤੇ ਪੜ੍ਹੀ। ਉਸਦਾ ਹਵਾਲਾ ਭਾਈ ਸਾਹਿਬ ਜੀ ਨੇ ਆਪਣੀ ਲਿਖਤ 'ਚ ਦਿੱਤਾ ਹੈ, ਜਿਸ ਦਾ ਸਾਰ ਅੰਸ਼ ਇਉ ਹੈ :

ਉਸ ਪੋਥੀ ਵਿਚ ਲਿਖਿਆ ਹੈ ਕਿ ਇਕ ਪਠਾਨ ਜੋ ਸਰਹੰਦ ਦਾ ਵਸਨੀਕ ਦੱਸਿਆ ਹੈ। ਗੁਰੂ ਜੀ ਦਾ ਪਤਾ ਲੈਣ ਲਈ ਦਿੱਲੀ ਮਾਤਾ ਜੀ ਕੋਲ ਅੱਪੜਦਾ ਹੈ। ਮਾਤਾ ਜੀ ਤੋਂ ਪੱਕਾ ਪਤਾ ਲੈ ਕੇ ਕਿ ਗੁਰੂ ਜੀ ਦੱਖਣ ਵਾਲੇ ਪਾਸੇ ਗਏ ਹਨ ਤਾਂ ਗੁਰੂ ਜੀ ਦਾ ਪਿੱਛਾ ਕਰਦਾ ਦੱਖਣ ਦੀ ਧਰਤੀ ਨਾਂਦੇੜ ਵਿਚ ਪਹੁੰਚਦਾ ਹੈ। ਇਸ ਪਠਾਨ ਦਾ ਸਰਹੰਦ ਤੋਂ ਤੁਰਨਾ ਕਿਸੇ ਆਮ ਬੰਦੇ ਤੋਂ ਨਹੀਂ ਸਗੋਂ ਗੁਰੂ ਦੇ ਮਹਿਲਾਂ ਤੋਂ ਪੱਕਾ ਪਤਾ ਲੈ ਕੇ ਪੱਕੇ ਪੈਰੀਂ ਦੱਖਣ ਨੂੰ ਤੁਰਨਾ ਸੂਬਾ ਸਰਹੰਦ ਦੀ ਸਾਜ਼ਿਸ਼ ਦਾ ਪਰਦਾ ਉਧੇੜ ਕੇ ਰੱਖ ਦਿੰਦਾ ਹੈ, ਜਿਸਦੇ ਮਨ ਵਿਚ ਬਾਪ ਦਾਦੇ ਦੇ ਵੈਰ ਤੋਂ ਇਲਾਵਾ ਸੂਬਾ ਸਰਹੰਦ ਦੇ ਦਿੱਤੇ ਲਾਲਚ ਦੀ ਲਾਲਸਾ ਉਸਨੂੰ ਐਸਾ ਖ਼ਤਰਨਾਕ ਕਾਰਜ ਕਰਨ ਦੇ ਨੇੜੇ ਲੈ ਗਈ ਜਿਥੇ ਉਸਨੇ ਆਪਣੀ ਜਾਨ ਹੀਲ ਕੇ ਵੀ ਇਸ ਕਾਰਜ ਨੂੰ ਨੇਪਰੇ ਚਾੜ੍ਹਨਾ ਠੀਕ ਸਮਝਿਆ। ਕਵੀ ਸੈਨਾਪਤੀ ਜੀ ਦੀ ਲਿਖਤ ਅਨੁਸਾਰ ਇਹ ਕਈ ਦਿਨ ਦਾਉ-ਘਾਓ ਚਲਾਉਂਦਾ ਰਿਹਾ ਤੇ ਆਖ਼ਰ ਪਹਿਰੇਦਾਰ ਦੀ ਸੁਸਤੀ ਦੇ ਕਾਰਨ ਗੁਰੂ ਜੀ ਦੇ ਖ਼ੰਜਰ ਮਾਰਨ ਵਿਚ ਕਾਮਯਾਬ ਹੋਇਆ। ਗੁਰੂ ਜੀ ਨੂੰ ਮਾਰਨ ਦੀ ਆਪਣੀ ਇੱਛਾ ਪੂਰੀ ਕਰਨ ਤੋਂ ਪਹਿਲਾਂ ਹੀ ਗੁਰੂ ਜੀ ਦੇ ਜੋਸ਼ੀਲੇ ਵਾਰ ਦੀ ਤਾਬ ਨਾ ਸਹਿੰਦਾ ਹੋਇਆ ਪ੍ਰਲੋਕ ਸਿਧਾਰ ਗਿਆ।

ਸੂਬਾ ਸਰਹੰਦ ਦੀ ਇਸ ਖੋਜ ਵਿਚ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿਉਂਕਿ ਇਹ ਸੂਬਾ ਪੰਜਾਬ ਦਾ ਸੀ। ਪੰਜਾਬ ਦੇ ਗੁਰੂ ਜੀ ਦੇ ਮਿੱਤਰ ਤੇ ਦੁਸ਼ਮਣਾਂ ਦਾ ਗਿਆਨ ਰੱਖਦਾ ਸੀ। ਗੁਰੂ ਜੀ ਦਾ ਨੁਕਸਾਨ ਕਰਾਉਣ ਵਾਸਤੇ ਪੈਂਦੇ ਖ਼ਾਂ ਦੇ ਪੋਤਰੇ ਤੇ ਸੈਦੇ ਖ਼ਾਂ ਦੇ ਪੁੱਤਰ ਗੁੱਲ ਖ਼ਾਂ ਤੇ ਅਤੋਲੇ ਖ਼ਾਂ ਦੀ ਖੋਜ ਕਰਨੀ ਇਸ ਦੇ ਦਗਾਬਾਜ਼ੀ ਦਿਮਾਗ਼ ਦੀ ਸ਼ਰਾਰਤੀ ਕਾਢ ਹੈ ਅਤੇ ਦਗ਼ਾਬਾਜ਼ ਸੁਭਾਅ ਦੀ ਕਹਾਣੀ ਬੰਦਾ ਬਹਾਦਰ ਦੇ ਜੀਵਨ ਵਿਚ ਸਪੱਸ਼ਟ ਦਿਖਾਈ ਦਿੰਦੀ ਹੈ ਕਿ ਜਦੋਂ ਬੰਦਾ ਸਰਹੰਦ ਦੇ ਨੇੜੇ ਆਣ ਢੁਕਦਾ ਹੈ ਤਾਂ ਆਪਣਾ ਇਕ ਖ਼ਾਸ ਇਤਬਾਰੀ ਕੁਝ ਸਿਪਾਹੀਆਂ ਦੇ ਸਮੇਤ ਇਕ ਸਰਦਾਰ ਬੰਦੇ ਬਹਾਦਰ ਦੇ ਜੱਥੇ ਵਿਚ ਘੁਸਪੈਠ ਕਰਦਾ ਹੈ, ਜੋ ਆਪਣੇ ਆਪ ਨੂੰ ਵਜੀਦ ਖ਼ਾਂ ਦਾ ਦੁਸ਼ਮਣ ਦੱਸ ਕੇ ਬੰਦੇ ਬਹਾਦਰ ਦੇ ਨੇੜੇ ਲੱਗਾ ਤੇ ਬੰਦੇ ਬਹਾਦਰ ਦੀ ਸਾਵਧਾਨੀ ਤੇ ਸਿਆਣਪ ਕਾਰਨ ਇਹ ਬੰਦੇ 'ਤੇ ਹਮਲਾ ਤਾਂ ਨਾ ਕਰ ਸਕਿਆ ਪਰ ਸਰਹੰਦ ਦੇ ਹਮਲੇ ਵੇਲੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਘੋਰ ਜੰਗ ਦੇ ਸਮੇਂ ਦੌੜਿਆ ਤੇ ਜਿਸਦੇ ਨਾਲ ਫ਼ੌਜਾਂ ਆਪ ਮੁਹਾਰੇ ਭੱਜ ਉੱਠਣ ਤੇ ਬੰਦੇ ਦੀ ਹਾਰ ਹੋ ਜਾਵੇ ਅਤੇ ਇਸਦਾ ਅਸਰ ਹੋਇਆ ਵੀ। ਬੰਦੇ ਦੀਆਂ ਫ਼ੌਜਾਂ ਵਿਚ ਜੋ ਲੁਟੇਰੇ ਲੋਕ ਇਕੱਠੇ ਹੋਏ ਸਨ ਉਹ ਵੀ ਨਾਲ ਉੱਠ ਨੱਠੇ। ਵੱਡਾ ਨੁਕਸਾਨ ਹੋਣ ਤੋਂ ਪਹਿਲਾਂ ਜੋ ਬੜੀ ਬਹਾਦਰੀ ਨਾਲ ਖਾਲਸਾ ਫ਼ੌਜ ਨੇ ਵਜੀਦ ਖ਼ਾਂ ਦਾ ਸਿਰ ਵੱਢਿਆ। ਜਿਸ ਕਰਕੇ ਮੈਦਾਨ ਬੰਦੇ ਦੇ ਹੱਥ ਆਇਆ ਤੇ ਸਰਹੰਦ ਸਰ ਹੋਈ। ਇਹ ਸਾਰੀ ਵਿਉਂਤਬੰਦੀ ਇਸੇ ਬੇਈਮਾਨ ਦੀ ਦਗ਼ਾ ਕਰਨ ਦੀ ਗੱਲ ਨੂੰ ਸਪੱਸ਼ਟ ਕਰਦੀ ਹੈ। ਇਸ ਕਰਕੇ ਹੁਣ ਤਕ ਦੀ ਖੋਜ ਦਾ ਸਿੱਟਾ ਗੁਰੂ ਜੀ 'ਤੇ ਵਾਰ ਕਰਨ ਵਾਲੇ ਹਮਲਾਵਰ ਪਠਾਣਾਂ ਦਾ ਸੂਬਾ ਸਰਹੰਦ ਵਜੀਦ ਖ਼ਾਂ 'ਤੇ ਹੀ ਆ ਕੇ ਨਿਕਲਦਾ ਹੈ। ਇਹ ਇਤਨੀ ਲੰਮੀ ਕਹਾਣੀ

ਤੇ ਹਵਾਲੇ ਦੇਣੇ ਇਸ ਲਈ ਠੀਕ ਸਮਝੇ ਕਿ ਸਾਡੇ ਇਤਿਹਾਸਕਾਰਾਂ ਨੇ ਬਹੁਤ ਕੁਝ ਰਲ-ਗਡ ਕਰਕੇ ਪ੍ਰਚਾਰਕਾਂ ਨੂੰ ਪ੍ਰਚਾਰ ਕਰਨ ਵਿਚ ਕਈ ਤਰ੍ਹਾਂ ਦੀਆਂ ਦਿੱਕਤਾਂ ਖੜੀਆਂ ਕੀਤੀਆਂ ਹੋਈਆਂ ਸਨ। ਭਾਈ ਵੀਰ ਸਿੰਘ ਜੀ ਦੇ ਸਖ਼ਤ ਮਿਹਨਤ ਦੇ ਕਾਰਨ ਪ੍ਰਚਾਰਕ ਸੱਚਾਈ ਦਾ ਇਹ ਸਿੱਟਾ ਕੱਢ ਕੇ ਸੰਗਤਾਂ ਨੂੰ ਸੁਣਾ ਸਕਣ, ਇਸ ਮਨੋਰਥ ਨਾਲ ਇਹ ਵਾਰਤਾ ਲਿੱਖੀ ਗਈ ਹੈ। ਇਸ ਤੋਂ ਅੱਗੇ ਗੁਰੂ ਜੀ ਦੇ ਸਰੀਰ ਨੂੰ ਉਹਲੇ ਕਰਕੇ ਜੋਤੀ-ਜੋਤ ਸਮਾਉਣ ਦੀ ਵੀਚਾਰ ਲਈ ਜਾਂਦੀ ਹੈ। ਸਤਿਗੁਰੂ ਜੀ ਨਿਤ ਪ੍ਰਤੀ ਸਿੱਖਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦੇ ਕੇ ਨਿਹਾਲ ਕਰ ਰਹੇ ਸਨ। ਆਪਣੇ ਸ਼ਸਤਰਾਂ ਦਾ ਸਤਿਕਾਰ ਕਰਨ ਵਾਲੇ ਸੁਭਾਅ ਅਨੁਸਾਰ ਇਕ ਪਲੰਘੇ ਤੇ ਸਾਰੇ ਸ਼ਸਤਰ ਸੁਭਾਇਮਾਨ ਕੀਤੇ ਹੋਏ ਸਨ, ਜੋ ਹੈਦਰਾਬਾਦ ਦੇ ਕਾਰੀਗਰਾਂ ਨੇ ਲਿਆ ਕੇ ਭੇਟ ਕੀਤੇ ਸਨ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਉਹਨਾਂ 'ਚ ਇਕ ਕਮਾਨ ਨੌਟੰਕ ਦੀ ਜੋ ਬਹੁਤ ਸਖ਼ਤ ਸੀ। ਪਰ ਭਾਈ ਸੰਤੋਖ ਸਿੰਘ ਜੀ ਨੇ ਦੋ ਲਿਖੀਆਂ ਹਨ। ਇਸ ਦਾ ਚਿੱਲਾ ਗੁਰੂ ਜੀ ਤੋਂ ਬਿਨਾਂ ਹੋਰ ਕੋਈ ਚਾੜ੍ਹ ਨਹੀਂ ਸੀ ਸਕਦਾ, ਨੌਟੰਕ ਦੀ ਵਿਆਖਿਆ ਤੋਂ ਸਿਧ ਹੋ ਜਾਏਗਾ ਕਿ ਇਹ ਚਿੱਲਾ ਹੋਰ ਕੋਈ ਕਿਉਂ ਨਹੀਂ ਚਾੜ੍ਹ ਸਕਦਾ।

੯ ਟਾਂਕ : ਧਨੁਸ਼ ਦੀ ਸ਼ਕਤੀ ਪਰਖਣ ਦਾ ਇਕ ਤੋਲ ੨੫ ਸੇਰ ਪ੍ਰਮਾਣ, ੨੫ ਸੇਰ ਵਜ਼ਨ ਚਿੱਲੇ ਵਿਚ ਲਟਕਾਉਣ ਤੋਂ ਧਨੁੱਖ ਪੂਰਾ ਖਿਚਿਆ ਜਾਵੇ ਅਰਥਾਤ ਤੀਰ ਚਲਾਉਣ ਦੀ ਖਿਚਾਵਟ ਠੀਕ ਆ ਜਾਵੇ ਤਾਂ ਸਮਝੋ ਕਿ ਕਮਾਨ ਇਕ ਟਾਂਕ ਦੀ ਹੋਈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਧਨੁੱਖ ੯ ਟਾਂਕ ਦਾ ਸੀ, ਜਿਸ ਨੂੰ ਹੋਰ ਕੋਈ ਯੋਧਾ ਖਿੱਚ ਹੀ ਨਹੀਂ ਸੀ ਸਕਦਾ। ੨੫X੯=੨੨੫ ਸੇਰ ਦਾ ੯ ਟਾਂਕ ਬਣਦਾ ਹੈ। ਇਹ ਕੱਚੇ ਸੇਰ ਹੁੰਦੇ ਸਨ। ਆਮ ਸੂਰਮੇ ਇਕ ਟਾਂਕ ਜਾਂ ਦੋ ਟਾਂਕ ਦਾ ਤੀਰ ਚਲਾ ਸਕਦੇ ਸਨ, ੯ ਟਾਂਕ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਜਾਂ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਨੇ ਚਲਾਇਆ ਹੈ ਅਤੇ ਨਾਲ ਤੀਰਾਂ ਦੇ ਭਰੇ ਭੱਥੇ ਜੋ ਖੱਪਰੇ ਤੀਰ ਸੱਪ ਦੇ ਫਣ ਵਾਂਗੂੰ ਚੌੜੇ ਸਨ। ਉਹਨਾਂ ਵਿਚੋਂ ਕੁਝ ਤੀਰ ਅੱਜ ਤਖ਼ਤ ਸ੍ਰੀ ਹਜ਼ੂਰ ਸਾਹਿਬ 'ਤੇ ਸੁਭਾਇਮਾਨ ਹਨ। ਦੀਵਾਲੀ ਦਾ ਤਿਉਹਾਰ ਜੋ ਲੋਕਾਂ ਵਿਚ ਸਦੀਆਂ ਤੇ ਯੁੱਗਾਂ ਪੁਰਾਣਾਂ ਚਲਿਆ ਆ ਰਿਹਾ ਹੈ। ਗੁਰੂ ਘਰ 'ਚ ਛੇਵੇਂ ਪਾਤਿਸ਼ਾਹ ਦੇ ਗਵਾਲੀਅਰ ਦੇ ਕਿਲ੍ਹੇ ਚੋਂ ਅੰਮ੍ਰਿਤਸਰ ਸਾਹਿਬ ਵਾਪਸ ਪਹੁੰਚਣ 'ਤੇ ਇਸ ਤਿਉਹਾਰ ਦੀ ਸਿੱਖਾਂ ਵਿਚ ਸਾਂਝ ਹੈ। ਸਿੱਖਾਂ ਵਿਚ ਖ਼ੁਸ਼ੀ ਦੀ ਦੀਪ ਮਾਲਾ ਕੀਤੀ ਗਈ ਸੀ। ਇਸ ਕਰਕੇ ਇਸ ਤਿਉਹਾਰ ਨੂੰ ਸਾਂਝਾ ਰੂਪ ਮੰਨ ਕੇ ਲੋਕਾਂ ਦੀ ਆਵਾਜਾਈ ਸੰਗਤਾਂ ਦੀ ਬੜੀ ਭੀੜ ਸੀ। ਸ਼ਹਿਰ ਦੇ ਕੁਝ ਅਮੀਰ ਲੋਕ ਜਿੰਨ੍ਹਾਂ ਨੂੰ ਭਾਈ ਸੰਤੋਖ ਸਿੰਘ ਜੀ ਨੇ ਬਹਾਦਰਸ਼ਾਹ ਦੇ ਉਮਰਾਉ ਜੋ ਖ਼ਬਰ ਲੈਣ ਲਈ ਆਏ ਸਨ, ਲਿਖਿਆ ਹੈ। ਤਵਾਰੀਖ ਵਿਚ ਨਾਂਦੇੜ ਦੇ ਅਮੀਰ ਲਿਖਿਆ ਹੈ। ਗੁਰੂ ਜੀ ਦੇ ਪਏ ਸ਼ਸਤਰਾਂ ਨੂੰ ਦੇਖ ਕੇ ਇਹ ਅਮੀਰ ਲੋਕ ਕੁਝ ਆਪਸ ਵਿਚ ਗੱਲਾਂ ਕਰਨ ਲੱਗੇ ਕਿ ਐਡੇ ਵੱਡੇ ਧਨੁਸ਼ ਦਾ ਤਾਂ ਚਿੱਲਾ ਨਹੀਂ ਚਾੜ੍ਹਿਆ ਜਾ ਸਕਦਾ। ਫੇਰ ਇਹ ਧਨੁਸ਼ ਅਤੇ ਤੀਰ ਕਿਸ ਮਨੋਰਥ ਲਈ ਰੱਖੇ ਹੋਏ ਹਨ ਤੇ ਦੂਜਾ ਬੋਲਿਆ ਕਿ ਵੱਡੇ ਬੰਦਿਆਂ ਦੇ ਕੁਝ ਵੱਡੇ ਚੋਜ ਹੁੰਦੇ ਹਨ। ਇਹ ਚੀਜ਼ਾਂ ਦਿਖਾਵੇ ਲਈ ਰੱਖੀਆਂ ਹੁੰਦੀਆਂ ਹਨ। ਇਸ ਲਈ ਇਹ ਵਿਖਾਵੇ ਵਾਸਤੇ ਹਨ ਨਾ ਕਿ ਚਲਾਉਣ ਵਾਸਤੇ ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਭਾਈ ਗੁਰੂ ਘਰ ਵਿਚ ਕਦੇ ਵੀ ਦਿਖਾਵੇ ਨੂੰ ਪਸੰਦ ਨਹੀਂ ਕੀਤਾ ਜਾਂਦਾ। ਇਥੇ ਜੋ ਕੁਝ ਵੀ ਹੈ ਸਭ ਅਸਲੀਅਤ ਰੂਪ ਵਿਚ ਹੀ ਹੈ। ਤੀਜੇ ਨੇ ਕਿਹਾ ਕਿ ਇਸ ਕਮਾਨ ਦਾ ਚਿੱਲਾ ਚਾੜ੍ਹਨ ਵਾਲਾ ਜੋ ਸੂਰਮਾ ਹੈ, ਉਹ ਸਾਡੇ ਸਾਹਮਣੇ ਚਿੱਲਾ ਚਾੜ ਕੇ ਵਿਖਾਵੇ ਤਾਂ ਗੁਰੂ ਜੀ ਨੇ ਆਪਣੇ ਸ਼ਸਤਰਾਂ ਦਾ ਸਤਿਕਾਰ ਕਾਇਮ ਰੱਖਣ ਲਈ ਤੇ ਗੁਰੂ ਘਰ ਵਿਚ ਕੋਈ ਚੀਜ਼ ਦਿਖਾਵੇ ਲਈ ਨਹੀਂ ਰੱਖੀ ਹੁੰਦੀ ਨੂੰ ਸਾਬਤ ਕਰਨ ਵਾਸਤੇ ਕਿਹਾ ਕਿ ਇਹੋ ਜਿਹੇ ਧਨੁਸ਼ ਮੇਰੇ ਦਾਦਾ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸ ਵੀ ਸਨ। ਤੁਹਾਡੇ ਮਨ ਵਿਚ ਇਹ ਸ਼ੰਕਾ ਹੈ ਕਿ ਇਸਦਾ ਚਿੱਲਾ ਨਹੀਂ ਚੜ੍ਹ ਸਕਦਾ। ਸ਼ਸਤਰ ਦੇ ਸਤਿਕਾਰ ਵਿਚ ਸਤਿਗੁਰੂ ਜੀ ਨੇ ਆਪਣੇ ਹੱਥ ਵਿਚ ਕਠੋਰ ਧਨੁਸ਼ ਲਿਆ ਤੇ ਬੀਰ ਆਸਣ ਹੋ ਕੇ ਤੀਰ ਚਿੱਲੇ 'ਤੇ ਚਾੜ੍ਹਨ ਲਈ ਇਤਨਾ ਜ਼ੋਰ ਲਾਇਆ ਕਿ ਖਿੱਚ ਕੇ ਆਪਣੇ ਕੰਨ ਤੱਕ ਲੈ ਗਏ। ਕਠੋਰ ਧਨੁਸ਼ ਦੇ ਚਰੜ-ਚਰੜ ਦੀ ਆਵਾਜ਼ ਆਉਣ ਲੱਗੀ। ਦੇਖਣ ਵਾਲੇ ਵੀ ਹੈਰਾਨ ਸਨ ਕਿ ਸਤਿਗੁਰੂ ਜੀ ਦਾ ਦੇਖਣ ਨੂੰ ਜਿਸਮ ਤਾਂ ਇਤਨਾ ਨਰੋਆ ਨਹੀਂ ਲੱਗਦਾ। ਜਿਤਨਾ ਬਲ ਆਪ ਜੀ ਨੇ ਸਾਬਤ ਕਰ ਦਿੱਤਾ ਹੈ। ਤੀਰ ਚਲਾ ਦਿੱਤਾ ਭਾਵੇਂ ਇਹ ਗੱਲ ਤਾਂ ਸਾਬਤ ਕਰ ਦਿੱਤੀ ਕਿ ਇਹ ਸ਼ਸਤਰ ਦਿਖਾਵੇ ਦੇ ਨਹੀਂ ਸਨ। ਪਰ ਭਾਣਾ ਐਸਾ ਵਰਤਿਆ ਜੋ ਸਤਿਗੁਰੂ ਜੀ ਦੇ ਜ਼ਖ਼ਮ ਅੰਦਰ ਤੋਂ ਅਜੇ ਅੱਲੇ ਭਾਵ ਨਰਮ ਸਨ, ਜਿਸਮ ਦਾ ਜ਼ੋਰ ਲੱਗਣ ਤੋਂ ਲੱਗੇ ਤੋਪੇ ਟੁੱਟ ਗਏ ਤੇ ਜ਼ਖ਼ਮ ਅੱਗੇ ਨਾਲੋਂ ਵੀ ਜ਼ਿਆਦਾ ਖੁੱਲ੍ਹ ਗਿਆ ਤੇ ਸਤਿਗੁਰੂ ਜੀ ਦੇ ਜਿਸਮ ਚੋਂ ਖ਼ੂਨ ਨਿਕਲ ਕੇ

ਚਿੱਟੇ ਦੁੱਧ ਵਰਗੇ ਪੁਸ਼ਾਕੇ ਨੂੰ ਰੰਗਦਾ ਹੋਇਆ ਧਰਤੀ 'ਤੇ ਬੂੰਦਾਂ ਡਿੱਗਣ ਲੱਗੀਆਂ, ਜਿਸ ਨੂੰ ਵੇਖ ਕੇ ਸਿੱਖਾਂ ਦੀਆਂ ਭੁੱਬਾਂ ਨਿਕਲ ਗਈਆਂ। ਚਿੱਲਾ ਚਾੜਨ ਦੀ ਵਾਰਤਾ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਖੈਂਚਿ ਖੈਂਚਿ ਇਕ ਦ੍ਵੈ ਦੈ ਬਾਲੇ। ਸਭਿਨਿ ਦਿਖਾਏ ਕਰਤਿ ਉਤਾਲੇ।*
*ਲਗਯੋ ਬਡੋ ਬਲ ਐਂਚਤ ਧਨੁ ਕੋ। ਨਹਿੰ ਬਾਵ ਕਿਯ ਘਾਟ ਜੁ ਤਨ ਕੋ॥ ੨੩॥*
*ਲਗੇ ਜਖਮ ਤੋਪੇ ਤੁਟਿ ਗਏ। ਰੁਧਰ ਨਿਕਸਿ ਪਟ ਭੀਜਤ ਭਏ।*
*ਪੂਰਬ ਤੇ ਭੀ ਘਾਵ ਬਡੇਰਾ। ਭਯੋ ਤੁਰਤ ਹੀ ਤਨ ਮਹਿੰ ਹੇਰਾ॥ ੨੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੦)

ਉਮਰਾਓ ਨੇ ਕਿਹਾ ਮਹਾਰਾਜ ਇਹ ਕੀ ਭਾਣਾ ਵਰਤ ਗਿਆ। ਸਿੱਖਾਂ ਨੂੰ ਹੌਂਸਲਾ ਦਿੰਦੇ ਹੋਏ ਸਤਿਗੁਰੂ ਜੀ ਨੇ ਕਿਹਾ, ਤੁਸੀਂ ਕੋਈ ਚਿੰਤਾ ਨਾ ਕਰੋ ਜੋ ਵੀ ਹੋਇਆ ਹੈ, ਸਭ ਅਕਾਲ ਪੁਰਖ ਦੇ ਭਾਣੇ ਵਿਚ ਹੋਇਆ ਹੈ। ਜਦੋਂ ਮੱਲਮ ਪੱਟੀ ਵਾਸਤੇ ਜਰਾਹ ਨੂੰ ਮਦਦ ਦੀ ਗੱਲ ਸਿੱਖਾਂ ਨੇ ਕਹੀ ਤਾਂ ਸਤਿਗੁਰੂ ਜੀ ਨੇ ਸਿੱਖਾਂ ਨੂੰ ਜਵਾਬ ਦੇ ਦਿੱਤਾ ਕਿ ਹੁਣ ਮੱਲਮ ਪੱਟੀ ਦੀ ਲੋੜ ਨਹੀਂ। ਜਿਹੜੇ ਉਮਰਾਓ ਸਨ ਉਹਨਾਂ ਨੂੰ ਸਿਰੋਪਾ ਦੇ ਕੇ ਵਿਦਾ ਕਰ ਦਿੱਤਾ। ਸਤਿਗੁਰੂ ਜੀ ਨੇ ਕਿਹਾ ਗੁਰਸਿੱਖੋ ! ਅਕਾਲ ਪੁਰਖ ਦਾ ਭਾਣਾ ਮੰਨੋ ਤੇ ਸਾਡੀ ਹੁਣ ਸੱਚਖੰਡ ਜਾਣ ਦੀ ਤਿਆਰੀ ਹੈ, ਚੰਦਨ ਦੀਆਂ ਲੱਕੜਾਂ ਅਤੇ ਹੋਰ ਲੋੜੀਂਦੀ ਸਮੱਗਰੀ ਇਕੱਤਰ ਕਰੋ। ਇਹ ਸੁਣ ਕੇ ਭਾਵੇਂ ਅੰਤਮ ਵਿਦਾਇਗੀ ਦੇ ਕਾਰਜ 'ਚ ਸਿੱਖ ਲਗੇ, ਪਰ ਅੱਖਾਂ ਚੋਂ ਹੰਝੂ ਨਹੀਂ ਸੰਭਾਲੇ ਜਾਂਦੇ। ਸ਼ਾਹੀ ਉਮਰਾਓ ਨੂੰ ਸਿਰੋਪਾਓ ਦੇ ਕੇ ਵਿਦਾ ਕਰ ਦਿੱਤਾ ਤੇ ਜਦੋਂ ਤਿਆਰੀ ਦੀ ਗੱਲ ਸਿੱਖ ਸੰਗਤਾਂ ਨੇ ਸੁਣੀ ਤਾਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਅਸੀਂ ਹੁਣ ਕਿਸਦੇ ਆਸਰੇ ਰਹਾਂਗੇ ? ਆਦਿ ਗੁਰੂ ਜੀ ਤੋਂ ਲੈ ਕੇ ਆਪ ਜੀ ਤੱਕ ਇਹ ਮਰਿਆਦਾ ਚਲੀ ਆ ਰਹੀ ਹੈ ਕਿ ਗੁਰੂ ਸਾਹਿਬਾਨ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੇ ਥਾਂ ਗੁਰੂ ਸੁਸ਼ੋਭਿਤ ਸੰਗਤ ਨੂੰ ਉਸਦੇ ਲੜ ਲਾ ਕੇ ਸੱਚਖੰਡ ਬਿਰਾਜਦੇ ਰਹੇ। ਆਪ ਜੀ ਤੋਂ ਬਾਅਦ ਅਸੀਂ ਹੁਣ ਕਿਸਦੇ ਆਸਰੇ ਰਹਾਂਗੇ ? ਇਹ ਸੁਣ ਕੇ ਗੁਰੂ ਜੀ ਨੇ ਉੱਤਰ ਦਿੱਤਾ ਕਿ ਅਸੀਂ ਆਪਣੇ ਥਾਂ ਜੁੱਗੋ-ਜੁਗ ਅਟੱਲ ਰਹਿਣ ਵਾਲੇ ਗੁਰੂ ਦੇ ਲੜ ਲਾਉਣ ਲੱਗੇ ਹਾਂ। ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੱਤਕ ਸੁਦੀ ਦੂਜ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕਰਕੇ ਸਿੱਖ ਸੰਗਤਾਂ ਨੂੰ ਅੰਤਮ ਉਪਦੇਸ਼ ਦੇਣ ਲੱਗੇ। ਨਾਲ-ਨਾਲ ਸਸਕਾਰ ਦੀ ਸਮੱਗਰੀ ਤੇ ਇਕ ਵੱਡਾ ਭਾਰੀ ਭੰਡਾਰਾ ਕਰਨ ਦਾ ਹੁਕਮ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾ ਗੱਦੀ ਦਾ ਵਿਸਥਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾ ਗੱਦੀ ਪ੍ਰਕਰਣ 'ਚ ਦਿੱਤਾ ਜਾਵੇਗਾ। ਇੱਥੇ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦਾ ਹੀ ਵਿਚਾਰ ਦਿੱਤਾ ਗਿਆ ਹੈ। ਕੱਤਕ ਸੁਦੀ ਤੀਜ ਨੂੰ ਆਪ ਜੀ ਨੇ ਹੁਕਮ ਦਿੱਤਾ ਕਿ ਪੰਜ ਸੌ (੫੦੦) ਰੁਪਏ ਲੈ ਕੇ ਕੜਾਹ ਪ੍ਰਸ਼ਾਦ ਲਈ ਰਸਦ ਖ਼ਰੀਦੋ ਤੇ ਚੰਦਨ ਦੀਆਂ ਲੱਕੜਾਂ ਮੰਗਵਾਈਆਂ।

*ਲੇਹੁ ਪੰਚ ਸੈ ਕੋਸ਼ ਰਜਤ ਪਣ। ਕਰਹੁ ਤਿਹਾਵਲ ਰਸਦ ਖਰੀਦਨ॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੦)

ਭਾਈ ਸੰਤੋਖ ਸਿੰਘ ਲਾਂਗਰੀ, ਭਾਈ ਧਰਮ ਸਿੰਘ ਤੇ ਭਾਈ ਦਇਆ ਸਿੰਘ ਇਹਨਾਂ ਤਿੰਨਾਂ ਦੁਆਰਾ ਰਸਦਾਂ ਇਕੱਤਰ ਕੀਤੀਆਂ ਗਈਆਂ। ਜਿਸਦੇ ਵਿਚੋਂ ਸਸਕਾਰ ਸਮੱਗਰੀ ਅਤੇ ਵੱਡੇ ਲੰਗਰ ਵਾਸਤੇ ਰਸਦਾਂ ਆਦਿ ਦੀ ਜਦੋਂ ਵੱਡੀ ਤਿਆਰੀ ਹੋ ਗਈ। ਸਸਕਾਰ ਸਮੱਗਰੀ ਇਕੱਤਰ ਕਰਨ ਵੇਲੇ ਜੋ ਸਿੰਘਾਂ ਦੀ ਵੈਰਾਗ ਮਈ ਅਵਸਥਾ ਹੋਵੇਗੀ ਉਸਦਾ ਲਿਖਣਾ ਬੜਾ ਕਠਿਨ ਹੈ, ਪਰ ਜਦੋਂ ਥੋੜ੍ਹਾ ਜਿਹਾ ਵੀ ਉਸ ਵਾਤਾਵਰਣ ਦਾ ਧਿਆਨ ਕੀਤਾ ਜਾਵੇ, ਤਾਂ ਪਤਾ ਚੱਲੇਗਾ ਕਿ ਜ਼ਖ਼ਮ ਲੱਗੇ ਤੋਂ ਆਪਣੇ ਹੀ ਕਮਰਕਸੇ ਨਾਲ ਪੇਟ ਨੂੰ ਬੰਨ੍ਹ ਕੇ ਸਿੰਘਾਂ ਨੂੰ ਭਾਣਾ ਮੰਨਣ ਦਾ ਜਦੋਂ ਸਤਿਗੁਰੂ ਜੀ ਉਪਦੇਸ਼ ਦਿੰਦੇ ਹੋਣਗੇ। ਕੀ ਪਿਆਰ ਵਾਲੇ ਸਿੰਘਾਂ ਦੇ ਗੁਰੂ ਜੀ ਦੇ ਵਾਰ-ਵਾਰ ਦਰਸ਼ਨ ਕਰਕੇ ਅੱਖਾਂ ਚੋਂ ਪਿਆਰ ਦੇ ਫੁੱਲ ਪਾਣੀ ਦੇ ਰੂਪ ਵਿਚ ਡੁੱਲ-ਡੁੱਲ ਕੇ ਧਰਤੀ 'ਤੇ ਨਹੀਂ ਪੈਂਦੇ ਹੋਣਗੇ। ਇਹ ਤਾਂ ਪੰਥ ਖਾਲਸੇ ਦੇ ਧਰਮੀ ਪਿਤਾ ਸਮਰੱਥ ਗੁਰੂ ਦੀ ਗੱਲ ਹੈ। ਸੰਸਾਰ ਦੇ ਕਿਸੇ

ਸੰਤ ਵਿਅਕਤੀ ਨੇ ਸਰੀਰ ਤਿਆਗਣਾ ਹੋਵੇ ਤਾਂ ਉਸਦੇ ਸੇਵਕਾਂ ਦਾ ਵਿਛੋੜੇ ਦਾ ਹਾਲ, ਅਸੀਂ ਆਪਣੀਆਂ ਅੱਖਾਂ ਨਾਲ ਵੇਖਦੇ ਹਾਂ ਕਿ ਕੀ ਹੋ ਜਾਂਦਾ ਹੈ। ਫੇਰ ਇਹ ਤਾਂ ਜਗਤ ਗੁਰੂ ਸਰਬੰਸਦਾਨੀ ਪਿਤਾ ਦੀ ਗੱਲ ਹੈ। ਸਿੰਘਾਂ ਦਾ ਵੈਰਾਗ ਅਵਸਥਾ ਵਿਚ ਹੋਣਾ ਗੁਰੂ ਜੀ ਦੇ ਜ਼ਿੰਦਗੀ ਭਰ ਦੇ ਵੰਡੇ ਪਿਆਰ ਦਾ ਪ੍ਰਭਾਵ ਹੈ। ਸਤਿਗੁਰੂ ਜੀ ਨੇ ਸਿੱਖ ਸੰਗਤਾਂ ਦੇ ਹਿਰਦੇ ਵਿਚੋਂ ਇਸ ਵਿਛੋੜੇ ਦੇ ਦੁਖ ਨੂੰ ਦੂਰ ਕਰਨ ਲਈ ਸਿੱਖਾਂ ਨੂੰ ਅੰਤਮ ਉਪਦੇਸ਼ ਦੇਣਾ ਸ਼ੁਰੂ ਕੀਤਾ। ਦੋ ਵੱਡੇ ਸਰ੍ਹਾਣੇ ਲਾ ਕੇ ਸਤਿਗੁਰੂ ਜੀ ਸੰਗਤ ਵਿਚ ਸੁਭਾਇਮਾਨ ਹੋਏ। ਤੀਜ ਅਤੇ ਚੌਥ ਦੇ ਦਿਨ ਅੰਤਮ ਦਰਸ਼ਨ ਤੇ ਉਪਦੇਸ਼ਾਂ ਨਾਲ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਇਹ ਅੰਤਮ ਬਚਨ ਦੇ ਰੂਪਾਂ ਵਿਚ ਮਿਲਦੇ ਹਨ। ਇਕ ਤਾਂ ਇਤਿਹਾਸ ਵਿਚ ਭਾਈ ਸੰਤੋਖ ਸਿੰਘ ਜੀ, ਗਿਆਨੀ ਗਿਆਨ ਸਿੰਘ ਜੀ ਇਸਦਾ ਹਵਾਲਾ ਦਿੰਦੇ ਹਨ। ਉਥੇ ਗਿਣਤੀ ਨਹੀਂ ਕੀਤੀ ਹੋਈ। ਪੁਰਾਣੀਆਂ ਲਿਖਤਾਂ ਤੇ ਰਵਾਇਤ ਅਨੁਸਾਰ ਇਹਨਾਂ ਬਚਨਾਂ ਦੀ ਗਿਣਤੀ ੫੨ ਹੈ ਜੋ ਅੱਗੇ ਦਿੱਤੀ ਜਾ ਰਹੀ ਹੈ :

੧. ਕਿਰਤ ਧਰਮ ਦੀ ਕਰਨੀ
੨. ਦਸਵੰਦ ਦੇਣਾ (ਦੇ ਦਸਵੰਧ ਗੁਰੂ ਕੇ ਰੂੜਾ)
੩. ਕੰਠ ਕਰਨੀ ਗੁਰਬਾਣੀ
੪. ਜਾਗਣਾ ਅੰਮ੍ਰਿਤ ਵੇਲੇ (ਨਹਿੰ ਸੁਪਤਹਿੰਦ ਸਿੱਖ ਸੋਤ ਸਵੇਰੇ)
੫. ਸੇਵਾ ਰੁਚਿ ਨਾਲ ਸਿੱਖ ਸੇਵਕ ਕੀ ਕਰਨੀ
੬. ਅਰਥ ਗੁਰਬਾਣੀ ਦੇ ਪੜ੍ਹਨੇ ਗੁਰੂ ਘਰ ਦੇ ਵਿਦਵਾਨ ਸਿੱਖਾਂ ਪਾਸੋਂ।
੭. ਰਹਿਤ ਪੰਜਾਂ ਕਕਾਰਾਂ ਦੀ ਦ੍ਰਿੜ੍ਹ ਰੱਖਣੀ
੮. ਸਤਿਸੰਗ ਜਾਂ ਸ਼ਬਦ ਦਾ ਅਭਿਆਸ ਕਰਨਾ
੯. ਧਿਆਨ ਸਤਿ ਸਰੂਪ ਸਤਿਗੁਰੂ ਦਾ ਕਰਨਾ
੧੦. ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣਾ
੧੧. ਅਰਦਾਸ ਸਭ ਕਾਰਜਾਂ ਦੇ ਅਰੰਭ
੧੨. ਭਾਵੇਂ ਜੰਮਣ ਮਰਨ ਜਾਂ ਵਿਆਹ ਅਨੰਦ ਹੋਏ, ਜਪੁ ਦਾ ਪਾਠ ਕਰ ਤਿਹਾਵਲ ਕਰਨਾ (ਕਰੇ ਕੜਾਹ ਜਪੁ ਪਾਠ ਸੁ ਠਾਨੈ)
੧੩. ਜਦੋਂ ਤੱਕ ਕੜਾਹ ਪ੍ਰਸ਼ਾਦ ਵਰਤੇ ਸਾਰੀ ਸੰਗਤ ਅਡੋਲ ਬੈਠੀ ਰਹੇ।
੧੪. ਵਿਆਹ ਅਨੰਦ ਬਿਨਾਂ ਗ੍ਰਿਹਿਸਤ ਨਹੀਂ ਕਰਨਾ (ਬਿਨਾ ਬਿਆਹਿ ਬਿਨ ਪਠੇ ਅਨੰਦ)
੧੫. ਪਰ-ਇਸਤਰੀ ਮਾਂ, ਭੈਣ, ਧੀ ਭੈਣ ਕਰ ਜਾਣਨੀ। ਵਿਲਾਸ ਲਈ ਪਰ-ਇਸਤ੍ਰੀ ਦਾ ਸੰਗ ਨਹੀਂ ਕਰਨਾ (ਪਰ ਤ੍ਰਿਯ ਰਾਖਹਿ ਨ ਹੇਤੁ ਅਨੰਦ)
੧੬. ਇਸਤਰੀ ਨੇ ਕਿਸੇ ਦਾ ਮੂੰਹ ਨਹੀਂ ਫਿਟਕਾਰਨਾ, ਮਰਦ ਨੇ ਇਸਤਰੀ ਦਾ ਮੂੰਹ ਨਹੀਂ ਫਿਟਕਾਰਨਾ।
੧੭. ਜਗਤ-ਜੂਠ ਤਮਾਕੂ ਬਿਖਿਯਾ ਦਾ ਤਿਆਗ ਕਰਨਾ।
੧੮. ਰਤਿਵਾਨ ਤੇ ਨਾਮ ਜਪਣ ਵਾਲਿਆਂ ਗੁਰਸਿੱਖਾਂ ਦੀ ਸੰਗਤ ਕਰਨੀ।
੧੯. ਜਿਤਨੇ ਕੰਮ ਆਪਣੇ ਕਰਨ ਦੇ ਹੋਣ ਉਹਨਾਂ ਦੇ ਕਰਨ ਵਿਚ ਦਲਿੱਦਰ ਨਹੀਂ ਕਰਨੀ।
੨੦. ਗੁਰਬਾਣੀ ਦਾ ਕੀਰਤਨ ਤੇ ਕਥਾ ਰੋਜ਼ ਸੁਣਨਾ ਜਾਂ ਕਰਨਾ।
੨੧. ਕਿਸੇ ਦੀ ਨਿੰਦਿਆ ਚੁਗਲੀ ਤੇ ਈਰਖਾ ਨਹੀਂ ਕਰਨਾ।
੨੨. ਧਨ, ਜੁਆਨੀ ਤੇ ਕੁਲ-ਜਾਤ ਦਾ ਅਭਿਮਾਨ ਨਹੀਂ ਕਰਨਾ।

(ਨਾਨਕ ਦਾਦਕ ਤਜਿ ਦੁਇ ਗੋਤ ਸਾਕ ਗੁਰੂ ਸਿੱਖਨ ਸੰਗਤ ਹੋਤਿ)

੨੩. ਮਤਿ ਉੱਚੀ ਤੇ ਸੁੱਚੀ ਤੇ ਮਨ ਨੀਵਾਂ ਰੱਖਣਾ

੨੪. ਸ਼ੁਭ ਕਰਮਨ ਤੇ ਕਦੇ ਨਾ ਟਰਨਾ

੨੫. ਬੁੱਧ-ਬਲ ਦਾ ਦਾਤਾ ਵਾਹਿਗੁਰੂ ਨੂੰ ਜਾਨਣਾ।

੨੬. ਸੁਗੰਧ ਦੇ ਕਰ ਇਤਬਾਰ ਜਨਾਉਣ ਵਾਲੇ 'ਤੇ ਯਕੀਨ ਨਹੀਂ ਕਰਨਾ।

੨੭. ਸੁਤੰਤਰ ਵਿਚਾਰਨਾ (ਰਾਜ ਕਾਜ ਦਿਆਂ ਕੰਮਾਂ ਤੇ ਦੂਸਰੇ ਮਤਾਂ ਦਿਆਂ ਪੁਰਸ਼ਾਂ ਨੂੰ ਅਧਿਕਾਰ ਨਹੀਂ ਦੇਣਾ, ਤੁਰਕ ਸੁਜਾਨਹਿ ਰੋਗ ਸਮਾਨ) ਦੇਸ਼ ਦੇ ਬਦੇਸ਼ੀ ਹਾਕਮਾਂ ਤੁਰਕਾਂ ਨੂੰ ਰੋਗ ਵਤ ਸਮਝਣਾ।

੨੮. ਰਾਜਨੀਤੀ ਪੜ੍ਹਨੀ

੨੯. ਸ਼ੱਤਰੂ ਨਾਲ ਸਾਮ, ਦਾਮ, ਭੇਦ ਆਦਿਕ ਉਪਾਉ ਵਰਤਣੇ, ਜੇ ਇਨ੍ਹਾਂ ਕਰਕੇ ਵਸ ਨਾ ਹੋਏ ਤਾਂ ਦੰਡ, ਯੁੱਧ ਕਰਨਾ ਧਰਮ ਹੈ।

੩੦. ਸ਼ਸਤ੍ਰ ਵਿਦਿਆ ਤੇ ਘੋੜੇ ਦੀ ਸਵਾਰੀ ਦਾ ਅਭਿਆਸ ਕਰਨਾ।

੩੧. ਦੂਸਰੇ ਮਤਾਂ ਦੇ ਪੁਸਤਕ ਵਿਦਿਆ ਪੜ੍ਹਨੀ, ਪਰ ਭਰੋਸਾ ਦ੍ਰਿੜ, ਗੁਰਬਾਣੀ, ਅਕਾਲ ਪੁਰਖ ਉੱਤੇ ਰੱਖਣਾ।

੩੨. ਜੋ ਪੁਰਸ਼ ਸੰਸਾਰ ਦੇ ਬੰਧਨਾਂ ਵਿਚ ਫਸੇ ਹੋਏ ਹਨ ਜਿਵੇਂ ਮੱਖੀ ਸ਼ਹਿਦ ਵਿਚ ਲਿਪਟ ਜਾਂਦੀ ਹੈ, ਇਉਂ ਕਰਮਾਂ ਵਿਚ ਖੱਚਤ ਕਰਮ ਕਾਂਡੀਆਂ ਦੇ ਉਪਦੇਸ਼ਾਂ 'ਤੇ ਧਿਆਨ ਨਹੀਂ ਦੇਣਾ। ਅਤੇ ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨਾ।

੩੩. ਰਹਿਰਾਸ ਦਾ ਪਾਠ ਕਰ, ਖੜੇ ਹੋ ਕੇ ਅਰਦਾਸ ਕਰਨੀ।

੩੪. ਸ਼ੈਨ ਕਾਲ ਸੋਹਿਲਾ ਤੇ, (ਪਉਣੁ ਗੁਰੂ ਪਾਣੀ ਪਿਤਾ) ਦਾ ਸਲੋਕ ਪੜ੍ਹਨਾ (ਸਪੁਤਨ ਸਮੈ ਸੋਹਿਲਾ ਕਰੈ)

੩੫. ਦਸਤਾਰ ਬਿਨਾਂ ਨਹੀ ਰਹਿਣਾ। ਕੇਸ ਨੰਗੇ ਨਹੀਂ ਰੱਖਣੇ। (ਨੰਗੇ ਕੇਸ ਨਾ ਕਰਿ ਚਿਰ ਲਾਇ)

੩੬. ਸਿੰਘਾਂ ਦਾ ਅੱਧਾ ਨਾਮ ਨਹੀਂ ਬੁਲਾਉਣਾ।

੩੭. ਸ਼ਰਾਬ ਨਹੀਂ ਸੇਵਨੀ।

੩੮. ਭਾਦਨੀ (ਸਿਰ ਮੁੰਨੇ) ਨੂੰ ਕੰਨਿਆ ਨਹੀਂ ਦੇਣੀ।

੩੯. ਸਭ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਅਤੇ ਗੁਰਬਾਣੀ ਦੇ ਅਨੁਸਾਰ ਕਰਨੇ।

੪੦. ਚੁਗਲੀ ਕਰ ਕਿਸੇ ਦਾ ਕੰਮ ਨਹੀਂ ਵਿਗਾੜਨਾ।

੪੧. ਬਚਨ ਕੌੜਾ ਨਹੀਂ ਕਹਿਣਾ ਜਿਸ ਕਰ ਕਿਸੇ ਦਾ ਹਿਰਦਾ ਦੁਖਦਾ ਹੋਵੇ।

੪੨. ਦਰਸ਼ਨ ਯਾਤਰਾ ਗੁਰਦੁਆਰਿਆਂ ਦੀ ਹੀ ਕਰਨੀ।

੪੩. ਬਚਨ ਕਰ ਕੇ ਪਾਲਣਾ।

੪੪. ਅਤਿਥੀ, ਪ੍ਰਦੇਸੀ, ਲੋੜਵੰਦ, ਦੁਖੀ, ਅਪੰਗ, ਮਨੁੱਖ ਮਾਤ੍ਰ ਦੀ ਯਥਾ ਸ਼ਕਤ ਸੇਵਾ ਕਰਨੀ।

੪੫. ਪੁਤ੍ਰੀ ਦਾ ਧਨ ਬਿਖ ਜਾਣਨਾ।

੪੬. ਸਵਾਂਗੀ ਦਿਖਾਵੇ ਦਾ ਸਿੱਖ ਨਹੀਂ ਬਣਨਾ।

੪੭. ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣੀ।

*ਛਾਪ ਗੁਰ ਕੀ ਗੁਰ ਸਮ ਜਾਨੈ। ਗੁਰ ਸਮ ਅਦਬ ਕੇਸ ਕੋ ਠਾਨੈ।*

੪੮. ਚੋਰੀ, ਯਾਰੀ, ਠੱਗੀ, ਧੋਖਾ ਦਗ਼ਾ ਨਹੀਂ ਕਰਨਾ।

੪੯. ਸਿੱਖ, ਸਿੱਖਾਂ ਦਾ ਇਤਬਾਰ ਕਰੇ।

੫੦. ਝੂਠੀ ਗਵਾਹੀ ਨਹੀਂ ਦੇਣੀ।

੫੧. ਦਰੋਗ (ਝੂਠ) ਨਹੀਂ ਕਹਿਣਾ।

੫੨. ਲੰਗਰ-ਪ੍ਰਸ਼ਾਦਿ ਇਕ ਰਸ ਵਰਤਾਉਣਾ।

ਇਸ ਪ੍ਰਕਾਰ ਦੇ ੫੨ ਬਚਨ ਉਚਾਰ ਕੇ ਉਪਦੇਸ਼ ਦਿੱਤਾ। ਇਹ ਬਚਨ ਕਰਨ ਦਾ ਸਿਲਸਿਲਾ ਦੋ ਤਿੰਨ ਦਿਨ ਜਾਰੀ ਰਿਹਾ। ਆਖ਼ਰ ਸੌ ਮਣ ਚੰਦਨ ਦੀਆਂ ਲੱਕੜਾਂ ਮੰਗਵਾਈਆਂ ਤੇ ਨਾਲ ਸੁਗੰਧਤ ਪਦਾਰਥ ਮੰਗਵਾਏ। ਜਿਸ ਜਗ੍ਹਾ 'ਤੇ ਸਸਕਾਰ ਲਈ ਜਗ੍ਹਾ ਨਿਯਤ ਕੀਤੀ ਗਈ, ਉਸ ਦੇ ਚੌਗਿਰਦੇ ਕਨਾਤ ਤਣਵਾ ਦਿੱਤੇ ਅਤੇ ਪਹਿਰੇ ਸਖ਼ਤ ਲਗਵਾ ਦਿੱਤੇ ਗਏ। ਹੁਣ ਸਿੰਘ ਨਾਲ ਤਾਂ ਸਸਕਾਰ ਸਮੱਗਰੀ ਦੀ ਇਕੱਤਤਰਤਾ ਕਰੀ ਜਾ ਰਹੇ ਹਨ ਨਾਲੇ ਅੱਖਾਂ ਤੋਂ ਅੰਸੂ ਵਹਾਉਂਦੇ ਹੋਏ ਤਿਆਰੀ ਕਰ ਰਹੇ ਹਨ। ਗੁਰੂ ਜੀ ਦੇ ਹੁਕਮ ਅਨੁਸਾਰ ਜਗ੍ਹਾ ਨੂੰ ਲਿਪ ਪੋਚ ਕੇ ਤਿਆਰ ਕਰ ਦਿੱਤਾ ਗਿਆ।

*ਸੋਕ ਸਹਿਤ ਸੋਗਨਿ ਤੇ ਸੋਚਤਿ। ਬੂੰਦ ਬਿਲੋਚਨ ਤੇ ਜਲ ਮੋਚਤਿ।*
*ਕਿਸ ਅਲੰਬ ਅਬਿ ਕਰਿ ਹੈਂ ਬਾਸਾ। ਕਿਤ ਦਰਸ਼ਨ ਪ੍ਰਾਪਤਿ ਸੁਖਰਾਸਾ॥ ੪੨॥*
*ਕਰਹਿ ਕੌਨ ਹਮ ਕੋ ਉਪਦੇਸ। ਤਜਯੋ ਦੇਸ ਨਿਜ ਬੀਚ ਬਿਦੇਸ਼।*
*ਇੱਤਯਾਦਿਕ ਉਰ ਬਿਖੈ ਬਿਚਾਰੈਂ। ਹਾਥ ਸਾਥ ਸਭਿ ਕਾਜ ਸੁਧਾਰੈ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸ਼ੂ ੨੩)

ਤੇ ਫੇਰ ਸਤਿਗੁਰੂ ਜੀ ਨੇ ਕੇਸਾਂ ਸਮੇਤ ਇਸ਼ਨਾਨ ਕੀਤਾ। ਇਕ ਬੜੀ ਸੁੰਦਰ ਪੁਸ਼ਾਕ ਜਿਹੜੀ ਨਵੀਨ ਬਣਾ ਕੇ ਰੱਖੀ ਸੀ, ਉਹ ਮੰਗਵਾਈ। ਇਸ਼ਨਾਨ ਕਰਕੇ ਇਕ ਸੁੱਕਾ ਕਛਹਿਰਾ ਲੱਕ ਨੂੰ ਬੰਨ੍ਹਿਆ ਤੇ ਕੇਸਾਂ ਚੋਂ ਪਾਣੀ ਨਿਚੋੜਿਆ ਤੇ ਸੁਗੰਧੀ ਵਾਲੀ ਧੂਫ ਕੇਸਾਂ ਨੂੰ ਦਿੱਤੀ, ਕੇਸਾਂ ਦਾ ਜੂੜਾ ਕੀਤਾ ਤੇ ਦਾੜ੍ਹੀ, ਮੁਸ਼ਹਿਰੇ ਚੰਗੀ ਤਰ੍ਹਾਂ ਤੇਲ ਆਦਿਕ ਲਗਾ ਕੇ ਸਜਾਏ। ਫਿਰ ਇਕ ਬੜੀ ਸੁੰਦਰ ਸੂਖਮ ਦਸਤਾਰ ਮੰਗਵਾਈ ਤੇ ਉਹ ਹਜ਼ੂਰੀਏ ਸੇਵਕ ਨੇ ਲਿਆ ਕੇ ਰੱਖ ਦਿੱਤੀ। ਜੂੜੇ ਦੇ ਨਾਲ ਪੱਲਾ ਛੱਡ ਕੇ ਦਸਤਾਰ ਦੇ ਗੋਲ ਪੇਚ ਬੰਨ੍ਹਣੇ ਸ਼ੁਰੂ ਕੀਤੇ। ਸੋਹਣੀ ਦਸਤਾਰ ਸਜਾ ਲਈ। ਮੂਹਰੇ ਸ਼ੀਸ਼ਾ ਰੱਖ ਕੇ ਚੰਗੀ ਤਰ੍ਹਾਂ ਦਸਤਾਰ ਨੂੰ ਸਵਾਰਿਆ।

*ਸੂਖਮ ਨੀਕ ਨਈ ਉਸਨੀਕ। ਚਿਨ ਕਰਿ ਧਰਿ ਥਿਰ ਦਾਸ ਨਜੀਕ।*
*ਜੂਰੇ ਸੰਗ ਛੋਰ ਅਟਕਾਯੋ। ਪੁਨ ਚਹੂੰ ਓਰ ਪੇਚ ਲਪਟਾਯੋ॥ ੧੬॥*
*ਸਨੇ ਸਨੇ ਸਭਿ ਪੇਚ ਪ੍ਰਵਾਰੇ। ਪੁਨ ਜੂਰੇ ਪਰ ਲਯਾਇ ਸੁਧਾਰੇ।*
*ਮੁਕਰ ਮਹਾਨ ਦਿਖਾਇ ਅਗਾਰੀ। ਬਹੁ ਬਿਧਿ ਤੇ ਦਸਤਾਰ ਸਵਾਰੀ॥ ੧੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੩, ਅੰਸ਼ੂ ੨੨)

ਫਿਰ ਖ਼ਜ਼ਾਨਚੀ ਨੇ ਲਿਆ ਕੇ ਜਿਗ੍ਹਾ (ਮਹਾਰਾਜੇ ਅਤੇ ਪ੍ਰਤਾਪੀ ਪੁਰਖਾਂ ਦੇ ਸਿਰ ਦਾ ਗਹਿਣਾ ਕਲਗੀ ਰਾਜ-ਚਿੰਨ੍ਹ ਹਨ) ਜਿਹੜੇ ਬਹੁਤ ਮੁੱਲ ਦੇ ਬਣੇ ਹੋਏ ਸੀ। ਮੱਥੇ 'ਤੇ ਦਸਤਾਰ ਵਾਲੀ ਜਿਗਾ ਸਜਾ ਦਿੱਤੀ, ਜਿਸ ਵਿਚ ਹੀਰੇ ਤੇ ਜਵਾਹਰਾਤ ਜੜੇ ਹੋਏ ਸਨ। ਫਿਰ ਉਸਦੇ ਉਪਰ ਸੁੰਦਰ ਕਲਗੀ ਸੁਭਾਇਮਾਨ ਕੀਤੀ, ਜਿਸ ਦੇ ਵਿਚ ਕਈ ਰੰਗਾਂ ਦੇ ਜਵਾਹਰ ਲੱਗੇ ਹੋਏ ਸਨ, ਜੋ ਸਿਰ ਦੇ ਥੋੜ੍ਹਾ ਜਿਹਾ ਹਿੱਲਣ ਨਾਲ ਬੜੀ ਸੁਭਾਇਮਾਨ ਹੁੰਦੀ ਸੀ। ਸੂਖਮ ਤੋਂ ਸੂਖਮ ਬਸਤਰ ਦਾ ਬਣਿਆ ਪੋਸ਼ਾਕਾ ਜੋ ਕਈ ਕਲੀਆਂ ਦਾ ਬਣਿਆ ਹੋਇਆ ਸੀ। ਜ਼ਰੀਦਾਰ ਗਾਤਰਾ ਜਿਸ ਵਿਚ ਵੇਲ ਬੂਟੇ ਕੱਢੇ ਹੋਏ ਸਨ। ਉਸੇ ਵਿਚ ਸ੍ਰੀ ਸਾਹਿਬ ਜੋ ਸੁਭਾਇਮਾਨ ਸੀ। ਉਸਨੂੰ ਪਹਿਨਣ ਤੋਂ ਪਹਿਲਾਂ ਨਮਸ਼ਕਾਰ ਕੀਤੀ, ਕਿਉਂਕਿ ਆਪ ਜੀ ਦਾ ਸੁਭਾਅ ਸੀ ਕਿ ਸ਼ਸਤਰ ਨੂੰ ਪਹਿਨਣ ਤੋਂ ਪਹਿਲਾਂ ਨਮਸ਼ਕਾਰ ਕਰਦੇ ਸੀ।

*ਚਾਮੀਕਰ ਕੇ ਚਮਕਤਿ ਚਾਰੁ। ਜਰੀ ਗਾਤਰਾ ਜਿਹ ਗੁਲਜਾਰ।*
*ਸ੍ਰੀ ਸਤਿਗੁਰ ਲੇ ਕਰਿ ਤਿਹ ਸਮੋਂ। ਪਹਿਰਨ ਤੇ ਪੂਰਬ ਕਰਿ ਨਮੋ॥ ੨੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੨)

ਫਿਰ ਭੱਥਾ ਤੀਰਾਂ ਦਾ ਭਰਿਆ ਤੇ ਇਹੋ ਜਿਹੇ ਤੀਰ ਮਾਨੋਂ ਖੜੱਪੇ ਸੱਪ ਜਿਵੇਂ ਆਪਣਾ ਘਰ ਬਣਾ ਕੇ ਰਹਿੰਦੇ ਹੋਣ, ਇਸ ਤਰ੍ਹਾਂ ਭੱਥੇ ਵਿਚ ਸੁਭਾਇਮਾਨ ਸਨ, ਉਹ ਗਲ ਵਿਚ ਪਾਇਆ। ਦੋਨੇ ਪਾਸੇ ਭੱਥਾ ਤੇਗਾਂ ਸੁਭਾਇਮਾਨ ਹੋ ਰਹੀਆਂ ਹਨ। ਫੇਰ ਕਮਰਕਸਾ ਕੀਤਾ, ਮਾਨੋਂ ਸਤਿਗੁਰੂ ਜੀ ਸਰੀਰ ਤਿਆਗਣ ਦੀ ਨਹੀਂ, ਮਾਨੋਂ ਯੁੱਧ ਨੂੰ ਜਾਣ ਦੀ ਤਿਆਰੀ ਹੋ ਰਹੀ ਹੈ। ਪੰਜ ਸ਼ਸਤਰ ਛੋਟੇ, ਬਿਛੂਆ, ਖੰਜਰ, ਬਾਕ ਕਟਾਰ ਅਤੇ ਪੇਚ ਕਬਜ਼ ਇਹ ਸ਼ਸਤਰ ਪਹਿਨੇ ਤੇ ਕਮਰਕਸਾ ਕੀਤਾ।

*ਬਿਛੂਆ, ਖੰਜਰ, ਬਾਂਕ ਕਟਾਰ। ਪੇਸ਼ ਕਬਜ ਇਹ ਧਰੇ ਸੁਧਾਰਿ।*
*ਕਮਰਕਸਾ ਆਛੀ ਬਿਧਿ ਕਰਯੋ। ਜਥਾ ਯੋਗ ਆਯੁਧ ਗਨ ਧਰਯੋ॥ ੨੬॥*

ਮੋਤੀਆਂ ਦੀ ਮਾਲਾ ਗਲ ਵਿਚ ਪਾਈ। ਹੱਥ ਵਿਚ ਧਨੁਸ਼ ਹੈ ਤੇ ਐਸੇ ਕਮਰਕਸੇ ਅਤੇ ਸ਼ਸਤਰਾਂ-ਬਸਤਰਾਂ ਨਾਲ ਸੱਜ ਕੇ ਸਤਿਗੁਰੂ ਜੀ ਬੀਰ ਆਸਣ ਵਿਚ ਬੈਠ ਕੇ ਬਹੁਤ ਪਿਆਰ ਦੇ ਮਿੱਠੇ-ਮਿੱਠੇ ਬਚਨ ਬੋਲਣ ਲੱਗੇ। ਮਾਨੋ ਮਿੱਠੀਆਂ-ਮਿੱਠੀਆਂ ਮੇਘ ਦੀਆਂ ਬੂੰਦਾਂ ਦੀ ਤਰ੍ਹਾ ਬਚਨਾਂ ਦਾ ਮੀਂਹ ਵਰ੍ਹ ਰਿਹਾ ਹੈ। ਜੈਸਾ ਕਿ ਬਾਣੀ ਵਿਚ ਲਿਖਿਆ ਹੈ :

*ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥*
*ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥ ੯॥*

(ਗਉੜੀ ਕੀ ਵਾਰ ਮਹਲਾ ੫, ਅੰਗ ੩੨੦)

*ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥*
*ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ॥ ੧੮॥*

(ਤਿਲੰਗ ਮਹਲਾ ੪, ਅੰਗ ੭੨੬)

ਮਾਨੋਂ ਗਿਆਨ ਦੇ ਅਧਿਕਾਰੀ ਪਪੀਹਿਆਂ ਦੀ ਨਿਆਈਂ ਨਾਮ ਗਿਆਨ ਦੀਆਂ ਅੰਮ੍ਰਿਤ ਬੂੰਦਾਂ ਮੇਘ ਦੀ ਨਿਆਈਂ ਗੁਰੂ ਜੀ ਦੇ ਕੋਲੋਂ ਪ੍ਰਾਪਤ ਕਰਦੀਆਂ ਹਨ, ਜਿਸ ਤੋਂ ਵਿਸ਼ਿਆਂ ਦੀ ਪਿਆਸ ਬੁੱਝ ਕੇ ਅਨੰਦਤ ਚਿਤ ਹੋ ਰਹੇ ਹਨ।

*ਜਾਚਤਿ ਬੂੰਦ ਗਯਾਨ ਉਪਦੇਸ਼। ਹਰਨ ਤ੍ਰਿਖਾ ਬਿਸ਼ਯਾਨਿ ਕਲੇਸ਼।*
*ਚਹੁੰਦਿਸਿ ਤੇ ਦਰਸ਼ਨ ਹਿਤ ਆਏ। ਲਖਹਿੰ ਮਹਾਤਮ ਕੋ ਮੁਦ ਪਾਏ॥ ੨੯॥*

ਲੋਕ ਗੁਰੂ ਜੀ ਦੇ ਦਰਸ਼ਨਾਂ ਦਾ ਬਹੁਤ ਤੇ ਬਹੁਤ ਮਹਾਤਮ ਜਾਣ ਕੇ ਦੂਰ-ਦੂਰ ਤੋਂ ਬੜੇ ਉਤਸ਼ਾਹ ਨਾਲ ਆਏ ਸਨ ਤੇ ਗੁਰੂ ਜੀ ਦੇ ਚਾਰੇ ਪਾਸੇ ਜਿਵੇਂ ਚੰਦਰਮਾ ਦੇ ਦੁਆਲੇ ਤਾਰਾ ਮੰਡਲ ਸੁਭਾਇਮਾਨ ਹੋ ਰਿਹਾ ਹੈ, ਉਵੇਂ ਗੁਰੂ ਰੂਪ ਚੰਦਰਮਾ ਦੇ ਦੁਆਲੇ ਸਿੱਖ ਰੂਪ ਤਾਰੇ ਸੁਭਾਇਮਾਨ ਹੋ ਰਹੇ ਹਨ। ਬਹੁਤ ਸਾਰੇ ਸਿੱਖ ਚਰਨਾਂ 'ਤੇ ਸਿਰ ਧਰ ਕੇ ਮੱਥਾ ਟੇਕ ਰਹੇ ਹਨ ਤੇ ਸਤਿਗੁਰੂ ਜੀ ਨੂੰ ਬੇਨਤੀ ਕਰਦੇ ਹਨ। ਉਸਤਤ ਦੇ ਵਾਕ ਕਹਿੰਦੇ ਹੋਏ ਸਿੱਖ ਕਹਿ ਰਹੇ ਹਨ ਕਿ ਆਪ ਜੀ ਸੰਸਾਰ ਦੇ ਭਲੇ ਵਾਸਤੇ ਆਏ ਸੀ। ਲੱਖਾਂ ਲੋਕਾਂ ਨੂੰ ਬ੍ਰਹਮ ਗਿਆਨ ਦੇ ਕੇ ਅਤੇ ਲੱਖਾਂ ਲੋਕਾਂ ਨੂੰ ਭਗਤੀ ਦੇ ਰੰਗ ਵਿਚ ਰੰਗ ਕੇ ਆਪ ਜੀ ਨੇ ਸੰਸਾਰ ਤੋਂ ਤਾਰ ਦਿੱਤਾ ਹੈ।

*ਉਚਰਹਿੰ ਉਸਤਤਿ ਕਰਹਿੰ ਸੁਨਾਵਨ। ਜਗਤ ਉਧਾਰਨ ਹਿਤ ਤੁਮ ਆਵਨ।*
*ਲਾਖਨ ਕੋ ਦੇਕਰਿ ਬ੍ਰਹਮ ਗਯਾਨ। ਲਾਖਹੁੰ ਲਾਗੇ ਭਗਤਿ ਮਹਾਨ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੨)

ਹੇ ਸਤਿਗੁਰੂ ਜੀ ! ਸੰਸਾਰ ਦੇ ਵਿਚ ਹਿੰਦੂ ਤੁਰਕਾਂ ਤੋਂ ਨਿਆਰਾ ਤੇ ਦੋਨਾਂ ਨਾਲ ਪਿਆਰ ਦੀ ਸਾਂਝ ਰੱਖਣ ਵਾਲਾ ਐਸਾ ਪੰਥ ਖਾਲਸਾ ਪ੍ਰਗਟ ਕਰ ਦਿੱਤਾ ਹੈ। ਇਹੋ ਜਿਹੇ ਬਚਨ ਕਹਿ ਕੇ ਉਸਤਤ ਕਰ ਰਹੇ ਹਨ।

ਉਧਰ ਕਨਾਤ ਦੇ ਵਿਚਕਾਰ ਜੋ ਚੰਦਨ ਦੀਆਂ ਲੱਕੜਾਂ ਦੀ ਚਿਖਾ ਤਿਆਰ ਕੀਤੀ ਗਈ, ਉਸ 'ਤੇ ਬਹੁਤ ਸੁਗੰਧੀ ਵਾਲੇ ਪਦਾਰਥ ਛਿੜਕੇ ਗਏ ਤੇ ਬਾਹਰ ਬਹੁਤ ਸਖਤ ਪਹਿਰਾ ਲਗਾ ਦਿੱਤਾ ਗਿਆ। ਇਉਂ ਸਾਰੀ ਸੰਗਤ ਕਰੁਣਾਰਸ ਵਿਚ ਅੱਖਾਂ ਚੋਂ ਪਿਆਰ ਦੇ ਅੰਸੂ ਸੁੱਟਦੀ ਹੋਈ ਸਾਰਿਆਂ ਦੇ ਮਨਾਂ ਵਿਚ ਇਕੋ ਗੱਲ ਵਾਰ-ਵਾਰ ਆ ਰਹੀ ਹੈ ਕਿ ਅੱਜ ਤੋਂ ਬਾਅਦ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨ ਕਿਵੇਂ ਹੋਣਗੇ ਤੇ ਮਿੱਠੇ ਪਿਆਰੇ ਬਚਨ ਕੌਣ ਸੁਣਾਏਗਾ ? ਗੁਰੂ ਜੀ ਦੇ ਵਿਛੜਨ ਤੋਂ ਬਾਅਦ ਸਾਡਾ ਜੀਵਨ ਕਿਵੇਂ ਬਤੀਤ ਹੋਵੇਗਾ ?

*ਕਰਹਿ ਕੌਨ ਹਮ ਕੋ ਉਪਦੇਸ਼। ਤਜਯੋ ਦੇਸ਼ ਨਿਜ ਬੀਜ ਬਿਦੇਸ਼।*
*ਇਤਯਾਦਿਕ ਉਰ ਬਿਖੈ ਬਿਚਾਰੈਂ। ਹਾਥ ਸਾਥ ਸਭਿ ਕਾਜ ਸੁਧਾਰੈਂ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਫੇਰ ਸਤਿਗੁਰੂ ਜੀ ਨੇ ਜਦੋਂ ਖਾਲਸੇ ਵੱਲ ਗੋਹ ਨਾਲ ਤੱਕਿਆ ਤਾਂ ਸਾਰਿਆਂ ਦੀਆਂ ਅੱਖਾਂ ਵਿਚ ਅੰਸੂ ਭਰੇ ਦੇਖੇ।

*ਸਤਿਗੁਰ ਹੇਰਿ ਖਾਲਸੇ ਓਰੀ। ਜਿਨਹੁ ਦ੍ਰਿਗਨਿ ਤੇ ਆਂਸੂ ਛੋਰੀ॥*

ਮਹਾਰਾਜ ਜੀ ਦੇ ਇਹ ਬਚਨ ਕਰਦਿਆਂ ਕਰਾਉਂਦਿਆਂ ਸ਼ਾਮਾਂ ਪੈ ਗਈਆਂ। ਸਾਰਾ ਦਿਨ ਦੋਨੋਂ ਕਿਸਮ ਦਾ ਲੰਗਰ ਵਰਤਦਾ ਰਿਹਾ, ਸ਼ਬਦ ਦਾ ਲੰਗਰ ਗੁਰੂ ਜੀ ਨੇ ਆਪ ਸਿੱਖ ਸੰਗਤਾਂ ਨੂੰ ਵਰਤਾ ਕੇ ਸਭ ਦੀਆਂ ਰੂਹਾਂ ਨੂੰ ਤ੍ਰਿਪਤ ਕੀਤਾ। ਜਿਸਮਾਨੀ ਲੰਗਰ ਗੁਰੂ ਜੀ ਦੇ ਟਹਿਲ ਕਰਨ ਵਾਲੇ ਸੇਵਾਦਾਰ ਸਾਰਾ ਦਿਨ ਵਰਤਾਉਂਦੇ ਰਹੇ। ਲੰਗਰ ਤਾਂ ਭਾਵੇਂ ਗੁਰੂ ਘਰ ਵਿਚ ਹਮੇਸ਼ਾਂ ਹੀ ਵਰਤਦਾ ਹੈ, ਪਰ ਇਹ ਦੋ ਤਿੰਨ ਦਿਨ ਤਾਂ ਲੰਗਰ ਇਹੋ ਜਿਹਾ ਵਰਤਿਆ, ਜਿਸਨੂੰ ਵੇਖ ਕੇ ਕੁਮੇਰ ਭੰਡਾਰੀ ਵੀ ਸ਼ਰਮਸਾਰ ਹੁੰਦਾ ਸੀ। ਕਿਉਂਕਿ ਗੁਰੂ ਜੀ ਦਾ ਜੋਤੀ ਜੋਤ ਸਮਾਉਣਾ ਸੁਣ ਕੇ ਚਾਰੇ ਵਰਨ ਚਾਰੇ ਆਸ਼ਰਮਾਂ ਦੇ ਲੋਕ ਬ੍ਰਹਮਚਾਰੀ, ਗ੍ਰਿਹਸਤੀ, ਵਾਨਪ੍ਰਸਤੀ ਤੇ ਸੰਨਿਆਸੀ, ਬ੍ਰਾਹਮਣ, ਛਤਰੀ, ਵੈਸ਼, ਸੂਦਰ ਮਾਨੋਂ ਇਉਂ ਲੱਗਦਾ ਸੀ ਕਿ ਸਾਰਾ ਮੁਲਕ ਹੀ ਉਠ ਕੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਆ ਗਿਆ ਹੈ। ਇਤਨੀ ਭੀੜ ਹੋ ਗਈ ਕਿ ਸੰਭਾਲਣੀ ਵੀ ਮੁਸ਼ਕਿਲ ਹੋ ਗਈ ਸੀ। ਇਤਨੀ ਵੱਡੀ ਭੀੜ 'ਚ ਡੰਡ-ਰੌਲਾ ਇਸ ਕਰਕੇ ਨਹੀਂ ਸੀ, ਕਿਉਂਕਿ ਹਰ ਇਕ ਨੂੰ ਗੁਰੂ ਜੀ ਦੇ ਜਾਣ ਦਾ ਗ਼ਮ ਸੀ। ਇਸ ਲਈ ਸਾਰੇ ਲੋਕ ਗ਼ਮਗੀਨ ਹੁੰਦੇ ਸਹਿਮੇ-ਸਹਿਮੇ ਫਿਰਦੇ ਸੀ। ਇਸ ਵਾਤਾਵਰਣ ਨੂੰ ਸ਼ਬਦਾਂ ਦੇ ਘੇਰੇ ਵਿਚ ਲਿਆ ਕੇ ਨਾ ਤਾਂ ਕੋਈ ਲੇਖਣੀ ਲਿਖ ਸਕਦੀ ਹੈ ਤੇ ਨਾ ਹੀ ਕੋਈ ਵਿਆਖਿਆਕਾਰ ਵਿਆਖਿਆ ਕਰ ਸਕਦਾ ਹੈ। ਇਹ ਤਾਂ ਠਾਠਾਂ ਮਾਰਦੇ ਸਮੁੰਦਰ 'ਚੋਂ ਇਕ ਚੂਲੀ ਭਰ ਪਾਣੀ ਲੈ ਕੇ ਪਿਆਸ ਬੁਝਾਉਣ ਦਾ ਯਤਨ ਕੀਤਾ ਗਿਆ ਹੈ ਤੇ ਹੁਣ ਸਤਿਗੁਰੂ ਜੀ ਨੇ ਆਪਣੇ ਖ਼ਾਲਸੇ ਨੂੰ ਇਹ ਵਰ ਦਿੱਤਾ ਕਿ ਸਿੰਘੋ ! ਤੁਸੀਂ ਗ਼ਮ ਕਿਉਂ ਕਰਦੇ ਹੋ। ਮੈਂ ਜਾ ਕੇ ਵੀ ਤੁਹਾਡੇ ਵਿਚੋਂ ਨਹੀਂ ਜਾਵਾਂਗਾ। ਸਰੀਰ ਦੇ ਚਲੇ ਜਾਣ ਨੂੰ ਤੁਸੀਂ ਜਾਣਾ ਕਿਉਂ ਮੰਨਦੇ ਹੋ। ਸਰੀਰ ਉਹਲੇ ਕਰਕੇ ਮੇਰੀ ਆਤਮਾ ਹਮੇਸ਼ਾ ਤੁਹਾਡੇ ਵਿਚ ਮਿਲੀ ਰਹੇਗੀ। ਮੇਰੀ ਤੇ ਖਾਲਸੇ ਦੀ ਸਾਂਝ ਓਤ ਪੋਤ ਦੀ ਤਰ੍ਹਾਂ ਸਦੀਵ ਰਹੇਗੀ। ਇਹ ਕਹਿ ਕੇ ਆਪ ਜੀ ਨੇ ਵਰ ਦਿੱਤਾ ਕਿ ਜਿੱਥੇ ਪੰਜ ਸਿੰਘ ਰਹਿਤ ਦੇ ਧਾਰਨੀ ਬਾਣੀ ਪੜ੍ਹਨ ਵਾਲੇ ਰਲ ਕੇ ਅਰਦਾਸ ਕਰਨਗੇ ਮੈਂ ਉਹਨਾਂ ਦੇ ਵਿਚਕਾਰ ਹੋ ਕੇ ਮਨ ਦੀਆਂ ਕਾਮਨਾਵਾਂ ਪੂਰੀਆਂ ਕਰਾਂਗਾ।

*ਸਿੰਘ ਸੁ ਰਹਤ ਪੰਚ ਜਹਿਂ ਮਿਲੇ। ਮਮ ਸਰੂਪ ਸੋ ਦੇਖਹ ਭਲੇ।*
*ਭੋਜਨ ਛਾਦਨ ਜੋ ਤਿਨ ਦੇਇ। ਮੋਕਹੁ ਪਹੁਚਾਵਤਿ ਸਿਖ ਸੇਇ॥ ੧੨॥*
*ਮਨਹੁ ਕਾਮਨਾ ਤਿਨ ਤੇ ਪ੍ਰਾਪਤਿ। ਸਰਧਾ ਧਰੇ ਚਿੰਤ ਦੁਖ ਖਾਪਤਿ।*
*ਸਿਖ ਪੰਚਨ ਮਹਿਂ ਮੇਰੋ ਬਾਸਾ। ਪੂਰਨ ਕਰੌਂ ਧਰਹਿਂ ਜੇ ਆਸਾ॥ ੧੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਫੇਰ ਮਹਾਰਾਜ ਜੀ ਨੇ ਸੂਰਬੀਰਤਾ 'ਚ ਪ੍ਰਪੱਕ ਕਰਨ ਵਾਲਾ ਉਪਦੇਸ਼ ਦ੍ਰਿੜ੍ਹ ਕਰਾਉਂਦਿਆਂ ਇਉਂ ਬਚਨ ਕੀਤੇ ਕਿ ਜਿਹੜੇ ਸਿੱਖ ਜੰਗ 'ਜ ਸਕਾਮ ਸਨਮੁਖ ਜੂਝਣਗੇ ਤੇ ਜੂਝ ਕੇ ਆਪਣੇ ਪ੍ਰਾਣ ਤਿਆਗਣਗੇ, ਉਹ ਪ੍ਰਲੋਕ ਦੇ ਸਾਰੇ ਸੁੱਖਾਂ ਦੇ ਭੋਗ, ਭੋਗ ਕੇ ਫੇਰ ਬ੍ਰਹਮ ਸਰੂਪ ਵਿਚ ਲੀਨ ਹੋਣਗੇ।

ਜਿਹੜੇ ਨਿਸ਼ਕਾਮ ਸਨਮੁਖ ਜੂਝ ਕੇ ਸ਼ਹੀਦ ਹੋਣਗੇ, ਉਹ ਪ੍ਰਾਣ ਤਿਆਗ ਕੇ ਉਸੇ ਦਿਨ ਸੱਚਖੰਡ ਦੇ ਅਧਿਕਾਰੀ ਬਣਨਗੇ। ਜਿੱਥੇ ਸੁੱਖਾਂ ਦੇ ਸਮੁੰਦਰ, ਬ੍ਰਹਮ ਦੇ ਵਿਚ ਦੁਖ ਕਲੇਸ਼ ਕਿਤੇ ਨਾਂ ਮਾਤਰ ਵੀ ਨਹੀਂ। ਜਿਥੇ ਕਾਲ ਜਾਲ ਦਾ ਕਦੇ ਸੰਤਾਪ ਨਹੀਂ ਹੈ। ਸਦਾ ਇਕ ਰਸ ਅਵਸਥਾ ਬਣੀ ਰਹਿੰਦੀ ਹੈ, ਮਹਾਂ ਪਰਲੋ ਦੇ ਸਮੇਂ ਬ੍ਰਹਮ ਵਿਚ ਲੀਨਤਾ ਪ੍ਰਾਪਤ ਹੋ ਜਾਂਦੀ ਹੈ।

*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*

(ਸੁਖਮਨੀ ਸਾਹਿਬ, ਅੰਗ ੨੭੮)

ਇਹ ਦਰਜਾ ਕੇਵਲ ਪੂਰਨ ਮਹਾਂਪੁਰਸ਼ਾਂ ਨੂੰ ਪ੍ਰਾਪਤ ਹੁੰਦਾ ਹੈ ਜਾਂ ਗੁਰੂ ਦੇ ਸਿੱਖਾਂ ਨੂੰ ਪ੍ਰਾਪਤ ਹੁੰਦਾ ਹੈ। ਇਹ ਕਹਿ ਕੇ ਸਤਿਗੁਰੂ ਜੀ ਨੇ ਸਭ ਨੂੰ ਵਰਜਿਆ ਹੈ ਕਿ ਗੁਰਮਤਿ ਦੇ ਵਿਚ ਰੋਣਾ ਵਿਵਰਜਿਤ ਕੀਤਾ ਹੈ।

*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*

(ਰਾਮਕਲੀ ਸਦੁ, ਅੰਗ ੯੨੩)

ਇਹ ਤੁਕਾਂ ਪੜ੍ਹ ਕੇ ਸਭ ਨੂੰ ਭਾਣਾ ਮੰਨਣ 'ਚ ਦ੍ਰਿੜ੍ਹ ਕੀਤਾ। ਬਾਕੀ ਜੋ ਭਰਮ ਜਾਲ ਦੀਆਂ ਰੀਤਾਂ ਜੋ ਬਹੁਤ ਸਾਰੇ ਭਰਮੀ ਲੋਕਾਂ ਨੇ ਪਿੰਡ-ਪੱਤਲ ਦੀਵਾ ਆਦਿ ਦੀਆਂ ਪਾਈਆਂ ਹਨ, ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਖੰਡਨ ਕੀਤਾ ਹੈ।

*ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥*

ਇਕ ਪਰਮੇਸ਼ਰ ਵਾਹਿਗੁਰੂ ਦਾ ਨਾਮ ਹੀ ਮੇਰਾ ਦੀਵਾ ਹੈ। ਅਤੇ ਸੰਸਾਰ ਦੇ ਵਿਚ ਜਨਮ-ਮਰਨ ਦਾ ਜੋ ਸੰਤਾਪ ਹੈ, ਏਹੀ ਉਸ ਦੀਵੇ ਦੇ ਵਿਚ ਤੇਲ ਹੈ।

*ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥ ੧॥*

ਜਿਸ ਵੇਲੇ ਉਸ ਨਾਮ ਰੂਪ ਦੀਵੇ ਨੇ ਪ੍ਰਕਾਸ਼ ਕੀਤਾ ਤਾਂ ਜਨਮ ਮਰਨ ਦਾ ਜੋ ਦੁੱਖ ਰੂਪੀ ਤੇਲ ਸੀ ਉਹ ਸੋਖਿਆ = ਸੁਕ ਗਿਆ ਅਤੇ ਜਮਾਂ ਨਾਲ ਜਿਹੜਾ ਮੇਲ ਹੋਣਾ ਸੀ ਉਹ ਵੀ ਚੂਕਾ-ਮਿਟ ਗਿਆ ਹੈ।

*ਲੋਕਾ ਮਤ ਕੋ ਫਕੜਿ ਪਾਇ॥*

*ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥ ੧॥ ਰਹਾਉ॥*

ਹੇ, ਲੋਕੋ ! ਸਾਨੂੰ ਮਤਾਂ ਕੋਈ ਫਕੜਿ=ਖ਼ਰਾਬ ਜਾਂ ਮਾੜੇ ਕਰਮਾਂ ਵਿਚ ਪਾਵੇ।

ਅਥਵਾ - ਹੇ ਲੋਕੋ ! ਨਿਕੰਮੇ ਭਰਮਾਂ ਦੇ ਵਿਚ ਨਾ ਪਵੋ। ਜਿਵੇਂ ਲਖ ਮੜਿਆ = ਮੁਰਦਿਆਂ

ਅਥਵਾ - ਲੱਕੜੀਆਂ ਨੂੰ ਇਕੱਠਾ ਕਰਕੇ ਜੇਕਰ ਉਹਨਾਂ ਦੇ ਵਿਚ ਇਕ ਰਤੀ ਭਰ ਵੀ ਅਗਨੀ ਲਗਾ ਦੇਈਏ ਤਾਂ ਉਹ ਸਭ ਭਸਮ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਇਕ ਨਾਮ ਰੂਪ ਅਗਨੀ ਦੇ ਨਾਲ ਜਨਮਾਂ-ਜਨਮਾਂਤਰਾਂ ਦੇ ਸਾਰੇ ਪਾਪ ਭਸਮ ਹੋ ਜਾਂਦੇ ਹਨ।

*ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥*

ਕੇਸਉ = ਕੇਸਓ ਦਾ ਨਾਮ ਉਚਾਰਨਾ ਹੀ ਅਸੀਂ ਪਿਤਾ ਜੀ ਦੇ ਨਮਿੱਤ ਪਿੰਡ ਭਰਾਏ ਹਨ। ਸਚ ਨਾਮ ਜਪਣਾ ਇਹ ਪੱਤਲਾਂ ਦਿੱਤੀਆਂ ਹਨ। ਕਰਤਾਰੁ=ਕਰਤਾਰ ਉਚਾਰਨ ਦੀ ਅਸੀਂ ਕਿਰਿਆ ਕੀਤੀ ਹੈ।

*ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥ ੨॥*

ਐਥੇ = ਇਸ ਲੋਕ ਵਿਚ ਤੇ ਓਥੈ = ਪ੍ਰਲੋਕ ਦੇ ਵਿਚ ਤੇ ਅੱਗੇ ਪਿੱਛੇ ਇਹ ਨਾਮ ਹੀ ਮੇਰਾ ਆਧਾਰੁ=ਆਸਰਾ ਰੂਪ ਹੈ।

*ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥*

ਪਰਮੇਸ਼ਰ ਦੀ ਸਿਫਤਿ ਸਲਾਹ ਹੀ ਗੰਗਾ ਤੇ ਬਨਾਰਸਿ=ਕਾਸ਼ੀ ਹੈ। ਇਸ ਦੇ ਵਿਚ ਹੀ ਸਾਡਾ ਆਤਮ ਰਾਉ=ਜੀਵ ਇਸ਼ਨਾਨ ਕਰਦਾ ਹੈ।

*ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥ ੩॥*

ਇਸ ਪ੍ਰਕਾਰ ਸੱਚਾ ਨਾਵਣ ਤਦ ਹੁੰਦਾ ਹੈ ਜਦੋਂ ਅਹਿਨਿਸ = ਦਿਨ ਰਾਤ ਪ੍ਰਮਾਤਮਾ ਦੇ ਭਾਉ=ਪ੍ਰੇਮ ਨਾਮ ਵਿਚ ਲੱਗਾ ਰਹੇ।

*ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣ ਵਟਿ ਪਿੰਡੁ ਖਾਇ॥*

ਇਕ ਤਾਂ ਲੋਕੀ=ਪਿੱਤਰਾਂ ਦੇ ਨਮਿੱਤ ਪਿੰਡ ਭਰਾਂਦੇ ਹਨ ਅਤੇ ਕਈ ਛਮਿਛਰੀ=ਦੇਵਤਿਆਂ ਦੇ ਨਮਿੱਤ ਪਿੰਡ ਭਰਾਂਦੇ ਹਨ। ਅਥਵਾ - ਇਕ ਤਾਂ ਲੋਕੀ ਖੀਰ, ਪੂੜੀ, ਲੱਡੂ ਆਦਿ ਦੇ ਕੇ ਕੁਝ ਛਮਿਛਰੀ=ਰੇਤੇ ਦੇ ਪਿੰਡ ਭਰਾਂਦੇ ਹਨ ਭਾਵ ਜਵਾਂ ਦੇ ਆਟੇ ਦੇ ਪਿੰਡ ਭਰਾਂਦੇ ਹਨ ਅਤੇ ਬ੍ਰਾਹਮਣ ਲੋਕ ਪਿੰਡ ਭਰਨ ਤੋਂ ਪਹਿਲਾਂ ਚੁਕਾਵਾ ਚੁਕਾ ਲੈਂਦੇ ਹਨ ਕਿ ਅਸੀਂ ਇਤਨਾ ਲੈਣਾ ਹੈ। ਭਾਵ ਉਹਨਾਂ ਪਿੰਡਾਂ ਦਾ ਮੁੱਲ ਵੱਟ ਕੇ ਖਾਂਦੇ ਹਨ।

*ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥ ੪॥ ੨॥ ੩੨॥*

(ਆਸ ਮ: ੧, ੩੫੮)

ਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਤੱਖ ਪਿੰਡ ਭਰਾਏ ਹੋਏ ਖ਼ਾਲੀ ਹੋ ਜਾਂਦੇ ਹਨ। ਜੋ ਅਸੀਂ ਪਿਤਾ ਦੇ ਨਮਿੱਤ ਜੇ ਪ੍ਰਮਾਤਮਾ ਦਾ ਨਾਮ ਜਪੀਏ ਤਾਂ ਉਸ ਪ੍ਰਮਾਤਮਾ ਦੀ ਐਸੀ ਬਖ਼ਸ਼ਿਸ਼ ਹੁੰਦੀ ਹੈ ਕਿ ਉਹ ਪਿੰਡ ਨਿਖੂਟਸਿ ਨਾਹਿ=ਮੁਕਦਾ ਨਹੀਂ ਹੈ।

ਵੱਡੇ ਗੁਰੂਆਂ ਦੀ ਚਲਾਈ ਹੋਈ ਰੀਤ ਅਨੁਸਾਰ ਕਥਾ ਕੀਰਤਨ ਕਰਨਾ ਗੁਰੂ ਘਰ ਵਿਚ ਪ੍ਰਧਾਨ ਕਰਮ ਹੈ :

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*
*ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥*

(ਰਾਮਕਲੀ ਸਦੁ, ਅੰਗ ੯੨੩)

ਫੇਰ ਗੁਰੂ ਜੀ ਨੇ ਇਹ ਹੁਕਮ ਕੀਤਾ ਕਿ ਅੱਗੇ ਵਾਸਤੇ ਇਹ ਰੀਤ ਸਮਝਣੀ। ਜਿੱਥੇ ਵੀ ਕਿਸੇ ਸਿੱਖ ਦਾ ਸਸਕਾਰ ਹੋਵੇ, ਕਿਸੇ ਵਿਸ਼ੇਸ਼ ਨਦੀ 'ਚ ਉਸ ਦੀਆਂ ਅਸਥੀਆਂ ਪਾਉਣ ਦਾ ਭਰਮ ਨਹੀਂ ਕਰਨਾ। ਉਸਦੀ ਰਾਖ ਨੂੰ ਦੋ ਤਰ੍ਹਾਂ ਕਰਕੇ ਸੰਭਾਲਣਾ ਜਾਂ ਤਾਂ ਟੋਆ ਪੁੱਟ ਕੇ ਧਰਤੀ ਦੇ ਵਿਚ ਦੱਬ ਦੇਣੀ ਜਾਂ ਫਿਰ ਕੋਈ ਨੇੜੇ ਚਲ ਰਹੀ ਨਦੀ ਦੇ ਵਿੱਚ ਜਲ ਪ੍ਰਵਾਹ ਕਰ ਦੇਣਾ। ਕੋਈ ਵਿਸ਼ੇਸ਼ ਪਾਣੀ ਦੁਆਰਾ ਗਤੀ ਦਾ ਭਰਮ ਨਹੀਂ ਕਰਨਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਅਤੇ ਕਰਾਉਣਾ। ਬਿਹੰਗਮਾਂ ਸਿੰਘਾਂ, ਸਾਧਾਂ ਨੂੰ ਅੰਨ ਬਸਤਰ ਮਾਇਆ ਨਾਲ ਸਨਮਾਨਿਤ ਕਰਨਾ। ਗੁਰਸਿੱਖਾਂ ਨੇ ਸੋਗ ਸਿਆਪੇ ਆਦਿ ਦੇ ਦਿਖਾਵੇ ਵਾਲੇ ਕਰਮ ਨਹੀਂ ਕਰਨੇ ਅਤੇ ਸਾਡੇ ਸਰੀਰ ਦੇ ਓਹਲੇ ਹੋਣ ਤੋਂ ਬਾਅਦ ਸਾਡਾ ਅੰਗੀਠਾ ਫੋਲਣਾ ਨਹੀਂ। ਸਭ ਕੁਝ ਗੁਰਮਤਿ ਦੇ ਵਿਚ ਰਹਿ ਕੇ ਕਰਨਾ। ਇਸ ਰਾਖ ਨੂੰ ਜਾਂ ਤਾਂ ਜਲ ਪ੍ਰਵਾਹ ਕਰ ਦੇਣਾ ਜਾਂ ਟੋਆ ਪੁੱਟ ਕੇ ਧਰਤੀ 'ਚ ਦੱਬ ਦੇਣਾ, ਮੇਰਾ ਖਾਲਸਾ ਅਕਾਲ ਦਾ ਪੁਜਾਰੀ ਹੈ, ਭੁੱਲ ਕੇ ਵੀ ਇੱਟਾਂ ਨੂੰ ਮੱਥਾ ਨਹੀਂ ਟੇਕਣਾ ਤੇ ਜਾਣ-ਬੁੱਝ ਕੇ ਸਮਾਧ ਤਾਂ ਬਣਾਉਣੀ ਹੀ ਕੀ ਹੈ।

*ਗੋਰ ਮੜੀ ਦੇਵਲ ਜੋ ਮਾਨਹਿ, ਪਰ ਪੰਥਨ ਕੋ ਊਚ ਬਖਾਨਹਿ।*

*ਸੋ ਸਾਕਤ ਗੁਰ ਕਾ ਸਿੱਖ ਨਾਹੀ, ਫਾਸ ਪਰਯੋ ਜਮਕੰਕਰ ਫਾਹੀ।*

(ਰਹਿਤਨਾਮਾ)

ਇਹ ਬਚਨ ਸਤਿਗੁਰੂ ਜੀ ਨੇ ਬੜੀ ਤਾੜਨਾ ਨਾਲ ਕਹੇ ਕਿ ਖਾਲਸਾ ਜੀ, ਜੇ ਕਿਸੇ ਨੇ ਸਾਡੀ ਸਮਾਧ ਬਣਾਈ ਤਾਂ ਉਸਦੀ ਵੰਸ਼ ਮਾਰੀ ਜਾਵੇਗੀ, ਵੰਸ਼ ਨਹੀਂ ਰਹੇਗੀ। ਗੁਰੂ ਜੀ ਨੇ ਕਿਹਾ ਸਾਡੇ ਪਿਛੋਂ ਜੋ ਵੀ ਮਾਇਆ ਆਵੇ ਉਸਦਾ ਲੰਗਰ ਚਲਾਉਂਦੇ ਰਹਿਣਾ ਤਾਂ ਭਾ: ਸੰਤੋਖ ਸਿੰਘ ਲਾਂਗਰੀ ਨੇ ਬੇਨਤੀ ਕੀਤੀ- ਮਹਾਰਾਜ ! ਇਸ ਦੇਸ਼ 'ਚ ਤਾਂ ਸਿੱਖੀ ਹੀ ਨਹੀਂ ਹੈ, ਮਾਇਆ ਕਿਥੋਂ ਆਵੇਗੀ ? ਤਾਂ ਗੁਰੂ ਜੀ ਨੇ ਭਵਿਸ਼ ਬਚਨ ਉਚਾਰਨ ਕਰਦੇ ਹੋਏ ਕਿ ਧਨ ਦੀ ਕਾਈ ਕਮੀ ਨਹੀਂ ਰਹੇਗੀ। ਭਾ: ਸੰਤੋਖ ਸਿੰਘ, ਤੂੰ ਚਿੰਤਾ ਨਾ ਕਰ, ਦੇਗ ਅਤੁੱਟ ਚੱਲੇਗੀ। ਸਾਡੇ ਪਿੱਛੋਂ ਕੋਈ ਅਜਿਹਾ ਸਿੱਖ ਆਵੇਗਾ ਜੋ ਸੇਵਾ ਕਰਕੇ ਜਸ ਲਵੇਗਾ। ਗੁਰੂ ਜੀ ਨੇ ਆਪਣੇ ਸਰੀਰ ਤਿਆਗਣ ਤੋਂ ਕਈ ਦਿਨ ਪਹਿਲਾਂ ਇਹ ਬਚਨ ਕਰ ਦਿੱਤੇ ਸਨ। ਜਦੋਂ ਤੋਪੇ ਖੁੱਲ੍ਹੇ ਤਾਂ ਸਿੰਘ ਭੈ-ਭੀਤ ਹੋਏ ਸਨ। ਗੁਰੂ ਜੀ ਨੇ ਕਿਹਾ ਸੀ ਸਿੰਘੋ, ਅਸੀਂ ਕੱਤਕ ਸੁਦੀ ਪੰਚਮੀ ਤੱਕ ਸਰੀਰ ਰੱਖਾਂਗੇ।

*ਕਿਤਿਕ ਦਿਵਸ ਸੁਧਿ ਪ੍ਰਥਮ ਸੁਨਾਈ। ਕਰੈਂ ਪ੍ਰਲੋਕ ਗਮਨ ਗਤਿ ਦਾਈਂ।*
*ਔਧ ਪੰਚਮੀ ਤਿਥਿ ਲੌ ਆਜ। ਕਰਯੋ ਸਕੇਲਨ ਸਕਲ ਸਮਾਜ॥ ੫॥*

(ਐਨ ੨, ਅੰਸੂ ੨੨)

ਇਸ ਲਈ ਲੋਕੀਂ ਦੌੜ-ਦੌੜ ਕੇ ਆ ਰਹੇ ਹਨ ਤੇ ਇਉਂ ਕਹਿ ਰਹੇ ਹਨ ਕਿ ਜਲਦੀ ਪਹੁੰਚੋ ਗੁਰੂ ਜੀ ਦੇ ਦਰਸ਼ਨ ਕਰਨ, ਸੋਢੀ ਸਿਰਮੌਰ ਨੇ ਆਪਣਾ ਸਰੀਰ ਓਹਲੇ ਕਰ ਲੈਣਾ ਹੈ। ਇਹ ਸਮਾਂ ਬੜਾ ਦੁਰਲੱਭ ਹੈ ਪਵਿੱਤਰ ਦਰਸ਼ਨ ਕਰਨ ਦਾ, ਜਿਹਨਾਂ ਦੇ ਦਰਸ਼ਨ ਕਰਨ 'ਤੇ ਚਾਰੇ ਪਦਾਰਥ ਮਿਲਦੇ ਹਨ।

*ਦੌਰਿ ਦੌਰਿ ਪਹੁਚਹੁ ਤਿਨ ਪੌਰ। ਦਰਸਹੁ ਅਬਿ ਸੋਢੀ ਸਿਰਮੌਰ।*
*ਦੁਰਲਭ ਹੈ ਜਿਨ ਦਰਸ਼ਨ ਪਾਵਨ। ਪਰਸੇ ਚਤੁਰ ਪਦਾਰਥ ਪਾਵਨ॥ ੬॥*

ਇਉਂ ਸਾਰੀਆਂ ਸੰਗਤਾਂ ਨੂੰ ਬੜੀ ਸਾਵਧਾਨੀ ਨਾਲ ਪਹਿਰੇ ਲਾ ਕੇ ਕਿ ਕੋਈ ਵੀ ਪ੍ਰੇਮੀ ਮੱਥਾ ਟੇਕਣ ਤੋਂ ਵਾਂਝਾ ਨਾ ਰਹਿ ਜਾਵੇ। ਸਾਰਾ-ਸਾਰਾ ਦਿਨ ਦਰਸ਼ਨ ਕਰਨ ਦਾ ਸਿਲਸਿਲਾ ਜਾਰੀ ਰਿਹਾ। ਪਰ ਜਦੋਂ ਸਮਾਂ ਤਨ ਅਲੋਪ ਕਰਨ ਦਾ ਨੇੜੇ ਆ ਗਿਆ ਤਾਂ ਖਾਲਸੇ ਪ੍ਰਤੀ ਬਚਨ ਕੀਤਾ ਕਿ ਮੈਨੂੰ ਆਪ ਤੋਂ ਕਦੇ ਵੱਖਰਾ ਨਹੀਂ ਮੰਨਣਾ। ਹਮੇਸ਼ਾਂ ਆਪਣਾ ਸਹਾਇਕ ਜਾਨਣਾ, ਨਿੱਤ ਪ੍ਰਤੀ ਗੁਰਬਾਣੀ ਦਾ ਅਭਿਆਸ ਅਤੇ ਸ਼ਸਤਰਾਂ ਦਾ ਅਭਿਆਸ ਜਿਸਦੇ ਨਾਲ ਅੰਤਰੀਵ ਤੇ ਬਾਹਝ ਦੁਸ਼ਮਣਾਂ ਨੂੰ ਮਾਰਨ ਦੇ ਸਮਰੱਥ ਬਣੇ ਰਹਿਣਾ, ਦਸੇ ਗੁਰੂ ਸਾਹਿਬਾਨਾਂ ਵਿਚ ਜੋ ਰੱਬੀ ਜੋਤ ਨੇ ਕਰਤਵ ਕੀਤੇ ਹਨ, ਉਹ ਇਤਿਹਾਸ ਸਰਵਣ ਕਰਦੇ ਰਹਿਣਾ। ਜੋ ਗੁਰਮਤਿ 'ਚ ਪ੍ਰਪੱਕ ਕਰੇਗਾ, ਉਸਦੀ ਅੰਤ ਕਲਿਆਣ ਹੋਵੇਗੀ। ਪੜ੍ਹਨ ਸੁਣਨ ਵਾਲਿਆਂ ਨੂੰ ਲੋਕ ਪਰਲੋਕ ਦੇ ਸੁੱਖ ਮਿਲਣਗੇ।

*ਅੰਗ ਸੰਗ ਮੁਝਕੋ ਨਿਤ ਜਾਨਹੁ। ਸਦਾ ਸਹਾਇਕ ਅਪਨੋਂ ਮਾਨਹੁ।*
*ਨਿਤ ਪ੍ਰਤਿ ਗੁਰਬਾਣੀ ਅੱਭਯਾਸਹੁ। ਕੈ ਸ਼ਸਤ੍ਰਨਿ ਸਨ ਸੱਤ੍ਰ ਬਿਨਾਸਹੁ॥ ੧੮॥*
*ਦਸਹੁੰ ਗੁਰਨਿ ਜਿਮ ਕਰੇ ਬਿਲਾਸਾ। ਸੁਨਹੁੰ ਪ੍ਰੇਮ ਧਰਿ ਸਭਿ ਇਤਿਹਾਸਾ।*
*ਅਭਿਮਤਿ ਦੇਤਿ ਸਹਤ ਕੱਲਯਾਨ। ਸੁਖ ਪ੍ਰਾਪਤਿ ਪਾਠਕ ਸ਼੍ਰੋਤਾਨਿ॥ ੧੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸ਼ੂ ੨੩)

ਇਸ ਤੋਂ ਬਾਅਦ ਗੁਰੂ ਜੀ ਨੇ ਖਾਲਸੇ ਨੂੰ ਆਪਣਾ ਰੂਪ ਹੋਣ ਦਾ ਜੋ ਚਮਕੌਰ ਦੀ ਗੜ੍ਹੀ ਵਿਚ ਜਿਗ੍ਹਾ ਕਲਗੀ ਦੇ ਕੇ ਪ੍ਰਕਰਮਾ ਕੀਤੀਆਂ ਸਨ, ਉਸ ਗੱਲ ਨੂੰ ਸਿਮ੍ਰਤੀ 'ਚ ਲੈ ਕੇ ਉਸ ਗੱਲ ਨੂੰ ਦੁਹਰਾ ਰਹੇ ਹਨ :

*ਗੁਰੂ ਖਾਲਸਾ ਖਾਲਸਾ ਗੁਰੂ। ਅਬਿ ਤੇ ਹੁਇ ਐਸੀ ਬਿਧਿ ਸ਼ੁਰੂ।*
*ਅਪਨੀ ਜੋਤਿ ਖਾਲਸੇ ਬਿਖੈ। ਹਮ ਨੇ ਧਰੀ ਸਕਲ ਜਗ ਬਿਖੈ॥ ੨੦॥*

ਇਹ ਕਹਿ ਕੇ ਸਭ ਦਾ ਸ਼ੋਕ ਨਿਵਾਰਨ ਕੀਤਾ ਤੇ ਆਪ ਜੀ ਦਾ ਸੁੰਦਰ ਦਾੜ੍ਹਾ ਜੋ ਧੁਨੀ ਤੱਕ ਸੁਭਾਇਮਾਨ ਹੋ ਰਿਹਾ ਸੀ ਅਤੇ ਉਪਰ ਤੋਂ ਇਕ ਹੇਠਾਂ ਤੋਂ ਦੋ ਹਿੱਸਿਆਂ 'ਚ ਹੋ ਕੇ ਬੜਾ ਸ਼ੋਭਾ ਦੇ ਰਿਹਾ ਸੀ, ਆਪਣੇ ਦਾੜ੍ਹੇ 'ਤੇ ਹੱਥ ਫੇਰ ਕੇ ਉਸਨੂੰ ਸਵਾਰਿਆ। ਕੋਈ-ਕੋਈ ਦਾੜ੍ਹੇ ਵਿਚ ਚਿੱਟਾ ਕੇਸ ਨਜ਼ਰ ਆ ਰਿਹਾ ਸੀ। ਦੋਵੇਂ ਮੁਸ਼ਹਿਰਿਆਂ 'ਤੇ ਹੱਥ ਫੇਰਿਆ। ਇਹ ਬਚਨ ਕਰਦਿਆਂ ਕਰਾਉਂਦਿਆਂ ਨੂੰ ਅੱਧੀ ਰਾਤ ਬਤੀਤ ਹੋਈ ਲਿਖੀ ਹੈ।

*ਇਮ ਬੈਠੇ ਸਤਿਗੁਰੂ ਅਨੰਦਤਿ। ਬਾਰਿ ਬਾਰਿ ਦਰਸਤਿ ਸਿੱਖ ਬੰਦਤਿ।*
*ਕਹਤਿ ਸੁਨਤਿ ਸਭਿ ਆਧੀ ਰਾਤਿ। ਬੀਤ ਗਈ ਬੈਠੇ ਚਿਤ ਸ਼ਾਂਤਿ॥ ੨੩॥*
*ਲਖਿ ਬਿਕੁੰਠ ਸਤਿਗੁਰ ਆਗਵਨੂ। ਸੁਰ ਗਨ ਆਏ ਤਜਿ ਕਰਿ ਭਵਨੂ।*
*ਪਾਵਕ, ਮਘਵਾ, ਬਰਨ, ਧਨੇਸ਼ੂ। ਮੂਰਤ ਧਰੀ ਨਿਸ਼ੇਸ਼ ਦਿਨੇਸ਼ੂ॥ ੨੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸ਼ੂ ੨੩)

ਤੇ ਉਧਰ ਹੁਣ ਸਤਿਗੁਰੂ ਜੀ ਦਾ ਬੈਕੁੰਠ ਆਉਣਾ ਸੁਣ ਕੇ ਸਾਰੇ ਦੇਵਤਿਆਂ ਨੇ ਤਿਆਰੀਆਂ ਕਰ ਲਈਆਂ। ਆਪਣੇ-ਆਪਣੇ ਦੇਵ ਪੁਰੀ ਦੇ ਟਿਕਾਣੇ ਛੱਡਕੇ ਮਨੁੱਖੀ ਜਾਮੇ ਵਿਚ ਨਾਂਦੇੜ ਪਹੁੰਚ ਗਏ। ਬਰਮਾ, ਸ਼ਿਵਜੀ, ਇੰਦਰ, ਅਗਨ ਦੇਵਤਾ, ਵਰੁਣ ਦੇਵਤਾ, ਪਉਣ ਦੇਵਤਾ, ਕੁਬੇਰ ਭੰਡਾਰੀ, ਚੰਦਰਮਾ ਤੇ ਸੂਰਜ, ਅੱਠੇ ਬਸੂ, ਅਸ਼ਵਨੀ ਕੁਮਾਰ, ਇਹ ਸਾਰੇ ਗੁਰੂ ਜੀ ਦਾ ਸਨਮਾਨ ਕਰਨ ਲਈ ਪਹੁੰਚੇ। ਨਾਰਦ, ਸਾਰਦ, ਗੋਰਖ ਆਦਿ ਕੁਝ ਦੇਵਤੇ ਆਕਾਸ਼ ਵਿਚ ਸਥਿਰ ਹੋਏ ਖੜੇ ਹਨ। ਸਿਧ, ਪੀਰ, ਦੇਵ ਪੁਰੀ ਦੇ ਗੰਧਰਬ ਕੇਂਦਰ, ਜੱਛ, ਅੱਪਛਰਾਂ, ਇਹ ਸਾਰੇ ਉਤਸਵ ਦੇ ਸਹਿਤ ਜੈ-ਜੈ ਕਾਰਾਂ ਕਰਦੇ ਹਨ। ਜਿਵੇਂ ਭਗਵਾਨ ਕ੍ਰਿਸ਼ਨ ਜੀ ਦੇ ਸਰੀਰ ਤਯਾਗਣ ਵੇਲੇ ਚਾਰੇ ਵੇਦ ਆਏ ਸਨ, ਉਸੇ ਤਰ੍ਹਾਂ ਗੁਰੂ ਜੀ ਦੇ ਸਰੀਰ ਤਿਆਗਣ ਵੇਲੇ ਪਹੁੰਚੇ।

*ਬਹੁ ਉਤਸਵ ਕੋ ਧਾਰਤਿ ਸਾਰੇ। ਜੈ ਜੈ ਸ੍ਰੀ ਗੁਰਦੇਵ ਉਚਾਰੇ।*
*ਚਾਰਹੁ ਵੇਦ ਰੂਪ ਧਰਿ ਆਏ। ਜਥਾ ਕ੍ਰਿਸ਼ਨ ਕੇ ਪਾਸ ਸਿਧਾਏ॥ ੨੮॥*

ਉਸ ਤੋਂ ਬਾਅਦ ਫੇਰ ਜਦੋਂ ਸਾਰੀ ਸਮੱਗਰੀ ਤਿਆਰ-ਬਰ-ਤਿਆਰ ਹੋ ਗਈ ਤਾਂ ਆਕਾਸ਼ ਵਿਚ ਸਹਿਤ ਪ੍ਰਕਾਸ਼ ਦੇ ਖ਼ੁਸ਼ੀ ਦਾ ਡੰਡ ਰੌਲਾ ਪੈਂਦਾ ਸੁਣਿਆ। ਫੇਰ ਸਤਿਗੁਰੂ ਜੀ ਨੇ ਪੰਜ ਦੋਹਰੇ ਉਚਾਰਨ ਕੀਤੇ, ਜਿਨ੍ਹਾਂ ਦਾ ਜ਼ਿਕਰ ਗੁਰਤਾ ਗੱਦੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਆਵੇਗਾ।

ਉਪਰੰਤ ਜਪੁਜੀ ਦਾ ਪਾਠ ਕੀਤਾ ਤੇ ਫੇਰ ਪ੍ਰਿਥਮ ਭਗਉਤੀ ਵਾਲੀ ਪਉੜੀ ਹੱਥ 'ਚ ਕਮਾਨ ਤੇ ਤੇਗ ਫੜਕੇ ਅਰਦਾਸ ਰੂਪ 'ਚ ਪੜ੍ਹੀ। ਜਦੋਂ ਅਰਦਾਸ ਸੰਪੂਰਨ ਕੀਤੀ ਫਿਰ ਕਮਰਕਸਾ ਕੀਤਾ। ਇਕ ਛੋਟੀ ਕ੍ਰਿਪਾਨ ਦਸਤਾਰ ਵਿਚ ਸੁਭਾਇਮਾਨ ਕੀਤੀ ਹੋਈ ਸੀ ਤੇ ਹੱਥ ਦੇ ਵਿਚ ਬੰਦੂਕ ਉਠਾਈ। ਜਦੋਂ ਕਮਰਕਸਾ ਸੰਪੂਰਨ ਕਰਕੇ ਜਾਣ ਦੀ ਤਿਆਰੀ ਕਰ ਲਈ ਤਾਂ ਉਸ ਵੇਲੇ ਡੇਢ ਪਹਿਰ ਰਾਤ ਰਹਿੰਦੀ ਸੀ। ਇਹ ਸਾਰੀ ਤਿਆਰੀ ਕਰਨ ਤੋਂ ਪਹਿਲਾਂ ਆਪ ਜੀ ਨੇ ਘੋੜਿਆਂ ਦੇ ਸੇਵਾ ਕਰਨ ਵਾਲੇ ਦਾਸ ਨੂੰ ਹੁਕਮ ਕੀਤਾ ਕਿ ਆਪਣੇ ਸਹਿਯੋਗੀਆਂ ਨੂੰ ਨਾਲ ਲਿਜਾਕੇ ਘੋੜ ਤਬੇਲੇ ਦੇ ਸਾਰੇ ਘੋੜਿਆਂ ਨੂੰ ਤਿਆਰ ਕਰ ਦੇਵੋ। ਦਾਸ ਤੁਰਤ ਗਏ ਘੋੜਿਆਂ ਦੀ ਤਿਆਰੀ, ਕਾਠੀਆਂ, ਕੰਡਿਆਲੇ ਤੇ ਉਹਨਾਂ ਦੇ ਵਸਤਰ ਸਜਾ ਕੇ ਦੂਹਰੇ ਜਿੰਦਰੇ ਲਾ ਕੇ ਉਥੇ ਆਣ ਪਹੁੰਚੇ, ਜਿਥੇ ਲੋਕਾਂ ਦੀ ਬਹੁਤ ਭੀੜ ਹੋ ਚੁੱਕੀ ਸੀ।

ਫੇਰ ਘੋੜਿਆਂ ਦੇ ਨਗਾਰਚੀ ਭਾਈ ਲੱਖਾ ਸਿੰਘ ਨੇ ਬੇਨਤੀ ਕੀਤੀ ਮਹਾਰਾਜ ਮੇਰੇ ਲਈ ਕੀ ਹੁਕਮ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਸਿੰਘਾ, ਤੇਰੀ ਘਾਲਣਾ ਥਾਏ ਪੈ ਗਈ। ਸਾਡੇ ਸਰੀਰ ਓਹਲੇ ਕਰਨ ਤੋਂ ਬਾਅਦ ਤੂੰ ਪੰਜਾਬ ਵਾਪਸ ਚਲਾ ਜਾਵੀਂ।

ਨਗਾਰੇ ਵਾਲੇ ਘੋੜਿਆਂ ਤੇ ਨਗਾਰੇ ਸਮੇਤ ਆਪਣੀ ਪ੍ਰਾਲਬਧ ਪੂਰੀ ਕਰਨ ਤੱਕ ਮੈਨੂੰ ਆਪਣੇ ਅੰਗ-ਸੰਗ ਸਮਝੀਂ। ਇਸ ਨਗਾਰੇ ਦੀ ਸੰਭਾਲ ਕਰਨੀ। ਗੁਰੂ ਜੀ ਦੇ ਬਚਨ ਮੰਨਕੇ ਲਖਾ ਸਿੰਘ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਪੰਜਾਬ ਵਿਚ ਆਇਆ। ਨਾਭੇ ਦੇ ਬੀੜ 'ਚ ਆਪਣਾ ਡੇਰਾ ਕੀਤਾ। ਦੁੱਧ ਵਾਸਤੇ ਬੱਕਰੀਆਂ ਰੱਖੀਆਂ। ਆਏ ਗਏ ਨੂੰ ਦੁੱਧ ਛਕਾਉਂਦਾ, ਬਾਣੀ ਪੜ੍ਹਦਾ ਤੇ ਸਮਾਂ ਬਤੀਤ ਕਰਦਾ ਗਿਆ। ਇਕੱਲਾ ਹੋਣ ਕਰਕੇ ਫਕੀਰੀ ਲਿਬਾਸ ਵਿਚ ਲੋਕਾਂ ਵਿਚ ਬਾਬਾ ਅਜਾਪਾਲ ਦੇ ਨਾਮ ਨਾਲ ਪ੍ਰਸਿੱਧ ਹੋਇਆ ਤੇ ਮਨੋਕਾਮਨਾ ਪੂਰੀ ਕਰਨ ਲਈ ਲੋਕ ਘੋੜਿਆਂ ਦੀਆਂ ਅਰਦਾਸਾਂ ਕਰਾਉਂਦੇ। ਅੱਜ ਵੀ ਉਥੇ ਮਿੱਟੀ ਦੇ ਜਾਂ ਕਿਸੇ ਹੋਰ ਧਾਤੂ ਦੇ ਬਣਾਏ ਹੋਏ ਘੋੜੇ ਚਾੜ੍ਹਨ ਦਾ ਰਵਾਜ ਹੈ। ਅੱਜ ਵੀ ਇਹ ਜਗਾ ਮਨੋਕਾਮਨਾ ਪੂਰੀ ਕਰਨ ਲਈ ਪ੍ਰਸਿੱਧ ਹੈ। ਉਹ ਨਗਾਰਾ ਜੋ ਹਜ਼ੂਰ ਸਾਹਿਬ ਤੋਂ ਨੱਥਾ ਸਿੰਘ ਜੀ ਲੈ ਕੇ ਆਏ ਸੀ ਉਹ ਜਿੰਦਰੇ 'ਚ ਸੁਭਾਏਮਾਨ ਹੈ। ਇਹ ਨਗਾਰੇ ਦੇ ਦਰਸ਼ਨ ਕਰਨ ਵੇਲੇ ਉਥੇ ਦੇ ਪ੍ਰਬੰਧਕਾਂ ਤੇ ਸੰਗਤਾਂ ਨੇ ਇਹ ਦੱਸਿਆ ਕਿ ਕਿਸੇ ਨੇ ਨਗਾਰੇ 'ਤੇ ਚੋਟ ਮਾਰੀ ਸੀ ਤਾਂ ਉਹ ਕੰਨੋਂ ਬੋਲਾ ਹੋ ਗਿਆ ਸੀ। ਇਸ ਲਈ ਇਹ ਨਗਾਰਾ ਪ੍ਰਬੰਧਕਾਂ ਨੇ ਜਿੰਦਰੇ ਦੇ ਅੰਦਰ ਸੁਭਾਏਮਾਨ ਕੀਤਾ ਹੋਇਆ ਹੈ। ਦੂਸਰਾ ਸੰਭਾਲਣ ਦਾ ਪੱਖ ਲਈਏ ਤਾਂ ਜਿੰਦਰੇ ਅੰਦਰ ਦਰੁੱਸਤ ਜਾਪਦਾ ਹੈ।

ਹੁਣ ਸਤਿਗੁਰੂ ਜੀ ਦਾ ਇਹ ਆਖ਼ਰੀ ਦਰਸ਼ਨ ਸੀ। ਸਤਿਗੁਰੂ ਜੀ ਨੇ ਖਾਲਸੇ ਵੱਲ ਮੂੰਹ ਕਰਕੇ ਅੰਤਮ ਫ਼ਤਹ ਬੁਲਾਈ-

*ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥*
*ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤੇ।*
*ਸ੍ਰੀ ਮੁਖ ਤੇ ਉਚਰਨ ਕਰਯੋ ਜੋਤਿ ਜਾਗਤੀ ਅਤੇ॥ ੩੪॥*

ਤੇ ਨਾਲ ਹੀ ਜਾਗਤ ਜੋਤ ਜਪੋ ਵਾਲਾ ਸ਼ਬਦ ਉਚਾਰਨ ਕਰਕੇ, ਖਾਲਸੇ ਨੂੰ ਇਕ ਅਕਾਲ ਦੇ ਪੁਜਾਰੀ ਬਣਾਇਆ।

ਭਾਈ ਸੰਤੋਖ ਸਿੰਘ ਜੀ ਦੇ ਅਨੁਸਾਰ ਗੁਰੂ ਜੀ ਨੇ ਵਾਹਿਗੁਰੂ ਜੀ ਦੀ ਫਤਹ ਬਾਰ ਬਾਰ ਬੁਲਾਈ। ਸਤਿਗੁਰੂ ਜੀ ਨੇ ਇਥੇ ਇਕ ਹੋਰ ਬੜਾ ਨਿਰਾਲਾ ਕੌਤਕ ਕੀਤਾ। ਇਹੋ ਜਿਹਾ ਭਾਣਾ ਵਰਤਾਇਆ ਕਿ ਸਰੀਰ ਦਿਸ ਰਿਹਾ ਹੈ ਪਰ ਸਪਰਸ਼ ਨਹੀਂ ਹੋ ਰਿਹਾ ਹੈ। ਭਾਈ ਦਯਾ ਸਿੰਘ ਜੀ ਸਿੰਘਾਂ ਸਮੇਤ ਜਦੋਂ ਆਖ਼ਰੀ ਮੱਥਾ ਟੇਕਣ ਲੱਗੇ ਤਾਂ ਗੁਰੂ ਜੀ ਦੇ ਚਰਨ ਸਪਰਸ਼ ਨਾ ਹੋਏ। ਵਾਰ-ਵਾਰ ਯਤਨ ਕਰਨ ਤੋਂ ਵੀ ਜਦੋਂ ਸਤਿਗੁਰੂ ਜੀ ਦਾ ਸਰੀਰ ਸਪਰਸ਼ ਨਾ ਹੋਇਆ ਤਾਂ ਭਾਈ ਦਯਾ ਸਿੰਘ ਜੀ ਨੇ ਪੁੱਛਿਆ ਮਹਾਰਾਜ ! ਇਹ ਕੀ ਕਾਰਣ ਹੈ ? ਤਾਂ ਮਹਾਰਾਜ ਜੀ ਨੇ ਹੱਸ ਕੇ ਕਿਹਾ, ਖਾਲਸਾ ਜੀ ! ਤੁਸੀਂ ਮੈਨੂੰ ਦੇਹ ਸਮਝਦੇ ਰਹੇ। ਮੈਂ ਤੁਹਾਡੇ ਸਮਝਾਉਣ ਵਾਸਤੇ ਇਹ ਖੇਡ ਵਰਤਾਈ ਹੈ ਕਿ ਗੁਰੂ ਕਦੇ ਦੇਹ ਸਰੂਪ ਨਹੀਂ ਹੁੰਦਾ, ਗੁਰੂ ਪ੍ਰਕਾਸ਼ ਸਰੂਪ ਹੈ ਤੇ ਪ੍ਰਕਾਸ਼ ਕਦੇ ਹੱਥ ਨਹੀਂ ਆਉਂਦਾ। ਜਿਵੇਂ ਆਦਿ ਗੁਰੂ ਜੀ ਵਾਸਤੇ ਲਿਖਿਆ ਹੈ ਕਿ -

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*

(ਸਵਈਏ ਮਹਲਾ ੫,ਅੰਗ ੧੪੦੮)

ਇਹ ਦਿਖਾ ਕੇ ਸਤਿਗੁਰੂ ਜੀ ਨੇ ਆਪਣੇ ਵਾਸਤਵ ਰੂਪ ਦੀ ਝਲਕ ਦੇ ਦਿੱਤੀ। ਤੇ ਫੇਰ ਸਤਿਗੁਰੂ ਜੀ ਸਾਰਿਆਂ ਸਿੰਘਾਂ ਨੂੰ ਕਨਾਤ ਤੋਂ ਬਾਹਰ ਕਰਕੇ ਪਦਮ ਆਸਣ ਲਾ ਕੇ ੧੭੬੫ ਬਿ: ਸੰਮਤ ਕੱਤਕ ਸੁਦੀ ਪੰਚਮੀ ਨੂੰ ਇਹ ਭਾਣਾ ਵਰਤਾਇਆ। ਤੇ ਭਾਣਾ ਵਰਤਾਉਣ ਤੋਂ ਪਹਿਲਾਂ ਸਤਿਗੁਰੂ ਜੀ ਦਾ ਚਿਹਰਾ ਕਿਵੇਂ ਖੇੜੇ ਵਿਚ ਸੀ, ਇਸਦੀ ਝਲਕ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਵੀਰਵਾਰ ਤਿਥ ਪੰਚਮੀ ਕਾਤਿਕ ਸ਼ੁਦੀ ਸੁਜਾਨ।*
*ਭਈ ਪ੍ਰਭਾਤਿ ਅਨੰਦਚਿਤ ਸ੍ਰੀ ਮੁਖ ਕਮਲ ਸਮਾਨ॥ ੧॥*

ਤੇ ਜਦੋਂ ਬਿਲਕੁਲ ਆਖ਼ਰੀ ਵੇਲਾ ਆਣ ਪਹੁੰਚਿਆ ਤਾਂ ਯੋਗ ਅਗਨ ਪ੍ਰਗਟ ਕਰਕੇ ਲੱਕੜਾਂ ਨੂੰ ਅਗਨ ਪ੍ਰਜ੍ਵਲਤ ਕਰ

ਲਈ ਕੁਝ ਸਮਾਂ ਅਗਨੀ ਦੇ ਵਿਚ ਵੀ ਸਰੂਪ ਵੱਖਰਾ ਦਿਸਦਾ ਰਿਹਾ ਜਿਸਨੂੰ ਅੱਗ ਸਪਰਸ਼ ਨਹੀਂ ਸੀ ਕਰ ਰਹੀ। ਖ਼ੁਸ਼ੀ ਅਤੇ ਗ਼ਮੀ ਦਾ ਸਮਿਲਤ ਮਾਹੌਲ ਬਣਿਆ ਹੋਇਆ ਸੀ। ਮਾਤ ਲੋਕ ਵਿਚ ਗੁਰੂ ਕੇ ਪਿਆਰਿਆਂ ਨੂੰ ਗੁਰੂ ਜੀ ਦੇ ਜਾਣ ਦਾ ਗ਼ਮ ਸੀ ਤੇ ਦੇਵਤਿਆਂ ਨੂੰ ਬਹੁਤ ਖ਼ੁਸ਼ੀ ਸੀ ਜੋ ਬਿਬਾਨ ਲੈ ਕੇ ਆਕਾਸ਼ ਵਿਚ ਘੁੰਮ ਰਹੇ ਸਨ। ਭਾਈ ਸੰਤੋਖ ਸਿੰਘ ਜੀ ਨੇ ਦੇਵਤਿਆਂ ਦਾ ਫ਼ਤਹਿ ਬੁਲਾ ਕੇ ਮਿਲਣਾ ਲਿਖਿਆ ਹੈ। ਇਉਂ ਸਤਿਕਾਰ ਨਾਲ ਦੇਵਤੇ ਆਪਣੇ ਮਾਲਕ ਨੂੰ ਲੈਣ ਲਈ ਆਏ ਸਨ ਜੋ ਸੱਚਖੰਡ ਤੱਕ ਸਤਿਕਾਰ ਨਾਲ ਲੈ ਕੇ ਗਏ। ਸਤਿਗੁਰੂ ਜੀ ਆਪਣੇ ਵਾਸਤਵ ਰੂਪ ਵਿਚ ਲੀਨ ਹੋ ਗਏ।

*ਸੰਮਤ ਸੱਤ੍ਰਾ ਸੈ ਬਿਤੇ ਪੁਨ ਪੈਂਹਠ ਪਹਿਚਾਨ।*
*ਕਾਤਕ ਕੀ ਸੁਦੀ ਪੰਚਮੀ ਨਿਸ ਬੈਕੁੰਠ ਪਯਾਨ॥ ੩੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸ਼ੂ ੨੫)

ਇਸ ਗ਼ਮਗ਼ੀਨ ਮਾਹੌਲ ਵਿਚ ਸਿੰਘ ਇਕ ਦੂਜੇ ਨਾਲ ਬੋਲਦੇ ਨਹੀਂ ਤੇ ਨਾ ਹੀ ਇਕ ਦੂਜੇ ਨੂੰ ਕੋਈ ਸੰਬੋਧਨ ਕਰਨ ਵਾਲਾ ਰਿਹਾ ਤੇ ਕਈ ਸਿੰਘ ਤਾਂ ਗ਼ਮ ਵਿਚ ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਏ ਅਤੇ ਆਪਣੇ ਭਾਗਾਂ ਨੂੰ ਕੋਸਦੇ ਹੋਏ ਕਹਿ ਰਹੇ ਹਨ ਕਿ ਅਸੀਂ ਗੁਰੂ ਜੀ ਦੇ ਨਾਲ ਕਿਉਂ ਨਾ ਚਲੇ ਗਏ।

*ਲੋਚਨ ਤੇ ਜਲ ਮੋਚਤਿ ਸੋਚਤਿ ਨਿੰਮ੍ਰਿ ਕਰੇਂ ਮੁਖਿ ਹੀ ਦੁਚਿਤਾਈ।*
*ਏਕ ਕੇ ਸੰਗ ਨ ਦੂਸਰ ਬੋਲਤਿ ਦੇਖਨ ਕੋ ਨਹਿਂ ਦ੍ਰਿਸ਼ਿਟ ਚਲਾਈ।*
*ਜਯੋ ਬਹੁ ਨਾਗਨ ਕੀ ਮਣਿ ਏਕ, ਭਈ ਕਿਤ ਲੋਪ ਨਹੀ ਪੁਨ ਪਾਈ।*
*ਭਾਗ ਬਿਹੀਨ ਬਿਯੋਗ ਸਹਯੋ, ਗੁਰ ਸੰਗ ਗਏ ਨ ਸਰੀਰ ਬਿਹਾਈ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸ਼ੂ ੨੪)

ਦੁਚਿਤਾਈ = ਹਿਰਦੇ ਵਿਚ ਚਿੰਤਾ ਹੈ। ਬਿਹਾਈ = ਸਰੀਰ ਛੱਡਕੇ ਨਾਲ ਨ ਗਏ।

ਇੱਥੇ ਕੁਝ ਪ੍ਰੀਤ ਨਿਭਾਉਣ ਵਾਲੇ ਜੀਵਾਂ ਦੀ ਸਿਮ੍ਰਤੀ ਕਰਕੇ ਆਪਣੇ ਆਪ ਨੂੰ ਉਹਨਾਂ ਜੀਵਾਂ ਨਾਲੋਂ ਪਿਛੇ ਰਿਹਾ ਜਾਣ ਕੇ ਜਿਹਨਾਂ ਨੇ ਆਪਣੇ ਪਿਆਰੇ ਦੇ ਲਈ ਪ੍ਰਾਣ ਤਿਆਗ ਦਿੱਤੇ ਪਰ ਅਸੀਂ ਆਪਣੇ ਪ੍ਰਾਣ ਪਿਆਰੇ ਰੱਖੇ।

*ਪੇਖਹੁ ਪ੍ਰੀਤਿ ਪਤੰਗਨ ਕੀ ਛਿਨ ਮੈਂ ਤਨ ਦੇਤਿ ਬਿਲੋਕਿ ਪ੍ਰਕਾਸ਼ਾ।*
*ਨਾਦ ਸਨੇ ਅਹਿਲਾਦ ਰਿਦੈ ਕਰਿ ਹ੍ਵੈ ਵਿਸਮਾਦ ਤੇ ਏਣੁ ਬਿਨਾਸਾ।*
*ਏਕੁ ਸੁਗੰਧਿ ਤੇ ਅੰਧ ਮਧੂ ਬ੍ਰਿਤਿ ਛੋਰਤਿ ਨਾਂਹਿ ਪ੍ਰਮੋਦ ਮਹਿ ਫਾਸਾ।*
*ਮੀਨ ਰਹੈ ਜਲ ਤੇ ਸੁਚ ਸੋਂ, ਬਿਛਰੇ ਮਰਿ ਜਾਤਿ, ਸੁ ਪ੍ਰੇਮ ਉਪਾਸਾ॥ ੩੨॥*
*ਕਯਾ ਇਹ ਜੰਤੁ ਮਲੀਨ ਮਹਾਂ, ਕਰਿ ਪ੍ਰੇਮ ਕੋ ਦੇਤਿ ਹੈਂ ਆਪਨੇ ਪ੍ਰਾਨਾ।*
*ਹੈ ਹਮਰੋ ਤਨ ਮਾਨੁਖ ਕੋ ਸਭਿ ਜਾਨਤਿ ਹੈਂ ਮਨ ਲਾਭ ਰੁ ਹਾਨਾ।*
*ਸ੍ਰੀ ਗੁਰ ਪ੍ਰੀਤਿ ਸਦਾ ਸੁਖਦਾ ਦੁਹਿ ਲੋਕਨ ਮੈਂ ਕਰਤੀ ਸੁ ਕਲਯਾਨਾ।*
*ਸੋ ਹਮ ਜਾਨਿ ਮਹਾਤਮ ਕੋ ਨਿਰਬਾਹਿ ਨ ਕੀਨ ਭਏ ਅਨਜਾਨਾ॥ ੩੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸ਼ੂ ੨੪)

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਵੇਰ ਹੋਣ ਤਕ ਚਿਤਾ ਦੇ ਦੁਆਲੇ ਇਕ ਰਸ ਬੈਠੇ ਰਹੇ ਤੇ ਇੰਨੇ ਨੂੰ ਘੋੜਿਆਂ ਦੇ ਦਾਸ ਨੇ ਆ ਕੇ ਕਿਹਾ ਕਿ ਕੁਮੈਤ ਘੋੜਾ ਸਮੇਤ ਸੋਨੇ ਦੀ ਕਾਠੀ ਦੇ ਅਲੋਪ ਹੋ ਗਿਆ ਹੈ। ਤੇ ਅਗਾੜੀ ਪਿਛਾੜੀ ਦੇ ਰੱਸੇ ਖੁੱਲ੍ਹੇ ਪਏ ਹਨ। ਇਹ ਸਮਝ ਨਹੀਂ ਆ ਰਹੀ ਕਿ ਬਾਹਰ ਜਿੰਦਰੇ ਲੱਗੇ ਹਨ। ਕੰਧ ਵਿਚ ਵੀ ਕੋਈ ਮੋਰੀ ਨਹੀਂ ਤੇ ਨਾਂ ਹੀ

ਧਰਤੀ ਪਾਟੀ ਹੈ ਤੇ ਨਾ ਹੀ ਛੱਤ ਪਾਟੀ ਹੈ। ਫਿਰ ਇਹ ਘੋੜਾ ਕਿਧਰ ਨੂੰ ਚਲਾ ਗਿਆ। ਇਹ ਗੱਲ ਸੁਣਕੇ ਸਾਰੇ ਅਸਚਰਜ ਹੋ ਗਏ। ਤੇ ਇਕ ਘੋੜਾ ਵਿਚ ਨਾ ਹੋਣ ਕਰਕੇ ਜਾਪਦਾ ਹੈ ਕਿ ਇਹ ਘੋੜਾ ਗੁਰੂ ਜੀ ਆਪ ਲੈ ਗਏ। ਤਿਆਰ ਤਾਂ ਸਾਰੇ ਘੋੜੇ ਕੀਤੇ ਸਨ ਪਰ ਲੈ ਕੇ ਇਕ ਨਾਲ ਗਏ। ਇਸ ਲਈ ਬਾਕੀ ਦੇ ਘੋੜੇ ਅੱਖਾਂ ਚੋਂ ਅੰਸੂ ਸੁੱਟ ਰਹੇ ਹਨ ਕਿ ਆਖ਼ਰੀ ਸਮੇਂ ਅਸੀਂ ਗੁਰੂ ਜੀ ਦੇ ਕੰਮ ਨਹੀਂ ਆਏ।

*ਆਨਿ ਭਨਯੋ ਸਭਿ ਸਿੰਘਨ ਬੀਚ 'ਤੁਰੰਗ ਕੁਮੈਤ ਨਹੀ ਨਿਜ ਥਾਨੇ॥*
*ਜ਼ੀਨ ਕੌ ਪਾਇਕੈ ਤਯਾਰ ਕਰੇ ਸਭਿ ਏਕ ਪੈ ਆਪ ਚਢੇ ਪ੍ਰਸਥਾਨੇ'।*
*ਸ੍ਰੋਨ ਸੁਨੇ ਬਿਸਮਾਇ ਬਿਲੋਕਤਿ 'ਏਕ ਨਹੀਂ, ਹਿਤ ਜਾਂ ਪਰ ਠਾਨੇ।*
*ਔਰ ਖਰੇ ਅਸੁ ਮੋਚਤਿ ਹੈਂ ਅਸੁ, ਹੀਯ ਸੰਦੇਹ ਭਏ ਕਿਮ ਜਾਨੇ'॥ ੩੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੪)

ਅਸੁ = ਅੱਥਰੂ।

ਜਦੋਂ ਦੋ ਘੜੀ ਦਿਨ ਚੜ੍ਹ ਗਿਆ ਤਾਂ ਲੱਕੜਾਂ ਲਿਆਉਣ ਵਾਲੇ ਸੇਵਾਦਾਰ ਨੇ ਆਕੇ ਦੱਸਿਆ ਕਿ ਗੁਰੂ ਜੀ ਤਾਂ ਘੋੜੇ ਸਮੇਤ ਸੋਨੇ ਦੀ ਕਾਠੀ 'ਤੇ ਬੈਠੇ ਮੈਨੂੰ ਬਾਹਰ ਜੰਗਲ ਵਿਚ ਮਿਲੇ ਹਨ ਅਤੇ ਸਾਰੇ ਸਿੰਘਾਂ ਪ੍ਰਤੀ ਮੈਨੂੰ ਇਹ ਸੁਨੇਹਾ ਦੇ ਕੇ ਭੇਜਿਆ ਹੈ ਕਿ ਸਿੰਘਾਂ ਨੂੰ ਕਹਿਣਾ ਸ਼ੋਕ ਗ਼ਮ ਨਹੀਂ ਕਰਨਾ ਤੇ ਭਰਮ ਵਿਚ ਨਹੀਂ ਰਹਿਣਾ ਕਿ ਘੋੜਾ ਕਿਥੇ ਗ਼ਾਇਬ ਹੋ ਗਿਆ ਹੈ। ਇਹ ਅਸੀਂ ਆਪ ਲੈ ਚਲੇ ਹਾਂ। ਗੁਰੂ ਜੀ ਨੇ ਕਿਹਾ ਘੋੜਾ ਸਾਡੇ ਕੋਲ ਚੱਲ ਕੇ ਆ ਗਿਆ ਹੈ। ਬਸ ਤੁਸੀਂ ਨਾਮ ਜਪੋ, ਜੋ ਅੰਤ ਵੇਲੇ ਸਹਾਇਤਾ ਕਰਨ ਵਾਲਾ ਹੈ। ਇਹ ਕਹਿਕੇ ਅੱਗੇ ਚਲੇ ਗਏ। ਇਤਨੇ ਨੂੰ ਪਹਿਰ ਦਿਨ ਚੜ੍ਹੇ ਇਕ ਹੋਰ ਮਹਾਤਮਾ ਜੀ ਆਏ। ਉਸ ਮਹਾਤਮਾ ਨੇ ਆਕੇ ਪੁੱਛਿਆ ਕਿ ਸਿੰਘੋ ਤੁਸੀਂ ਗ਼ਮਗੀਨ ਕਿਉਂ ਬੈਠੇ ਹੋ ? ਤਾਂ ਸਿੰਘਾਂ ਨੇ ਵੈਰਾਗਮਈ ਅਵਸਥਾ ਵਿਚ ਅੱਖਾਂ ਤੋਂ ਪ੍ਰੇਮ ਦੇ ਅੰਸੂ ਬਹਾਉਂਦੇ ਹੋਏ ਕਿਹਾ ਕਿ ਸੰਤ ਜੀ, ਸਾਡੇ ਸਤਿਗੁਰੂ ਜੀ ਸਾਨੂੰ ਵਿਛੋੜਾ ਦੇ ਗਏ ਹਨ। ਤਾਂ ਮਹਾਤਮਾ ਜੀ ਨੇ ਕਿਹਾ ਕਿ ਸਤਿਗੁਰੂ ਜੀ ਤਾਂ ਮੈਨੂੰ ਜੰਗਲ ਵਿਚ ਸ਼ਸਤਰ ਬਸਤਰ ਅਤੇ ਘੋੜੇ ਸਮੇਤ ਮਿਲੇ ਹਨ। ਮੈਂ ਸਤਿਗੁਰੂ ਜੀ ਨੂੰ ਪੁੱਛਿਆ ਸੀ ਕਿ ਮਹਾਰਾਜ ਜੀ ਆਪ ਇਕੱਲੇ ਹੀ ਵਿਚਰ ਰਹੇ ਹੋ, ਕੋਈ ਸੰਗੀ ਸਾਥੀ ਨਾਲ ਨਹੀਂ ਹੈ। ਤਾਂ ਸਤਿਗੁਰੂ ਜੀ ਮੁਸਕਰਾਕੇ ਕਹਿਣ ਲੱਗੇ ਕਿ ਹੁਣ ਸਾਡੀ ਮੌਜ ਇਕੱਲਿਆਂ ਦੀ ਵਿਚਰਨ ਦੀ ਹੈ। ਤੁਸੀਂ ਜਾਕੇ ਸਿੰਘਾਂ ਨੂੰ ਮੇਰਾ ਸੁਨੇਹਾ ਦੇਣਾ ਕਿ ਕੋਈ ਗ਼ਮ ਨਾ ਕਰਨ, ਮੈਂ ਸਦਾ ਹੀ ਆਪਣੇ ਸਿੱਖ ਪੁੱਤਰਾਂ ਦੇ ਅੰਗ ਸੰਗ ਹਾਂ ਅਤੇ ਨਾਲ ਸਿੰਘਾਂ ਦੇ ਭਰੋਸੇ ਵਾਸਤੇ ਪ੍ਰਸ਼ਾਦ ਦਿੱਤਾ। ਮਹਾਤਮਾ ਜੀ ਨੇ ਕਿਹਾ ਕਿ ਮੇਰੇ ਪ੍ਰਤੀ ਗੁਰੂ ਜੀ ਨੇ ਇਹ ਬਚਨ ਕਹੇ ਕਿ ਮਹਾਤਮਾ ਜੀ ਤੁਹਾਡਾ ਅਤੇ ਸਾਡਾ ਆਖ਼ਰੀ ਮਿਲਾਪ ਹੈ। ਆਖ਼ਰੀ ਮਿਲਾਪ ਦੇ ਦਰਸ਼ਨ ਲਉ ਅਤੇ ਦਰਸ਼ਨ ਦਿਉ।

*ਆਵਹੁ ਸੰਤ ਦਰਸ ਲਿਹੁ ਦੇਹੁ॥ ਹਰਿ ਜਨ ਮਿਲਿਨਿ ਅਨੰਦ ਅਛੇਹੁ॥*
*ਅੰਤ ਸਮੈਂ ਕੋ ਮੇਲ ਤੁਹਾਰੋ। ਜਹਿ ਸੰਜੋਗ ਬਿਯੋਗ ਬਿਚਾਰੋ॥ ੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੫)

ਤਾਂ ਮਹਾਤਮਾ ਜੀ ਨੇ ਕਿਹਾ ਜੇ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ ਤਾਂ ਮੈਨੂੰ ਉਹਨਾਂ ਦੇ ਦਰਸ਼ਨ ਕਿਵੇਂ ਹੋਏ। ਇਹ ਮੇਰਾ ਸੰਸਾ ਹੈ, ਇਸਦਾ ਉੱਤਰ ਦੇਵੋ।

*ਜੇ ਤਿਨਿ ਹੋਤਿ ਗਮਨ ਪਰਲੋਕ। ਮੈ ਕਿਮ ਲੇਤੋ ਦਰਸ ਬਿਲੋਕਿ॥*
*ਪੰਥ ਪਯਾਨਤਿ ਭਲਿ ਬਿਧਿ ਹੇਰੇ। ਤੌ ਪ੍ਰਲੋਕ ਕਿਮ ? ਸੰਸੈ ਮੇਰੇ॥ ੧੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੫)

ਤੇ ਫੇਰ ਸਭ ਨੇ ਨਿਸ਼ਚਾ ਕੀਤਾ ਕਿ ਗੁਰੂ ਤਾਂ ਭਾਈ ਸਦਾ ਹੀ ਹਾਜ਼ਰ ਨਾਜ਼ਰ ਹੈ। ਗੁਰੂ ਨੂੰ ਜਿੱਥੇ ਕੋਈ ਸਿੱਖ ਸ਼ਰਧਾ

ਨਾਲ ਯਾਦ ਕਰਦਾ ਹੈ, ਗੁਰੂ ਉਥੇ ਹਾਜ਼ਰ ਹੋ ਜਾਂਦਾ ਹੈ। ਗੁਰੂ ਨੂੰ ਕੋਈ ਜਨਮ-ਮਰਨ ਪ੍ਰਾਪਤ ਨਹੀਂ ਤੇ ਸਰੀਰ ਧਾਰਨਾ ਤੇ ਸਰੀਰ ਅਲੋਪ ਕਰਨਾ ਗੁਰੂ ਜੀ ਦੀ ਸੁੱਤੇ ਸਿੱਧ ਖੇਡ ਹੈ।

*ਜਹਿੰ ਸਿਮਰੇਂ ਤਹਿੰ ਹਾਜਰ ਅਹੈ। ਸਭਿ ਸਿੱਖਨ ਕੀ ਸ਼ਰਧਾ ਲਹੈ।*
*ਜਨਮ ਮਰਨ ਪ੍ਰਾਪਤਿ ਕੁਛ ਨਾਂਹੀ। ਸੁਤਹਿ ਸਿਧ ਤਨ ਧਰਹਿੰ ਬਿਲਾਹੀ॥ ੧੩॥*

ਸਿੰਘਾਂ ਨੇ ਸੁਣ ਕੇ ਅਸਚਰਜ ਗੱਲ ਮੰਨੀ ਕਿ ਅਸੀਂ ਤਾਂ ਘੋੜਿਆਂ ਦੇ ਤਬੇਲੇ ਚੋਂ ਘੋੜੇ ਦਾ ਕਾਠੀ ਸਮੇਤ ਅਲੋਪ ਹੋਣਾ ਅਸਚਰਜ ਮੰਨਿਆ ਸੀ, ਪਰ ਜਦੋਂ ਲੱਕੜਾਂ ਲਿਆਉਣ ਵਾਲੇ ਸੇਵਾਦਾਰ ਨੇ ਘੋੜੇ ਸਮੇਤ ਗੁਰੂ ਜੀ ਦਾ ਦਰਸ਼ਨ ਕਰਨ ਦੀ ਅਸਚਰਜ ਬਾਤ ਦੱਸੀ ਅਜੇ ਇਸ ਦੱਸੀ ਹੋਈ ਗੱਲ ਦੀ ਹੈਰਾਨੀ ਸਾਰਿਆਂ ਸਿੰਘਾਂ ਵਿਚ ਛਾਈ ਹੋਈ ਸੀ। ਹੁਣ ਸਿੰਘ ਆਪਸ ਵਿਚ ਗੱਲਾਂ ਕਰਦੇ ਹਨ ਕਿ ਹੁਣ ਇਸ ਮਹਾਤਮਾ ਹਿੰਦੂ ਫ਼ਕੀਰ ਦੀ ਗੱਲ ਪਹਿਲੀਆਂ ਗੱਲਾਂ ਦੇ ਨਾਲ ਮਿਲਕੇ ਇਕ ਜਿਉਂਦਾ ਜਾਗਦਾ ਸਬੂਤ ਹੈ। ਫੇਰ ਅਸੀਂ ਇਕ ਅੰਗੀਠੇ ਦੇ ਆਲੇ ਦੁਆਲੇ ਕਿਉਂ ਬੈਠੇ ਹਾਂ। ਫਿਰ ਭਾਈ ਦਇਆ ਸਿੰਘ ਜੀ ਬੋਲੇ ਕਿ ਖਾਲਸਾ ਜੀ, ਗੁਰੂ ਕੋਈ ਜੰਮਣ-ਮਰਣ ਦੇ ਘੇਰੇ ਵਿਚ ਨਹੀਂ ਆਉਂਦਾ। ਇਹ ਤਾਂ ਜਿਵੇਂ ਅਕਾਸ਼ ਵਿਚ ਬੱਦਲ ਨਜ਼ਰ ਆਉਂਦੇ ਹਨ ਤੇ ਉੱਚੇ ਨੀਵੇਂ ਥਾਵਾਂ 'ਤੇ ਬਾਰਸ਼ ਕਰਕੇ ਧਰਤੀ ਨੂੰ ਵੀ ਹਰਿਆਵਲ ਬਖਸ਼ ਕੇ ਫਿਰ ਅਕਾਸ਼ ਵਿਚ ਅਲੋਪ ਹੋ ਜਾਂਦੇ ਹਨ, ਇਸੇ ਤਰ੍ਹਾਂ ਚੇਤਨ ਰੂਪ ਆਕਾਸ਼ ਵਿਚੋਂ ਸਰਗੁਣ ਸਰੂਪ ਵਿਚ ਪ੍ਰਗਟ ਹੋ ਕੇ ਪਰਉਪਕਾਰ ਕਰਕੇ ਅਤੇ ਧਰਮ ਦੀ ਰੱਖਿਆ ਕਰਕੇ ਬੱਦਲਾਂ ਦੀ ਨਿਆਈਂ ਚੇਤਨ ਅਕਾਸ਼ 'ਚ ਸਮਾ ਜਾਂਦੇ ਹਨ। ਇਸ ਲਈ ਸਾਨੂੰ ਸੋਗ ਨਹੀਂ ਕਰਨਾ ਚਾਹੀਦਾ। ਫਿਰ ਕੁਝ ਸਿੰਘਾਂ ਨੇ ਉੱਠ ਕੇ ਇਸ਼ਨਾਨ ਕੀਤੇ, ਬਾਣੀ ਪੜ੍ਹੀ, ਅਰਦਾਸੇ ਸੋਧੇ ਤੇ ਕੁਝ ਸਿੰਘਾਂ ਨੇ ਵੀਚਾਰ ਕੀਤਾ ਕਿ ਜੇ ਇਹ ਦੋਵੇਂ ਗੱਲਾਂ ਠੀਕ ਹਨ ਤਾਂ ਸਾਨੂੰ ਅੰਗੀਠਾ ਫਰੋਲ ਕੇ ਵੇਖ ਲੈਣਾ ਚਾਹੀਦਾ ਹੈ। ਜੇ ਉਸ ਵਿਚ ਕੋਈ ਅਸਥੀਆਂ ਨਹੀਂ ਨਿਕਲਦੀਆਂ ਤਾਂ ਇਹ ਦੋਵੇਂ ਬਾਤਾਂ ਲੱਕੜਾਂ ਲਿਆਉਣ ਵਾਲੇ ਤੇ ਮਹਾਂਪੁਰਸ਼ਾਂ ਦੀਆਂ ਦੱਸੀਆਂ ਹੋਈਆਂ ਨਿਰਸੰਦੇਹ ਹੋ ਜਾਣਗੀਆਂ। ਕੁਝ ਸਿੰਘਾਂ ਨੇ ਕਿਹਾ ਗੁਰੂ ਜੀ ਦਾ ਹੁਕਮ ਆਪਾਂ ਨੂੰ ਅੰਗੀਠਾ ਫੋਲਣ ਦਾ ਨਹੀਂ ਹੈ। ਪਰ ਬਹੁਤੀ ਗਿਣਤੀ ਅੰਗੀਠਾ ਫੋਲਣ ਦੇ ਹੱਕ ਵਾਲਿਆਂ ਦੀ ਹੋ ਗਈ। ਜਦੋਂ ਅਰਦਾਸ ਕਰਕੇ ਅੰਗੀਠਾ ਫੋਲਿਆ ਤਾਂ ਵਿਚੋਂ ਇਕ ਵੀ ਅਸਤੀ ਨਾ ਨਿਕਲੀ। ਕੇਵਲ ਇਕ ਛੋਟੀ ਕ੍ਰਿਪਾਨ ਨਿਕਲੀ ਜੋ ਗੁਰੂ ਜੀ ਸੀਸ ਉੱਤੇ ਸਜਾਇਆ ਕਰਦੇ ਸਨ, ਜੋ ਅੱਜ ਕੱਲ ਤਖ਼ਤ ਸ੍ਰੀ ਹਜ਼ੂਰ ਸਾਹਿਬ 'ਤੇ ਸੁਭਾਇਮਾਨ ਹੈ। ਜਿੱਥੇ ਹੋਰ ਗੁਰੂ ਜੀ ਦੇ ਸ਼ਸਤਰਾਂ ਦੇ ਦਰਸ਼ਨ ਕਰਾਏ ਜਾਂਦੇ ਹਨ, ਉਥੇ ਇਸ ਕਿਰਪਾਨ ਦੇ ਜੋ ਗੁਰੂ ਜੀ ਦੇ ਅੰਗੀਠੇ ਵਿਚੋਂ ਮਿਲੀ ਸੀ, ਉਸਦੇ ਬੜੀ ਸ਼ਰਧਾ ਨਾਲ ਇਹ ਕਹਿ ਕੇ ਦਰਸ਼ਨ ਕਰਾਏ ਜਾਂਦੇ ਹਨ ਕਿ ਇਹ ਗੁਰੂ ਜੀ ਦੇ ਅੰਗੀਠੇ ਵਿਚੋਂ ਨਿਕਲੀ ਕਿਰਪਾਨ ਹੈ।

ਫੇਰ ਉਸ ਤੋਂ ਬਾਅਦ ਕਨਾਤ ਖੋਲ੍ਹ ਦਿੱਤੀ। ਚਿਤਾ ਦੀ ਭਸਮ ਇਕ ਥਾਂ 'ਤੇ ਇਕੱਠੀ ਕਰ ਦਿੱਤੀ। ਭਾਈ ਦਯਾ ਸਿੰਘ ਆਦਿਕ ਬ੍ਰਹਮ ਗਿਆਨੀ ਸਿੱਖਾਂ ਨੇ ਇਹ ਬਚਨ ਕਹੇ ਕਿ ਇਸ ਅਸਥਾਨ ਦੇ ਜਿਹੜਾ ਸ਼ਰਧਾ ਨਾਲ ਦਰਸ਼ਨ ਕਰੇਗਾ, ਜਨਮ-ਜਨਮ ਦੇ ਪਾਪ ਟਲਣਗੇ ਤੇ ਬਹੁਤ ਤੋਂ ਬਹੁਤ ਪੁੰਨ ਪ੍ਰਾਪਤ ਹੋਣਗੇ। ਜੋ ਕਾਮਨਾ ਧਾਰਨ ਕਰੇਗਾ ਉਸਦੀ ਕਾਮਨਾ ਪੂਰਨ ਹੋਵੇਗੀ।

*ਤਿਸ ਥਲ ਕੋ ਦਰਸ਼ਨ ਜੋ ਕਰੈ। ਜਨਮ ਜਨਮ ਕੇ ਪਾਤਕ ਟਰੈਂ।*
*ਅਧਿਕ ਪੁੰਨ ਕੋ ਪ੍ਰਾਪਤਿ ਹੋਇ। ਧਰੈ ਕਾਮਨਾ ਪੂਰਨ ਸੋਇ॥ ੨੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੫)

ਬ੍ਰਹਮ ਗਿਆਨੀ ਭਾਈ ਸੰਤੋਖ ਸਿੰਘ ਜੀ ਨੇ ਵੀ ਇਸ ਦਾ ਮਹਾਤਮ ਇਸ ਪ੍ਰਕਾਰ ਲਿਖਿਆ ਹੈ ਕਿ ਹੁਣ ਤੱਕ ਉਥੇ ਗੁਰੂ ਜੀ ਦੀ ਸ਼ਕਤੀ ਬਿਰਾਜਮਾਨ ਹੈ। ਜਿਵੇਂ ਸੋਨੇ ਨੂੰ ਕਸਵੱਟੀ ਲਾ ਕੇ ਸੁਨਿਆਰਾ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾਉਂਦਾ ਹੈ, ਇਸ ਤਰ੍ਹਾਂ ਗੁਰੂ ਜੀ ਸਿੱਖ ਨੂੰ ਪਰਖ ਕੇ ਬਖ਼ਸ਼ਿਸ਼ਾਂ ਕਰਦੇ ਹਨ।

*ਅਬਿ ਲਗਿ ਤਿਸ ਥਲ ਜੋਤਿ ਬਿਰਾਜਤਿ। ਦਰਸ਼ਨ ਕਰੇ ਪਾਪ ਗਨ ਭਾਜਤਿ।*

*ਕੰਚਨ ਦੇਤਿ ਕਸੌਟੀ ਜੈਸੇ। ਸਿਖ ਕੌਸ ਪਰਖਤਿ ਬਖਸ਼ਹਿੰ ਤੈਸੇ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੩੧)

ਇਸ ਲਈ ਅੱਜ ਤੱਕ ਇਹ ਰਿਵਾਇਤ ਕਾਇਮ ਹੈ ਕਿ ੬੦ ਸਾਲ ਤੱਕ ਆਪਣੇ ਸਿੱਖ ਦਾ ਗੁਰੂ ਜੀ ਇੰਤਜ਼ਾਰ ਕਰਦੇ ਰਹਿੰਦੇ ਹਨ। ਇਸੇ ਥਾਂ ਇਕ ਹੋਰ ਬੜੀ ਦਿਲਚਸਪ ਸਾਖੀ ਵਰਤੀ- ਬਾਲਾ ਰਾਉ ਤੇ ਰੁਸਤਮ ਰਾਉ ਨਗਰ ਜਨਵਾੜਾ ਦੇ ਰਹਿਣ ਵਾਲੇ ਸਨ। ਇਹ ਨਗਰ ਬਿਦਰ ਸ਼ਹਿਰ (ਕਰਨਾਟਕ) ਤੋਂ ੧੦ ਮੀਲ ਦੀ ਵਿੱਥ 'ਤੇ ਸੁਭਾਏਮਾਨ ਹੈ। ਇਸ ਨਗਰ 'ਚ ਕੁਝ ਪੁਰਾਣੀਆਂ ਇਤਿਹਾਸਕ ਸਾਂਝਾਂ ਵੀ ਹਨ। ਕਿਸੇ ਵੇਲੇ ਇਹ ਦੋਵੇਂ ਮਰਹੱਟੇ, ਬਾਲਾ ਰਾਉ ਤੇ ਰੁਸਤਮ ਰਾਉ ਦੀ ਰਾਜਧਾਨੀ ਸੀ। ਇਹਨਾਂ ਨੇ ਆਪਣੀ ਸੂਰਬੀਰਤਾ ਦੀ ਪੂਰੀ ਧਾਂਕ ਜਮਾਈ ਹੋਈ ਸੀ। ਇਹ ਆਪਣੇ ਗਵਾਂਢੀ ਕਮਜ਼ੋਰ ਰਾਜਿਆਂ ਦੇ ਰਾਜ ਵਿਚ ਲੁੱਟ ਖਸੁੱਟ ਕਰਦੇ ਰਹਿੰਦੇ, ਖ਼ਾਸ ਕਰਕੇ ਸ਼ਾਹ ਰਾਉ ਦਾ ਦੇਸ਼ ਜਿਹੜਾ ਇਹਨਾਂ ਦੇ ਨਜ਼ਦੀਕ ਸੀ, ਉਸਨੂੰ ਚੰਗੀ ਤਰ੍ਹਾਂ ਲੁੱਟਦੇ ਸਨ। ਇਸ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :

*ਤਹਾ ਗ੍ਰਾਮ ਜਨਵਾਰਾ ਨਾਇ। ਰੁਸਤਮ ਰਾਇ ਅਰ ਬਾਲਾ ਰਾਇ।*

*ਦੋਵੇ ਭ੍ਰਾਤਾ ਜੋਧੇ ਵਡਬਲੀ। ਕੁਛਕ ਰਾਜ ਕਰਤੇ ਬਿਧ ਭਲੀ।*

*ਦੇਸ਼ ਮ੍ਰਹਟਾ ਕੋ ਨਿਤ ਲੂਟੈਂ। ਜੋ ਅਰ ਪਰੈ ਤੁਰਤ ਤਿਸੁ ਲੂਟੈਂ ਕੂਟੈ।*

ਇਹਨਾਂ ਦਾ ਤੰਗ ਕੀਤਾ ਸ਼ਾਹ ਰਾਉ ਸੋਚਣ ਲਈ ਮਜਬੂਰ ਹੋ ਗਿਆ। ਕਿਉਂਕਿ ਜਦੋਂ ਬੰਦਾ ਕੋਈ ਵੀ ਕਿਸੇ ਨੂੰ ਹੱਦ ਤੋਂ ਵੱਧ ਤੰਗ ਕਰਨ ਲੱਗ ਜਾਂਦਾ ਹੈ ਤਾਂ ਉਹ ਕੋਈ ਨਾ ਕੋਈ ਐਸਾ ਕਦਮ ਉਠਾਉਂਦਾ ਹੈ। ਭਾਵੇਂ ਉਸ ਨੂੰ ਆਪਣੀ ਜਾਨ ਖ਼ਤਰੇ 'ਚ ਪਾ ਕੇ ਵੀ ਆਪਣੇ ਤੰਗ ਕਰਨ ਵਾਲੇ ਦਾ ਉਪਾਅ ਕਰਨਾ ਪਵੇ, ਉਹ ਕਰਦਾ ਹੈ। ਮਨੁੱਖ ਕੋਲ ਤਿੰਨ ਤਰ੍ਹਾਂ ਦੀ ਸ਼ਕਤੀ ਹੈ :

੧. ਜਿਸਮਾਨੀ ਸ਼ਕਤੀ – ਜੈਸਾ ਕਿ ਪਹਿਲਵਾਨ ਆਦਿ।

੨. ਦਿਮਾਗ਼ੀ ਸ਼ਕਤੀ : ਇਹ ਸ਼ਕਤੀ ਦੇ ਕਰਤੱਵ ਦੁਆਰਾ ਅੱਜ ਚੰਦਰਮਾ ਤੇ ਤਾਰਿਆਂ ਤੱਕ ਮਨੁੱਖ ਦੀ ਪਹੁੰਚ ਹੋ ਚੁੱਕੀ ਹੈ। ਹੋਰ ਵੀ ਮਨੁੱਖ ਦੀਆਂ ਸਹੂਲਤਾਂ ਲਈ ਕਈ ਤਰ੍ਹਾਂ ਦੀਆਂ ਸਹਾਇਕ ਕਾਢਾਂ ਹੋ ਰਹੀਆਂ ਹਨ। ਇਹ ਸ਼ਕਤੀ ਸਾਇੰਸਦਾਨਾਂ, ਡਾਕਟਰਾਂ, ਖੋਜੀਆਂ ਵਿਚ ਹੈ।

੩. ਰੂਹਾਨੀ ਸ਼ਕਤੀ – ਇਹ ਸ਼ਕਤੀ ਸਾਰਿਆਂ ਦੀ ਸਿਰਮੌਰ ਸ਼ਕਤੀ ਹੈ। ਇਹ ਰੱਬ ਦੇ ਪਿਆਰਿਆਂ ਅਤੇ ਨਾਮ ਅਭਿਆਸੀ ਮਹਾਂਪੁਰਸ਼ਾਂ ਵਿਚ ਨਾਮ ਅਭਿਆਸ ਕਰਨ ਤੋਂ ਪ੍ਰਾਪਤ ਹੁੰਦੀ ਹੈ। ਅਵਤਾਰੀ ਪੁਰਸ਼ਾਂ ਵਿਚ ਜਨਮ ਤੋਂ ਹੀ ਹੁੰਦੀ ਹੈ।

ਸ਼ਾਹ ਰਾਉ ਇਕ ਦਿਮਾਗ਼ੀ ਬੰਦਾ ਸੀ ਜਿਸਦੇ ਕੋਲ ਦਿਮਾਗ਼ੀ ਸ਼ਕਤੀ ਸੀ। ਰੁਸਤਮ ਰਾਉ ਤੇ ਬਾਲਾ ਰਾਉ 'ਚ ਜਿਸਮਾਨੀ ਸ਼ਕਤੀ ਸੀ। ਭਾਵੇਂ ਸੀ ਤਾਂ ਦਿਮਾਗ਼ੀ ਸ਼ਕਤੀ ਵੀ ਪਰ ਸ਼ਾਹ ਰਾਉ ਦੇ ਮੁਕਾਬਲੇ ਵਿਚ ਦਿਮਾਗ਼ੀ ਸ਼ਕਤੀ ਘੱਟ ਸੀ। ਇਸ ਲਈ ਸ਼ਾਹ ਰਾਉ ਨੇ ਇਕ ਲੱਖ ਫ਼ੌਜ ਇਕੱਠੀ ਕਰਕੇ ਜੰਗ ਦੀ ਐਸੀ ਵਿਉਂਤ ਬੰਦੀ ਕੀਤੀ ਕਿ ਇਨ੍ਹਾਂ ਦੋਨਾਂ ਨੂੰ ਬਿਨਾਂ ਕੋਈ ਨੁਕਸਾਨ ਪਹੁੰਚਾਏ ਜਿਉਂਦਿਆਂ ਨੂੰ ਪਕੜ ਲਿਆ ਤੇ ਉਮਰ ਭਰ ਦੇ ਕੈਦੀ ਬਣਾ ਕੇ ਪੈਰਾਂ ਵਿਚ ਬੇੜੀਆਂ ਤੇ ਹੱਥਾਂ ਵਿਚ ਹੱਥਕੜੀਆਂ ਲਾ ਕੇ ਸਿਤਾਰੇ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ, ਜਿਹੜਾ ਪਹਾੜ ਦੀ ਚੋਟੀ 'ਤੇ ਹੈ ਅਤੇ ਜਿੱਥੇ ਬੰਦਾ ਤਾਂ ਕੀ, ਪੰਛੀ ਵੀ ਨਹੀਂ ਫੜਕ ਸਕਦਾ।

ਸ=ਸਹਿਤ, ਤਾਰੇ=ਤਾਲੇ

ਉਹ ਕਿਲ੍ਹਾ ਜਿਹੜਾ ਬਹੁਤ ਤਾਲਿਆਂ ਦੇ ਸਹਿਤ ਸੀ ਭਾਵ ਕਿ ਥਾਂ-ਥਾਂ 'ਤੇ ਜਿੰਦਰੇ ਲਾਏ ਸਨ ਤਾਂ ਕਿ ਕੈਦੀ ਭੱਜ ਨਾ ਸਕੇ। ਬਹੁਤ ਜਿੰਦਰੇ ਲੱਗੇ ਹੋਣ ਕਰਕੇ ਇਸ ਨੂੰ ਸਿਤਾਰੇ ਦਾ ਕਿਲ੍ਹਾ ਕਿਹਾ ਜਾਂਦਾ ਸੀ।

*ਕਰੇ ਕੈਦ ਸੰਗਲ ਪਗ ਤਾਰੇ। ਗੇਰੇ ਬਿਖਮ ਸੁ ਦੁਰਗ ਸਤਾਰੇ।*

*ਜਹਿ ਪੰਛੀ ਬੀ ਜਾਇ ਨ ਸਕੈ। ਮਾਨਸ ਬਪੁਰਾ ਕਯਾ ਤਿਸ ਤਕੈ॥ ੩੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੫)

ਇਹ ਕੈਦ ਵਿਚ ਜਾ ਕੇ ਉਦਾਸ ਤਾਂ ਬਹੁਤ ਹੋਏ ਪਰ ਸੂਰਬੀਰ ਹੋਣ ਕਰਕੇ ਹੌਸਲਾ ਨਹੀਂ ਹਾਰਿਆ। ਛੁੱਟਣ ਵਾਸਤੇ ਇਹਨਾਂ ਨੇ ਪਹਿਲਾ ਯਤਨ ਤਾਂ ਦੈਵ ਸ਼ਕਤੀ ਦਾ ਅਰਾਧਨ ਕੀਤਾ। ਕਈ ਦੇਵੀ ਦੇਵਤੇ ਧਿਆਏ, ਪਰ ਨਿਰਾਸਤਾ ਤੋਂ ਬਿਨਾਂ ਕੁਝ ਵੀ ਪੱਲੇ ਨਾ ਪਿਆ। ਫੇਰ ਕਈ ਪੀਰ-ਫ਼ਕੀਰ ਕਰਾਮਾਤੀ ਜੋ ਪ੍ਰਸਿੱਧ ਸਨ, ਉਹਨਾਂ ਦਾ ਅਰਾਧਨ ਕੀਤਾ। ਇਹਨਾਂ ਦਾ ਅਰਾਧਨ ਵੀ ਨਿਸਫਲ ਗਿਆ। ਹੁਣ ਮਨ ਦਰੋਪਤੀ ਦੀ ਨਿਆਈਂ ਚਾਰ-ਚੁਫੇਰੇ ਤੋਂ ਨਿਰਾਸ ਹੋ ਕੇ ਕੋਈ ਨਵੇਂ ਰਾਹ ਦੀ ਖੋਜ ਵਿਚ ਸੀ। ਇਹਨਾਂ ਦੇ ਭਾਗ ਜਾਗੇ ਕਿ ਸਿਤਾਰੇ ਦੇ ਕਿਲ੍ਹੇ ਵਿਚ ਇਕ ਪੂਰਨ ਗੁਰਸਿੱਖ ਜੋ ਤਨ ਦੀ ਰਹਿਤ ਵਿਚ ਤਿਆਰ ਬਰ ਤਿਆਰ ਸੀ ਅਤੇ ਮਨ ਨਾਮ ਬਾਣੀ ਵਿਚ ਰੰਗਿਆ ਹੋਇਆ ਸੀ। ਇਹ ਗੁਰਸਿੱਖ ਪਹਿਰਾ ਦਿੰਦਾ ਹੋਇਆ ਆਪਣੀ ਰਸਨਾ ਤੋਂ ਗੁਰਬਾਣੀ ਦਾ ਪਾਠ ਬੜੇ ਪਿਆਰ ਨਾਲ ਕਰਦਾ ਸੀ। ਪ੍ਰੇਮ ਤੇ ਵੈਰਾਗ ਦੇ ਭਿੱਜੇ ਸ਼ਬਦਾਂ ਨਾਲ ਗੁਰਬਾਣੀ ਦਾ ਪਾਠ ਕਠੋਰ ਹਿਰਦਿਆਂ 'ਤੇ ਇਕ ਜਾਦੂ ਵਰਗਾ ਅਸਰ ਕਰ ਜਾਂਦਾ। ਇਸ ਗੁਰਸਿੱਖ ਦੀ ਸਵਾਸ-ਸਵਾਸ ਦੀ ਅਵਸਥਾ ਬਣੀ ਹੋਈ ਸੀ। ਇਸ ਦੀ ਇਮਾਨਦਾਰੀ ਤੇ ਵਫ਼ਾਦਾਰੀ 'ਤੇ ਬਾਦਸ਼ਾਹ ਨੂੰ ਤਾਂ ਮਾਣ ਹੈ ਹੀ ਸੀ, ਪਰ ਇਸਦੇ ਪਿਆਰ ਭਰੇ ਵਰਤਾਉ ਤੋਂ ਕੈਦੀ ਵੀ ਪ੍ਰਭਾਵਿਤ ਸਨ।

*ਰਛਕ ਸਿੰਘ ਦੁਰਗ ਵਿਚ ਏਕ। ਗੁਰਬਾਨੀ ਨਿਤ ਪੜ੍ਹੇ ਬਿਬੇਕ।*

*ਪਹਿਰਾ ਦੇਤ ਗਿਰਾ ਗੁਰ ਭਣੈ। ਬਾਲਾ ਰਾਇ ਸਰੋਤ ਦੇ ਸੁਣੈ॥*

ਗੁਰਬਾਣੀ ਸੁਣ ਕੇ ਇਹ ਦੋਵੇਂ ਦੁੱਖੀ ਹਿਰਦੇ ਜਿਨ੍ਹਾਂ ਨੂੰ ਗਵਾਚੇ ਰਾਜ ਤੇ ਵਿਛੜੇ ਹੋਏ ਪਰਿਵਾਰਾਂ ਦਾ ਬੜਾ ਦੁੱਖ ਸੀ, ਸ਼ਾਂਤੀ ਮਹਿਸੂਸ ਕਰਦੇ। ਇਕ ਦਿਨ ਬਾਲਾ ਰਾਉ ਨੇ ਧਿਆਨ ਨਾਲ ਜਪੁਜੀ ਦਾ ਪਾਠ ਸੁਣਿਆ, ਜਦੋਂ ਸਿੱਖ ਨੇ ਇਹ ਤੁਕ ਬੋਲੀ :

*ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥*

(ਜਪੁਜੀ ਸਾਹਿਬ, ਅੰਗ ੫)

ਇਹ ਤੁਕ ਸੁਣ ਕੇ ਉਸ ਨੂੰ ਸੋਝੀ ਆਈ ਕਿ ਇਹ ਜੋ ਪੜ੍ਹ ਰਿਹਾ ਹੈ, ਇਹਦੇ ਵਿਚ ਤਾਂ ਬੰਦ ਖਲਾਸੀ ਲਿਖੀ ਹੋਈ ਹੈ। ਜਿਵੇਂ ਭੁੱਖੇ ਬੰਦੇ ਨੂੰ ਰੋਟੀ ਦਾ ਧਿਆਨ ਤੇ ਪਿਆਸੇ ਨੂੰ ਪਾਣੀ ਦਾ ਧਿਆਨ ਰਹਿੰਦਾ ਹੈ, ਇਸੇ ਤਰ੍ਹਾਂ ਕੈਦੀ ਨੂੰ ਵੀ ਕੈਦ ਤੋਂ ਛੁੱਟਣ ਦਾ ਖ਼ਿਆਲ ਹਰ ਵੇਲੇ ਬਣਿਆ ਰਹਿੰਦਾ ਹੈ। ਜਦੋਂ ਉਹਦੇ ਕੰਨਾਂ ਵਿਚ ਬੰਦ ਖਲਾਸੀ ਵਾਲਾ ਸ਼ਬਦ ਪਿਆ। ਉਸਨੇ ਭਾਵੇਂ ਬਾਣੀ ਪੜ੍ਹਦੇ ਸਿੱਖ ਨੂੰ ਵਿਚਕਾਰ ਤਾਂ ਨਹੀਂ ਟੋਕਿਆ, ਪਰ ਮਨ ਵਿਚ ਪੁੱਛਣ ਲਈ ਦ੍ਰਿੜ੍ਹ ਜ਼ਰੂਰ ਹੋ ਗਿਆ। ਜਦੋਂ ਸਿੰਘ ਜੀ ਬਾਣੀ ਪੜ੍ਹ ਹਟੇ ਤਾਂ ਬਾਲਾ ਰਾਉ ਨੇ ਬੜੇ ਪ੍ਰੇਮ ਨਾਲ ਪੁੱਛਿਆ ਕਿ ਤੁਸੀਂ ਇਹ ਕੀ ਪੜ੍ਹਦੇ ਹੋ, ਜਿਸ ਵਿਚ ਵਾਰ-ਵਾਰ ਨਾਨਕ ਪਦ ਆਉਂਦਾ ਹੈ।

*ਹਿਤ ਬੂਝਨ ਕੈ ਤਬੈ ਬਖਾਨੀ। ਪੜਤ ਰਹਿਤ ਤੂੰ ਕਿਸ ਕੀ ਬਾਨੀ।*

*ਸੁਨਤਿ ਸਿੰਘ ਗੁਰ ਮਹਿਮਾ ਕਹੀ। ਧੰਦੀ ਛੋੜ ਸਮ ਕਛ ਨਹੀ।*

ਗੁਰਸਿੱਖ ਨੇ ਬੜੇ ਪਿਆਰ ਨਾਲ ਦੱਸਿਆ ਕਿ ਇਹ ਗੁਰੂ ਨਾਨਕ ਦੀ ਬਾਣੀ ਹੈ। ਉਹਨਾਂ ਫੇਰ ਪੁੱਛਿਆ ਕਿ ਇਸਦੇ ਵਿਚ ਬੰਦ ਖਲਾਸੀ ਦੀ ਗੱਲ ਦਾ ਭਾਵ ਕੀ ਹੈ ਕਿ ਤੁਹਾਡੇ ਗੁਰੂ ਦੇ ਵਿਚ ਕਿਸੇ ਬੰਦੀ ਨੂੰ ਛੁਡਾਉਣ ਦੀ ਸ਼ਕਤੀ ਹੈ ਜਾਂ ਬਾਣੀ ਵਿਚ ਉਸ ਤਰ੍ਹਾਂ ਸਿੱਖਿਆ ਰੂਪ ਕਰਕੇ ਲਿਖਿਆ ਹੈ। ਤਾਂ ਸਿੰਘ ਜੀ ਨੇ ਦੱਸਿਆ ਕਿ ਗੁਰੂ ਬੜਾ ਸਮਰੱਥ ਹੈ। ਬਾਬਰ ਦੀ ਕੈਦ ਚੋਂ ਜਿਸਨੇ ਅਣਗਿਣਤ ਕੈਦੀ ਛੁਡਾਏ ਸਨ। ਤਾਂ ਉਹਨਾਂ ਨੇ ਪੁੱਛਿਆ ਉਹ ਗੁਰੂ ਹੁਣ ਕਿੱਥੇ ਹੈ ? ਤਾਂ ਸਿੰਘ ਜੀ ਨੇ ਕਿਹਾ ਕਿ ਸਾਡੇ ਗੁਰੂ ਨੇ ਦਸ ਜਾਮੇ ਧਾਰਨ ਕੀਤੇ ਹਨ। ਮੈਂ ਤਾਂ ਤੁਹਾਨੂੰ ਪਹਿਲੇ ਜਾਮੇ ਵਿਚ ਦੀ ਗੱਲ ਸੁਣਾਈ ਹੈ। ਛੇਵੇਂ ਜਾਮੇ ਪਰ

ਉਮਰ ਭਰ ਦੇ ਕੈਦੀ ਛੁਡਾਏ ਸਨ।

*ਅਸ ਰਾਜੇ ਰਜਪੂਤ ਛਡਾਏ। ਸਿਮਰੇ ਜਹਿੰ ਕਹਿੰ ਭਏ ਸਹਾਏ।*
*ਸ੍ਰੀ ਗੋਬਿੰਦ ਸਿੰਘ ਗੁਰੂ ਬਡੇਰਾ। ਅਬਚਲ ਨਗਰ ਥਾਨ ਜਿਨ ਕੇਰਾ॥ ੪੧॥*

ਤੇ ਹੁਣ ਇਹਨਾਂ ਦੇ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹਨ। ਜਿਹਨਾਂ ਨੇ ਖਾਲਸਾ ਪੰਥ ਦਾ ਨਿਰਮਾਣ ਕੀਤਾ ਹੈ ਅਤੇ ਜਰਵਾਣਿਆਂ ਦੇ ਨਾਲ ਸੰਘਰਸ਼ ਕੀਤਾ। ਧਰਮ ਦੀ ਸਥਾਪਨਾ ਕੀਤੀ। ਹੁਣ ਥੋੜ੍ਹਾ ਸਮਾਂ ਹੋਇਆ ਹੈ, ਉਹ ਨਾਂਦੇੜ ਵਿਚ ਜੋਤੀ-ਜੋਤ ਸਮਾ ਗਏ ਹਨ। ਇਹ ਗੁਰਬਾਣੀ ਜਿਹੜੀ ਮੈਂ ਪੜ੍ਹਦਾ ਹਾਂ ਇਹ ਸਮੁੱਚੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਹਾ ਜਾਂਦਾ ਹੈ। ਹੁਣ ਗ੍ਰੰਥ-ਪੰਥ ਪੂਰਨ ਗੁਰੂ ਰੂਪ ਵਿਚ ਹੈ। ਇਹ ਗੱਲਾਂ ਅਜੇ ਹੋ ਹੀ ਰਹੀਆਂ ਸਨ ਕਿ ਉਪਰੋਂ ਇਕ ਪਠਾਨ ਜੋ ਇਸ ਕਿਲ੍ਹੇ ਵਿਚ ਨੌਕਰੀ ਕਰਦਾ ਸੀ, ਆ ਗਿਆ। ਇਸਨੇ ਅਨੰਦਪੁਰ ਸਾਹਿਬ ਤੇ ਚਮਕੌਰ ਸਾਹਿਬ ਦੇ ਜੰਗ ਵੇਖੇ ਸਨ। ਸਤਿਗੁਰੂ ਜੀ ਦੀ ਬੇਮਿਸਾਲ ਵੀਰਤਾ ਦਾ ਕਾਇਲ ਸੀ। ਉਸਨੇ ਮਹਾਰਾਜ ਜੀ ਦੀ ਬਹੁਤ ਤਾਰੀਫ਼ ਕੀਤੀ ਅਤੇ ਕਿਹਾ ਕਿ ਉਹ ਤਾਂ ਕਰਾਮਾਤ ਦੇ ਸਾਹਿਬ ਹਨ। ਜੋ ਚਾਹੁਣ ਉਹ ਕਰ ਸਕਦੇ ਹਨ। ਸਵਾ-ਸਵਾ ਲੱਖ ਨਾਲ ਇਕ-ਇਕ ਸਿੰਘ ਨੂੰ ਲੜਾਉਣਾ ਤੇ ਆਪਣੇ ਇਕ ਤੀਰ ਨਾਲ ਦਸ-ਦਸ ਹਜ਼ਾਰ ਦੁਸ਼ਮਣਾਂ ਨੂੰ ਮਾਰਨਾ ਇਨ੍ਹਾਂ ਗੁਰੂ ਜੀ ਦੀ ਵੀਰਤਾ ਦਾ ਕਮਾਲ ਹੈ।

*ਇਕ ਪਠਾਨ ਤਹ ਜਾਇ ਨਿਹਾਰਾ। ਸੁਣ ਕੇ ਤਿਸਨੇ ਗੁਰ ਜਸ ਉਚਾਰਾ।*
*ਸੋ ਗੁਰ ਬਡੋ ਬਹਾਦਰ ਹੇਰਾ। ਰਣ ਚਮਕੌਰ ਅਨੰਦਪੁਰਿ ਕੇਰਾ।*
*ਤਹਾਂ ਤੀਰ ਕਰਿ ਜੋਰ ਪ੍ਰਹਾਰੇ। ਇਕ ਤੇ ਦਸ ਹਜ਼ਾਰ ਅਰਿ ਮਾਰੇ॥ ੪੩॥*

ਇਸ ਪਠਾਨ ਨੇ ਇਹ ਵੀ ਦੱਸਿਆ ਕਿ ਦੋ-ਦੋ ਕੋਹਾਂ 'ਤੇ ਗੁਰੂ ਜੀ ਦੇ ਤੀਰ ਦੁਸ਼ਮਣ ਨੂੰ ਮਾਰ ਦਿੰਦੇ ਸਨ। ਦਸ ਲੱਖ ਨਾਲ ਚਮਕੌਰ ਦੀ ਗੜ੍ਹੀ ਵਿਚ ਮੁਕਾਬਲਾ ਕੀਤਾ।

*ਦੋ ਦੋ ਕੋਸ ਤਹਿ ਅਰਿ ਘਾਇ।*
*ਦਸ ਲਾਖਨ ਸੋ ਜੰਗ ਮਚਾਇ।*

ਗੁਰੂ ਸਾਹਿਬ ਜੀ ਦੀ ਸੂਰਮਤਾ ਸੁਣ ਕੇ ਮਰਹੱਟੇ ਸਰਦਾਰਾਂ ਦਾ ਖ਼ੂਨ ਜੋਸ਼ ਮਾਰਨ ਲੱਗਾ ਕਿਉਂਕਿ ਖ਼ੁਦ ਬਹਾਦਰ ਸਨ। ਫੇਰ ਖ਼ਾਲਸੇ ਦੀ ਬਹਾਦਰੀ ਦੀਆਂ ਕਥਾ ਸੁਣਦੇ ਰਹਿੰਦੇ। ਮਾਨੋਂ ਇਕ ਕਿਸਮ ਦਾ ਜੇਲ੍ਹ ਵਿਚ ਸਤਿਸੰਗ ਹੋਣਾ ਸ਼ੁਰੂ ਹੋ ਗਿਆ। ਸ਼ਰਨ ਆਇਆਂ ਦੀ ਲਾਜ ਰੱਖਣ ਦਾ ਸੁਭਾਅ ਜਦੋਂ ਗੁਰੂ ਜੀ ਦਾ ਸੁਣਿਆ ਤਾਂ ਇਹਨਾਂ ਦੇ ਮਨ ਵਿਚ ਬੇਹੱਦ ਸ਼ਰਧਾ ਵਧ ਗਈ। ਰਾਤ ਦਿਨ ਵਾਹਿਗੁਰੂ ਦਾ ਅਰਾਧਨ ਕਰਨ ਲੱਗੇ। ਆਪਣੇ ਅਣਡਿੱਠੇ ਪ੍ਰੀਤਮ ਨੂੰ ਯਾਦ ਕਰਨ ਲੱਗੇ। ਨੇਕ ਦਿਲ ਪਠਾਨ ਤੇ ਚੌਕੀਦਾਰ ਸਿੰਘ ਤੋਂ ਬਾਲਾ ਰਾਉ ਤੇ ਰੁਸਤਮ ਰਾਉ ਗੁਰੂ ਜੀ ਦੀਆਂ ਗਾਥਾਂ ਸੁਣ ਕੇ ਸੋਹਣਾ ਸਮਾਂ ਬਤੀਤ ਕਰਨ ਲੱਗੇ। ਇਕ ਦਿਨ ਇਹਨਾਂ ਦੋਨਾਂ ਭਰਾਵਾਂ ਨੇ ਸਿੰਘ ਜੀ ਨੂੰ ਬੇਨਤੀ ਕੀਤੀ। ਜਿਵੇਂ ਤੁਹਾਡੇ ਪਹਿਲੇ ਗੁਰੂ ਸਾਹਿਬਾਨ ਨੇ ਬਾਬਰ ਦੀ ਕੈਦ ਚੋਂ, ਛੇਵੇਂ ਗੁਰੂ ਨੇ ਗਵਾਲੀਅਰ ਦੇ ਕਿਲ੍ਹੇ ਚੋਂ ੫੨ ਉਮਰ ਭਰ ਦੇ ਕੈਦੀ ਛੁਡਾਏ, ਜਿਵੇਂ ਉਹਨਾਂ ਦੀ ਬੰਦ ਖਲਾਸ ਕਰਾਈ ਕੀ ਸਾਡੀ ਵੀ ਗੁਰੂ ਬੰਦ ਖਲਾਸ ਕਰਾ ਸਕਦਾ ਹੈ ਜਾਂ ਇਹ ਸਭ ਕੁਝ ਉਹਨਾਂ ਦੇ ਸਰੀਰ ਦੇ ਹੁੰਦਿਆਂ ਹੀ ਸੰਭਵ ਸੀ ਤੇ ਹੁਣ ਨਹੀਂ ਹੋ ਸਕਦਾ ? ਤਾਂ ਸਿੰਘ ਜੀ ਨੇ ਗੁਰਬਾਣੀ ਦੀ ਤੁਕ ਪੜ੍ਹਦਿਆਂ ਕਿਹਾ :

*ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥*
*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥ ੧੩॥*

(ਸੂਹੀ ਮਹਲਾ ੪, ਪੰਨਾ ੭੫੯)

ਸਰੀਰ ਧਾਰਨਾ ਤੇ ਸਮਾਪਤ ਕਰਨਾ ਗੁਰੂ ਜੀ ਦੀ ਸੁੱਤੇ ਸਿੱਧ ਖੇਡ ਹੈ। ਰਹੀ ਗੱਲ ਤੁਹਾਡੀ ਬੰਦ ਖਲਾਸੀ ਦੀ, ਇਹ ਮਨੁੱਖਾਂ ਦੀ ਕੈਦ ਤਾਂ ਕੀ, ਉਹ ਤਾਂ ਜਮਾਂ ਦੀ ਕੈਦ ਤੋਂ ਵੀ ਛੁਡਾਉਣ ਵਾਲੇ ਹਨ। ਇਹ ਸੁਣ ਕੇ ਉਹਨਾਂ ਦੇ ਮਨ ਵਿਚ

ਬਹੁਤ ਸ਼ਰਧਾ ਬੱਝ ਗਈ।

*ਕਹੈ ਸਿੰਘ ਕਥਾ ਨਰ ਕੀ ਬੰਦਾ। ਜਸ ਫਾਸੀ ਕੋ ਦੇਤਿ ਨਿਕੰਦਾ।*

*ਬਾਲੇ ਰਾਇ ਸੁਨੀ ਚਿਤ ਲਾਇ। ਸ਼ਰਧਾ ਵਧੀ ਕਹਯੋ ਕਰਿ ਭਾਇ॥ ੪੫॥*

ਸਿੰਘ ਜੀ ਨੇ ਕਿਹਾ ਕਿ ਹੁਣ ਤੁਹਾਡੀ ਜਿਹੜੀ ਸ਼ਰਧਾ ਵਧੀ ਹੈ, ਜਿੰਨਾ ਦਿਲ ਦੀਆਂ ਗਹਿਰਾਈਆਂ ਚੋਂ ਅਰਦਾਸ ਕਰੋਗੇ, ਉੱਨੀ ਜਲਦੀ ਤੁਹਾਡੀ ਸਹਾਇਤਾ 'ਤੇ ਪੁੱਜ ਜਾਣਗੇ।

ਫਿਰ ਇਹ ਸੁਣ ਕੇ ਉਹਨਾਂ ਨੇ ਕਿਹਾ, ਸਿੰਘ ਜੀ, ਤੁਸੀਂ ਵੀ ਗੁਰੂ ਜੀ ਦੇ ਦੇਰ ਦੇ ਪ੍ਰੇਮੀ ਹੋ, ਸ਼ਾਇਦ ਤੁਹਾਡੀ ਅਰਦਾਸ ਸਾਡੇ ਨਾਲੋਂ ਜਲਦੀ ਸੁਣੀ ਜਾਵੇ। ਇਸ ਲਈ ਸਾਡੇ ਛੁਟਕਾਰੇ ਦੀ ਅਰਦਾਸ ਤੁਸੀਂ ਕਰੋਗੇ ਜ਼ਿੰਦਗੀ ਭਰ ਗੁਰੂ ਜੀ ਦੇ ਚਰਨਾਂ ਦੇ ਸੇਵਕ ਬਣ ਕੇ ਰਹਾਂਗੇ ਤੇ ਕੜਾਹ ਪ੍ਰਸ਼ਾਦਿ ਗੁਰੂ ਜੀ ਦੇ ਅਸਥਾਨ 'ਤੇ ਜਾ ਕੇ ਕਰਾਵਾਂਗੇ।

*ਕਰੋ ਸਿੰਘ ਜੀ ਉਠਿ ਅਰਦਾਸ। ਕਰਹਿ ਜਿ ਹਮਰੀ ਬੰਦ ਖਲਾਸ।*

*ਗੁਰ ਕੇ ਪਗ ਪੰਕਜ ਬਹੁ ਸੇਵੇਂ। ਪੰਚਾ-ਮ੍ਰਿਤ ਉਪਾਇਨ ਦੇਵੇਂ॥ ੪੬॥*

ਤੇ ਸੁਣ ਕੇ ਸਿੰਘ ਜੀ ਨੇ ਬੜੇ ਪ੍ਰੇਮ ਨਾਲ ਅਰਦਾਸ ਕੀਤੀ ਅਤੇ ਕਿਹਾ, "ਸਤਿਗੁਰੂ ਜੀ ! ਮੈਂ ਆਪਣੀ ਜ਼ਿੰਦਗੀ 'ਚ ਆਪਣੇ ਲਈ ਕਦੇ ਕੁਝ ਨਹੀਂ ਮੰਗਿਆ, ਪਰ ਇਹ ਦੋਵੇਂ ਭਰਾ ਕੈਦੀ ਹੁਣ ਆਪ ਜੀ ਦੇ ਚਰਨ-ਸੇਵਕ ਬਣ ਗਏ ਹਨ। ਮੇਰੀ ਅਰਦਾਸ ਦੀ ਲਾਜ ਰੱਖਣੀ। ਇਹਨਾਂ ਦੀ ਬੰਦ ਖਲਾਸੀ ਕਰੋ। ਇਨ੍ਹਾਂ ਦਾ ਹੋਰ ਕੋਈ ਆਸਰਾ ਨਹੀਂ।"

ਬਾਲਾ ਰਾਉ ਦੀ ਤਾਂ ਨੀਂਦ ਹੀ ਉੱਡ ਗਈ। ਰਾਤ ਦਿਨ ਗੁਰੂ ਦੇ ਪ੍ਰੇਮ 'ਚ ਬੈਠਾ ਬੰਦੀ ਛੋੜ ਦਾਤਾ ਨੂੰ ਯਾਦ ਕਰਦਾ ਰਹਿੰਦਾ। ਬਿਰਤੀ ਸੁੱਤੇ ਸਿੱਧ ਹੀ ਗੁਰੂ ਜੀ ਦੇ ਚਰਨਾਂ ਵਿਚ ਜੁੜੀ ਰਹਿੰਦੀ। ਕਦੇ ਸਿੰਘ ਦੇ ਅੱਗੇ ਹੱਥ ਜੋੜ ਕੇ ਕਹਿੰਦਾ ਸਿੰਘ ਜੀ, ਤੁਸੀਂ ਹੁਣ ਸਾਡਾ ਸਹਾਰਾ ਬਣੋ। ਗੁਰੂ ਜੀ ਨੂੰ ਬੇਨਤੀ ਕਰੋ। ਬਾਲਾ ਰਾਉ ਦੀਆਂ ਬਹਿਬਲ ਭਰੀਆਂ ਗੱਲਾਂ ਸੁਣ ਕੇ ਸਿੰਘ ਜੀ ਦੀਆਂ ਅੱਖਾਂ ਵੀ ਸੱਜਲ ਹੋ ਜਾਂਦੀਆਂ ਤੇ ਇਹਨਾਂ ਦੇ ਛੁਟਕਾਰੇ ਲਈ ਸਿੰਘ ਜੀ ਅਰਦਾਸ ਕਰਦੇ ਕਿ ਦਾਤਾ ਮੇਹਰ ਕਰੋ। ਹੁਣ ਇਹਨਾਂ ਦੀ ਸੁਰਤ ਸਿਮਰਨ 'ਚ ਪ੍ਰਪੱਕ ਹੋ ਗਈ ਹੈ। ਮਨ ਵਿਚ ਗੁਰੂ ਜੀ ਦੇ ਦਰਸ਼ਨਾਂ ਲਈ ਬੇਚੈਨੀ ਲੱਗੀ ਰਹਿੰਦੀ। ਖਾਣਾ-ਪੀਣਾ ਛੁੱਟ ਗਿਆ। ਹਰ ਵੇਲੇ ਇਕੋ ਹੀ ਗੁਰੂ ਦੇ ਮਿਲਣ ਦੀ ਤਾਂਘ ਲੱਗੀ ਰਹਿੰਦੀ ਕਿ ਕਦੋਂ ਮੇਰੀ ਬੰਦ ਖਲਾਸੀ ਹੋਵੇ। ਜਦੋਂ ਇਹਨਾਂ ਦਾ ਪ੍ਰੇਮ ਇਤਨਾ ਪ੍ਰਪੱਕ ਹੋ ਗਿਆ ਕਿ ਇਨ੍ਹਾਂ ਦੀ ਅੰਤਸ਼ਕਰਨ ਦੀ ਸ਼ਰਧਾ ਨੇ ਗੁਰੂ ਜੀ ਦੇ ਦਰਸ਼ਨਾਂ ਦੇ ਯੋਗ ਬਣਾ ਦਿੱਤੇ। ਉਧਰ ਸਿੰਘ ਜੀ ਦੀ ਕੀਤੀ ਹੋਈ ਅਰਦਾਸ, ਇਹ ਦੋਵੇਂ ਗੱਲਾਂ ਮੁੱਖ ਰੱਖ ਕੇ ਸਤਿਗੁਰੂ ਜੀ ਨੇ ਇਹਨਾਂ ਨੂੰ ਦਰਸ਼ਨ ਦੇਣ ਦੀ ਤੇ ਆਪਣੇ ਸਿੱਖ ਦੀ ਅਰਦਾਸ ਦੀ ਲਾਜ ਪਾਲਣ ਲਈ ਇਕ ਦਿਨ ਅੱਧੀ ਰਾਤ ਜਦੋਂ ਇਹ ਗੁਰੂ ਜੀ ਨੂੰ ਦੋਨੋਂ ਭਰਾ ਬੈਠੇ ਯਾਦ ਕਰ ਰਹੇ ਸਨ, ਵੈਰਾਗ 'ਚ ਅੱਖਾਂ ਚੋਂ ਨੀਰ ਵਹਾ ਕੇ ਕਹਿ ਰਹੇ ਸਨ ਕਿ ਸਤਿਗੁਰੂ ਜੀ ! ਤੁਹਾਡੇ ਦਾਦੇ ਗੁਰੂ ਨੇ ੫੨ ਉਮਰ ਭਰ ਦੇ ਕੈਦੀਆਂ ਨੂੰ ਛੁਡਾਇਆ ਸੀ। ਤੁਸੀਂ ਉਹਨਾਂ ਦੇ ਹੀ ਪੋਤਰੇ ਹੋ। ਸਤਿਗੁਰੂ ਜੀ ਆਪਣੇ ਦਾਦੇ ਗੁਰੂ ਦੀ ਤਰ੍ਹਾਂ ਸਾਡੀ ਵੀ ਬੰਦ ਖਲਾਸੀ ਕਰਾਵੋ। ਅੱਧੀ ਰਾਤ ਦੇ ਸਮੇਂ ਅਚਾਨਕ ਗੁਰੂ ਜੀ ਘੋੜੇ 'ਤੇ ਸਵਾਰ ਬਾਲਾ ਰਾਉ ਦੇ ਸਾਹਮਣੇ ਪ੍ਰਗਟ ਹੋ ਗਏ :

*ਅਰਧ ਰਾਤਿ ਸਿਮਰਤਿ ਉਰ ਜਬੈ। ਪ੍ਰਗਟੇ ਸ੍ਰੀ ਗੋਬਿੰਦ ਸਿੰਘ ਤਬੈ।*

*ਸ਼ਬਦ ਤੁਰੰਗਮ ਕੋ ਸੁਨਿ ਪਾਯੋ। ਉਠਯੋ ਰਾਇ ਤਿਤ ਨੈਨ ਲਗਾਯੋ॥ ੪੮॥*

*ਬਿਸਮਤਿ ਬੂਝਯੋ 'ਕਹੁ ਕੌਨ?'। ਸ੍ਰੀ ਪ੍ਰਭੁ ਕਹਹਿੰ 'ਅਰਾਧਹਿੰ ਜੌਨ।*

*ਸੋ ਪਹੁਚਯੋ ਤੁਵ ਕਰਨਿ ਸਹਾਇ। ਉਠਹੁ ਅਬਹਿ ਨਹਿੰ ਬਿਲਮ ਲਗਾਇ॥ ੪੯॥*

ਘੋੜੇ ਦੇ ਪੌੜਾਂ ਦੀ ਅਵਾਜ਼ ਸੁਣ ਕੇ ਇਕ ਦਮ ਸਾਵਧਾਨ ਹੋ ਕੇ ਬਾਲਾ ਰਾਉ ਬੈਠ ਗਿਆ। ਕਦੇ ਗੁਰੂ ਜੀ ਦੇ ਦਰਸ਼ਨ ਨਹੀਂ ਸਨ ਕੀਤੇ। ਇਸ ਕਰਕੇ ਇਸਨੂੰ ਗੁਰੂ ਜੀ ਦੀ ਪਹਿਚਾਣ ਨਹੀਂ ਸੀ। ਇਸ ਲਈ ਗੁਰੂ ਜੀ ਨੂੰ ਪੁੱਛਦਾ ਹੈ ਕਿ ਤੁਸੀਂ

ਕੌਣ ਹੋ ਜੀ ? ਤਾਂ ਮਹਾਰਾਜ ਜੀ ਨੇ ਕਿਹਾ ਜਿਸਨੂੰ ਰਾਤ ਦਿਨ ਅਰਾਧਦੇ ਹੋ। ਤੁਹਾਡੀ ਸਹਾਇਤਾ ਕਰਨ ਵਾਸਤੇ ਆਏ ਹਾਂ। ਉਠੋ ਦੇਰ ਨਾ ਲਾਵੋ। ਤੇ ਉਸਨੇ ਕਿਹਾ ਮਹਾਰਾਜ ਸਾਡੇ ਪੈਰਾਂ 'ਚ ਬੇੜੀਆਂ ਹਨ ਤੇ ਮੇਰਾ ਛੋਟਾ ਭਰਾ ਸੁੱਤਾ ਪਿਆ ਹੈ ਤੇ ਉਸਦੇ ਵੀ ਬੇੜੀਆਂ ਪਈਆਂ ਹਨ। ਮਹਾਰਾਜ ਨੇ ਕਿਹਾ ਆਪਣੇ ਭਰਾ ਨੂੰ ਛੇਤੀ ਉਠਾ ਲੈ ਤਾਂ ਜੋ ਤੇਰਾ ਭਰਾ ਇੱਥੇ ਇਕੱਲਾ ਨਾ ਰਹਿ ਜਾਵੇ। ਵਾਹਿਗੁਰੂ ਬੋਲੋ, ਬੇੜੀਆਂ ਆਪਣੇ ਆਪ ਖੁੱਲ੍ਹ ਜਾਣਗੀਆਂ।'

*ਸ੍ਰੀ ਗੁਰ ਮੋਹਿ ਪਗਹੁ ਮਹਿ ਬੇਰੀ। ਅਨਜ ਸੁਪਤਿ ਤਿਮ ਹੀ ਢਿਗ ਮੇਰੀ।*
*ਭ੍ਰਾਤ ਜਗਾਵਹੁ ਸੰਗ ਨ ਹੂਟੈ। ਵਾਹਿਗੁਰੂ ਕਹੁ ਬੇਰੀ ਟੂਟੈ॥ ੫੦॥*
*ਸੁਨ ਪ੍ਰਭੁ ਤੇ ਨਿਜ ਅਨੁਜ ਜਗਾਯੋ। ਸੰਗਲ ਟੂਟੇ ਨਾਮ ਧਿਆਯੋ।*
*ਉਠਿ ਦੋਨਹੁ ਗੁਰ ਚਰਨੀ ਪਰੇ। ਧੰਨ ਗੁਰੂ ਕਿਰਤਾਰਥ ਕਰੇ॥ ੫੧॥*

ਜਦੋਂ ਬੇੜੀਆਂ ਖੁੱਲ੍ਹ ਗਈਆਂ ਤਾਂ ਬੜੇ ਅਸਚਰਜ ਹੋਏ। ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਕਿਹਾ ਸਤਿਗੁਰੂ ਜੀ ! ਤੁਸੀਂ ਸਾਡੇ ਗ਼ਰੀਬਾਂ ਦੀ ਸਾਰ ਲਈ। ਸੁਣ ਕੇ ਸਤਿਗੁਰੂ ਜੀ ਬੋਲੇ ਜੋ ਮੇਰੇ ਸਿੱਖ ਹਨ, ਸਵੇਰੇ ਸ਼ਾਮ ਗੁਰੂ ਨੂੰ ਯਾਦ ਕਰਦੇ ਹਨ। ਬੰਦਿਆਂ ਤੋਂ ਤਾਂ ਬਚਾਉਣ ਦੀ ਕਥਾ ਕੀ ਹੈ ਗੁਰੂ ਤਾਂ ਜਮਾਂ ਤੋਂ ਵੀ ਬਚਾ ਕੇ ਰੱਖਦਾ ਹੈ।

*ਪ੍ਰਭੁ ਬੋਲੇ 'ਜੋ ਹੈਂ ਸਿਖ ਮੇਰੇ। ਸਿਮਰਤਿ ਸਤਿਗੁਰ ਸੰਝ ਸਵੇਰੇ।*
*ਨਰ ਤੇ ਕਹਾਂ ਬਚਾਵਨ ਗਾਥਾ। ਜਮ ਤੇ ਰਾਖੋ ਦੈ ਕਰਿ ਹਾਥਾ'॥ ੫੨॥*

ਮਹਾਰਾਜ ਨੇ ਕਿਹਾ ਹੁਣ ਤੁਸੀਂ ਮੇਰੇ ਘੋੜੇ ਦੇ ਦੋਨੋਂ ਰਕਾਬ ਦ੍ਰਿੜ ਕਰਕੇ ਪਕੜ ਲਵੋਂ ਪਰ ਇਸ ਤੋਂ ਪਹਿਲਾਂ ਚੌਕੀਦਾਰਾਂ ਨੂੰ ਜਗਾ ਦਿਉ। ਉਹਨਾਂ ਨੂੰ ਚੁਣੌਤੀ ਦਿਓ ਕਿ ਕੱਲ ਨੂੰ ਮਤਾਂ ਕਿਸੇ ਗ਼ਰੀਬ ਨੂੰ ਪਕੜਿਓ। ਜੇ ਹਿੰਮਤ ਹੈ ਤਾਂ ਰੋਕ ਲਵੋ, ਨਹੀਂ ਤਾਂ ਅਸੀਂ ਜਾ ਰਹੇ ਹਾਂ। ਸਾਡੇ ਗੁਰੂ ਨੇ ਸਾਡੀ ਸਹਾਇਤਾ ਕੀਤੀ ਹੈ। ਜੇ ਤੁਹਾਡੇ 'ਚ ਬਲ ਹੈ ਤਾਂ ਘੇਰ ਲਵੋ ਨਹੀਂ ਤਾਂ ਅਸੀਂ ਹੁਣ ਆਪਣੇ ਨਿਜ ਡੇਰੇ ਪਹੁੰਚਾਂਗੇ। ਇਹ ਸੁਣ ਕੇ ਸਾਰੇ ਚੌਕੀਦਾਰ ਉੱਬੜਵਾਹੀ ਉੱਠੇ। ਜਦੋਂ ਘੇਰ ਕੇ ਪਕੜਨ ਲੱਗੇ ਤਾਂ ਸਤਿਗੁਰੂ ਜੀ ਨੇ ਕਿਹਾ, ਨੀਲਿਆ ! ਕਿਲ੍ਹੇ ਦੇ ਤਾਂ ਸਾਰੇ ਦਰਵਾਜ਼ੇ ਬੰਦ ਹਨ। ਹੁਣ ਅਕਾਸ਼ ਵਾਲੇ ਪਾਸੇ ਨੂੰ ਚੱਲ। ਇਹ ਕਹਿਕੇ ਘੋੜੇ ਨੂੰ ਅੱਡੀ ਲਾ ਦਿੱਤੀ ਤੇ ਘੋੜਾ ਇਹਨਾਂ ਨੂੰ ਲੈ ਕੇ ਅਕਾਸ਼ ਮਾਰਗ ਨੂੰ ਚਲ ਪਿਆ।

ਇਥੇ ਇਕ ਗੱਲ ਬੜੀ ਸਿਦਕ ਵਾਲੀ ਹੈ ਕਿ ਦੋਵੇਂ ਭਰਾ ਹੁਕਮ ਸੁਣ ਕੇ ਹਜ਼ੂਰ ਦੇ ਚਰਨ ਰਕਾਬਾਂ ਸਮੇਤ ਫੜ ਲੈਂਦੇ ਹਨ। ਰਾਈ ਜਿੰਨੀ ਵੀ ਸ਼ੰਕਾ ਨਹੀਂ ਕੀਤੀ ਕਿ ਸਤਿਗੁਰੂ ਜੀ ਸਾਨੂੰ ਕਿੱਥੇ ਲਿਜਾਣਗੇ। ਮਾਤ ਲੋਕ ਵਿਚ ਜਾਂ ਪ੍ਰਲੋਕ ਵਿਚ। ਇਹ ਵੀ ਨਹੀਂ ਸੋਚਿਆ ਕਿ ਕਿਤੇ ਰਕਾਬਾਂ ਸਾਡੇ ਹੱਥੋਂ ਛੁੱਟ ਕੇ ਸਾਡੇ ਚੋਟ ਹੀ ਨਾ ਲੱਗ ਜਾਵੇ। ਉਹ ਤਾਂ ਗੁਰੂ ਪ੍ਰੇਮ ਵਿਚ ਰੰਗੇ ਪਏ ਸਨ।

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*

(ਵਾਰ ਆਸਾ ਸਲੋਕ ਮਹਲਾ ੧, ਅੰਗ ੪੭੧)

ਜਿਸ ਤਰ੍ਹਾਂ ਪੰਛੀ ਅਕਾਸ਼ ਨੂੰ ਉੱਡਦਾ ਹੈ ਇਸ ਤਰ੍ਹਾਂ ਸਤਿਗੁਰੂ ਜੀ ਦਾ ਨੀਲਾ ਘੋੜਾ ਅਕਾਸ਼ 'ਚ ਉੱਡ ਰਿਹਾ ਹੈ। ਦੋਵਾਂ ਨੇ ਚਰਨ ਘੁੱਟ ਕੇ ਫੜੇ ਹੋਏ ਹਨ। ਉਹ ਵੀ ਨਾਲ ਹੀ ਉੱਡੇ ਜਾ ਰਹੇ ਹਨ। ਕਿਲ੍ਹੇ ਤੋਂ ੧੨ ਕੋਹ ਦੂਰ ਵਿੰਧਿਆਚਲ ਪਰਬਤ ਵੱਲ ਇਹਨਾਂ ਨੂੰ ਧਰਤੀ 'ਤੇ ਉਤਾਰ ਦਿੱਤਾ। ਹਜ਼ੂਰ ਨੇ ਹੁਕਮ ਦਿੱਤਾ ਕਿ ਹੁਣ ਰਕਾਬਾਂ ਛੱਡ ਦਿਉ ਤੇ ਖ਼ੁਸ਼ੀ-ਖ਼ੁਸ਼ੀ ਆਪਣੇ ਘਰ ਨੂੰ ਜਾਉ। ਕਿਲ੍ਹੇ ਤੋਂ ਕਾਫ਼ੀ ਦੂਰ ਆ ਗਏ ਹੋ। ਕੈਦ ਤੋਂ ਸੁਤੰਤਰ ਹੋ ਗਏ ਹੋ। ਉਹਨਾਂ ਨੇ ਕਿਹਾ ਮਹਾਰਾਜ ਕਿਤੇ ਦੁਸ਼ਮਣ ਦੁਬਾਰਾ ਨਾ ਫੜ ਲਵੇ। ਤਾਂ ਮਹਾਰਾਜ ਨੇ ਕਿਹਾ, ਤੁਸੀਂ ਕੁਝ ਗੱਲਾਂ ਦਾ ਖ਼ਿਆਲ ਰੱਖਣਾ- ਇਕ ਤਾਂ ਕਿਸੇ ਗ਼ਰੀਬ ਨੂੰ ਤੰਗ ਨਹੀਂ ਕਰਨਾ, ਲੁੱਟ-ਮਾਰਨ ਨਹੀਂ ਕਰਨੀ, ਗਊ ਗ਼ਰੀਬ ਅਨਾਥ ਦੀ ਹਮੇਸ਼ਾਂ ਖ਼ਿਦਮਤ ਕਰਦੇ ਰਹਿਣਾ। ਖ਼ਾਲਸੇ ਨੂੰ ਮੇਰਾ ਰੂਪ ਜਾਣ ਕੇ ਸੇਂਵਦੇ ਰਹਿਣਾ। ਜਾਉ ਤੁਹਾਡੇ 'ਤੇ ਕਿਰਪਾ ਰਹੇਗੀ। ਤੁਹਾਨੂੰ ਕੋਈ ਨਹੀਂ ਦੁਬਾਰਾ ਫੜੇਗਾ। ਬਾਕੀ ਦਾ ਸਮਾਂ ਰਾਜ ਕਰਦਿਆਂ ਪ੍ਰਭੂ ਦੇ ਸਿਮਰਨ ਵਿਚ ਬਤੀਤ ਕਰੋ। ਇਕ ਅਕਾਲ ਪੁਰਖ ਦੀ ਓਟ ਰੱਖਣੀ। ਪਰਜਾ ਦੀ ਰਾਖੀ ਕਰਨੀ।

ਤਾਂ ਹਜ਼ੂਰ ਨੇ ਕਿਹਾ ਅੱਛਾ ਬਈ ਰਾਜਿਓ ! ਹੁਣ ਅਸੀਂ ਚਲਦੇ ਹਾਂ। ਇਹ ਬਚਨ ਸੁਣ ਕੇ ਜਿਵੇਂ ਸੀਨੇ 'ਚ ਤੀਰ ਖੁੱਭ ਗਿਆ ਹੁੰਦਾ ਹੈ। ਗੁਰੂ ਜੀ ਦੇ ਵਿਛੜਨ ਦਾ ਦੁੱਖ ਮਹਿਸੂਸ ਹੋਇਆ। ਦੋਵਾਂ ਭਰਾਵਾਂ ਦੇ ਅੱਖਾਂ ਵਿਚ ਅੰਸੂ ਡਿੱਗਣ ਲੱਗੇ। ਦੋਵਾਂ ਭਰਾਵਾਂ ਨੇ ਨਾਲੇ ਇਕ-ਇਕ ਚਰਨ ਗੁਰੂ ਦਾ ਫੜਿਆ ਹੋਇਆ ਹੈ ਤੇ ਅੱਖਾਂ ਦੇ ਨੀਰ ਨਾਲ ਗੁਰੂ ਜੀ ਦੇ ਚਰਨ ਧੋ ਦਿੱਤੇ ਤੇ ਨਾਲ ਕਹੀ ਜਾਂਦੇ ਹਨ। ਗੁਰੂ ਜੀ ਤੁਹਾਡੇ ਕੋਲੋਂ ਵਿਛੜ ਕੇ ਕਿਵੇਂ ਜਿੰਦਾ ਰਹਾਂਗੇ ? ਹੁਣ ਤੁਸੀਂ ਸਾਨੂੰ ਚਰਨਾਂ ਤੋਂ ਵਿਛੋੜੋ ਨਾ, ਤੁਹਾਡੇ ਦਰਿਆ ਰੂਪ ਚਰਨਾਂ ਤੋਂ ਸਾਡਾ ਸਮਰੂਪ ਮੱਛ ਵਿਛੜ ਕੇ ਜ਼ਿੰਦਾ ਨਹੀਂ ਰਹੇਗਾ। ਆਪ ਜੀ ਦੇ ਦਰਸ਼ਨ ਕਰਕੇ ਮਨ ਚੋਂ ਮੋਹ ਮਾਇਆ ਸਭ ਕੱਟੀ ਗਈ ਹੈ। ਹੁਣ ਰਾਜ ਭਾਗ, ਪੁੱਤਰ, ਇਸਤਰੀ ਆਦਿ ਦਾ ਕੋਈ ਮੋਹ ਨਹੀਂ ਰਹਿਆ। ਕੇਵਲ ਆਪ ਜੀ ਦੇ ਚਰਨਾਂ ਦਾ ਪਿਆਰ ਹੀ ਮਨ 'ਚ ਰਹਿ ਗਿਆ ਹੈ।

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥ ੧੨੦॥*

(ਸਲੋਕ ਕਬੀਰ ਜੀ ਕੇ, ਅੰਗ ੧੩੭੦)

ਵਾਰ-ਵਾਰ ਇਹ ਜਦੋਂ ਜੋਦੜੀਆਂ ਕੀਤੀਆਂ ਕਿ ਮਹਾਰਾਜ ਕਿਰਪਾ ਕਰੋ। ਜਨਵਾੜੇ ਸਾਡੀ ਰਾਜਧਾਨੀ 'ਚ ਆਪ ਚਲ ਕੇ ਆਪਣੇ ਮੁਬਾਰਕ ਚਰਨ ਪਾ ਕੇ ਸਾਡੇ ਗ੍ਰਿਹਿ ਨੂੰ ਪਵਿੱਤਰ ਕਰੋ, ਜਿਸ ਤੇ ਸਾਡਾ ਮਾਤਲੋਕ ਸਫਲਾ ਹੋ ਜਾਵੇ। ਸਾਡੀ ਪਰਜਾ ਨੂੰ ਧਨਤਾ ਯੋਗ ਬਣਾਉ। ਇਸ ਸਰੀਰ ਨਾਲ ਆਪ ਜੀ ਦੀ ਕੁਝ ਸਮਾਂ ਸੇਵਾ ਕਰਨ ਦਾ ਮੌਕਾ ਬਖ਼ਸ਼ੋ। ਫੇਰ ਮਹਾਰਾਜ ਜੀ ਨੇ ਉਹਨਾਂ ਨੂੰ ਕਿਹਾ, ਨਹੀਂ ਸਾਡਾ ਹੁਣ ਸਕੰਲਪ ਸੱਚਖੰਡ 'ਚ ਰਹਿਣ ਦਾ ਹੈ। ਇਸ ਕਰਕੇ ਹੁਣ ਤੁਸੀਂ ਸਰੀਰ ਦਾ ਮੋਹ ਤਿਆਗ ਕੇ ਮੇਰੇ ਸਿੱਖਾਂ ਦੀ ਸੰਗਤ ਕਰਕੇ ਸ਼ਬਦ ਰੂਪ ਪੱਲਾ ਫੜ ਕੇ ਸੰਸਾਰ ਸਮੁੰਦਰ ਤੋਂ ਤਰ ਜਾਵੋ। ਜਿਵੇਂ ਕਿਲ੍ਹੇ ਚੋਂ ਮੇਰੇ ਚਰਨ ਫੜ ਕੇ ਬਾਹਰ ਨਿਕਲੇ ਹੋ, ਸ਼ਬਦ ਦਾ ਪੱਲਾ ਫੜ ਕੇ ਸੰਸਾਰ ਦੀ ਕੈਦ ਚੋਂ ਬਾਹਰ ਨਿਕਲੋਗੇ।

*ਇਹੁ ਦਰਸ਼ਨ ਕੋ ਹਠ ਨਾ ਕਰੋ। ਅਬਚਲ ਨਗਰ ਸਿਧਾਰਨ ਕਰੋ।*

ਅਤੇ ਜੋ ਤੁਹਾਡੇ ਮਨ ਵਿਚ ਧਨ ਪਦਾਰਥ ਸਫਲਾ ਕਰਨ ਦੀ ਇੱਛਾ ਹੈ। ਜਿੱਥੇ ਮੇਰੇ ਪੰਜ ਸਿੰਘ ਮਿਲਣ ਸ਼ਰਧਾ ਰੱਖਣੀ। ਉਹ ਮੇਰਾ ਹੀ ਸਰੂਪ ਹਨ। ਉਹਨਾਂ ਦਾ ਦਰਸ਼ਨ ਤੇ ਸੇਵਾ ਕਰਨ ਨਾਲ ਕਾਮਨਾ ਪੂਰੀ ਹੋਵੇਗੀ।

*ਅਰਪਨ ਚਹਹੁ ਸੁ ਅਰਪਹੁ ਤਹਾਂ। ਪੰਚ ਸਿੰਘ ਮੇਰੇ ਹੈਂ ਜਹਾਂ।*

*ਸ਼ਰਧਾ ਧਰਹੁ ਸਰੂਪ ਸੁ ਮੇਰਹੁ। ਪੁਰਹੁ ਕਾਮਨਾ ਪੁਜਹੁ ਹੇਰਹੁ॥ ੫੭॥*

ਇਸ ਕਰਕੇ ਹੁਣ ਤੁਸੀਂ ਅਬਚਲ ਨਗਰ ਚਲੇ ਜਾਵੋ। ਇਹ ਕਹਿ ਕੇ ਮਹਾਰਾਜ ਜੀ ਅੰਤਰ ਧਿਆਨ ਹੋ ਗਏ।

*ਇਮ ਕਹ ਹੋਏ ਅੰਤਰ ਧਿਆਨ। ਸ੍ਰੀ ਗੁਰੂ ਗੋਬਿੰਦ ਸਿੰਘ ਸੁਜਾਨ।*

*ਬੰਨੇ ਸਹਾਇਕ ਬੰਦ ਖਲਾਸੀ। ਨਿਜ ਦਾਸਨ ਕਾਟਤ ਜਮ ਫਾਸੀ।*

ਇਹ ਦੋਵੇਂ ਉਥੇ ਇਕ ਪਿੱਪਲ ਦੇ ਬ੍ਰਿਛ ਹੇਠ ਸਤਿਗੁਰੂ ਜੀ ਦੇ ਪ੍ਰੇਮ ਤੇ ਵੈਰਾਗ 'ਚ ਭਿੱਜੇ ਹੋਏ ਸਮਾਧੀ ਸਥਿਤ ਰਹੇ। ਖਾਣ ਪੀਣ ਦੀ ਵੀ ਕੋਈ ਰੁਚੀ ਨਹੀਂ ਜਾਗੀ। ਪਿਆਰੇ ਦੀ ਯਾਦ 'ਚ ਜਦੋਂ ਅੱਖਾਂ ਬੰਦ ਕਰਦੇ ਤਾਂ ਜਿੱਧਰ ਵੀ ਦੇਖਦੇ ਉੱਧਰ ਗੁਰੂ ਜੀ ਦੇ ਦਰਸ਼ਨਾਂ ਦੀ ਝਲਕ ਪੈਂਦੀ। ਇਹੋ ਜਿਹੀ ਅਵਸਥਾ ਬਣ ਗਈ। ਜਦੋਂ ਇਸ ਅਰੂੜ ਅਵਸਥਾ 'ਚ ਗੁਰੂ ਜੀ ਦੇ ਬਚਨ ਚੇਤੇ ਆਏ ਤਾਂ ਅਬਚਲ ਨਗਰ ਨੂੰ ਤੁਰ ਪਏ, ਜਿੱਥੇ ਮਹਾਰਾਜ ਜੀ ਨੇ ਇਹਨਾਂ ਨੂੰ ਉਤਾਰਿਆ ਸੀ। ਉਥੇ ਨਦੀ ਦਾ ਕੰਡਾ ਸੀ ਤੇ ਇਕ ਪਿੱਪਲ ਦਾ ਬ੍ਰਿਛ ਸੀ। ਅੱਜ ਕੱਲ ਉਥੇ ਗੁਰਦੁਆਰਾ ਗੁਪਤਸਰ ਸਾਹਿਬ (ਮਨਮਾੜ) ਸ਼ੁਸ਼ੋਭਿਤ ਹੈ। ਮਨਵਾੜ ਨਗਰ ਦਿੱਲੀ ਬੰਬਈ ਮੇਨ ਲਾਈਨ 'ਤੇ ਭਾਰੀ ਜੰਕਸ਼ਨ ਹੈ। ਮਾਨੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਸੱਚਖੰਡ ਹਜ਼ੂਰ ਸਾਹਿਬ ਜੀ ਦੀ ਦਰਸ਼ਨੀ ਡਿਉਢੀ ਹੈ। ਹੁਣ ਤਾਂ ਭਾਵੇਂ ਅੰਮ੍ਰਿਤਸਰ ਸਾਹਿਬ ਤੋਂ ਹਜ਼ੂਰ ਸਾਹਿਬ ਤੱਕ ਸਿੱਧੀ ਗੱਡੀ ਚੱਲ ਪਈ ਹੈ, ਪਰ ਇਸ ਤੋਂ ਪਹਿਲਾਂ ਮਨਵਾੜ ਤੋਂ ਹੀ ਹਜ਼ੂਰ ਸਾਹਿਬ ਲਈ ਗੱਡੀ ਬਦਲੀ ਜਾਂਦੀ ਸੀ। ਜਦੋਂ ਅਬਚਲ ਨਗਰ ਹਜ਼ੂਰ ਸਾਹਿਬ ਪਹੁੰਚ ਗਏ ਤਾਂ ਖਾਲਸੇ ਨੇ ਇਹਨਾਂ ਦਾ ਬੜਾ ਆਦਰ ਮਾਨ ਕੀਤਾ ਅਤੇ ਗੁਰੂ ਜੀ ਦੇ ਕਿਲ੍ਹੇ ਚੋਂ ਕੱਢਣ ਦਾ ਕੌਤਕ

ਸੁਣ ਕੇ ਸਿੰਘਾਂ ਨੇ ਖ਼ੁਸ਼ੀ 'ਚ ਜੈਕਾਰੇ ਛੱਡੇ ਕਿ ਗੁਰੂ ਸਦਾ ਹੀ ਖਾਲਸੇ ਦੇ ਅੰਗ-ਸੰਗ ਹੈ। ਫਿਰ ਖਾਲਸੇ ਦੀ ਆਗਿਆ ਪਾ ਕੇ ਆਪਣੀ ਰਾਜਧਾਨੀ ਜ਼ਨਵਾੜੇ ਚਲੇ ਗਏ।

ਇਹ ਦੋਵੇਂ ਸੂਰਮੇ ਸਾਰੀ ਉਮਰ ਗੁਰੂ ਘਰ ਨਾਲ ਜੁੜੇ ਰਹੇ। ਸਾਰੀ ਉਮਰ ਇਹਨਾਂ ਨੇ ਇਹ ਨਿਯਮ ਰੱਖਿਆ ਕਿ ਸਾਲ ਵਿਚ ਕੁਝ ਸਮਾਂ ਖਾਲਸੇ ਦੀ ਸੇਵਾ ਤੇ ਸਤਸੰਗਤ ਕਰਦੇ ਰਹੇ। ਉਸ ਸਮੇਂ ਭਾਈ ਚੜ੍ਹਤ ਸਿੰਘ ਜੀ ਚੰਗੀ ਕਰਨੀ ਵਾਲੇ ਮਹਾਂਪੁਰਸ਼ ਇਸ ਤਖ਼ਤ 'ਤੇ ਹੈੱਡ ਪੁਜਾਰੀ ਦੀ ਸੇਵਾ ਕਰ ਰਹੇ ਸਨ ਤੇ ਗੁਰੂ ਮਹਾਰਾਜ ਇਥੇ ਭਾਈ ਸੰਤੋਖ ਸਿੰਘ ਜੀ ਨੂੰ ਲੰਗਰ ਚਲਾਉਣ ਦੇ ਬਚਨ ਕਰ ਗਏ ਸਨ। ਹਾਲੇ ਤੱਕ ਅਜੇ ਪੱਕੀ ਇਮਾਰਤ ਨਹੀਂ ਸੀ ਬਣੀ। ਇਹਨਾਂ ਦੋਨਾਂ ਭਰਾਵਾਂ ਨੇ ਕਾਫੀ ਧਨ ਖਰਚ ਕਰ ਕੇ ਹੈੱਡ ਪੁਜਾਰੀ ਦੇ ਰਹਿਣ ਲਈ ਦੋ ਮੰਜ਼ਲਾ ਬੁੰਗਾ ਬਣਾਇਆ, ਜਿਸਦੇ ਹੁਣ ਤੱਕ ਦਰਸ਼ਨ ਕੀਤੇ ਜਾਂਦੇ ਹਨ। ਇਹਨਾਂ ਦੋਵਾਂ ਭਰਾਵਾਂ ਨੂੰ ਮਾਤਾ ਭਾਗ ਕੌਰ 'ਤੇ ਬੜੀ ਸ਼ਰਧਾ ਸੀ। ਇਸ ਬੁੰਗੇ ਦਾ ਨਾਂ ਮਾਈ ਭਾਗੋ ਜੀ ਦੇ ਨਾਮ 'ਤੇ ਮਾਈ ਭਾਗੋ ਦਾ ਬੁੰਗਾ ਰੱਖਿਆ ਤੇ ਆਉਣ ਲੱਗੇ ਮਾਈ ਭਾਗੋ ਨੂੰ ਆਪਣੇ ਨਾਲ ਜਨਵਾੜੇ ਹੀ ਲੈ ਆਏ ਸਨ ਤੇ ਸਾਰੀ ਉਮਰ ਪਾਸ ਰੱਖ ਕੇ ਸੇਵਾ ਕਰਦੇ ਰਹੇ। ਮਾਤਾ ਭਾਗ ਕੌਰ ਨੇ ਇਸ ਇਲਾਕੇ 'ਚ ਧਰਮ ਦਾ ਬੜਾ ਪ੍ਰਚਾਰ ਕੀਤਾ। ਖਾਸ ਕਰਕੇ ਵਣਜਾਰੇ ਸਿੱਖਾਂ ਵਿਚ ਵਣਜਾਰੇ ਸਿੱਖ ਆਪ ਜੀ ਦੇ ਬੜੇ ਸ਼ਰਧਾਲੂ ਹੋਏ। ਉਸ ਵੇਲੇ ਦਾ ਜਾਗ ਅਜ ਤੱਕ ਵਣਜਾਰੇ ਸਿੱਖਾਂ 'ਚ ਦੇਖਿਆ ਜਾਂਦਾ ਹੈ। ਅਖ਼ੀਰ ਨੂੰ ਮਾਤਾ ਭਾਗ ਕੌਰ ਇਥੇ ਹੀ ਚਲਾਣਾ ਕਰ ਗਏ ਸਨ। ਮਾਤਾ ਭਾਗ ਕੌਰ ਦੀ ਯਾਦ 'ਚ ਜਨਵਾੜੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਸੰਤ ਗਿਆਨੀ ਗੁਰਬਚਨ ਸਿੰਘ ਜੀ ਇਸ ਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੋਂ ੪੦ ਸਾਲ ਬਾਅਦ ਦੱਸਿਆ ਕਰਦੇ ਸਨ ਕਿ ੪੦ ਸਾਲ ਬਾਅਦ ਦੀ ਹੈ। ਇਥੇ ਗੁਰੂ ਜੀ ਦੀ ਯਾਦ ਵਿਚ ਹੋਰ ਵੀ ਗੁਰਦੁਆਰਾ ਸਾਹਿਬ ਸੁਸ਼ੋਭਿਤ ਹਨ, ਜਿਨ੍ਹਾਂ 'ਚ ਗੁਰਦੁਆਰਾ ਸੰਗਤ ਸਾਹਿਬ ਜੋ ਨਾਂਦੇੜ ਦੇ ਬ੍ਰਹਮਪੁਰੀ ਮੁਹੱਲੇ ਵਿਚ ਗੋਦਾਵਰੀ ਦੇ ਕੰਢੇ 'ਤੇ ਸ਼ੋਭਾ ਦੇ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਜਦੋਂ ਨਾਂਦੇੜ ਆਏ ਸਨ ਤਾਂ ਪਹਿਲਾਂ ਇਸ ਜਗ੍ਹਾ 'ਤੇ ਹੀ ਆਪ ਜੀ ਨੇ ਡੇਰਾ ਕੀਤਾ ਸੀ। ਨਾਂਦੇੜ ਤੋਂ ਤਿੰਨ ਕਿਲੋਮੀਟਰ ਦੂਰ ਉੱਤਰ-ਪੂਰਬ ਦਿਸ਼ਾ ਵਿਚ ਗੁਰਦੁਆਰਾ ਮਾਲਟੇਕਰੀ ਸਾਹਿਬ ਸੁਸ਼ੋਭਿਤ ਹੈ, ਜਿੱਥੋਂ ਗੁਰੂ ਜੀ ਨੇ ਖਾਲਸਾ ਫ਼ੌਜਾਂ ਤੇ ਸ਼ਾਹੀ ਫ਼ੌਜਾਂ ਨੂੰ ਢਾਲਾਂ ਦੇ ਹਿਸਾਬ ਨਾਲ ਧਨ ਵੰਡਿਆ ਸੀ। ਇਸੇ ਜਗ੍ਹਾ ੧੫੬੦ ਸੰਮਤ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵੀ ਪਵਿੱਤਰ ਚਰਨ ਪਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਦਾ ਪ੍ਰਕਰਣ ਸਤਿਗੁਰੂ ਜੀ ਦੀ ਕਿਰਪਾ ਨਾਲ ਇੱਥੇ ਸੰਪੂਰਨ ਹੁੰਦਾ ਹੈ। ਜੋ ਕੁਝ ਗੁਰੂ ਜੀ ਨੂੰ ਭਾਇਆ, ਉਹੋ ਜਿਹੇ ਅੱਖਰ ਲਿਖਵਾ ਲਏ ਹਨ। ਭੁੱਲ ਚੁੱਕ ਦੇ ਲਈ ਗੁਰੂ ਅਤੇ ਗੁਰੂ ਦੇ ਵਿਦਵਾਨ ਸਿੱਖ ਮੁਆਫ਼ੀ ਬਖ਼ਸ਼ਣ।

**ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥**



# ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਦਿਵਸ ਜੋ ਇਕ ਗੁਰ ਇਤਿਹਾਸ ਦੇ ਪੰਨਿਆਂ ਨਾਲ ਗਹਿਰੀ ਸਾਂਝ ਰੱਖਣ ਵਾਲਾ ਹੈ, ਇਸ ਸੰਬੰਧੀ ਇਤਿਹਾਸ ਵਿਚੋਂ ਸੁਨਿਹਰੀ ਅੰਸ਼ ਲੈ ਕੇ, ਜੋ ਕੁਝ ਲਿਖਣ ਦਾ ਸੰਕਲਪ ਲਿਆ ਹੈ, ਉਸ ਦਾ ਮਨੋਰਥ ਕੋਈ ਆਪਣੇ ਆਪ ਨੂੰ ਲਿਖਾਰੀ ਸਾਬਤ ਕਰਨ ਜਾਂ ਵਿਦਵਾਨ ਅਖਵਾਉਣ ਦਾ ਨਹੀਂ, ਇਹ ਤਾਂ ਕੇਵਲ ਅਹੰਭਾਵ ਦੀ ਬਾਤ ਹੋਵੇਗੀ। ਇਸ ਤੋਂ ਉਪਰ ਉੱਠਕੇ, ਕੇਵਲ ਪਰਚਾਰਕਾਂ, ਗਿਆਨੀ ਸਿੰਘਾਂ, ਰਾਗੀ ਢਾਡੀ, ਗੁਰਮੁਖਾਂ ਦੀ ਸੇਵਾ ਹਿਤ ਜੋ ਉਪਰਾਲਾ ਕੀਤਾ ਗਿਆ ਹੈ, ਇਸ ਦੇ ਵਿਚ ਵੀ ਗੁਰੂ ਜੀ ਦੀ ਬਖ਼ਸ਼ਿਸ਼ ਦੁਆਰਾ ਜੋ ਉੱਦਮ ਹੋਇਆ ਹੈ, ਇਹ ਉੱਦਮ ਗੁਰੂ ਦਾ ਮੰਨਕੇ ਕੁਝ ਲਿਖਣਾ ਸ਼ੁਰੂ ਕੀਤਾ ਹੈ। ਇਸਦੇ ਵਿਚ ਬਹੁਤਾ ਵਿਸਥਾਰ ਨਾ ਕਰਦੇ ਹੋਏ, ਕੇਵਲ ਸੰਬੰਧਿਤ ਇਤਿਹਾਸ ਨੂੰ ਹੀ ਛੋਹਿਆ ਹੈ। ਬਾਣੀ ਨੂੰ ਇਕ ਥਾਂ ਇਕੱਠੀ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਕਰਵਾਇਆ, ਇਸ ਬਾਣੀ ਨੂੰ ਆਦਿ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਕੁਝ ਅਜਿਹੇ ਸਤਿਕਾਰ ਦੇ ਪ੍ਰਮਾਣ ਗੁਰਬਾਣੀ ਵਿਚੋਂ ਹੀ ਮਿਲਦੇ ਹਨ, ਜਿਨ੍ਹਾਂ ਵਿਚ ਕਿਤੇ ਇਸ ਬਾਣੀ ਨੂੰ ਨਿਰੰਕਾਰ ਸਰੂਪ ਵਿਚ, ਕਿਤੇ ਇਸ ਬਾਣੀ ਨੂੰ ਗੁਰੂ ਸਰੂਪ ਵਿਚ, ਕਿਤੇ ਇਸ ਬਾਣੀ ਨੂੰ ਅੰਮ੍ਰਿਤ ਰੂਪ ਵਿਚ ਅਤੇ ਕਿਤੇ ਭਗਤੀ ਦਾ ਭੰਡਾਰਾ ਰੂਪ, ਕਿਤੇ ਸੱਚੀ ਬਾਣੀ ਅਤੇ ਕਿਤੇ ਖਸਮ ਦੀ ਬਾਣੀ, ਕਿਤੇ ਧੁਰ ਕੀ ਬਾਣੀ ਆਦਿ ਬਹੁਤ ਰੂਪਾਂ ਵਿਚ ਵਰਣਨ ਕੀਤਾ ਹੈ, ਜਿਨ੍ਹਾਂ ਦੇ ਪ੍ਰਮਾਣ ਅੱਗੇ ਦਿੱਤੇ ਜਾ ਰਹੇ ਹਨ।

*ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥*

(ਸਲੋਕ ਮ: ੩, ਅੰਗ ੫੧੫)

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥*

(ਨਟ ਮ: ੪, ਅੰਗ ੯੮੨)

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*
*ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥ ੧॥*

(ਮਾਝ ਮ: ੫, ਅੰਗ ੧੦੩)

*ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥ ੨॥*

(ਆਸਾ ਮ: ੫, ਅੰਗ ੩੭੬)

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਰਾਮਕਲੀ ਮ: ੩, ਅੰਗ ੯੨੦)

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਤਿਲੰਗ ਮ: ੧, ਅੰਗ ੭੨੨)

*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥*
*ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥ ੨॥੧੩॥੭੭॥*

(ਸੋਰਠਿ ਮ: ੫, ਅੰਗ ੬੨੮)

ਸੋ ਇਸ ਧੁਰ ਕੀ ਬਾਣੀ ਦਾ ਖ਼ਜ਼ਾਨਾ ਸੰਸਾਰ ਵਿਚ ਭਾਵੇਂ, ਗੁਰੂ ਨਾਨਕ ਦੀ ਰਸਨਾ ਦੁਆਰਾ ਹੀ ਪ੍ਰਗਟ ਹੋਇਆ ਹੈ, ਪਰ ਬਾਣੀ ਨਿਰਾਕਾਰ ਦੇ ਦੇਸ਼ ਦੀ ਹੈ, ਜਿਸ ਨੂੰ ਦੇਸ਼ ਕਹਿਣਾ ਵੀ ਵਾਜਬ ਨਹੀਂ, ਪਰ ਸਮਝਣ ਸਮਝਾਉਣ ਦਾ ਭਾਵ ਲੈ ਕੇ ਨਿਰਾਕਾਰ ਦੇ ਦੇਸ਼ ਦੀ ਕਹੀ ਹੈ। ਜਿਵੇਂ ਸੂਰਜ ਦਾ ਚਾਨਣਾ, ਸੂਰਜ ਦੀਆਂ ਕਿਰਨਾਂ ਤੋਂ ਕਦੇ ਵੀ ਵੱਖਰਾ ਨਹੀਂ ਹੈ, ਇਸੇ ਤਰ੍ਹਾਂ ਗੁਰਬਾਣੀ ਦੇ ਗਿਆਨ ਸਰੂਪ ਦਾ ਚਾਨਣਾ ਨਿਰੰਕਾਰ ਤੋਂ ਵੱਖਰਾ ਨਹੀਂ, ਸਗੋਂ ਉਸਦਾ ਸਰੂਪ ਹੀ ਹੈ। ਸੰਸਾਰ ਨੂੰ ਅਗਿਆਨਤਾ ਦੇ ਅੰਧੇਰੇ ਵਿਚ ਠੋਕਰਾਂ ਖਾਂਦੇ ਤੱਕ ਕੇ ਸੰਸਾਰ ਦੇ ਪੈਦਾ ਕਰਨ ਵਾਲੇ ਮਾਲਕ ਨੂੰ ਤਰਸ ਆਇਆ। ਸੰਸਾਰ ਦੇ ਭਲੇ ਵਾਸਤੇ ਆਪ ਨੇ ਮਨੁੱਖੀ ਜਾਮੇ ਵਿਚ ਆ ਕੇ ਆਪਣਾ ਨਾਮ ਨਾਨਕ ਰਖਾਇਆ। ਦਸ ਜਾਮੇ ਧਾਰਨ ਕਰਕੇ ਸੰਸਾਰ ਦੇ ਭਲੇ ਵਾਸਤੇ ਬੇਅੰਤ ਕੌਤਕ ਕੀਤੇ। ਅੱਠ ਜਾਮਿਆਂ ਵਿਚ ਸ਼ਬਦ ਦਾ ਖੰਡਾ ਪਕੜ ਕੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦੁਸ਼ਮਣਾਂ ਨਾਲ ਜੰਗ ਲੜਿਆ ਅਤੇ ਇਨ੍ਹਾਂ ਦੁਸ਼ਮਣਾਂ ਦਾ ਨਾਸ ਕੀਤਾ। ਛੇਵੇਂ ਅਤੇ ਦਸਵੇਂ ਜਾਮੇ ਵਿਚ ਪ੍ਰਤੱਖ ਤੇਗ ਉਠਾਣੀ ਪਈ। ਜੋ ਹੰਕਾਰੀ ਉਪਦੇਸ਼ ਨਾਲ ਸਿੱਧੇ ਰਸਤੇ 'ਤੇ ਨਹੀਂ ਪੈਂਦੇ ਸਨ, ਉਹਨਾਂ ਨੂੰ ਸਹੀ ਰਾਹ ਸ਼ਸਤਰ ਦੁਆਰਾ, ਸੂਰਬੀਰ ਯੋਧੇ ਬਣਕੇ ਉਨ੍ਹਾਂ ਹੰਕਾਰੀਆਂ ਨੂੰ ਸਬਕ ਸਿਖਾ ਕੇ ਯਤੀਮਾਂ, ਮਜ਼ਲੂਮਾਂ ਦੀ ਰੱਖਿਆ ਕੀਤੀ। ਸਤਿਗੁਰੂ ਜੀ ਦੀ ਪਵਿੱਤਰ ਬਾਣੀ ਇਕ ਸਰੂਪ ਵਿਚ ਇਕੱਠੀ ਹੋਣ ਤੋਂ ਪਹਿਲਾਂ ਵੱਖਰੇ-ਵੱਖਰੇ ਰੂਪਾਂ ਵਿਚ ਵੱਖਰੇ-ਵੱਖਰੇ ਥਾਂ 'ਤੇ ਸੁਭਾਇਮਾਨ ਸੀ। ਹੁਣ ਬਾਣੀ ਦੇ ਇਕੱਠੇ ਹੋਣ ਦੇ ਇਤਿਹਾਸ ਦੀ ਲੜੀ ਉਸ ਥਾਂ ਤੋਂ ਸ਼ੁਰੂ ਕਰਨੀ ਵਾਜਬ ਹੋਵੇਗੀ ਜਿਥੋਂ ਇਸ ਬਾਣੀ ਦਾ ਲਿਖਤ ਰੂਪ ਵਿਚ ਆਉਣਾ ਸਾਬਤ ਹੁੰਦਾ ਹੈ।

ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿਚ ਬਾਣੀ ਇਕੱਠੀ ਹੋਣੀ ਸ਼ੁਰੂ ਹੋਈ। ਇਸ ਗੱਲ ਨੂੰ ਥੋੜ੍ਹੀ ਜਿਹੀ ਵੀ ਸਮਝ ਰੱਖਣ ਵਾਲਾ ਮਨੁੱਖ ਜਾਣਦਾ ਹੈ ਕਿ ਛੋਟੇ ਤੋਂ ਛੋਟਾ ਕੋਈ ਕਾਵਿ ਰਚਨਾ ਕਰਨ ਵਾਲਾ ਜੇ ਉਸਨੂੰ ਲਿਖਤ ਵਿਚ ਨਾ ਲਵੇ ਤਾਂ ਉਸਦਾ ਸਰੂਪ ਜਿਉਂ ਦਾ ਤਿਉਂ ਕਾਇਮ ਰਹਿਣਾ ਮੁਸ਼ਕਲ ਹੈ। ਭਾਵੇਂ ਆਮ ਮਨੁੱਖਾਂ ਵਾਂਗ ਗੁਰੂ 'ਤੇ ਇਹ ਗੱਲ ਲਾਗੂ ਨਹੀਂ ਹੁੰਦੀ ਕਿਉਂਕਿ ਗੁਰੂ ਜੀ ਨੇ ਦਸਵੇਂ ਜਾਮੇ ਵਿਚ ਆਪਣੇ ਅਨੁਭਵ ਦੁਆਰਾ ਆਪਣੇ ਵੱਡੇ ਗੁਰੂ ਸਾਹਿਬਾਨਾਂ ਦੀ ਰਚੀ ਹੋਈ ਬਾਣੀ ਨੂੰ, ਜਿਨ੍ਹਾਂ ਦਾ ਸਰੂਪ ਧੀਰ ਮੱਲ ਕੋਲ ਸੀ ਅਤੇ ਜਿਸਨੇ ਦੇਣ ਤੋਂ ਇਨਕਾਰ ਕਰ ਦਿੱਤਾ ਸੀ, ਕੰਠੋਂ ਉਚਾਰ ਕੇ ਇਹ ਗੱਲ ਸਾਬਤ ਕਰ ਦਿੱਤੀ ਕਿ ਆਮ ਲਿਖਾਰੀਆਂ ਵਾਂਗ ਲਿਖਣ ਤੋਂ ਬਿਨਾਂ ਵੀ ਗੁਰੂ ਜੀ ਬਾਣੀ ਨੂੰ ਆਪਣੇ ਅਨੁਭਵ ਨਾਲ ਉਚਾਰਨ ਕਰ ਸਕਦੇ ਹਨ। ਗੁਰੂ ਆਪਣੇ ਭਾਣੇ ਦੇ ਮਾਲਕ ਹਨ। ਗੱਲਾਂ ਦੋਵੇਂ ਹੀ ਠੀਕ ਹਨ ਪਰ ਦੋਨਾਂ ਦੇ ਇਤਿਹਾਸਕ ਤੱਥ ਸਾਹਮਣੇ ਹਨ, ਜਿਨ੍ਹਾਂ ਦਾ ਸੰਖੇਪ ਭਾਈ ਗੁਰਦਾਸ ਜੀ ਦੀ ਲੇਖਣੀ ਤੋਂ ਸਾਬਤ ਹੁੰਦਾ ਹੈ। ਭਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਦੋ ਵਾਰ ਗੁਰੂ ਨਾਨਕ ਸਾਹਿਬ ਜੀ ਦੇ ਕੋਲ ਪੋਥੀ ਦਾ ਜ਼ਿਕਰ ਕਰਦੇ ਹਨ ਕਿ ਗੁਰੂ ਜੀ ਜਦੋਂ ਮੱਕੇ ਦੀ ਯਾਤਰਾ ਨੂੰ ਗਏ, ਮੱਕਾ ਚਰਨਾਂ ਨਾਲ ਘੁੰਮਿਆ, ਇਹ ਸਾਰੀ ਇਤਿਹਾਸਕ ਸਾਖੀ ਨੂੰ ਭਾਈ ਸਾਹਿਬ ਆਪਣੀ ਰਚਨਾ ਵਿਚ ਇਉਂ ਲਿਖਦੇ ਹਨ :

*ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।*
*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।*
*ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।*
*ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ।*

*ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ?*
*ਲਤਾ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ।*
*ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।*
*ਹੋਇ ਹੈਰਾਨੁ ਕਰੇਨਿ ਜੁਹਾਰੀ॥ ੩੨॥*

(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੨)

ਆਸਾ = ਸੋਟਾ, ਮਹਰਾਬੇ = ਮੱਕਾ, ਬਜਿਗਾਰੀ = ਢੀਠ
ਇਸ ਸ਼ਬਦ ਦੀ ਦੂਜੀ ਤੁਕ ਵਿਚ ਜੋ ਲਿਖਿਆ ਹੈ ਕਿ

*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।*

ਇਹ ਕਿਹੜੀ ਪੋਥੀ ਸੀ, ਜਿਸਦਾ ਭਾਈ ਗੁਰਦਾਸ ਜੀ ਜ਼ਿਕਰ ਕਰਦੇ ਹਨ। ਭਾਵੇਂ ਇਤਿਹਾਸ ਵਿਚ ਗੁਰੂ ਜੀ ਦੀ ਉਚਾਰਨ ਕੀਤੀ ਬਾਣੀ ਦਾ ਪੋਥੀ ਵਿਚ ਲਿਖੇ ਜਾਣ ਦਾ ਜ਼ਿਕਰ ਨਹੀਂ ਹੈ। ਇਹ ਗੱਲ ਇਤਿਹਾਸਕਾਰਾਂ ਤੋਂ ਲਿਖਣ ਤੋਂ ਰਹੀ ਹੋਈ ਜਾਪਦੀ ਹੈ, ਕਿਉਂਕਿ ਭਾਈ ਗੁਰਦਾਸ ਜੀ ਦੀ ਲੇਖਣੀ ਤੋਂ ਇਹ ਸੇਧ ਮਿਲਦੀ ਹੈ ਕਿ ਮੱਕੇ ਦੀ ਯਾਤਰਾ ਵੇਲੇ ਗੁਰੂ ਜੀ ਦੇ ਕੋਲ ਕਿਤਾਬ ਸੀ। ਇਹ ਕਿਤਾਬ ਗੁਰਬਾਣੀ ਤੋਂ ਬਿਨਾਂ ਹੋਰ ਕਿਹੜੀ ਹੋ ਸਕਦੀ ਹੈ? ਇੱਥੋਂ ਇਹ ਗੱਲ ਸਮਝ ਪੈਂਦੀ ਹੈ ਕਿ ਗੁਰੂ ਜੀ ਜੋ ਵੀ ਬਾਣੀ ਉਚਾਰਦੇ, ਉਸਨੂੰ ਲਿਖ ਲੈਂਦੇ ਸਨ। ਉਹ ਲਿਖੇ ਹੋਏ ਸ਼ਬਦਾਂ ਦਾ ਸੰਗ੍ਰਹਿ ਇਕ ਪੋਥੀ ਦੇ ਰੂਪ ਵਿਚ ਗੁਰੂ ਜੀ ਦੇ ਕੋਲ ਸੀ। ਦੂਸਰਾ ਜ਼ਿਕਰ ਭਾਈ ਸਾਹਿਬ ਜੀ ਨੇ ਪੋਥੀ ਦਾ ਉਦੋਂ ਕੀਤਾ ਜਦੋਂ ਕਾਜ਼ੀ ਮੁੱਲਾਂ ਇਕੱਠੇ ਹੋ ਕੇ ਧਰਮ ਇਮਾਨ ਦੀ ਗੱਲ ਪੁੱਛਣ ਲੱਗੇ, ਕਿਉਂਕਿ ਚਰਨਾਂ ਨਾਲ ਮੱਕਾ ਘੁੰਮਣ ਤੋਂ ਹੈਰਾਨ ਹੋ ਕੇ ਇਨ੍ਹਾਂ ਨੇ ਗੁਰੂ ਜੀ ਨੂੰ ਨਮਸਕਾਰਾਂ ਕੀਤੀਆਂ ਸਨ ਅਤੇ ਗੁਰੂ ਜੀ ਦੀਆਂ ਸ਼ਕਤੀਆਂ ਦਾ ਲੋਹਾ ਮੰਨ ਚੁੱਕੇ ਸਨ। ਫਿਰ ਉਨ੍ਹਾਂ ਨੇ ਨਿਮਰਤਾ ਵਿਚ ਆ ਕੇ ਧਰਮ ਦੀ ਇਹ ਗੱਲ ਪੁੱਛੀ ਕਿ ਖ਼ੁਦਾ ਦੇ ਦਰ ਹਿੰਦੂ ਵੱਡਾ ਹੈ ਜਾਂ ਮੁਸਲਮਾਨ? ਇਸ ਵਾਰਤਾ ਨੂੰ ਭਾਈ ਗੁਰਦਾਸ ਜੀ ਇਉਂ ਲਿਖਦੇ ਹਨ :

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?*
*ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।*
*ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।*
*ਕਚਾ ਰੰਗੁ ਕੁਸੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ।*
*ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ।*
*ਰਾਹਿ ਸੈਤਾਨੀ ਦੁਨੀਆ ਗੋਈ॥ ੩੩॥*

(ਵਾਰ ੧, ਪਉੜੀ ੩੩)

ਸੁਭਿ ਅਮਲਾ - ਨੇਕ ਕਰਮ, ਈਮਾਨ = ਧਰਮ
ਇਸ ਪਉੜੀ ਦੀ ਤੀਜੀ ਤੁਕ ਵਿਚ ਜੋ ਲਿਆ ਹੈ ਕਿ -

*ਪੁਛਨਿ ਫੋਲਿ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ?*

ਇਹ ਜੋ ਗੁਰੂ ਨਾਨਕ ਸਾਹਿਬ ਜੀ ਨੂੰ ਕਾਜ਼ੀ ਮੁਲਾਣਿਆਂ ਨੇ ਇਕੱਠੇ ਹੋ ਕੇ ਪੁੱਛਿਆ ਕਿ ਬਾਬਾ ? ਆਪਣੀ ਕਿਤਾਬ

ਨੂੰ ਫੋਲ ਕੇ ਦੱਸ ਕਿ ਹਿੰਦੂ ਵੱਡਾ ਹੈ, ਕਿ ਮੁਸਲਮਾਨ ਵੱਡਾ ਹੈ? ਇਹ ਕਿਹੜੀ ਕਿਤਾਬ ਸੀ? ਇੱਥੋਂ ਇਹ ਸਾਬਤ ਨਹੀਂ ਹੋ ਜਾਂਦਾ ਕਿ ਗੁਰੂ ਨਾਨਕ ਸਾਹਿਬ ਦੇ ਕੋਲ ਇਸ ਅਗੰਮੀ ਬਾਣੀ ਦੇ ਸ਼ਬਦਾਂ ਦੀ ਸੰਗ੍ਰਿਹ ਕੀਤੀ ਪੋਥੀ ਸੀ। ਇਥੋਂ ਇਹ ਸਾਬਤ ਹੋ ਗਿਆ ਕਿ ਗੁਰੂ ਜੀ ਜੋ ਬਾਣੀ ਬੋਲਦੇ ਉਤਨੀ ਉਹ ਉਸਨੂੰ ਲਿਖ ਲੈਂਦੇ। ਉਹ ਪੋਥੀ ਗੁਰੂ ਸਾਹਿਬ ਜੀ ਦੇ ਕੋਲ ਸੀ। ਭਾਈ ਗੁਰਦਾਸ ਜੀ ਦੀ ਇਸ ਤੁਕ ਦੀ ਵਿਆਖਿਆ ਕਰਨ ਵਾਲੇ ਇਸ ਤਰੀਕੇ ਨਾਲ ਵੀ ਕਰਦੇ ਹਨ ਕਿ ਕਾਜ਼ੀ ਮੁੱਲਾਂ ਨੇ ਆਪਣੀ ਕਿਤਾਬ ਨੂੰ ਉਸਦੇ ਪਤਰੇ ਫਰੋਲ ਕੇ ਪੁੱਛਣਾ ਕੀਤਾ ਕਿ ਹਿੰਦੂ ਵੱਡਾ ਹੈ ਜਾਂ ਮੁਸਲਮਾਨ? ਜੇ ਇਸ ਅਰਥ ਨੂੰ ਠੀਕ ਮੰਨ ਲਿਆ ਜਾਵੇ ਤਾਂ ਇਕ ਸ਼ੰਕਾ ਪੈਦਾ ਹੁੰਦੀ ਹੈ ਕਿ ਕਿਤਾਬ ਕਿਸੇ ਦੀ ਹੋਵੇ, ਉਸ ਕਿਤਾਬ ਨੂੰ ਖੋਲ੍ਹ ਕੇ ਉਸ ਦੇ ਪੱਤਰੇ ਫਰੋਲ ਕੇ ਕੋਈ ਦੂਜੇ ਨੂੰ ਪੁੱਛੇ ਕਿ ਭਾਈ ਇਸ ਕਿਤਾਬ ਦੇ ਲਿਖੇ ਮੁਤਾਬਕ ਦੱਸੋ ਤਾਂ ਅੱਗੋਂ ਇਹ ਉੱਤਰ ਮਿਲੇਗਾ ਕਿ ਭਾਈ! ਮੈਨੂੰ ਕੀ ਪਤਾ ਹੈ ਕਿ ਤੇਰੀ ਕਿਤਾਬ ਵਿਚ ਕੀ ਲਿਖਿਆ ਹੋਇਆ ਹੈ। ਨਾ ਮੈਂ ਤੇਰੀ ਕਿਤਾਬ ਦੇਖੀ ਹੈ ਤੇ ਨਾ ਮੈਂ ਪੜ੍ਹੀ ਹੈ। ਇਹ ਤੇਰਾ ਸਵਾਲ ਹੀ ਗ਼ਲਤ ਹੈ। ਸੋ ਇਸ ਕਰਕੇ ਇਹ ਅਰਥ ਢੁਕਦਾ ਨਹੀਂ। ਗੱਲ ਇਹ ਹੀ ਢੁਕਦੀ ਹੈ ਕਿ ਕਾਜ਼ੀਆਂ ਮੁਲਾਣਿਆਂ ਨੇ ਗੁਰੂ ਜੀ ਨੂੰ ਆਖਿਆ ਕਿ ਤੁਹਾਡੇ ਕੋਲ ਜਿਹੜੀ ਤੁਹਾਡੇ ਧਰਮ ਦੀ ਪੋਥੀ ਹੈ, ਇਸ ਨੂੰ ਖੋਲ੍ਹ ਕੇ, ਇਸ ਦੇ ਪਤਰੇ ਫਰੋਲ ਕੇ ਭਾਵ ਇਸ ਦੇ ਵਿਚੋਂ ਪੜ੍ਹਕੇ ਦੱਸੋ ਕਿ ਹਿੰਦੂ ਵੱਡਾ ਹੈ ਕਿ ਮੁਸਲਮਾਨ? ਗੁਰੂ ਜੀ ਨੇ ਇਸਦਾ ਉਤਰ ਆਪਣੀ ਅਗੰਮੀ ਬਾਣੀ ਦੇ ਸਿਧਾਂਤ ਅਨੁਸਾਰ ਦਿੱਤਾ ਕਿ ਭਾਵੇਂ ਹਿੰਦੂ ਹੈ, ਭਾਵੇਂ ਮੁਸਲਮਾਨ ਹੈ, ਜਿਸਦੇ ਅੰਦਰ ਵੀ ਦੁਇ=ਦਵੈਸ਼ ਹੈ ਉਸਨੂੰ ਦਰਗਾਹ ਵਿਚ ਢੋਈ=ਆਸਰਾ ਨਹੀਂ ਮਿਲੇਗਾ।

*ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।*

ਇਸ ਤੁੱਕ ਦੇ ਅਰਥ ਕਰਨ ਵੇਲੇ ਵੀ ਸਾਡੇ ਅਨਜਾਣ ਪ੍ਰਚਾਰਕ ਜੋ ਤਰਤੀਬ ਅਨੁਸਾਰ ਨਿਤ ਵਿੱਦਿਆ ਨਹੀਂ ਪੜ੍ਹੇ, ਅਨਜਾਣਪੁਣੇ ਦੀਆਂ ਸਾਰੀਆਂ ਹਦਾਂ ਟੱਪ ਜਾਂਦੇ ਹਨ ਕਿਉਂਕਿ ਇਹ ਕਹਿੰਦੇ ਸੁਣੇ ਗਏ ਹਨ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਦਰਗਾਹ ਦੇ ਅੰਦਰ ਢੋਈ ਨਹੀਂ ਲੈਣਗੇ। ਉਥੇ ਕੇਵਲ ਸਿੱਖਾਂ ਨੂੰ ਹੀ ਢੋਈ ਮਿਲੇਗੀ। ਫਿਰ ਆਪਣੀ ਮੂਰਖਤਾ ਦੀ ਕੀਤੀ ਹੋਈ ਵਿਆਖਿਆ ਨੂੰ ਸਹੀ ਮਨਾਉਣ ਵਾਸਤੇ ਗੁਰਬਾਣੀ ਦੀ ਤੁਕ ਪੜ੍ਹ ਕੇ ਉਸਦਾ ਗ਼ਲਤ ਅਰਥ ਕਰ ਦਿੰਦੇ ਹਨ :

*ਹਿੰਦੂ ਅੰਨ੍ਹਾ ਤੁਰਕੂ ਕਾਣਾ। ਦੁਹਾਂ ਤੇ ਗਿਆਨੀ ਸਿਆਣਾ।*

ਇਥੇ ਗਿਆਨੀ ਦਾ ਅਰਥ ਹਿੰਦੂ ਮੁਸਲਮਾਨਾਂ ਤੋਂ ਵੱਖਰਾ, ਸਿੱਖ ਧਰਮ ਦੇ ਧਾਰਨੀ ਵਿਅਕਤੀ ਦਾ ਕਰਕੇ ਦੋਨਾਂ ਧਰਮਾਂ ਨਾਲ ਦ੍ਵੈਸ਼ ਅਤੇ ਆਪਣੇ ਧਰਮ ਦਾ ਪੱਖ ਕਰਕੇ ਗੁਰਮਤਿ ਦੇ ਸਿਧਾਂਤ ਨੂੰ ਤਰੋੜ-ਮਰੋੜ ਦਿੰਦੇ ਹਨ। ਗੁਰਬਾਣੀ ਦਾ ਮੱਤ ਅਦ੍ਵੈਤ ਹੈ ਜੋ ਕਿਸੇ ਨਾਲ ਵੀ ਦ੍ਵੈਸ਼ ਨਹੀਂ ਕਰਦਾ। ਇਥੇ ਗਿਆਨੀ ਦਾ ਅਰਥ ਬ੍ਰਹਮ ਗਿਆਨੀ ਹੈ। ਬ੍ਰਹਮ ਗਿਆਨੀ ਵਿਚ ਦ੍ਵੈਸ਼ ਨਹੀਂ ਅਤੇ ਦ੍ਵੈਸ਼ ਵਾਲਾ ਬ੍ਰਹਮ ਗਿਆਨੀ ਨਹੀਂ ਹੁੰਦਾ। ਇਸ ਲਈ ਦ੍ਵੈਸ਼ ਵਾਲਾ ਹਿੰਦੂ ਹੋਵੇ ਭਾਵੇਂ ਮੁਸਲਮਾਨ, ਦਰਗਾਹ ਅੰਦਰ ਢੋਈ ਨਹੀਂ ਲਵੇਗਾ। ਬ੍ਰਹਮ ਗਿਆਨੀ ਹਿੰਦੂ ਧਰਮ ਦਾ ਹੋਵੇ ਜਾਂ ਮੁਸਲਮਾਨ, ਧਰਮ ਦਾ, ਉਹ ਬ੍ਰਹਮ ਗਿਆਨੀ ਅਵਸਥਾ ਵਾਲਾ ਨਿੱਤ ਮੁਕਤ ਹੈ, ਪ੍ਰਮਾਤਮਾ ਦੀ ਦਰਗਾਹ ਵਿਚ ਅਭੇਦ ਮੰਨਿਆ ਜਾਂਦਾ ਹੈ। ਇਹ ਵਿਚਾਰ ਇਸ ਲਈ ਦੇਣੀ ਪਈ ਕਿ ਸਾਡੇ ਚਲ ਰਹੇ ਪ੍ਰਕਰਣ ਵਿਚ ਭਾਈ ਗੁਰਦਾਸ ਦੀ ਆਈ ਹੋਈ ਤੁਕ ਜੋ ਗੁਰੂ ਜੀ ਦੇ ਕੋਲ ਇਕ ਪੋਥੀ ਦਾ ਸੰਕੇਤ ਦਿੰਦੀ ਹੈ, ਉਸਦਾ ਜ਼ਿਕਰ ਕਰਦਿਆਂ ਹੋਇਆਂ, ਉਸ ਪੰਗਤੀ ਦੇ ਨਾਲ ਦੀ ਪੰਗਤੀ ਦਾ ਖੁਲਾਸਾ ਇਸ ਕਰਕੇ ਕੀਤਾ ਹੈ ਕਿ ਵਿਆਖਿਆ ਵਿਚ ਭੁਲੇਖਾ ਪਾਊ ਵਿਚਾਰ ਤੋਂ ਬਚਿਆ ਜਾਵੇ। ਇਸ ਲਈ ਕੁਝ ਵਿਆਖਿਆ ਉਸ ਸੰਦੇਹ ਨੂੰ ਮਿਟਾਉਣ ਵਾਸਤੇ ਕੀਤੀ ਗਈ ਹੈ।

ਭਾਈ ਗੁਰਦਾਸ ਜੀ ਦੀ ਪੋਥੀ ਵਾਲੀ ਵਾਰਤਾ ਤੋਂ ਬਾਅਦ ਇਤਿਹਾਸ ਦੇ ਪੰਨਿਆਂ 'ਤੇ ਇਕ ਹੋਰ ਸਬੂਤ ਮਿਲਦਾ ਹੈ, ਜੋ ਗੁਰੂ ਨਾਨਕ ਦੀ ਸਾਰੀ ਜ਼ਿੰਦਗੀ ਦੇ ਵਿਚ ਉਚਾਰਨ ਕੀਤੀ ਹੋਈ ਬਾਣੀ ਦੇ ਇਕੱਤਰ ਹੋਣ ਦਾ ਸਬੂਤ ਦਿੰਦਾ ਹੈ। ਉਹ ਇਹ ਹੈ ਕਿ ਗੁਰੂ ਨਾਨਕ ਦੇ ਹਜ਼ਾਰ-ਲੱਖਾਂ 'ਚੋਂ ਪਰਖਣਾ ਦੀ ਕਸਵੱਟੀ 'ਤੇ ਪਰਖੇ ਹੋਏ ਭਾਈ ਲਹਿਣਾ ਜਿਹਨਾਂ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਜੋਤ ਪ੍ਰਕਾਸ਼ ਕਰ ਦਿੱਤੀ ਸੀ, ਉਸ ਵੇਲੇ ਦੀ ਇਤਿਹਾਸਕ ਗਵਾਹੀ ਹੈ ਕਿ ਭਾਈ ਲਹਿਣੇ ਨੂੰ ਬਾਣੀ ਦਾ ਖ਼ਜ਼ਾਨਾ ਸੌਂਪਿਆ। ਇਤਿਹਾਸ ਦੇ ਇਸ ਤੱਥ ਤੋਂ ਬਾਤ ਸਪਸ਼ਟ ਹੋ ਜਾਂਦੀ ਹੈ ਕਿ ਉਹ ਖ਼ਜ਼ਾਨਾ ਆਪਣੀ

ਜੀਵਨ ਕਾਲ ਵਿਚ ਉਚਾਰਨ ਕੀਤੀ ਬਾਣੀ ਦਾ ਹੀ ਸੀ। ਫਿਰ ਗੁਰੂ ਅੰਗਦ ਸਾਹਿਬ ਜੀ ਨੇ ਜੋ ਬਾਣੀ ਉਚਾਰਨ ਕੀਤੀ ਤੇ ਉਸਦਾ ਸੰਗ੍ਰਹਿ ਹੋਣਾ ਇਥੋਂ ਹੀ ਸਿੱਧ ਹੋ ਜਾਂਦਾ ਹੈ ਕਿ ਜਿਵੇਂ ਪਹਿਲੇ ਗੁਰੂ ਜੀ ਨੇ ਉਚਾਰਣ ਕੀਤੀ ਬਾਣੀ ਨੂੰ ਸੰਭਾਲਿਆ, ਇਨ੍ਹਾਂ ਨੇ ਵੀ ਉਸੇ ਤਰ੍ਹਾਂ ਲਿਖਤ ਵਿਚ ਲਿਆ ਹੈ। ਫਿਰ ਗੁਰੂ ਅਮਰਦਾਸ ਜੀ ਨੇ ਆਪਣੇ ਜੀਵਨ ਵਿਚ ਬਾਣੀ ਉਚਾਰਨ ਕੀਤੀ, ਉਸਦਾ ਸੰਗ੍ਰਹਿ ਹੈ, ਫਿਰ ਗੁਰੂ ਰਾਮਦਾਸ ਜੀ ਦੇ ਵੇਲੇ ਇਹ ਬਾਣੀ ਦੋ ਪੋਥੀਆਂ ਵਿਚ ਸੰਭਾਲੀ ਗਈ, ਜਿਸ ਦੇ ਲਿਖਣ ਦੀ ਸੇਵਾ ਸਹੰਸ ਰਾਮ ਗੁਰੂ ਅਮਰਦਾਸ ਜੀ ਦੇ ਪੋਤਰੇ ਤੇ ਮੋਹਨ ਜੀ ਦੇ ਪੁੱਤਰ ਨੇ ਕੀਤੀ। ਚਾਰ ਗੁਰੂਆਂ ਦੀ ਬਾਣੀ ਦੋ ਪੋਥੀਆਂ ਵਿਚ ਲਿਖੀ ਹੋਈ ਗੁਰੂ ਅਮਰਦਾਸ ਜੀ ਦੇ ਵੱਡੇ ਪੁੱਤਰ ਬਾਬਾ ਮੋਹਣ ਜੀ ਦੇ ਕੋਲੋਂ ਗੁਰੂ ਅਰਜਨ ਦੇਵ ਜੀ ਨੇ ਪ੍ਰਾਪਤ ਕੀਤੀਆਂ, ਜਿਸਦਾ ਵੇਰਵਾ ਅੱਗੇ ਦਿੱਤਾ ਜਾਵੇਗਾ। ਕਿਉਂਕਿ ਅਜੇ ਮੁੱਢਲੀਆਂ ਗੱਲਾਂ ਇਥੇ ਲਿਖਣੀਆਂ ਜ਼ਰੂਰੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤਿਆਰ ਹੋਣ ਵਿਚ ਇਹ ਇਕ ਬੜੀ ਅਹਿਮ ਸਾਖੀ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜੋ ਗੁਰੂ ਅਰਜਨ ਦੇਵ ਜੀ ਦੇ ਨਾਨਾ ਗੁਰੂ ਸਨ, ਉਨ੍ਹਾਂ ਨੇ ਆਪ ਜੀ ਨੂੰ ਬਚਪਨ ਵਿਚ ਵਰ ਦਿੱਤਾ ਸੀ। ਜਦੋਂ ਖੇਡਦੇ ਹੋਏ ਆਪ ਜੀ ਦੇ ਪਲੰਘੇ ਕੋਲ ਪਹੁੰਚੇ ਸਨ ਜਿਸਦੀ ਪੂਰੀ ਸਾਖੀ ਗੁਰੂ ਅਰਜਨ ਦੇਵ ਜੀ ਦੇ ਅਵਤਾਰ ਪ੍ਰਕਰਣ ਵਿਚ ਪੜ੍ਹੀ ਜਾ ਸਕਦੀ ਹੈ। ਇਥੇ ਇਤਨੀ ਗੱਲ ਦੱਸਣੀ ਵੀ ਜ਼ਰੂਰੀ ਹੈ ਕਿ ਦੋਹਿਤਾ ਬਾਣੀ ਕਾ ਬੋਹਿਥਾ, ਇਹ ਵਰ ਰੱਬੀ ਹੁਕਮ ਅਨੁਸਾਰ ਗੁਰੂ ਜੀ ਦੀ ਰਸਨਾ ਤੋਂ ਉਚਾਰਨ ਹੋਇਆ। ਪ੍ਰਮੇਸ਼ਰ ਨੇ ਕਿਹੜੇ ਜਾਮੇ ਵਿਚ ਕੀ ਕਰਤੱਵ ਕਰਨੇ ਹਨ, ਇਹ ਪਹਿਲਾਂ ਹੀ ਨਿਸ਼ਚਿਤ ਸੀ। ਸ੍ਰੀ ਗੁਰੂ ਅਰਜਨ ਸਾਹਿਬ ਦਾ ਗੁਰੂ ਰੂਪ ਵਿਚ ਸਭ ਤੋਂ ਵੱਡਾ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਸੀ ਤੇ ਦੂਜਾ ਵੱਡਾ ਕਾਰਜ ਜੋ ਗੁਰੂ ਅਰਜਨ ਦੇਵ ਜੀ ਦੇ ਜ਼ੁੰਮੇ ਲੱਗਾ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਆਖੰਡਤਾ ਦਾ ਸੀ, ਜਿਸਦੇ ਕਾਰਨ ਉਹਨਾਂ ਦੀ ਸ਼ਹੀਦੀ ਹੋਈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਜਿਉਂ ਦਾ ਤਿਉਂ ਰੱਖਿਆ। ਇਹ ਦੋ ਕਾਰਜ ਗੁਰੂ ਅਰਜਨ ਦੇਵ ਜੀ ਦੇ ਸਰੂਪ ਵਿਚ ਗੁਰੂ ਜੀ ਨੇ ਕੀਤੇ।

ਗੁਰੂ ਅਰਜਨ ਦੇਵ ਜੀ ਇਸ ਰੱਬੀ ਕਾਰਜ ਨੂੰ ਜਦੋਂ ਆਰੰਭ ਕਰਨ ਲੱਗੇ, ਉਸਦਾ ਮੁੱਢਲਾ ਇਤਿਹਾਸ ਇਥੋਂ ਸ਼ੁਰੂ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਦੇਖਿਆ ਕਿ ਕੁਝ ਮਨਮੱਤੀਏ ਲੋਕ ਬਾਣੀ ਆਪਣੀ ਉਚਾਰਦੇ ਹਨ ਤੇ ਮੋਹਰ ਛਾਪ ਨਾਨਕ ਪਦ ਦੀ ਲਾ ਕੇ ਇਹ ਸਾਬਤ ਕਰਦੇ ਹਨ ਕਿ ਇਹ ਗੁਰੂ ਨਾਨਕ ਦੀ ਬਾਣੀ ਹੈ। ਭਾਵੇਂ ਗੱਲਾਂ ਗਿਆਨ ਦੀਆਂ ਔਰ ਸਿਧਾਂਤਕ ਵੀ ਕਿਉਂ ਨਾ ਹੋਣ ਪਰ ਸਤਿਗੁਰੂ ਜੀ ਦੀ ਬਾਣੀ ਤੇ ਆਮ ਮਨੁੱਖਾਂ ਦੀ ਬਾਣੀ ਦਾ ਬਹੁਤ ਅੰਤਰਾ ਹੋਇਆ ਕਰਦਾ ਹੈ। ਇਹ ਕਾਰਜ ਗੁਰੂ ਅਰਜਨ ਦੇਵ ਜੀ ਨੇ ਦੋ ਤਿੰਨ ਕਾਰਨਾਂ ਨੂੰ ਮੁੱਖ ਰੱਖ ਕੇ ਕੀਤਾ।

ਸੱਚੀ ਤੇ ਕੱਚੀ ਬਾਣੀ ਦੇ ਰਲਗਡ ਹੋਣ ਦਾ ਸੰਸਾ ਜਾਣ ਕੇ ਸੂਝਵਾਨ ਗੁਰਸਿੱਖ ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਵਰਗੇ ਹੋਰ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਮਨਮੱਤੀਏ ਲੋਕ ਬਾਣੀ ਦੇ ਸਰੂਪ ਨੂੰ ਵਿਗਾੜਨ ਲੱਗ ਪਏ ਹਨ ਜੈਸਾ ਕਿ

*ਦੇ ਦੀਆ ਸੋ ਦੂਧ ਬਰਾਬਰ ਮਾਂਗ ਲੀਆ ਸੋ ਪਾਨੀ॥*
*ਰਗੜ ਝਗੜ ਕੇ ਰਕਤ ਬਰਾਬਰ ਕਹੁ ਨਾਨਕ ਨਿਰਬਾਨੀ॥*

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉ ਲਿਖਦੇ ਹਨ :

*ਇਕ ਸਿਖ ਬੋਲਯੋ ਜੋਰਿ ਕਰ 'ਗੁਰ ਜੀ ਸੁਨਿ ਲੀਜੈ।*
*ਪ੍ਰਿਥੀਆ ਆਦਿਕ ਅਪਰ ਬਹੁ ਤਿਨ ਕਰਮ ਲਖੀਜੈ।'*
*ਆਪ ਬਨਾਵਤ ਸਬਦ ਕੋ ਨਿਜ ਬੁਧਿ ਅਨੁਸਾਰੀ।*
*ਸ੍ਰੀ ਨਾਨਕ ਕੋ ਨਾਮ ਸੁਭ ਧਰਿ ਦੇਤਿ ਮਝਾਰੀ॥*
*ਕੋਈ ਸਕੈ ਪਛਾਨ ਕਰਿ ਕੋ ਸਕਹਿ ਨ ਜਾਨੀ।*
*ਅਲਪ ਮਤੀ ਆਸੈ ਗੁਰੂ ਕਿਮ ਸਕਹਿਂ ਬਖਾਨੀ।*

*ਰਲ ਜੈਹੈਂ ਇਮ ਸਕਲ ਹੀ ਗੁਰਮਤਿ ਬਿਗਰੈ ਹੈ।*
*ਕੋ ਕਿਸ ਬਿਧਿ ਕੋ ਕਿਸੂ ਬਿਧਿ ਬਾਣੀ ਉਚਰੈ ਹੈ॥ ੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

*ਪਹਿਲਾ ਕਾਰਨ* – ਇਕ ਤਾਂ ਇਹ ਕਾਰਨ ਸੀ ਕਿ ਬਾਣੀ ਗੁਰੂ ਸਾਹਿਬਾਨਾਂ ਦੀ ਰਲਗਡ ਨਾ ਹੋ ਜਾਵੇ, ਕਿਉਂਕਿ ਸੰਸਾਰ ਦੀਆਂ ਸਾਰੀਆਂ ਬਾਣੀਆਂ ਤੋਂ ਸ਼੍ਰੋਮਣ ਬਾਣੀ ਹੈ। ਬਾਣੀ ਦਾ ਸਰੂਪ ਨਿਰੋਲ ਰਹੇ, ਇਸ ਅੰਮ੍ਰਿਤ ਨੂੰ ਪਾਨ ਕਰਕੇ ਸਿੱਖ ਅਮਰ ਹੋਣਗੇ।

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*
*ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥ ੧॥*

(ਮਾਝ ਮਹਲਾ ੫, ਅੰਗ ੧੦੩)

*ਦੂਸਰਾ ਕਾਰਨ* – ਗੁਰੂ ਜੀ ਨੇ ਇਹ ਸੋਚਿਆ ਕਿ ਸਾਡੇ ਸਰੂਪ ਦਸ ਜਾਮਿਆਂ ਤੱਕ ਪੰਜ ਭੌਤਿਕ ਦੇਹ ਵਿਚ ਰਹਿਣਗੇ। ਉਸ ਤੋਂ ਬਾਅਦ ਸਿੱਖਾਂ ਦੀ ਕਲਿਆਣ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਕਾਇਮ ਕੀਤਾ ਜਾਵੇ ਜੋ ਦਸਵੇਂ ਜਾਮੇ ਤੋਂ ਬਾਅਦ ਇਸ ਗੁਰਤਾ ਗੱਦੀ ਦਾ ਮਾਲਕ ਬਣ ਕੇ ਰਹਿੰਦੀ ਦੁਨੀਆ ਤਕ ਸਿੱਖਾਂ ਦੀ ਕਲਿਆਣ ਕਰੇ, ਜਿਸ ਦੀ ਪੂਜਾ ਮੰਨਤਾ ਕਰਕੇ ਸਿੱਖਾਂ ਦੇ ਲੋਕ ਪਰਲੋਕ ਸੁਖੀ ਹੋਣ। ਇਸ ਵਾਰਤਾ ਨੂੰ ਗੁਰ ਬਿਲਾਸ ਪਾ: ੬ ਵਿਚ ਇਉਂ ਲਿਖਿਆ ਹੈ :

*ਚਹੁ ਖਟ ਨੌ ਕਾ ਸਾਰ ਨਿਕਾਰਾ। ਗੁਰ ਨਾਨਕ ਬਾਣੀ ਵਿਸਤਾਰਾ।*
*ਦਸ ਮਹਲਾ ਤਕ ਰੂਪ ਹਮਾਰੇ। ਆਗੇ ਪੂਜਾ ਕਿਹ ਨਿਸਤਾਰੇ॥ ੪॥*
*ਤਾ ਤੇ ਸਭ ਬਾਣੀ ਇਕੱਠਯੈ। ਪੂਜਨੀਵ ਗੁਰ ਗ੍ਰਿੰਥ ਬਨੱਯੈ॥*

(ਗੁ: ਬਿ: ਪਾ: ੬, ਅਧਿ: ੪)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ –

*ਇਮ ਕਹਿ ਲਗੇ ਬਿਚਾਰਨੇ ਜਗ ਕੀ ਕੱਲਯਾਨਾ।*
*ਪਿਖੀ ਭਵਿੱਖਤ ਬਾਰਤਾ ਹਮ ਹੁਇ ਦਸ ਥਾਨਾ।*
*ਪਾਛੇ ਸਿੱਖੀ ਕਿਮ ਰਹੈ ਕਿਹ ਟੇਕੈ ਮਾਥਾ।*
*ਸ਼ਬਦ ਨਿਰਾਲੇ ਕਿਮ ਰਹੈਂ ਮਿਲਹਿਂ ਨ ਕਿਹ ਸਾਥਾ॥ ੧੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਸੋ ਇਸ ਪ੍ਰਕਾਰ ਸਿੱਖਾਂ ਦੇ ਪੂਜਣ ਮੰਨਣ ਲਈ 'ਪੋਥੀ ਪਰਮੇਸਰ ਦਾ ਥਾਨ' ਦਾ ਸਰੂਪ ਕਾਇਮ ਕੀਤਾ।

*ਤੀਸਰਾ ਕਾਰਨ* – ਵੱਡੇ ਗੁਰੂ ਸਾਹਿਬਾਨਾਂ ਦੇ ਬਾਣੀ ਰੂਪ ਖ਼ਜ਼ਾਨੇ ਨੂੰ ਸੰਭਾਲਣ ਲਈ ਕਿਉਂਕਿ ਗੁਰਬਾਣੀ ਭਗਤੀ ਦਾ ਭੰਡਾਰਾ ਹੈ, ਜਿਸਦੇ ਵਿਚ ਅਮੋਲਕ ਉਪਦੇਸ਼ ਰੂਪ ਰਤਨ ਪਏ ਹਨ। ਇਨ੍ਹਾਂ ਦੇ ਗਾਵਣ ਸੁਣਨ ਤੇ ਕਮਾਉਣ ਨਾਲ ਸਿੱਖਾਂ ਦੀ ਕਲਿਆਣ ਹੈ।

*ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥*

(ਆਸਾ ਮਹਲਾ ੫, ਅੰਗ ੩੭੬)

ਉਹ ਪਿਓ ਦਾਦੇ ਦਾ ਅਮੋਲਕ ਖ਼ਜ਼ਾਨਾ ਸੰਭਾਲਿਆ।

*ਚੌਥਾ ਕਾਰਨ* – ਸਿੱਖ ਧਰਮ ਦੇ ਵਧਣ ਫੁੱਲਣ ਲਈ ਧਾਰਮਿਕ ਪੁਸਤਕਾਂ, ਧਰਮ ਦੀਆਂ ਜੜ੍ਹਾਂ ਹੋਇਆ ਕਰਦੀਆਂ ਹਨ। ਜਿਨ੍ਹਾਂ ਧਰਮਾਂ ਕੋਲ ਆਪਣਾ ਕੋਈ ਗ੍ਰੰਥ ਨਹੀਂ, ਉਹ ਇਉਂ ਸਮਝ ਲਵੋ ਕਿ ਜਿਵੇਂ ਜੜ੍ਹਾਂ ਟੁੱਟੀਆਂ ਤੇ ਬ੍ਰਿਛ ਹਰਾ ਭਰਾ ਨਹੀਂ ਰਹਿ ਸਕਦਾ, ਸੁੱਕ ਜਾਂਦਾ ਹੈ। ਹੌਲੀ-ਹੌਲੀ ਉਸ ਦੀ ਹੋਂਦ ਖ਼ਤਮ ਹੋ ਜਾਂਦੀ ਹੈ, ਇਸੇ ਤਰ੍ਹਾਂ ਧਰਮ ਰੂਪੀ ਬ੍ਰਿਛ ਜਿਸ ਦੀ ਸ਼ਾਂਤੀ ਰੂਪੀ ਛਾਂ, ਧਰਮ ਰੂਪ ਫੁੱਲ, ਗਿਆਨ ਰੂਪ ਫਲ, ਇਹ ਸਭ ਕੁਝ ਜੜ੍ਹਾਂ, ਦੇ ਪ੍ਰਤਾਪ ਕਰਕੇ ਹੈ। ਸਿੱਖ ਧਰਮ ਦੀ ਜੜ੍ਹ ਪੱਕੀ ਕਰਨ ਲਈ, ਸਿੱਖ ਧਰਮ ਦਾ ਸਦਾ ਲਈ ਆਸਰਾ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਕਾਇਮ ਕੀਤਾ। ਹਰ ਚੀਜ਼ ਆਪਣੇ ਆਸਰੇ 'ਤੇ ਖੜੀ ਹੈ। ਜਿਵੇਂ ਮਕਾਨ ਆਪਣੀਆਂ ਨੀਹਾਂ 'ਤੇ ਖੜ੍ਹਾ ਹੈ। ਨੀਂਹ ਗਈ ਤਾਂ ਮਕਾਨ ਵੀ ਗਿਆ।

ਇਸੇ ਤਰ੍ਹਾਂ ਧਰਮ ਦੀ ਨੀਂਹ ਰੂਪ ਗ੍ਰੰਥ ਨਾ ਹੋਣ ਤਾਂ ਧਰਮ ਦੀ ਹੋਂਦ ਵੀ ਖ਼ਤਮ ਹੋ ਜਾਂਦੀ ਹੈ। ਧਰਮ ਚਲਾਉਣ ਵਾਲੇ ਅਵਤਾਰ ਪੈਗ਼ੰਬਰ ਹਮੇਸ਼ਾ ਨਹੀਂ ਰਹਿੰਦੇ, ਪਰ ਧਰਮ ਦੀਆ ਪੁਸਤਕਾਂ ਹਮੇਸ਼ਾ ਰਹਿੰਦੀਆਂ ਹਨ, ਜੋ ਹਰ ਸਮੇਂ ਧਰਮ ਦੀ ਪਾਲਣ ਪੋਸ਼ਣ ਕਰਦੀਆਂ ਹਨ। ਜੈਸਾ ਕਿ ਹਿੰਦੂ ਧਰਮ ਦੇ ਚਾਰ ਵੇਦ ਹਨ ਜਿਨ੍ਹਾਂ ਦੇ ਅਧਾਰ 'ਤੇ ਹਿੰਦੂ ਧਰਮ ਖੜਾ ਹੈ।

੧. ਸ਼ਾਮ ਵੇਦ, ੨. ਰਿਗ ਵੇਦ, ੩. ਯਜੁਰ ਵੇਦ, ੪. ਅਥਰਬਣ ਵੇਦ

ਇਸਲਾਮ ਦੀਆਂ ਚਾਰ ਕਤੇਬਾਂ

੧. ਕੁਰਾਨ, ੨. ਜੰਬੂਰ, ੩. ਤੌਉਰੇਤ, ੪. ਅੰਜੀਲ

ਈਸਾਈ ਧਰਮ ਦੀ 'ਬਾਈਬਲ'

ਸੋ ਇਹਨਾਂ ਵੇਦਾਂ ਕਤੇਬਾਂ ਨੂੰ ਜੇ ਗਹੁ ਨਾਲ ਤੱਕਦੇ ਹਾਂ ਤਾਂ ਕਤੇਬਾਂ ਦੇ ਕਰਤਾ ਪੈਗ਼ੰਬਰਾਂ ਦਾ ਪਤਾ ਚਲਦਾ ਹੈ ਕਿ ਕਿਹੜੀ ਕਤੇਬ ਕਿਸ ਪੈਗ਼ੰਬਰ ਵਲੋਂ ਉਚਾਰੀ ਗਈ ਹੈ। ਇਹਨਾਂ ਕਤੇਬਾਂ ਦੇ ਕਰਤਾ ਚਾਰ ਪੈਗ਼ੰਬਰ : ੧. ਪੈਗ਼ੰਬਰ ਮੂਸਾ ਨੇ ਤੌਉਰੇਤ ੨. ਪੈਗ਼ੰਬਰ ਈਸਾ ਨੇ ਅੰਜ਼ੀਲ, ੩. ਪੈਗ਼ੰਬਰ ਦਾਊਦ ਨੇ ਜ਼ੰਬੂਰ, ੪. ਪੈਗ਼ਬਰ ਮੁਹੰਮਦ ਸਾਹਿਬ ਨੇ ਕੁਰਾਨ ਰਚੀ। ਇਸਲਾਮ ਦਾ ਵੱਧਣਾ ਫੁੱਲਣਾ ਉਹਨਾਂ ਦੇ ਇਹਨਾਂ ਚਾਰ ਧਾਰਮਿਕ ਪੁਸਤਕਾਂ ਦੇ ਆਧਾਰ 'ਤੇ ਹੈ।

ਜੋ ਵੇਦ ਹਨ ਇਹਨਾਂ ਦੀ ਬਾਬਤ ਲਿਖਤ 'ਚ ਆਉਣ ਦਾ ਕੋਈ ਪੱਕਾ ਸਬੂਤ ਨਹੀਂ ਹੈ। ਕਈਆਂ ਵਿਦਵਾਨਾਂ ਨੇ ਕਿਆਸ ਕੀਤੇ ਹਨ। ਕੁਝ ਦਾਨਿਆਂ (ਵਿਦਵਾਨਾਂ) ਦਾ ਕਥਨ ਹੈ ਕਿ ਵੇਦ ਦਾ ਅਰਥ ਗਿਆਨ ਹੈ। ਇਹ ਚਾਰ ਕਿਸਮ ਦਾ ਗਿਆਨ ਬ੍ਰਹਮਾ ਨੂੰ ਪ੍ਰਮਾਤਮਾ ਵਲੋਂ ਪ੍ਰਾਪਤ ਹੋਇਆ। ਬ੍ਰਹਮਾ ਤੋਂ ਰਿਸ਼ੀਆਂ-ਮੁਨੀਆਂ ਨੂੰ ਇਹ ਗਿਆਨ ਜੁਬਾਨੀ ਕਰਾਇਆ ਜਾਂਦਾ ਸੀ। ਫਿਰ ਇਸ ਗਿਆਨ ਦੀ ਪਰੰਪਰਾ ਚਲ ਪਈ। ਰਿਸ਼ੀਆਂ ਦੇ ਰਸਨਾਗਰੇ ਇਹ ਗਿਆਨ ਰਿਹਾ ਜੋ ਬੜੀ ਦੇਰ ਯੁੱਗਾਂ ਬਾਅਦ ਜਦੋਂ ਭਾਸ਼ਾ ਦਾ ਪ੍ਰਭਾਵ ਸ਼ੁਰੂ ਹੋਇਆ, ਉਦੋਂ ਫਿਰ ਇਹ ਗਿਆਨ ਭੋਜ ਪੱਤਰ ਦੇ ਪੌਤਿਆਂ 'ਤੇ ਲਿਖਿਆ ਜਾਣ ਲੱਗਾ। ਪਹਿਲੇ ਸਮੇਂ ਵਿਚ ਕੁਝ ਲੋਕ ਕੇਵਲ ਤਿੰਨ ਵੇਦਾਂ ਨੂੰ ਹੀ ਮੰਨਦੇ ਸਨ, ਜਿਸ ਕਰਕੇ ਤ੍ਰਿਵੇਦੀ ਨਾਮ ਪ੍ਰਸਿੱਧ ਹੋਇਆ ਤੇ ਕੁਝ ਲੋਕਾਂ ਨੇ ਚੌਥੇ ਵੇਦ ਦਾ ਬੜੀ ਦੇਰ ਤੱਕ ਵਿਰੋਧ ਰੱਖਿਆ, ਪਰ ਫੇਰ ਚੌਥਾ ਵੇਦ ਵੀ ਮੰਨਿਆ ਜਾਣ ਲੱਗਾ ਜਿਸ ਕਰਕੇ ਸੰਗਯਾ ਚਤੁਰਵੇਦੀ ਪਿਆ। ਪਰ ਗੁਰਬਾਣੀ ਵਿਚ ਗੁਰੂ ਜੀ ਨੇ ਚਾਰੇ ਵੇਦਾਂ ਦਾ ਗਿਆਨ ਪ੍ਰਮਾਤਮਾ ਵਲੋਂ ਬ੍ਰਹਮ ਨੂੰ ਦਿੱਤਾ ਹੋਇਆ ਉਚਾਰਨ ਕੀਤਾ ਹੈ।

*ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥*

*ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥ ੬॥*

(ਆਸਾ ਮਹਲਾ ੩, ਅੰਗ ੪੨੩)

ਸੋ ਵੇਦਾਂ ਦੇ ਇਸ ਝੰਜਟ ਨੂੰ ਛੱਡ ਕੇ ਕਿ ਕਿਸ ਨੇ ਰਚੇ ਤੇ ਕਦੋਂ ਰਚੇ, ਕੇਵਲ ਸਿਧਾਂਤਕ ਗੱਲ ਸਮਝਣੀ ਚਾਹੀਦੀ ਹੈ ਕਿ ਹਿੰਦੂ ਮੱਤ ਦੇ ਚਾਰ ਵੇਦ ਹਨ ਤੇ ਹਿੰਦੂ ਵੀਰਾਂ ਦਾ ਇਹਨਾਂ ਚਾਰਾਂ ਵੇਦਾਂ 'ਤੇ ਈਮਾਨ ਹੈ ਅਤੇ ਇਹ ਵੀ ਨਿਸ਼ਚਾ ਕਰਦੇ ਹਨ ਕਿ ਵੇਦ ਈਸ਼ਵਰੀ ਬਾਣੀ ਹੈ, ਜਦੋਂ ਕਿ ਵੇਦਾਂ 'ਚ ਆਏ ਮੰਤਰਾਂ ਦਾ ਹਵਾਲਾ ਪੜ੍ਹਦੇ ਹਾਂ ਤਾਂ ਕਈ ਰਿਸ਼ੀਆਂ ਦੇ ਨਾਮ ਵੀ ਲਿਖੇ ਮਿਲਦੇ ਹਨ। ਜਿਨ੍ਹਾਂ ਨੇ ਮੰਤਰ ਉਚਾਰੇ ਹਨ, ਜੈਸਾ ਕਿ ਵਸਿਸਟ, ਵਿਸ੍ਵਾਮਿਤ੍ਰ, ਭਰਦ੍ਵਾਜ ਆਦਿਕ ਕਈਆਂ ਦੇ ਨਾਮ ਹਨ। ਇਸ ਕਰਕੇ ਈਸ਼ਵਰੀ ਬਾਣੀ ਕਹਿਣ ਤੇ ਪ੍ਰਸ਼ਨ ਚਿੰਨ੍ਹ ਲੱਗ ਜਾਂਦਾ ਹੈ। ਇਥੋਂ ਗੱਲ ਇਹ ਸਿੱਧ ਹੋਈ ਕਿ

ਵੇਦਾਂ ਦੀ ਮਹਾਨ ਰਚਨਾ 'ਚ ਬਹੁਤ ਸਾਰਾ ਰਲਗਡ ਹੋਇਆ ਹੈ। ਵੇਦਾਂ ਦਾ ਸਾਰ-ਅੰਸ ਗੀਤਾ ਨੂੰ ਮੰਨਿਆ ਜਾਂਦਾ ਹੈ। ਜਿਸ 'ਚ ਨਿਰੋਲ ਆਤਮਿਕ ਗਿਆਨ ਹੈ। ਭਗਵਾਨ ਕ੍ਰਿਸ਼ਨ ਜੀ ਨੇ ਮਹਾਂਭਾਰਤ ਦੇ ਜੰਗ ਵਿਚ ਅਰਜਨ ਦੁਆਰਾ ਇਹ ਗਿਆਨ ਪ੍ਰਗਟ ਕੀਤਾ, ਸੋ ਚਾਰੇ ਵੇਦ, ਪੰਜਵੀਂ ਇਹਨਾਂ ਵੇਦਾਂ ਦਾ ਸਾਰਅੰਸ਼ ਗੀਤਾ, ਇਹ ਧਾਰਮਿਕ ਗ੍ਰੰਥ ਹਿੰਦੂ ਧਰਮ ਦੀ ਪਾਲਣਾ ਕਰਦੇ ਹਨ ਅਤੇ ਹਿੰਦੂ ਧਰਮ ਦਾ ਇਹਨਾਂ ਤੇ ਵਿਸ਼ਵਾਸ ਹੈ। ਇਸ ਤੋਂ ਇਲਾਵਾ ਰਿਸ਼ੀਆਂ ਦੁਆਰਾ ਹੋਰ ਵੀ ਗ੍ਰੰਥ ਰਚੇ ਗਏ, ਜੈਸਾ ਕਿ ਛੇ ਸ਼ਾਸਤਰ, ਅਠਾਰਾਂ ਪੁਰਾਣ ਅਤੇ ਸਤਾਈ ਸਿਮ੍ਰਤੀਆ, ਬਵੰਜਾ ਉਪਨਿਸ਼ਦਾ ਜਿਨ੍ਹਾਂ ਦੀ ਖ਼ਾਅਦ ਵਿਚ ਗਿਣਤੀ ਦੀ ਤਬਦੀਲੀ ਹੋਈ ਅਤੇ ਉਸ ਤਬਦੀਲੀ ਦੀਆਂ ਕਈ ਕਥਾਵਾਂ ਬਣੀਆਂ। ਇਸ ਲੰਮੇ ਝੇੜੇ ਨੂੰ ਛੱਡ ਕੇ ਵੇਦਾਂ ਬਾਰੇ ਗੁਰੂ ਸਾਹਿਬ ਜੀ ਦੇ ਦਿੱਤੇ ਇਸ਼ਾਰੇ 'ਤੇ ਵਿਸ਼ਵਾਸ ਕਰਕੇ ਕਿ ਇਹਨਾਂ ਵੇਦਾਂ ਨੂੰ ਪੜ੍ਹ ਕੇ ਵਿਚਾਰਨ ਵਾਲੇ ਗੁਣੀਜਨ ਬਣਦੇ ਹਨ। ਪਰ ਬਹੁਤ ਸਾਰੇ ਭਰਮ ਵੀ ਇਹਨਾਂ ਵੇਦਾਂ ਵਿਚੋਂ ਪੜ੍ਹਨ ਵਾਲਿਆਂ ਨੂੰ ਪੈਂਦੇ ਹਨ, ਜਿਸ ਕਰਕੇ ਗੁਰੂ ਜੀ ਨੇ ਵੇਦਾਂ ਦੇ ਪੜ੍ਹਨ ਵਾਲਿਆਂ ਨੂੰ ਦਿਲ ਦਾ ਫ਼ਿਕਰ ਦੂਰ ਨਾ ਹੋਣ ਦੀ ਗੱਲ ਕੀਤੀ ਹੈ। ਗੁਰੂ ਜੀ ਦਾ ਫੁਰਮਾਣ ਹੈ :

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥*

(ਬਾਣੀ ਭਗਤਾ ਕੀ ਕਬੀਰ ਜੀ, ਅੰਗ ੭੨੭)

ਵੇਦਾਂ-ਕਤੇਬਾਂ ਵਿਚ ਬ੍ਰਹਮ ਦਾ ਭੇਦ ਇਸ ਲਈ ਨਹੀਂ ਜਾਣਿਆ ਕਿਉਂਕਿ ਉਸ ਵਿਚ ਭੇਦ ਵਾਦ ਦੀ ਝਲਕ ਪੈ ਰਹੀ ਹੈ।

*ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥*

(ਮਾਰੂ ਮਹਲਾ ੧, ਅੰਗ ੧੦੨੧)

ਵੇਦਾਂ ਦੀਆਂ ਕਥਾ ਕਹਾਣੀਆਂ ਵਿਚ ਪਾਪ ਪੁੰਨ ਦਾ ਹੀ ਵਿਚਾਰ ਹੈ। ਅੰਮ੍ਰਿਤ ਬਾਣੀ ਵੇਦਾਂ ਕਤੇਬਾਂ ਤੋਂ ਸ਼੍ਰੋਮਣੀ ਤੱਤ ਸਿਧਾਂਤ ਦੇ ਕਥਨ ਕਰਨ ਵਾਲੀ ਹੈ, ਜੋ ਤੱਤ ਬ੍ਰਹਮ ਦਾ ਗਿਆਨ ਕਰਾਉਣ ਵਾਲੀ ਹੈ।

*ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ॥....*
*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*

(ਸਲੋਕ ਮ: ੨ਅੰਗ ੧੨੪੩)

ਸੋ ਜਿਵੇਂ ਸਿੱਖ ਧਰਮ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋਇਆ। ਇਸ ਧਰਮ ਦੀ ਅਗਵਾਈ ਕਰਨ ਵਾਲੀ ਬਾਣੀ ਵੀ ਨਾਲ-ਨਾਲ ਗੁਰੂ ਨਾਨਕ ਸਾਹਿਬ ਜੀ ਦੀ ਰਸਨਾ ਤੋਂ ਪ੍ਰਾਰੰਭ ਹੋਈ। ਫੇਰ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਚਾਰ ਗੁਰੂਆਂ ਦੀ ਉਚਾਰਨ ਕੀਤੀ ਬਾਣੀ ਦਾ ਖ਼ਜ਼ਾਨਾ ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਬਾਬਾ ਮੋਹਣ ਜੀ ਦੇ ਕੋਲ ਪਿਆ ਸੀ। ਸੋ ਇਹਨਾਂ ਪੋਥੀਆਂ ਦੇ ਲਿਖਣ ਦੀ ਸੇਵਾ ਬਾਬਾ ਮੋਹਨ ਜੀ ਦੇ ਸਪੁੱਤਰ ਸਹੰਸ ਰਾਮ ਜੀ ਨੇ ਕੀਤੀ ਸੀ, ਜਿਸਦਾ ਵੇਰਵਾ ਪਿੱਛੇ ਆ ਚੁੱਕਾ ਹੈ। ਗੁਰੂ ਸਾਹਿਬਾਨਾਂ ਦੀ ਬਾਣੀ ਸੰਸਾਰ ਦੀਆਂ ਸਾਰੀਆਂ ਧਾਰਮਿਕ ਪੁਸਤਕਾਂ ਤੋਂ ਸ਼੍ਰੋਮਣੀ ਗਿਆਨ ਦਾ ਦਰਜਾ ਰੱਖਦੀ ਹੈ।

*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਰਾਮਕਲੀ ਮਹਲਾ ੩, ਅੰਗ ੯੨੦)

ਇਸ ਸ਼੍ਰੋਮਣੀ ਬਾਣੀ ਨੂੰ ਸੰਭਾਲਣ ਦਾ ਉੱਦਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਇਹ ਪਹਿਲਾਂ ਹੀ ਵਿਧਾਨ ਬਣਿਆ ਸੀ ਕਿ ਕਿਹੜੇ-ਕਿਹੜੇ ਜਾਮੇ ਵਿਚ ਕੀ ਕਰਨਾ ਹੈ। ਗੁਰੂ ਅਰਜਨ ਦੇਵ ਜੀ ਦੇ ਹਿੱਸੇ ਬਾਣੀ ਇਕੱਤਰ ਕਰਨ ਦਾ ਕਾਰਜ ਆਇਆ। ਸਿੱਖ ਕੌਮ ਦੇ ਭਲੇ ਹਿੱਤ ਇਹ ਸੰਕਲਪ ਲੈ ਕੇ ਸਤਿਗੁਰੂ ਜੀ ਨੇ ਸਿੱਖਾਂ ਵਲੋਂ ਕੀਤੀ ਗਈ ਬੇਨਤੀ ਨੂੰ ਪ੍ਰਵਾਨ ਕਰਦਿਆਂ ਕਿਹਾ ਕਿ ਇਸ ਬਾਣੀ ਦਾ ਵੱਡਾ ਖ਼ਜ਼ਾਨਾ ਗੋਇੰਦਵਾਲ ਹੈ, ਇਹ ਉਥੋਂ ਲਿਆਂਦਾ ਜਾਵੇ ਅਤੇ ਦੇਸ਼ਾਂ ਪ੍ਰਦੇਸ਼ਾਂ ਵਿਚ ਗੁਰੂ ਜੀ ਨੇ ਹੁਕਮਨਾਮੇ ਲਿਖੇ ਕਿ ਜਿਹਦੇ ਕੋਲ ਵੱਡੇ ਗੁਰੂ ਸਾਹਿਬਾਨਾਂ ਦਾ ਸ਼ਬਦ ਜਾਂ ਬਾਣੀ ਹੋਵੇ, ਉਹ ਲੈ

ਕੇ ਅੰਮ੍ਰਿਤਸਰ ਸਾਹਿਬ ਪਹੁੰਚੇ। ਉਸ ਨੂੰ ਸਨਮਾਨ ਦਿੱਤਾ ਜਾਵੇਗਾ। ਉਤਾਰਾ ਕਰਕੇ ਉਸਦੀ ਅਮਾਨਤ ਉਸੇ ਨੂੰ ਹੀ ਮੋੜ ਦਿੱਤੀ ਜਾਵੇਗੀ। ਜਿਤਨੇ ਦੇਰ ਨੂੰ ਹੁਕਮਨਾਮੇ ਪਹੁੰਚਣ ਤੇ ਸੰਗਤਾਂ ਦੇ ਆਉਣ ਦਾ ਪਤਾ ਲੱਗਾ, ਇਸ ਦੇ ਵਿਚਕਾਰ ਬਾਣੀ ਦਾ ਵੱਡਾ ਖ਼ਜ਼ਾਨਾ ਨਾਨਕੇ ਘਰ ਤੋਂ ਪ੍ਰਾਪਤ ਕਰਨ ਲਈ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਵਿਚ ਗੁਰਮਤਾ ਕੀਤਾ। ਕਲਯੁਗ ਦਾ ਅਗਲਾ ਸਮਾਂ ਭਿਆਨਕ ਜਾਣ ਕੇ ਤੇ ਧੁਰ ਕੀ ਬਾਣੀ ਦੀ ਸਿੱਖਾਂ ਨੂੰ ਪਹਿਚਾਣ ਹੋਵੇ, ਇਕ ਸਿੱਖ ਦੇ ਸਿੱਖ ਨੂੰ ਇਹ ਕਹਿਣ 'ਤੇ ਕਿ ਸਤਿਗੁਰੂ ਬਿਨਾਂ ਹੋਰ ਬਾਣੀ ਕੱਚੀ ਹੁੰਦੀ ਹੈ, ਤੂੰ ਭਾਈ ਗੁਰਦਾਸ ਦੀ ਰਚਨਾ ਕਿਉਂ ਪੜ੍ਹਦਾ ਹੈਂ, ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਨ ਵਾਲਾ ਸਿੱਖ ਗੁਰੂ ਜੀ ਦੇ ਕੋਲ ਆਇਆ। ਸਤਿਗੁਰੂ ਜੀ ਨੇ ਉਸਨੂੰ ਦੱਸਿਆ ਕਿ ਭਾਈ ਗੁਰਦਾਸ ਦੀ ਬਾਣੀ ਤਾਂ ਗੁਰੂ ਦੀ ਮਹਿਮਾ ਭਰਪੂਰ ਹੈ।

*ਜੋ ਬਾਣੀ ਗੁਰਦਾਸ ਕੀ ਗੁਰਮਹਿਮਾ ਭਾਰੀ।*
*ਸਿੱਖੀ ਪ੍ਰਾਪਤਿ ਪਠੇ ਤੇ ਇਮ ਲੇਹੁ ਬਿਚਾਰੀ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਹੋਰ ਮਨਮਤੀਆਂ ਦੀ ਬਣਾਈ ਹੋਈ ਕਵਿਤਾ ਕਲਿਆਣਕਾਰੀ ਨਹੀਂ ਹੋ ਸਕਦੀ। ਸਤਿਗੁਰੂ ਜੀ ਦੀ ਰੀਸ ਕਰਕੇ ਕੱਚੀਆਂ-ਪਿੱਲੀਆਂ ਗੱਲਾਂ ਜੋੜੀਆਂ ਹੋਈਆਂ ਹਨ। ਉਹਨਾਂ ਤੋਂ ਸਾਵਧਾਨ ਰਹਿਣ ਦੀ ਲੋੜ ਹੈ।

*ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥*
*ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥ ੯॥*

(ਗਉੜੀ ਕੀ ਵਾਰ ਮਹਲਾ ੪, ਅੰਗ ੩੦੪)

ਇਸ ਵਿਚਾਰ ਦਾ ਇਤਿਹਾਸ ਵਿਚ ਇਉਂ ਜ਼ਿਕਰ ਆਉਂਦਾ ਹੈ :

*ਕਬਿੱਤ-ਸ੍ਰੀ ਗੁਰ ਕ੍ਰਿਪਾ ਪਾਇ ਸਿੱਖ ਸੁੱਧ ਬੁੱਧ ਕਾਇ, ਸ੍ਰੀ ਗੁਰਬਾਣੀ ਸਿੱਖ ਅਬ ਤੌਂ ਪਛਾਣ ਹੈਂ।*
*ਆਗੈ ਕਲੂ ਬਲੁ ਪਾਵੈ ਸੁੱਧ ਬੁਧਿ ਨ ਰਹਾਵੈ, ਨਿਜ ਗੁਰਬਾਣੀ ਸਿੱਖ ਕੈਸਕ ਸਯਾਨ ਹੈਂ।*
*ਤਾ ਤੇ ਗੁਰਬਾਣੀ ਸਭ ਕੀਜੀਯੈ ਇਕਤ੍ਰ ਅਬ, ਸੋਧ ਗੁਰਬਾਣੀ ਤਾਹਿ ਗ੍ਰੰਥ ਕੋ ਰਚਾਨ ਹੈਂ।*
*ਪੂਜਨੀਕ ਜਗਿ ਹੋਇ ਗੁਰੂ ਸਮ ਗ੍ਰਿੰਥ ਸੋਇ, ਜੋਊ ਪੂਜ ਕਰੈਂ ਮੁਕਤਿ ਰੂਪ ਸੁ ਜਹਾਨ ਹੈਂ॥ ੯॥*

(ਗੁ: ਬਿ: ਪਾ: ੬, ਅਧਿ: ੪)

ਜਦੋਂ ਸਤਿਗੁਰੂ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਚਨ ਦਾ ਗੁਰਮਤਾ ਕਰ ਰਹੇ ਸਨ, ਤਾਂ ਜਦੋਂ ਇਹ ਵੀਚਾਰ ਆਈ ਕਿ ਗੋਇੰਦਵਾਲ ਸਾਹਿਬ ਤੋਂ ਪੋਥੀਆਂ ਲਿਆਂਦੀਆਂ ਜਾਣ ਕਿਉਂਕਿ ਬਾਬਾ ਮੋਹਨ ਜੀ ਕਿਸੇ ਦੀ ਕਾਨ ਕਨੌੜ ਨਹੀਂ ਰੱਖਦੇ, ਬੇਮੁਹਤਾਜ ਹਨ। ਉਹਨਾਂ ਦੇ ਕੋਲੋਂ ਪੋਥੀਆਂ ਲਿਆ ਕੇ ਜਗ ਦੇ ਕਲਿਆਣ ਵਾਸਤੇ, ਗੁਰਬਾਣੀ ਦਾ ਇਕ ਸਰੂਪ ਤਿਆਰ ਹੋ ਜਾਵੇ।

*ਬਡੋ ਪੁੱਤ੍ਰ ਗੁਰ ਅਮਰ ਕੋ ਕਿਸ ਥਾਨ ਨ ਠਾਨੇ।*
*ਸਕਲ ਸ਼ਬਦ ਤਿਸ ਪਾਸਿ ਤੇ ਕੋ ਕਿਸ ਬਿਧਿ ਆਨੈ।*
*ਕੋ ਉਪਾਇ ਕਰਿ ਪਾਇ ਹਮ ਸਗਰੀ ਗੁਰਬਾਣੀ।*
*ਬੀੜ ਕਰਹਿਂ ਪੁਨ ਏਕ ਥਲ ਹਿਤ ਜਗ ਕੱਲਯਾਣੀ॥ ੧੭॥*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੩੩)

ਸਾਰੇ ਗੁਰਸਿੱਖਾਂ ਦੀ ਸਭਾ ਵਿਚ ਮੁੱਖੀ ਸਿੱਖ ਬਾਬਾ ਬੁੱਢਾ ਸਾਹਿਬ ਅਤੇ ਭਾਈ ਗੁਰਦਾਸ ਜੀ, ਜੋ ਗੁਰੂ ਜੀ ਦੇ ਕੋਲ

ਬੈਠੇ ਸਨ। ਜਦੋਂ ਗੁਰੂ ਜੀ ਨੇ ਇਹ ਕਿਹਾ ਕਿ ਪੋਥੀਆਂ ਕਿਵੇਂ ਲਿਆਂਦੀਆਂ ਜਾਣ ਤਾਂ ਭਾਈ ਗੁਰਦਾਸ ਜੀ ਬੋਲੇ, ਇਸ ਕਾਰਜ ਲਈ ਮੈਂ ਜਾਂਦਾ ਹਾਂ। ਮੇਰੇ ਭਾਈਚਾਰੇ ਦੀ ਬਾਤ ਹੈ, ਮੈਂ ਪੋਥੀਆਂ ਲੈ ਆਉਂਦਾ ਹਾਂ।

*ਸਭਾ ਬੀਚ ਬੈਠਯੋ ਹੁਤੋ ਭਾਈ ਗੁਰਦਾਸੁ।*
*ਸੁਨਤਿ ਕਹਯੋ ਕਰ ਜੋਰ ਕਰਿ ਹੌਂ ਪਹੁਚੌਂ ਪਾਸੁ।*
*ਪੋਥੀ ਸਗਰੀ ਆਨਿ ਹੌ ਆਇਸੁ ਨਿਜ ਦੀਜੈ।*
*ਮੋਹਨ ਮਿਲਿ ਔ ਮੋਹਰੀ ਮੋਕਹੁ ਸਮਝੀਜੈ॥ ੧੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਭਾਈ ਗੁਰਦਾਸ ਜੀ ਨੇ ਕਿਹਾ ਕਿ ਮੈਨੂੰ ਪੋਥੀਆਂ ਲੈ ਕੇ ਆਇਆ ਹੀ ਜਾਣੋ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀਚਾਰਿਆ ਕਿ ਭਾਈ ਸਾਹਿਬ ਨੂੰ ਆਪਣੇ ਆਪ ਨਹੀਂ ਸੀ ਕਹਿਣਾ ਚਾਹੀਦਾ ਕਿ ਮੈਂ ਲੈ ਕੇ ਆਵਾਂਗਾ, ਕਿਉਂਕਿ ਹੰਕਾਰ, ਹੰਕਾਰ ਹੁੰਦਾ ਹੈ ਭਾਵੇਂ ਥੋੜ੍ਹੇ ਮਾਤਰ ਹੋਵੇ ਜਾਂ ਬਹੁਤਾ। ਭਾਈ ਗੁਰਦਾਸ ਜੀ ਨੂੰ ਨਿਰਹੰਕਾਰ ਕਰਨ ਵਾਸਤੇ ਆਗਿਆ ਦੇ ਦਿੱਤੀ :

*ਸ੍ਰੀ ਅਰਜਨ ਸੁਨਿ ਬਾਕ ਕੋ ਉਰ ਗਰਬਤਿ ਜਾਨਾ।*
*ਬਿਨਾ ਨਾਮ ਇਸ ਕੇ ਲਿਏ 'ਮੈ ਲਯਾਉ' ਬਖਾਨਾ।*
*'ਜਾਹੁ' ਕਹਯੋ ਤਿਸ ਕਾਲ ਮਹਿ ਗੁਰ ਰਿਦੈ ਬਿਚਾਰੀ।*
*ਬਾਣੀ ਹਾਥ ਨ ਆਇ ਹੈ ਹੁਇ ਨਿਰਹੰਕਾਰੀ॥ ੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਤੇ ਭਾਈ ਗੁਰਦਾਸ ਤਿਆਰ ਹੋ ਕੇ ਗੋਇੰਦਵੋਾਲ ਦੇ ਮਾਰਗ ਚੱਲੇ। ਸਹਿਜ ਭਾਵ ਨਾਲ ਰਸਤੇ ਵਿਚ ਇਕ ਰਾਤ ਕੱਟ ਕੇ ਦੂਸਰੇ ਦਿਨ ਗੋਇੰਦਵਾਲ ਸਾਹਿਬ ਪਹੁੰਚੇ। ਬਉਲੀ 'ਤੇ ਇਸ਼ਨਾਨ ਕੀਤਾ।

*ਤਬਿ ਭਾਈ ਹੁਇ ਤਯਾਰ ਕੋ ਮਾਰਗ ਸੋ ਲੀਨਾ।*
*ਦੋਇ ਦਯੋਸ ਗਮਨਯੋ ਗਯੋ ਦੱਖਣ ਮੁਖ ਕੀਨਾ।*

ਫੇਰ ਬਾਬਾ ਮੋਹਨ ਜੀ ਦੇ ਚੁਬਾਰੇ ਦੇ ਅੱਗੇ ਜਾ ਖੜੇ ਹੋਏ। ਸਾਰੀ ਰਾਤ ਅਵਾਜ਼ਾਂ ਮਾਰਦੇ ਰਹੇ, ਪਰ ਦਰਵਾਜ਼ਾ ਨਾ ਖੁੱਲ੍ਹਿਆ ਤੇ ਨਾ ਹੀ ਦਰਸ਼ਨ ਦਿੱਤਾ। ਇੰਨੇ ਨੂੰ ਭਾਈ ਮੋਹਰੀ ਜੀ ਆਏ ਤੇ ਕਿਹਾ ਕਿ ਇਨ੍ਹਾਂ ਦਾ ਬੜਾ ਅਲਮਸਤ ਸੁਭਾਅ ਹੈ। ਇਹ ਕਿਸੇ ਦੀ ਪਰਵਾਹ ਨਹੀਂ ਕਰਦੇ। ਭਾਈ ਗੁਰਦਾਸ ਜੀ ਵਾਪਸ ਗੁਰੂ ਅਰਜਨ ਦੇਵ ਜੀ ਦੇ ਚਰਨਾਂ 'ਚ ਹਾਜ਼ਰ ਹੋਏ, ਮੱਥਾ ਟੇਕਿਆ। ਫੇਰ ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਮਹਾਰਾਜ ਇਸ ਕਾਰਜ ਲਈ ਮੈਂ ਜਾਂਦਾ ਹਾਂ।

*ਦੋਹਰਾ॥ ਤਿਹ ਠਾਂ ਕਾ ਬਿਰਤਾਂਤ ਸਭੁ ਭਾਈ ਕੀਨੁ ਉਚਾਰ।*
*ਇਹ ਸੁਨਿ ਤਬ ਬੁੱਢੇ ਕਹਾ ਹੌ ਲਯਾਵੌਂ ਤਤਕਾਰ॥੧੫॥*

(ਗੁ: ਬਿ: ਪਾ: ੬, ਅਧਿ: ੪)

ਸਤਿਗੁਰੂ ਜੀ ਨੇ ਸੋਚਿਆ ਕਿ ਦਰਗਾਹੀ ਡਿਊਟੀ ਤਾਂ ਪੋਥੀਆਂ ਲਿਆਉਣ ਦੀ ਮੇਰੀ ਹੈ, ਪਰ ਅਜੇ ਸਿਆਣੇ-ਸਿਆਣੇ ਸਿੱਖ ਭੁੱਲ ਕਰੀ ਜਾ ਰਹੇ ਹਨ। ਹੁਣ ਬਾਬਾ ਬੁੱਢਾ ਸਾਹਿਬ ਨੂੰ ਵੀ ਨਿਰਾਸ਼ ਨਹੀਂ ਕਰਨਾ ਚਾਹੀਦਾ। ਇਹਨਾਂ ਨੇ ਆਪ ਜਾਣ ਦਾ ਉਤਸ਼ਾਹ ਕੀਤਾ ਹੈ। ਇਹਨਾਂ ਦੇ ਮਨ ਦਾ ਵੀ ਭੁਲੇਖਾ ਨਿਕਲ ਜਾਵੇ। ਬਾਬਾ ਬੁੱਢਾ ਸਾਹਿਬ ਜੀ ਨੇ ਜਾਣ ਦੀ ਇੱਛਾ ਪ੍ਰਗਟ ਕੀਤੀ। ਉਸ ਦਾ ਇਤਿਹਾਸ ਵਿਚ ਜ਼ਿਕਰ ਇਉਂ ਆਉਂਦਾ ਹੈ :

*ਮੈ ਗਮਨੋਂ ਭਨੀਏ ਹੁਕਮੇ ਸ੍ਰੀ ਗੁਰ ਮੁਸਕਾਏ।*

"ਭਲੀ ਬਾਤ, ਤੁਮ ਜਾਹੁ ਜੇ ਕਾਰਜ ਬਨਿ ਜਾਏ"।

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਹੌਲੀ-ਹੌਲੀ ਚਲ ਕੇ ਗੋਇੰਦਵਾਲ ਸਾਹਿਬ ਪਹੁੰਚੇ। ਬਉਲੀ 'ਤੇ ਜਾ ਕੇ ਇਸ਼ਨਾਨ ਕੀਤਾ ਤੇ ਫੇਰ ਬਾਬਾ ਮੋਹਨ ਜੀ ਦੇ ਚੁਬਾਰੇ ਅੱਗੇ ਆਏ। ਜਦੋਂ ਵੇਖਿਆ ਕਿ ਦੋਨੋਂ ਦਰਵਾਜ਼ੇ ਬੰਦ ਹਨ ਤਾਂ ਉੱਚੀ ਅਵਾਜ਼ ਦੇ ਕੇ ਕਿਹਾ :

ਭਿਰੇ ਕਪਾਟ ਬਿਲੋਕ ਕੈ ਪੁਨ ਊਚ ਉਚਾਰਾ।
'ਗੁਰ ਅਮਰ ਕੇ ਸੁਤ ਬਡੇ। ਦਿਹੁ ਦਰਸ ਉਦਾਰਾ॥ ੩੧॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਗੁਰ ਬਿਲਾਸ 'ਚ ਇਸ ਦਾ ਜ਼ਿਕਰ ਇਉ ਆਉਂਦਾ ਹੈ -

ਬੁੱਢਾ ਮਨ ਮੈ ਹਰਖਤ ਭਯੋ। ਪੁਨਿ ਮੋਹਨ ਚੌਬਾਰੇ ਗਯੋ।
ਬੁੱਢੇ ਕੀਨੌ ਜਤਨ ਅਪਾਰਾ। ਮੋਹਨ ਦੀਨੋ ਨਾਹਿ ਦਿਦਾਰਾ॥ ੧੭॥

(ਗੁ.ਬਿ.ਪਾ. ੬, ਅਧਿ. ੪)

ਬਥੇਰੀਆਂ ਅਵਾਜ਼ਾਂ ਮਾਰੀਆਂ ਕਿ ਮੈਨੂੰ ਗੁਰੂ ਅਰਜਨ ਦੇਵ ਜੀ ਨੇ ਭੇਜਿਆ ਹੈ, ਮੇਰਾ ਨਾਮ ਬੁੱਢਾ ਹੈ।

ਸ੍ਰੀ ਅਰਜਨ ਭੇਜਯੋ ਮੁਝੇ, ਬੁੱਢਾ ਮਮ ਨਾਮੂ।
ਕ੍ਰਿਪਾ ਕਰਹੁ ਸੁਨਿ ਲੀਜੀਏ ਕੀਜੈ ਪੁਨ ਕਾਮੂ'।

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੩)

ਬਥੇਰੀਆਂ ਪੁਕਾਰਾਂ ਕੀਤੀਆਂ ਪਰ ਮੋਹਨ ਜੀ ਨੇ ਕੋਈ ਅਵਾਜ਼ ਨਾ ਸੁਣੀ ਤੇ ਨਾ ਹੀ ਦਰਵਾਜਾ ਖੋਲ੍ਹਿਆ। ਫੇਰ ਆਪਣੇ ਹੱਥਾਂ ਨਾਲ ਦਰਵਾਜ਼ੇ ਨੂੰ ਖੜਕਾਇਆ, ਫੇਰ ਦਰਵਾਜ਼ੇ ਨੂੰ ਹਿਲਾ ਕੇ ਵੇਖਿਆ ਜੋ ਬੜੇ ਮਜ਼ਬੂਤੀ ਨਾਲ ਬੰਦ ਕੀਤੇ ਹੋਏ ਸਨ। ਬਾਬਾ ਬੁੱਢਾ ਸਾਹਿਬ ਦੇ ਯਤਨ ਕਰਨ ਤੋਂ ਵੀ ਖੁੱਲ੍ਹੇ ਨਹੀਂ। ਹੁਣ ਬਾਬਾ ਬੁੱਢਾ ਜੀ ਵਿਚਾਰਨ ਲੱਗੇ ਕਿ ਦਰ ਕਿਹੜੇ ਤਰੀਕੇ ਨਾਲ ਖੋਲਿਆ ਜਾਵੇ, ਅਖ਼ੀਰ ਵਿਉਂਤ ਬਣਾਈ ਕਿ ਦਰਵਾਜ਼ਿਆਂ ਦੀ ਚੂਲ ਪੱਟ ਦਿੱਤੀ ਜਾਵੇ। ਕੁਝ ਇੱਟਾਂ ਉਖੇੜ ਦਿੱਤੀਆਂ ਤੇ ਚੂਲ ਪੱਟ ਦਿੱਤੀ।

ਬਲ ਤੇ ਚੂਥੀ ਪੈਂਚ ਕੇ ਬਹੁ ਬਾਰ ਹਲਾਈ।
ਇਤ ਉਤ ਕਰਿ ਕੈ ਜ਼ੋਰ ਤੇ ਬਾਹਰ ਨਿਕਸਾਈ॥
ਈਟਾਂ ਕਛੁਕ ਉਖੇਰਕੈ ਲਿਯ ਖੋਲਿ ਕਿਵਾਰਾ।
ਅੰਤਰ ਜਾਇ ਪ੍ਰਵੇਸਿਓ ਬਿਨ ਸ਼ੰਕ ਉਦਾਰਾ॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ, ੩ ਅੰਸੂ ੩੩)

ਅੰਦਰ ਜਾ ਕੇ ਜਦੋਂ ਦੇਖਿਆ ਕਿ ਅਖੰਡ ਸਮਾਧ ਲੱਗੀ ਹੋਈ ਹੈ। ਬਾਬਾ ਮੋਹਨ ਜੀ ਦੇ ਮੋਢਿਆਂ ਨੂੰ ਫੜ ਕੇ ਹਿਲਾਇਆ, ਪਰ ਫਿਰ ਵੀ ਸਮਾਧ ਨਾ ਖੁੱਲ੍ਹੀ।

ਪਦਮਾਸਨ ਦਿਖਿ ਲਗੀ ਸਮਾਧਿ। ਦਸਮ ਦੁਆਰ ਮੈ ਅਗਮ ਅਗਾਧ।
ਰਹਯੋ ਹਲਾਇ ਬਚਨ ਬਹੁ ਕਹਯੋ। ਬੁੱਢਾ ਮਨ ਮੈ ਬਿਸਮੈ ਲਹਯੋ॥ ੧੯॥

(ਗੁਰ ਬਿਲਾਸ ਪਾ: ੬, ਅਧਿ: ੪)

ਤੇ ਜਦੋਂ ਦਰਵਾਜ਼ਾ ਖੋਲ੍ਹਣ ਦਾ ਅਤੇ ਅਵਾਜ਼ਾਂ ਮਾਰਨ ਦਾ ਸ਼ੋਰ ਸ਼ਰਾਬਾ ਕੁਝ ਹੋਰ ਲੋਕਾਂ ਨੇ ਸੁਣਿਆ ਤਾਂ ਇਕ ਸਿੱਖ

ਨੇ ਜਲਦੀ ਜਾ ਕੇ ਬਾਬਾ ਮੋਹਰੀ ਜੀ ਨੂੰ ਦੱਸਿਆ। ਬਾਬਾ ਮੋਹਰੀ ਜੀ ਜਲਦੀ ਆਏ ਤੇ ਅੱਗੇ ਬਾਬਾ ਬੁੱਢਾ ਸਾਹਿਬ ਜੀ ਮੋਹਨ ਜੀ ਦੇ ਪੈਰ ਫੜਕੇ ਹਿਲਾ ਰਹੇ ਸਨ। ਮੋਹਰੀ ਜੀ ਨੇ ਕਿਹਾ ਕਿ ਇਨ੍ਹਾਂ ਨੂੰ ਕਿਉਂ ਛੇੜ ਰਹੇ ਹੋ। ਇਹ ਸਰਾਪ ਦੇਣ ਲੱਗੇ ਦੇਰ ਨਹੀਂ ਕਰਦੇ। ਇਹ ਦੁਰਭਾਸ਼ਾ ਰਿਸ਼ੀ ਵਰਗਾ ਸੁਭਾਅ ਰੱਖਦੇ ਹਨ। ਇਹ ਆਪਣੇ ਸੁਭਾਅ ਵਿਚ ਮਸਤ ਰਹਿੰਦੇ ਹਨ। ਦਰਵਾਜ਼ਾ ਬੰਦ ਕਰਕੇ ਸਮਾਧੀ ਵਿਚ ਲੀਨ ਰਹਿੰਦੇ ਹਨ। ਕਦੇ-ਕਦੇ ਦਰਵਾਜ਼ਾ ਖੋਲ੍ਹਦੇ ਹਨ, ਨਹੀਂ ਤਾਂ ਐਸੇ ਹੀ ਸੁਭਾਅ ਵਿਚ ਬੈਠੇ ਰਹਿੰਦੇ ਹਨ। ਬਾਬਾ ਬੁੱਢਾ ਸਾਹਿਬ ਜੀ ਨੇ ਮੋਹਰੀ ਜੀ ਦਾ ਬਚਨ ਸੁਣਕੇ ਬਾਬਾ ਮੋਹਨ ਜੀ ਨੂੰ ਨਮਸ਼ਕਾਰ ਕੀਤੀ ਤੇ ਵੱਡੀ ਮਹਿਮਾ ਜਾਣੀ।

*ਸੁਨਿ ਬੱਢੇ ਤਿਨ ਦਿਸ਼ਾ ਕੋ ਬੰਦਨ ਪੁਨ ਕੀਨੀ।*

*ਨਮੋ ਮੋਹਰੀ ਕੋ ਕਰੀ ਮਹਿਮਾ ਬਡ ਚੀਨੀ॥੪੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਸਿ ੩, ਅੰਸੂ ੩੪)

ਫਿਰ ਬਾਬਾ ਬੁੱਢਾ ਜੀ ਹਿਰਦੇ ਵਿਚ ਵਿਚਾਰਦੇ ਜਾਂਦੇ ਹਨ ਕਿ ਪੋਥੀਆਂ ਹੱਥ ਨਹੀਂ ਆਈਆਂ ਤੇ ਜਾ ਕੇ ਗੁਰੂ ਅਰਜਨ ਦੇਵ ਜੀ ਨੂੰ ਨਮਸਕਾਰ ਕੀਤੀ ਅਤੇ ਸਾਰੀ ਵਾਰਤਾ ਸੁਣਾਈ ਕਿ ਪੋਥੀਆਂ ਹੱਥ ਲੱਗਣੀਆ ਤਾਂ ਇਕ ਪਾਸੇ ਰਹੀਆਂ, ਉਹ ਤਾਂ ਬੋਲੇ ਵੀ ਨਹੀਂ। ਨਾ ਹੀ ਉਹਨਾਂ ਦੀ ਸਮਾਧ ਖੁੱਲ੍ਹੀ। ਮੈਂ ਤਾਂ ਦਰਵਾਜ਼ੇ ਦੀਆਂ ਚੂਲਾਂ ਪੁੱਟਕੇ ਅੰਦਰ ਵੀ ਜਾ ਵੜਿਆ ਸੀ। ਬਾਬੇ ਬੁੱਢੇ ਸਾਹਿਬ ਦੇ ਇਹ ਬਚਨ ਸੁਣਕੇ ਕਿ ਮੋਹਨ ਜੀ ਐਸੀ ਕਠਿਨ ਸਮਾਧੀ ਵਿਚ ਰਹਿੰਦੇ ਹਨ, ਗੁਰੂ ਜੀ ਨੇ ਕਿਹਾ ਕਿ ਸਾਡੇ ਪਿਤਾ ਨਾਲ ਵੀ ਨਰਾਜ਼ ਹੀ ਰਹੇ ਕਿਉਂਕਿ ਮੋਹਨ ਜੀ ਦੇ ਅੰਦਰ ਗੁਰਤਾ ਗੱਦੀ ਪ੍ਰਾਪਤ ਕਰਨ ਦੀ ਇੱਛਾ ਸੀ ਜੋ ਪੂਰੀ ਨਾ ਹੋਈ, ਇਸ ਲਈ ਸੁਭਾਅ ਵਿਚ ਤਲਖ਼ੀ ਰਹਿੰਦੀ ਹੈ। ਗੁਰੂ ਜੀ ਨੇ ਪੁੱਛਿਆ ਕਿ ਭਾਈ ਕੋਈ ਹੋਰ ਸਿੱਖ ਵੀ ਜਾਣਾ ਚਾਹੁੰਦਾ ਹੈ। ਸਾਰੀ ਸੰਗਤ ਨੇ ਮਿਲਕੇ ਕਿਹਾ ਕਿ ਸਤਿਗੁਰੂ ਜੀ ਇਹ ਕਾਰਜ ਆਪ ਜੀ ਦੇ ਕਰਨ ਦਾ ਹੀ ਹੈ। ਫਿਰ ਸਤਿਗੁਰੂ ਜੀ ਨੇ ਨਿਮਰਤਾ ਵਿਚ ਆ ਕੇ ਕਿਹਾ ਕਿ ਜੇ ਸੰਗਤ ਦਾ ਹੁਕਮ ਅਸਾਂ ਨੂੰ ਹੈ ਤਾਂ ਸੰਗਤ ਸਮੇਤ ਹੀ ਚਲਦੇ ਹਾਂ। ਕਾਰਜ ਤਾਂ ਜਿਸ ਗੁਰੂ ਨਾਨਕ ਦਾ ਹੈ ਉਸ ਨੇ ਹੀ ਕਰਨਾ ਹੈ। ਸਾਡੇ ਸਰੀਰ ਦਾ ਤਾਂ ਕੇਵਲ ਬਹਾਨਾ ਹੈ।

*ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥*

(ਸੂਹੀ ਮਹਲਾ ੫, ਅੰਗ ੭੮੪)

ਗੁਰੂ ਅਰਜਨ ਦੇਵ ਜੀ ਨੇ ਇਹ ਸੋਚਕੇ ਕਿ ਇਹ ਕਾਰਜ ਸੰਸਾਰ ਦੇ ਭਲੇ ਲਈ ਅਤੀ ਜ਼ਰੂਰੀ ਹੈ। ਗੁਰੂ ਨਾਨਕ ਦੇ ਪੰਥ ਵਿਚ ਗੁਰਬਾਣੀ ਦੇ ਪੜ੍ਹਨ ਪੜ੍ਹਾਉਣ ਦੀ ਇਕ ਨਵੀਂ ਰੀਤ ਚੱਲੇਗੀ।

*ਸਭਿ ਜਗ ਪਰ ਉਪਕਾਰ ਬੀੜ ਸ੍ਰੀ ਗ੍ਰਿੰਥ ਕੀ।*

*ਹੋ ਬਿਦਤਹਿ ਕਲਿ ਮਹਿਂ ਬਧਿਕ ਰੀਤਿ ਸ਼ੁਭ ਪੰਥ ਕੀ॥ ੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੪)

ਗੁਰੂ ਅਰਜਨ ਦੇਵ ਜੀ ਨੇ ਮਨ ਵਿਚ ਵਿਚਾਰਿਆ ਕਿ ਵੱਡਿਆਂ ਦਾ ਖ਼ਜ਼ਾਨਾ ਲੈਣ ਲਈ ਧੁਰਾਂ ਤੋਂ ਹੁਕਮ ਅਨੁਸਾਰ ਮੈਨੂੰ ਹੀ ਜਾਣਾ ਚਾਹੀਦਾ ਹੈ ਤੇ ਗੁਰੂ ਜੀ ਨੇ ਹੁਕਮ ਦੇ ਦਿੱਤਾ ਕਿ ਸਵੇਰ ਹੁੰਦਿਆਂ ਹੀ ਗੋਇੰਦਵਾਲ ਵੱਲ ਚਾਲੇ ਪਾ ਦਿੱਤੇ ਜਾਣ। ਰਾਤ ਬਤੀਤ ਕਰਕੇ ਅੰਮ੍ਰਿਤ ਵੇਲੇ ਸੰਗਤਾਂ ਨੇ ਸੁੱਧਾ ਸਰੋਵਰ 'ਚ ਇਸ਼ਨਾਨ ਕੀਤਾ, ਨਿਤਨੇਮ ਕੀਤੇ, ਗੁਰੂ ਜੀ ਪਾਲਕੀ ਵਿਚ ਅਰੂੜ ਹੋਏ। ਜਿਵੇਂ ਤਾਰਿਆਂ 'ਚ ਚੰਦਰਮਾ ਸੋਭਨੀਕ ਹੋ ਰਿਹਾ ਹੈ। ਇਸੇ ਤਰ੍ਹਾਂ ਗੁਰਸਿੱਖ ਤਾਰਿਆਂ ਦੀ ਨਿਆਈ ਤੇ ਗੁਰੂ ਜੀ ਚੰਦਰਮਾ ਦੀ ਨਿਆਈਂ ਸ਼ੋਭਾ ਪਾ ਰਹੇ ਹਨ। ਸਨੇ-ਸਨੇ ਚੱਲ ਕੇ ਗੋਇੰਦਵਾਲ ਸਾਹਿਬ ਪਹੁੰਚੇ। ਬਾਉਲੀ ਸਾਹਿਬ 'ਚ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕੀਤਾ। ਜਦੋਂ ਵੱਡੇ ਗੁਰੂ ਸਾਹਿਬਾਨਾਂ ਦਾ ਨਾਂ ਲੈ ਕੇ ਅਰਦਾਸ ਕੀਤੀ ਤਾਂ ਉਸ ਵੇਲੇ ਗੁਰੂ ਅਮਰਦਾਸ ਜੀ ਪ੍ਰਗਟ ਹੋ ਗਏ। ਗੁਰੂ ਅਰਜਨ ਦੇਵ ਜੀ ਨੇ ਚਰਨਾਂ 'ਤੇ ਨਮਸ਼ਕਾਰ ਕੀਤੀ। ਗੁਰੂ ਅਰਜਨ ਦੇਵ ਜੀ ਇੰਨੇ ਵੈਰਾਗ ਵਿਚ ਆ ਗਏ ਕਿ ਕੰਠ ਰੁਕ ਗਿਆ, ਰੌਂਗਟੇ ਖੜ੍ਹੇ ਹੋ ਗਏ। ਨੇਤਰਾਂ ਵਿਚ ਜਲ ਭਰ ਆਇਆ। ਗੁਰੂ

ਅਮਰਦਾਸ ਜੀ ਨੇ ਸਿਰ 'ਤੇ ਹੱਥ ਰੱਖਿਆ ਅਤੇ ਕਿਹਾ ਕਿ ਮੋਹਨ ਦੀ ਕੀਰਤੀ ਕਰਕੇ ਪੋਥੀਆਂ ਲੈਣ ਦਾ ਕਾਰਜ ਸਵਾਰ ਲੈਣਾ। ਇਹ ਬੜਾ ਸ੍ਰੇਸ਼ਟ ਉੱਦਮ ਹੈ ਜੋ ਬਾਣੀ ਦੀ ਇਕੱਤਰਤਾ ਇਕ ਥਾਂ ਕਰਨ ਲੱਗੇ ਹੋ।

*ਸਿਰ ਪਰ ਧਰਿ ਕਰਿ ਹਾਥ ਹਰਖ ਉਰ ਧਾਰਿ ਕੈ।*
*ਸ੍ਰੀ ਅਰਜਨ ਸੋ ਭਨਯੋ 'ਕਾਜ ਲਿਹੁ ਸਾਰਿ ਕੈ।*
*ਕੀਰਤਿ ਮੋਹਨ ਕਰਹੁ ਪੋਥੀਆਂ ਲੀਜੀਏ।*
*ਹੋ ਸ੍ਰੇਸਟ ਉੱਦਮ ਅਹੈ ਬੀੜ ਸਭਿ ਕੀਜੀਏ'॥ ੧੩॥*

ਗੁਰੂ ਅਮਰਦਾਸ ਜੀ ਨੇ ਕਿਹਾ ਸੀ ਕਿ ਜੇ ਮੇਰਾ ਪੁੱਤਰ ਮੋਹਨ ਕੌੜੇ ਬਚਨ ਬੋਲੇ, ਤਾਂ ਸਹਿ ਲੈਣੇ। ਨਿਮਰਤਾ ਧਾਰ ਕੇ ਕਾਰਜ ਸੰਪੂਰਨ ਕਰ ਲੈਣਾ। ਤੁਹਾਡੀ ਨਿਮਰਤਾ ਦੇਖ ਕੇ ਪੋਥੀਆਂ ਦੇ ਦੇਣਗੇ। ਇਹ ਕਹਿ ਕੇ ਗੁਰੂ ਅਮਰਦਾਸ ਜੀ ਅੰਤਰ ਧਿਆਨ ਹੋ ਗਏ! ਸ੍ਰੀ ਗੁਰੂ ਅਰਜਨ ਦੇਵ ਜੀ ਆਨੰਦਮਈ ਬਚਨ ਸੁਣ ਕੇ ਅਨੰਦਿਤ ਹੋਏ। ਇਕ ਥਾਂ ਸਾਰਾ ਡੇਰਾ ਉਤਾਰ ਦਿੱਤਾ। ਆਪਣੇ ਹੱਥ ਵਿਚ ਤੰਬੂਰਾ, ਤੰਬੂਰੇ ਦਾ ਦੂਸਰਾ ਨਾਮ ਹੈ ਤਾਨਪੂਰਾ, ਇਹ ਤੰਬੁਰੁ ਗੰਧਰਵ ਦੀ ਰਚੀ ਹੋਈ ਵੀਣਾ, ਜਿਸ ਦੀਆਂ ਚਾਰ ਤਾਰਾਂ ਹੁੰਦੀਆਂ ਹਨ। ਤੂੰਬੇ ਨੂੰ ਲੰਮੀ ਡੰਡੀ ਲਾ ਕੇ ਇਹ ਸਾਜ਼ ਬਣਦਾ ਹੈ। ਇਸ ਦੇ ਸੁਰ ਦੇ ਆਧਾਰ 'ਤੇ ਗਾਇਨ ਕੀਤਾ ਜਾਂਦਾ ਹੈ। ਜਿਥੇ ਬਾਬਾ ਮੋਹਨ ਜੀ ਚੁਬਾਰੇ 'ਤੇ ਰਹਿ ਰਹੇ ਸੀ। ਉਸ ਦੇ ਨੀਚੇ ਗਲੀ ਵਿਚ ਬੈਠ ਗਏ। ਗੁਰੂ ਅਰਜਨ ਦੇਵ ਜੀ ਨੂੰ ਭੁੰਝੇ ਬੈਠਾ ਦੇਖ ਕੇ ਸਿੱਖ ਦੌੜੇ ਗੁਰੂ ਜੀ ਲਈ ਸੁੰਦਰ ਬਸਤਰ ਵਿਛਾਉਣ ਲਈ। ਜਦੋਂ ਸਫਾਂ ਗਲੀਚੇ ਆਦਿ ਲੈ ਕੇ ਆਏ, ਪਰ ਗੁਰੂ ਜੀ ਨੇ ਸਾਰੇ ਸਿੱਖਾਂ ਨੂੰ ਇਹ ਕਹਿ ਕੇ ਵਰਜ ਦਿੱਤਾ ਕਿ ਅੱਜ ਕੋਈ ਬਸਤਰ ਵਿਛਾਉਣ ਦੀ ਲੋੜ ਨਹੀਂ, ਭੁੰਜੇ ਬੈਠ ਕੇ ਹੀ ਕੀਰਤਨ ਹੋਏਗਾ। ਗਉੜੀ ਰਾਗ ਦਾ ਸਮਾਂ ਸੀ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਸ਼ਬਦ ਬਨਾਵਤਿ ਜਾਤਿ ਹੈ ਗਾਵਤਿ ਗੌੜ੍ਹੀ ਰਾਗ।*
*ਕਬਿ ਊਚੀ ਧੁਨਿ ਹੋਤਿ ਹੈ ਕਬਿ ਧੁਨਿ ਸਹਿਜੇ ਲਾਗਿ॥ ੧੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੪)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਹਰ ਅਰਥ ਵਿਚ ਭਾਵੇਂ ਬਾਬਾ ਮੋਹਨ ਜੀ ਨੂੰ ਮੁਖ਼ਾਤਬ ਕਰਕੇ ਸ਼ਬਦ ਉਚਾਰਨ ਕੀਤਾ ਹੈ, ਪਰ ਅੰਤਰੀਵ ਭਾਵ ਵਿਚ ਗੁਰੂ ਜੀ ਬ੍ਰਹਮ ਦ੍ਰਿਸ਼ਟੀ ਦੁਆਰਾ ਉਸ ਪ੍ਰਮਾਤਮਾ ਨੂੰ ਮੋਹਨ ਕਹਿ ਕੇ, ਜਿਸਦੇ ਸੱਚਖੰਡ ਬੈਕੁੰਠ ਆਦਿ ਉੱਚੇ ਮੰਦਰ ਹਨ, ਨੂੰ ਯਾਦ ਕਰਕੇ ਰਸ ਭਿੰਨਾ ਕੀਰਤਨ ਕੀਤਾ ਹੈ। ਇਸ ਸ਼ਬਦ ਦਾ ਬਾਹਰ ਅਰਥ ਬਾਬਾ ਮੋਹਨ ਜੀ ਨਾਲ ਇਤਿਹਾਸਕ ਸਾਂਝ ਰੱਖਦਾ ਹੈ। ਅੰਤਰੀਵ ਭਾਵ ਵਿਚ ਜਗਿਆਸੂ ਦੀ ਜਗਿਆਸਾ, ਦਰਸ਼ਨਾਂ ਦੀ ਪਿਆਸ ਅਤੇ ਪ੍ਰਮਾਤਮਾ ਦੇ ਗੁਣ ਭਰਪੂਰ ਹਨ।

*ਗਉੜੀ ਮਹਲਾ ੫॥ ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*

ਹੇ ਬਾਬਾ ਮੋਹਨ ਜੀ! ਆਪ ਜੀ ਦੇ ਮੰਦਰ=ਚੁਬਾਰਾ ਸਾਹਿਬ ਸਭ ਤੋਂ ਉੱਚੇ ਅਤੇ ਹੋਰ ਸੰਬੰਧੀਆਂ ਦੇ ਮਹਿਲ=ਘਰ ਵੀ ਅਪਾਰਾ=ਬਿਅੰਤ ਹਨ।

*ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ॥*

ਹੇ ਬਾਬਾ ਮੋਹਨ ਜੀ! ਆਪ ਜੀ ਦੇ ਦੁਆਰ=ਦੁਆਰੇ ਤੇ, ਉਦਾਸੀ ਸੰਤਾਂ ਦੀ ਧਰਮਸ਼ਾਲਾ ਵੀ ਸ਼ੋਭ ਰਹੀ ਹੈ, ਕਿਉਂਕਿ ਪੁਰਾਣੇ ਸਮੇਂ ਬਾਬਾ ਮੋਹਨ ਜੀ ਦੇ ਚੁਬਾਰੇ ਕੋਲ ਉਦਾਸੀ ਸੰਤਾਂ ਦੀ ਧਰਮਸ਼ਾਲਾ ਸੀ।

*ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥*

ਹੇ ਅਪਾਰ=ਪਾਰਾਵਾਰ ਤੋਂ ਰਹਿਤ ਗੁਣਾਂ ਵਾਲੇ ਦੈਆਰ=ਦਿਆਲੂ ਠਾਕੁਰ=ਮਾਲਕ, ਬਾਬਾ ਮੋਹਨ ਜੀ! ਆਪ ਜੀ ਦਾ ਜੋ ਦਰਵਾਜ਼ਾ ਹੈ, ਜਿੱਥੇ ਧਰਮਸ਼ਾਲ ਸ਼ੋਭ ਰਹੀ ਹੈ। ਉਹ ਸੰਤ ਜਨ ਸਦਾ ਹੀ ਕੀਰਤਨ ਗਾਉਂਦੇ ਹਨ।

*ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ॥*

ਜਿੱਥੇ ਸਾਧ ਸੰਤ ਇਕੱਤ੍ਰ=ਇਕੱਠੇ ਹੁੰਦੇ ਹਨ, ਤਹਾ=ਉੱਥੇ ਤੁਝਹਿ=ਤੁਹਾਡੇ ਗੁਣਾਂ ਦੀ ਚਰਚਾ ਕਰਦੇ ਹਨ। ਤੁਹਾਡੇ ਧਿਆਨ ਸਾਧਨਾ ਦੀ ਸਿਫਤ ਕਰਦੇ ਹੋਏ ਕਿ ਇਤਨੀ-ਇਤਨੀ ਦੇਰ ਤੱਕ ਦੀ ਸਮਾਧੀ ਰੱਖਦੇ ਹਨ ਤੇ ਧਿਆਨ ਸਾਧਨਾ ਦੀ ਗੱਲ ਆਪਣੇ ਧਿਆਨ 'ਚ ਲਿਆਉਂਦੇ ਹਨ।

*ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ॥*

ਹੇ ਦਇਆਲ=ਦਇਆ ਦੇ ਆਲ=ਘਰ, ਮਇਆ=ਸਰੂਪ, ਦਇਆ ਦੇ ਕਰਿ=ਕਰਨੇ ਵਾਲੇ ਦਇਆਲ ਸੁਆਮੀ=ਮਾਲਕ ਮੋਹਨ ਜੀ! ਮੇਰੇ ਦੀਨ ਗ਼ਰੀਬ ਉੱਤੇ ਆਪ ਕ੍ਰਿਪਾਰਾ=ਕ੍ਰਿਪਾਲੂ ਹੋਵੋ ਜੀ।

*ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ॥ ੧॥*

(ਅੰਗ ੨੪੮)

ਗੁਰੂ ਜੀ ਬਿਨਵੰਤਿ=ਉਚਾਰਨ ਕਰਦੇ ਹਨ, ਅਸੀਂ ਆਪ ਜੀ ਦੇ ਦਰਸ=ਦਰਸ਼ਨਾਂ ਦੇ ਪਿਆਸੇ=ਚਾਹਵਾਨ ਹਾਂ। ਆਪ ਜੀ ਦਾ ਦਰਸਨ ਮਿਲਿ=ਮਿਲੇ ਤਾਂ ਹੀ ਸਾਰਾ=ਸ੍ਰੇਸ਼ਟ ਸੁਖ ਪ੍ਰਾਪਤ ਹੋਵੇਗਾ ਅਤੇ ਦਰਸ਼ਨ ਦੇ ਮਿਲਣ ਵਿਚ ਹੀ ਸਾਰਾ ਸੁੱਖ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਐਨੀ ਨਿਮਰਤਾ ਧਾਰੀ ਕਿ ਗਲੀ ਵਿਚ ਭੁੰਜੇ ਬੈਠਿਆਂ ਦੇਖ ਕੇ ਅਤੇ ਪਿਆਰ ਭਰੇ ਸ਼ਬਦ ਰਸੀਲੇ ਗਲੇ ਤੋਂ ਗਾਇਨ ਹੁੰਦਾ ਸੁਣ ਕੇ ਵੈਰਾਗ ਵਿਚ ਕਈ ਸਿੱਖਾਂ ਦੇ ਅੱਖਾਂ 'ਚੋਂ ਅੰਸੂ ਡਿੱਗਣ ਲੱਗੇ। ਗੁਰੂ ਜੀ ਨੇ ਨੇਤਰ ਬੰਦ ਕਰਕੇ ਸ਼ਬਦ ਦੀ ਐਸੀ ਕਲਾ ਵਰਤਾਈ ਕਿ ਜਿਹੜੀ ਸਮਾਧੀ ਭਾਈ ਗੁਰਦਾਸ ਜੀ ਦੀਆਂ ਅਵਾਜ਼ਾਂ ਮਾਰਨ ਤੋਂ ਵੀ ਨਾ ਖੁੱਲ੍ਹੀ। ਬਾਬਾ ਬੁੱਢਾ ਸਾਹਿਬ ਜੀ ਦੇ ਦਰਵਾਜ਼ੇ ਖੜਕਾਉਣ ਨਾਲ ਦਰਵਾਜ਼ੇ ਦੀ ਚੂਲ ਪੁੱਟ ਕੇ ਅੰਦਰ ਜਾਣ 'ਤੇ ਅਤੇ ਚਰਨ ਪਕੜ ਕੇ ਹਿਲਾਉਣ ਨਾਲ ਵੀ ਸਮਾਧੀ ਨਾ ਖੁੱਲ੍ਹੀ, ਉਹ ਸਮਾਧੀ ਸ਼ਬਦ ਦੀ ਸ਼ਕਤੀ ਨਾਲ ਜਿੱਥੇ ਬਾਬਾ ਮੋਹਨ ਜੀ ਦੀ ਨਿਰਵਿਕਲਪ ਸਮਾਧ ਲੱਗੀ ਹੋਈ ਸੀ, ਉਸ ਸਮਾਧੀ ਦੇ ਵਿਚ ਸ਼ਬਦ ਦੀ ਧੁਨ ਮਿੱਠੀ ਤੇ ਪਿਆਰੀ ਸੁਣਨ ਲੱਗੀ। ਬਾਬਾ ਮੋਹਨ ਜੀ ਹੈਰਾਨ ਹੋ ਕੇ ਸੋਚਣ ਲੱਗੇ ਕਿ ਅੱਜ ਪਹਿਲੀ ਵਾਰ ਸਮਾਧੀ ਵਿਚ ਕੀਰਤਨ ਦੀ ਧੁਨ ਸੁਣੀ ਹੈ, ਜਿਸਨੇ ਸਮਾਧੀ ਤੋਂ ਉਥਾਨ ਕਰ ਦਿੱਤਾ। ਪਰ ਜਦੋਂ ਸਮਾਧੀ ਖੁੱਲੀ ਤਾਂ ਅਵਾਜ਼ ਗਲੀ ਵਿਚੋਂ ਆਉਂਦੀ ਸੁਣੀ। ਤੇ ਜੋ ਹਵਾ ਵਾਸਤੇ ਤਾਕੀ ਲੱਗੀ ਹੋਈ ਸੀ, ਉਹ ਤਾਕੀ ਖੋਲ੍ਹ ਕੇ ਬੜੀ ਜਲਦੀ ਗਲੀ ਵਾਲੇ ਪਾਸੇ ਮੁਖ ਬਾਹਰ ਕੱਢ ਕੇ ਦੇਖਿਆ ਅਤੇ ਕੰਨਾਂ ਨਾਲ ਸੁਣਿਆ ਕਿ ਮੇਰਾ ਨਾਮ ਲੈ ਕੇ ਮਿੱਠੀ ਧੁਨ ਵਿਚ ਕੁਝ ਕਿਹਾ ਜਾ ਰਿਹਾ ਹੈ। ਉਹ ਬਾਬਾ ਜੀ ਨੇ ਗੌਰ ਨਾਲ ਸੁਣਿਆ। ਛੰਤ ਦੀ ਇਕ ਪਉੜੀ ਧਿਆਨ ਨਾਲ ਸੁਣ ਕੇ ਗੁੱਸੇ ਵਿਚ ਲਾਲੋ-ਲਾਲ ਹੋ ਕੇ ਕੌੜੇ ਫਿੱਕੇ ਬਚਨ ਕਹਿਣ ਲੱਗੇ ਕਿ ਸਾਡੀ ਵਸਤੂ ਜੋ ਭੱਲੇ ਵੰਸ਼ ਦੀ ਸੀ, ਉਹ ਤੁਸੀਂ ਸੇਵਾ ਕਰਕੇ ਲਈ ਹੈ।

*ਪ੍ਰਥਮ ਹਮਾਰੀ ਵਸਤੁ ਲਈ ਪਿਤ ਪਾਸ ਤੇ। ਕੁਲ ਭੱਲਯਨ ਕੀ ਹੁਤੀ ਗੁਰੂਤਾ ਜਾਸ ਤੇ।*
*ਲੀਨਸਿ ਸੋਢੀ ਸੇਵ ਨ ਹਮ ਢਿਗ ਸੋ ਰਹੀ। ਹੋ ਹੁਤੇ ਤੀਨ ਤੁਮ ਭ੍ਰਾਤ ਨ ਸਮਤਾ ਮਨ ਲਹੀ॥ ੨੦॥*
*ਪਿਤਾ ਗਏ ਬੈਕੁੰਠ ਬਿਰੋਧ ਉਠਾਇਓ। ਪਾਟਕ ਘਰਿ ਮਹਿਂ ਪਾਇ ਜੁ ਕਪਟ ਕਮਾਇਓ।*
*ਭ੍ਰਾਤਾ ਹੁਤੋ ਬਿਸਾਲ ਨਿਕਾਸਯੋ ਧਾਮ ਤੇ। ਹੋ ਬੈਠਯੋ ਗੁਰ ਬਨਿ ਆਪ ਨ ਲੀਨਸਿ ਸ਼ਾਮ ਤੇ॥ ੨੧॥*
*ਲਾਜ ਨ ਧਾਰਿਹੁ ਆਪ ਅਬੈ ਚਲਿ ਆਇਓ। ਸਭਿ ਗੁਰੂਅਨਿ ਕੇ ਸਬਦ ਲੈਨਿ ਹਿਤ ਧਾਇਓ॥*
*ਅਪਰ ਜਤਨ ਕਰਿ ਰਹਯੋ ਨ ਬਸ ਕੁਛ ਚਾਲਿਓ। ਹੋ ਭੂਤਲ ਬੈਠਿ ਗਲੀਨਿ ਪਖੰਡ ਬਿਸਾਲਿਓ॥ ੨੨॥*

(ਸ੍ਰੀ ਗੁਰ ਪ੍ਰਤਾਪ, ਰਾਸਿ ੩, ਅੰਸੂ ੩੪)

ਇਹ ਜੋ ਬਚਨ ਨਿੰਦਾ ਅਤੇ ਉਸਤਤ ਦੇ ਕਹੇ ਇਸ ਭੇਦ ਨੂੰ ਹੋਰ ਕੋਈ ਨਹੀਂ ਜਾਣਦਾ, ਕੇਵਲ ਗੁਰੂ ਅਰਜਨ ਦੇਵ

ਜੀ ਹੀ ਜਾਣਦੇ ਹਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

*ਨਿੰਦਾ ਉਸਤਤਿ ਬਯਾਜ ਬਚਨ ਮੋਹਨ ਕਹੇ।*
*ਗੁਰ ਅਰਜਨ ਹੀ ਜਾਨਿ ਅਪਰ ਨਹਿ ਕਿਸ ਲਹੇ।*

ਨਿੰਦਾ ਵਿਆਜ ਉਸਤਤੀ ਇਕ ਜਵਾਬ ਦਾ ਅਲੰਕਾਰ ਹੈ। ਪਦਾਂ ਤੋਂ ਨਿੰਦਾ ਸਾਫ ਦਿਸਦੀ ਹੋਵੇ ਪਰ ਭਾਵ ਜਾਂ ਦੂਸਰੇ ਅਰਥਾਂ ਤੋਂ ਉਸਤਤ ਨਿਕਲੇ, ਉਹ ਨਿੰਦਾ ਬਯਾਜ ਉਸਤਤੀ ਕਹੀ ਗਈ ਹੈ। ਇਥੇ ਇਹ ਅਲੰਕਾਰ ਸਾਫ ਦਿਸਦਾ ਹੈ। ਇਹਨਾਂ ਪਿਛਲੇ ਨਿੰਦਾ ਦੇ ਵਾਕਾਂ ਵਿਚ ਉਸਤਤ ਇਉਂ ਹੈ:

*ਪ੍ਰਥਮ ਹਮਾਰੀ ਵਸਤੁ ਲਈ ਪਿਤ ਪਾਸ ਤੇ।*
*ਕੁਲ ਭੱਲਯਨ ਕੀ ਹੁਤੀ ਗੁਰੂਤਾ ਜਾਸ ਤੇ।*
*ਲੀਨਮਿ ਸੋਢੀ ਸੇਵਨ ਹਮ ਢਿਗ ਸੋ ਰਹੀ।*
*ਹੋ ਹੁਤੇ ਤੀਨ ਤੁਮ ਭ੍ਰਾਤ ਨ ਸਮਤਾ ਮਨ ਲਹੀ॥ ੨੦॥*

ਭੱਲਿਆਂ ਦੀ ਕੁਲ ਵਿਚ ਗੁਰੂਤਾ (ਗੁਰਤਾ ਗੱਦੀ) ਸੀ ਜੋ ਸਾਡੀ ਵਸਤੂ ਸੀ, ਪਰ ਤੁਸੀਂ ਉਹ ਗੁਰਤਾ ਗੱਦੀ ਸੇਵਾ ਕਰਕੇ ਲੈ ਲਈ। ਭਾਵ ਅਸਾਂ ਸੇਵਾ ਨਹੀਂ ਕੀਤੀ ਤੁਸਾਂ ਕੀਤੀ। ਸੇਵਾ ਕਰਕੇ ਲੈਣਾ ਸ਼ੁਭ ਮਰਯਾਦਾ ਹੈ। ਇਸ ਕਰਕੇ ਸਤੁਤੀ ਹੈ। ਤੁਸੀਂ ਤਿੰਨ ਭਰਾ ਸੀ ਪਰ ਤੁਹਾਡੇ ਮਨ ਦੀ ਸਮਤਾ=ਬਰਾਬਰੀ ਕੋਈ ਨਹੀਂ ਕਰ ਸਕਿਆ। ਭਾਵ ਤੁਹਾਡਾ ਚਿੱਤ ਵਿਸ਼ਾਲ ਹੈ।

*ਪਿਤਾ ਗਏ ਬੈਕੁੰਠ ਬਿਰੋਧ ਉਠਾਇਓ।*
*ਪਾਟਕ ਘਰਿ ਮਹਿ ਪਾਇ ਜੁ ਕਪਟ ਕਮਾਇਓ।*
*ਭ੍ਰਾਤਾ ਹੁਤੋ ਬਿਸਾਲ ਨਿਕਸਾਯੋ ਧਾਮ ਤੇ।*
*ਹੋ ਬੈਠਯੋ ਗੁਰ ਬਨਿ ਆਪ ਨ ਲੀਨਸਿ ਸ਼ਾਮ ਤੇ॥ ੨੧॥*

ਪਿਤਾ ਪਰਲੋਕ ਗਏ ਤੇ ਤੁਹਾਡੇ ਭਰਾ ਪ੍ਰਿਥੀਏ ਨੇ ਵਿਰੋਧ ਕੀਤਾ ਪਰ ਤੁਸੀਂ ਵਿਰੋਧ ਚਿਤੋਂ ਉਠਾ ਦਿੱਤਾ। ਪ੍ਰਿਥੀਏ ਨੇ ਭਾਵੇਂ ਘਰ ਵਿਚ ਪਾਟਕ ਪਾ ਕੇ ਕਪਟ ਕਮਾਇਆ, ਪਰ ਤੁਸਾਂ ਵੱਡਾ ਭਰਾ ਜਾਣ ਕੇ ਆਪਣੇ ਆਪ ਨੂੰ ਘਰੋਂ ਕੱਢਿਆ ਭਾਵ ਵਡਾਲੀ ਜਾ ਰਹੇ। ਗੁਰਤਾ ਗੱਦੀ ਤੇ ਤਾਂ ਤੁਸੀਂ ਬੈਠ ਗਏ, ਪਰ ਆਪ ਨਹੀਂ ਗੁਰੂ ਬਣੇ ਸਗੋਂ-ਸਗੋਂ ਗੁਰਦਾ ਗੱਦੀ ਨਿਮਰਤਾ ਨਾਲ ਲਈ।

*ਲਾਜ ਨ ਧਾਰਿਹੁ ਆਪ ਅਬੈ ਚਲਿ ਆਇਓ।*
*ਸਭਿ ਗੁਰੂਅਨਿ ਕੇ ਸ਼ਬਦ ਲੈਨਿ ਹਿਤ ਧਾਇਓ।*
*ਅਪਰ ਜਤਨ ਕਰਿ ਰਹਯੋ ਨ ਬਸ ਕੁਛ ਚਾਲਿਓ।*
*ਹੋ ਭੂਤਲ ਬੈਠਿ ਗਲੀਨਿ ਪਖੰਡ ਬਿਸਾਲਿਓ॥ ੨੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ )

ਸਾਰੇ ਗੁਰੂ ਸਾਹਿਬਾਂ ਦੇ ਸ਼ਬਦ ਲੈਣ ਵਾਸਤੇ ਤੁਸੀਂ ਹੁਣ ਆਪ ਚੱਲ ਕੇ ਆਏ ਹੋ, ਇਸ ਵਿਚ ਰਤਾ ਭਰ ਵੀ ਲਾਜ ਨਹੀਂ ਮੰਨੀ। ਜਦ ਹੋਰ ਯਤਨ ਕਰਨ ਨਾਲ ਵਸ ਨਹੀਂ ਚਲਿਆ ਤਾਂ ਗਲੀ ਵਿਚ ਭੁੰਏ ਬੈਠਣੋ ਨਹੀਂ ਟਲੇ ਹੋ, ਤੁਸੀਂ ਪਾਪਾਂ ਦੇ ਬੜੇ ਖੰਡਨ ਵਾਲੇ ਹੋ। ਪਾਖੰਡ=ਪਾਪ ਖੰਡਨ ਵਾਲੇ, ਅਥਵਾ ਪਾਖੰਡ=ਮਤ, ਪੰਥ ਸੀ ਪ੍ਰਦਾਯ। ਇਹ ਸਨਾਤਨ ਅਰਥ ਹਨ। ਮਾੜੇ ਅਰਥ ਪਿੱਛੋਂ ਤੁਰੇ ਹਨ। ਭਾਵ ਪੰਥ ਦੀ ਖਾਤਰ ਤੁਸੀਂ ਗਲੀ ਵਿਚ ਭੁੰਏ ਆ ਬੈਠੇ ਹੋ।

ਨ੍ਰਿਗੁਨ ਬਿਹੀਨੋ ਲਾਜ ਨਿਸ਼ੰਕ ਸਮਾਇਆ।
ਜਹਿ ਕਹਿ ਢੀਠ ਕਰੰਮ ਕਰੇ ਨ ਸੁਮਾਇਆ।
ਭਉ ਨ ਜਾਨਹਿ ਤੋਹਿ ਠਗਤਿ ਹੈ ਜਗਤ ਕੋ।
ਹੋ ਸਦਾ ਦਿਖਾਇ ਅਧੀਨ ਅਪਨ ਪੌ ਭਗਤਿ ਕੌ॥ ੨੩॥

ਨ੍ਰਿਗੁਨ=ਤਿੰਨਾਂ ਗੁਣਾਂ ਤੋਂ ਅਤੀਤ ਹੋ, ਲੋਕ ਲਾਜ ਤੇ ਉੱਚ ਪਦਵੀ ਤੋਂ ਨੀਵੇਂ ਹੋਣ ਦੀ ਸ਼ੰਕਾ ਤੋਂ ਖ਼ਾਲੀ ਹੋ ਤੇ ਮਾਇਆ ਦੇ ਸੁਆਮੀ ਹੋ। ਜਿੱਥੇ ਕਿੱਥੇ ਢੀਠ=ਕਠਨ ਅਥਵਾ ਹਿੰਮਤ ਦੀ ਲੋੜ ਰੱਖਣ ਵਾਲੇ ਹੋ। ਇਹ ਬਚਨ ਬਾਬਾ ਮੋਹਨ ਜੀ ਦੇ ਕਠਿਨ ਤੇ ਗੋਹਝ ਭਰੇ ਸੁਣ ਕੇ ਗੁਰੂ ਜੀ ਨੇ ਛੰਤ ਦੀ ਦੂਜੀ ਪਉੜੀ ਉਚਾਰਨ ਕੀਤੀ :

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥

ਹੇ ਬਾਬਾ ਮੋਹਨ ਜੀ ਆਪ ਜੀ ਦੇ ਬਚਨ ਅਨੂਪ=ਉਪਮਾ ਤੋਂ ਰਹਿਤ ਹਨ। ਆਪ ਜੀ ਨੇ ਠੀਕ ਹੀ ਕਿਹਾ ਹੈ ਕਿ ਮੈਂ ਅਗਿਆਨ ਰੂਪ ਪਿਤਾ ਨੂੰ ਮਾਰ ਦਿੱਤਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਭਰਾਵਾਂ ਨੂੰ ਹਿਰਦੇ ਰੂਪੀ ਘਰ ਚੋਂ ਬਾਹਰ ਕੱਢ ਦਿੱਤਾ ਹੈ। ਪੈਦਾ ਕਰਨ ਵਾਲੇ ਨੂੰ ਪਿਤਾ ਦਾ ਦਰਜਾ ਹੈ। ਸੰਸਾਰ ਨੂੰ ਅਗਿਆਨ ਪੈਦਾ ਕਰਦਾ ਹੈ ਇਸ ਲਈ ਅਗਿਆਨ ਨੂੰ ਪਿਤਾ ਕਿਹਾ ਹੈ। ਇਕ ਮਾਤਾ ਪਿਤਾ ਤੋਂ ਪੈਦਾ ਹੋਣ ਵਾਲੇ ਭਰਾ ਦਾ ਦਰਜਾ ਰੱਖਦੇ ਹਨ। ਇਹ ਕਾਮ, ਕ੍ਰੋਧ ਆਦਿ ਸਰੀਰ ਦੇ ਨਾਲ ਹੀ ਪੈਦਾ ਹੁੰਦੇ ਹਨ। ਇਸ ਲਈ ਸਰੀਰ ਦੇ ਭਰਾ ਮੰਨੇ ਹਨ। ਆਪ ਜੀ ਦੀ ਚਾਲ ਵੀ ਨਿਰਾਲੀ ਹੈ ਕਿਉਂਕਿ ਆਪ ਜੀ ਯੋਗਾ ਅਭਿਆਸੀ ਹੋ ਤੇ ਆਪ ਜੀ ਦੀ ਸਮਾਧੀ ਵੀ ਕਈ-ਕਈ ਮਹੀਨੇ ਲੱਗੀ ਰਹਿੰਦੀ ਹੈ। ਦੂਸਰਾ ਆਪ ਜੀ ਦੀ ਇਕ ਹੋਰ ਚਾਲ ਵੀ ਨਿਰਾਲੀ ਹੈ ਕਿ ਆਪ ਜੀ ਨੇ ਗ੍ਰਹਿਸਤ ਆਸ਼ਰਮ ਵਾਲਾ ਵਿਹਾਰ ਨਹੀਂ ਕੀਤਾ। ਆਪਣੀ ਦ੍ਰਿਸ਼ਟੀ ਨਾਲ ਹੀ ਪੁੱਤਰ ਪੈਦਾ ਕੀਤਾ ਹੈ। ਇਕ ਦਿਨ ਮਾਤਾ ਰਾਮ ਕੌਰ ਜੀ ਨੇ ਗੁਰੂ ਅਮਰਦਾਸ ਜੀ ਅੱਗੇ ਬੇਨਤੀ ਕੀਤੀ ਕਿ ਹੋਰਨਾਂ ਇਸਤਰੀਆਂ ਦੇ ਘਰ ਵਿਚ ਬੱਚੇ ਵੇਖ ਕੇ ਆਪ ਜੀ ਦੀ ਵੱਡੀ ਨੂੰਹ ਬਹੁਤ ਚਿੰਤਾਵਾਨ ਹੈ। ਇਸ ਦੀ ਚਿੰਤਾ ਆਪ ਹੀ ਦੂਰ ਕਰ ਸਕਦੇ ਹੋ। ਕਿਉਂਕਿ ਮੋਹਨ ਜੀ ਤਾਂ ਹਰ ਵੇਲੇ ਸਮਾਧੀ ਵਿਚ ਰਹਿੰਦੇ ਹਨ। ਗੁਰੂ ਜੀ ਨੇ ਕਿਹਾ ਨੂੰਹ ਨੂੰ ਨਵੇਂ ਕੱਪੜੇ ਪੁਆ ਕੇ ਨਾਲ ਲਿਜਾ ਕੇ ਉਸਨੂੰ ਮੋਹਨ ਦੀ ਚਰਨੀ ਪਾ ਦਿਓ ਤਾਂ ਉਸਦੇ ਵਰ ਨਾਲ ਇਸਦੇ ਘਰ ਪੁੱਤਰ ਹੋ ਜਾਵੇਗਾ। ਮਾਤਾ ਜੀ ਨੇ ਉਸੇ ਤਰ੍ਹਾਂ ਕੀਤਾ ਨਵੇਂ ਕੱਪੜੇ ਪੁਆ ਕੇ ਨਾਲ ਲਿਜਾ ਕੇ ਮੋਹਨ ਜੀ ਦੀ ਚਰਨੀਂ ਪਾ ਦਿੱਤਾ। ਜਦ ਮੋਹਨ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਦੇਖਿਆ ਤਾਂ ਉਸਦਾ ਸੰਕਲਪ ਪੂਰਾ ਹੋ ਗਿਆ।

ਕਰਿ ਬੰਦਨ ਨਿਜ ਪਤਿ ਕੋ ਆਈ। ਗਰਭ ਧਰਯੋ ਤਿਸਤੇ ਪਿਛਵਾਈ।
ਕੇਤਿਕ ਦਿਨ ਮਹਿ ਸੁਭ ਅਭਿਰਾਮਾ॥ ਜਨਮਯੋ ਤਬ ਮੋਹਨ ਕੇ ਧਾਮਾ॥ ੫੦॥
ਸ੍ਰੀ ਗੁਰ ਕੋ ਸੁਧਿ ਆਨਿ ਸੁਨਾਈ॥ ਕੀਨੋ ਮੰਗਲ ਵਜੀ ਵਾਧਾਈ॥
ਭਯੋ ਅਨੰਦ ਸਰਬ ਹੀ ਧਾਮ॥ ਸੰਸਰਾਮ ਰਾਖਯੋ ਤਿਸ ਨਾਮ॥ ੫੧॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧, ਅੰਸੂ ੫੯)

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥
ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ॥

ਹੇ ਬਾਬਾ ਮੋਹਨ ਜੀ ! ਤੁਸੀਂ ਆਪਣੇ ਅੰਤਰ ਆਤਮੇ ਏਕੁ=ਇਕ ਪਰਮੇਸਰ ਨੂੰ ਮਾਨਹਿ=ਮੰਨਦੇ ਹੋ, ਅਵਰ=ਹੋਰ ਸਭ=ਸਾਰਿਆਂ ਨੂੰ ਰਾਲੀ=ਖ਼ਾਕ ਰੂਪ ਨਿਸ਼ਚੇ ਕਰਦੇ ਹੋ।

ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ॥

ਜੇ ਆਪ ਮੰਨਦੇ ਵੀ ਹੋ ਤਾਂ ਇਕ ਆਲੇਖੁ ਠਾਕੁਰੁ=ਮਾਲਕ ਨੂੰ ਮੰਨਦੇ ਹੋ। ਜਿਸ ਮਾਲਕ ਨੇ ਸਭ=ਸਾਰੀ ਜਗ੍ਹਾ ਆਪਣੀ ਕਲ=ਸ਼ਕਤੀ ਧਾਰਨ ਕੀਤੀ ਹੋਈ ਹੈ।

*ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ॥*

ਤੁਧੁ=ਆਪ ਜੀ ਨੇ ਗੁਰੂ ਸਾਹਿਬਾਨਾਂ ਦੇ ਬਚਨਾਂ ਕਰਕੇ ਬਨਵਾਰੀਆ=ਸੰਸਾਰ ਰੂਪੀ ਬਨ ਜੋ ਮਾਲਕ ਆਦ ਪੁਰਖ ਪਰਮਾਤਮਾ ਹੈ, ਉਸ ਨੂੰ ਬਸੀਕਾਰ ਕੀਤਾ ਹੋਇਆ ਹੈ।

*ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ॥*

ਹੇ ਬਾਬਾ ਮੋਹਨ ਜੀ ! ਤੂੰ ਗੁਰੂ ਅਮਰਦਾਸ ਜੀ ਦਾ ਰੂਪ ਹੋ ਕੇ ਆਪ ਸੰਸਾਰ ਤੋਂ ਚਲਿਆ=ਜੋਤੀ ਜੋਤ ਸਮਾਇਆ ਹੈਂ ਤੇ ਆਪ ਹੀ ਮੋਹਨ ਰੂਪ ਹੋ ਕੇ ਸੰਸਾਰ ਵਿਚ ਇਸਥਿਤ ਹੋ ਰਿਹਾ ਹੈਂ ਤੇ ਆਪ ਹੀ ਸਭ ਕਲ=ਸ਼ਕਤੀ ਆਪ ਜੀ ਨੇ ਹੀ ਧਾਰੀ ਹੋਈ ਹੈ।

*ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ॥ ੨॥*

(ਅੰਗ ੨੪੮)

ਗੁਰੂ ਜੀ ਬਿਨਵੰਤਿ=ਉਚਾਰਨ ਕਰਦੇ ਹਨ ਮੇਰੀ ਪੈਜ=ਲਾਜ ਰੱਖੋ, ਕਿਉਂਕਿ ਬਾਬਾ ਬੁੱਢਾ ਸਾਹਿਬ ਜੀ ਤੇ ਭਾਈ ਗੁਰਦਾਸ ਜੀ ਵਾਂਗੂੰ ਅਸੀਂ ਖ਼ਾਲੀ ਨਾ ਜਾਈਏ। ਸਾਰੇ ਸੇਵਕ ਆਪ ਜੀ ਦੀ ਸ਼ਰਨ ਵਿਚ ਆਏ ਹਾਂ।

ਜਦੋਂ ਛੰਤ ਦੀ ਦੂਜੀ ਪਾਉੜੀ ਦਾ ਭੋਗ ਪਿਆ ਤਾਂ ਬਾਬਾ ਮੋਹਨ ਜੀ ਬਾਰੀ ਚੋਂ ਪੋਥੀਆਂ ਚੁੱਕਣ ਲੱਗ ਪਏ ਤੇ ਉਸੇ ਵੇਲੇ ਗੁਰੂ ਜੀ ਨੇ ਤੀਸਰੀ ਪਉੜੀ ਉਚਾਰਨ ਕੀਤੀ, ਪਰ ਤੀਸਰੀ ਪਉੜੀ ਉਚਾਰਨ ਤੋਂ ਪਹਿਲਾਂ ਬਾਬਾ ਮੋਹਨ ਜੀ ਨੂੰ ਇਹ ਤਸੱਲੀ ਹੋ ਗਈ ਕਿ ਇਹਨਾਂ 'ਚ ਕ੍ਰੋਧ ਈਰਖਾ ਆਦਿ ਵਿਕਾਰ ਨਹੀਂ ਹਨ। ਜਿਹੜਾ ਇਹਨਾਂ ਨਾਲ ਵੈਰ ਭਾਵ ਕਰੇਗਾ, ਉਹ ਅੰਤ ਨੂੰ ਪਛਤਾਵੇਗਾ। ਮੈਂ ਆਪਣੇ ਪਿਤਾ ਦੇ ਬਚਨ ਨ ਮੰਨੇ, ਪਰ ਹੁਣ ਇਹਨਾਂ ਨਾਲ ਵਿਗਾੜਨਾ ਚੰਗਾ ਨਹੀਂ। ਮੈਂ ਸੰਸਾਰ ਵਿਚ ਪਿਤਾ ਜੀ ਦੇ ਬਚਨ ਨਾ ਮੰਨ ਕੇ ਨਿੰਦਾ ਲਈ। ਇਹ ਵਿਚਾਰ ਕੇ ਪੋਥੀਆਂ ਹੱਥ ਵਿਚ ਲੈ ਲਈਆਂ ਗੁਰੂ ਅਰਜਨ ਦੇਵ ਜੀ ਨੂੰ ਚਾਰੇ ਗੁਰੂਆਂ ਦਾ ਸਰੂਪ ਜਾਣਿਆ।

*ਦੇਖਿ ਸਰੂਪ ਸੁ ਹੋਇ ਪ੍ਰਸੰਨ। ਕਹਯੋ ਕਿ 'ਸ੍ਰੀ ਅਰਜਨ ਤੁਮ ਧੰਨ'।*
*ਸਤਿਗੁਰ ਦੇਖਯੋ ਮੋਹਨ ਆਯੋ। ਪੁਨ ਤੀਜੋ ਪਦ ਸ਼ਬਦ ਅਲਾਯੋ॥ ੩੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੪)

ਧੰਨ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਤੀਸਰਾ ਛੰਤ ਉਚਾਰਨ ਕੀਤਾ :

*ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ॥*

ਹੇ ਬਾਬਾ ਮੋਹਨ ਜੀ ! ਤੁਧੁ=ਆਪ ਜੀ ਨੂੰ ਸਤਿਸੰਗਤਿ ਧਿਆਉਂਦੀ ਹੈ। ਆਪ ਜੀ ਦੇ ਦਰਸ਼ਨਾਂ ਦਾ ਧਿਆਨ ਕਰਨ ਵਾਸਤੇ ਅਥਵਾ ਸਾਰਿਆਂ ਦਾ ਧਿਆਨ ਆਪ ਜੀ ਦੇ ਦਰਸ਼ਨਾਂ ਵਿਚ ਲੱਗ ਰਿਹਾ ਹੈ।

*ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ॥*

ਹੇ ਬਾਬਾ ਮੋਹਨ ਜੀ ! ਉਹਨਾਂ ਦੇ ਨਜ਼ਦੀਕ ਜਮ ਨਹੀਂ ਆਉਂਦਾ, ਜੋ ਨਿਦਾਨਾ=ਅੰਤ ਨੂੰ ਪ੍ਰਾਣਾਂ ਦੇ ਵਿਯੋਗਕਾਲ ਵਿਚ ਆਪ ਜੀ ਨੂੰ ਜਪਦਾ ਹੈ ਕਿ ਧੰਨ ਬਾਬਾ ਮੋਹਨ ਜੀ।

*ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ॥*

ਉਹਨਾਂ ਪੁਰਸ਼ਾਂ ਨੂੰ ਜਮਕਾਲੁ ਲੱਗਦਾ ਨਹੀਂ, ਜੋ ਇਕਾਗਰ ਮਨ ਹੋ ਕੇ ਆਪ ਜੀ ਨੂੰ ਧਿਆਉਂਦੇ ਹਨ।

*ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ॥*

ਮਨ ਬਾਣੀ ਸਰੀਰ ਕਰਕੇ ਜਿ ਤੁਧੁ=ਆਪ ਜੀ ਨੂੰ ਅਰਾਧਦੇ ਹਨ। ਉਹ ਧਰਮ ਅਰਥ ਕਾਮ ਮੋਖ ਫਲ ਪ੍ਰਾਪਤ ਕਰ ਲੈਂਦੇ ਹਨ।

*ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ॥*

ਜਿਹੜੇ ਪੁਰਸ਼ ਮਲ ਮੂਤ ਦੀ ਨਿਆਈ ਅਤਿਅੰਤ ਅਪਵਿੱਤ੍ਰ ਮੂੜ=ਮੂਰਖ, ਮੁਗਧ=ਜੜ੍ਹ ਸਨ, ਉਹ ਵੀ ਆਪ ਜੀ ਦਾ ਦਰਸੁ ਕਰਕੇ ਸੁ+ਗਿਆਨਾ=ਸ੍ਰੇਸ਼ਟ ਗਿਆਨ ਵੱਸ ਹੋ ਗਏ।

*ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ॥ ੩॥*

(ਅੰਗ ੨੪੮)

ਗੁਰੂ ਸਾਹਿਬ ਜੀ ਬਿਨਵੰਤਿ=ਉਚਾਰਨ ਕਰਦੇ ਹਨ ਕਿ ਆਪ ਜੀ ਦਾ ਰਾਜੁ=ਸਰੂਪ ਨਿਹਚਲ ਹੈ। ਆਪ ਪੂਰਨ ਰੂਪ ਭਗਵਾਨ ਪੁਰਖ ਹੋ।

ਜਦੋਂ ਤੀਜੀ ਪਉੜੀ ਦਾ ਭੋਗ ਪਾਇਆ ਤਾਂ ਬਾਬਾ ਮੋਹਨ ਜੀ ਪੋਥੀਆਂ ਲੈ ਕੇ ਸੰਗਤ ਦੇ ਵਿਚ ਆ ਗਏ ਤੇ ਕਿਹਾ ਕਿ ਪੋਥੀਆਂ ਆਪ ਜੀ ਦੀਆਂ ਹਨ। ਮੈਂ ਆਪ ਜੀ ਵਾਸਤੇ ਇਕੱਤਰ ਕਰਵਾ ਕੇ ਰੱਖੀਆਂ ਹਨ। ਪਰ ਦੇਵਾਂਗਾ ਤਦ ਜੇਕਰ ਆਪ ਜੀ ਮੈਨੂੰ ਆਪਣੇ ਚਰਨਾਂ 'ਤੇ ਪੈਣ ਦਿਉ ਤਾਂ ਗੁਰੂ ਜੀ ਨੇ ਕਿਹਾ ਆਪ ਜੀ ਤਾਂ ਵੱਡੇ ਸਤਿਗੁਰਾਂ ਦੇ ਵੱਡੇ ਸਪੁੱਤਰ ਹੋ। ਅਸੀਂ ਤਾਂ ਆਪ ਜੀ ਦੇ ਬਾਲਕ ਹਾਂ, ਸਗੋਂ ਸਾਨੂੰ ਆਪ ਜੀ ਦੇ ਚਰਨਾਂ 'ਤੇ ਪੈਣਾ ਚਾਹੀਦਾ ਹੈ। ਇਸ ਲਈ ਆਪ ਅਯੋਗ ਗੱਲ ਨਾ ਕਰੋ।

*ਹਮਰੀ ਜਨਨੀ ਕੇ ਬਡ ਭ੍ਰਾਤਾ॥ ਲਾਗਤਿ ਹੋ ਮਾਤੁਲ ਸੁਖਦਾਤਾ।*
*ਪਿਤਾ ਤੁਮਾਰੋ ਗੁਰੂ ਗੰਭੀਰ॥ ਨਿਜ ਸੇਵਕ ਕੀ ਕਾਂਟਤਿ ਪੀਰ॥ ੩੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੪)

ਆਪ ਜੀ ਵੱਡੇ ਗੁਰੂਆਂ ਦੇ ਵੱਡੇ ਸਪੁੱਤਰ ਹੋ, ਜੇ ਮਾਤਾ ਦੇ ਭ੍ਰਾਤਾ ਹੋਣ ਦਾ ਸੰਬੰਧ ਵੀਚਾਰੋਗੇ ਤਾਂ ਵੀ ਮੇਰੇ ਪਿਤਾ ਦੇ ਸਮਾਨ ਮਾਮਾ ਜੀ ਹੋ, ਸਾਨੂੰ ਹੀ ਆਪ ਜੀ ਦੇ ਚਰਨਾਂ 'ਤੇ ਮੱਥਾ ਟੇਕਣਾ ਬਣਦਾ ਹੈ।

*ਜੇ ਮਾਤੁਲ ਸਨਬੰਧ ਬਿਚਾਰੈਂ। ਬੰਦਨ ਠਾਨਹਿ ਉਚਿਤ ਹਮਾਰੇ।*
*ਯਾਤੇ ਅਨੁਚਿਤ ਨਹੀਂ ਕਰੀਜਹਿ। ਪਦ ਪਰ ਹਮਰੀ ਬੰਦਨ ਲੀਜਹਿ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੫)

ਬਾਬਾ ਮੋਹਨ ਜੀ ਕਹਿਣ ਲੱਗੇ, ਹੇ ਮੇਰੇ ਭੈਣ ਦੇ ਪੁੱਤਰ ! ਲਿਆ ਤੇਰੇ ਚਰਨ ਪਰਸ ਕੇ ਸ਼ਾਂਤੀ ਲੈ ਲਵਾਂ, ਇਹ ਸਮਾਂ ਉਡੀਕਦੇ ਤਾਂ ਬੜੀ ਦੇਰ ਹੋ ਗਈ।

*ਸੁਨਿ ਗੁਰ ਨੰਦਨ ਮੋਹਨ ਕਾਨਾ। ਧਰੇ ਨੰਮ੍ਰਤਾ ਬਾਕ ਬਖਾਨਾ।*
*ਸ੍ਰੀ ਅਰਜਨ ਭਗਤੀ ਸੁਤ ਮੇਰੇ। ਪਰਸੋਂ ਚਰਨ ਕਮਲ ਅਬਿ ਤੇਰੇ॥ ੩੯॥*
*ਭੂਲ ਪਰੀ ਮੁਝ ਤੇ ਬਹੁ ਪਹਿਲੇ। ਬਖਸਹੁ ਅਬਿ ਕੀਜਹਿ ਨਿਤ ਸਹਿਲੇ।*
*ਸਮਾਂ ਉਡੀਕਤਿ ਸੋ ਅਬਿ ਆਵਾ। ਕ੍ਰਿਪਾ ਕਰਹੁ ਦੂਖ ਬਨ ਤੁਮ ਦਾਵਾ॥ ੪੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੫)

ਉਸ ਵੇਲੇ ਬਾਬਾ ਮੋਹਨ ਜੀ ਨੇ ਕਿਹਾ ਸਾਨੂੰ ਵੱਡੇ ਸਤਿਗੁਰੂ ਜੀ ਦਾ ਸਰਾਪ ਹੋਇਆ ਹੈ। ਜਿਸ ਵੇਲੇ ਸ੍ਰੀ ਗੁਰੂ ਅਮਰਦਾਸ

ਜੀ ਨੇ ਗੁਰਿਆਈ ਗੱਦੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਸੌਂਪੀ ਸੀ ਤਾਂ ਮੈਨੂੰ ਉਨ੍ਹਾਂ ਨੇ ਕਿਹਾ ਚਰਨੀਂ ਪੈ ਜਾ। ਉਸ ਵੇਲੇ ਮੈਂ ਆਪਣਾ ਦਾਸ ਸਮਝ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਪੈਰੀਂ ਨਾ ਪਿਆ ਤੇ ਮੇਰਾ ਛੋਟਾ ਭਰਾ ਮੋਹਰੀ ਚਰਨਾਂ 'ਤੇ ਡਿੱਗ ਪਿਆ।

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥*

*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*

(ਰਾਮਕਲੀ ਸਦੁ, ਅੰਗ ੯੨੪)

ਉਸ ਉੱਤੇ ਗੁਰੂ ਸਾਹਿਬ ਜੀ ਬਹੁਤ ਪ੍ਰਸੰਨ ਹੋਏ ਤੇ ਕਿਹਾ ਹੇ ਪੁੱਤਰ ਤੂੰ ਰੱਖ ਵਖਾਈ ਹੈ ਤੇ ਮੈਨੂੰ ਸਰਾਪ ਦਿੱਤਾ ਕਿ ਤੇਰਾ ਹਿਰਦਾ ਤਪਦਾ ਰਹੇਗਾ। ਉਸ ਦਿਨ ਤੋਂ ਮੇਰਾ ਹਿਰਦਾ ਤਪਦਾ ਹੀ ਰਿਹਾ ਹੈ। ਫਿਰ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤਿ ਸਮਾਉਣ ਲੱਗੇ ਤਾਂ ਮੈਂ ਜਾ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਕਿਹਾ ਕਿ ਹੁਣ ਤੈਨੂੰ ਸ਼ਾਂਤੀ ਨਹੀਂ ਮਿਲੇਗੀ। ਜਦੋਂ ਇਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਤਾ ਗੱਦੀ 'ਤੇ ਹੋਣਗੇ, ਉਹਨਾਂ ਦੇ ਚਰਨੀਂ ਲੱਗਣ ਨਾਲ ਤੈਨੂੰ ਸ਼ਾਂਤੀ ਪ੍ਰਾਪਤ ਹੋਵੇਗੀ। ਮੈਂ ਬੇਨਤੀ ਕੀਤੀ ਕਿ ਮੇਰੀ ਤਾਂ ਸਮਾਧੀ ਕਈ-ਕਈ ਮਹੀਨੇ ਲੱਗੀ ਰਹਿੰਦੀ ਹੈ। ਮੇਰਾ ਉਹਨਾਂ ਨਾਲ ਮੇਲ ਕਿਵੇਂ ਹੋਵੇਗਾ? ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਆਪਣੇ ਪੁੱਤਰ ਸਹੰਸਰਾਮ ਪਾਸੋਂ ਵੱਡਿਆਂ ਸਤਿਗੁਰਾਂ ਦੀ ਸਾਰੀ ਬਾਣੀ ਇਕੱਤਰ ਕਰਕੇ ਰੱਖ ਛੱਡ। ਚਾਹੇ ਕੋਈ ਵੀ ਲੈਣ ਵਾਸਤੇ ਆਵੇ ਦੇਣੀ ਨਹੀਂ। ਜਿਸ ਵੇਲੇ ਗੁਰੂ ਅਰਜਨ ਦੇਵ ਜੀ ਆਪ ਪੋਥੀਆਂ ਲੈਣ ਤੇਰੇ ਕੋਲ ਆਉਣ ਪਹਿਲਾਂ ਬੜੇ ਨਿਮਰ ਭਾਵ ਨਾਲ ਉਹਨਾਂ ਦੇ ਚਰਨੀਂ ਪੈਣਾ ਤੇ ਮੱਥਾ ਟੇਕ ਕੇ ਬਾਣੀ ਦੇਣੀ ਤਾਂ ਤੇਰੇ ਹਿਰਦੇ ਨੂੰ ਸ਼ਾਂਤੀ ਮਿਲੇਗੀ। ਉਹ ਵੇਲਾ ਹੁਣ ਆ ਪਹੁੰਚਿਆ ਹੈ। ਇਸ ਕਰਕੇ ਆਪਣੇ ਚਰਨੀਂ ਲੱਗਣ ਦਿਉ। ਇਹ ਗੱਲ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤ ਸਰੂਪ ਵਿਚ ਬੈਠੇ ਰਹੇ ਤੇ ਬਾਬਾ ਮੋਹਨ ਜੀ ਨੇ ਉਹਨਾਂ ਦੇ ਚਰਨ ਫੜ ਕੇ ਬੜੇ ਪ੍ਰੇਮ ਨਾਲ ਉਹਨਾਂ ਦੇ ਚਰਨਾਂ 'ਤੇ ਸਿਰ ਰੱਖ ਦਿੱਤਾ ਤੇ ਮੱਥਾ ਟੇਕਿਆ ਤੇ ਫੇਰ ਬਾਅਦ ਵਿਚ ਪੋਥੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਤਿਕਾਰ ਸਹਿਤ ਪੋਥੀਆਂ ਪ੍ਰਾਪਤ ਕਰਕੇ ਫਿਰ ਚੌਥੀ ਪਉੜੀ ਉਚਾਰਨ ਕੀਤੀ :

*ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ॥*

ਹੇ ਬਾਬਾ ਮੋਹਨ ਜੀ! ਤੂੰ ਪਰਿਵਾਰ ਦੇ ਸਮੇਤ ਅੱਜ ਸ੍ਰੇਸ਼ਟ ਗੁਣਾਂ ਰੂਪ ਫਲਾਂ ਦੇ ਨਾਲ ਫਲਿਆ ਹੈਂ।

*ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ॥*

ਹੇ ਬਾਬਾ ਮੋਹਨ ਜੀ! ਆਪ ਜੀ ਨੇ ਬਾਣੀ ਇਕੱਤਰ ਕਰਕੇ ਇਹ ਖ਼ਜ਼ਾਨਾ ਅਸਾਂ ਨੂੰ ਸੌਂਪਿਆ ਹੈ। ਅੱਜ ਵੱਡੇ ਗੁਰੂਆਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਕੇ ਆਪ ਜੀ ਨੇ ਪੁੱਤਰ, ਮਿੱਤਰ, ਭਰਾ, ਕੁਟੰਬ ਪਰਿਵਾਰ ਸਾਰੇ ਤਾਰ ਦਿੱਤੇ ਹਨ।

*ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ॥*

ਜਿਸ ਵੇਲੇ ਆਪ ਜੀ ਦੇ ਹਿਰਦੇ ਵਿਚੋਂ ਅਭਿਮਾਨ ਲਹਿ ਗਿਆ ਤਾਂ ਤੁਸਾਂ ਨੇ ਆਪਣੇ ਆਪ ਨੂੰ ਜਹਾਨੁ=ਸੰਸਾਰ ਤੋਂ ਤਾਰਨਾ ਕੀਤਾ ਹੈ। ਅਥਵਾ ਜਿਨ੍ਹਾਂ ਨੇ ਆਪ ਜੀ ਦਾ ਦਰਸ਼ਨ ਕਰਨਾ ਪਾਇਆ ਹੈ, ਉਨ੍ਹਾਂ ਦਾ ਵੀ ਅਭਿਮਾਨ ਲਹਿਆ=ਦੂਰ ਹੋਇਆ। ਜਿਨ੍ਹਾਂ ਦਾ ਅਭਿਮਾਨ ਦੂਰ ਹੋਇਆ ਉਨ੍ਹਾਂ ਨੂੰ ਜਹਾਨ ਤੋਂ ਤਾਰਨਾ ਕੀਤਾ ਹੈ।

*ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ॥*

ਜਿਨ੍ਹਾਂ ਨੇ ਆਪ ਜੀ ਨੂੰ ਧੰਨ ਕਥਨ ਕੀਤਾ ਹੈ ਕਿ ਧੰਨ ਬਾਬਾ ਮੋਹਨ ਜੀ ! ਉਨ੍ਹਾਂ ਦੇ ਜਮ ਨੇੜਿ=ਨਜ਼ਦੀਕ ਨਹੀਂ ਆਉਂਦਾ।

*ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ॥*

ਹੇ ਬਾਬਾ ਮੋਹਣ ਜੀ! ਆਪ ਜੀ ਦੇ ਗੁਣ ਬਿਅੰਤ ਹਨ, ਕੁਝ ਕਥਨ ਨਹੀਂ ਕੀਤੇ ਜਾ ਸਕਦੇ। ਆਪ ਸਤਿਗੁਰੂ ਅਤੇ ਮੁਰਾਰੀ ਪੁਰਖ ਰੂਪ ਹੋ।

*ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ॥ ੪॥ ੨॥*

(ਗਉੜੀ ਮਹਲਾ ੫,ਅੰਗ ੨੪੮)

ਗੁਰੂ ਜੀ ਬਿਨਵੰਤਿ=ਉਚਾਰਨ ਕਰਦੇ ਹਨ ਕਿ ਹੇ ਬਾਬਾ ਮੋਹਨ ਜੀ, ਪੋਥੀਆਂ ਦੇ ਕੇ ਸਾਡੀ ਟੇਕ=ਲਾਜ ਰੱਖ ਲਈ। ਜਿਸ ਬਾਣੀ ਦੇ ਆਸਰੇ ਲੱਗ ਕੇ ਸਾਰੇ ਸੰਸਾਰ ਨੇ ਤਰਨਾ ਹੈ, ਅਸਾਂ ਉਹ ਬਾਣੀ ਦੀ ਇਕੱਤਰਤਾ ਦਾ ਕਾਰਜ ਕਰਤਾਰ ਦੇ ਹੁਕਮ ਵਿਚ ਅਰੰਭਿਆ ਹੈ, ਉਸ ਵਿਚ ਆਪ ਜੀ ਬੜੇ ਸਹਾਇਕ ਹੋ ਗਏ ਹੋ।

ਨੋਟ -ਇਸ ਸ਼ਬਦ ਦੇ ਅੰਤਰੀਵ ਅਰਥ ਬੜੇ ਗਹਿਰਾਈਆਂ ਰੱਖਣ ਵਾਲੇ ਹਨ। ਦੂਜੇ ਅਰਥ ਵਿਚ ਮੋਹਨ ਪ੍ਰਮਾਤਮਾ ਨੂੰ ਕਿਹਾ ਹੈ ਅਤੇ ਉਸਦੇ ਉੱਚੇ ਮਹਿਲ ਸੱਚਖੰਡ ਬੈਕੁੰਠ ਆਦਿ ਨੂੰ ਕਿਹਾ ਹੈ। ਇਹ ਅਰਥ ਇਥੇ ਨਹੀਂ ਲਿਖੇ। ਇਥੇ ਕੇਵਲ ਇਤਿਹਾਸ ਨਾਲ ਸੰਬੰਧਿਤ ਅਰਥ ਲਏ ਹਨ।

ਜਦੋਂ ਸਤਿਗੁਰੂ ਜੀ ਨਿਮਰਤਾ ਧਾਰ ਕੇ ਇਹ ਕਾਰਜ ਕਰ ਚੁੱਕੇ ਸਨ ਤੇ ਅਜੇ ਜਾਣ ਨੂੰ ਤਿਆਰ ਹੀ ਹੋਏ ਸਨ ਕਿ ਗੁਰੂ ਅਮਰਦਾਸ ਜੀ ਦੇ ਛੋਟੇ ਪੁੱਤਰ ਮੋਹਰੀ ਜੀ ਨੂੰ ਪਤਾ ਲੱਗਿਆ ਕਿ ਮੇਰੇ ਭ੍ਰਾਤਾ ਜਿਨ੍ਹਾਂ ਨੇ ਪਿਤਾ ਗੁਰੂ ਮਹਾਰਾਜ ਦਾ ਆਖਾ ਵੀ ਨਹੀਂ ਸੀ ਮੰਨਿਆ। ਮੇਰੇ ਆਖੇ ਭੀ ਨਹੀਂ ਸਨ ਲੱਗੇ। ਪਿਤਾ ਜੀ ਦੇ ਕਹਿਣ ਤੋਂ ਗੁਰੂ ਰਾਮਦਾਸ ਜੀ ਨੂੰ ਮੱਥਾ ਨਹੀਂ ਸੀ ਟੇਕਿਆ, ਉਹਨਾਂ ਅੱਜ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਬਾਣੀ ਦਾ ਖ਼ਜ਼ਾਨਾ ਉਹਨਾਂ ਦੇ ਹਵਾਲੇ ਕਰ ਦਿੱਤਾ ਹੈ। ਮੈਂ ਜਲਦੀ ਉਹਨਾਂ ਦੇ ਦਰਸ਼ਨ ਕਰ ਲਵਾਂ, ਫੁਰਤੀ ਨਾਲ ਗੁਰੂ ਅਰਜਨ ਦੇਵ ਜੀ ਦੇ ਨੇੜੇ ਪਹੁੰਚੇ। ਪ੍ਰਕਰਮਾਂ ਕਰ ਮੱਥਾ ਟੇਕਿਆ। ਗੁਰੂ ਅਰਜਨ ਦੇਵ ਜੀ ਬਥੇਰਾ ਕਹਿ ਰਹੇ ਕਿ ਤੁਸੀਂ ਵੱਡਿਆਂ ਦੇ ਥਾਂ ਹੋ। ਫੇਰ ਬੇਨਤੀ ਕਰਕੇ ਕਿਹਾ, ਮਹਾਰਾਜ! ਜਿਵੇਂ ਬਿਦਰ ਦੇ ਘਰ ਚਰਨ ਪਾ ਕੇ, ਉਸ ਗ਼ਰੀਬ ਦੀ ਲਾਜ ਰੱਖੀ ਸੀ, ਮੇਰੇ ਗ਼ਰੀਬ ਦੇ ਘਰ ਚਰਨ ਪਾਉ। ਗੁਰੂ ਜੀ ਨੇ ਉਸਦਾ ਮਾਣ ਰੱਖਣ ਵਾਸਤੇ ਜਦੋਂ ਮੋਹਰੀ ਜੀ ਦੇ ਘਰ ਗਏ ਤਾਂ ਮੋਹਰੀ ਜੀ ਦੀ ਪਤਨੀ ਅਤੇ ਹੋਰ ਪ੍ਰਵਾਰ ਦੇ ਜੀਆਂ ਨੇ ਮਿਲ ਕੇ ਬੜੀ ਖ਼ੁਸ਼ੀ ਮਨਾਈ ਅਤੇ ਕਿਹਾ ਆਪ ਪ੍ਰਮੇਸ਼ਰ ਸਰੂਪ ਹੋ, ਹੁਣ ਕ੍ਰਿਪਾ ਕਰਕੇ ਚਰਨਾਂ ਨਾਲ ਲਾ ਲੈਣਾ। ਮੋਹਰੀ ਜੀ ਦੇ ਘਰੋਂ ਗੁਰੂ ਅਰਜਨ ਦੇਵ ਜੀ ਦੀ ਮਾਮੀ ਨੇ ਇਕ ਪ੍ਰੇਮ ਦਾ ਉਲਾਂਭਾ ਦਿੱਤਾ ਕਿ ਜਦ ਤੋਂ ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਜੀ ਜੋਤੀ ਜੋਤ ਸਮਾ ਗਏ, ਤੁਸੀਂ ਤਾਂ ਉਦੋਂ ਦਾ ਸਾਨੂੰ ਵਿਸਾਰ ਹੀ ਦਿੱਤਾ ਹੈ। ਨਾ ਹੀ ਕਦੇ ਮਿਲਣ ਦਾ ਸੁਨੇਹਾ ਭੇਜਿਆ ਤੇ ਨਾ ਹੀ ਕਦੇ ਆਪ ਮਿਲਣ ਲਈ ਆਏ। ਤਾਂ ਗੁਰੂ ਅਰਜਨ ਦੇਵ ਜੀ ਨੇ ਕਿਹਾ, ਮਾਤਾ ਐਸੀ ਬਾਤ ਨਹੀਂ ਹੈ। ਮੇਰੇ ਜ਼ੁੰਮੇ ਸੰਸਾਰ ਦੇ ਗੁਰੂਆਂ ਨੇ ਡਿਊਟੀ ਹੀ ਐਸੀ ਲਾਈ ਹੈ। ਸਰੀਰਾਂ ਦਾ ਨਾ ਮਿਲਣ ਦਾ ਕੋਈ ਇਹ ਅਰਥ ਥੋੜ੍ਹੀ ਬਣਦਾ ਹੈ ਕਿ ਮੈਂ ਆਪ ਜੀ ਨੂੰ ਭੁਲਾ ਦਿੱਤਾ ਹੈ। ਤੁਸੀਂ ਵੱਡੇ ਹੋ ਵੱਡਿਆਂ ਦੀਆਂ ਅਸੀਸਾਂ ਹਮੇਸ਼ਾਂ ਹੀ ਛੋਟਿਆਂ ਨੂੰ ਮਿਲਦੀਆਂ ਰਹਿਣ। ਫੇਰ ਆਪ ਜੀ ਦੇ ਪਰਿਵਾਰ ਦੀ ਸੁਖ-ਆਨੰਦ ਪੁੱਛੀ ਤੇ ਸਹਿਬਜ਼ਾਦੇ ਨੂੰ ਚੇਤੇ ਕੀਤਾ।

ਨਾਨਕੇ ਪਰਿਵਾਰ 'ਚ ਪ੍ਰੇਮ ਵੰਡ ਕੇ ਤੇ ਬਾਬਾ ਮੋਹਨ ਵਰਗਿਆਂ ਦੇ ਤਪਦੇ ਹਿਰਦੇ ਨੂੰ ਠਾਰਕੇ ਤੇ ਪੋਥੀਆਂ ਪ੍ਰਾਪਤ ਕਰਕੇ ਚੁੱਕਣ ਦੀ ਤਿਆਰੀ ਵਿਚ ਹੋਏ। ਫੇਰ ਉਸ ਚੁਬਾਰੇ ਦੇ ਦਰਸ਼ਨ ਕੀਤੇ। ਜਿੱਥੇ ਗੁਰੂ ਅਮਰਦਾਸ ਜੀ ਨੇ ਤਪ ਕੀਤਾ ਸੀ। ਫੇਰ ਮੋਹਰੀ ਜੀ ਨੂੰ ਕਿਹਾ ਕਿ ਇਕ ਪਾਲਕੀ ਛੇਤੀ ਮੰਗਵਾ ਦਿਓ ਜਿਸਦੇ ਵਿਚ ਪੋਥੀਆਂ ਸਤਿਕਾਰ ਨਾਲ ਧਰ ਕੇ ਲਿਜਾਈਆਂ ਜਾਣ ਤੇ ਮੋਹਰੀ ਜੀ ਨੇ ਜਲਦੀ ਇਕ ਬੜੀ ਸੁੰਦਰ ਪਾਲਕੀ ਮੰਗਵਾ ਦਿੱਤੀ ਤੇ ਉਸ ਪਾਲਕੀ 'ਚ ਪੋਥੀਆਂ ਬਿਰਾਜਮਾਨ ਕਰਕੇ ਸਿੱਖਾਂ ਨੇ ਪਾਲਕੀ ਮੋਢਿਆਂ 'ਤੇ ਚੁੱਕ ਲਈ 'ਤੇ ਸਿੱਖਾਂ ਨੇ ਬਥੇਰੀ ਬੇਨਤੀ ਕੀਤੀ ਕਿ ਦੂਸਰੀ ਪਾਲਕੀ ਵਿਚ ਆਪ ਜੀ ਬਰਾਜਮਾਨ ਹੋ ਜਾਵੋ। ਤਾਂ ਗੁਰੂ ਜੀ ਨੇ ਕਿਹਾ ਇਹ ਬਾਣੀ ਚਹੁੰ ਗੁਰੂਆਂ ਦਾ ਸਰੂਪ ਹੈ, ਇਸ ਦੀ ਬਰਾਬਰੀ ਨਹੀਂ ਬਣਦੀ। ਸਗੋਂ ਗੁਰੂ ਜੀ ਨੇ ਨੰਗੇ ਪੈਰੀਂ ਸੰਗਤ ਸਮੇਤ ਕੀਰਤਨ ਕਰਦਿਆ ਚਾਲੇ ਪਾਏ।

ਸਾਰੀ ਸੰਗਤ ਵੀ ਨੰਗੇ ਪੈਰੀਂ ਹੀ ਚਲ ਪਈ, ਕਿਉਂਕਿ ਗੁਰੂ ਜੀ ਨੇ ਜੋੜਾ ਨਹੀਂ ਸੀ ਪਾਇਆ ਤੇ ਗੁਰੂ ਜੀ ਨੂੰ ਨੰਗੇ ਪੈਰੀਂ ਦੇਖ ਕੇ ਸਿੱਖ ਕਿਵੇਂ ਜੋੜੇ ਪਾ ਸਕਦੇ ਸਨ। ਸੰਖ, ਘੜਿਆਲਾ, ਸ਼ਬਦਾਂ ਦਾ ਗਾਇਨ ਕਰਦਿਆਂ ਜਲੂਸ ਦੀ ਸ਼ਕਲ ਵਿਚ ਗੋਇੰਦਵਾਲ ਸਾਹਿਬ ਤੋਂ ਚਾਲੇ ਪਾ ਦਿੱਤੇ। ਖੰਡੂਰ ਸਾਹਿਬ ਪਹੁੰਚ ਕੇ ਦਾਤੂ ਜੀ ਜੋ ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਸਨ, ਜਿਨ੍ਹਾਂ ਤੋਂ ਗੁਰੂ ਰਾਮਦਾਸ ਜੀ ਦੇ ਸਰੀਰ 'ਤੇ ਲੱਤ ਮਾਰਨ ਦਾ ਨਿਰਾਦਰ ਹੋਇਆ ਸੀ ਤੇ ਉਦੋਂ ਤੋਂ ਹੀ ਉਹਨਾਂ ਦੀ

ਲੱਤ ਵਿਚ ਪੀੜਾ ਸੀ। ਆਪ ਜੀ ਨੇ ਕ੍ਰਿਪਾ ਕਰਕੇ ਦੂਰ ਕੀਤੀ ਤੇ ਦਾਤੂ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਚਾਰੇ ਗੁਰੂ ਸਾਹਿਬਾਨਾਂ ਦਾ ਸਰੂਪ ਸਮਝ ਕੇ ਸਤਿਕਾਰ ਕੀਤਾ ਤੇ ਬੇਨਤੀ ਕੀਤੀ ਕਿ ਅੰਮ੍ਰਿਤਸਰ ਸਾਹਿਬ ਦੇ ਸਥਾਨ ਦੀ ਤਰ੍ਹਾਂ ਹੀ ਇਸ ਸਥਾਨ ਨੂੰ ਸਮਝ ਕੇ ਇਥੇ ਬਿਰਾਜੋ, ਪਰ ਗੁਰੂ ਜੀ ਨੇ ਕਿਹਾ ਨਹੀਂ ਉਥੇ ਜਾਣ ਦਾ ਹੀ ਕਾਰਜ ਹੈ।

*ਸ੍ਰੀ ਸਤਿਗੁਰ ਪਗ ਨਗਨ ਤੇ ਪਾਛੇ ਪ੍ਰਸਥਾਨੇ।*
*ਆਗੇ ਖਾਸਾ ਪੋਥੀਅਨਿ ਸਿਖ ਕੰਧ ਪਯਾਨੇ।*
*ਚਮਰ ਚਾਰੁ ਦੁਹ ਦਿਸ਼ਿ ਫੁਰਤਿ ਬਹੁ ਸੰਖ ਬਜਾਵੈ।*
*ਇਮ ਮੰਗਲ ਕੋ ਕੀਰਤਿ ਹੀ ਉੱਤਰ ਦਿਸਿ ਜਾਵੈ॥ ੪੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੯)

ਹੌਲੀ-ਹੌਲੀ ਚਲਦੇ ਜਦੋਂ ਅੰਮ੍ਰਿਤਸਰ ਸਾਹਿਬ ਦੋ ਕੋਹਾਂ 'ਤੇ ਰਹਿ ਗਿਆ ਤਾਂ ਉਥੇ ਪੜਾਅ ਕੀਤਾ। ਇਕ ਪਹਿਰ ਦਿਨ ਬਾਕੀ ਰਹਿੰਦਾ ਸੀ, ਉਥੇ ਟਿਕੇ ਤੇ ਕਿਰਿਆ ਆਦਿ ਕੀਤੀ। ਉਧਰ ਅੰਮ੍ਰਿਤਸਰ ਸਾਹਿਬ ਖ਼ਬਰ ਹੋਈ ਤੇ ਗੁਰੂ ਸਾਹਿਬ ਜੀ ਦਾ ਨਗਰ ਵਿਚ ਆਉਣਾ ਸੁਣਿਆ ਤਾਂ ਬਾਬਾ ਬੁੱਢਾ ਸਾਹਿਬ ਬੜੇ ਖ਼ੁਸ਼ ਹੋਏ ਤੇ ਭਾਈ ਗੁਰਦਾਸ ਜੀ ਬਚਨ ਕਰਦੇ ਹਨ ਕਿ ਜਿਸ ਕਾਰਜ ਵਾਸਤੇ ਗੁਰੂ ਜੀ ਗਏ ਸਨ ਉਹ ਕਾਰਜ ਸੰਪੂਰਨ ਕਰਕੇ ਆਏ ਹਨ ਤੇ ਮਾਤਾ ਗੰਗਾ ਜੀ ਵੀ ਮਨ 'ਚ ਬੜੇ ਅਨੰਦਿਤ ਹੋਏ।

*ਸੁਨਿ ਸਾਹਿਬ ਬੁੱਢਾ ਹਰਖਾਏ। ਸਿਖ ਗੁਰਦਾਸ ਆਦਿ ਸਮੁਦਾਏ।*
*'ਜਿਸ ਕਾਰਜ ਗਮਨੇ ਕਰਿ ਆਏ'। ਸੁਨਿ ਗੰਗਾ ਮਨ ਆਨੰਦ ਪਾਏ॥ ੪॥*
*ਪੁਸਤਕ ਸਭਿ ਖਾਸੇ ਪਰ ਲਯਾਵਤਿ। ਆਪ ਗੁਰੂ ਪਨਹੀ ਬਿਨ ਆਵਤਿ।*
*ਇਮ ਸੁਨਿ ਬਡ ਉਤਸਾਹ ਬਧਾਵਾ। ਸੁਮਨਸ ਚੰਦਨ ਧੂਪ ਧੁਖਾਵਾ॥ ੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੯)

ਉਧਰ ਅੰਮ੍ਰਿਤਸਰ ਸਾਹਿਬ ਤੋਂ ਮਿੱਠਾ ਪ੍ਰਸਾਦ ਤੇ ਸ੍ਰੀ ਹਰਗੋਬਿੰਦ ਜੀ ਨੂੰ ਲੈ ਕੇ ਬਾਬਾ ਬੁੱਢਾ, ਭਾਈ ਗੁਰਦਾਸ ਨਗਰ ਦੀ ਸੰਗਤ ਨੂੰ ਲੈ ਕੇ ਚੱਲ ਪਏ। ਜਾ ਕੇ ਗੁਰੂ ਸਾਹਿਬ ਜੀ ਨੂੰ ਅਦਬ ਸਹਿਤ ਮੱਥਾ ਟੇਕਿਆ ਪੋਥੀ ਸਾਹਿਬ ਦਾ ਸਤਿਕਾਰ ਕੀਤਾ ਤੇ ਇੱਥੋਂ ਕੀਰਤਨ ਕਰਦੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ। ਅੰਮ੍ਰਿਤ ਸਰਵੋਰ ਦੇ ਪੂਰਵ ਵਾਲੇ ਪਾਸੇ ਅਠਸਠਿ ਨਾਮੀਂ ਵਾਲੇ ਘਾਟ 'ਤੇ ਉਥੇ ਪੋਥੀਆਂ ਬਿਰਾਜਮਾਨ ਕਰ ਦਿੱਤੀਆਂ।

ਜਿੰਨੇ ਮੰਗਤੇ ਆਏ ਸਭ ਦੀਆਂ ਝੋਲੀਆਂ ਭਰ ਦਿੱਤੀਆਂ। ਸ਼ਾਮ ਦਾ ਵਕਤ ਹੋ ਗਿਆ। ਬਾਬਾ ਬੁੱਢਾ ਸਾਹਿਬ ਜੀ ਨੂੰ ਬਚਨ ਕੀਤਾ ਕਿ ਤੁਸਾਂ ਗੁਰੂ ਸਾਹਿਬ ਦੇ ਬਾਣੀ ਦੇ ਖਜ਼ਾਨੇ ਕੋਲ ਰਹਿਣਾ। ਸਾਰੀ ਰਾਤ ਜਾਗਰਣ ਕਰਨਾ, ਚਾਰ ਪਹਿਰ ਕੀਰਤਨ ਬੰਦ ਨਹੀਂ ਕਰਨਾ। ਆਪ ਗੁਰੂ ਜੀ ਨੇ ਦਰਸ਼ਨੀ ਡਿਉਢੀ ਦੁਆਰਾ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਪ੍ਰਕਰਮਾ ਕੀਤੀ ਤੇ ਗੁਰੂ ਰਾਮਦਾਸ ਜੀ ਦਾ ਧੰਨਵਾਦ ਕੀਤਾ। ਸਿੱਖ ਸੰਗਤਾਂ ਸਾਰੀ ਰਾਤ ਰੈਣ-ਸਬਾਈ ਕੀਰਤਨ ਕਰਦੀਆਂ ਰਹੀਆਂ। ਅੰਮ੍ਰਿਤ ਵੇਲੇ ਉੱਠ ਕੇ ਗੁਰੂ ਜੀ ਨੇ ਕਿਰਿਆ ਸਾਧ ਕੇ ਖੂਹ 'ਤੇ ਇਸ਼ਨਾਨ ਕਰਕੇ ਦੁੱਖ ਭੰਜਨੀ ਬੇਰੀ ਕੋਲ ਇਸ਼ਨਾਨ ਕੀਤਾ ਤੇ ਫੇਰ ਨਿਜ ਸਰੂਪ ਦੇ ਧਿਆਨ ਪਰਾਇਣ ਹੋ ਗਏ।

*ਕੂਪ ਨੀਰ ਤੇ ਮੱਜਨ ਠਾਨਿ। ਪੁਨ ਦੁਖ ਭੰਜਨ ਕੀਨਿ ਸ਼ਨਾਨ।*
*ਬੜੇ ਜਾਇ ਬੈਠੇ ਸੁਖ ਭੌਨ। ਅਜਪਾ ਜਾਪ ਜਪਯੋ ਕਹਿ ਮੋਨ॥ ੩੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੬)

ਸਵੇਰ ਸੂਰਜ ਚੜ੍ਹਨ ਵੇਲੇ ਕੀਰਤਨ ਦੀ ਸਮਾਪਤੀ ਕਰਕੇ ਜਦੋਂ ਬਾਣੀ ਦੇ ਖ਼ਜ਼ਾਨੇ ਇਸ ਪੋਥੀਆਂ ਦੇ ਦਰਸ਼ਨ ਕੀਤੇ ਤਾਂ ਉਸ ਵੇਲੇ ਮੁਬਾਰਕ ਸ਼ਬਦ ਉਚਾਰਨ ਕੀਤਾ ਕਿ ਅੱਜ ਅਸੀਂ ਸੱਚੇ ਧਨ ਵਾਲੇ ਹੋ ਗਏ ਹਾਂ ਕਿ ਪਿਤਾ ਪਿਤਾਵਾਂ ਦਾ ਅਮੋਲ ਖ਼ਜ਼ਾਨਾ ਸਾਡੇ ਹੱਥ ਲੱਗਾ ਹੈ।

*ਗਉੜੀ ਗੁਆਰੇਰੀ ਮਹਲਾ ੫॥*

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਵਡੇਰਿਆਂ ਦੀ ਬਾਣੀ ਨੂੰ ਇਕ ਅਮੋਲਕ ਖ਼ਜ਼ਾਨਾ ਦੱਸਦੇ ਹੋਏ, ਆਪਣੇ ਆਪ ਨੂੰ ਅਤੇ ਹੋਰ ਪੜ੍ਹਨ ਸੁਣਨ ਵਾਲੇ ਗੁਰਸਿੱਖਾਂ ਨੂੰ ਇਸ ਧਨ ਦੀ ਪ੍ਰਾਪਤੀ 'ਤੇ ਸੱਚੀ ਸ਼ਾਹੂਕਾਰੀ ਦਾ ਵਰਣਨ ਕਰਦੇ ਹਨ:

*ਹਮ ਧਨਵੰਤ ਭਾਗਠ ਸਚ ਨਾਇ॥*
*ਹਰਿ ਗੁਣ ਗਾਵਹ ਸਹਜਿ ਸੁਭਾਇ॥ ੧॥ ਰਹਾਉ॥*

ਹਮ=ਅਸੀਂ ਫਾਰਸੀ ਵਿਚ ਹਮ ਸ਼ਬਦ ਤਮਾਮ ਦਾ ਵਾਚਕ ਹੈ। ਭਾਵ ਅਸੀਂ ਸਾਰੇ ਅੱਜ ਲੋਕ ਪ੍ਰਲੋਕ ਦੇ ਨਾਇ=ਨਾਮ, ਬਾਣੀ ਰੂਪ ਧੰਨ ਦੇ ਧਨਵੰਤ=ਧਨ ਵਾਲੇ ਹੋਏ ਹਾਂ। ਜੋ ਇਸ ਧਨ ਨੂੰ ਪ੍ਰਾਪਤ ਕਰੇਗਾ ਭਾਵ ਬਾਣੀ ਨਾਲ ਜੁੜੇਗਾ, ਉਹ ਭੀ ਸੱਚਾ ਭਾਗਠ=ਧਨਾਢ ਹੋ ਜਾਏਗਾ, ਕਿਉਂਕਿ ਇਹ ਬਾਣੀ ਨਾਮ ਰੂਪ ਹੈ। ਅਥਵਾ ਸੱਚ ਨਾਮ ਰੂਪ ਧਨ ਕਰਕੇ ਅਸੀਂ ਧਨਵੰਤ=ਧਨਾਢ ਹੋਏ ਹਾਂ। ਭਾਗਠ=ਭਾਗਾਂ ਵਾਲੇ ਹੋਏ ਹਾਂ। ਹੁਣ ਅਸੀਂ ਸਹਿਜ+ਸੁਭਾਇ=ਸੁਤੇ ਸਿੱਧ ਇਸ ਬਾਣੀ ਦੁਆਰਾ ਗੁਣ ਗਾਵਹਿ=ਗਾਇਆ ਕਰਾਂਗੇ।

*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥ ੧॥*

ਇਸ ਬਾਣੀ ਦੇ ਖਜਾਨਾ=ਭੰਡਾਰ ਵਿਚ ਮੇਰੇ ਪੀਊ=ਪਿਤਾ ਸ੍ਰੀ ਗੁਰੂ ਰਾਮਦਾਸ ਜੀ, ਦਾਦੇ ਗੁਰੂ ਅਮਰਦਾਸ ਸਾਹਿਬ ਜੀ, ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦੇ ਪਿਤਾ ਗੁਰੂ, ਗੁਰੂ ਅੰਗਦ ਦੇਵ ਜੀ ਅਤੇ ਦਾਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਇਨ੍ਹਾਂ ਚਾਰੇ ਗੁਰੂ ਜਨਾਂ ਦਾ ਬਾਣੀ ਰੂਪ ਖ਼ਜ਼ਾਨਾ=ਭੰਡਾਰਾ ਖੋਲਿ ਪ੍ਰਕਾਸ਼ ਕਰਕੇ ਡਿਠਾ=ਦੇਖਿਆ ਭਾਵ ਸ਼ਬਦਾਂ ਨੂੰ ਪੜ੍ਹ ਕੇ ਵਿਚਾਰਿਆ ਤਾਂ ਹੀ ਮੇਰੇ ਮਨ ਵਿਚੋਂ ਆਤਮਿਕ ਰਸ ਰੂਪ ਨਿਧਾਨਾ=ਖ਼ਜ਼ਾਨਾ ਪ੍ਰਾਪਤ ਹੋਇਆ।

*ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥ ੨॥*

(ਅੰਗ ੧੮੬)

ਇਸ ਖ਼ਜ਼ਾਨੇ ਵਿਚ ਰਤਨ=ਵੈਰਾਗ ਸੰਬੰਧੀ ਬਚਨ ਰਤਨ ਹਨ, ਪ੍ਰੇਮ ਸੰਬੰਧੀ ਬਚਨ ਲਾਲ ਹਨ, ਭਗਤੀ ਸੰਬੰਧੀ ਬਚਨ ਮਣੀਆਂ ਹਨ, ਨਾਮ ਸੰਬੰਧੀ ਬਚਨ ਹੀਰੇ ਹਨ, ਸ਼ੁੱਧਤਾ ਸੰਬੰਧੀ ਬਚਨ ਮੋਤੀ ਹਨ, ਗਿਆਨ ਸੰਬੰਧੀ ਬਚਨ ਜਵਾਹਰ ਹਨ। ਪਾਤਸ਼ਾਹੀ ਖ਼ਜ਼ਾਨੇ ਦੇ ਰਤਨਾਂ ਦਾ ਤਾਂ ਕੋਈ ਮੁੱਲ ਹੈ, ਪਰੰਤੂ ਗੁਰੂ ਸਾਹਿਬ ਜੀ ਦੇ ਇਨ੍ਹਾਂ ਸੱਚੇ ਰਤਨਾਂ ਦਾ ਕੋਈ ਮੁੱਲ ਨਹੀਂ ਪੈ ਸਕਦਾ। ਇਸ ਲਈ ਸ਼ੁਭ ਗੁਣਾਂ ਨਾਲ ਭਰਪੂਰ ਅਖੂਟ=ਨਾ ਮੁੱਕਣ ਵਾਲੇ ਭੰਡਾਰ=ਭੰਡਾਰ ਭਰੇ ਪਏ ਹਨ, ਜਿਨ੍ਹਾਂ ਦਾ ਕੋਈ ਤੋਲ ਨਾ ਹੋਣ ਕਰਕੇ ਅਤੋਲ ਕਿਹਾ ਹੈ ਭਾਵ ਤੋਲਣ ਤੋਂ ਰਹਿਤ ਹਨ।

*ਉਤਮ ਸਲੋਕ ਸਾਧ ਕੇ ਬਚਨ॥ ਅਮੁਲੀਕ ਲਾਲ ਏਹਿ ਰਤਨ॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੯੫)

*ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥*

(ਆਸਾ ਮਹਲਾ ੫, ਅੰਗ ੩੭੬)

*ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥*
*ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥*

(ਰਾਮਕਲੀ ਮਹਲਾ ੩, ਅੰਗ ੯੨੦)

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

(ਜਪੁਜੀ ਸਾਹਿਬ, ਅੰਗ ੨)

*ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ॥*

(ਸਲੋਕ ਮ: ੩, ਅੰਗ ੫੮੯)

*ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥ ੩॥*

ਹੇ ਭਾਈ=ਗੁਰਸਿੱਖੋ! ਇਸ ਬਾਣੀ ਦੇ ਨਾਮ ਰੂਪੀ ਖ਼ਜਾਨੇ ਨੂੰ ਗੁਰਸਿੱਖ ਸੰਗਤਾਂ ਨਾਲ ਮਿਲ ਕੇ ਖਾਂਦੇ ਖ਼ਰਚਦੇ ਰਹਾਂਗੇ ਭਾਵ ਨਾਮ ਜਪਦੇ ਜਪਾਂਦੇ ਰਹਾਂਗੇ। ਖਾਵਹਿ ਤੋਂ ਭਾਵ ਬਾਣੀ ਦਾ ਆਪ ਪੜ੍ਹਨਾ, ਖਰਚਹਿ ਤੋਂ ਭਾਵ ਹੋਰਾਂ ਨੂੰ ਪੜ੍ਹਾਉਣਾ, ਦੁਨਿਆਵੀ ਪਾਤਸ਼ਾਹ ਦੇ ਖ਼ਜ਼ਾਨੇ ਵਰਤਾਉਣ ਨਾਲ ਘਟਦੇ ਹਨ, ਪਰ ਇਸਦਾ ਕਦੇ ਤੋਟਿ=ਘਾਟਾ ਨਹੀਂ ਆਏਗਾ ਸਗੋਂ ਵਧਦੋ=ਵਧਦਾ ਹੀ ਜਾਇ=ਜਾਏਗਾ। ਭਾਵ ਬਾਣੀ ਦੁਆਰਾ ਨਾਮ ਜਪਣ ਜਪਾਉਣ ਨਾਲ ਵਾਧੇ ਵਿਚ ਹੀ ਰਹੇਗਾ।

*ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥*
*ਸੁ ਏਤੁ ਖਜਾਨੈ ਲਇਆ ਰਲਾਇ॥ ੪॥ ੩੧॥*

(ਗਉੜੀ ਗੁਆਰੇਰੀ ਮਹਲਾ ੫, ਅੰਗ ੧੮੫-੮੬)

ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਮਨੁੱਖ ਦੇ ਮਸਤਕਿ=ਮੱਥੇ ਦੇ ਉਪਰ ਸ੍ਰੇਸ਼ਟ ਪੁੰਨ ਕਰਮ ਦਾ ਲੇਖ ਧੁਰਾਂ ਤੋਂ ਲਿਖਿਆ ਹੋਇਆ ਫਲ ਦੇਣ ਨੂੰ ਪ੍ਰਾਪਤ ਹੋਇਆ ਹੈ, ਉਹ ਪੁਰਸ਼ ਇਸ ਖ਼ਜ਼ਾਨੇ ਵਿਚ ਰਲਾਇ=ਰਲਿਆ ਹੈ ਭਾਵ ਇਸ ਦਾ ਹਿੱਸੇਦਾਰ ਬਣਿਆ ਹੈ। ਨਾਮ ਬਾਣੀ ਦੇ ਖ਼ਜ਼ਾਨੇ ਦਾ ਹਿੱਸੇਦਾਰ ਬਣਿਆ ਹੈ। ਨਾਮ ਬਾਣੀ ਦੇ ਖ਼ਜ਼ਾਨੇ ਦਾ ਹਿੱਸੇਦਾਰ ਜਣਾ-ਖਣਾ ਨਹੀਂ ਬਣ ਸਕਦਾ। ਇਹ ਸ੍ਰੇਸ਼ਟ ਭਾਗਾਂ ਵਾਲੀ ਗੱਲ ਹੈ। ਇਸ ਲਈ ਬਾਣੀ ਵਿਚ-

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*

(ਰਾਗੁ ਸੋਰਠਿ ਵਾਰ ਮਹਲੇ ੪ ਕੀ, ਅੰਗ ੬੪੯)

ਉਚਾਰਨ ਕੀਤਾ ਹੈ। ਕਿਉਂਕਿ ਗੁਰਸਿੱਖਾਂ ਦਾ ਅਥਾਹ ਵਿਸ਼ਵਾਸ ਗੁਰਬਾਣੀ 'ਤੇ ਹੈ। ਜਿਹੜੇ ਲੋਕਾਂ ਦਾ ਵਿਸ਼ਵਾਸ ਗੁਰਬਾਣੀ 'ਤੇ ਨਹੀਂ ਹੈ ਉਹ ਇਸ ਨਾਮ ਬਾਣੀ 'ਤੇ ਸ਼ਰਧਾ ਨਾ ਹੋਣ ਕਰਕੇ ਭਾਈਵਾਲ ਨਹੀਂ ਹੋ ਸਕਦੇ। ਗੁਰਸਿੱਖਾਂ ਦੇ ਭਾਗ ਇਸ ਲਈ ਚੰਗੇ ਹਨ ਕਿਉਂਕਿ ਉਹਨਾਂ ਨੂੰ ਗੁਰਬਾਣੀ 'ਤੇ ਅਥਾਹ ਵਿਸ਼ਵਾਸ ਹੈ।

ਇਸ ਤੋਂ ਬਾਅਦ ਸਤਿਗੁਰੂ ਭਾਈ ਗੁਰਦਾਸ ਪ੍ਰਤੀ ਕਹਿਣ ਲੱਗੇ ਕਿ ਭਾਈ ਸਾਹਿਬ, ਮੇਰੀ ਗੱਲ ਧਿਆਨ ਨਾਲ ਸੁਣੋ। ਗੋਇੰਦਵਾਲ ਸਾਹਿਬ ਤੋਂ ਆਈਆਂ ਪੋਥੀਆਂ ਤੇ ਬਾਕੀ ਦੇ ਸਿੱਖਾਂ ਕੋਲੋਂ ਸ਼ਬਦ ਜਾਂ ਬਾਣੀਆਂ ਪ੍ਰਾਪਤ ਹੋਈਆਂ ਦੇਖ-ਦੇਖ ਕੇ ਸਾਰੀਆਂ ਪੋਥੀਆਂ ਨੂੰ ਸ੍ਰੀ ਗ੍ਰੰਥ ਸਾਹਿਬ ਜੀ ਦਾ ਰਸ-ਭਿੰਨਾ ਸਰੂਪ ਤਿਆਰ ਕਰ ਲਈਏ।

*'ਚਿਤ ਦੈ ਸੁਨਿ ਭਾਈ ਗੁਰਦਾਸ। ਪਰ ਉਪਕਾਰ ਬਡੋ ਸੁਖ ਰਾਸਿ।*
*ਦੇਖਿ ਦੇਖਿ ਕਰਿ ਸਭਿ ਪੋਥੀਨ। ਕਰਹੁ ਗ੍ਰਿੰਥ ਸਾਹਿਬ ਰਸ ਭੀਨ'॥ ੩੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੯)

ਜਿਨ੍ਹਾਂ ਪੁਰਸ਼ਾਂ ਦੀਆਂ ਸ੍ਰੇਸ਼ਟ ਬੁੱਧ ਰੂਪ ਅੱਖਾਂ ਨਹੀਂ ਹਨ, ਸਮ ਦਮ ਸਾਧਨਾਂ ਦੀਆਂ ਬਲਵਾਨ ਬਾਹਾਂ ਜਿਨ੍ਹਾਂ ਦੀਆਂ ਨਹੀਂ ਹਨ, ਤਪ ਅਤੇ ਜਗ ਸਾਧਨਾਂ ਰੂਪ ਪੈਰ ਨਹੀਂ ਹਨ, ਉਨ੍ਹਾਂ ਵਾਸਤੇ ਇਕ ਸ੍ਰੇਸ਼ਟ ਨਾਮ ਬਾਣੀ ਦਾ ਪੁਲ ਰਚ ਦਈਏ, ਜਿਸ ਕਰਕੇ ਸੰਸਾਰ ਜੋ ਅਗਨ ਦਾ ਸਮੁੰਦਰ ਹੈ, ਇਸ ਨਾਮ ਰੂਪੀ ਪੁਲ ਦੇ ਆਸਰੇ ਤਰ ਜਾਏਗਾ। ਲੱਖਾਂ ਲੋਕਾਂ ਦਾ ਉਧਾਰ ਹੋਵੇਗਾ।

*ਸੁਮਤਿ ਬਿਲੋਚਨ ਜਿਨ ਕੇ ਨਾਂਹਿ ਨ। ਸਮ ਦਮ ਸਬਲ ਸੁ ਬਾਹਨਿ ਜਾਂਹਿ ਨ।*
*ਤਪ ਮਖ ਪਗ ਤੇ ਜੇ ਨਰ ਹੀਨੇ। ਤਿਨ ਹਿਤੁ ਸੇਤੁ ਰਚਹੁ ਹਿਤ ਦੀਨੇ॥ ੩੭॥*
*ਸਾਗਰ ਅਗਨਿ ਸੰਸਾਰ ਅਗਾਹੁ। ਜਿਸ ਪੁਲ ਆਸ੍ਰੈ ਇਹ ਤਰ ਜਾਹੁ।*
*ਸੋ ਚਿਤ ਲਾਇ ਬਨਾਵਨਿ ਕੀਜਹਿ। ਨਰ ਅਸੰਖ ਕੋ ਹਿਤ ਕਰ ਦੀਜਹਿ॥ ੩੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੯)

ਗੁਰੂ ਸਾਹਿਬ ਜੀ ਨੇ ਹੁਕਮ ਕੀਤਾ ਕਿ ਕੋਈ ਇਕਾਂਤ ਜਗ੍ਹਾ ਲੱਭੋ, ਜੋ ਬੜੀ ਰਮਣੀਕ ਹੋਵੇ। ਬਿਰਛਾਂ ਨਾਲ ਹਰੀ ਭਰੀ ਤੇ ਨਾਲ ਸੁੰਦਰ ਜਲ ਦਾ ਤਲਾਅ ਵੀ ਹੋਵੇ, ਜਿੱਥੇ ਬੈਠ ਕੇ ਇਹ ਕਾਰਜ ਸੰਪੂਰਨ ਕੀਤਾ ਜਾਏ। ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਹੁਣ ਰਾਈ ਜਿੰਨਾ ਵੀ ਆਪਣੀ ਮਰਜ਼ੀ ਨਹੀਂ ਕਰਨਾ ਚਾਹੁੰਦੇ। ਸ਼ਾਇਦ ਇਸ ਲਈ ਕਿ ਸਾਡੀ ਆਪਣੀ ਮਰਜ਼ੀ ਦੇ ਨਾਲ ਗੁਰਬਾਣੀ ਦਾ ਖ਼ਜ਼ਾਨਾ ਪ੍ਰਾਪਤ ਨਹੀਂ ਸੀ ਹੋਇਆ। ਫਿਰ ਵੀ ਗੁਰੂ ਜੀ ਨੂੰ ਆਪ ਹੀ ਗੋਇੰਦਵਾਲ ਜਾਣਾ ਪਿਆ ਸੀ। ਇਸ ਲਈ ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਿਹੜੀ ਜਗ੍ਹਾ ਆਪ ਜੀ ਨੂੰ ਭਾਵੇ ਉਹੀ ਸੁੰਦਰ ਹੈ। ਜਿੱਥੇ ਆਪ ਜੀ ਦੇ ਚਰਨ ਪੈਣ ਉਹੀ ਜਗ੍ਹਾ ਰਮਣੀਕ ਹੈ। ਇਸ ਲਈ ਕ੍ਰਿਪਾ ਕਰਕੇ ਆਪ ਹੀ ਚੱਲ ਕੇ ਖੋਜ ਲਉ ਤੇ। ਦਾਸਾਂ ਨੂੰ ਉਸ ਜਗ੍ਹਾ ਦੇ ਤਿਆਰ ਕਰਨ ਦੀ ਆਗਿਆ ਬਖ਼ਸ਼ੋ।

*ਸੁਨਿ ਸ੍ਰੀ ਅਰਜਨ ਆਪਹਿ ਚਲੇ ਖੋਜਨਿ ਥਾਨ ਬੈਠਿਬੇ ਭਲੇ।*
*ਸੰਗ ਚਲੇ ਬੁੱਢਾ ਗੁਰ-ਦਾਸ। ਕਿਤਿਕ ਸਿਖ ਜੋ ਗਯਾਨ ਨਿਵਾਸ॥ ੪੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੨, ਅੰਸੂ ੨੯)

ਅੰਮ੍ਰਿਤ ਸਰੋਵਰ ਤੋਂ ਪੂਰਵ ਦਿਸ਼ਾ ਵੱਲ ਚੱਲੇ। ਇੱਧਰ-ਉਧਰ ਦੇਖਦਿਆਂ ਨੂੰ ਰਮਣੀਕ ਜਗ੍ਹਾ ਨਜ਼ਰੀ ਪਈ। ਜਿੱਥੇ ਪਿੱਪਲ ਦੇ ਦਰੱਖਤ ਬੜੇ ਵਿਸ਼ਾਲ ਖੜੇ ਸਨ। ਬੇਰੀਆਂ ਦੇ ਦਰੱਖ਼ਤ ਖੜੇ ਸਨ। ਕੁਝ ਹੋਰ ਫਲ ਫਲਦਾਰ ਬੂਟੇ ਸੰਘਣੇ ਇਤਨੇ ਸਨ ਕਿ ਧੁੱਪ ਦਾ ਨਾਮੋ ਨਿਸ਼ਾਨ ਨਹੀਂ ਸੀ ਤੇ ਇਕ ਪਾਸੇ ਪਾਣੀ ਦਾ ਕੁਝ ਤਾਲ ਭਰਿਆ ਨਜ਼ਰ ਆਇਆ। ਸਤਿਗੁਰੂ ਜੀ ਨੇ ਦੇਖ ਕੇ ਕਿਹਾ :

*ਸ੍ਵੈਯਾ- ਸ੍ਰੀ ਗੁਰ ਦੇਖਿ ਕਹਯੋ ਗੁਰਦਾਸ ਕੋ 'ਪੰਚਬਟੀ ਸਮ ਥਾਨ ਨਿਹਾਰਾ।'*
*ਬੀਚ ਧਰਾ ਇਕ ਸਾਰ ਜਹਾਂ ਤਹਿ ਬੈਠਨਿ ਚਾਹਤਿ ਚਿੱਤ ਹਮਾਰਾ।*
*ਤੰਬੂ ਕਨਾਤ ਇਹਾਂ ਲਗਵਾਵਹੁ ਭਾਖਿ ਮੰਗਾਵਹੁ ਦਾਸ ਹਕਾਰਾ।*
*ਹੈ ਸੁਖਵੰਤ ਇਕੰਤ ਮਹਾਂ, ਚਹੂੰ ਓਰ ਖਰੇ ਤਰੁ ਚਾਰੁ ਹਜਾਰਾ॥ ੪੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੩੯)

ਹੇ ਸਤਿਗੁਰੂ ਜੀ ! ਆਪ ਜੀ ਨੇ ਇਸ ਨੂੰ ਪੰਚ ਬਟੀ ਦੇ ਸਮਾਨ ਕਿਹਾ ਹੈ। ਇਸਦਾ ਤਾਂ ਆਉਣ ਵਾਲੇ ਸਮੇਂ 'ਚ ਤੀਰਥ ਰੂਪ ਦੇ ਵਿਚ ਮਹਾਤਮ ਹੋਵੇਗਾ। ਫੇਰ ਗੁਰੂ ਅਰਜਨ ਦੇਵ ਜੀ ਨੇ ਜਗ੍ਹਾ ਦੀ ਵਿਉਂਤਬੰਦੀ ਕੀਤੀ ਕਿ ਇੱਥੇ ਸਾਡੇ ਲਈ ਤੰਬੂ ਲਾਇਆ ਜਾਵੇ। ਇੱਧਰ ਕਨਾਤਾਂ ਲਾ ਦਿੱਤੀਆਂ ਜਾਣ। ਤੰਬੂ ਦਾ ਇਸ ਦਿਸ਼ਾ ਵੱਲ ਮੁਖ ਕਰ ਲਉ। ਪਹਿਲਾਂ ਜਗ੍ਹਾ ਨੂੰ ਸੇਵਾਦਾਰ ਲਾ ਕੇ ਸਾਫ ਸੁਥਰੀ ਬਨਾਓ। ਇਹ ਕਹਿ ਕੇ ਸਤਿਗੁਰੂ ਜੀ ਵਾਪਸ ਪਧਾਰ ਗਏ ਤੇ ਜਾਣ ਲੱਗੇ ਹੁਕਮ ਕੀਤਾ ਕਿ ਜਦੋਂ ਜਗ੍ਹਾ ਤਿਆਰ ਹੋ ਜਾਵੇ ਤਾਂ ਅਸਾਂ ਨੂੰ ਖ਼ਬਰ ਕਰਨੀ, ਉਨੀ ਦੇਰ ਕਾਗਜ਼ ਤੇ ਸਿਆਹੀ ਦਾ ਇੰਤਜਾਮ ਕੀਤਾ ਜਾਵੇ। ਗੁਰੂ ਅਰਜਨ ਦੇਵ ਜੀ ਨੇ ਇਹ ਕਾਰਜ ਬਿਨਾਂ ਦੇਰੀ ਤੋਂ ਕੀਤਾ ਕਰਵਾਇਆ।

ਭਾਈ ਗੁਰਦਾਸ ਸਾਹਿਬ ਜੀ ਨੇ ਚੰਗੀ ਤਰ੍ਹਾਂ ਕਨਾਤਾਂ ਲਗਵਾ ਦਿੱਤੀਆਂ ਤੇ ਤੰਬੂ ਲਗਵਾ ਦਿੱਤਾ ਜਿਥੇ ਨੇੜੇ ਹੀ ਕੁਝ ਪਾਣੀ ਰੁਕਿਆ ਹੋਇਆ ਸੀ। ਆਲੇ ਦੁਆਲੇ ਪਾਣੀ ਛਿੜਕਾਇਆ, ਗੁਲਾਬ ਦਾ ਛਿੜਕਾਅ ਕੀਤਾ। ਤੰਬੂ ਵਿਚ ਗੁਲਾਬ

ਚੰਦਨ ਖ਼ੁਸ਼ਬੂਦਾਰ ਵਸਤੂਆਂ ਦਾ ਛਿੜਕਾਅ ਕਰਕੇ ਉਸਨੂੰ ਮਹਕਾਇਆ। ਹੋਰ ਬਾਗ਼ਾਂ ਦੇ ਸੁੰਦਰ ਬੂਟੇ ਲਿਆ ਕੇ ਫੁੱਲਾਂ ਵਾਲੇ ਬੂਟੇ ਲਗਵਾਏ, ਜਿੱਥੇ ਤਰ੍ਹਾਂ-ਤਰ੍ਹਾਂ ਦੇ ਰੰਗਾਂ ਵਾਲੇ ਫੁੱਲ ਅੱਖਾਂ ਸਹਿਤ ਝੂਲਣ ਲੱਗੇ। ਦੂਰ ਤਕ ਜਗ੍ਹਾ ਦੇ ਵਿਚੋਂ ਸੁੱਕੇ ਪੱਤੇ ਘਾਹ ਕੰਢੇ ਸਭ ਦੂਰ ਕਰ ਦਿੱਤੇ। ਤੰਬੂ ਦੇ ਅੰਦਰ ਝਾਲਰਦਾਰ ਤੇ ਬੜਾ ਸੁੰਦਰ ਚੰਦੋਆ ਲਗਵਾਇਆ, ਜੋ ਰੇਸ਼ਮ ਦੇ ਡੋਰਿਆਂ ਨਾਲ ਬੰਨ੍ਹਿਆ ਹੋਇਆ ਸੀ ਤੇ ਜ਼ਰੀ ਦੇ ਬੇਅੰਤ ਚਿੱਤਰ ਜਿਸ 'ਚ ਚਿਤਰੇ ਹੋਏ ਸਨ। ਉਹ ਰੰਗਦਾਰ ਵਸਤਰ ਤੰਬੂ ਦੇ ਅੰਦਰ ਚਾਰੇ ਪਾਸੇ ਸੁਭਾਏਮਾਨ ਕੀਤਾ। ਦੋ ਚੋਬਾਂ ਬੜੀਆਂ ਉੱਚੀਆਂ ਤੇ ਤੰਬੂ ਦੇ ਉੱਤੇ ਸੁਨਿਹਰੀ ਕਲਸ਼ ਬੜਾ ਸ਼ੋਭਾ ਪਾ ਰਿਹਾ ਹੈ। ਇਹੋ ਜਿਹਾ ਰਮਣੀਕ ਥਾਂ ਵੇਖ ਕੇ ਸਭ ਦੇ ਮਨ ਆਨੰਦਤਿ ਹੋਏ। ਸਾਰੀ ਤਿਆਰੀ ਹੋਣ ਤੋਂ ਬਾਅਦ ਭਾਈ ਗੁਰਦਾਸ ਜੀ ਨੇ ਕੁਝ ਸੇਵਾਦਾਰ ਉਥੇ ਪਹਿਰੇ 'ਤੇ ਲਾ ਦਿੱਤੇ ਤੇ ਆਪ ਗੁਰੂ ਜੀ ਦੇ ਚਰਨਾਂ ਵਿਚ ਜਾ ਹਾਜ਼ਰ ਹੋਏ, ਉਨੀ ਦੇਰ ਤੱਕ ਸ੍ਰੀ ਗੁਰੂ ਅਰਜਨ ਸਾਹਿਬ ਜੀ ਗੋਇੰਦਵਾਲ ਤੋਂ ਆਈਆਂ ਪੋਥੀਆਂ ਕੋਲ਼ ਬੈਠ ਕੇ ਦੀਵਾਨ ਸਜਾਉਂਦੇ ਰਹੇ ਤੇ ਸਿੱਖ ਸੰਗਤਾਂ ਵਿਚ ਨਾਮ ਬਾਣੀ ਦਾ ਪ੍ਰਚਾਰ ਕਰਦੇ ਰਹੇ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤ ਸਮੇਤ ਪੋਥੀਆਂ ਨੂੰ ਪਾਲਕੀ 'ਚ ਬਿਰਾਜਮਾਨ ਕਰਕੇ ਤੇ ਉਪਰ ਚੌਰ ਕਰਕੇ ਬੜੇ ਸਤਿਕਾਰ ਨਾਲ ਰਾਮਸਰ ਵਾਲੀ ਜਗ੍ਹਾ ਲੈ ਕੇ ਆਂਦੀ ਪਾਲਕੀ ਸਾਹਿਬ ਤੇ ਫੁੱਲਾਂ ਦੀਆਂ ਮਾਲਾ ਲਟਕਾਈਆਂ ਹੋਈਆਂ ਸਨ। ਕੁਝ ਸਿੱਖ ਅੱਗੇ ਧੂਪ ਲੈ ਕੇ ਸਤਿਨਾਮ ਦਾ ਜਾਪ ਕਰਦੇ ਜਾ ਰਹੇ ਸਨ।

*ਸੁਨਿ ਸ੍ਰੀ ਅਰਜਨ ਸਭਿ ਪੋਥੀਨਿ। ਲੇ ਗਮ ਨੇ ਉਤਸ਼ਾਹ ਸੁ ਕੀਨਿ।*
*ਖਾਸੇ ਕੋ ਉਚਵਾਇ ਚਲੇ ਹੈਂ। ਦੁਹਿੰ ਦਿਸਿ ਸੁੰਦਰ ਚਮਰ ਢੁਲੇ ਹੈਂ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੦)

ਜਾ ਕੇ ਤੰਬੂ ਵਿਚ ਪਾਲਕੀ ਉਤਾਰ ਦਿੱਤੀ। ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਉੱਤੇ ਬੜੀ ਖ਼ੁਸ਼ੀ ਕੀਤੀ ਕਿ ਤੁਸਾਂ ਬੜਾ ਸੁੰਦਰ ਕਾਰਜ ਕੀਤਾ ਹੈ। ਫਿਰ ਉਹ ਕੁਦਰਤੀ ਤਲਾਅ ਵੱਲ ਵੇਖ ਕੇ ਸਿੱਖ ਸੰਗਤਾਂ ਦੇ ਭਲੇ ਹਿੱਤ ਤੀਰਥ ਪ੍ਰਗਟ ਕੀਤਾ ਅਤੇ ਬਚਨ ਕੀਤਾ ਕਿ ਇਸ ਦੀ ਸੇਵਾ ਕਰੋ। ਇਸਦਾ ਮਿੱਟੀ ਗਾਰ ਕੱਢ ਕੇ ਸੁੰਦਰ ਤਾਲ ਬਣਾਓ ਜੋ ਸਿੱਖ ਸੰਗਤਾਂ ਨੇ ਇਕ ਪਹਿਰ ਵਿਚ ਹੀ ਗਾਰ ਕੱਢ ਕੇ ਕਾਰਜ ਮੁਕੰਮਲ ਕਰ ਦਿੱਤਾ। ਸ਼ਾਮ ਦਾ ਵੇਲਾ ਹੋਣ ਤੇ ਸੰਗਤ ਨੂੰ ਅਰਾਮ ਕਰਨ ਦਾ ਹੁਕਮ ਹੋਇਆ। ਫੇਰ ਸਿੱਖ ਸੰਗਤਾਂ ਨੇ ਕਿਹਾ ਕਿ ਸਤਿਗੁਰੂ ਜੀ ਇਸ ਤੀਰਥ ਦਾ ਨਾਮ ਰੱਖੋ। ਸੁਣ ਕਰਕੇ ਗੁਰੂ ਸਾਹਿਬ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਪੁੱਛਿਆ ਕਿ ਕਿਹੜਾ ਨਾਮ ਰੱਖੀਏ। ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਜੋ ਆਪ ਜੀ ਨਾਮ ਰੱਖੋ ਉਹ ਸਭ ਸਫਲ ਹੀ ਹੋਵੇਗਾ। ਜੋ ਆਪ ਨਾਮ ਰੱਖੋਗੇ ਉਹ ਸਭ ਸਫਲੀ ਹੀ ਹੋਵੇਗਾ। ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਪੰਚ ਬਟੀ 'ਚ ਰਾਮ ਜੀ ਨੇ ਚਰਨ ਪਾਏ ਸਨ ਤਾਂ ਉਹ ਜਗ੍ਹਾ ਪਵਿੱਤਰ ਤੀਰਥ ਹੋ ਗਈ। ਇਸ ਜਗ੍ਹਾ ਰਾਮ ਦੇ ਨਾਮ ਦੀ ਮਹਿਮਾ ਦਾ ਪ੍ਰਵਾਹ ਰਾਮਸਰ ਰੱਖਦੇ ਹਾਂ, ਜਿੱਥੇ ਸ੍ਰੀ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਸਰੂਪ ਤਿਆਰ ਹੋਣਾ ਹੈ। ਇਸ ਥਾਂ ਦੇ ਦਰਸ਼ਨ ਤੇ ਇਸ਼ਨਾਨ ਤੋਂ ਪਾਪਾਂ ਦਾ ਨਾਸ਼ ਹੋਇਆ ਕਰੇਗਾ।

*ਸ੍ਰੀ ਅਰਜਨ ਸਭਿ ਸੁਨਤਿ ਉਚਾਰਾ। ਪੰਚ ਬਟੀ ਥਿਤ ਰਾਮ ਉਦਾਰਾ॥ ੨੪॥*
*ਇਹਾਂ ਰਾਮ ਕੋ ਨਾਮ ਸੁ ਬਾਸਾ। ਰਚਹਿਂ ਗ੍ਰਿੰਥ ਸਾਹਿਬ ਸੁਖ ਰਾਸਾ॥*
*ਨਾਮ ਸੁ ਨਾਮੀ ਭੇਦ ਨ ਕੋਈ। ਏਕ ਰੂਪ ਜਾਨਤਿ ਸਭਿ ਲੋਈ॥ ੨੫॥*
*ਰਾਮ ਨਾਮ ਕੀ ਮਹਿਮਾ ਮਹਾਂ। ਰਚਹਿ ਗ੍ਰਿੰਥ ਸਾਹਿਬ ਜੀ ਇਹਾਂ।*
*ਯਾਤੇ ਨਾਮ ਰਾਮਸਰ ਹੋਵਾ। ਪਾਤਕ ਘਾਤਕ ਮੱਜਤਿ ਜੋਵਾ॥ ੨੬॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੦)

ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਸੰਗਤ ਬੜੀ ਖ਼ੁਸ਼ ਹੋਈ। ਹੱਥ ਜੋੜ ਕੇ ਗੁਰੂ ਜੀ ਨੂੰ ਮੱਥਾ ਟੇਕਿਆ। ਇਸੇ ਥਾਂ ਦੇ ਪ੍ਰਥਾਏ ਗੁਰੂ ਜੀ ਨੇ ਉਸ ਸਮੇਂ ਅੰਮ੍ਰਿਤ ਮਈ ਸ਼ਬਦ ਉਚਾਰਨ ਕੀਤਾ।

*ਨਿਤਪ੍ਰਤਿ ਨਾਵਣੁ ਰਾਮਸਰਿ ਕੀਜੈ॥*

*ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ॥ ੧॥ ਰਹਾਉ॥*

ਨਿਤਪ੍ਰਤਿ=ਰਾਮਸਰ ਸਰੋਵਰ ਵਿਚ ਇਸ਼ਨਾਨ ਕਰੋ ਤੇ ਹਰਿ=ਹਰ ਪ੍ਰਕਾਰ ਤੋਂ ਜਲ ਦੇ ਉੱਤੇ ਆਏ ਹੋਏ ਬੂਰ ਨੂੰ ਹਮੇਸ਼ਾ ਹੀ ਝੋਲਿ=ਹਟਾ ਕੇ ਮਹਾਰਸੁ=ਵੱਡੇ ਰਸਦਾਇਕ ਅੰਮ੍ਰਿਤ ਜਲ ਨੂੰ ਪੀਣਾ ਕਰੋ।

ਅਥਵਾ-ਸਤ ਸੰਗਤਿ ਰੂਪ ਸਰੋਵਰ ਜੋ ਰਾਮ ਨਾਮ ਰੂਪ ਜਲ ਦੇ ਨਾਲ ਭਰਿਆ ਹੋਇਆ ਹੈ, ਉਸ ਵਿਚ ਨਿਤਪ੍ਰਤਿ=ਹਮੇਸ਼ਾ ਸ਼ਬਦ ਸੁਰਤ ਦਾ ਅਭਿਆਸ ਰੂਪ ਇਸ਼ਨਾਨ ਕਰੋ। ਕਾਮ ਕ੍ਰੋਧ ਆਦਿਕ ਵਿਕਾਰ ਜਾਂ ਹੰਗਤਾ ਰੂਪ ਵਿਕਾਰ ਅਥਵਾ ਪੰਜਾਂ ਕੋਸ਼ਾਂ ਰੂਪ ਬੂਰ ਨੂੰ ਹਟਾ ਕੇ ਮਹਾਰਸਦਾਇਕ ਆਤਮਿਕ ਰਸ ਰੂਪ ਪੀਣਾ ਕਰੋ।

*ਨਿਰਮਲ ਉਦਕੁ ਗੋਵਿੰਦ ਕਾ ਨਾਮ॥ ਮਜਨੁ ਕਰਤ ਪੂਰਨ ਸਭਿ ਕਾਮ॥ ੧॥*

ਰਾਮ ਸਰੋਵਰ ਵਿਚ ਮੈਲ ਤੋਂ ਰਹਿਤ ਸੁੱਖ ਉਦਕੁ=ਜਲ ਹੈ ਅਤੇ ਸਤਸੰਗਤਿ ਰੂਪ ਅੰਤਰੀਵ ਸਰੋਵਰ ਦੋਹਾਂ ਸਰੋਵਰਾਂ ਵਿਚ ਮਜਨੁ=ਇਸ਼ਨਾਨ ਕਰਨ ਨਾਲ ਸੰਸਾਰਕ ਤੇ ਪ੍ਰਮਾਰਥਿਕ ਕਾਰਜ ਸੰਪੂਰਨ ਹੁੰਦੇ ਹਨ।

*ਸੰਤਸੰਗਿ ਤਹ ਗੋਸਟਿ ਹੋਇ॥ ਕੋਟਿ ਜਨਮ ਕੇ ਕਿਲਵਿਖ ਖੋਇ॥ ੨॥*

ਸੰਤ=ਸ਼ਾਂਤ ਆਤਮਾ ਕਰਨੀ ਵਾਲੇ ਗੁਰਸਿਖਾਂ ਦੀ ਆਤਮਿਕ ਵਿਚਾਰ ਰੂਪੀ ਗੋਸਟਿ=ਗਿਆਨ ਦੀ ਚਰਚਾ ਹੋ ਰਹੀ ਹੈ, ਜੋ ਚਰਚਾ ਕਰੋੜਾਂ ਜਨਮਾਂ ਦੇ ਪਾਪਾਂ ਨੂੰ ਖੋਇ=ਨਾਸ਼ ਕਰਦੀ ਹੈ।

*ਸਿਮਰਹਿ ਸਾਧ ਕਰਹਿ ਆਨੰਦੁ॥ ਮਨਿ ਤਨਿ ਰਵਿਆ ਪਰਮਾਨੰਦੁ॥ ੩॥*

ਸਾਧ=ਸ੍ਰੇਸ਼ਟ ਗੁਣਾਂ ਵਾਲੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਮਹਾਪੁਰਖ ਉਸ ਪਰਮੇਸ਼ਰ ਨੂੰ ਸਿਮਰਹਿ=ਯਾਦ ਕਰਕੇ ਆਨੰਦ ਪ੍ਰਾਪਤ ਕਰਦੇ ਹਨ। ਤਨਿ=ਸਰੀਰ ਉਹਦੇ ਵਿਚ ਮਨਿ=ਅੰਤਸ਼ਕਰਨ ਦੋਹਾਂ ਦੇ ਵਿਚ ਪਰਮਾਨੰਦ ਸਰੂਪ ਪ੍ਰਮਾਤਮਾ ਨੂੰ ਰਵਿਆ=ਮਿਲਿਆ ਹੋਇਆ ਨਿਸ਼ਚੇ ਕਰਦੇ ਹਨ।

*ਜਿਸਹਿ ਪਰਾਪਤਿ ਹਰਿ ਚਰਣ ਨਿਧਾਨ॥ ਨਾਨਕ ਦਾਸ ਤਿਸਹਿ ਕੁਰਬਾਨ॥ ੪॥ ੯੫॥ ੧੬੪॥*

(ਗਉੜੀ ਮਹਲਾ ੫, ਅੰਗ ੧੯੮)

ਜਿਸਹਿ=ਜਿਸਨੂੰ ਹਰੀ ਪ੍ਰਮੇਸ਼ਰ ਵਾਹਿਗੁਰੂ ਦੇ ਚਰਨ ਜੋ ਸੁੱਖਾਂ ਦਾ ਨਿਧਾਨ=ਖ਼ਜ਼ਾਨਾ ਹੈ, ਜਿਸਨੂੰ ਇਸਦਾ ਧਿਆਨ ਕਰਨਾ ਪ੍ਰਾਪਤ ਹੋਇਆ ਹੈ, ਗੁਰੂ ਸਾਹਿਬ ਜੀ ਦਾਸਾ ਭਾਵ 'ਚ ਆ ਕੇ ਉਚਾਰਨ ਕਰਦੇ ਹਨ ਤਿਸਹਿ=ਉਸ ਤੋਂ ਮੈਂ ਕੁਰਬਾਨਾ=ਬਲਿਹਾਰ ਜਾਂਦਾ ਹਾਂ।

ਫਿਰ ਇਸ ਸਰੋਵਰ ਦੇ ਇਸ਼ਨਾਨ ਦਾ ਮਹਾਤਮ ਜੋ ਗੁਰੂ ਜੀ ਨੇ ਉਚਾਰਨ ਕੀਤਾ, ਭਾਈ ਸੰਤੋਖ ਸਿੰਘ ਜੀ ਉਸਨੂੰ ਇਸ ਪ੍ਰਕਾਰ ਉਚਾਰਨ ਕਰਦੇ ਹਨ ਕਿ ਜੋ ਇਸ਼ਨਾਨ ਕਰਨ ਵੇਲੇ ਇਸ ਸ਼ਬਦ ਦਾ ਪਾਠ ਕਰੇਗਾ, ਉਸਦੇ ਸਾਰੇ ਪਾਪ ਨਾਸ਼ ਹੋਣਗੇ।

*ਚੌਪਈ - 'ਮੱਜਤਿ ਜਲ ਇਹ ਸ਼ਬਦ ਪਠੰਤਾ। ਤਿਸ ਤੀਰਥ ਕੋ ਫਲ ਸੁ ਲਹੰਤਾ'*

*ਸੁਨਿ ਕੈ ਸੰਗਤਿ ਬਾਕ ਬਿਲਾਸੇ। ਮਸਤਕ ਟੇਕਤਿ ਪਰਮ ਹੁਲਾਸੇ॥ ੨੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੦)

ਫੇਰ ਸਤਿਗੁਰਾਂ ਨੇ ਸਾਰਿਆਂ ਨੂੰ ਆਗਿਆ ਦਿੱਤੀ ਕਿ ਹੁਣ ਸੂਰਜ ਅਸਤ ਹੋ ਗਿਆ ਹੈ। ਸਾਰੀਆਂ ਸੰਗਤਾਂ ਸ੍ਰੀ ਹਰਿ ਗੋਬਿੰਦ ਜੀ ਦੇ ਨਾਲ ਨਗਰ ਵਿਚ ਵਿਸ਼ਰਾਮ ਕਰੋ। ਬਾਬਾ ਬੁੱਢਾ ਸਾਹਿਬ, ਭਾਈ ਗੁਰਦਾਸ ਜੀ ਤੇ ਕੁਝ ਹੋਰ ਸਿੱਖ ਗੁਰੂ ਜੀ ਦੀ ਹਜ਼ੂਰੀ 'ਚ ਰਹੇ ਤੇ ਬਾਕੀ ਸਿੱਖ ਨਗਰ ਵਿਚ ਅਰਾਮ ਕਰਨ ਲਈ ਚਲੇ ਗਏ ਤੇ ਜੋ ਸੇਵਾਦਾਰ ਕੋਲ ਸਨ, ਉਹਨਾਂ ਨੇ ਗੁਰੂ ਜੀ ਲਈ ਲੰਗਰ ਤਿਆਰ ਕੀਤਾ। ਪਹਿਲਾਂ ਗੁਰੂ ਜੀ ਨੂੰ ਛਕਾ ਕੇ ਫੇਰ ਸੰਗਤਾਂ ਨੇ ਛਕਿਆ। ਚਾਰ ਪਹਿਰ ਘੜੀ ਬਤੀਤ

ਹੋਣ ਤੇ ਭਾਈ ਗੁਰਦਾਸ ਜੀ ਨੇ ਸਤਿਗੁਰੂ ਜੀ ਨੂੰ ਬੇਨਤੀ ਰੂਪ ਵਿਚ ਉਸਤਤ ਦੇ ਸ਼ਬਦ ਕਹੇ ਕਿ ਮਹਾਰਾਜ ਇਉਂ ਲੱਗਦਾ ਹੈ ਕਿ ਬ੍ਰਹਮਾ ਨੇ ਪਹਿਲਾਂ ਹੀ ਆਪ ਜੀ ਦੀ ਸੇਵਾ ਵਿਚ ਇਹ ਸੁੰਦਰ ਸਥਾਨ ਇਸ ਕਾਰਜ ਲਈ ਰਚਿਆ ਹੋਇਆ ਸੀ। ਇਸ ਤਰ੍ਹਾਂ ਦੇ ਬਚਨ ਕਰਦੇ ਫੇਰ ਬਿਰਾਜਣ ਦਾ ਹੁਕਮ ਦਿੱਤਾ। ਸੌਚ ਇਸ਼ਨਾਨ ਕੀਤਾ ਆਪਣੇ ਨਿਤਨੇਮ ਤੋਂ ਵਿਹਲੇ ਹੋ ਕੇ ਪਹੁ ਫੁਟਾਲੇ ਨਾਲ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੂੰ ਸੱਦ ਕੇ ਹੁਕਮ ਦਿੱਤਾ ਕਿ ਹੁਣ ਜਿਤਨੀ ਦੇਰ ਤੱਕ ਇਹ ਕਾਰਜ ਸੰਪੂਰਨ ਨਹੀਂ ਹੋ ਜਾਂਦਾ, ਅਸੀਂ ਇਕਾਂਤ ਚਾਹੁੰਦੇ ਹਾਂ ਕਿਉਂਕਿ ਇਹ ਕਾਰਜ ਇਕਾਂਤ ਵਿਚ ਹੀ ਕਰਨ ਵਾਲਾ ਹੈ। ਇਸ ਕਰਕੇ ਹੇ ਬਾਬਾ ਬੁੱਢਾ ਸਾਹਿਬ, ਭਾਈ ਗੁਰਦਾਸ ਮੇਰੇ ਕੋਲ ਲਿਖਣ ਦੀ ਸੇਵਾ 'ਚ ਰਹਿਣਗੇ ਤੇ ਤੁਸੀਂ ਸੰਗਤਾਂ ਨੂੰ ਸੰਭਾਲਣ ਲਈ ਸੁਧਾ ਸਰੋਵਰ ਪਹੁੰਚੋ। ਸੰਗਤਾਂ ਨੂੰ ਉਥੇ ਟਿਕਾ ਕੇ ਰੱਖਣਾ ਤਾਂ ਕਿ ਇਸ ਕਾਰਜ ਵਿਚ ਆਵਾਜਾਈ ਦੇ ਕਾਰਨ ਵਿਘਨ ਨਾ ਪਵੇ ਅਤੇ ਸੰਗਤਾਂ ਨੂੰ ਕਹਿਣਾ ਕਿ ਸਾਡਾ ਸਰੂਪ ਹੀ ਸਰੋਵਰ ਤੇ ਹਰਿਮੰਦਰ ਸਾਹਿਬ ਨੂੰ ਜਾਣਨਾ। ਇਹਦੇ 'ਚ ਕੋਈ ਸ਼ੰਕਾ ਨਹੀਂ ਕਰਨਾ। ਸਾਡੇ ਦਰਸ਼ਨਾਂ ਵਾਲਾ ਹੀ ਸੁਧਾ ਸਰੋਵਰ ਤੇ ਹਰਿਮੰਦਰ ਸਾਹਿਬ ਤੋਂ ਫਲ ਪ੍ਰਾਪਤ ਹੋਵੇਗਾ।

*ਸੁਧਾ ਸਰੋਵਰ ਬਰ ਹਰਿ ਮੰਦਰਿ। ਪਠਹੁ ਸੁਨਹੁ ਸੁੰਦਰ ਤਿਸ ਅੰਦਰ।*
*ਹਮਰੇ ਦਰਸ਼ਨ ਸਮਸਰ ਜਾਨਹੁ। ਨਹਿੰ ਸੰਸੈ ਇਸ ਮੈ ਕੁਛ ਠਾਨਹੁ॥ ੪੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੦)

ਬਾਬਾ ਬੁੱਢਾ ਸਾਹਿਬ ਨੂੰ ਇਹ ਵੀ ਕਿਹਾ ਕਿ ਹੁਣ ਉਨੀ ਦੇਰ ਤੱਕ ਸੰਗਤ ਵਿਚ ਸਾਡੀ ਤਰ੍ਹਾਂ ਸਾਰੀ ਜ਼ੁੰਮੇਵਾਰੀ ਨਿਭਾਉ ਅਤੇ ਸਾਰੀ ਸੰਗਤ ਨੂੰ ਕਹਿਣਾ ਧੀਰਜ ਰੱਖੇ। ਬਾਬਾ ਬੁੱਢਾ ਜੀ ਨੇ ਆ ਕੇ ਇਹ ਹੁਕਮ ਸੰਗਤ ਨੂੰ ਸੁਣਾ ਦਿੱਤਾ। ਬਾਬਾ ਬੁੱਢਾ ਜੀ ਬੈਠ ਕੇ ਸੰਗਤਾਂ ਨੂੰ ਉਪਦੇਸ਼ ਦੇਣ ਲੱਗੇ ਤੇ ਸ਼ਬਦ ਦਾ ਪਰਚਾ ਰੱਖਿਆ। ਗੁਰੂ ਸਾਹਿਬ ਜੀ ਦੇ ਕੋਲ ਭਾਈ ਗੁਰਦਾਸ ਜੀ ਲਿਖਣ ਸੁਨਣ ਦੇ ਕਾਰਨ ਰਹੇ। ਕੁਝ ਸੇਵਕ ਹੋਰ ਸੁਚੇਤ ਹੋ ਕੇ ਆਪਣੀਆਂ ਡਿਊਟੀਆਂ 'ਤੇ ਬੈਠੇ ਰਹੇ ਤੇ ਨਾਲ ਸਖ਼ਤ ਹਦਾਇਤ ਕੀਤੀ ਕਿ ਬਿਨਾਂ ਬੁਲਾਏ ਕਿਸੇ ਸੇਵਕ ਨੇ ਤੰਬੂ ਦੇ ਕੋਲ ਨਹੀਂ ਆਉਣਾ। ਚਾਰੇ ਤਰਫ ਸਖ਼ਤ ਪਹਿਰਾ ਰੱਖੋ। ਜੇ ਕੋਈ ਅਨਜਾਣ ਪੁਣੇ 'ਚ ਮਨੁੱਖ ਆ ਜਾਵੇ ਤਾਂ ਉਸਨੂੰ ਪ੍ਰੇਮ ਸਹਿਤ ਰੋਕਣਾ। ਫੇਰ ਮਹਾਰਾਜ ਨੇ ਭਾਈ ਗੁਰਦਾਸ ਨੂੰ ਕਿਹਾ, ਭਾਈ ਸਾਹਿਬ ! ਮੇਰੀ ਇਹ ਅਭਿਲਾਖਾ ਹੈ ਕਿ ਜਿਹੜੀ ਭਾਸ਼ਾ ਗੁਰੂ ਨਾਨਕ ਨੇ ਬਣਾਈ ਹੈ। ਪੈਂਤੀ ਅੱਖਰ ਗੁਰਮੁਖੀ ਦੇ ਜੋ ਆਸਾ ਨਾਮ ਦੀ ਪੱਟੀ ਦੇ ਨਾਮ ਕਰਕੇ ਹੈ, ਉਹਨਾਂ ਅੱਖਰਾਂ 'ਚ ਗੁਰਬਾਣੀ ਨੂੰ ਲਿਖਿਆ ਜਾਵੇ।

*ਰਚਹੁ ਗ੍ਰਿੰਥ ਕੀ ਬੀੜ ਉਦਾਰੀ। ਲਿਖਿ ਅੱਖਰ ਗੁਰਮੁਖੀ ਮਝਾਰੀ।*
*ਸ੍ਰੀ ਨਾਨਕ ਪੱਟੀ ਜੁ ਬਨਾਈ। ਪੈਂਤੀ ਅੱਖਰ ਕਰੇ ਸੁਹਾਈ॥ ੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੧)

ਇਹ ਭਾਸ਼ਾ ਸਾਰੀਆਂ ਭਾਸ਼ਾਵਾਂ ਦੇ ਉੱਤੇ ਛਾ ਜਾਵੇਗੀ। ਸੰਸਕ੍ਰਿਤ ਤੇ ਫਾਰਸੀ ਆਦਿ ਜਿਹੜੀਆਂ ਭਾਸ਼ਾਵਾਂ ਹਨ, ਇਹ ਕਠਿਨ ਭਾਸ਼ਾਵਾਂ ਹਨ। ਸਾਰੇ ਕਿਰਤ ਵਿਰਤ ਕਰਨ ਵਾਲੇ ਗ੍ਰਿਹਸਤੀ ਸਿੱਖ ਇਹਨਾਂ ਗੁਰਮੁਖੀ ਅੱਖਰਾਂ ਦੁਆਰਾ ਗੁਰਬਾਣੀ ਪੜ੍ਹ ਕੇ ਵਿਦਵਾਨ ਬਣ ਜਾਇਆ ਕਰਨਗੇ। ਸੋ ਭਾਈ ਗੁਰਦਾਸ ਜੀ ਨੂੰ ਕਿਹਾ ਕਿ ਹੁਣ ਤੁਸੀਂ ਇਹ ਪੋਥੀਆਂ ਵਿਚੋਂ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੀ ਬਾਣੀ ਨੂੰ ਵੱਖਰਾ-ਵੱਖਰਾ ਲਿਖੋ। ਭਾਈ ਗੁਰਦਾਸ ਜੀ ਨੇ ਕਿਹਾ ਮਹਾਰਾਜ ਇਹ ਕਾਰਜ ਆਪ ਜੀ ਦੀ ਕ੍ਰਿਪਾ ਨਾਲ ਹੀ ਹੋ ਸਕਦਾ ਹੈ। ਲਿਖਣਾ ਸਮਝਣਾ ਮੇਰੇ ਵੱਸ ਦੀ ਗੱਲ ਨਹੀਂ। ਇਹ ਕਹਿ ਕੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਨਿਰ ਹੰਕਾਰ ਜਾਣ ਕੇ ਗੁਰੂ ਜੀ ਨੇ ਭਾਈ ਸਾਹਿਬ ਜੀ 'ਤੇ ਕ੍ਰਿਪਾ ਕੀਤੀ ਜਿਸ ਤੋਂ ਤਿੰਨਾਂ ਕਾਲਾਂ ਦੀ ਸੋਝੀ ਆਈ।

*ਇਮ ਸੁਨਿ ਕੈ ਭਾਈ ਗੁਰਦਾਸ। ਧਰਯੋ ਸੀਸ ਪਗ ਪੰਕਜ ਪਾਸੂ।*
*ਕ੍ਰਿਪਾ ਦ੍ਰਿਸਟਿ ਗੁਰ ਕੀ ਤਬਿ ਪਾਈ। ਤੀਨ ਕਾਲ ਗਯਾਤਾ ਹੁਇ ਆਈ॥ ੧੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੧)

ਫਿਰ ਉਸ ਤੋਂ ਬਾਅਦ ਭਾਈ ਸਾਹਿਬ ਜੀ ਨੇ ਗੁਰੂ ਜੀ ਦੇ ਹੁਕਮ ਵਿਚ ਪੱਤਰੇ ਸੁਧਾਰੇ, ਕੱਟ ਕੇ ਇਕੋ ਜਿਹੇ ਕੀਤੇ। ਪਾਣੀ ਵਿਚ ਸਿਆਹੀ ਘੋਲ ਕੇ ਗੂੜ੍ਹੀ ਸਿਆਹੀ ਤਿਆਰ ਕੀਤੀ। ਗੁਰੂ ਨਾਨਕ ਸਾਹਿਬ ਦਾ ਧਿਆਨ ਧਰ ਕੇ ਭਾਈ ਗੁਰਦਾਸ ਜੀ ਨੇ ਕਲਮ ਹੱਥ ਵਿਚ ਲਈ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਪੋਥੀ ਪ੍ਰਕਾਸ਼ ਕੀਤੀ ਹੋਈ ਸੀ। ਉਸ ਉਪਰੋਂ ਰੁਮਾਲ ਚੁੱਕਿਆ। ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਲੈ ਕੇ ਨਮਸ਼ਕਾਰ ਕੀਤੀ। ਸਭ ਤੋਂ ਪਹਿਲਾਂ 'ਜਪੁਜੀ ਸਾਹਿਬ' ਲਿਖਵਾਇਆ ਲਿਖਵਾਉਣ ਦੀ ਤਰਤੀਬ ਇਹ ਰੱਖੀ ਕਿ ਹਰੇਕ ਰਾਗ ਵਿਚ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ, ਫਿਰ ਗੁਰੂ ਅੰਗਦ ਦੇਵ ਜੀ ਦੀ, ਫਿਰ ਗੁਰੂ ਅਮਰਦਾਸ ਸਾਹਿਬ ਜੀ ਦੀ, ਫਿਰ ਗੁਰੂ ਰਾਮਦਾਸ ਸਾਹਿਬ ਜੀ ਦੀ ਅਤੇ ਪਿਛੋਂ ਆਪਣੀ ਉਚਾਰਣ ਕੀਤੀ ਹੋਈ ਬਾਣੀ ਲਿਖਵਾਉਂਦੇ ਅਤੇ ਬਾਅਦ ਵਿਚ ਭਗਤਾਂ ਦੀ ਉਚਾਰਨ ਕੀਤੀ ਬਾਣੀ ਲਿਖਵਾਉਂਦੇ। ਦੋ ਪਹਿਰ ਬਾਣੀ ਲਿਖਵਾ ਕੇ ਸੁਧਾ ਸਰੋਵਰ ਹਰਿਮੰਦਰ ਸਾਹਿਬ ਵਾਪਸ ਆ ਜਾਂਦੇ। ਇਕ ਪਹਿਰ ਸੰਗਤਾਂ ਨੂੰ ਖੁੱਲ੍ਹੇ ਦਰਸ਼ਨ ਦੀਦਾਰੇ ਦੇ ਕੇ ਨਿਹਾਲ ਕਰਕੇ ਵਾਪਸ ਫੇਰ ਤੰਬੂ 'ਚ ਆ ਜਾਂਦੇ। ਗੁਰੂ ਸਾਹਿਬ ਜੀ ਦੇ ਤੰਬੂ ਤੋਂ ਦੂਰ ਜਿਹੜੇ ਤੰਬੂ ਲੱਗੇ ਸਨ, ਉਹਨਾਂ 'ਚ ਭਾਈ ਸਾਹਿਬ ਦਾ ਨਿਵਾਸ ਸੀ। ਭਾਈ ਸਾਹਿਬ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੁੰਦੇ।

*ਸ੍ਰੀ ਗੁਰ ਤੰਬੂ ਤੇ ਕਛੁ ਦੂਰੇ। ਤੰਬੂ ਔਰ ਲਗੋ ਅਤਿ ਰੂਰੇ।*
*ਤਹਾਂ ਭਾਈ ਜੀ ਰੈਨਿ ਬਸਾਵੈ। ਪ੍ਰਾਤ ਸਮੇ ਇਸਨਾਨੁ ਕਰਾਵੈ॥ ੩੬੬॥*

(ਗੁਰ ਬਿਲਾਸ ਪਾ: ੬, ਅਧਿ : ੪)

ਇਸੇ ਵਾਰਤਾ ਨੂੰ ਭਾ. ਸੰਤੋਖ ਸਿੰਘ ਜੀ ਇਸ ਪ੍ਰਕਾਰ ਉਚਾਰਨ ਕਰਦੇ ਹਨ :

*ਵਹਿਰ ਕਨਾਤ ਕਿਤਿਕ ਥਲ ਤਯਾਗਾ।*
*ਤਹਿਂ ਭਾਈ ਕੋ ਤੰਬੂ ਲਾਗਾ।*
*ਲਿਖਨਿ ਸਮੈ ਹਜੂਰ ਚਲਿ ਆਵਹਿ।*
*ਨਾਤੁਰ ਤਿਸ ਮਹਿਂ ਦਿਵਸ ਬਿਤਾਵਹਿ॥ ੧੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੨)

ਭਾਈ ਸਾਹਿਬ ਜੀ ਦੇ ਉੱਤੇ ਗੁਰੂ ਜੀ ਦੀ ਐਸੀ ਕ੍ਰਿਪਾ ਹੋਈ ਕਿ ਹਵਾ ਦੇ ਸਮਾਨ ਤੇਜ਼ ਲਿਖਦੇ ਜਾ ਰਹੇ ਹਨ। ਜਿਵੇਂ ਗੁਰੂ ਜੀ ਉਚਾਰਨ ਕਰਦੇ ਹਨ ਤੁਰੰਤ ਉਸੇ ਤਰ੍ਹਾਂ ਲਿਖਦੇ ਜਾਂਦੇ ਹਨ।

*ਸ੍ਰੀ ਮੁਖ ਤੇ ਜਿਮ ਉਚਰ ਸੁਨਾਵਹਿ। ਭਾਈ ਲਿਖਤਿ ਬਾਯੁ ਸਮ ਜਾਵਹਿ।*
*ਤੂਰਨ ਲਿਖਹਿ ਅਟਕ ਨਹਿਂ ਪਰੈ। ਥੋਰੇ ਕਾਲ ਕਾਜ ਬਹੁ ਕਰੈ॥ ੨੭੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੨)

ਇਉਂ ਲਿਖਦੇ ਲਿਖਦੇ ਸ੍ਰੀ ਰਾਗੁ ਸੰਪੂਰਨ ਕਰਕੇ ਮਾਝ ਰਾਗ ਤੋਂ ਬਾਅਦ ਗਉੜੀ ਰਾਗ ਆਰੰਭ ਹੋਇਆ। ਇੱਕ ਪਹਿਰ ਦਿਨ ਰਹਿੰਦਾ ਸੀ ਜਦੋਂ ਬਾਵਨ ਅੱਖਰੀ ਆਪਣੀ ਰਸਨਾ ਤੋਂ ਉਚਾਰਨ ਕੀਤੀ। ਮਹਾਰਾਜ ਨੇ ਵਰ ਦਿੱਤਾ ਕਿ ਇਸ ਬਾਣੀ ਦੇ ਪੜ੍ਹਨ ਨਾਲ ਜਨਮਾਂ ਜਨਮਾਂਤਰਾਂ ਦੇ ਸੰਪੂਰਨ ਪਾਪ ਸੜਨਗੇ।

ਫਿਰ ਇਕ ਦਿਨ ਸਤਿਗੁਰੂ ਜੀ ਅੰਮ੍ਰਿਤ ਵੇਲੇ ਜਿੱਥੇ ਬੇਰੀਆਂ ਦੀ ਰਮਣੀਕ ਛਾਂ ਥੱਲੇ ਬੈਠੇ ਨਿਤਨੇਮ ਕਰ ਰਹੇ ਸਨ। ਉਧਰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਸੰਗਤਾਂ ਨੇ ਪ੍ਰੇਰਨਾ ਦਿੱਤੀ ਕਿ ਗੁਰੂ ਜੀ ਨੂੰ ਬੇਨਤੀ ਕਰੋ ਕਿ ਸੰਸਾਰ ਤੋਂ ਤਾਰਨ ਲਈ ਜੋ ਆਪ ਨਾਮ ਬਾਣੀ ਦਾ ਬੋਹਿਥਾ ਤਿਆਰ ਕਰ ਰਹੇ ਹੋ, ਉਥੇ ਕੋਈ ਅਜਿਹੀ ਬਾਣੀ ਗੁਰੂ ਸਾਹਿਬ ਜੀ ਰਚ ਦੇਣ ਜਿਸਦੇ ਇਕ ਪਾਠ ਕਰਨ ਨਾਲ ੨੪੦੦੦ ਦਿਨ ਰਾਤ ਦੇ ਸੁਆਸ ਸਫਲ ਹੋ ਜਾਣ ਕਿਉਂਕਿ ਅਸੀਂ ਕਲਜੁਗੀ

ਜੀਵ ਮੰਦ ਬੁੱਧੀਆਂ ਵਾਲੇ ਸੰਸਾਰਕ ਧੰਧਿਆਂ ਦੇ ਜਾਲ 'ਚ ਅਜਿਹੇ ਫਸੇ ਹਾਂ ਕਿ ਅੱਠੇ ਪਹਿਰ ਸਿਮਰਨ ਨਹੀਂ ਹੋ ਸਕਦਾ ਨਾ ਸਾਡੀ ਅਜਿਹੀ ਅਵਸਥਾ ਹੈ ਕਿ ਅੱਠੇ ਪਹਿਰ ਸੁੱਤਿਆਂ ਸਿਮਰਨ ਹੁੰਦਾ ਰਹੇ। ਗੁਰੂ ਜੀ ਬੜੇ ਮੇਹਰਵਾਨ ਹਨ। ਆਪਣੀਆਂ ਸੰਗਤਾਂ ਦੀ ਬੇਨਤੀ ਪ੍ਰਵਾਨ ਕਰਨਗੇ।

*ਚਵੀ ਹਜਾਰ ਸ੍ਵਾਸ ਨਰੁ ਲੇਈ। ਆਠ ਪਹਰ ਪ੍ਰਭ ਕਉ ਬਿਸਰੇਈ।*
*ਨਿਸਿ ਦਿਨੁ ਮਾਯਾ ਕੇ ਮਦ ਰਾਤਾ। ਜਪੈ ਨ ਤਾਹਿ ਉਦਰ ਜੋ ਤ੍ਰਾਤਾ॥ ੩੯੩॥*
*ਦੋਹਰਾ॥ ਤਾ ਤੇ ਜਤਨ ਕੋ ਕੀਜੀਏ ਸ੍ਵਾਸ ਸਫਲ ਜਿਹ ਹੋਇ।*
*ਆਠ ਪਹਰ ਕੇ ਸ੍ਵਾਸ ਜੋ ਜਾਹਿ ਪੜੈ ਫਲੁ ਹੋਇ॥ ੩੯੪॥*

(ਗੁ: ਬਿ: ਪਾ: ੬, ਅਧਿ : ੪)

ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਸਾਹਿਬ ਜੀ ਨੇ ਆ ਕੇ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ ਜੀ ! ਆਪ ਜੀ ਦੀਆਂ ਗੁਰਸਿੱਖਾ ਸੰਗਤਾਂ ਨੇ ਸਾਡੇ ਦੋਨਾਂ ਦੁਆਰਾ ਇਕ ਬੇਨਤੀ ਆਪ ਜੀ ਦੇ ਚਰਨਾਂ ਵਿਚ ਭੇਜੀ ਹੈ। ਮਹਾਰਾਜ ਜੀ ਜਿਵੇਂ ਸਨਾਤਨ ਧਰਮ ਵਿਚ ਗੀਤਾ ਦੇ ਪਾਠ ਕਰਨ ਨਾਲ ਜੀਵ ਦੀ ਕਲਿਆਣ ਮੰਨਦੇ ਹਨ, ਇਵੇਂ ਆਪ ਜੀ ਕੋਈ ਅਜਿਹੀ ਸੌਖੀ ਬਾਣੀ ਰਚ ਦਿਓ ਜਿਸ ਦਾ ਇਕ ਪਾਠ ਕਰਨ ਨਾਲ ਚੌਵੀ ਹਜ਼ਾਰ ਸੁਆਸ ਸਫਲੇ ਹੋ ਜਾਣ। ਜਿਵੇਂ ਪਹਿਲੇ ਜਾਮੇ ਵਿਚ ਸ੍ਰੀ ਜਪੁਜੀ ਸਾਹਿਬ ਉਚਾਰਨ ਕੀਤਾ, ਜਿਸਦਾ ਬੇਅੰਤ ਮਹਾਤਮ ਅਤੇ ਬੜੀ ਸ਼ਕਤੀ ਵਾਲੀ ਬਾਣੀ ਬ੍ਰਹਮ ਗਿਆਨ ਦੀ ਦਾਤੀ ਹੈ, ਇਸੇ ਤਰ੍ਹਾਂ ਕਿਰਪਾ ਕਰੋ ਤਾਂ ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰਕੇ, ਰਾਮਸਰ ਸਰੋਵਰ ਦੇ ਕਿਨਾਰੇ ਮੰਜੀ ਸਾਹਿਬ 'ਤੇ ਬੈਠ ਕੇ ਸਾਰੀ ਸੁਖਮਨੀ ਸਾਹਿਬ ਉਚਾਰਨ ਕੀਤੀ ਅਤੇ ਨਾਲ ਬਚਨ ਕੀਤਾ ਕਿ ਇਸਦੇ ਪਾਠ ਦਾ ਸਮਾਂ ਅੰਮ੍ਰਿਤ ਵੇਲਾ ਹੈ। ਜੋ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਦਾ ਪਾਠ ਕਰੇਗਾ, ਉਹ ਜੰਮਣ-ਮਰਣ ਤੋਂ ਰਹਿਤ ਵੀ ਹੋ ਜਾਵੇਗਾ ਤੇ ੨੪੦੦੦ ਸਵਾਸ ਵੀ ਸਫਲੇ ਹੋ ਜਾਣਗੇ। ੨੪ ਸਲੋਕ ਤੇ ੨੪ ਅਸਟਪਦੀਆਂ ਉਚਾਰਨ ਕੀਤੀਆਂ, ਜਿਨ੍ਹਾਂ ਦੇ ਵਿਚ ਇਹ ਭੇਦ ਰੱਖਿਆ ੨੪੦੦੦ ਅੱਖਰ ਸ੍ਰੀ ਸੁਖਮਨੀ ਸਾਹਿਬ ਦਾ ਤੇ ਉਧਰ ਅੱਠ ਪਹਿਰ ਦੇ ਸ੍ਵਾਸਾਂ ਦੀ ਜੋ ਦਰਮਿਆਨੀ ਗਿਣਤੀ ੨੪੦੦੦ ਹੈ। ਜੋ ਕਾਮੀ ਕ੍ਰੋਧੀ ਤਾਮਸੀ ਖਾਣੇ ਖਾਣ ਵਾਲੇ ਹਨ, ਉਹਨਾਂ ਨੂੰ ੨੪੦੦੦ ਸ੍ਵਾਸ ਤੋਂ ਵੱਧ ਆਉਂਦੇ ਹਨ। ਜਿਨ੍ਹਾਂ ਦੇ ਖਾਣੇ ਸਾਂਤਕੀ ਹਨ। ਉਹਨਾਂ ਨੂੰ ੨੪੦੦੦ ਤੋਂ ਵੀ ਘੱਟ ਆਉਂਦੇ ਹਨ। ਜੈਸਾ ਕਿ 'ਯੋਗ ਕਲਪਤਰ' ਸ਼ਾਸਤਰ 'ਚ ਲਿਖਿਆ ਹੈ ਕਿ ਯੋਗੀਆਂ ਦੇ ੨੧੬੨੪ ਸ੍ਵਾਸ ਰੋਜ਼ ਨਿਕਲਦੇ ਹਨ। ਬਾਕੀ ਦੇ ਸ੍ਵਾਸ ਉਹਨਾਂ ਦੇ ਜਮ੍ਹਾਂ ਹੋ ਜਾਂਦੇ ਹਨ ਤੇ ਗੁਰੂ ਸਾਹਿਬ ਨੇ ਸੁਖਮਨੀ ਸਾਹਿਬ ਦੇ ਅੱਖਰਾ ਦਾ ਇਹ ਭੇਦ ਰੱਖਿਆ ਕਿ ੨੩੭੩ ਅੱਖਰ ਪੈਰਾਂ ਵਿਚ ਲਿਖੇ, ਜੈਸਾ ਕਿ

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੬੨)

*ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥*

(ਗਉੜੀ ਸੁਖਮਨੀ ਮਹਲਾ ੫, ਅੰਗ ੨੭੨)

ਇਹ ਅੱਖਰ ੨੩੭੩ ਹਨ, ੧੩ਵੀਂ ਅਸਟਪਦੀ ਦੀ ਦੂਜੀ ਪਉੜੀ 'ਚ ਤਿੰਨ ਅੱਖਰਾਂ ਦਾ ਵਾਧਾ ਹੈ। ਸੰਤ ਦੇ ਥਾਂ ਸੰਤਨ ਪਦ ਤਿੰਨ ਵਾਰ ਆਇਆ ਹੈ :

*ਸੰਤਨ ਕੈ ਦੂਖਨਿ ਕਾਗ ਜਿਉ ਲਵੈ॥*
*ਸੰਤਨ ਕੈ ਦੂਖਨਿ ਸਰਪ ਜੋਨਿ ਪਾਇ॥....*
*ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ॥*

(ਅੰਗ ੨੭੯)

ਜੇਕਰ ਇਹਨਾਂ ਪੂਰੇ ਅੱਖਰਾਂ ਭਾਵ ੨੧੬੨੪, ੨੩੭੩ ਪੈਰਾਂ ਵਾਲੇ ਤੇ ਜੋ ਸੰਤਨ ਪਦ ਤਿੰਨ ਵਾਰ ਆਇਆ ਹੈ, ਜੇਕਰ ਇਹਨਾਂ ਦਾ ਜੋੜ ਕਰੀਏ ਤਾਂ ੨੧੬੨੪+੨੩੭੩+੩=੨੪੦੦੦ ਅੱਖਰ ਬਣਦੇ ਹਨ।

ਸੋ ਇਉਂ ੨੪੦੦੦ ਸ੍ਵਾਸ ਮਨੁੱਖਾਂ ਦੇ ਨਿਸ਼ਫਲ ਜਾਂਦੇ ਸਨ। ਉਹਨਾਂ ਨੂੰ ਸਫਲੇ ਕਰਨ ਵਾਸਤੇ ਗੁਰੂ ਜੀ ਨੇ ਬਾਣੀ ਸੁਖਮਨੀ ਸਾਹਿਬ ਸੰਪੂਰਨ ਉਚਾਰ ਕੇ ਸਿੱਖਾਂ ਨੂੰ ਹੁਕਮ ਕੀਤਾ ਕਿ ਜੋ ਇਕ ਪਾਠ ਹਰ ਰੋਜ਼ ਕਰੇਗਾ, ਉਸ ਨੂੰ ਚਾਰੇ ਪਦਾਰਥ ਮਿਲਣਗੇ ਤੇ ਕਾਲ ਦੇ ਨੇੜੇ ਨਹੀਂ ਆਏਗਾ। ਅੰਤ ਵੇਲੇ ਗੁਰੂ ਦੇ ਧਾਮ ਨੂੰ ਜਾਏਗਾ।

*ਪ੍ਰਾਤ ਸਮੈ ਜੋ ਸੁਖਮਨੀ ਪੜੈ ਕੋਊ ਹਿਤੁ ਧਾਰਿ।*
*ਯਾਹਿ ਪੜੈ ਫਲ ਸਭਿ ਲਹੈ ਸੁਨੈ ਲਹੈ ਫਲ ਚਾਰਿ॥ ੪੦੦॥*
*ਊਚ ਨੀਚ ਨਰੁ ਕੋ ਪੜੈ ਕਾਲ ਨਿਕਟਿ ਨਹਿ ਆਇ।*
*ਅੰਤ ਸਮੈ ਸਿੰਮ੍ਰਿਤਿ ਸੁ ਗੁਰ, ਪਰਮ ਧਾਮ ਪੁਨਿ ਜਾਇ॥ ੪੦੧॥*

(ਗੁ: ਬਿ: ਪਾ: ੬, ਅਧਿ: ੪)

ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ:

*ਪ੍ਰਾਤ ਸਮੈ ਇਕ ਮਨ ਕਰਿ ਪਾਠ। ਮਿਟਹਿ ਪਾਪ ਕ੍ਰਿਤ ਜਾਮ ਜੁ ਆਠ।*
*ਜਨਮ ਮਰਨ ਤਿਨ ਕੋ ਕਟਿ ਜਾਇ। ਪਠਿ ਪ੍ਰਭੁ ਚਰਨਨਿ ਰਹੇ ਸਮਾਇ॥ ੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੩)

ਇਉਂ ਸਤਿਗੁਰੂ ਜੀ ਨੇ ਜੀਵਾਂ ਨੂੰ ਕਲਿਆਣ ਦੇਣ ਵਾਸਤੇ ਮਣਾਂ ਮੂੰਹੀ ਸੁਖ ਦੇਣ ਲਈ ਮਣੀਆਂ ਦੇ ਵਿਚੋਂ ਉਹ ਮਣੀ ਜਿਹੜੀ ਸਦਾ ਹੀ ਸੁਖ ਦੇਂਦੀ ਰਹੇ ਅਥਵਾ ਜਿਹੜੀ ਮਨ ਨੂੰ ਸੁਖ ਦੇਣ ਵਾਲੀ ਹੋਵੇ ਸੋ ਕਹੀਏ ਸੁਖਮਨੀ। ਇਉਂ ਸਤਿਗੁਰੂ ਜੀ ਨੇ ਗਉੜੀ ਰਾਗ ਸਾਰਾ ਸੰਪੂਰਨ ਕੀਤਾ ਤੇ ਨੰਬਰਵਾਰ ਸ੍ਰੀ ਰਾਗ ਤੋਂ ਪ੍ਰਭਾਤੀ ਰਾਗ ੩੦ ਰਾਗਾਂ 'ਚ ਬਾਣੀ ਲਿਖਵਾਈ, ੩੧ਵਾਂ ਰਾਗ ਜੋ ਜੈਜਾਵੰਤੀ ਹੈ, ਇਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਉਚਾਰਨ ਕੀਤਾ ਹੈ। ਇਸ ਲਈ ਹੁਣ ਵਾਲੇ ਸਰੂਪ 'ਚ ੩੧ ਰਾਗ ਤੇ ਕਰਤਾਰਪੁਰ ਵਾਲੇ ਸਰੂਪ ਵਿਚ ੩੦ ਰਾਗ ਹਨ। ਇਨ੍ਹਾਂ ੩੧ ਰਾਗਾਂ ਦਾ ਵੇਰਵਾ ਇਸ ਪ੍ਰਕਾਰ ਹੈ :

| | | |
|---|---|---|
| ੧. ਸਿਰੀਰਾਗ | ੨. ਮਾਝ ਰਾਗ | ੩. ਗਉੜੀ ਰਾਗ |
| ੪. ਆਸਾ ਰਾਗ | ੫. ਗੂਜਰੀ ਰਾਗ | ੬. ਦੇਵਗੰਧਾਰੀ ਰਾਗ |
| ੭. ਬਿਹਾਗੜਾ ਰਾਗ | ੮. ਵਡਹੰਸੁ ਰਾਗ | ੯. ਸੋਰਠਿ ਰਾਗ |
| ੧੦. ਧਨਾਸਰੀ ਰਾਗ | ੧੧. ਜੈਤਸਰੀ ਰਾਗ | ੧੨. ਟੋਡੀ ਰਾਗ |
| ੧੩. ਬੈਰਾੜੀ ਰਾਗ | ੧੪. ਤਿਲੰਗ ਰਾਗ | ੧੫. ਸੂਹੀ ਰਾਗ |
| ੧੬. ਬਿਲਾਵਲੁ ਰਾਗ | ੧੭. ਗੋਂਡ ਰਾਗ | ੧੮. ਰਾਮਕਲੀ ਰਾਗ |
| ੧੯. ਨਟ ਨਾਰਾਇਨ ਰਾਗ | ੨੦. ਮਾਲੀ ਗਉੜਾ ਰਾਗ | ੨੧. ਮਾਰੂ ਰਾਗ |
| ੨੨. ਤੁਖਾਰੀ ਰਾਗ | ੨੩. ਕੇਦਾਰਾ ਰਾਗ | ੨੪. ਭੈਰਉ ਰਾਗ |
| ੨੫. ਬਸੰਤ ਰਾਗ | ੨੬. ਸਾਰੰਗ ਰਾਗ | ੨੭. ਮਲਾਰ ਰਾਗ |
| ੨੮. ਕਾਨੜਾ ਰਾਗ | ੨੯. ਕਲਿਆਣ ਰਾਗ | ੩੦. ਪ੍ਰਭਾਤੀ ਰਾਗ |
| ੩੧. ਜੈਜਾਵੰਤੀ ਰਾਗ | | |

ਫਿਰ ਹਰੀ ਲਾਲ, ਕ੍ਰਿਸ਼ਨ ਲਾਲ ਕਾਨੀਏ ਪ੍ਰਥਾਏ 'ਸਹਸਕ੍ਰਿਤੀ' ਸਲੋਕ ਉਚਾਰਨ ਕੀਤੇ। ਜਿਨ੍ਹਾਂ ਭਗਤਾਂ ਦੀ ਬਾਣੀ

ਗੁਰੂ ਗ੍ਰੰਥ ਸਾਹਿਬ 'ਚ ਦਰਜ ਹੈ, ਉਹਨਾਂ ਦੀ ਗਿਣਤੀ ੧੫ ਹੈ।

| | | |
|---|---|---|
| ੧. ਕਬੀਰ ਜੀ | ੨. ਫਰੀਦ ਜੀ | ੩. ਰਵਿਦਾਸ ਜੀ |
| ੪. ਨਾਮਦੇਵ ਜੀ | ੫. ਧੰਨਾ ਜੀ | ੬. ਰਾਮਾਨੰਦ ਜੀ |
| ੭. ਤ੍ਰਿਲੋਚਨ ਜੀ | ੮. ਭੀਖਣ ਜੀ | ੯. ਬੇਣੀ ਜੀ |
| ੧੦. ਸਧਨਾ ਜੀ | ੧੧. ਸੈਣ ਜੀ | ੧੨. ਸੂਰਦਾਸ ਜੀ |
| ੧੩. ਪੀਪਾ ਜੀ | ੧੪. ਜੈ ਦੇਵ ਜੀ | ੧੫. ਪਰਮਾਨੰਦ ਜੀ |

ਜਦੋਂ ਭਗਤਾਂ ਦੀ ਬਾਣੀ ਗੁਰੂ ਜੀ ਚਾੜ੍ਹ ਰਹੇ ਸਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ਸੰਪਾਦਨਾ ਕਰ ਰਹੇ ਸਨ, ਉਸ ਵੇਲੇ ਕੁਝ ਅਭਿਮਾਨੀ ਆਪਣੇ ਆਪ ਨੂੰ ਭਗਤ ਮੰਨਣ ਵਾਲੇ ਚਾਰ ਵਿਅਕਤੀ ਗੁਰੂ ਜੀ ਦੇ ਕੋਲ ਆਏ। ਉਹਨਾਂ ਨੇ ਆ ਕੇ ਆਪਣਾ ਮਨੋਰਥ ਦੱਸਿਆ ਕਿ ਅਸੀਂ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਕਰਾਉਣ ਆਏ ਹਾਂ। ਅਸੀਂ ਸੁਣਿਆ ਹੈ ਕਿ ਤੁਸੀਂ ਆਪਣੀ ਬਾਣੀ ਵਿਚ ਬਿਨਾਂ ਭੇਦ-ਪੱਖ ਦੇ ਹੋਰਾਂ ਨੂੰ ਵੀ ਥਾਂ ਦਿੱਤੀ ਹੈ। ਇਸ ਲਈ ਸਾਨੂੰ ਵੀ ਮੌਕਾ ਦਿੱਤਾ ਜਾਵੇ। ਤੁਸੀਂ ਉਨ੍ਹਾਂ ਭਗਤਾਂ ਦੀ ਬਾਣੀ ਤਾਂ ਲਿਖ ਦਿੱਤੀ ਜਿਹੜੇ ਕਦੋਂ ਦੇ ਮਰ ਚੁੱਕੇ ਹਨ, ਅਸੀਂ ਜਿਹੜੇ ਜੀਵਤ ਹਾਂ, ਸਾਡਾ ਨਾਂ ਭੀ ਨਹੀਂ ਲਿਖਿਆ। ਜੇ ਤੁਸੀਂ ਸਾਡੇ ਸ਼ਬਦ ਨਹੀਂ ਲਿਖੋਗੇ ਤਾਂ ਕਿਵੇਂ ਤੁਹਾਡਾ ਗ੍ਰੰਥ ਪ੍ਰਮਾਣੀਕ ਹੋਏਗਾ। ਜਿਹੜੇ ਬੁੱਧੀਵਾਨ ਲੋਕ ਹਨ ਉਹ ਪੜ੍ਹਨ ਸੁਣਨਗੇ ਨਹੀਂ। ਤੁਸੀਂ ਜਗਤ ਗੁਰੂ ਹੋ, ਸਾਨੂੰ ਸੱਦਣਾ ਚਾਹੀਦਾ ਸੀ। ਚਲੋ ਜੇ ਸੱਦਿਆ ਨਹੀਂ ਤਾਂ ਸਾਡੀ ਬਾਣੀ ਆਪ ਦਰਜ ਕਰੋ।

*ਬਾਨੀ ਲਿਖਿ ਮ੍ਰਿਤਕ ਜੇ ਹੁਇਗੇ, ਹਮ ਜੀਵਤਿ ਕੀ ਸੁਧਿ ਨਹਿ ਲੀਨਿ।*
*ਜੇ ਹਮਰੇ ਤੁਮ ਸਬਦ ਲਿਖਹੁ ਨਹਿ, ਕਿਮ ਪ੍ਰਮਾਨ ਹੁਇ ਗ੍ਰੰਥ ਨਵੀਨ।*
*ਸੁਨਹਿ ਨ ਪਢਹਿ ਨ, ਕਹਯੋ ਨ ਮਾਨਿਹ, ਲਿਖਹਿ ਨ ਜੇ ਨਰ ਅਧਿਕ ਪ੍ਰਬੀਨ।*
*ਯਾਂਤੇ ਨੀਕੀ ਬਾਤਿ ਨ ਕੀਨਸਿ ਤੁਮ ਹੋ ਜਗ ਗੁਰ, ਲੀਜਹੁ ਚੀਨਿ॥ ੨੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੯)

ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਅਸੀਂ ਜਿਹੜੀ ਬਾਣੀ ਗੁਰੂ ਨਾਨਕ ਦੇਵ ਦੇ ਸਿਧਾਂਤ ਨਾਲ ਮਿਲਦੀ ਹੈ, ਉਹੀ ਬਾਣੀ ਭਗਤਾਂ ਦੀ ਲਿਖਵਾਈ ਹੈ। ਤੁਸੀਂ ਆਪਣੀ ਬਾਣੀ ਉਚਾਰਨ ਕਰੋ। ਜੇ ਗੁਰਮਤਿ ਅਨੁਸਾਰ ਹੋਵੇਗੀ ਤਾਂ ਜ਼ਰੂਰ ਲਿਖੀ ਜਾਵੇਗੀ। ਜੇ ਗੁਰਮਤਿ ਦੇ ਆਸ਼ੇ ਅਨੁਸਾਰ ਨਹੀਂ ਹੋਵੇਗੀ ਤਾਂ ਨਹੀਂ ਲਿਖੀ ਜਾਵੇਗੀ।

*ਬੋਲੇ ਸ੍ਰੀ ਅਰਜਨ 'ਹਮ ਬਾਨੀ ਜਿਤ ਕਿਤ ਹੁਤੀ ਕਰੀ ਇਕ ਥਾਇ।*
*ਬ੍ਰਿਦ ਭਗਤ ਸੋ ਲਖਿ ਹਰਿ ਆਏ ਤਿਨ ਸੋ ਕਹਯੋ ਸੁ ਹਮ ਸਮਝਾਇ।*
*ਗੁਰਬਾਨੀ ਅਨੁਸਾਰ ਬਨਾਈ ਦੇਖਿ ਮਿਲਤਿ ਕੋ ਦਈ ਲਿਖਾਇ।*
*ਤੁਮ ਅਬਿ ਆਏ ਕਰਹੁ ਸ਼ਬਦ ਨਿਜ ਸੁਨੈ ਉਚਿਤ ਤਬਿ ਲੇਹਿ ਚਢਾਇ॥ ੨੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੯)

ਉਸ ਵੇਲੇ ਕਾਨੇ ਨੇ ਸ਼ਬਦ ਉਚਾਰਨ ਕੀਤਾ :

*ਉਹੀ ਰੇ ਮੈਂ ਉਹੀ ਰੇ। ਜਾਂ ਕਉ ਵੇਦ ਪੁਰਾਨ ਸਭਿ ਗਾਵੈਂ ਖੋਜਤਿ ਖੋਜਨ ਕੋਈ ਰੇ।*
*ਜਾ ਕੋ ਨਾਰਦ ਸਾਰਦ ਸੇਵੈਂ, ਸੇਵੈਂ ਦੇਵੀ ਦੇਵਾ ਰੇ।*
*ਬ੍ਰਹਮਾ ਬਿਸਨ ਮਹੇਸ ਅਰਾਧਹਿ. ਸਭਿ ਕਰਦੇ ਜਾਕੀ ਸੇਵਾ ਰੇ।*

ਕਹੇ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਰ ਅਲਖ ਅਭੇਵਾ ਰੇ॥ ੧॥

ਸਤਿਗੁਰੂ ਜੀ ਨੇ ਜਦੋਂ ਸ਼ਬਦ ਸੁਣਿਆ ਜਿਹਦੇ 'ਚ ਹੰਕਾਰ ਦੀ ਅੰਸ ਸੀ, ਤਾਂ ਮਹਾਰਾਜ ਨੇ ਇਨਕਾਰ ਕਰ ਦਿੱਤਾ। ਮਹਾਰਾਜ ਨੇ ਕਿਹਾ ਭਾਵੇਂ ਬ੍ਰਹਮ ਦੇ ਜਾਨਣ ਵਾਲਾ ਇਹੋ ਜਿਹੇ ਬਚਨ ਕਹਿ ਸਕਦਾ ਹੈ, ਪਰ ਸਾਡੇ ਮਤ ਵਿਚ 'ਮੈਂ' ਨੂੰ ਥਾਂ ਨਹੀਂ, ਮੈਂ ਦੇ ਥਾਂ ਤੇ ਤੂੰ ਹੈ। ਗੁਰੂ ਜੀ ਨੇ ਕਾਨੇ ਨੂੰ ਬ੍ਰਹਮ ਗਿਆਨ ਦੇ ਜਾਨਣ ਬਾਰੇ ਘਿਓ ਦਾ ਦ੍ਰਿਸ਼ਟਾਂਤ ਦਿੱਤਾ। ਜਿਵੇਂ ਘਿਉ ਨੂੰ ਕਫੀ ਵਾਲਾ ਖਾ ਲਵੇ ਤਾਂ ਛਾਤੀ ਦੇ ਵਿਚ ਬਲਗਮ ਜਮ ਜਾਂਦੀ ਹੈ, ਪਿਤ ਰੋਗ ਵਾਲਾ ਘਿਓ ਖਾ ਲਵੇ ਤਾਂ ਦਸਤ ਲੱਗ ਜਾਂਦੇ ਹਨ, ਤੇ ਵਾਈ ਰੋਗ ਵਾਲੇ ਨੂੰ ਦਰਦਾਂ ਹੋਣ ਲੱਗ ਜਾਂਦੀਆਂ ਹਨ। ਜੇ ਘਿਓ ਦੇ ਨਾਲ ਮਿਸਰੀ ਮਿਲਾ ਦਈਏ ਤਾਂ ਤਿੰਨੇ ਦੋਸ਼ ਨਾਸ਼ ਹੋ ਜਾਂਦੇ ਹਨ। ਇਸੇ ਤਰ੍ਹਾਂ ਬ੍ਰਹਮ ਗਿਆਨ ਹੰਕਾਰੀ ਨੂੰ ਮਾਣ ਵੱਧਣ ਰੂਪ ਛਾਤੀ 'ਤੇ ਬੋਝ ਬਣਦਾ ਹੈ। ਪਿਤ ਰੋਗ ਦੀ ਤਰ੍ਹਾਂ ਕ੍ਰੋਧੀ ਨੂੰ ਅਤੀਸਾਰ ਰੂਪ, ਕਾਮ, ਕ੍ਰੋਧ ਰੂਪ ਆਦਿਕ ਵਿਕਾਰ ਪੈਦਾ ਹੋ ਜਾਂਦੇ ਹਨ। ਮੈਂ ਮੇਰੀ ਦੇ ਭਾਵ ਵਾਲੇ ਨੂੰ ਈਰਖਾ ਰੂਪ ਦਰਦਾਂ ਹੋ ਜਾਂਦੀਆਂ ਹਨ ਤੇ ਜਿਵੇਂ ਘੀ ਵਿਚ ਮਿਸਰੀ ਮਿਲਾਉਣ ਨਾਲ ਤਿੰਨ ਦੋਸ਼ ਨਾਸ਼ ਹੋ ਜਾਂਦੇ ਹਨ, ਇਵੇਂ ਗੁਰੂ ਨਾਨਕ ਨੇ ਬ੍ਰਹਮ ਰੂਪੀ ਘਿਓ ਦੇ ਵਿਚ ਭਗਤੀ ਰੂਪੀ ਮਿਸਰੀ ਮਿਲਾ ਦਿੱਤੀ ਹੈ, ਜੋ ਹੰਕਾਰ, ਕ੍ਰੋਧ ਤੇ ਈਰਖਾ ਤਿੰਨੋ ਦੋਸ਼ਾਂ ਦੀ ਨਾਸ਼ਕ ਹੈ। ਸੋ ਸਾਡੇ ਮਤ ਵਿਚ ਤਾਂ ਹਿਰਦੇ ਵਿਚ ਬ੍ਰਹਮ ਗਿਆਨ ਹੋਵੇ ਤਾਂ ਆਪਣੇ ਆਪ ਨੂੰ ਦਾਸਾਂ ਦਾ ਵੀ ਦਾਸ ਮੰਨੇ।

ਸੁਖਤੋ ਰਹਯੋ ਮਹਾਂਦੁਖ ਪਾਵਹਿ ਯਾਂਤੇ ਹਮਰੇ ਨਹੀਂ ਪ੍ਰਮਾਨ।
ਸੋ ਬ੍ਰਹਮ ਗਯਾਨ ਘ੍ਰਿੱਤ ਕੋ ਲੇ ਕਰਿ ਮਿਸਰੀ ਭਗਤਿ ਮਿਲਾਵਨ ਠਾਨਿ।
ਸੁਖਦਾਯਕ ਸਭਿ ਨਰ ਕੋ ਜਾਨਹੁ ਇਸ ਪ੍ਰਕਾਰ ਕਰਿ ਲੇ ਕੱਲਯਾਨ।
ਅਹੰ ਬ੍ਰਹਮ ਤਉ ਉਰ ਮਹਿੰ ਬਾਸੇ ਮੁਖ ਤੇ ਕਹੈ ਦਾਸ ਦਾਸਾਨਿ॥ ੨੯॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੬)

ਇਸ ਕਰਕੇ ਇਸ ਪਵਿੱਤਰ ਪੋਥੀ ਵਿਚ ਤੁਹਾਡੇ ਸ਼ਬਦ ਨਹੀਂ ਲਿਖੇ ਜਾ ਸਕਦੇ। ਗੁਰੂ ਜੀ ਦੇ ਸ਼ਬਦ ਤੋਂ ਤੁਹਾਡੇ ਸ਼ਬਦ ਵਿਰੋਧੀ ਹਨ। ਗੁਰੂ ਜੀ ਦੇ ਇਹ ਬਚਨ ਸੁਣ ਕੇ ਕਾਨਾ ਨਿਰ ਉੱਤਰ ਹੋ ਗਿਆ ਤੇ ਗੁਰੂ ਸਾਹਿਬ ਜੀ ਨੂੰ ਕ੍ਰੋਧ ਦੇ ਬਚਨ ਬੋਲ ਕੇ ਪਰੇ ਹੋ ਗਿਆ ਤੇ ਫੇਰ ਭਗਤ ਪੀਲੋ ਬੋਲਿਆ :

ਪੀਲੋ ਅਸਾਂ ਨਾਲੋ ਸੇ ਭਲੇ ਜੰਮਦਿਆਂ ਜੁ ਮੁਏ।
ਓਨਾਂ ਚਿੱਕੜ ਪਾਵ ਨ ਬੋੜਿਆ ਨ ਆਲੂਦ ਭਏ।

ਗੁਰੂ ਜੀ ਨੇ ਪੀਲੋ ਦਾ ਇਹ ਸ਼ਬਦ ਸੁਣ ਕੇ ਕਿਹਾ ਕਿ ਇਹ ਸ਼ਬਦ ਵੀ ਪ੍ਰਮਾਣੀਕ ਨਹੀਂ ਹੈ ਕਿਉਂਕਿ ਇਸ ਵਿਚ ਭਗਤੀ ਰੂਪੀ ਉਪਦੇਸ਼ ਨਹੀਂ। ਕਿਉਂਕਿ ਜੋ ਜੰਮਣ ਮਰਣਾ ਹੈ, ਉਹ ਕਰਤਾਰ ਦੇ ਭਾਣੇ ਵਿਚ ਹੈ। ਇਸ ਤੋਂ ਬਾਅਦ ਛੱਜੂ ਨੇ ਗੁਰੂ ਜੀ ਦੀ ਆਗਿਆ ਮੰਨ ਕੇ ਆਪਣਾ ਸ਼ਬਦ ਸੁਣਾਇਆ :

ਕਾਗਦ ਸੰਦੀ ਪੂਤਲੀ ਤਊ ਨ ਤ੍ਰਿਯਾ ਨਿਹਾਰ।
ਯੋਂ ਹੀ ਮਾਰ ਲਿਜਾਵਹੀ ਜਥਾ ਬਲੋਚਨਿ ਧਾਰ॥ ੧॥

ਗੁਰੂ ਜੀ ਨੇ ਛੱਜੂ ਨੂੰ ਗ੍ਰਹਿਸਤ ਦੀ ਵਡਿਆਈ ਦੱਸਦੇ ਹੋਏ ਉਚਾਰਨ ਕੀਤਾ :

ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥ ੨॥

(ਧਨਾਸਰੀ ਮਹਲਾ ੧, ਅੰਗ ੬੬੧)

ਗ੍ਰਹਿਸਤ ਵਿਚ ਰਹਿੰਦਿਆਂ ਹੀ ਪ੍ਰਮਾਤਮਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਤੋਂ ਬਾਅਦ ਸ਼ਾਹ ਹੁਸੈਨ ਨੇ ਗੁਰੂ ਜੀ ਦੀ ਆਗਿਆ ਲੈ ਕੇ ਆਪਣਾ ਸ਼ਬਦ ਸੁਣਾਇਆ :

*ਚੁੱਪ ਵੇ ਅੜਿਆ ਚੁੱਪ ਵੇ ਅੜਿਆ। ਬੋਲਣ ਦੀ ਨਹੀਂ ਜਾਇ ਵੇ ਅੜਿਆ।*
*ਸੱਜਣਾਂ ਬੋਲਣ ਦੀ ਜਾਇ ਨਾਹੀ। ਅੰਦਰ ਬਾਹਰ ਹਿੱਕਾ ਸਾਂਈ ਕਿਸਨੂੰ ਆਖ ਸੁਣਾਈ।*
*ਇਕੋ ਦਿਲਬਰ ਸਭਿ ਘਟ ਰਵਿਆ ਦੂਜੀ ਨਹੀਂ ਕਦਾਈ।*
*ਕਹੇ ਹੁਸੈਨ ਫਕੀਰ ਨਿਮਾਣਾ ਸਤਿਗੁਰ ਥੋ ਬਲਿ ਬਲਿ ਜਾਂਹੀ॥ ੧॥*

ਗੁਰੂ ਅਰਜਨ ਦੇਵ ਜੀ ਹੱਸ ਕੇ ਬੋਲੇ-ਸ਼ਾਹ ਹੁਸੈਨ ਚੁੱਪ ਰਹਿਣ ਦਾ ਭਲਾ ਉਪਦੇਸ਼ ਦਿੱਤਾ ਹੈ, ਪਰ ਗੁਰਬਾਣੀ ਵਿਚ ਮੂਲੋਂ ਹੀ ਚੁੱਪ ਰਹਿਣ ਦੀ ਗੱਲ ਨੂੰ ਪ੍ਰਮਾਣਿਤ ਨਹੀਂ ਕੀਤਾ। ਸਗੋਂ ਥੋੜਾ ਬੋਲਣ ਦੀ ਗੱਲ ਗੁਰੂ ਅਮਰਦਾਸ ਜੀ ਨੇ ਕਹੀ ਹੈ :

*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*

(ਰਾਮਕਲੀ ਮਹਲਾ ੩, ਅੰਗ ੯੧੮)

ਇਸ ਤੋਂ ਬਾਅਦ ਇਹਨਾਂ ਚਾਰਾਂ ਚੋਂ ਜਦੋਂ ਕਿਸੇ ਦੀ ਬਾਣੀ ਦਰਜ ਨ ਹੋਈ ਤਾਂ ਉਦਾਸ ਹੋ ਕੇ ਉੱਥੋਂ ਚਲੇ ਗਏ ਤੇ ਇਸ ਤੋਂ ਬਾਅਦ ਗੁਰੂ ਜੀ ਨੇ ਕੁਝ ਗੁਰਸਿੱਖਾਂ ਦੀ ਬਾਣੀ ਦਰਜ ਕੀਤੀ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ –

| | | | |
|---|---|---|---|
| ੧. ਮਰਦਾਨਾ ਜੀ | ੨. ਸੰਮਨ ਜੀ | ੩. ਮੂਸਨ ਜੀ | ੪. ਜਮਾਲ ਜੀ |
| ੫. ਪਤੰਗ ਜੀ | ੬. ਸੁੰਦਰ ਜੀ | ੭. ਸੱਤਾ ਜੀ | ੮. ਬਲਵੰਡਾ ਜੀ |

ਆਮ ਕਰ ਕੇ ਗੁਰਸਿੱਖਾਂ ਦੀ ਗਿਣਤੀ ਚਾਰ ਮੰਨੀ ਹੈ, ਪਰ ਇਹਨਾਂ ਦੀ ਗਿਣਤੀ ਅੱਠ ਹੈ ਤੇ ਫੇਰ ੧੭ ਭੱਟਾਂ ਦੀ ਬਾਣੀ ਜਿਨ੍ਹਾਂ ਨੂੰ ਅੱਜ ਕੱਲ ਕੁਝ ਨਵੀਨ ਗਿਆਨੀ ਗਿਆਰਾਂ ਮੰਨਦੇ ਹਨ। ਸੰਪ੍ਰਦਾ ਵਿਚ ਇਨ੍ਹਾਂ ਦੀ ਗਿਣਤੀ ੧੭ ਹੈ।

| | | | | |
|---|---|---|---|---|
| ੧. ਜਾਲਪ | ੨. ਬਲ | ੩. ਹਰਬੰਸ | ੪. ਮਥੁਰਾ | |
| ੫. ਕਲ | ੬. ਕਲਸਹਾਰ | ੭. ਜਲਨ | ੮. ਨਲ | |
| ੯. ਟਲ | ੧੦. ਸਲ | ੧੧. ਜਲ | ੧੨. ਭਲ | |
| ੧੩. ਕੀਰਤ | ੧੪. ਗਇੰਦ | ੧੫. ਦਾਸ | ੧੬. ਗੰਗਾ | ੧੭. ਭਿਖਾ |

ਭੱਟਾਂ ਦੇ ਸਵੱਯੇ ਸੰਪੂਰਨ ਕਰਕੇ ਫੇਰ ਭਾਈ ਗੁਰਦਾਸ ਜੀ ਨੇ ਕਿਹਾ ਮਹਾਰਾਜ ਕੁਝ ਸਲੋਕ ਵਾਰਾਂ ਤੋਂ ਬਚੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਗਿਣਤੀ ਵਿਚ ਜਿਹੜੀਆਂ ੨੨ ਵਾਰਾਂ ਹਨ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਭਾਈ ਸਾਹਿਬ ਮੂਹਰੇ ਇਹ ਅੱਖਰ ਲਿਖ ਕੇ ਵੱਡੇ ਗੁਰੂਆਂ ਦੇ ਵਾਰਾਂ ਤੋਂ ਵਧੇ ਹੋਏ ਸਲੋਕ ਇਸ ਸਿਰਲੇਖ ਸਲੋਕ ਵਾਰਾਂ ਤੇ ਵਧੀਕ ਹੇਠ ਇਕੱਠੇ ਲਿਖ ਦੇਵੋ। ਇਹਨਾਂ ਨੇ ਤਰਤੀਬ ਇਸ ਤਰ੍ਹਾਂ ਰੱਖੀ ਕਿ ਪਹਿਲਾਂ ਗੁਰੂ ਨਾਨਕ ਦੇਵ ਜੀ ਮਹੱਲੇ ਪਹਿਲੇ ਦੇ ਸਲੋਕ ਇਕ ਥਾਂ, ਫੇਰ ਮਹੱਲੇ ਤੀਸਰੇ ਦੇ ਸਲੋਕ ਇਕ ਥਾਂ, ਫੇਰ ਮਹੱਲੇ ੪ ਦੇ ਸਲੋਕ, ਫੇਰ ਆਪਣੇ ਉਚਾਰਨ ਕੀਤੇ ਹੋਏ। ਨੌਵੇਂ ਮਹੱਲੇ ਦੇ ਸਲੋਕ ਦਸਵੇਂ ਜਾਮੇ 'ਚ ਜਦੋਂ ਦੁਬਾਰਾ ਅਨੁਭਵੀ ਬੀੜ ਉਚਾਰਨ ਕੀਤੀ ਉਸਦੇ ਵਿਚ ਦਰਜ ਕਰਵਾਏ। ਅੰਤ ਮੁੰਦਾਵਣੀ ਭੋਗ ਵੇਲੇ ਜੋ ਸ਼ਬਦ ਮੁੰਦਾਵਣੀ ਦਾ ਲਿਖਿਆ ਤੇ ਉਸ 'ਤੇ ਆ ਕੇ ਭਾਈ ਸੰਤੋਖ ਸਿੰਘ ਨੇ ਇਹ ਟਪਲਾ ਖਾਧਾ ਹੈ ਕਿ ਮੁੰਦਾਵਣੀ ਦਾ ਅਰਥ ਮੁੰਦਰਨ ਕਰਕੇ ਗੁਰੂ ਦੀ ਬਾਣੀ ਰਾਗਮਾਲਾ ਤੇ ਸ਼ੰਕਾ ਖੜਾ ਕਰ ਲਿਆ ਕਿ ਗੁਰੂ ਜੀ ਨੇ ਮੁੰਦਾਵਣੀ=ਮੁੰਦਰਨ ਕਰ ਦਿੱਤਾ ਭਾਵ ਇਥੇ ਬੰਦ ਕਰ ਦਿੱਤਾ। ਭਾਈ ਸੰਤੋਖ ਸਿੰਘ ਜੀ ਤੋਂ ਹੀ ਸੇਧ ਲੈ ਕੇ ਅੱਗੇ ਕਈ ਗਿਆਨੀਆਂ ਨੇ ਇਹ ਅਰਥ ਪ੍ਰਚੱਲਤ ਕਰ ਦਿੱਤਾ।

ਗਿਆਨੀ ਸਿੰਘਾਂ ਨੂੰ ਚਾਹੀਦਾ ਤਾਂ ਇਹ ਸੀ ਕਿ ਭਾਈ ਸਾਹਿਬ ਜੀ ਦੀ ਇਸ ਤੁਕ 'ਤੇ ਖੋਜ ਕਰਦੇ ਕਿ ਭਾਈ ਸਾਹਿਬ ਜੀ ਨੂੰ ਇਹ ਭੁਲੇਖਾ ਕਿਥੋਂ ਤੇ ਕਿਵੇਂ ਪਿਆ, ਕਿਉਂਕਿ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਤੋਂ ਪਹਿਲਾਂ ਕਿਸੇ ਇਕ ਵੀ ਸਿੱਖ ਨੂੰ ਰਾਗਮਾਲਾ ਤੇ ਕੋਈ ਸ਼ੰਕਾ ਨਹੀਂ ਸੀ। ਭਾਈ ਸੰਤੋਖ ਸਿੰਘ ਨੂੰ ਟਪਲਾ ਦੇਣ ਵਾਲਾ ਇਕ ਬਹੁਤ ਵਿਗੜਿਆ ਹੋਇਆ ਚੇਤਨਦਾਸ ਸਾਧੂ ਜਿਸਨੇ ਗੁਰਮਤਿ ਵਿਰੋਧੀ, ਸੰਸਥਾਵਾਂ ਦੇ ਇਸ਼ਾਰੇ ਤੇ ਪੰਥ ਵਿਚ ਫੁੱਟ ਪਾਉਣ ਲਈ ਇਹ ਜ਼ਹਿਰ ਦਾ

ਬੀਜ ਬੀਜਿਆ। ਇਹ ਸਾਧੂ ਬਹੁਤ ਤੇਜ਼ ਹੋਣ ਕਰਕੇ ਇਸਦਾ ਪ੍ਰਭਾਵ ਭਾਈ ਸੰਤੋਖ ਸਿੰਘ 'ਤੇ ਪਿਆ ਜਿਸ 'ਤੇ ਭਾਈ ਸਾਹਿਬ ਨੇ ਲਿਖ ਦਿੱਤਾ ਸੀ ਕਿ ਰਾਗਮਾਲਾ ਗੁਰੂ ਦੀ ਕ੍ਰਿਤ ਨਹੀਂ। ਇਸ ਕਾਰਜ ਵਿਚ ਗਿਆਨੀ ਸ਼ੋਭਾ ਸਿੰਘ ਦਾ ਪੂਰਾ ਹੱਥ ਸੀ। ਭਾਵੇਂ ਇਹ ਗੱਲ ਸਪੱਸ਼ਟ ਨਹੀਂ ਹੈ ਕਿ ਗਿਆਨੀ ਸੋਭਾ ਸਿੰਘ ਤੇ ਚੇਤਨ ਦਾਸ ਦੇ ਪਿੱਛੇ ਕਿਸਦਾ ਹੱਥ ਸੀ, ਪਰ ਪੰਥ ਵਿਚ ਫੁੱਟ ਦਾ ਬੀਜ ਬੀਜਣ ਤੋਂ ਰਾਗਮਾਲਾ ਤੇ ਘ੍ਰਿਣਾ ਪੈਦਾ ਕਰਨ ਲਈ ਇਹ ਬਿਨਾਂ ਸਾਜ਼ਿਸ਼ ਦੇ ਨਹੀਂ ਹੋਇਆ ਕਿ ਸਿੱਖ ਕੌਮ ਦੀ ਗੁਰੂ ਗ੍ਰੰਥ ਸਾਹਿਬ ਤੋਂ ਸ਼ਰਧਾ ਖ਼ਤਮ ਹੋ ਜਾਵੇ ਤੇ ਇਸ ਲਈ ਗੁਰਬਾਣੀ ਦੇ ਉੱਤੇ ਝਗੜਾ ਖੜਾ ਕਰ ਦਿੱਤਾ। ਰਾਗਮਾਲਾ ਬਾਰੇ ਹੋਰ ਵਿਸ਼ੇਸ਼ ਵਿਚਾਰ ਰਾਗਮਾਲਾ ਪ੍ਰਕਰਣ 'ਚ ਆਵੇਗੀ। ਭਾਈ ਵੀਰ ਸਿੰਘ ਜੀ ਨੇ ਪੂਰੇ ਵੇਰਵੇ ਨਾਲ ਇਹ ਸਿੱਧ ਕੀਤਾ ਹੈ। ਸ੍ਰੀ ਮਾਨ ਗਿਆਨੀ ਸਾਹਬ ਸਿੰਘ ਜੀ ਧਮਧਾਨ ਸਾਹਿਬ ਵਾਲਿਆਂ ਨੇ ਰਾਗਮਾਲਾ 'ਤੇ ਬੜੀ ਡੂੰਘੀ ਤੇ ਦੇਰ ਤੱਕ ਸ਼ਲਾਘਾ ਯੋਗ ਖੋਜ ਕਰਕੇ ਸਾਬਤ ਕੀਤਾ ਕਿ ਇਹ ਸ਼ੰਕਾ ਨਿਰਮੂਲ ਹੈ ਤੇ ਭਾਈ ਵੀਰ ਸਿੰਘ ਜੀ ਨੇ ਤੇ ਸੰਪਰਦਾ ਦੇ ਹੋਰ ਵਿਦਵਾਨਾਂ ਨੇ ਮੁੰਦਾਵਣੀ ਦਾ ਅਰਥ ਪੋਠੋਹਾਰ ਦੀ ਬੋਲੀ 'ਚ ਬੁਝਾਰਤ ਸਿੱਧ ਕੀਤਾ ਹੈ। ਤੇ ਉਹ ਸ਼ਾਹੀ ਪਰਮੇਸ਼ਰ ਦੇ ਨਾਮ ਰੂਪ ਭੋਜਨ ਦਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਥਾਲ ਸਾਬਤ ਕਰਕੇ ਵਸਤੂਆਂ ਸਤ ਸੰਤੋਖ, ਵੀਚਾਰ ਤਿੰਨ ਨਾਮ ਲਿਖੇ। ਜੋ ਪ੍ਰਮੇਸਰ ਠਾਕੁਰ ਦਾ ਅੰਮ੍ਰਿਤ ਨਾਮ ਗੁਪਤ ਰੱਖਿਆ ਇਹੀ ਬੁਝਾਰਤ ਸੀ, ਜੋ ਗੁਰਸਿੱਖਾਂ ਨੇ ਜਾਨਣਾ ਕੀਤੀ। ਇਸ ਲਈ ਮੁੰਦਰਨ ਦਾ ਭਾਵ ਸਮਝ ਕੇ ਇਹ ਭੁੱਲ ਨਹੀਂ ਕਰਨੀ ਚਾਹੀਦੀ ਕਿ ਇਸ ਤੋਂ ਅੱਗੇ ਬਾਣੀ ਨਹੀਂ ਹੈ ਜਦੋਂ ਕਿ ਇਸ ਤੋਂ ਅੱਗੇ ਤੇਰਾ ਕੀਤਾ ਜਾਤੋ ਨਾਹੀ ਸਲੋਕ ਹੈ। ਜੇ ਮੁੰਦਰਨ ਹੁੰਦਾ ਤਾਂ ਇਹ ਸਲੋਕ ਨਹੀਂ ਸੀ ਹੋਣਾ ਚਾਹੀਦਾ। ਜੇ ਸਲੋਕ ਗੁਰੂ ਦੀ ਰਚਨਾ ਹੈ ਤਾਂ ਰਾਗਮਾਲਾ ਕਿਸੇ ਹੋਰ ਦੀ ਨਹੀਂ। ਇਸ ਤੋਂ ਬਾਅਦ ਰਾਗਮਾਲਾ ਬਾਰੇ ਗੁਰ ਬਿਲਾਸ ਪਾ. ੬ ਵਿਚ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਰਾਗਮਾਲਾ 'ਤੇ ਹੈ, ਨਾ ਕਿ ਮੁੰਦਾਵਣੀ 'ਤੇ –

*ਗਗਨ ਕੀ ਬਿਨਤੀ ਸੁਨੀ ਗੁਰ ਅਰਜਨ ਸੁਖਖਾਨ।*
*ਰਾਗ ਮਾਲ ਤਬ ਹੀ ਲਿਖੀ ਭੋਗ ਤਾਹਿੰ ਪਰ ਠਾਨਿ॥ ੬੫੪॥*

(ਗੁ: ਬਿ: ਪਾ: ੬, ਅਧਿ: ੪)

ਰਾਗਮਾਲਾ ਵਿਚ ੬ ਰਾਗ, ੩੦ ਰਾਗਣੀਆਂ, ੪੮ ਇਹਨਾਂ ਰਾਗਾਂ ਦੇ ਪੁੱਤਰ, ਜਿਨ੍ਹਾਂ ਦਾ ਜੋੜ ੮੪ ਹੈ। ਗੁਰ ਬਿਲਾਸ ਪਾ: ੬ ਵਿਚ ਲਿਖਿਆ ਹੈ :

*ਕਹੇ ਰਾਗ ਖਟ ਤੀਹ ਸੰਗਿ ਨਾਰੀ। ਅਸ਼ਟ ਅਸ਼ਟ ਸੁਤ ਕਰੇ ਉਚਾਰੀ।*
*ਅਠਤਾਲੀ ਸੁਭ ਸਭ ਕੇ ਭਏ। ਅਤਿ ਅਨੰਦ ਮਨਿ ਰਾਗਨ ਲਏ॥ ੬੫੫॥*
*ਸ੍ਰੀ ਗੁਰ ਭੋਗੁ ਗ੍ਰਿੰਥ ਕਾ ਪਾਯੋ। ਭਾਂਤਿ ਭਾਂਤਿ ਪਰਸਾਦੁ ਕਰਾਯੋ।*
*ਕੜਾਹ ਪ੍ਰਸਾਦੁ ਸੁ ਭਯੋ ਬਿਅੰਤਾ। ਆਗਯਾ ਕਰੀ ਗੁਰੂ ਭਗਵੰਤਾ॥ ੬੫੬॥*

(ਗੁ: ਬਿ: ਪਾ: ੬, ਅਧਿ, ੪)

ਇਸ ਤੋਂ ਬਾਅਦ ਜਿਹੜੀ ਜਿਲਦ ਬੰਨ੍ਹਣ ਦੀ ਬਾਤ ਵੀ ਸ਼ੰਕਾ ਵਾਲੀ ਲੰਮੀ ਕਹਾਣੀ ਹੈ, ਜਿਸਨੂੰ ਛੱਡ ਕੇ ਕੇਵਲ ਇਤਨਾ ਹੀ ਕਾਫ਼ੀ ਹੈ ਕਿ ਜਿਲਦ ਬੰਨ੍ਹਾ ਕੇ ਜਦੋਂ ਪੂਰੀ ਸੰਪੂਰਨਤਾ ਹੋ ਗਈ ਤਾਂ ਰਾਮਸਰ ਵਿਚ ਖ਼ੁਸ਼ੀ ਮਨਾਈ ਗਈ। ਇਸ ਦਾ ਜਿਕਰ ਭਾਈ ਸੰਤੋਖ ਸਿੰਘ ਜੀ ਇਉਂ ਕਰਦੇ ਹਨ :

*ਦੋਹਰਾ॥ ਭਯੋ ਗ੍ਰਿੰਥ ਸਾਹਿਬ ਰੁਚਿਰ ਭੋਗ ਪਾਂਇਬੇ ਹੇਤ।*
*ਅਨਿਕ ਭਾਂਤਿ ਉਤਸ਼ਾਹ ਕੀ ਤਯਾਰੀ ਕਰੀ ਸੁਚੇਤ॥ ੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੯)

ਬਹੁਤ ਸਾਰਾ ਕੜਾਹ ਪ੍ਰਸਾਦਿ ਤਿਆਰ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ 'ਤੇ ਸੰਗਤਾਂ ਨੂੰ ਸੁਨੇਹਾ ਸੁਣਾ ਦਿੱਤਾ ਕਿ ਰਾਮਸਰ ਤੀਰਥ 'ਤੇ ਸੰਗਤਾਂ ਇਸ ਉਤਸ਼ਾਹ 'ਚ ਇਕੱਤਰ ਹੋਣ।

*ਬਹੁ ਕੀਨਿ ਤਿਹਾਵਲ ਮੇਲਿ ਭਯੋ। ਸਭਿ ਸੰਗਤਿ ਸ੍ਰੌਨ ਸੁਨਾਇ ਦਯੋ।*
*ਅਬਿ ਗ੍ਰੰਥ ਸੰਪੂਰਨ ਹੋਇ ਗਯੋ। ਦਰਸੈਂ ਸਭਿ ਆਨਿ ਉਛਾਹ ਕਯੋ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੯)

ਇਉਂ ਸੰਗਤਾਂ ਦਾ ਬੇਅੰਤ ਇਕੱਠ ਹੋਇਆ ਖ਼ੁਸ਼ੀ ਦੇ ਵਾਜੇ ਵਜਾਏ ਗਏ। ਸੁੰਦਰ ਨਵੀਨ ਬਸਤਰ ਪਹਿਨਾ ਕਰਕੇ ਹੱਥ ਵਿਚ ਫੁੱਲ ਫਲ ਲੈ ਕੇ ਸੰਗਤਾਂ ਆ ਰਹੀਆਂ ਹਨ। ਉਸ ਸਮੇਂ ਕਲਯੁੱਗ ਗੁਰੂ ਜੀ ਨੂੰ ਇਕਾਂਤ ਬੈਠਿਆਂ ਮਿਲਿਆ। ਗੁਰੂ ਜੀ ਦੇ ਅੱਗੇ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਹੁਣ ਮੇਰਾ ਸਮਾਂ ਵਰਤ ਰਿਹਾ ਹੈ। ਇਸ ਕਰਕੇ ਜੀਵਾਂ ਵਿਚ ਔਗੁਣ ਪੈਦਾ ਹੋ ਗਏ ਹਨ। ਮੂਰਖ ਤੇ ਨਿਰਦਈਆਂ ਦੀ ਪਾਪਾਂ ਵਿਚ ਬਹੁਤ ਪ੍ਰੀਤ ਹੈ। ਸ਼ੁਭ ਮਾਰਗ ਨੂੰ ਜਿੱਥੇ ਕਿਤੇ ਤਿਆਗ ਦਿੱਤਾ ਹੈ। ਇਸ ਕਰਕੇ ਲੋਕ ਮੇਰੇ ਪ੍ਰਭਾਵ ਹੇਠ ਆ ਕੇ ਪਾਪ ਵਿਚ ਪ੍ਰਵਿਰਤ ਹੁੰਦੇ ਹਨ। ਪਰ ਤੁਸੀਂ ਜੋ ਗ੍ਰੰਥ ਰਚ ਦਿੱਤਾ ਹੈ, ਇਹ ਇਹਨਾਂ ਪਾਪਾਂ ਤੇ ਵਿਕਾਰਾਂ ਨੂੰ ਭੰਨਣ ਵਾਲੀ ਸ਼ਕਤੀ ਹੈ। ਇਸ ਤੋਂ ਬਾਅਦ ਥਾਂ-ਥਾਂ ਤੇ ਗੁਰਬਾਣੀ ਦਾ ਪਾਠ ਹੋਵੇਗਾ। ਮੈਨੂੰ ਟਿਕਾਣਾ ਦੱਸੋ ਮੈਂ ਕਿਥੇ ਜਾਵਾਂ।

*ਤੁਮ ਗ੍ਰਿੰਥ ਰਚਯੋ ਗੁਨ ਪੂਰਨ ਹੈ। ਉਰ ਬ੍ਰਿੰਦ ਬਿਕਾਰਨਿ ਚੂਰਨ ਹੈ।*
*ਜਗ ਮੈਂ ਮਗ ਸ੍ਰੇਯ ਦਿਖਾਵਨਿ ਕੋ। ਸਤਿਨਾਮ ਮੁਕੰਦ ਜਪਾਵਨਿ ਕੋ॥ ੭॥*
*ਸਤਿ ਸੰਗਤਿ ਕੋ ਬਿਸਤਾਰ ਮਹਾਂ। ਪਸਰੈ ਗੁਰਸਿੱਖਯ ਜਹਾਂਰੁ ਕਹਾਂ।*
*ਅਬਿ ਮੋਹਿ ਸਥਾਨ ਬਤਾਇ ਦਿਜੈ। ਜਹਿਂ ਬਾਸ ਕਰੌਂ, ਤੁਮ ਮੇਲਿ ਲਿਜੈ॥ ੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੯)

ਹੇ ਸਤਿਗੁਰੂ ਜੀ! ਮੈਂ ਆਪ ਜੀ ਦੀ ਆਗਿਆ ਤੋਂ ਬਿਨਾਂ ਕਿਤੇ ਪੈਰ ਨਹੀਂ ਧਰ ਸਕਦਾ। ਇਸ ਲਈ ਆਪ ਜੀ ਦੇ ਪਾਸ ਆਇਆ ਹਾਂ। ਹੁਣ ਮੈਨੂੰ ਟਿਕਣ ਦੇ ਲਈ ਟਿਕਾਣਾ ਦੱਸ ਦੇਵੋ। ਕਲਯੁੱਗ ਨੇ ਫੇਰ ਕਿਹਾ ਜਿੱਥੇ ਗੁਰਬਾਣੀ ਦੇ ਪਾਠ ਦੀ ਧੁਨ ਹੁੰਦੀ ਹੈ, ਮੈਂ ਉਥੇ ਬਲਹੀਨ ਹੋ ਜਾਂਦਾ ਹਾਂ, ਉਥੇ ਮੇਰਾ ਬਲ ਨਹੀਂ ਕੰਮ ਕਰਦਾ। ਮੈਂ ਕੁਝ ਸਮਾਂ ਸੰਗਤ 'ਚ ਬਤੀਤ ਕਰਨਾ ਚਾਹੁੰਦਾ ਹਾਂ ਤਾਂਕਿ ਮੇਰਾ ਵੀ ਉਧਾਰ ਹੋਵੇ। ਬਾਣੀ ਦੇ ਪਾਠ ਵੇਲੇ ਤਾਂ ਮੈਂ ਪਾਸ ਜਾ ਨਹੀਂ ਸਕਦਾ। ਤੁਹਾਡੀ ਸੰਗਤ 'ਚ ਜਾ ਕੇ ਕਿਹੜੇ ਵੇਲੇ ਦਰਸ਼ਨ ਕਰਾਂ, ਉਹ ਵੇਲਾ ਮੈਨੂੰ ਦੱਸੋ।

*ਜਹਿ ਗ੍ਰੰਥ ਸੁ ਪਾਠ ਕਰੈ ਧੁਨਿ ਕੋ। ਬਲਹੀਨ ਬਨੌਂ ਤਬਿ ਹੀ ਸੁਨਿ ਕੋ।*
*ਤੁਮ ਸੰਗਤਿ ਬੀਚ ਬਸੌਂ ਜਬਿ ਹੂੰ। ਅਸਕਾਲ ਬਤਾਇ ਦਿਜੈ ਅਬਿ ਹੂੰ॥ ੧੦॥*

ਜਦੋਂ ਇਹ ਬਚਨ ਕਲਯੁੱਗ ਨੇ ਕਹੇ ਤਾਂ ਗੁਰੂ ਸਾਹਿਬ ਜੀ ਪ੍ਰਸੰਨ ਹੋ ਕੇ ਬੋਲੇ ਜਿਥੇ ਨਾਮ ਰੂਪ ਬਾਣੀ ਦਾ ਉਚਾਰਨ ਹੋਵੇ, ਉਥੇ ਤੂੰ ਪੈਰ ਨਹੀਂ ਧਰਨਾ। ਜਦੋਂ ਸੰਗਤ ਵਿਚ ਕੜਾਹ ਪ੍ਰਸ਼ਾਦ ਲਿਆ ਕੇ ਰੱਖਿਆ ਜਾਵੇ, ਖੜੇ ਹੋ ਕੇ ਅਰਦਾਸ ਕੀਤੀ ਜਾਵੇ, ਜਦੋਂ ਆਪਸ ਵਿਚ ਵਰਤਾਉਣ ਲੱਗਣ ਉਸ ਵੇਲੇ ਰੌਲਾ ਰੂਪ ਹੋ ਕੇ ਸੰਗਤਾਂ ਦੀ ਪੰਗਤ 'ਚ ਹਾਜ਼ਰ ਹੋ ਜਾਇਆ ਕਰ। ਇਹ ਸੁਣ ਕੇ ਕਲਯੁੱਗ ਬੜਾ ਖ਼ੁਸ਼ ਹੋਇਆ, ਇਸ ਲਈ ਕੜਾਹ ਪ੍ਰਸ਼ਾਦਿ ਵਰਤਾਉਣ ਲੱਗਿਆਂ ਰੌਲਾ ਪੈਂਦਾ ਹੈ। ਇਸ ਲਈ ਗੁਰੂ ਜੀ ਦਾ ਹੁਕਮ ਮੰਨ ਕੇ ਕਲਯੁੱਗ ਸਤਿਸੰਗ ਦੇ ਜੋੜਿਆਂ ਵਿਚ ਖੜਦਾ ਹੈ ਤੇ ਭੋਗ ਦੇ ਟਾਇਮ ਅੰਦਰ ਪ੍ਰਵੇਸ਼ ਕਰਦਾ ਹੈ।

*'ਸਤਿਨਾਮ ਉਚਾਰਨਿ ਹੋਤਿ ਜਹਾਂ। ਕਬਿ ਪਾਇ ਨ ਧਾਰੋ ਜਾਇ ਤਹਾਂ।*
*ਜਬ ਆਇ ਕਰਾਹੁ ਸਭਾ ਧਰਿਯੇ। ਅਰਦਾਸ ਖੁਰੇ ਹੁਇ ਕੈ ਕੈ ਕਰਿਯੇ॥ ੨॥*
*ਬਰਤਾਵਨਿ ਲਾਗਿ ਸੁ ਆਪਸ ਮੈਂ। ਜੁਤਿ ਰੌਰ ਪ੍ਰਵੇਸ਼ਹੁ ਤਾਂਹਿ ਸਮੈ।*
*ਬਰਤਾਵਂਤਿ ਜਾਵਤ ਸੰਗਤਿ ਮੈਂ। ਰਹੁ ਤਾਵਤ ਬਾਸਹੁ ਪੰਗਤਿ ਮੈਂ।*
*ਇਮ ਆਇਸੁ ਪਾਇ ਕਲੀ ਹਰਖਯੋ। ਅਬਿ ਲੌ ਤਿਹ ਕਾਲ ਬਿਖੈ ਪਰਖਯੋ।*

*ਜਬਿ ਹੋਇ ਤਿਹਾਵਲ ਆਵਤਿ ਹੈ। ਬਡ ਰੌਰ ਕਰੇ ਬਰਤਾਵਤਿ ਹੈ॥ ੧੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੪੯)

ਫਿਰ ਗੁਰੂ ਸਾਹਿਬ ਜੀ ਨੇ ਇਹ ਹੁਕਮ ਕੀਤਾ ਕਿ ਗੁਰਸਿੱਖੋ ! ਨਿਰਨਾ ਕਰਕੇ ਆਪਣੇ ਹਿਰਦੇ ਵਿਚ ਇਹ ਨਿਸ਼ਚਾ ਧਾਰਨ ਕਰ ਲਵੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਸਮਾਨ ਜਾਨਣਾ।

*ਮਮ ਆਗਯਾ ਸਭ ਹੀ ਸੁਨੋ ਸੱਤਿ ਬਾਤ ਨਿਰਧਾਰ।*
*ਗ੍ਰਿੰਥ ਗੁਰੂ ਸਮ ਮਾਨੀਯੋ ਭੇਦ ਨ ਕੋਊ ਬਿਚਾਰ॥ ੬੮੭॥*

(ਗੁ: ਬਿ: ਪਾ: ੬, ਅਧਿਆਇ ੪)

ਫਿਰ ਇਕ ਵੱਡਾ ਵਿਸ਼ਾਲ ਦੀਵਾਨ ਸਜਾਇਆ। ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਹੁਕਮ ਕੀਤਾ ਕਿ ਤੁਸੀਂ ਜੰਗ ਯੁੱਧ ਕਰਨੇ ਹਨ। ਕੋਈ ਵੀ ਬਾਣੀ ਨਹੀਂ ਰਚਨੀ, ਕੇਵਲ ਵਾਰਾਂ ਦੀਆਂ ਧੁਨੀਆਂ ਚੜ੍ਹਾਉਣੀਆਂ ਹਨ। ਇਥੇ ਬਾਣੀ ਸਾਥੋਂ ਬਾਅਦ ਜਿਸਨੇ ਧਰਮ ਹੇਤ ਸੀਸ ਦੇਣਾ ਹੈ, ਉਨ੍ਹਾਂ ਨੇ ਬਾਣੀ ਰਚਨੀ ਹੈ। ਇਥੇ ਮਹਾਰਾਜ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਲ ਇਸ਼ਾਰਾ ਕੀਤਾ ਹੈ।

*ਦੀਨ ਹੇਤਿ ਜੋ ਸੀਸ ਉਤਾਰੇ॥ ਚਾੜ੍ਹੇ ਬਾਣੀ ਮੁਖੋਂ ਉਚਾਰੇ।*
*ਔਰ ਕਿਸੀ ਕੀ ਚੜ੍ਹੈ ਨ ਬਾਣੀ॥ ਸੱਤਿ ਬਚਨ ਹਮਰੇ ਤੁਮ ਜਾਣੀ॥ ੬੯੨॥*

(ਗੁ:ਬਿ: ਪਾ: ੬, ਅਧਿਆਇ ੪)

ਉਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਜੋ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਕੀਤੀ, ਉਹ ਪ੍ਰਤੱਖ ਗੁਰੂ ਨਾਨਕ ਸਾਹਿਬ ਜੀ ਦਾ ਰੂਪ ਸਮਝ ਕੇ ਕੀਤੀ ਹੋਈ ਹੈ :

*ਗੁਰੂ ਦਰਸੁ ਜਿਹ ਦੇਖਨਾ ਸ੍ਰੀ ਗੁਰ ਗ੍ਰਿੰਥ ਦਿਖਾਇ॥*
*ਬਾਤਾਂ ਕਰਿ ਗੁਰ ਸੋਂ ਚਹੈ, ਪੜ੍ਹੈ ਗ੍ਰਿੰਥ ਮਨੁ ਲਾਇ॥ ੬੯੪॥*
*ਚੌਪਈ॥ ਆਗਯਾ ਔਰ ਸੁਨੋ ਮਨੁ ਲਾਇ॥ ਸਭ ਹੀ ਮਨਿ ਧਾਰੋ ਸੁਖ ਪਾਇ॥*
*ਪਾਛੇ ਚਲੀ ਰੀਤਿ ਇਹ ਆਈ॥ ਮਿਰਤਕ ਪਾਛੇ ਐਸ ਕਰਾਈ॥ ੬੯੫॥*
*ਗਰੁੜ ਪੁਰਾਣ ਪਢਾਵਤ ਕੋਊ। ਔਰ ਪੁਰਾਣ ਪੜ੍ਹਤ ਸੁਖ ਹੋਊ॥*
*ਬੇਦ ਪੁਰਾਣ ਅਬ ਸਭਿ ਮਥ ਲੀਨੇ। ਸਾਰ ਗ੍ਰਿੰਥ ਸਭੁ ਪ੍ਰਗਟ ਕੀਨੇ॥ ੬੯੬॥*
*ਮ੍ਰਿਤ ਪਾਛੇ ਇਹ ਰੀਤ ਕਰਾਵੋ॥ ਗੁਰੂ ਗ੍ਰਿੰਥ ਕਾ ਪਾਠ ਧਰਾਵੋ॥*
*ਪਾਵੋ ਭੋਗ ਰਾਗਮਾਲਾ ਪੜ੍ਹਿ॥ ਛਿਨ ਮਹਿ ਪਾਪ ਜਾਹਿ ਤਿਨ ਕੇ ਸੜ॥ ੬੯੭॥*
*ਕੜਾਹ ਪ੍ਰਸਾਦੁ ਤਿਹ ਨਿਮਿਤ ਦਿਵਾਵੈ॥ ਨਰਕ ਦੁਆਰੁ ਤਿਸੁ ਨਹਿ ਦ੍ਰਿਸਟਾਵੈ॥*
*ਪਾਛੈ ਮ੍ਰਿਤਕ ਐਸ ਬਿਧਿ ਕਰੋ॥ ਜੀਵਤ ਜਤਨ ਐਸ ਬਿਧਿ ਧਰੋ॥ ੬੯੮॥*
*ਦੋਹਰਾ॥ ਧਾਰਿ ਪ੍ਰੇਮ ਗੁਰ ਗ੍ਰਿੰਥ ਕਾ ਪਾਠ ਕਰੈ ਮਨੁ ਲਾਇ॥*
*ਰਾਗਮਾਲ ਪੜ੍ਹਿ ਪ੍ਰੇਮ ਸੋ ਭੋਗ ਜਪੁ ਜੀ ਤੇ ਪਾਇ॥ ੬੯੯॥*
*ਕੜਾਹ ਕਰਾਵੈ ਹਰਖ ਸੋਂ ਕੋਟ ਯੱਗ ਫਲ ਚੀਨ॥*
*ਸਭ ਸੰਗਤਿ ਸੁਨਿ ਬੈਨ ਗੁਰ ਧਾਰ ਚਿੱਤ ਮੈਂ ਲੀਨ॥ ੭੦੦॥*

ਜੋ ਇੱਛਾ ਕੋਊ ਕਰੈ ਸੋ ਸਭ ਪੂਰਨ ਹੋਇ॥
ਸ੍ਰੀ ਮੁੱਖ ਤੇ ਐਸੇ ਕਹਾ ਜਾਨ ਲੇਹੁ ਸਭੁ ਕੋਇ॥ ੭੦੧॥

(ਗੁ: ਬਿ: ਪਾ: ੬, ਅਧਿ: ੪)

ਏਸੇ ਤਰ੍ਹਾਂ ਗੁਰ ਪ੍ਰਤਾਪ ਸੂਰਜ ਗ੍ਰੰਥ ਅੰਦਰ ਭਾਈ ਸੰਤੋਖ ਸਿੰਘ ਜੀ ਨੇ ਗੁਰੂ ਜੀ ਵੱਲੋਂ ਕੀਤੇ ਬਚਨਾਂ ਨੂੰ ਕਾਵਿ ਰਚਨਾ ਵਿੱਚ ਗੁੰਥਨ ਕੀਤਾ ਹੈ, ਬੜਾ ਸੁੰਦਰ ਗੁਰੂ ਜੀ ਨੇ ਕਥਨ ਕੀਤਾ :

ਸ੍ਰੀ ਗੁਰ ਕੇਰ ਸਰੀਰ ਜੁਊ ਸਭਿ ਥਾਨ ਸਮੈ ਸਭਿ ਨ ਦਰਸੈਂ ਹੈ।
ਗ੍ਰਿੰਥ ਰਿਦਾ ਗੁਰ ਕੋ ਇਹ ਜਾਨਹੁ ਉੱਤਮ ਹੈ ਸਭਿ ਕਾਲ ਰਹੈ ਹੈ।
ਮੇਰੇ ਸਰੂਪ ਤੇ ਯਾਂਤੇ ਹੈ ਦੀਰਘ ਸਾਹਿਬ ਜਾਨਿ ਅਦਾਇਬ ਕੈ ਹੈ॥
ਪੂਜਹੁ ਚੰਦਨ ਕੇਸਰ ਕੋ ਘਸਿ ਧੂਪ ਧੁਖਾਇ ਕੈ ਫੂਲ ਚਢੇ ਹੈ॥ ੫॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਇਹਦੇ ਵਿਚ ਗੁਰੂ ਜੀ ਨੇ ਇਹ ਵੀ ਬਚਨ ਕਹੇ ਕਿ ਜੇ ਕਿਸੇ ਨੇ ਗੁਰਬਾਣੀ ਲਿਖਣੀ ਹੋਵੇ, ਤਾਂ ਲਗਾਂ ਮਾਤਰਾਂ ਅੱਖਰ ਵੇਖ ਕੇ ਲਿਖੇ, ਆਪਣੇ ਕੋਲੋਂ ਵਾਧ ਘਾਟ ਨਾ ਕਰੇ। ਜੋ ਆਪਣੇ ਕੋਲੋਂ ਵਾਧਾ ਕਰੇਗਾ, ਉਹ ਮੂਰਖ ਅੰਤ ਪਛਤਾਏਗਾ। ਜੇ ਕਿਸੇ ਨੇ ਆਪਣੀ ਰਚਨਾ ਕਰਨੀ ਹੋਵੇ ਤਾਂ ਵੱਖਰੀ ਰਚੇ।

ਜੇ ਲਿਖਿ ਲੇਹਿ ਭਲੇ ਤਬਿ ਸੋਧਹਿ ਅਖਰ ਸੋਂ ਲਗ ਕੀ ਚੁਕਸਾਈ।
ਪਾਠ ਸਮਸਤ ਕਰੈ ਬੁਧਿ ਸੋਂ ਪਿਖਿ ਪੂਰਬ ਕੇ ਸਮ ਲੇਹਿ ਬਨਾਈ।
ਆਪ ਤੇ ਘਾਟ ਨ ਬਾਧ ਕਰੈ, ਜਿ ਕਰੈ, ਹੁਇ ਮੂਰਖ ਸੋ ਪਛੁਤਾਈ।
ਔਰ ਬਨਾਇ ਨਵੋ ਨ ਲਿਖੈ ਬਿਚਕਾਯਬ, ਰਚੈ, ਸੁ ਰਚੌ ਪ੍ਰਿਥਕਾਈ॥ ੬॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਸੋ ਜਿਲਦ ਸਮੇਤ ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਹੋ ਚੁੱਕਾ ਸੀ। ਗਿਆਨੀ ਗਿਆਨ ਸਿੰਘ ਜੀ ਨੇ ਇਸ ਦਾ ਸਮਾਂ ਇਕ ਸਾਲ ਦਾ ਲਿਖਿਆ ਹੈ ਕਿ ਇਕ ਸਾਲ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਹੋਏ।

ਏਕ ਸਾਲ ਮੈਂ ਸੁਧਾਰ ਕੀਨ ਗੁਰੁ ਗ੍ਰੰਥ ਤਯਾਰ,
ਸਲਾਂ ਸੈ ਇਕਾਹੇਟ ਵਿਚਾਰ ਬਿਨ ਦੇਹ ਹੈ॥ ੭੩॥

(ਪੰਥ ਪ੍ਰਕਾਸ਼, ਪੂਰ ਵਿਸ਼੍ਰਾਮ ੧੯)

ਇਸ ਤੋਂ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਥਲ ਦੀ ਵੀਚਾਰ ਹੋਈ ਕਿ ਕਿਸ ਥਾਂ 'ਤੇ ਪ੍ਰਕਾਸ਼ ਕੀਤਾ ਜਾਵੇ। ਗੁਰ ਬਿਲਾਸ ਪਾ: ੬ 'ਚ ਲਿਖਿਆ ਹੈ ਕਿ ਹਰਿਮੰਦਰ ਸਾਹਿਬ ਦੇ ਸੰਪੂਰਨ ਤਿਆਰ ਹੋਣ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਕਦੇ ਹਰਿਮੰਦਰ ਸਾਹਿਬ ਦੇ ਅੰਦਰ ਆਪਣੇ ਚਰਨ ਨਹੀਂ ਸਨ ਰੱਖੇ। ਪ੍ਰਕਰਮਾ ਕਰਕੇ ਬਾਹਰ ਤੋਂ ਮੱਥਾ ਟੇਕ ਕੇ ਮੁੜ ਜਾਂਦੇ ਸਨ। ਹਰਿਮੰਦਰ ਸਾਹਿਬ ਜੀ ਦੇ ਬਣਨ ਤੋਂ ਹੀ ਗੁਰੂ ਸਾਹਿਬ ਜੀ ਇਸ ਵਿਚਾਰ ਵਿਚ ਹਨ ਕਿ ਜਿਵੇਂ ਹਰਿਮੰਦਰ ਸਾਹਿਬ ਸੰਸਾਰ ਵਿਚ ਅਨੋਖਾ ਸਥਾਨ ਹੈ। ਇਸਦੇ ਬਰਾਬਰ ਦਾ ਹੋਰ ਕੋਈ ਸਥਾਨ ਨਹੀਂ। ਇਸ ਸਥਾਨ ਵਿਚ ਕੇਵਲ ਪ੍ਰਮਾਤਮਾ ਦੇ ਨਾਮ ਦੀ ਹੀ ਪੂਜਾ ਹੋਵੇ ਨਾ ਕਿ ਸਰੀਰ ਦੀ, ਇਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਹੀ ਇਹ ਸੋਚਿਆ ਸੀ ਕਿ ਇਥੇ ਕੇਵਲ ਸ਼ਬਦ ਦੀ ਪੂਜਾ ਹੋਵੇਗੀ। ਸੰਗਤ ਦਾ ਮਾਣ ਰੱਖਣ ਵਾਸਤੇ ਬਾਬਾ ਬੁੱਢਾ ਸਾਹਿਬ ਜੀ ਨੂੰ ਮੁਖ਼ਾਤਬ ਕਰਕੇ ਕਿਹਾ ਕਿ ਦੱਸੋ ਪੋਥੀ ਸਾਹਿਬ ਨੂੰ ਕਿਸ ਥਾਂ 'ਤੇ ਸੁਭਾਇਮਾਨ ਕੀਤਾ ਜਾਵੇ।

*ਤਯਾਰ ਭਯੋ ਜਬਿ ਜਿਲਤ ਬੰਧਾਈ। ਬੁੱਢੇ ਸੋ ਗੁਰ ਗਿਰਾ ਅਲਾਈ।*
*ਕਹੋ ਗ੍ਰਿੰਥ ਸਾਹਿਬ ਕਿਸ ਥਾਨਾਂ। ਨਿਤ ਸ਼ੋਭਹਿ. ਜਹਿ. ਮਹਿਦ ਮਹਾਨਾ॥ ੧੫॥*

ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਹਰਮੰਦਰ ਸਾਹਿਬ ਤੋਂ ਵੱਡਾ ਸਥਾਨ ਕੋਈ ਵੀ ਦੁਨੀਆਂ ਵਿਚ ਨਹੀਂ ਹੈ। ਬਾਬਾ ਬੁੱਢਾ ਸਾਹਿਬ ਜੀ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਜੀ ਆਪ ਜੀ ਤੋਂ ਸਿਆਣਾ ਕੋਈ ਵੀ ਨਹੀਂ ਜੋ ਆਪ ਜੀ ਨੂੰ ਦੱਸ ਸਕੇ, ਪਰ ਗੁਰੂ ਨਾਨਕ ਦੀ ਪ੍ਰੇਰਨਾ ਨਾਲ ਮੈਨੂੰ ਤਾਂ ਹਰਿਮੰਦਰ ਸਾਹਿਬ ਹੀ ਸਭ ਤੋਂ ਸੁੰਦਰ ਸਥਾਨ ਨਜਰ ਆ ਰਿਹਾ ਹੈ।

*ਹਾਥ ਜੋਰਿ ਤਿਨ ਤਬਹਿ ਬਖਾਨੋ। 'ਸ੍ਰੀ ਗੁਰ ਤੁਮ ਤੇ ਕੌਨ ਸਿਆਨੋ।*
*ਤਊ ਸੁਨਹੁ ਸਰ ਸੁਧਾ ਮਝਾਰਾ। ਹਰਿ ਮੰਦਰਿ ਸੁੰਦਰ ਦਰਬਾਰਾ॥ ੮੬॥*
*ਸਦਾ ਸਥਾਪਨਿ ਗ੍ਰਿੰਥ ਸੁ ਲਾਇਕ। ਸ਼ੋਭਹਿਗੋ ਇਮ ਤਹਾਂ ਸੁਭਾਇਕ।*
*ਸਿਹਜਾ ਸੇਸ ਸਮੁੰਦ੍ਰ ਮਝਾਰੇ। ਜਥਾ ਸ਼ੇਖ ਸਾਂਈ ਛਬਿ ਧਾਰੇ॥ ੮੭॥*
*ਮਨਹੁ ਬੀਚ ਬੈਕੁੰਠ ਸੁ ਮੰਦਰਿ। ਬਿਸਨ ਬਿਰਾਜਹਿ ਛਬਿ ਸੋਂ ਅੰਦਰ'।*
*ਸੁਨਤਿ ਪ੍ਰਸੰਨ ਗੁਰੂ ਬਹੁ ਭਏ। ਜਥਾ ਜੱਗ ਇਨ ਬਰਨਨ ਕਏ॥ ੮੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਉਸ ਰਾਤ ਦਰਬਾਰ ਦੀ ਸਮਾਪਤੀ ਹੋਈ ਤੋਂ ਇਹ ਵੀਚਾਰਾਂ ਨਿਸ਼ਚਿਤ ਕਰਕੇ ਕਿ ਅੰਮ੍ਰਿਤ ਵੇਲੇ ਹਰਿਮੰਦਰ ਸਾਹਿਬ ਜੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਵੇਗਾ। ਰਾਤ ਨੂੰ ਸੰਗਤਾਂ ਉਥੇ ਹੀ ਬਿਰਾਜੀਆਂ ਕਿਉਂਕਿ ਗੁਰੂ ਅਰਜਨ ਸਾਹਿਬ ਜੀ ਨੇ ਮਰਯਾਦਾ ਸਥਾਪਤ ਕੀਤੀ ਕਿ ਡੇਢ ਪਹਿਰ ਰਾਤ ਰਹਿੰਦੀ ਹਰਿਮੰਦਰ ਸਾਹਿਬ ਵਿਚ ਦੁੱਧ ਨਾਲ ਇਸ਼ਨਾਨ ਕਰਵਾਇਆ ਜਾਵੇ। ਫਿਰ ਸੁੰਦਰ ਵਿਛਾਈ ਕੀਤੀ ਜਾਵੇ। ਪਹਿਰ ਰਾਤ ਰਹਿੰਦੀ ਆਸਾ ਦੀ ਵਾਰ ਦਾ ਕੀਰਤਨ ਹੋਵੇ। ਇਹ ਸਾਰੀ ਮਰਯਾਦਾ ਨਿਸ਼ਚਿਤ ਕਰਕੇ ਗੁਰੂ ਜੀ ਨੇ ਕੁਝ ਗੁਰਸਿੱਖਾਂ ਨੂੰ ਹੁਕਮ ਕੀਤਾ ਕਿ ਇਹ ਸਭ ਕੁਝ ਅੰਮ੍ਰਿਤ ਵੇਲੇ ਤਿਆਰੀ ਹੋਣੀ ਚਾਹੀਦੀ ਹੈ। ਫੇਰ ਲੰਗਰ ਛਕ ਕੇ ਸੰਗਤਾਂ ਬਿਰਾਜਮਾਨ ਹੋਈਆਂ ਤੇ ਰਾਮਸਰ ਵਾਲੀ ਜਗ੍ਹਾ ਗੁਰੂ ਸਾਹਿਬ ਜੀ ਸੰਗਤਾਂ ਸਮੇਤ ਜ਼ਮੀਨ 'ਤੇ ਬਿਰਾਜੇ। ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪਲੰਘੇ 'ਤੇ ਬਿਰਾਜਮਾਨ ਕੀਤਾ। ਇਹ ਸਭ ਕੁਝ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਰਨ ਲਈ ਕੀਤਾ।

*ਸਭਿਨਿ ਅਹਾਰ ਕਰਯੋ ਸ਼ੁਭ ਖਾਨਾ। ਭੂਮ ਸੈਨ ਕੀਨਸਿ ਤਿਸ ਥਾਨਾ।*
*ਗ੍ਰਿੰਥ ਸਾਹਿਬ ਆਦਰ ਕੇ ਹੇਤੁ। ਭੂਤਲ ਸੈਨੇ ਗੁਰੂ ਸਮੇਤ॥ ੨੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਫੇਰ ਗੁਰੂ ਸਾਹਿਬ ਆਪਣੇ ਹਿਰਦੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਲਈ ਸੋਚਣ ਲੱਗੇ ਕਿ ਹਜ਼ੂਰੀ ਦੀ ਸੇਵਾ ਕੌਣ ਨਿਭਾਵੇ। ਗੁਰੂ ਸਾਹਿਬ ਨੇ ਬੇਦੀ ਤ੍ਰੇਹਣ ਭੱਲੇ ਤੇ ਸੋਢੀ ਚਾਰੇ ਕੁਲਾਂ ਦੇ ਸਾਹਿਬਜ਼ਾਦਿਆਂ ਵੱਲ ਵੇਖਿਆ। ਇਹਨਾਂ ਨੂੰ ਆਪਣੀ-ਆਪਣੀ ਕੁਲ ਦਾ ਹੰਕਾਰ ਹੈ। ਇਹ ਵਸਤੂ ਸੇਵਕ ਦੀ ਹੈ। ਅਖ਼ੀਰ ਵਿਚ ਸੋਚ ਬਾਬਾ ਬੁੱਢਾ ਸਾਹਿਬ ਤੇ ਆ ਕੇ ਟਿਕੀ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕੀਤਾ। ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਹਾਜ਼ਰ ਹੋਏ। ਜਦੋਂ ਦੋ ਘੜੀਆਂ ਰਾਤ ਰਹਿੰਦੀ ਸੀ, ਫੇਰ ਬਾਬਾ ਬੁੱਢਾ ਸਾਹਿਬ ਜੀ ਦੇ ਸੀਸ 'ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਮੰਜੀ ਸਾਹਿਬ ਸਮੇਤ ਸੁਭਾਇਮਾਨ ਕਰਕੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਹੱਥ 'ਚ ਚੌਰ ਧਾਰਿਆ, ਭਾਈ ਗੁਰਦਾਸ ਜੀ ਨੂੰ ਛਤਰ ਫੜਾਇਆ। ਸੰਖ ਨਫੀਰੀਆਂ ਵਜਾਉਂਦੇ ਅਰਦਾਸ ਕਰਕੇ, ਹਰਿਮੰਦਰ ਸਾਹਿਬ ਵੱਲ ਨੂੰ ਰਵਾਨਾ ਹੋਏ। ਇਸ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਵਰਣਨ ਕਰਦੇ ਹਨ ਕਿ ਗੁਰੂ ਜੀ ਨੇ ਹੁਕਮ ਕੀਤਾ।

'ਬੁੱਢਾ ਨਿਜ ਸਿਰ ਪਰ ਧਰਿ ਗ੍ਰਿੰਥ। ਆਗੇ ਚਲਹੁ ਸੁਧਾਸਰ ਪੰਥ।'
ਮਾਨਿ ਬਾਕ ਲੇ ਭਯੋ ਅਗਾਰੇ। ਚਮਰ ਗੁਰੂ ਅਰਜਨ ਕਰ ਧਾਰੇ॥ ੨੯॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਸੰਗਤ ਦੀ ਭੀੜ ਐਨੀ ਸੀ ਜਿਸਦੀ ਗਿਣਤੀ ਕਰਨੀ ਕਠਿਨ ਹੈ। ਰਾਮਸਰ ਤੋਂ ਲੈ ਕੇ ਹਰਿਮੰਦਰ ਸਾਹਿਬ ਤੱਕ ਬੇਅੰਤ ਸੰਗਤਾਂ ਦੋ ਹਿੱਸਿਆਂ ਵਿਚ ਹੱਥ ਵਿਚ ਫੁੱਲ ਲੈ ਕੇ ਵਰਖਾ ਕਰਨ ਵਾਸਤੇ ਖੜੀਆਂ ਸਨ। ਵਿਚਕਾਰ ਰਸਤਾ ਛੱਡਿਆ ਹੋਇਆ ਸੀ। ਅੱਗੇ-ਅੱਗੇ ਸੰਗਤਾਂ ਵਲੋਂ ਛਿੜਕਾਅ ਕਰਕੇ ਜਗ੍ਹਾ ਸਵੱਛ ਕੀਤੀ ਹੋਈ ਸੀ ਤੇ ਭਾਵਨਾ ਵਿਚ ਆ ਕੇ ਸੰਗਤਾਂ ਬਸਤਰ ਵਿਛਾ ਰਹੀਆਂ ਸਨ। ਸ਼ਬਦ ਕੀਰਤਨ ਦੀ ਗੂੰਜ ਇਕ ਆਪਣਾ ਹੀ ਰੰਗ ਬੰਨ੍ਹ ਰਹੀ ਸੀ। ਇਸ ਮੁਬਾਰਕ ਘੜੀ ਨੂੰ ਦੇਖਣ ਵਾਲੀਆਂ ਸੰਗਤਾਂ, ਮਾਈ, ਭਾਈ ਪਤਾ ਨਹੀਂ ਕਿਤਨੇ ਕੁ ਪੁੰਨ ਕਰਮ ਕੀਤੇ ਹੋਏ ਸਨ, ਜਿਨ੍ਹਾਂ ਨੂੰ ਇਹ ਦ੍ਰਿਸ਼ ਦੇਖਣ ਦੇ ਲਈ ਸਮਾ ਪ੍ਰਾਪਤ ਹੋਇਆ। ਇਸ ਦ੍ਰਿਸ਼ ਨੂੰ ਦੇਖਣ ਵਾਸਤੇ ਦੇਵਪੁਰੀ ਦੇ ਦੇਵਤੇ ਸੂਖਮ ਰੂਹਾਂ ਧਾਰਨ ਕਰਕੇ ਆਏ, ਸੂਖਮ ਮੰਡਲਾਂ ਦੇ ਸੂਖਮ ਲੋਕ ਅਕਾਸ਼ ਤੋਂ ਫੁੱਲ ਵਰਸਾ ਰਹੇ ਹਨ ਤੇ ਕੁਝ ਮਨੁੱਖੀ ਸ਼ਕਲਾਂ ਧਾਰਨ ਕਰਕੇ ਸਿੱਖਾਂ ਦੇ ਰੂਪ 'ਚ ਗੁਰੂ ਜੀ ਦੇ ਨਾਲ ਚੱਲਣ ਦਾ ਮਾਣ ਪ੍ਰਾਪਤ ਕਰ ਰਹੇ ਹਨ। ਰਾਮਸਰ ਤੋਂ ਹਰਿਮੰਦਰ ਸਾਹਿਬ ਦੀ ਡਿਉਢੀ ਸਾਹਿਬ ਤੱਕ ਸਹਿਜੇ-ਸਹਿਜੇ ਮਾਰਗ ਤੈਅ ਕਰਕੇ ਜਦੋਂ ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ ਪਹੁੰਚੇ ਤਾਂ ਸੁੱਚੇ ਜਲ ਨਾਲ ਬਾਬਾ ਬੁੱਢਾ ਸਾਹਿਬ ਜੀ ਦੇ ਤੇ ਗੁਰੂ ਸਾਹਿਬ ਜੀ ਦੇ ਚਰਨ ਧੁਆਏ ਗਏ ਤੇ ਵਸਤਰ ਨਾਲ ਚਰਨ ਸਾਫ ਕੀਤੇ ਗਏ। ਡਿਉਢੀ ਸਾਹਿਬ ਤੋਂ ਹਰਿਮੰਦਰ ਸਾਹਿਬ ਤੱਕ ਹੋਰ ਸੁੰਦਰ ਵਿਛਾਈ ਕੀਤੀ ਹੋਈ ਸੀ। ਇਹਦੇ ਉਪਰ ਸਹਿਜੇ-ਸਹਿਜੇ ਚੱਲ ਕੇ ਹਰਿਮੰਦਰ ਸਾਹਿਬ 'ਚ ਪਹੁੰਚੇ, ਜਿੱਥੇ ਬੜੇ ਅਦਬ ਸਤਿਕਾਰ ਨਾਲ ਮੰਜੀ ਸਾਹਿਬ ਦੇ ਦੋਨੀਂ ਪਾਸੀਂ ਸੇਵਾਦਾਰ ਗੁਰਸਿੱਖਾਂ ਨੇ ਬਾਬਾ ਬੁੱਢਾ ਸਾਹਿਬ ਜੀ ਦੇ ਸੀਸ ਤੋਂ ਮੰਜੀ ਸਾਹਿਬ ਨੂੰ ਉਤਾਰਨਾ ਕੀਤਾ। ਸੁੰਦਰ ਕੀਤੀ ਹੋਈ ਵਿਛਾਈ 'ਤੇ ਮੰਜੀ ਸਾਹਿਬ ਦੇ ਚਹੁੰ ਪਾਵਿਆਂ ਹੇਠ ਇਕ ਬਸਤਰ ਵੱਖਰਾ ਵਿਛਾਇਆ ਗਿਆ, ਜੋ ਗ੍ਰੰਥੀ ਸਿਖ ਤੋਂ ਸਤਿਕਾਰ ਵਜੋਂ ਉੱਚਾ ਕੀਤਾ ਹੋਇਆ ਹੈ।

ਹਰਿ ਮੰਦਿਰ ਮਹਿੰ ਜਾਇ ਪਹੂੰਚੇ। ਰਾਗੀ ਰਾਗ ਕਰਤਿ ਸੁਰ ਊਚੇ।
ਮੰਜੀ ਸਹਤ ਗ੍ਰਿੰਥ ਤਹਿੰ ਥਾਪਿ। ਬੈਠੇ ਨਿਕਟ ਗੁਰੂ ਤਬਿ ਆਪਿ॥ ੩੧॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਆਸਾ ਜੀ ਦੀ ਵਾਰ ਦਾ ਭੋਗ ਪਾਇਆ ਗਿਆ। ਗੁਰੂ ਅਰਜਨ ਦੇਵ ਜੀ ਨੇ ਬਚਨ ਕੀਤਾ ਕਿ ਹੇ ਬਾਬਾ ਬੁੱਢਾ ਸਾਹਿਬ ਜੀ ! ਪੋਥੀ ਸਾਹਿਬ ਨੂੰ ਪ੍ਰਕਾਸ਼ ਕਰੋ ਤੇ ਦਰਗਾਹੀ ਅਵਾਜ਼ ਹੁਕਮਨਾਮੇ ਰੂਪ ਵਿਚ ਸੁਣਾਉ।

ਵਾਰ ਭੋਗ ਕੋ ਸੁਨਿ ਮਨ ਲਾਈ। ਸ੍ਰੀ ਅਰਜਨ ਪੁਨ ਗਿਰਾ ਅਲਾਈ।
'ਬੁੱਢਾ ਸਾਹਿਬ ਖੋਲਹੁ ਗ੍ਰਿੰਥ। ਲੇਹੁ ਅਵਾਜੁ ਸੁਨਹਿ ਸਭਿ ਪੰਥ'॥ ੩੨॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਉਸ ਵੇਲੇ ਬਾਬਾ ਬੁੱਢਾ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਦੂਹਰੀਆਂ ਪਲਕਾਂ ਲਾਈਆਂ, ਪੰਜ ਰੁਮਾਲੇ ਦਿੱਤੇ। ਬਾਬਾ ਬੁੱਢਾ ਸਾਹਿਬ ਜੀ ਨੇ ਜੋ ਮੁਖਵਾਕ ਰੂਪ ਵਿਚ ਪਹਿਲਾ ਸ਼ਬਦ ਪੜ੍ਹਿਆ ਇਥੋਂ ਇਹ ਮਰਯਾਦਾ ਮੁੱਖਵਾਕ ਲੈਣ ਦੀ ਪ੍ਰਚੱਲਤ ਹੋਈ। ਉਸ ਰੀਤ ਨਾਲ ਪਹਿਲਾਂ ਮੁਖਵਾਕ ਸੂਹੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਸ਼ਬਦ ਜੋ ਸਰੋਵਰ ਸਾਹਿਬ ਦੀ ਸੇਵਾ ਵੇਲੇ ਰੋੜਿਆਂ ਦਾ ਕੜ ਨਾ ਟੁੱਟਣ ਮੁਸ਼ਕਲ ਸੰਗਤਾਂ ਨੂੰ ਆਈ ਸੀ। ਫੇਰ ਦੇਵਤਿਆਂ ਸਮੇਤ ਭਗਵਾਨ ਨੇ ਆਪ ਆ ਕੇ ਰੋੜਿਆਂ ਦਾ ਕੜ ਤੋੜਿਆ ਸੀ। ਉਦੋਂ ਇਹ ਸ਼ਬਦ ਪ੍ਰਮੇਸ਼ਰ ਦੇ ਸ਼ੁਕਰਾਨੇ ਵਜੋਂ ਉਚਾਰਨ ਕੀਤਾ ਸੀ, ਜੋ ਅੱਜ ੧੬੬੧ ਬਿ: ਸੰਮਤ ਭਾਦਰੋਂ ਸੁਦੀ ਏਕਮ ਨੂੰ ਮੁਖਵਾਕ ਦੇ ਰੂਪ ਵਿਚ ਆਇਆ।

*ਸੂਹੀ ਮਹਲਾ ੫॥*

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*

ਸੰਤਾ=ਸ਼ਾਂਤ ਆਤਮਾ ਸ੍ਰੀ ਗੁਰੂ ਰਾਮਦਾਸ ਜੀ ਦੇ ਕਾਰਜਿ=ਕੰਮ ਕਰਨ ਵਿਚ ਹਰੀ ਪ੍ਰਮੇਸ਼ਰ ਆਪ ਆ ਕੇ ਖਲੋਇਆ = ਖੜ੍ਹਿਆ ਹੈ, ਹਰਿ ਕੀ ਪਉੜੀ ਦੇ ਕੜ ਤੋੜਨ ਦਾ ਜੋ ਕੰਮ ਸੀ, ਇਹ ਹਰੀ ਨੇ ਆਪ ਕੀਤਾ ਅਤੇ ਤਾਲ ਵਿਚੋਂ ਗਾਰ ਕੱਢਣ ਦਾ ਜੋ ਕੰਮ ਸੀ ਉਸ ਦੇ ਕਰਾਉਣ ਨੂੰ ਰਾਮ ਆਪ ਦੇਵਤਿਆਂ ਨੂੰ ਨਾਲ ਲੈ ਕੇ ਆਇਆ।

*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*

ਚਾਰੇ ਤਰਫ ਅੰਮ੍ਰਿਤਸਰ ਸਾਹਿਬ ਦੀ ਧਰਤਿ-ਧਰਤੀ ਸੁਹਾਵੀ=ਸ਼ੋਭਨੀਕ ਹੋਈ ਹੈ, ਸ੍ਰੀ ਹਰਿਮੰਦਰ ਸਾਹਿਬ ਜੀ ਦਾ ਤਾਲੁ=ਸਰੋਵਰ ਭੀ ਸ਼ੋਭਨੀਕ ਹੋਇਆ ਹੈ। ਰਾਮ=ਰਮੇ ਹੋਏ ਪ੍ਰਮੇਸ਼ਰ ਦੀ ਕਿਰਪਾ ਨਾਲ ਇਸ ਤਲਾਅ ਵਿਚ ਜਲ ਅੰਮ੍ਰਿਤ ਰੂਪ ਹੋ ਕੇ ਛਾਇਆ=ਇਸਥਿਤ ਹੋਇਆ।

*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*

ਇਸ ਤਲਾਅ ਵਿਚ ਜਲ ਅੰਮ੍ਰਿਤ ਰੂਪ ਹੋ ਕੇ ਛਾਇਆ=ਇਸਥਿਤ ਹੋਇਆ ਹੈ। ਪੂਰਨ ਪ੍ਰਮੇਸ਼ਰ ਨੇ ਸ੍ਰੀ ਹਰਿਮੰਦਰ ਸਾਹਿਬ ਦਾ ਪੂਰਨ ਹੀ ਸਾਜੁ=ਸਾਜਣਾ ਕਰਵਾਇਆ ਹੈ ਤੇ ਮੇਰੇ ਮਨ ਦੇ ਸਾਰੇ ਮਨੋਰਥ ਪੂਰੇ ਹੋ ਗਏ ਹਨ ਭਾਵ ਇਹ ਦ੍ਰਿੜ੍ਹ ਸੰਕਲਪ ਸੀ ਕਿ ਹਰਿਮੰਦਰ ਸਾਹਿਬ ਦੀ ਅਤੇ ਸਰੋਵਰ ਦੀ ਸੇਵਾ ਸੰਪੂਰਨ ਹੋਵੇ, ਸੋ ਹੋ ਗਈ।

*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*

ਸ੍ਰੀ ਹਰਿਮੰਦਰ ਸਾਹਿਬ ਤੇ ਸਰੋਵਰ ਦੀ ਪੂਰੀ ਤਿਆਰੀ ਹੋਣ ਕਰਕੇ ਇਸ ਕਾਰਜ ਦੀ ਸੰਪੂਰਨਤਾ ਤੇ ਸਾਰੇ ਸੰਸਾਰ ਵਿਚ ਜੈ ਜੈ ਕਾਰ ਜਸ ਰੂਪ ਧੁਨੀਆਂ ਹੋ ਰਹੀਆਂ ਹਨ ਅਤੇ ਸਗਲ=ਸਾਰੇ ਵਿਸੂਰੇ=ਝੋਰੇ ਲਹਿ ਗਏ ਹਨ।

*ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥*

ਜੋ ਸਾਰਿਆਂ ਵਿਚ ਪੂਰਨ=ਪਰੀਪੂਰਨ ਅਕਾਲ ਪੁਰਖ ਅਬਿਨਾਸੀ=ਨਾਸ਼ ਤੋਂ ਰਹਿਤ ਤੇ ਅਚੁਤ=ਅਗਿੜ, ਨਾ ਡਿੱਗਣ ਵਾਲਾ, ਜਿਸ ਦੇ ਜਸ ਨੂੰ ਚਾਰੇ ਵੇਦਾਂ ਤੇ ਪੁਰਾਣੀ=ਪੁਰਾਣਾਂ ਨੇ ਗਾਇਆ=ਗਾਉਣਾ ਕੀਤਾ ਹੈ।

*ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥ ੧॥*

ਉਸ ਪਰਮੇਸਰਿ=ਪਰਮ-ਈਸ਼ਵਰ ਭਾਵ ਵੱਡੇ ਮਾਲਕ ਨੇ ਆਪਣਾ ਬਿਰਦੁ=ਧਰਮ ਜਾਣ ਕੇ ਰਖਿਆ=ਰਖਸ਼ਾ ਕੀਤੀ ਹੈ। ਅਸਾਂ ਨੇ ਉਸ ਦੇ ਨਾਮ ਨੂੰ ਧਿਆਇਆ=ਧਿਆਉਣਾ ਕੀਤਾ ਹੈ।

*ਅੰਤਰੀਵ ਅਰਥ*

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*

ਸੰਤਾਂ ਦੇ ਕਾਰਜ ਵਿਚ ਹਰੀ ਪ੍ਰਮੇਸ਼ਰ ਆਪ ਆ ਕੇ ਖਲੋਂਦਾ ਹੈ ਅਤੇ ਸਾਧਨਾ ਰੂਪੀ ਕੰਮ ਕਰਨ ਵਿੱਚ ਹਰੀ ਆਪ ਆਉਂਦਾ ਹੈ।

*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*

ਸਤਿਸੰਗਤ ਰੂਪ ਧਰਤੀ ਅਤੇ ਸੰਤਾਂ ਦੀ ਬੁੱਧ ਰੂਪ ਧਰਤੀ ਸ਼ੁਭ ਗੁਣਾਂ ਸਹਿਤ ਸ਼ੋਭਨੀਕ ਹੋਈ ਹੈ। ਤਾਲੁ=ਹਿਰਦਾ ਰੂਪ ਤਲ ਸ਼ਾਂਤੀ ਦੇ ਸਹਿਤ ਸ਼ੋਭਨੀਕ ਹੋਇਆ ਹੈ ਅਤੇ ਸੰਤਾਂ ਦੇ ਹਿਰਦੇ ਰੂਪੀ ਤਾਲ ਰਾਮ ਨਾਮ ਰੂਪੀ ਅੰਮ੍ਰਿਤ ਜਲ ਛਾਇਆ=ਇਸਥਿਤ ਹੋਇਆ ਹੈ।

*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*

ਸੰਤਾਂ ਦੇ ਹਿਰਦੇ ਵਿਚ ਨਾਮ ਅੰਮ੍ਰਿਤ ਜਲ ਵਿਸਤੀਰਣ ਹੋ ਕੇ ਟਿਕ ਰਿਹਾ ਹੈ। ਸਾਧਨਾ ਦਾ ਸਾਜੁ=ਸਾਜਨਾ ਪੂਰਨ ਕਰਾਇਆ ਹੈ। ਮਨ ਦੇ ਸਾਰੇ ਮਨੋਰਥ=ਸੰਕਲਪ ਪੂਰੇ ਹੋ ਗਏ ਹਨ।

*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*

ਸਾਰੇ ਸੰਸਾਰ ਵਿਚ ਸੰਤਾਂ ਦਾ ਜੈ ਜੈ ਕਾਰ ਹੋ ਰਿਹਾ ਹੈ, ਭਾਵ ਧੰਨ ਧੰਨ ਹੋ ਰਹੀ ਹੈ। ਮਨ ਦੇ ਸਾਰੇ ਵਿਸੂਰੇ=ਝੋਰੇ ਲਹਿ ਗਏ ਹਨ।

*ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥*

ਸਾਰਿਆਂ ਵਿਚ ਪੂਰਨ ਪੁਰਖ ਜੋ ਅਬਿਨਾਸੀ ਅਚੁਤ=ਅਗਿੜ, ਨਾ ਡਿੱਗਣ ਵਾਲਾ, ਜਿਸ ਦਾ ਜਸ ਵੇਦਾਂ ਪੁਰਾਣਾਂ ਨੇ ਗਾਇਆ ਹੈ।

*ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥ ੧॥*

ਉਸ ਪ੍ਰਮਾਤਮਾ ਨੇ ਆਪਣਾ ਬਿਰਦੁ=ਧਰਮ ਰੱਖਦਿਆਂ ਹੋਇਆਂ ਸੰਤਾਂ ਦੀ ਸਹਾਇਤਾ ਕੀਤੀ ਹੈ। ਉਨ੍ਹਾਂ ਸੰਤਾਂ ਦੀ ਸਹਾਇਤਾ ਕੀਤੀ ਹੈ, ਜਿਨ੍ਹਾਂ ਨੇ ਉਸ ਦੇ ਨਾਮ ਨੂੰ ਧਿਆਇਆ ਹੈ।

*ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥*

ਨੌ ਨਿੱਧੀਆਂ ਅਠਾਰਾਂ ਸਿੱਧੀਆਂ ਅਤੇ ਰਿੱਧੀਆਂ ਆਦਿਕ। ਨੌਂ ਤਰ੍ਹਾਂ ਦੀ ਧਨ ਰਾਸ਼ੀ ਨੌ ਨਿਧਾਂ ਹਨ। ਅਠਾਰਾਂ ਪ੍ਰਕਾਰ ਦੀ ਸ਼ਕਤੀ ਅਠਾਰਾਂ ਸਿੱਧੀਆਂ ਹਨ। ਰਿਧੀਆਂ ਉਸ ਨੂੰ ਕਹਿੰਦੇ ਹਨ ਕਈ ਪ੍ਰਕਾਰ ਦੇ ਭੋਜਨ ਪਦਾਰਥ ਜੋ ਸੇਰ ਭਰ ਰਾਸ਼ਨ ਪਕਾ ਕੇ ਹਜ਼ਾਰਾਂ ਨੂੰ ਵਰਤਾ ਦੇਣਾ, ਨਾ ਮੁਕਣਾ, ਇਸ ਦਾ ਨਾਮ ਰਿਧੀ ਹੈ। ਸੋ, ਨੌ ਨਿਧੀਆਂ, ਅਠਾਰਾਂ ਸਿੱਧੀਆਂ ਅਰ ਬੇਅੰਤ ਪਦਾਰਥ ਵਾਹਿਗੁਰੂ ਦੇ ਦਿੱਤੇ ਹਨ, ਜਿਸ ਕਰਕੇ ਕਾਈ-ਕਿਸੇ ਵਸਤੂ ਦੀ ਤੋਟਿ=ਘਾਟ ਨਹੀਂ ਆਉਂਦੀ।

*ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥*

ਆਪ ਖਾਂਦਿਆਂ ਤੇ ਸੰਬੰਧੀਆਂ ਵਾਸਤੇ ਖਰਚਤ=ਖ਼ਰੀਦਦਿਆਂ ਬਿਲਛਤ=ਆਮ ਖਾਸ ਨੂੰ ਦੇਦਿਆਂ ਹੋਇਆਂ ਅਸਾਂ ਨੇ ਸੁਖ ਪਾਇਆ ਹੈ। ਕਰਤੇ=ਪ੍ਰਮੇਸ਼ਰ ਦੀ ਦਾਤ ਸਵਾਈ=ਅਧਿਕ ਹੁੰਦੀ ਗਈ ਹੈ।

*ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ॥*

ਉਸਦੀ ਦਾਤ ਸਵਾਈ=ਅਧਿਕ ਹੈ, ਨਿਖੁਟਿ=ਮੁਕ ਨਹੀਂ ਜਾਂਦੀ। ਅੰਤਰ+ਜਾਮੀ ਅੰਤਰ=ਹਿਰਦੇ ਦੀ ਜਾਮੀ=ਜਾਨਣ ਵਾਲੇ ਪ੍ਰਮਾਤਮਾ ਨੇ ਸੰਕਲਪ ਹੀ ਐਸਾ ਪਾਇਆ ਹੈ।

*ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ॥*

ਜੋ ਕਰੋੜਾਂ ਬਿਘਨ ਸਨ ਉਹ ਸਾਰੇ ਉਠਿ ਨਾਠੇ=ਉਠ ਕੇ ਨੱਸ ਗਏ, ਅਤੇ ਕਰੋੜਾਂ ਬਿਘਨਾਂ ਦੇ ਪਾਉਣ ਵਾਲੇ, ਜੋ ਵਿਸ਼ੇ ਸਨ, ਉਹ ਉਠ ਕੇ ਨੱਸ ਗਏ, ਭਾਵ ਦੂਰ ਹੋ ਗਏ। ਹੁਣ ਕੋਈ ਦੁਖ ਨੇੜੇ ਨਹੀਂ ਆਉਂਦਾ।

*ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ॥*

ਸੁੱਤੇ ਸਿਧ ਸ਼ਾਂਤੀ ਪੂਰਵਕ ਘਨੇਰੇ=ਬਹੁਤੇ ਸਹਜ=ਅਨੰਦ ਪ੍ਰਾਪਤ ਹੋਏ ਹਨ। ਪਦਾਰਥਾਂ ਦੀ ਸਾਰੀ ਭੁਖ ਬਿਨਸੀ=ਵਿਸ਼ੇਸ਼ ਕਰਕੇ ਨਾਸ਼ ਹੋ ਗਈ ਹੈ।

*ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ॥ ੨॥*

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਸੁਆਮੀ ਦੇ ਗੁਣ ਅਸੀਂ ਗਾਉਂਦੇ ਹਾਂ, ਜਿਸ ਦੀ ਵਡਿਆਈ ਅਚਰਜੁ=ਅਸਚਰਜ ਰੂਪ ਹੈ।

*ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ॥*

ਜਿਸ ਪ੍ਰਮਾਤਮਾ ਦਾ ਇਹ ਕਾਰਜੁ=ਕੰਮ ਸੀ, ਉਸੇ ਰਾਮ ਨੇ ਆਪ ਆ ਕੇ ਸੰਪੂਰਨ ਕੀਤਾ ਹੈ, ਇਹ ਮਾਣਸੁ=ਮਨੁੱਖ ਵਿਚਾਰਾ ਕੀ ਹੈ, ਜੋ ਕੋਈ ਕਾਰਜ ਪੂਰਾ ਕਰ ਸਕੇ।

*ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ॥*

ਅੰਮ੍ਰਿਤਸਰ, ਅਥਵਾ-ਸਤਿਸੰਗਤ ਵਿਚ ਹਰੀ ਗੁਣ ਗਾਉਂਦੇ ਹੋਏ ਭਗਤ ਸ਼ੋਭਨੀਕ ਹੋ ਰਹੇ ਹਨ। ਰਾਮ ਦੇ ਜੈਕਾਰਿਆਂ ਨੂੰ ਸਦਾ ਉਚਾਰਨ ਕਰਦੇ ਹਨ।

*ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ॥*

ਗੋਬਿੰਦ ਦੇ ਗੁਣ ਗਾਉਣ ਕਰਕੇ ਗੁਰਸਿੱਖਾਂ ਨੂੰ ਅਨੰਦ ਉਤਪੰਨ ਹੁੰਦਾ ਹੈ ਅਤੇ ਸਾਧਸੰਗਤਿ ਨਾਲ ਗੁਰਸਿੱਖ ਭਗਤਾਂ ਦੀ ਪ੍ਰੀਤੀ ਬਣੀ ਰਹਿੰਦੀ ਹੈ। ਇਸ ਲਈ ਨਿਤ ਹੀ ਪ੍ਰਮੇਸ਼ਰ ਦੇ ਗੁਣ ਗਾਉਣ ਦੀ ਸਤਿਗੁਰੂ ਜੀ ਪ੍ਰੇਰਨਾ ਕਰਦੇ ਹਨ।

*ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ॥*

ਪਹਿਲਾ ਅਰਥ - ਜਿਸ ਸਤਿਗੁਰੂ ਅਮਰਦਾਸ ਜੀ ਨੇ ਇਸ ਤਾਲ=ਤਲਾਬ ਦੇ ਬਣਾਉਣ ਦਾ ਉਦਮ ਕੀਆ=ਕੀਤਾ ਹੈ, ਜਿਨ੍ਹਾਂ ਨੇ ਆਪਣੀ ਆਗਿਆ ਦੇ ਕੇ ਗੋਇੰਦਵਾਲ ਤੋਂ ਚੌਥੇ ਪਾਤਸ਼ਾਹ ਸੋਢੀ ਸੁਲਤਾਨ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਭੇਜਿਆ ਹੈ, ਤਿਸ ਗੁਰੂ ਅਮਰਦਾਸ ਜੀ ਦੀ ਉਪਮਾ=ਵਡਿਆਈ ਗਨੀ=ਗਿਣਨਾ ਕਰੀਏ।

ਦੂਜਾ ਅਰਥ - ਜਿਸ ਗੁਰੂ ਰਾਮਦਾਸ ਜੀ ਨੇ ਇਸ ਸਰੋਵਰ ਦੇ ਬਣਾਉਣ ਵਿਚ ਉੱਦਮ ਕੀਤਾ ਸੀ, ਉਸ ਗੁਰੂ ਰਾਮਦਾਸ ਜੀ ਦੀ ਕੀ ਉਪਮਾ ਗਿਣੀਏ।

*ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥*

ਇਸ ਸਰੋਵਰ ਵਿਚ ਜਿਸ ਨੇ ਇਸ਼ਨਾਨ ਕੀਤਾ ਹੈ, ਅਥਵਾ ਸਤਿਸੰਗਤ ਵਿਚ ਜਿਸ ਨੇ ਨਿਵਾਸ ਕੀਤਾ ਹੈ, ਉਸਨੂੰ ਅਠਾਹਠ ਤੀਰਥਾਂ ਪਰ ਇਸ਼ਨਾਨ ਕਰਨ ਦਾ ਫਲ ਅਤੇ ਪੁੰਨ ਕਰਮਾਂ ਦੇ ਕਿਰਿਆ=ਕਰਨ ਦਾ ਫਲ ਅਤੇ ਮਹਾਂ ਨਿਰਮਲ ਚਾਰਾ=ਕਰਤਬਾਂ ਦਾ ਫਲ ਪ੍ਰਾਪਤ ਹੁੰਦਾ ਹੈ।

*ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ॥ ੩॥*

ਪਤਿਤ=ਪਾਪੀਆਂ ਨੂੰ ਪਾਵਨੁ=ਪਵਿੱਤਰ ਕਰਨ ਦਾ ਜਿਸ ਸੁਆਮੀ=ਮਾਲਕ ਦਾ ਬਿਰਦੁ=ਧਰਮ ਹੈ, ਗੁਰੂ ਜੀ ਉਚਾਰਨ ਕਰਦੇ ਹਨ ਕਿ ਅਸਾਂ ਨੇ ਗੁਰ ਸ਼ਬਦ ਦੁਆਰਾ ਉਸ ਬ੍ਰਹਮ ਦਾ ਅਧਾਰਾ=ਆਸਰਾ ਲੈਣਾ ਕੀਤਾ ਹੈ।

*ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥*

ਉਹ ਮੇਰਾ ਪ੍ਰਭੁ=ਰੱਖਿਅਕ ਪ੍ਰਮੇਸ਼ਰ ਸ੍ਰਿਸ਼ਟੀ ਨੂੰ ਕਰਤਾ=ਰਚਨ ਵਾਲਾ ਸ਼ੁਭ ਗੁਣਾਂ ਦਾ ਨਿਧਾਨ=ਖ਼ਜ਼ਾਨਾ ਹੈ, ਉਸ ਰਮੇ ਹੋਏ ਰਾਮ=ਪ੍ਰਮੇਸ਼ਰ ਦੀ ਉਸਤਤਿ=ਉਸਤਤੀ ਵਡਿਆਈ ਕਉਨੁ=ਕਿਸ ਤਰ੍ਹਾਂ ਕਰੀਜੈ=ਕਰੀਏ।

*ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ॥*

ਜੋ ਸੰਤਾ=ਸਤ ਪੁਰਸ਼ਾਂ ਦੀ ਕੀਤੀ ਹੋਈ ਬੇਨੰਤੀ=ਬੇਨਤੀ ਨੂੰ ਪ੍ਰਵਾਨ ਕਰਦਾ ਹੈ, ਉਸ ਸੁਆਮੀ=ਮਾਲਕ ਅੱਗੇ ਇਸ ਤਰ੍ਹਾਂ ਬੇਨਤੀ ਕਰੋ ਕਿ ਹੇ ਰਾਮ=ਪ੍ਰਮੇਸ਼ਰ! ਨਾਮ ਰੂਪ ਮਹਾ ਰਸੁ=ਵਡਾ ਆਤਮਿਕ ਰਸ ਮੈਨੂੰ ਦੀਜੈ=ਦਿਉ।

*ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ॥*

ਨਾਮ ਦੀਜੈ-ਦਿਉ, ਐਸੇ ਨਾਮ ਦਾ ਦਾਨ ਹੀ ਕੀਜੈ=ਕਰੋ, ਇਕ ਖਿਨੋ=ਨਿਮਖ ਭਰ ਭੀ ਆਪ ਬਿਸਰੁ=ਵਿਸਰੋ ਨਾ, ਭਾਵ ਭੁੱਲੋ ਨਾ।

*ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ॥*

ਹੇ ਭਾਈ ! ਇਸ ਰਸਨਾ=ਜਿਹਬਾ ਨਾਲ ਗੋਪਾਲ ਦੇ ਗੁਣਾਂ ਨੂੰ ਉਚਰੁ=ਉਚਾਰਨ ਕਰ ਅਤੇ ਸਦੀਵ ਕਾਲ

ਅਨਦਿਨੋ=ਰਾਤ-ਦਿਨ ਰਾਗ=ਪ੍ਰੇਮ ਵਿਚ ਮਨ ਨੂੰ ਪਾ ਕੇ ਗੁਣ ਦਾ ਗਾਇਨ ਕਰੋ।

*ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ॥*

ਜਿਸੁ=ਜਿਸ ਦੀ ਨਾਮ ਸੇਤੀ=ਨਾਲ ਪ੍ਰੀਤਿ=ਪ੍ਰੀਤੀ, ਲਾਗੀ=ਲਗੀ ਹੈ, ਉਸਦਾ ਮਨ ਤੇ ਤਨ ਨਾਮ ਅੰਮ੍ਰਿਤ ਵਿਚ ਭੀਜੈ=ਭਿੱਜ ਗਿਆ ਹੈ।

*ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ॥ ੪॥ ੭॥ ੧੦॥*

(ਸੂਹੀ ਮਹਲਾ ੫, ਅੰਗ ੭੮੩-੮੪)

ਸਤਿਗੁਰੂ ਜੀ ਬਿਨਵੰਤਿ=ਉਚਾਰਨ ਕਰਦੇ ਹਨ ਕਿ ਮੇਰੀ ਇਛ=ਇੱਛਾ ਪੁੰਨੀ=ਪੂਰਨ ਹੋਈ ਹੈ, ਪ੍ਰਮਾਤਮਾ ਦੇ ਦਰਸ਼ਨ ਨੂੰ ਦੇਖ ਕੇ ਜੀਜੈ=ਜਿਉਂਦਾ ਹਾਂ।

ਇਹ ਹੁਕਮਨਾਮਾ ਸੁਣ ਕੇ ਸਭ ਨੇ ਸੀਸ ਨਿਵਾਇਆ। ਉਸ ਤੋਂ ਬਾਅਦ ਗੁਰੂ ਜੀ ਨੇ ਹੁਕਮ ਕੀਤਾ ਕਿ ਬਾਬਾ ਜੀ ਜਪੁ ਜੀ ਸਾਹਿਬ ਦਾ ਪਾਠ ਸੁਣਾਉ। ਪਾਠ ਤਾਂ ਭਾਵੇਂ ਹਰ ਰੋਜ਼ ਹੀ ਗੁਰਸਿੱਖ ਕਰਦੇ ਹਨ, ਪਰ ਜਿਹੜਾ ਪਾਠ ਉਸ ਸਮੇਂ ਹੋਇਆ, ਉਸ ਦੀ ਸ਼ੋਭਾ ਅੱਖਰਾਂ ਵਿਚ ਲਿਖੀ ਨਹੀਂ ਜਾ ਸਕਦੀ। ਦੈਵੀ ਰੂਹਾਂ ਵੀ ਹਰਮੰਦਰ ਸਾਹਿਬ ਵਿਚ ਪਾਠ ਸੁਣਨ ਦਾ ਅਨੰਦ ਲੈ ਰਹੀਆਂ ਸਨ। ਗੁਰੂ ਅਰਜਨ ਸਾਹਿਬ ਜੀ ਆਪ ਚੌਰ ਕਰ ਰਹੇ ਹਨ ਤੇ ਬਾਬਾ ਬੁੱਢਾ ਸਾਹਿਬ ਜੀ ਜਪੁ ਜੀ ਦਾ ਪਾਠ ਕਰ ਰਹੇ ਸਨ।

*ਸ੍ਰੀ ਗੁਰ ਕਰ ਤੇ ਚਮਰ ਫਿਰੰਤਾ। ਬੁੱਢਾ ਜਪੁ ਜੀ ਪਾਠ ਕਰੰਤਾ॥ ੩੪॥*

ਸੁਣ ਕੇ ਸੰਗਤਾਂ ਧੰਨ-ਧੰਨ ਉਚਾਰਨ ਕਰ ਰਹੀਆਂ ਹਨ ਅਤੇ ਆਤਮਿਕ ਰਸ ਵਿਚ ਝੂੰਮਦੇ ਹੋਏ ਸਿੱਖਾਂ ਨੇ 'ਜਪੁਜੀ ਸਾਹਿਬ' ਦਾ ਪਾਠ ਸੁਣਿਆ। ਜਦੋਂ 'ਜਪੁ ਜੀ ਸਾਹਿਬ' ਜੀ ਦਾ ਭੋਗ ਪਿਆ ਤਾਂ ਸਾਰਿਆਂ ਨੇ ਸੀਸ ਝੁਕਾਇਆ ਅਤੇ 'ਸਤਿ ਸ੍ਰੀ ਅਕਾਲ॥ ਗੁਰ ਬਰ ਅਕਾਲ॥ ਦਾ ਜੈਕਾਰਾ ਛੱਡਿਆ। ਇਹ ਜੈਕਾਰੇ ਦਾ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਬਗ਼ਦਾਦ ਵਿਚ ਉਚਾਰਨ ਕੀਤਾ ਸੀ। ਉਸ ਤੋਂ ਬਾਅਦ ਇਹ ਸ਼ਬਦ ਪ੍ਰਚੱਲਿਤ ਹੋ ਗਿਆ।

*ਸੰਗਤਿ 'ਧੰਨ ਧੰਨ ਸੁਨਿ ਕਹੈ। ਅਧਿਕ ਅਨੰਦ ਪ੍ਰੇਮ ਤੇ ਲਹੈ ਹੈ।*
*ਜਪੁ ਜੀ ਭੋਗ ਪਾਇ ਜੈਕਾਰਾ॥ ਸੀਸ ਨਿਵਾਵਤਿ ਸਭਿਨਿ ਉਚਾਰਾ॥ ੩੫॥*

(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸੂ ੫੦)

ਸੋ ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਚ ਬੜੇ ਉਤਸ਼ਾਹ ਨਾਲ ਹੋਇਆ। ਪ੍ਰੇਮ ਦੇ ਸਹਿਤ ਸਤਿਗੁਰੂ ਜੀ ਹਰਿਮੰਦਰ ਸਾਹਿਬ ਤੋਂ ਬਾਹਰ ਆਏ। ਪ੍ਰਮਾਤਮਾ ਦੀ ਸਿਫਤ ਸਲਾਹ ਕਰਦੇ ਹੋਏ ਬੈਕੁੰਠ ਦੀ ਤੁਲਨਾ ਦਿੰਦੇ ਹੋਏ ਉਚਾਰਨ ਕਰਦੇ ਹਨ :

*ਹਰਿਮੰਦਰ ਤੇ ਨਿਕਸਿ ਅਗਾਰੀ॥ ਹਰਿ ਕੀਰਤਿ ਬਹੁ ਭਾਂਤਿ ਉਚਾਰੀ॥*
*ਸਿਹਜਾ ਸ਼ੇਸ਼ ਬਿਕੁੰਠ ਮਹਾਨਾ॥ ਬ੍ਰਹਮ ਲੋਕ ਸ਼ਿਵਲੋਕ ਸਥਾਨਾ॥ ੩੭॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਫਿਰ ਗੁਰੂ ਜੀ ਨੇ ਆਪਣੀ ਰਸਨਾ ਦੁਆਰਾ ਕਿਹਾ ਕਿ ਇਸ ਅਸਥਾਨ ਵਰਗਾ ਹੁਣ ਸੰਸਾਰ ਵਿਚ ਕੋਈ ਵੀ ਸਥਾਨ ਨਹੀਂ ਹੈ। ਸੱਚਖੰਡ ਦਾ ਦੂਸਰਾ ਸਰੂਪ ਧਰਤੀ 'ਤੇ ਗੁਰੂ ਰਾਮਦਾਸ ਜੀ ਦਾ ਦਰਬਾਰ ਹੈ।

*ਸ੍ਰੀ ਗੁਰ ਰਾਮਦਾਸ ਦਰਬਾਰਾ॥ ਆਨਿ ਬਸੇ ਇਸ ਥਾਨ ਉਦਾਰਾ॥*
*ਕਲੀ ਕਾਲ ਮਹਿਂ ਇਸੀ ਸਮਾਨ॥ ਨਾਂਹਿ ਨ ਆਨ ਸਥਾਨ ਮਹਾਨ॥ ੩੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਫਿਰ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਹਰਿਮੰਦਰ ਸਾਹਿਬ ਜੀ ਦੀ ਸਾਂਝੀ ਮਹਿਮਾ ਕਰਦੇ ਹੋਏ ਉਚਾਰਨ ਕੀਤਾ ਕਿ ਚਾਰ ਪਦਾਰਥਾਂ ਦਾ ਵਰਤਾਰਾ ਵਰਤਦਾ ਰਹੇਗਾ ਅਤੇ ਸ਼ਰਧਾਵਾਨ ਪ੍ਰਾਪਤ ਕਰਦੇ ਰਹਿਣਗੇ।

*ਧੰਨ ਧੰਨ ਸ੍ਰੀ ਗੁਰ ਦਰਬਾਰਾ॥ ਪਈਯਤਿ ਜਹਾਂ ਪਦਾਰਥ ਚਾਰਾ॥*
*ਇਮ ਉਤਸਾਹਤਿ ਦਿਵਸ ਬਿਤਾਯੋ॥ ਸੰਧਯਾ ਭਈ ਤਰੰਨਿ ਅਸਤਾਯੋ॥ ੪੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਇਉਂ ਸਾਰਾ ਦਿਨ ਉਤਸ਼ਾਹ ਦੇ ਨਾਲ ਬਤੀਤ ਹੋਇਆ ਅਤੇ ਸੰਧਿਆ ਸਮੇਂ ਬਾਬਾ ਬੁੱਢਾ ਸਾਹਿਬ ਜੀ ਨੇ ਬੇਨਤੀ ਕੀਤੀ :

*ਬੂਢੇ ਬੂਝਨਿ ਕੀਨਸਿ ਤਬੈ॥ ਗ੍ਰੰਥ ਰਹੈ ਨਿਤ ਨਿਸ ਮਹਿਂ ਅਬੈ?*
*ਜਹਾਂ ਆਪ ਕੀ ਆਇਸੁ ਹੋਇ॥ ਕਰਹਿਂ ਸਿੱਖ ਮਿਰਜਾਦਾ ਸੋਇ॥*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੫੦)

ਸੋ ਗੁਰੂ ਸਾਹਿਬ ਜੀ ਨੇ ਉਚਾਰਨ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਮੇਸ਼ਰ ਦਾ ਅਵਤਾਰ ਹਨ। ਸੋ ਦਰ ਦਾ ਪਾਠ ਕਰਕੇ ਡੇਢ ਪਹਿਰ ਰਾਤ ਜਦੋਂ ਬਤੀਤ ਹੋ ਜਾਵੇ ਫਿਰ ਸਮਾਪਤੀ ਕਰਨੀ। ਕੀਰਤਨ ਸੋਹਿਲਾ ਪੜ੍ਹਨਾ। ਜਿਹੜੇ ਕੋਠਾ ਸਾਹਿਬ ਵਿਚ ਸਾਡਾ ਨਿਵਾਸ ਹੈ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕਰਨਾ ਤਾਂ ਬਾਬਾ ਬੁੱਢਾ ਸਾਹਿਬ ਜੀ ਨੇ ਪੁੱਛਿਆ ਕਿ ਮਹਾਰਾਜ ਜੀ ਆਪ ਜੀ ਦੇ ਪਲੰਘੇ ਦੇ ਨਾਲ ਹੋਰ ਪਲੰਘਾ ਸੁਭਾਇਮਾਨ ਕਰ ਦਈਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ, ਬਾਬਾ ਜੀ, ਇਹ ਗੁਰੂ ਨਾਨਕ ਦਾ ਸਾਖਸ਼ਾਤ ਸਰੂਪ ਹੈ। ਪਲੰਘਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਸਤੇ ਹੀ ਹੋਵੇਗਾ। ਗੁਰੂ ਜੀ ਨੇ ਪਹਿਲਾਂ ਹੀ ਕਹਿ ਕੇ ਸੁੱਚਾ ਪਲੰਘਾ, ਸੁੱਚੀ ਚਾਦਰ, ਵਿਛਾਈ ਆਦਿ ਤਿਆਰ ਕਰਵਾ ਰੱਖੀ ਸੀ, ਜੋ ਸੁਖ ਆਸਨ ਕਰਨ ਸਮੇਂ ਇਹ ਵਸਤੂਆਂ ਕੰਮ ਆਈਆਂ। ਤੇ ਹਰਿਮੰਦਰ ਸਾਹਿਬ ਤੋਂ ਕੋਠਾ ਸਾਹਿਬ ਤੱਕ ਬਹੁਤ ਸਤਿਕਾਰ ਨਾਲ ਗੁਰੂ ਮਹਾਰਾਜ ਦਾ ਸਰੂਪ ਲੈ ਕੇ ਆਂਦਾ।

*ਬਹੁਰ ਸੋਹਿਲਾ ਪਠਿ ਕਰਿ ਪਾਸ। ਉਠਿ ਤਬਿ ਸਭਿ ਕੀਨਸਿ ਅਰਦਾਸ।*
*ਬੁੱਢੇ ਗ੍ਰਿੰਥ ਲੀਨ ਸਿਰ ਧਾਰੀ। ਚਵਰ ਕਰਹਿਂ ਗੁਰ ਵਾਰੰਵਾਰੀ॥ ੪੮॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਉਸ ਦਿਨ ਤੋਂ ਗੁਰੂ ਜੀ ਕੋਠਰੀ ਸਾਹਿਬ 'ਚ ਹੀ ਬਿਰਾਜਦੇ ਰਹੇ। ਕਦੇ-ਕਦੇ ਹੀ ਘਰ ਨੂੰ ਜਾਂਦੇ ਸਨ।

*ਤਹਾਂ ਨਿਵਾਸ ਗ੍ਰਿੰਥ ਕੌ ਕੀਨੋ। ਸ੍ਰੀ ਗੁਰ ਭੂਤਲ ਨਿਕਟ ਅਸੀਨੋ।*
*ਕਬਿ ਕਬਿ ਸਦਨ ਆਪ ਨੇ ਜਾਹਿਂ। ਨਾਹਿ ਤ ਰਹੈ ਗ੍ਰਿੰਥ ਕੇ ਪਾਹਿ॥ ੫੧॥*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹਿਜ ਤੇ ਅਖੰਡ ਪਾਠ ਦਾ ਮਹਾਤਮ ਤੇ ਵਿਧੀ ਅੰਮ੍ਰਿਤ ਪ੍ਰਕਾਸ਼ ਰੂਪ ਪੋਥੀ 'ਚ ਵਿਸਤਾਰ ਨਾਲ ਲਿਖੀ ਹੋਈ ਪੜ੍ਹੀ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦੇ ਸਬੰਧ ਵਿਚ ਅਖੀਰ ਵਿਚ ਇਕ ਛੋਟਾ ਜਿਹਾ ਲੇਖ, ਦਿੱਤਾ ਜਾਂਦਾ ਹੈ ਕਿ ਪਹਿਲਾ ਪ੍ਰਕਾਸ਼ ਦਾ ਉਤਸਵ ਗੁਰਸਿੱਖਾਂ ਦੇ ਹਿਰਦੇ ਵਿਚ ਇਸ ਲਈ ਹੋਣਾ ਜ਼ਰੂਰੀ ਹੈ। ਕਿਉਂਕਿ ਪਹਿਲੇ ਪ੍ਰਕਾਸ਼ ਦਾ ਪ੍ਰਭਾਵ ਵਿਸ਼ੇਸ਼ ਹੋਇਆ ਕਰਦਾ ਹੈ। ਜੈਸਾ ਕਿ ਇਸ ਦਾ ਵਰਤਾਰਾ ਪ੍ਰਤੱਖ ਰੂਪ ਵਿਚ ਹਰ ਰੋਜ ਵਰਤਦਾ ਹੈ। ਇਸ ਧਰਤੀ ਤੇ ਵੱਡਾ ਚਾਨਣਾ ਸੂਰਜ ਦਾ ਹੈ। ਸੂਰਜ ਇਕ ਪ੍ਰਵਿਰਤੀ ਦਾ ਹਿੱਸਾ ਹੈ। ਸੂਰਜ ਭਾਵੇਂ ਸਾਰਾ ਦਿਨ ਰੋਸ਼ਨੀ ਦੇਂਦਾ ਰਹਿੰਦਾ ਹੈ ਅਤੇ ਚਾਨਣੇ ਵਿਚ ਹੀ ਸਾਰੇ ਕਾਰਜ ਕੀਤੇ ਜਾਂਦੇ ਹਨ। ਅੰਧਕਾਰ ਵਿਚ ਕੋਈ ਵੀ ਕਾਰਜ ਨਹੀਂ ਹੋ ਸਕਦਾ। ਚੋਰਾਂ ਯਾਰਾਂ ਵਾਸਤੇ ਭਾਵੇਂ ਅੰਧਕਾਰ ਲਾਭਦਾਇਕ ਹੈ। ਇਸੇ ਤਰ੍ਹਾਂ ਪੰਛੀਆਂ ਵਿੱਚੋਂ ਉੱਲੂ ਇਕ ਅਜਿਹਾ ਪੰਛੀ ਹੈ। ਸੂਰਜ ਦਾ ਚਾਨਣਾ ਜਿਸਨੂੰ ਮੁਸੀਬਤ ਰੂਪ ਹੈ, ਅੰਧਕਾਰ ਵਿਚ ਉੱਲੂ ਬੜਾ ਖ਼ੁਸ਼ ਹੁੰਦਾ ਹੈ ਅਤੇ ਅੰਧਕਾਰ ਦਾ ਹੀ

ਉਤਸ਼ਾਹ ਮਨਾਉਂਦਾ ਹੈ। ਬਾਕੀ ਸਾਰੇ ਪੰਛੀ ਅੰਧਕਾਰ ਦੇ ਭਿਆਨਕ ਦੁੱਖ ਵਿਚ ਸਹਿਮੇ ਹੋਏ ਬੋਲਦੇ ਭੀ ਨਹੀਂ ਹਨ। ਚਾਨਣੀ ਦੀ ਉਡੀਕ 'ਚ ਰਾਤ ਬਤੀਤ ਕਰਦੇ ਹਨ। ਜਦੋਂ ਪਹੁ ਫੁਟਾਲਾ ਹੁੰਦਾ ਹੈ, ਸਵੇਰ ਵੇਲੇ ਸੂਰਜ ਦਾ ਪਹਿਲਾ ਪ੍ਰਕਾਸ਼ ਜਦੋਂ ਧਰਤੀ ਤੇ ਪੈਂਦਾ ਹੈ ਤਾਂ ਪੰਛੀ ਇਸ ਪ੍ਰਕਾਸ਼ ਦਾ ਸਵਾਗਤ ਕਰਦੇ ਹਨ। ਆਪਣੀ ਆਪਣੀ ਬੋਲੀ ਵਿਚ ਪ੍ਰਕਾਸ਼ ਦਾ ਉਤਸਵ ਮਨਾਉਂਦੇ ਹਨ। ਜਿਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਐਸਾ ਉਚਾਰਨ ਕੀਤਾ ਹੈ।

*ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥*
*ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥ ੧॥*

(ਸਲੋਕ ਮ: ੫, ਅੰਗ ੩੧੯)

ਇਸ ਪ੍ਰਕਿਰਤੀ ਦੇ ਚਾਨਣ ਦਾ ਅਸਰ ਪੰਛੀਆਂ ਅਤੇ ਕਮਲ ਦੇ ਫੁੱਲਾਂ ਤੇ ਵਿਸ਼ੇਸ਼ ਕਰਕੇ ਆਉਂਦਾ ਹੈ। ਸੂਰਜ ਨੂੰ ਵੇਖ ਕੇ ਕਮਲ ਵੀ ਉਤਸ਼ਾਹ 'ਚ ਆ ਕੇ ਖਿੜ ਜਾਂਦਾ ਹੈ। ਮਾਨੋ ਪ੍ਰਕਾਸ਼ ਦਾ ਉਤਸਵ ਮਨਾਉਂਦਾ ਹੈ। ਇਸ ਤਰ੍ਹਾਂ ਸਿੱਖ ਹਿਰਦਾ ਕਮਲ ਦੇ ਫੁੱਲ ਵਰਗਾ ਹੈ। ਗੁਰੂ ਨਾਨਕ ਦੇਵ ਜੀ ਦੇ ਸਿੱਖ ਕਮਲ ਫੁੱਲਾਂ ਦੀ ਬਗੀਚੀ ਹਨ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੂਰਜ ਦੀ ਨਿਆਈ ਗੁਰਸਿੱਖ ਹਿਰਦਿਆਂ ਨੂੰ ਖਿੜਾਉਣ ਵਾਲਾ ਹੈ। ਅਵਿੱਦਿਆ ਰੂਪੀ ਰਾਤ ਦਾ ਅੰਧੇਰਾ ਦੂਰ ਕਰਕੇ ਗਿਆਨ ਰੂਪੀ ਚਾਨਣਾ ਦੇਣ ਵਾਲਾ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਹੋਣ ਕਰਕੇ ਜਦੋਂ ਪਹਿਲਾ ਪ੍ਰਕਾਸ਼ ਹੋਇਆ। ਇਸ ਗਿਆਨ ਦੇ ਸੂਰਜ ਦੀਆਂ ਪਹਿਲੀਆਂ ਕਿਰਨਾਂ ਸਿੱਖ ਹਿਰਦਿਆਂ ਤੇ ਪਈਆਂ, ਤਾਂ ਉਹ ਪੰਛੀਆਂ ਦੀ ਨਿਆਈਂ ਜਿਹੜੇ ਪਹੁ ਫੁਟਾਲੇ ਨਾਲ ਸੂਰਜ ਦਾ ਉਤਸਵ ਮਨਾਉਂਦੇ ਹਨ। ਇਸੇ ਤਰ੍ਹਾਂ ਪੰਛੀਆਂ ਦੀ ਨਿਆਈਂ ਸਿੱਖ ਹਿਰਦਿਆਂ ਵਿਚ ਇਸ ਦੇ ਪ੍ਰਕਾਸ਼ ਦਾ ਉਤਸਵ ਰਹਿੰਦੀ ਦੁਨੀਆਂ ਤੱਕ ਰਹੇਗਾ। ਇਹ ਪਹਿਲਾ ਪ੍ਰਕਾਸ਼ ੧੬੬੧ ਬਿ: ਸੰਮਤ, ਭਾਦਰੋਂ ਸੁਦੀ ਏਕਮ ਨੂੰ ਹੋਇਆ ਜਿਸ ਦੀ ਯਾਦ ਸਿੱਖਾਂ ਵਿਚ ਹਮੇਸ਼ਾਂ ਰਹੇਗੀ। ਜੇ ਗਹੁ ਨਾਲ ਤੱਕੀਏ ਤਾਂ ਏਕਮ ਨੂੰ ਪ੍ਰਕਾਸ਼ ਹੋਣ ਦੇ ਅਰਥ ਸਾਫ ਨਜ਼ਰ ਆਉਣਗੇ ਕਿ ਇਕ ਤਾਂ ਸੁਦੀ ਏਕਮ ਨੂੰ ਪ੍ਰਕਾਸ਼ ਹੋਇਆ ਵਦੀ ਏਕਮ ਨੂੰ ਕਿਉਂ ਨਹੀਂ, ਦੂਸਰਾ ਪੰਦਰਾਂ ਥਿਤਾਂ ਹਨ। ਉਹਨਾਂ ਸਾਰੀਆਂ ਥਿਤਾਂ ਨੂੰ ਛੱਡ ਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੁਦੀ ਏਕਮ ਨੂੰ ਹੀ ਕਿਉਂ ਹੋਇਆ, ਕਿਉਂਕਿ ਆਦਿ ਗੁਰੂ ਸਾਹਿਬ ਤੋਂ ਲੈ ਕੇ ਸਤਿ ਦੇ ਨਾਲ ਗੁਰੂ ਜੀ ਦਾ ਬਹੁਤ ਸਨੇਹ ਰਿਹਾ ਹੈ। ਕਈ ਜਗ੍ਹਾ ਗੁਰਬਾਣੀ ਵਿਚ, ਸਤਿ ਸ਼ਬਦ ਨੂੰ ਤਿੰਨ ਵਾਰ ਵਰਤਿਆ ਹੈ, ਜੈਸਾ ਕਿ

*ਸਤਿ ਸਤਿ ਸਤਿ ਪ੍ਰਭੁ ਸੁਆਮੀ॥ ਗੁਰ ਪਰਸਾਦਿ ਕਿਨੈ ਵਖਿਆਨੀ॥*

(ਸੁਖਮਨੀ ਸਾਹਿਬ, ਅੰਗ ੨੭੯)

ਸੋ ਇਸ ਸੰਮਤ ਦੁਆਰਾ ਭੀ ਸਤਿਗੁਰੂ ਜੀ ਨੇ ਸਤਿ ਸ਼ਬਦ ਨੂੰ ਸਤਿਕਾਰਿਆ ਹੈ। ੧੬੬੧ ਵਿਚ ਦੋ ਛੀਕੇ ਤੇ ਦੋ ਇੱਕੇ ਹਨ, ੧੬ ਦੇ ਵਿਚ ੧+੬=੭ ਤੇ ੬੧ ਦੇ ਵਿਚ ੬+੧=੭ ਤੇ ਤੀਸਰਾ ਪਦ ਸੰਮਤ ਚੇਤਰ ਦੇ ਮਹੀਨੇ ਤੋਂ ਸ਼ੁਰੂ ਹੁੰਦਾ ਹੈ। ਚੇਤੁ, ਵਿਸਾਖੁ, ਜੇਠ, ਹਾੜ, ਸਾਉਣ, ਭਾਦਰੋਂ ਇਹ ਛੇ ਮਹੀਨੇ ਬਣਦੇ ਹਨ ਤੇ ਭਾਦਰੋਂ ਸੁਦੀ ਏਕਮ ੬+੧=੭, ਇਉਂ ੧੬੬੧ ਬਿ: ਵਿਚ ਤਿੰਨ ਵਾਰ ਸਤ, ਸਤ, ਸਤ ਦਾ ਭਾਵ ਹੈ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਿਚ ਇਹ ਸੰਮਤ ਤੇ ਥਿਤ ਵਰਤੀ। ਹੁਣ ਦੂਸਰਾ ਸੁਦੀ ਏਕਮ ਤੋਂ ਇਹ ਭਾਵ ਸਪੱਸ਼ਟ ਹੁੰਦਾ ਹੈ, ਜਿਵੇਂ ਚੰਦਰਮਾ ਦਾ ਪ੍ਰਕਾਸ਼ ਏਕਮ ਤੋਂ ਆਰੰਭ ਹੋ ਕੇ ਦਿਨ ਪ੍ਰਤੀ ਦਿਨ ਵਧਦਾ ਜਾਂਦਾ ਹੈ। ਚੰਦਰਮਾ ਦੇ ਪ੍ਰਕਾਸ਼ ਵਿਚ ਮਿਠਾਸ ਹੈ। ਚੰਦਰਮਾ ਦੇ ਕਾਰਨ ਹੀ ਫਲ ਫੁੱਲਾਂ ਵਿਚ ਰਸ ਪੈਂਦਾ ਹੈ। ਜਿਵੇਂ ਪ੍ਰਕਾਸ਼ ਏਕਮ ਤੇ ਦਿਨ ਪ੍ਰਤੀ ਦਿਨ ਵੱਧਦਾ ਜਾਂਦਾ ਹੈ, ਇਸੇ ਤਰ੍ਹਾਂ ਭਾਦਰੋਂ ਸੁਦੀ ਏਕਮ ਨੂੰ ਜੋ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਹੋਇਆ, ਦਿਨ ਪ੍ਰਤੀ ਦਿਨ ਸ਼ਾਂਤੀ ਦੇ ਦੇਣ ਵਾਲੇ ਗਿਆਨ ਦਾ ਪ੍ਰਕਾਸ਼ ਸਿੱਖ ਦੀ ਬੁੱਧ ਰੂਪ ਧਰਤੀ 'ਤੇ ਫੈਲਦਾ ਜਾਵੇ। ਇਸ ਲਈ ਪ੍ਰਕਾਸ਼ ਕਰਨ ਵੇਲੇ ਭਾਦਰੋਂ ਸੁਦੀ ਏਕਮ ਦਾ ਦਿਹਾੜਾ ਵਰਤਿਆ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

# ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾ ਗੱਦੀ ਪ੍ਰਕਰਣ ਵਿਚ ਕੋਈ ਬਹੁਤਾ ਲੰਮਾ ਇਤਿਹਾਸ ਦਾ ਪੱਖ ਨਹੀਂ ਲਿਆ ਗਿਆ, ਕਿਉਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੋਤੀ-ਜੋਤਿ ਪ੍ਰਕਰਣ ਵਿਚ ਇਤਿਹਾਸ ਦਾ ਪੱਖ ਵਿਸਤਾਰ ਸਹਿਤ ਹੈ। ਇਕੋ ਗ੍ਰੰਥ ਵਿਚ ਦੋ ਥਾਂ ਲਿਖਣ ਦੀ ਕੋਈ ਤੁਕ ਵੀ ਨਹੀਂ ਬਣਦੀ, ਇਸ ਲਈ ਸਬੰਧਿਤ ਇਤਿਹਾਸ ਦੇਖਣ ਲਈ ਪ੍ਰਕਰਣ ਜੋਤੀ ਜੋਤਿ ਪਾਤਸ਼ਾਹੀ ਦਸਵੀਂ ਦਾ ਦੇਖੋ। ਇਥੇ ਕੇਵ੍ਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕੀਤਾ, ਉਸਦਾ ਹੀ ਵੇਰਵਾ ਦਿੱਤਾ ਜਾਂਦਾ ਹੈ। ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸੱਚਖੰਡ ਜਾਣ ਦੀ ਤਿਆਰੀ ਕਰ ਲਈ ਸੀ ਤਾਂ ਇਹ ਪਾਤਸ਼ਾਹ ਦੀ ਆਪਣੀ ਮਰਜ਼ੀ ਸੀ ਕਿ ਸਰੀਰ ਸੰਸਾਰ ਤੋਂ ਉਹਲੇ ਕਰਨ ਵੇਲੇ ਸਰੀਰ ਦਾ ਕੋਈ ਵੀ ਸੰਬੰਧੀ ਕੋਲ ਨਾ ਹੋਵੇ। ਗੁਰੂ ਸਾਹਿਬ ਦੇ ਵੱਡੇ ਪਰਿਵਾਰ ਵਿਚੋਂ ਦੱਖਣ ਦੀ ਧਰਤੀ ਵਿਚ ਕੇਵਲ ਮਾਤਾ ਸਾਹਿਬ ਕੌਰ ਨਾਲ ਸਨ। ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤਿਲਕ ਜੰਞੂ ਦੇ ਰਾਖੇ ਬਣ ਕੇ ਦਿੱਲੀ ਸੀਸ ਦੇ ਚੁੱਕੇ ਸਨ। ਵੱਡੇ ਮਹਿਲ ਮਾਤਾ ਅਜੀਤ ਕੌਰ ਇਹ ਸਾਰੇ ਭਾਣੇ ਵਰਤਣ ਤੋਂ ਪਹਿਲਾਂ ਆਨੰਦਪੁਰ ਸਾਹਿਬ ਹੀ ਸੱਚਖੰਡ ਗਮਨ ਕਰ ਗਏ ਸਨ। ਦੋ ਸਾਹਿਬਜ਼ਾਦੇ ਚਮਕੌਰ ਦੀ ਗੜ੍ਹੀ ਵਿਚ ਅੱਖਾਂ ਦੇ ਸਾਹਮਣੇ ਸ਼ਹਾਦਤ ਦਾ ਜਾਮ ਪੀ ਗਏ। ਦੋ ਛੋਟੇ ਸਾਹਿਬਜ਼ਾਦੇ ਸਰਹੰਦ ਦੀ ਧਰਤੀ ਵਿਚ ਨੀਹਾਂ ਵਿਚ ਖਲਾਰ ਕੇ ਸ਼ਹੀਦ ਕੀਤੇ ਗਏ। ਪੋਤਰਿਆਂ ਸਮੇਤ ਮਾਤਾ ਗੁਜਰ ਕੌਰ ਜੀ ਸਰਹੰਦ ਦੀ ਧਰਤੀ ਵਿਚ ਸ਼ਹੀਦ ਹੋ ਗਏ। ਪਰਿਵਾਰ ਵਿਚੋਂ ਕੇਵਲ ਦੋ ਮਹਿਲ ਮਾਤਾ ਸੁੰਦਰ ਕੌਰ ਤੇ ਮਾਤਾ ਸਾਹਿਬ ਕੌਰ ਸਨ। ਮਾਤਾ ਸੁੰਦਰ ਕੌਰ ਨੂੰ ਅਤੇ ਮਾਤਾ ਸਾਹਿਬ ਕੌਰ ਨੂੰ ਦੱਖਣ ਦੀ ਧਰਤੀ ਰਵਾਨਾ ਹੋਣ ਵੇਲੇ ਦਿੱਲੀ ਰਹਿਣ ਦਾ ਹੁਕਮ ਕੀਤਾ ਸੀ, ਪਰ ਮਾਤਾ ਸਾਹਿਬ ਕੌਰ ਪ੍ਰੇਮ ਦੇ ਵੱਸ ਹੋ ਕੇ, ਬੇਨਤੀ ਕਰਕੇ ਦੱਖਣ ਦੀ ਧਰਤੀ ਨੂੰ ਨਾਲ ਹੀ ਆਏ ਹੋਏ ਸਨ।

ਸੱਚਖੰਡ ਜਾਣ ਦੀ ਖੇਡ ਵਰਤਾਉਣ ਤੋਂ ਪਹਿਲਾਂ ਮਾਤਾ ਸਾਹਿਬ ਕੌਰ ਨੂੰ ਬਚਨ ਕੀਤਾ ਕਿ ਹੁਣ ਤੁਸੀਂ ਆਪਣੀ ਵੱਡੀ ਭੈਣ ਮਾਤਾ ਸੁੰਦਰ ਕੌਰ ਦੇ ਕੋਲ ਦਿੱਲੀ ਜਾ ਬਿਰਾਜੋ। ਅਸੀਂ ਹੁਣ ਕਿਸੇ ਹੋਰ ਦੇਸ਼ ਨੂੰ ਜਾਣਾ ਚਾਹੁੰਦੇ ਹਾਂ। ਤਾਂ ਮਾਤਾ ਸਾਹਿਬ ਕੌਰ ਨੇ ਪੁੱਛਿਆ, ਕਿ ਮਹਾਰਾਜ ਜੀ, ਜਿਵੇਂ ਪੰਜਾਬ ਤੋਂ ਬਹੁਤ ਦੂਰ ਦੱਖਣ ਦੀ ਧਰਤੀ 'ਤੇ ਮੈਨੂੰ ਨਾਲ ਲੈ ਆਏ ਹੋ ਤਾਂ ਹੁਣ ਆਪ ਜੀ ਨੇ ਜਿਸ ਦੇਸ਼ ਨੂੰ ਜਾਣਾ ਹੈ, ਉਥੇ ਇਸ ਦਾਸੀ ਨੂੰ ਭੀ ਨਾਲ ਹੀ ਲੈ ਚੱਲੋ। ਸਤਿਗੁਰੂ ਜੀ ਨੇ ਕਿਹਾ, ਸਾਹਿਬ ਕੌਰ ! ਤੂੰ ਮੇਰਾ ਇਸ਼ਾਰਾ ਨਹੀਂ ਸਮਝੀ, ਹੁਣ ਮੈਂ ਜਿਸ ਦੇਸ਼ ਨੂੰ ਜਾਣਾ ਹੈ, ਉਸ ਦੇਸ ਨੂੰ ਇਕੱਲੇ ਹੀ ਜਾਣ ਦੀ ਮਰਿਯਾਦਾ ਹੈ। ਮਾਤਾ ਜੀ ਸਮਝ ਗਏ, ਬੜਾ ਵੈਰਾਗ ਕੀਤਾ। ਇਹ ਸਾਰਾ ਵੇਰਵਾ ਪਿੱਛੇ ਪ੍ਰਕਰਣ ਵਿਚ ਦਿੱਤਾ ਗਿਆ ਹੈ। ਕਿਵੇਂ ਮਾਤਾ ਜੀ ਪੰਜਾਬ ਆਏ ਅਤੇ ਮਾਤਾ ਸੁੰਦਰ ਕੌਰ ਜੀ ਨੂੰ ਮਿਲੇ। ਹੁਣ ਗੁਰੂ ਜੀ ਪ੍ਰਵਾਰ ਦੇ ਸਾਰੇ ਮੈਂਬਰਾਂ ਤੋਂ ਨਿਰਾਲੇ ਹੋ ਕੇ, ਜਦੋਂ ਗੁਲ ਖ਼ਾਂ ਅਤੇ ਅਤੌਲੇ ਖ਼ਾਂ ਵਾਲੀ ਘਟਨਾ ਵਾਪਰ ਚੁੱਕੀ। ਗੁਰੂ ਜੀ ਨੇ ਹੁਕਮ ਕਰ ਦਿੱਤਾ ਕਿ ਹੁਣ ਸਾਡੀ ਸੱਚਖੰਡ ਜਾਣ ਦੀ ਤਿਆਰੀ ਹੈ। ਉਸੇ ਵੇਲੇ ਸੰਗਤ ਬੜੀ ਬਿਹਬਲ ਹੋ ਗਈ ਕਿ ਅਸੀਂ ਕਿਸ ਆਸਰੇ ਰਹਾਂਗੇ। ਇਸ ਨੂੰ ਇਤਿਹਾਸ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਇਉਂ ਵਰਨਣ ਕੀਤਾ ਹੈ ਕਿ ਜਦੋਂ ਕਮਾਣ ਚੜ੍ਹਾਉਣ ਤੇ ਗੁਰੂ ਜੀ ਦੇ ਪਹਿਲੇ ਜ਼ਖ਼ਮ ਦੇ ਲੱਗੇ ਤੋਪੇ ਖੁੱਲ੍ਹ ਗਏ ਤਾਂ ਦੁਬਾਰੇ ਜ਼ਖ਼ਮ ਸਿਲਾਇਆ ਨਹੀਂ। ਕਮਰਕੱਸੇ ਨਾਲ ਆਪ ਹੀ ਬੰਨ੍ਹ ਕੇ ਰੱਖਿਆ।

*ਜੈਸਾ ਹੁਕਮ ਅਕਾਲ ਕਾ ਥਾ ਸੋਈ ਮਾਨਾ॥*
*ਚਹਯੋ ਜਰਾਹ ਹਕੀਮ ਨੈ, ਫਿਰ ਜਖਮ ਸਿਲਾਨਾ।*
*ਨਹਿੰ ਸਿਲਵਾਯੋ ਸਤਿਗੁਰੂ ਖੁਦ ਹੀ ਬੰਧ ਰਾਖਾ॥*
*ਤਨ ਅਸਥੂਲ ਤਿਯਾਗਨੇ ਹਿਤ, ਤਯਾਰਾ ਲਾਖਾ॥*

(ਪੰਥ ਪ੍ਰਕਾਸ਼ ਪੂਰਬਾਰਧ, ਬ੍ਰਿਸਾਮ ੭੯)

ਸੋ ਸਤਿਗੁਰੂ ਜੀ ਨੇ ਜਦੋਂ ਸੰਸਾਰ ਤੋਂ ਓਹਲੇ ਹੋਣ ਦੀ ਗੱਲ ਸੰਗਤਾਂ ਵਿਚ ਪ੍ਰਗਟ ਕੀਤੀ ਤਾਂ ਬਹੁਤ ਸਾਰੇ ਸਿੱਖ ਅੱਖਾਂ ਤੋਂ ਆਂਸੂ ਭਰਕੇ ਵੈਰਾਗ ਕਰਨ ਲੱਗੇ ਅਤੇ ਗੁਰੂ ਜੀ ਦੀ ਚਿਖਾ ਦੀ ਤਿਆਰੀ ਕਰ ਰਹੇ ਹਨ ਅਤੇ ਨਾਲ ਵੈਰਾਗ ਵਿਚ ਇਹ ਬਚਨ ਕਹਿ ਰਹੇ ਹਨ :

*ਸ਼ੋਕ ਸਹਿਤ ਸੋਗਨਿ ਤੇ ਸੋਚਤਿ॥ ਬੂੰਦ ਬਿਲੋਚਨ ਤੇ ਜਲ ਮੋਚਤਿ॥*
*ਕਿਸ ਅਲੰਬ ਅਬਿ ਕਰਿ ਹੈਂ ਬਾਸਾ॥ ਕਿਤ ਦਰਸ਼ਨ ਪ੍ਰਾਪਤਿ ਸੁਖ ਰਾਸਾ॥ ੪੨॥*
*ਕਰਹਿ ਕੌਨ ਹਮ ਕੋ ਉਪਦੇਸ਼॥ ਤਜਯੋ ਦੇਸ਼ ਨਿਜ ਬੀਚ ਬਿਦੇਸ਼॥*
*ਇੱਤਯਾਦਿਕ ਉਰ ਬਿਖੈ ਬਿਚਾਰੈਂ॥ ਹਾਥ ਸਾਥ ਸਭਿ ਕਾਜ ਸੁਧਾਰੈਂ॥ ੪੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਉਂ ਵਖਿਆਨ ਕਰਦੇ ਹਨ :

*ਤ੍ਰਿਤੀਆ ਕੇ ਦਿਨ ਸਭਾ ਮੈ ਜਬਿ ਥਿਰੇ ਗੁਸਾਂਈ।*
*ਸਭਿ ਸਿੰਘਨ ਕਰ ਜੋਰ ਕੈ ਇਮ ਅਰਜ ਅਲਾਈ।*
*ਆਪ ਲੋਪ ਤਨ ਕਰਨ ਕੀ, ਅਬਿ ਕੀਨੀ ਤਜਾਰੀ।*
*ਸੰਗਤ ਕਿਸ ਕੇ ਆਸਰੇ, ਫਿਰ ਜੀਐ ਵਿਚਾਰੀ॥ ੮੫॥*

(ਸ੍ਰੀ ਗੁਰੂ ਪੰਥ ਪ੍ਰਕਾਸ਼ ਪੂਰਬਾਰਧ, ਬਿਸ੍ਰਾਮ ੭੧)

ਸਤਿਗੁਰੂ ਜੀ ਨੇ ਖਾਲਸੇ ਦੀਆਂ ਅੱਖਾਂ ਵਿਚ ਵੈਰਾਗ ਭਰੇ ਆਂਸੂ ਦੇਖੇ।

*ਸਤਿਗੁਰ ਹੇਰਿ ਖਾਲਸੇ ਓਰੀ॥ ਜਿਨਹੁਂ ਦ੍ਰਿਗਨਿ ਤੇ ਆਂਸੂ ਛੋਰੀਂ॥ ੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਸਤਿਗੁਰੂ ਜੀ ਨੇ ਜਦੋਂ ਖਾਲਸੇ ਨੂੰ ਧੀਰਜ ਦੇ ਬਚਨ ਕਹੇ ਅਤੇ ਕਿਹਾ ਗੁਰਸਿੱਖੋ ! ਤੁਸੀਂ ਮਿਥਿਆ ਦੇਹ ਦੇ ਨਾਲ ਨਾ ਜੁੜੋ। ਦੇਹ ਤਾਂ ਨਾਸ਼ਵਾਨ ਹੈ। ਕਿਉਂ ਇਤਨਾ ਵੈਰਾਗ ਕਰਦੇ ਹੋ ? ਤਾਂ ਫਿਰ ਸਿੱਖਾਂ ਨੇ ਕਿਹਾ, ਹੁਣ ਸਿੱਖ ਸੰਗਤਾਂ ਕਿਸਦੇ ਆਸਰੇ ਰਹਿਣਗੀਆਂ ?

*ਨੌ ਪਤਿਸਾਹਿ ਅੰਤ ਕੋ ਸਾਰੇ॥ ਸੰਗਤਿ ਲਰ ਪਕਰਾਇ ਉਦਾਰੇ॥ ੭॥*
*ਪੁਨ ਬੈਕੁੰਠ ਗਮਨ ਕੋ ਕਰੈਂ॥ ਹਮ ਕਿਸ ਕੇ ਪਗ ਪਰ ਸਿਰ ਧਰੈਂ?*
*ਕਿਹ ਕੇ ਕਰਿ ਅਲੰਬ ਕੋ ਚਲੇ? ਪੰਥ ਖਾਲਸਾ ਤੁਮਰੋ ਭਲੇ?॥ ੮॥*
*ਸ੍ਰੀ ਮੁਖ ਤੇ ਤਬਿ ਧੀਰਜ ਦੀਨ॥ ਹਮ ਸਭਿ ਬਾਤ ਪ੍ਰਥਮ ਕਰਿ ਲੀਨਿ॥*
*ਗੰਢ ਅਕਾਲ ਪੁਰਖ ਸੋਂ ਪਾਯੋ॥ ਸੌਂਪਨ ਕਰਿ ਅੰਚਲ ਪਕਰਾਯੋ॥ ੯॥*

*ਸਦਾ ਰਹਹੁ ਪ੍ਰਭੁ ਚਰਨਨਿ ਸਰਨੀ॥ ਅਪਰਨ ਕੀ ਆਸਾ ਨਹਿਂ ਕਰਨੀ॥*
*ਲੋਕ ਸੁਖੀ ਪਰਲੋਕ ਸੰਤੋਸਾ॥ ਨਿਤਪ੍ਰਤਿ ਰਾਖਹੁ ਗੁਰੂ ਭਰੋਸਾ॥ ੧੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ, ਸੰਗਤਾਂ ਨੂੰ ਲਾਉਣਾ ਸੀ, ਉਹਦਾ ਸਰੂਪ ਸ੍ਰੀ ਦਮਦਮਾ ਸਾਹਿਬ ਆਪਣੀ ਹਜ਼ੂਰੀ ਵਿਚ '੧ਓ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਸਮੇਤ ਨੌਵੇਂ ਪਾਤਸ਼ਾਹ ਦੇ ਸਲੋਕਾਂ ਦੇ ਸਹਤਿ ਸੰਪੂਰਨ ਕਰਵਾਇਆ ਸੀ। ਇਸੇ ਤਰ੍ਹਾਂ ਮਾਤਾ ਸਾਹਿਬ ਕੌਰ ਵਾਲੇ ਗੁਰਦੁਆਰਾ ਸਾਹਿਬ ਦੀ ਜਗ੍ਹਾ ਦਸਮ ਗ੍ਰੰਥ ਦਾ ਸਰੂਪ ਜਿਵੇਂ ਇਕੱਤਰ ਕਰਵਾ ਕੇ, ਸਿੰਘਾਂ ਨੂੰ ਦਸਮ ਦੇ ਅਰਥ ਪੜ੍ਹਾਏ ਸਨ। ਦਸਮ ਦਾ ਸਰੂਪ ਮੁਕੰਮਲ ਕਰਕੇ ਜੋ ਪਟਨੇ ਸਾਹਿਬ ਤਖ਼ਤ ਸਾਹਿਬ 'ਤੇ ਬਿਰਾਜਮਾਨ ਹੈ ਅਤੇ ਜਿਸ 'ਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖ਼ਤ ਹਨ। ਇਹ ਸਰੂਪ ਹਜ਼ੂਰ ਸਾਹਿਬ ਮੁਕੰਮਲ ਹੋਇਆ ਦੱਸੀਦਾ ਹੈ। ਉਥੇ ਭਾ. ਦਇਆ ਸਿੰਘ ਜੀ ਦੇ ਪੁੱਛਣ ਤੋਂ ਮਹਾਰਾਜ ਜੀ ਨੇ ਪਾਠਾਂ ਦੀ ਮਰਯਾਦਾ, ਸੰਸਕਾਰਾਂ ਦੀ ਮਰਯਾਦਾ, ਸਰੀਰਕ ਰੋਗਾਂ ਦੀ ਮੁਕਤੀ ਦੇ ਨੇਮ ਉਚਾਰਨ ਕੀਤੇ, ਜੋ ਮੁਕਤ ਮਾਰਗ ਵਿਚ ਲਿਖੇ ਹਨ। ਫੇਰ ਨਗੀਨਾ ਘਾਟ 'ਤੇ ਤੀਰ ਚਲਾ ਕੇ, ਆਪਣੇ ਤਪ ਵਾਲੀ ਜਗ੍ਹਾ ਪਹਿਲਾਂ ਪ੍ਰਗਟ ਕਰ ਚੁੱਕੇ ਹਨ, ਜੋ ਨਵਾਬ ਤੋਂ ਮੋਹਰਾਂ ਵਿਛਾ ਕੇ ਖ਼ਰੀਦੀ ਸੀ। ਫੇਰ ਆਪ ਜੀ ਨੇ ਉਥੇ ਲੰਗਰ ਜਾਰੀ ਕਰਵਾ ਦਿੱਤਾ। ਕੱਤਕ ਦੀ ਮੌਸਿਆ ਸੰਮਤ ੧੭੬੫ ਬਿ: ਨੂੰ ਤਖ਼ਤ ਸਾਹਿਬ ਦੀ ਜਗ੍ਹਾ ਤੇ ਸ੍ਰੀ ਅਖੰਡ ਪਾਠ ਸਾਹਿਬ ਦਾ ਪਾਠ ਕਰਵਾਇਆ ਤੇ ਪਾਠ ਵਾਲੀ ਮਰਯਾਦਾ ਦਮਦਮਾ ਸਾਹਿਬ ਵਾਲੀ ਰੱਖੀ। ਆਪ ਜੀ ਨੇ ਚਿੱਟਾ ਪੋਸ਼ਾਕਾ ਪਹਿਨ ਕੇ ਇਕ ਚੌਂਕੜੇ ਵਿਚ ਸ੍ਰੀ ਅਖੰਡ ਪਾਠ ਸਾਹਿਬ ੧੬ ਪਹਿਰਾਂ ਵਿਚ ਅੱਖਰ-ਅੱਖਰ ਸਰਵਣ ਕੀਤਾ, ਇਸ਼ਨਾਨ ਵਾਲੇ ਸਮੇਂ ਉਥੇ ਹੀ ਆਪਣੇ ਉਪਰ ਜਲ ਪੁਆ ਲੈਂਦੇ ਤੇ ਇਸ਼ਨਾਨ ਕਰ ਲੈਂਦੇ ਸਨ। ਕਤਕ ਸੁਦੀ ਦੂਜੀ, ਸੰਮਤ ੧੭੬੫ ਬਿ: ਨੂੰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪੁਆਇਆ। ਉਪਰੰਤ ਜਪੁਜੀ ਸਾਹਿਬ ਪੜ੍ਹ ਕੇ ਅਰਦਾਸਾ ਸੋਧ ਕੇ ਪੰਜ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਖੜਾ ਕੀਤਾ। ਉਨ੍ਹਾਂ 'ਚ ਭਾਈ ਧਰਮ ਸਿੰਘ ਜਿਨ੍ਹਾਂ ਨੇ ਖਾਲਸੇ ਦੀ ਸਿਰਜਨਾ ਵਿਚ ਆਨੰਦਪੁਰ ਸਾਹਿਬ ਦੂਜੇ ਨੰਬਰ 'ਤੇ ਸੀਸ ਅਰਪਣ ਕੀਤਾ ਸੀ ਅਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਸਨ। ਦੂਜੇ ਨੰਬਰ 'ਤੇ ਬਾਬਾ ਦੀਪ ਸਿੰਘ ਜੀ ਜਿਨ੍ਹਾਂ ਦਮਦਮਾ ਸਾਹਿਬ 'ਗੁਰੂ ਕੀ ਕਾਂਸ਼ੀ' ਵਿਖੇ ਗੁਰੂ ਗੋਬਿੰਦ ਸਿੰਘ ਤੋਂ ਗੁਰੂ ਗ੍ਰੰਥ ਸਾਹਿਬ ਜੀ ਦਾ '੧ਓ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਬੋਧ ਪ੍ਰਾਪਤ ਕਰਕੇ ਟਕਸਾਲ ਦੇ ਮੁਖੀ ਹੋਣ ਦਾ ਮਾਣ ਪ੍ਰਾਪਤ ਕੀਤਾ। ਫੇਰ ਦੁਸ਼ਮਣ ਦੀਆਂ ਫੌਜਾਂ ਨਾਲ ਬਿਨਾਂ ਸੀਸ ਤੋਂ ਲੜ ਕੇ ਭਾਜੜ ਪਾਈ ਤੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ ਸ਼ਹਾਦਤ ਪ੍ਰਾਪਤ ਕੀਤੀ। ਦੂਜੇ ਨੰਬਰ 'ਤੇ ਪੰਜ ਪਿਆਰਿਆਂ ਚੋਂ ਇਹ ਖੜੇ ਕੀਤੇ। ਤੀਜੇ ਨੰਬਰ 'ਤੇ ਭਾਈ ਗੁਰਬਖਸ਼ ਸਿੰਘ ਜੀ ਜੋ ਤੀਹ ਹਜ਼ਾਰ ਅਬਦਾਲੀ ਦੀਆਂ ਫ਼ੌਜਾਂ ਦਾ ਮੁਕਾਬਲਾ ਕਰਦੇ ਹੋਏ ਸ਼ਹੀਦ ਹੋਏ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿੱਛੇ ਉਹਨਾਂ ਦਾ ਬੁੰਗਾ ਹੈ। ਚੌਥੇ ਨੰਬਰ 'ਤੇ ਭਾਈ ਸੰਤੋਖ ਸਿੰਘ ਜੀ ਇਹ ਮਹਾਰਾਜ ਜੀ ਦੇ ਲਾਂਗਰੀ ਸਨ। ਪੰਜਵੇਂ ਨੰਬਰ 'ਤੇ ਭਾਈ ਹਰ ਸਿੰਘ ਜੀ ਜੋ ਹਰ ਰੋਜ਼ ਦੀ ਡਾਇਰੀ (ਰੋਜ਼ਨਾਮਚਾ) ਲਿਖਦੇ ਸਨ। ਉਸ ਰੋਜ਼ਨਾਮਚੇ ਨੂੰ ਗੁਹਜ ਪੋਥੀ ਭੀ ਕਹਿੰਦੇ ਹਨ। ਇਹ ਪੰਜ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰੀ ਵਿਚ ਖੜੇ ਕੀਤੇ, ਜਦੋਂ ਚਮਕੌਰ ਸਾਹਿਬ ਜਿਗ੍ਹਾ ਕਲਗੀ ਪੰਜ ਸਿੰਘਾਂ ਨੂੰ ਦੇ ਕੇ ਪੰਥ ਦੇ ਮੁਖੀ ਬਣਾਇਆ ਸੀ, ਉਦੋਂ ਹਾਲਾਤ ਇਹੋ ਜਿਹੇ ਭਿਆਨਕ ਸਨ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਦਾ ਮੌਕਾ ਨਾ ਹੋਣ ਕਰਕੇ, ਇਹ ਰਸਮ ਕੇਵਲ ਸਿੰਘਾਂ ਹੀ ਅਦਾ ਕੀਤੀ ਸੀ। ਅੱਜ ਸੰਪੂਰਨ ਮਰਯਾਦਾ ਕਰਨ ਵਾਸਤੇ, ਗ੍ਰੰਥ ਪੰਥ ਦੇ ਸਿਧਾਂਤ ਨੂੰ ਅੰਤਮ ਰੂਪ ਦੇਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁੰਦਰ ਪ੍ਰਕਾਸ਼ ਕਰਵਾਇਆ ਗਿਆ, ਅਤੇ ਪੰਜ ਪੈਸੇ ਨਾਰੀਅਲ ਧਰ ਕੇ ਚੰਦਨ ਦਾ ਤਿਲਕ ਲਗਾ ਕੇ ਪੰਜ ਪ੍ਰਕਰਮਾ ਕਰਕੇ ਮੱਥਾ ਟੇਕਿਆ। ਇਸ ਵਾਰਤਾ ਨੂੰ ਬਿਨਾਂ ਛਾਣਬੀਣ ਕੀਤੇ ਕਈ ਲੇਖਕਾਂ ਨੇ ਕੱਤਕ ਸੁਦੀ ਚੌਥ ਲਿਖਿਆ ਹੈ ਪਰ ਇਹ ਕੱਤਕ ਸੁਦੀ ਦੂਜ, ੧੭੬੫ ਬਿ: ਸੰਮਤ ਹੈ।

ਜੋ ਬਚਨ ਕੀਤੇ ਉਹ ਸਰਬ ਲੋਹ ਪ੍ਰਕਾਸ਼ 'ਤੇ ੬੪੫-੪੬ ਅੰਗ 'ਤੇ ਸੁਸ਼ੋਭਿਤ ਹਨ।

੯ ਬਿਸਨੁਪਦ ਪੁੰਨਿ ਯਾਕੀ॥

ਆਪਨ ਪੌ ਸ੍ਰੀ ਖਾਲਸਹਿ ਸੌਂਪਾ, ਦੁਤਿਯ ਰੂਪ ਸਤਿਗੁਰੂ ਗ੍ਰੰਥਾ॥
ਬੋਲਨ ਸਤਿਗੁਰੁ ਸਬਦ ਸੰਭਾਖਨ, ਨਾਮ ਗੋਬਿੰਦ ਕੀਰਤਨਿ ਸੰਥਾ॥
ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ, ਊਠਤੁ ਬੈਠਤੁ ਸੈਨ ਕਰੰਥਾ॥
ਪਾਵਨ ਪੰਥ ਖਾਲਸਹਿ ਪ੍ਰਗਟਯੋ, ਚਾਰ ਵਰਨ ਆਸ਼੍ਰਮ ਸੁਭ ਪੰਥਾ॥ ੧॥
ਇਕ ਕੇ ਦਰਸ ਸਤਿਗੁਰ ਕੋ ਦਰਸਨ, ਬੋਲਨ ਗੁਰੁ ਸਬਦ ਗੁਰੁ ਗ੍ਰੰਥਾ॥
ਦ੍ਵਾਦਸਿ ਰੂਪ ਸਤਿਗੁਰੁ ਏ ਕਹਿਯਤਿ, ਦ੍ਵਾਦਸਿ ਭਾਨੁ ਪ੍ਰਗਟ ਹਰਿ ਸੰਤਾ॥
ਪ੍ਰਤਖੵ ਕਲਾ ਪਾਰਬ੍ਰਹਮ ਧਣੀਛੈ, ਗ੍ਰੰਥਿ ਪੰਥ ਖਾਲਸ ਵਰਤੰਤਾ॥
ਦਾਸ ਗੋਬਿੰਦ ਫਤਹਿ ਸਤਿਗੁਰੂ ਕੀ, ਖਾਸ ਗ੍ਰੰਥ ਗੁਰ ਰੂਪ ਬਦੰਤਾ॥ ੨॥ ਦੁਪਦਾ ੮॥

(ਸ੍ਰੀ ਸਰਬ ਲੋਹ ਗ੍ਰੰਥ ਸਾਹਿਬ ਜੀ, ਪੰਨਾ ੬੪੫-੪੬)

ਇਸ ਸ਼ਬਦ ਵਿਚ ਗੁਰੂ ਜੀ ਨੇ ਆਪਣਾ ਸਰਗੁਣ ਸਰੂਪ ਖਾਲਸੇ ਨੂੰ ਸੌਂਪ ਦਿੱਤਾ ਅਤੇ ਆਪਣਾ ਆਤਮਿਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਦਿੱਤਾ। ਕਿਉਂਕਿ ਜਿਸਮ ਅਤੇ ਆਤਮਾ ਦਾ ਸੁਮੇਲ ਇਕ ਮੁਕੰਮਲ ਸਰੂਪ ਬਣਦਾ ਹੈ। ਗੁਰੂ ਜੀ ਨੇ ਆਪਣਾ ਮੁਕੰਮਲ ਸਰੂਪ ਗ੍ਰੰਥ ਪੰਥ ਦਾ ਅਨੋਖਾ ਸਿਧਾਂਤ ਸੰਸਾਰ ਨੂੰ ਦਿੱਤਾ।

ਸੰਸਾਰ ਦੇ ਇਤਿਹਾਸ ਵਿਚ ਇਹ ਘਟਨਾ ਇਕ ਨਿਵੇਕਲਾ ਥਾਂ ਰੱਖਦੀ ਹੈ ਅਤੇ ਇਸ ਵਿਚ ਇਹ ਦੱਸ ਦਿੱਤਾ ਕਿ ਗ੍ਰੰਥ ਪੰਥ ਦੇ ਦਰਸ਼ਨ ਹੀ ਗੁਰੂ ਦੇ ਮੁਕੰਮਲ ਦਰਸ਼ਨ ਹਨ। ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਬਦ ਬੋਲਿਆ ਜਾ ਰਿਹਾ ਹੋਵੇ, ਪਾਠ ਰੂਪ ਵਿਚ, ਕਥਾ ਰੂਪ ਵਿਚ, ਕੀਰਤਨ ਰੂਪ ਵਿਚ ਇਹ ਗੁਰੂ ਦੇ ਨਾਲ ਗੱਲਾਂ ਕਰਨੀਆਂ ਹੋਣਗੀਆਂ। ਦੁਆਦਸ ਦਾ ਅਰਥ ਬਾਰਾਂ ਹੈ। ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਤੱਕ ੧੦ ਜਗ੍ਹਾ ਸਰਗੁਣ ਸਰੂਪ ੧੧ਵਾਂ ਥਾਂ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਅਤੇ ੧੨ਵਾਂ ਖਾਲਸੇ ਦਾ ਸਰੂਪ ਨਿਸ਼ਚਿਤ ਕੀਤਾ। ਇਹ ੧੨ਵਾਂ ਸਰੂਪ ਗੁਰੂ ਜੀ ਨੇ ਆਪਣੀ ਰਸਨਾ ਤੋਂ ਆਪੇ ਉਚਾਰਨ ਕੀਤੇ ਹਨ ਅਤੇ ਨਾਲ ਖਾਲਸੇ ਨੂੰ ਹੁਕਮ ਕੀਤਾ ਕਿ ਗ੍ਰੰਥ ਪੰਥ ਵਿਚ ਪ੍ਰਤੱਖ ਕਲਾ ਪਾਰਬ੍ਰਹਮ ਦੀ ਵਰਤੇਗੀ। ਅੰਤ ਵਿਚ ਇਹ ਇਸ਼ਾਰਾ ਦੇ ਦਿੱਤਾ, ਕਿ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਜ ਸਿੰਘ ਗੁਰਮਤ ਅਨੁਸਾਰ ਜੋ ਫੈਸਲਾ ਕਰਨਗੇ, ਉਹ ਗੁਰੂ ਨੂੰ ਪ੍ਰਵਾਨ ਹੋਵੇਗਾ। ਅੰਮ੍ਰਿਤ ਛਕਾਉਣ ਵੇਲੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਪੰਜ ਪਿਆਰੇ ਗੁਰੂ ਦਾ ਪ੍ਰਤੱਖ ਸਰੂਪ ਹੋਣਗੇ। ਬਾਅਦ ਵਿਚ ਸਾਰਾ ਪੰਥ ਗੁਰੂ ਗ੍ਰੰਥ ਸਾਹਿਬ ਜੀ ਨੂੰ ਖਾਸ ਗੁਰੂ ਦਾ ਰੂਪ ਸਮਝ ਕੇ ਨਮਸ਼ਕਾਰ ਕਰਦਾ ਰਹੇਗਾ। ਉਪਰੋਕਤ ਸ਼ਬਦ ਦਾ ਇਹ ਸੰਖੇਪ ਸਿਧਾਂਤ ਦਿੱਤਾ ਹੈ, ਜੋ ਸ਼ੰਕਾਵਾਦੀ ਲੋਕ 'ਆਗਿਆ ਭਈ ਅਕਾਲ ਕੀ' ਦੇ ਦੋਹਰੇ 'ਤੇ ਸ਼ੰਕਾ ਕਰਦੇ ਹਨ। ਸ਼ਾਇਦ ਉਹਨਾਂ ਨੂੰ ਸਰਬਲੋਹ 'ਚ ਆਏ ਗੁਰੂ ਦੇ ਅੰਮ੍ਰਿਤ ਬਚਨ ਦਾ ਬੋਧ ਨਹੀਂ, ਕਿ ਇਹ ਸਿਧਾਂਤ ਤਾਂ ਗੁਰੂ ਜੀ ਨੇ ਆਪਣੀ ਰਸਨਾ ਤੋਂ ਉਚਾਰਨ ਕਰਕੇ ਆਉਣ ਵਾਲੇ ਸਮੇਂ ਵਿਚ ਨਾਸਤਕ ਲੋਕਾਂ ਦੀਆਂ ਉਠਣ ਵਾਲੀਆਂ ਸ਼ੰਕਾਵਾਂ ਨਿਰਮੂਲ ਕਰ ਦਿੱਤੀਆਂ ਹਨ। ਇਹ ਇਕ ਠੋਸ ਸਬੂਤ ਹੈ, ਜਿਸ 'ਤੇ ਕਦੇ ਉਂਗਲ ਨਹੀਂ ਉੱਠ ਸਕਦੀ। ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੰਜ ਪਿਆਰਿਆਂ ਨੂੰ, ਜਿਨ੍ਹਾਂ ਦੇ ਨਾਮ ਉਪਰ ਆ ਚੁੱਕੇ ਹਨ, ਤਾਬਿਆ ਖੜ੍ਹੇ ਕਰਕੇ, ਪੰਜ ਪ੍ਰਕਰਮਾ ਕਰਕੇ, ਪੰਜ ਪੈਸੇ ਨਾਰੀਅਲ ਧਰ ਕੇ ਚੰਦਨ ਦਾ ਤਿਲਕ ਲਾ ਕੇ ਮੱਥਾ ਟੇਕਿਆ ਅਤੇ ਕਿਹਾ ਖਾਲਸਾ ਜੀ ! ਹੁਣ ਕਦੇ ਉਦਾਸ ਨਹੀਂ ਹੋਣਾ, ਮੈਂ ਹਮੇਸ਼ਾਂ ਤੁਹਾਡੇ ਅੰਗ ਸੰਗ ਗ੍ਰੰਥ ਪੰਥ 'ਚ ਵਰਤਾਂਗਾ। ਜੋ ਤੁਸੀਂ ਕਿਹਾ ਸੀ ਕਿ ਪਹਿਲੇ ਗੁਰੂ ਸਰੀਰ ਤਿਆਗਣ ਵੇਲੇ ਦੂਸਰੇ ਗੁਰੂ ਦਾ ਪੱਲਾ ਫੜਾਉਂਦੇ ਰਹੇ ਹਨ, ਹੁਣ ਅਸੀਂ ਤੁਹਾਨੂੰ ਅਕਾਲ ਪੁਰਖ ਦੇ ਸਰੂਪ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਦਿੱਤਾ ਹੈ। ਇਸੇ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ :

ਪਕਰਾਵਤ ਲੜ ਗੁਰੁ ਰਹੇ, ਪੂਰਬਲੇ ਹੇਰੋਂ।

ਨਿਜ ਤਨ ਤਜਨੇ ਕੇ ਸਮੇ, ਦੂਸਰੇ ਗੁਰੁ ਕੇਰੌ।
ਇਹੁ ਸੁਨਿ ਤਬਿ ਸਤਿਗੁਰੂ ਜੀ ਕਰਿ ਦਯਾ ਉਚਾਰਾ।
ਹਮ ਅਬਿ ਸੋ ਗੁਰ ਥਾਪ ਹੈ, ਜੋ ਸਭਿ ਸੈਂ ਭਾਰਾ॥ ੮੬॥
ਅਜਰ ਆਖੰਡ ਰਹਿ, ਇਕ ਰਸ ਸਮ ਭਾਵੈ।
ਭੇਦ ਪੱਖ ਬਿਨ ਸਭੀ ਕੌ, ਉਪਦੇਸ ਦਿਢਾਵੈ।
ਇਮ ਕਹਿ ਗੁਰੂ ਗ੍ਰੰਥ ਕਾ ਪਰਕਾਸ ਕਰਾਯੋ।
ਪੈਸੇ ਪਾਚ ਨਲੇਰ ਲੈ ਤਿਸ ਅੱਗਰ ਟਿਕਾਯੋ॥ ੮੭॥
ਕਰਿ ਪ੍ਰਕਰਮਾ ਗੁਰੂ ਜੀ ਅਭਿ ਬੰਦਨ ਕੀਓ।
ਗੁਰੂ ਰੂਪ ਥਪ ਪੂਜ ਕੈ ਸਭਿ ਤੈ ਪੁਜਵੀਓ।
ਪੰਚਾਂਮ੍ਰਿਤ ਕਰਵਾਇ ਕੈ ਬਹੁ ਥਾ ਬ੍ਰਤਵਾਯੋ।
ਸ੍ਰੀ ਮੁਖ ਤੈਂ ਸਭਿ ਸਿੱਖਨ ਪ੍ਰਤਿ ਇਮ ਹੁਕਮ ਸੁਨਾਯੋ॥ ੮੮॥

(ਪੂਰਬਾਰਧ ਬ੍ਰਿਸਾਮ ੭੧, ਪੰਥ ਪ੍ਰਕਾਸ਼)

ਇਸ ਤੋਂ ਅੱਗੇ ਪੰਥ ਪ੍ਰਕਾਸ਼ ਵਿਚ ਉਹ ਹਵਾਲਾ ਦਿੱਤਾ ਹੈ ਜੋ ਭਾਈ ਹਰ ਸਿੰਘ ਜੀ ਨੇ ਗਹੁਜ ਪੋਥੀ ਭਾਵ ਰੋਜ਼ਨਾਮਚੇ ਵਿਚ ਦਰਜ ਕੀਤਾ ਹੋਇਆ ਸੀ। ਪੰਥ ਪ੍ਰਕਾਸ਼ ਵਿਚ ਆਉਣ ਕਰਕੇ, ਕਈ ਲੋਕਾਂ ਨੂੰ ਇਹ ਭੁਲੇਖਾ ਪੈ ਗਿਆ ਕਿ ਗਿਆਨੀ ਗਿਆਨ ਸਿੰਘ ਜੀ ਦੀ ਰਚਨਾ ਹੈ, ਪਰ ਇਹ ਸ੍ਰੀ ਮੁਖ ਵਾਕ ਬਾਣੀ ਹੈ। ਇਹਨਾਂ ਦੋਹਰਿਆਂ ਦਾ ਕਈ ਲਿਖਾਰੀਆਂ ਨੇ ਸਰੂਪ ਵੀ ਵਿਗਾੜ ਦਿੱਤਾ ਹੈ ਤੇ ਕਈਆਂ ਨੇ ਉਚਾਰਨ ਆਪਣੀ ਮਰਜ਼ੀ ਨਾਲ ਅੱਖਰ ਵੱਧ ਘੱਟ ਕਰ ਲਏ ਹਨ। ਇਹਨਾਂ ਦਾ ਸਹੀ ਰੂਪ ਇਸ ਪ੍ਰਕਾਰ ਹੈ :

ਤਥਾ ਹੀ ਸ੍ਰੀ ਮੁਖ ਵਾਕਯ ਪਾਤਸ਼ਾਹੀ ੧੦॥

ਦੋਹਰਾ - ਨਾਨਕ ਗੁਰੂ ਗੋਬਿੰਦ ਸਿੰਘ, ਪੂਰਨ ਹਰਿ ਅਵਤਾਰ॥
ਜਗਮਗ ਜੋਤਿ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ॥ ੮੯॥
ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ॥
ਸਭਿ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ॥ ੯੦॥
ਗੁਰੂ ਗ੍ਰੰਥ ਜੂ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥
ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹ॥ ੯੧॥
ਦਰਸਯੋ ਚਹਿ ਸਤਿਗੁਰੂ ਜੋ, ਸੈ ਦਰਸੈ ਗੁਰ ਗ੍ਰੰਥ॥
ਪਢੈ ਸੁਨੈ ਸ੍ਵਾਰਥ ਲਹੈ, ਪਰਮਾਰਥ ਕੋ ਪੰਥ॥ ੯੨॥
ਵਾਹਿਗੁਰੂ ਗੁਰੂ ਗ੍ਰੰਥ ਜੀ, ਉਭੈ ਜਹਾਜ ਉਦਾਰ॥
ਸਰਧਾ ਕਰ ਜੋ ਸੇਵ ਹੈਂ, ਸੋ ਉਤਰੈਂ ਭਵ ਪਾਰ॥ ੯੩॥

(ਪੰਥ ਪ੍ਰਕਾਸ਼, ਪੂਰਬਾਰਧ ਬਿਸ੍ਰਾਮ ੭੧)

ਇਹ ਦੋਹਰੇ ਜਿਨ੍ਹਾਂ ਨੂੰ ਬਹੁਤ ਸਾਰੇ ਅਣਜਾਣ ਵਿਅਕਤੀ ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਕਰਕੇ ਲੋਕਾਂ ਵਿਚ ਪ੍ਰਚਾਰਦੇ ਹਨ। ਕਿਉਂਕਿ ਇਨ੍ਹਾਂ ਦੋਹਰਿਆਂ ਦਾ ਗੁਰੂ ਗੋਬਿੰਦ ਸਿੰਘ ਜੀ ਵਲੋਂ ਉਚਾਰਨ ਕੀਤੇ ਹੋਏ ਸਿੱਧ ਹੋਣਾ ਦੇਹਧਾਰੀ ਗੁਰੂ-ਡੰਮ੍ਹੀ ਲੋਕਾਂ ਨੂੰ ਬੜਾ ਭਾਰੀ ਨੁਕਸਾਨ ਪਹੁੰਚਾਉਂਦਾ ਹੈ। ਇਹ ਭੋਲੇ ਭਾਲੇ ਲੋਕਾਂ ਨੂੰ ਇਹ ਪੁੱਛਦੇ ਹਨ ਕਿ ਦੱਸੋ ਇਹ ਦੋਹਰੇ ਕਿੱਥੇ ਲਿਖੇ ਹਨ। ਇਨ੍ਹਾਂ ਦਾ ਸਹੀ ਉੱਤਰ ਦੇਣ ਲਈ ਥੋੜ੍ਹੇ ਸਮੇਂ ਦਾ ਹੀ ਸਬੂਤ ਦਿੱਤਾ ਜਾਂਦਾ ਹੈ, ਜਿਸਨੂੰ ਪੜ੍ਹ ਕੇ ਸੰਗਤਾਂ ਸ਼ਬਦ ਗੁਰੂ ਉਪਰ ਅਡੋਲ ਨਿਸ਼ਚਾ ਰੱਖਣਗੀਆਂ ਤੇ ਅਜਿਹੇ ਪਾਖੰਡੀ ਲੋਕਾਂ ਨੂੰ ਮੂੰਹ ਤੋੜਵਾਂ ਜਵਾਬ ਦੇਣਗੀਆਂ।

ਬ੍ਰਹਮ ਬੇਤੇ ਵਿਦਿਆ ਮਾਰਤੰਡ ਸੰਤ ਗਿ: ਗੁਰਬਚਨ ਸਿੰਘ ਜੀ 'ਭਿੰਡਰਾਂਵਾਲੇ' ਇਕ ਵਾਰ ਅਬਚਲ ਨਗਰ ਹਜ਼ੂਰ ਸਾਹਿਬ ਜਥੇ ਸਮੇਤ ਪਹੁੰਚੇ ਹੋਏ ਸਨ ਤਾਂ ਉਥੇ ਇਨ੍ਹਾਂ ਦੋਹਰਿਆਂ ਦੀ ਵੀਚਾਰ ਚੱਲੀ ਕਿ ਇਹ ਦੋਹਰੇ ਗੁਰੂ ਸਾਹਿਬ ਦੇ ਲਿਖੇ ਹੋਏ ਪ੍ਰਮਾਣ ਵਜੋਂ ਕਿੱਥੇ ਸਿੱਧ ਹੁੰਦੇ ਹਨ ? ਤਾਂ ਮਹਾਂਪੁਰਸ਼ਾਂ ਨੇ ਬਚਨ ਕੀਤਾ, ਜੱਥੇ ਦੇ ਕੁਝ ਸਿੰਘ ਜਾ ਕੇ ਪ੍ਰਬੰਧਕਾਂ ਨੂੰ ਮੇਰੇ ਵੱਲੋਂ ਬੇਨਤੀ ਕਰੋ ਕਿ ਜੋ ਤੋਸ਼ੇਖ਼ਾਨੇ ਵਿਚ ਭਾਈ ਹਰ ਸਿੰਘ ਦੀ ਹੱਥ ਲਿਖਤ ਡਾਇਰੀ ਹੈ, ਉਹ ਦੇਣ ਦੀ ਕ੍ਰਿਪਾਲਤਾ ਕਰੋ। ਸਿੰਘ ਗਏ ਤੇ ਜਾ ਕੇ ਉਹ ਡਾਇਰੀ ਲੈ ਆਏ। ਗਿਆਨੀ ਪ੍ਰੇਮ ਸਿੰਘ ਜੀ (ਨਿਹੰਗ ਸਿੰਘ) ਜੋ ਜਥੇ ਦੇ ਪੁਰਾਣੇ ਵਿਦਿਆਰਥੀਆਂ ਵਿਚੋਂ ਸਨ, ਉਹਨਾਂ ਨੇ ਦਾਸ ਨੂੰ ਜ਼ੁਬਾਨੀ ਇਹ ਵਾਰਤਾ ਸੁਣਾਈ, ਉਸ ਵਿਚੋਂ ਮੈਂ ੧੭ ਦੋਹਰਿਆਂ ਦਾ ਉਤਾਰਾ ਕਰਕੇ ਲਿਆਂਦਾ ਸੀ। ਇਹ ਪੋਥੀ ਭਾਈ ਹਰ ਸਿੰਘ ਦੀ ਲਿਖੀ ਹੋਈ ਸੀ, ਜਿਸ ਵਿਚ ਸਤਿਗੁਰੂ ਜੀ ਦੇ ਦੱਖਣ ਦੇਸ਼ ਦੇ ਸਾਰੇ ਚੋਜ ਲਿਖੇ ਹੋਏ ਸਨ। ਪਰ ਅਫਸੋਸ ਦੀ ਗੱਲ ਕਿ ਇਹ ਪੋਥੀ ਅਕਾਲੀ ਕੌਰ ਸਿੰਘ ਜੀ ਨੇ ਪ੍ਰੈੱਸ ਵਿਚ ਛਪਾ ਕੇ ਸੰਗਤਾਂ ਦੇ ਵੰਡਣ ਹਿੱਤ ਹਜ਼ੂਰ ਸਾਹਿਬ ਤੋਂ ਪੰਜਾਬ ਲਿਆਂਦੀ ਪਰ ਮੁੜ ਕੇ ਇਹ ਪੋਥੀ ਵਾਪਸ ਹਜ਼ੂਰ ਸਾਹਿਬ ਨਹੀਂ ਪਹੁੰਚੀ। ਭਾਈ ਹਰਿ ਸਿੰਘ ਜੀ ਲਿਖਦੇ ਹਨ ਕਿ ਗੁਰੂ ਸਾਹਿਬ ਜੀ ਨੇ ਇਹ ਦੋਹਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਸਮੇਂ ਉਚਾਰਨ ਕੀਤੇ। ਇਕ ਹੋਰ ਸੱਜਣ ਜੋ ਭੱਟ ਜਾਤੀ ਦੇ ਵਿਚੋਂ ਸੀ, ਉਹ ਅੱਖੀ ਡਿੱਠੀ ਗਵਾਹੀ ਦਿੰਦਾ ਹੈ। ਇਸ ਭੱਟ ਦਾ ਨਾਂ ਨਰਬਦ ਸੀ। ਇਹ ਭੱਟ ਆਪਣੀ ਵਹੀ ਵਿਚ ਇਸ ਘਟਨਾ ਨੂੰ ਇਸ ਪ੍ਰਕਾਰ ਲਿਖਦਾ ਹੈ :

*ਗੁਰ ਗੋਬਿੰਦ ਸਿੰਘ ਜੀ ਮਹਿਲ ਦਸਵਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ,*
*ਪੋਤਾ ਹਰਿਗੋਬਿੰਦ ਜੀ ਕਾ, ਪਰਪੋਤਾ ਗੁਰੂ ਅਰਜਨ ਦੇਵ ਜੀ ਦਾ,*
*ਵੰਸ਼ ਗੁਰੂ ਰਾਮਦਾਸ ਜੀ ਦੀ ਸੂਰਜ ਵੰਸ਼ੀ, ਗੋਸਾਲ ਗੋਤਰ, ਸੋਢੀ ਖੱਤਰੀ,*
*ਵਾਸੀ ਆਨੰਦਪੁਰ ਪਰਗਣਾ ਕਹਿਲੂਰ, ਮੁਕਾਮ ਨੰਦੇੜ, ਤੱਟ ਗੋਦਾਵਰੀ ਦੇਸ਼,*
*ਦੱਖਣ ਸੰਮਤ ਸਤਾਰਾ ਸੌ ਪੈਂਸਠ, ਕਾਤਿਕ ਮਾਸ ਕੀ ਚੌਥ, ਸੁਕਲ ਪੱਖੇ, ਬੁੱਧਵਾਰ ਦਿਂਹੁ,*
*ਭਾਈ ਦਯਾ ਸਿੰਘ ਸੇ ਬਚਨ ਹੋਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੇ ਆਉ,*
*ਬਚਨ ਪਾਇ ਪਿਆਰੇ ਦਯਾ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੈ ਆਏ।*

*ਗੁਰੂ ਜੀ ਨੇ ਪੰਜ ਪੈਸੇ ਨਾਰੀਅਲ ਅੱਗੇ ਭੇਟਾ ਰੱਖ ਮੱਥਾ ਟੇਕਿਆ, ਸਰਬੱਤ ਸੰਗਤ ਸੇ ਕਹਾ ਮੇਰਾ ਹੁਕਮ ਹੈ, ਮੇਰੀ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਗੁਰੂ ਜਾਨਣਾ, ਜੋ ਸਿੱਖ ਜਾਣੇਗਾ ਤਿਸਕੀ ਘਾਲ ਥਾਇ ਪਏਗੀ, ਗੁਰੂ ਉਸ ਦੀ ਬਹੁੜੀ ਕਰੇਗਾ, ਸਤਿ ਕਰ ਮਾਨਣਾ।"*

ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਜੋ ਗੁਰੂ ਜੀ ਨੇ ਉਪਦੇਸ਼ ਖਾਲਸੇ ਨੂੰ ਦਿੱਤਾ, ਸ਼ਬਦ ਗੁਰੂ ਦੇ ਲੜ ਲਾਇਆ, ਉਸਦਾ ਭਾਈ ਸੰਤੋਖ ਸਿੰਘ ਜੀ ਹਵਾਲਾ ਇਉਂ ਲਿਖਦੇ ਹਨ ਕਿ ਸਤਿਗੁਰੂ ਜੀ ਨੇ ਕਿਹਾ, ਕਿ ਸਰੀਰ ਦਾ ਸਨੇਹ ਸਦਾ ਨਹੀਂ ਨਿਭ ਸਕਦਾ। ਜਿਵੇਂ ਰੇਤੇ ਦਾ ਘਰ ਨਦੀ ਦੇ ਕੰਢੇ 'ਤੇ ਬਹੁਤੀ ਦੇਰ ਨਹੀਂ ਰਹਿ ਸਕਦਾ। ਸ਼ਬਦ ਗੁਰੂ 'ਤੇ ਹੀ ਨਿਸ਼ਚਾ ਰੱਖਣਾ ਕਿ ਇਹ ਮੇਰਾ ਹਿਰਦਾ ਹੈ। ਸ਼ਾਮ ਸਵੇਰੇ ਜੋ ਸ਼ਬਦ ਨਾਲ ਮਿਲਣਾ ਹੈ, ਇਹੀ ਮੇਰੇ ਨਾਲ ਮਿਲਣਾ ਹੈ।

*ਤਨ ਸਨੇਹੁ ਨਹਿਂ ਨਿਭਿ ਹੈ ਕਯੋ ਹੂੰ। ਸ਼ਿਕਤਾ ਸ਼ਦਨ ਨਦੀ ਤਟ ਜਯੋ ਹੂੰ।*

*ਨਿਸ਼ਚੇ ਸ਼ਬਦ ਰਿਦਾ ਹੈ ਮੇਰੋ। ਤਿਹ ਸੌਂ ਮਿਲੀਯਹ ਸੰਝ ਸਵੇਰੋ॥ ੫॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਫੇਰ ਸਤਿਗੁਰੂ ਜੀ ਨੇ ਬਾਣੀ ਪੜ੍ਹਨ ਦਾ ਹੁਕਮ ਦਿੱਤਾ ਤੇ ਬਾਣੀ ਦੇ ਨਾਲ ਰਹਿਤ ਤਿਆਰ ਬਰ ਤਿਆਰ ਰੱਖਣ ਦਾ ਹੁਕਮ ਵੀ ਦਿੱਤਾ, ਜਿਸ ਤੇ ਸਿੱਖਾਂ ਦੀ ਕਲਿਆਣ ਹੋਵੇਗੀ।

*ਪਢੀਅਹਿ ਸਰਬ ਗੁਰਨਿ ਕੀ ਬਾਨੀ। ਰਖੀਯਹਿ ਰਹਤ ਜੁ ਹਮਹੁ ਬਖਾਨੀ॥ ੧੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਐਨ ੨, ਅੰਸੂ ੨੩)

ਤੇ ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਜੀ ਦੇ ਹੁਕਮ ਵਿਚ ਸਤਿਗੁਰੂ ਦਾ ਸਾਖਸ਼ਾਤ ਰੂਪ ਜਾਣਿਆ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹੇ ਸੁਣੇਗਾ, ਚਾਰੇ ਪਦਾਰਥ ਪ੍ਰਾਪਤ ਹੋਣਗੇ ਤੇ ਜੰਮਣ-ਮਰਣ ਦਾ ਦੁੱਖ ਖ਼ਤਮ ਹੋ ਜਾਵੇਗਾ।

*ਜਾਹੀ ਤੇ ਗੁਰੁ ਗ੍ਰੰਥ ਕੋ ਸਤਗੁਰੁ ਰੂਪ ਪਛਾਨ।*
*ਮਾਨਤ ਹੈ ਗੁਰੁ ਸਿਖ ਬੋਧ ਭੋਗ ਮੋਖ ਦਾ ਜਾਨ॥ ੩੯॥*
*ਪੜੈ ਸੁਨੈ ਦੂਸਨ ਕਰੈ ਗੁਰੁ ਗ੍ਰੰਥ ਕੋ ਜੋਇ।*
*ਪਾਵਤ ਹੈ ਸੋ ਚਾਰ ਫਲ ਜਨਮ ਮਰਨ ਦੁਖ ਖੋਇ॥ ੩੯॥*

(ਪੰਥ ਪ੍ਰਕਾਸ਼, ਭਾਸ਼ਾ ਵਿਭਾਗ, ਪੰਨਾ ੧੧੩)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਗੁਰ ਬਿਲਾਸ ਪਾ: ੬ ਵਿਚ ਵੀ ਇਹ ਪ੍ਰਮਾਣ ਆਏ ਹਨ ਕਿ ਦਸੇ ਗੁਰੂ ਸਾਹਿਬਾਨਾਂ ਦਾ ਪ੍ਰਤੱਖ ਸਰੂਪ ਗੁਰੂ ਗ੍ਰੰਥ ਸਾਹਿਬ ਜੀ ਹਨ। ਸੰਸਾਰ ਦੇ ਸਾਰੇ ਧਾਰਮਿਕ ਗ੍ਰੰਥਾਂ ਵਿਚ ਇਕੋ ਹੀ ਗ੍ਰੰਥ ਗੁਰੂ ਸਰੂਪ 'ਚ ਪੂਜਿਆ, ਮੰਨਿਆ ਜਾਂਦਾ ਹੈ। ਚਾਰ ਯੁੱਗਾਂ ਦੇ ਇਤਿਹਾਸ 'ਚ ਕਿਤੇ ਵੀ ਕੋਈ ਗ੍ਰੰਥ ਨੂੰ ਗੁਰੂ ਪਦ ਨਾਲ ਸੰਬੋਧਨ ਨਹੀਂ ਕੀਤਾ ਜਾਂਦਾ। ਚਾਰੇ ਵੇਦਾਂ ਨੂੰ ਕੇਵਲ ਉਹਨਾਂ ਦੇ ਨਾਮ ਨਾਲ ਵੇਦ ਲਾ ਕੇ ਉਹਨਾਂ ਦਾ ਉਚਾਰਨ ਕੀਤਾ ਜਾਂਦਾ ਹੈ। ਜੈਸਾ ਕਿ ਸਾਮਵੇਦ, ਰਿਗਵੇਦ, ਯਜੁਰਵੇਦ, ਅਥਰਬਣ ਵੇਦ, ਫਿਰ ਵੇਦਾਂ ਦਾ ਸਾਰਅੰਸ਼ ਦੁਆਪਰ 'ਚ ਭਗਵਾਨ ਕ੍ਰਿਸ਼ਨ ਦੀ ਉਚਾਰਨ ਕੀਤੀ ਹੋਈ ਗੀਤਾ ਹੈ। ਇਸਨੂੰ ਵੇਦਾਂ ਦਾ ਸਾਰਅੰਸ਼ ਤਾਂ ਮੰਨਿਆ ਹੈ, ਪਰ ਗੀਤਾ ਨੂੰ ਵੀ ਪ੍ਰਤੱਖ ਰੂਪ ਵਿਚ, ਕਿਤੇ ਗੁਰਤਾ ਗੱਦੀ 'ਤੇ ਸੁਭਾਏਮਾਨ ਨਹੀਂ ਕੀਤਾ ਗਿਆ ਤੇ ਇਸੇ ਤਰ੍ਹਾਂ ਇਸਲਾਮ ਦੇ ਚਾਰ ਧਾਰਮਿਕ ਪੁਸਤਕ, ਕੁਰਾਨ, ਅੰਜੀਨ, ਤੌਰੇਤ, ਜੰਬੂਰ ਤੇ ਪੰਜਵੀਂ ਈਸਾਈ ਧਰਮ ਦੀ 'ਬਾਈਬਲ' ਧਰਮ ਸ਼ਾਸਤਰ ਤਾਂ ਹਨ, ਪਰ ਕਿਤੇ ਵੀ ਪ੍ਰਤੱਖ ਰੂਪ ਵਿਚ ਮੁਰਸ਼ਦ ਮੰਨਣ ਦਾ ਜ਼ਿਕਰ ਇਸਲਾਮ ਧਰਮ ਵਿਚ ਨਹੀਂ ਆਉਂਦਾ। ਇਹਨਾਂ ਨੂੰ ਉਪਰੋਕਤ ਨਾਮਾਂ ਦੇ ਨਾਲ ਹੀ ਉਚਾਰਨ ਕੀਤਾ ਜਾਂਦਾ ਹੈ। ਮੁਕਦੀ ਗੱਲ ਚਾਰ ਯੁੱਗਾਂ ਦੇ ਇਤਿਹਾਸ 'ਚ ਸਤਯੁੱਗ, ਤ੍ਰੇਤਾ, ਦੁਆਪਰ ਤੇ ਕਲਯੁੱਗ ਤੱਕ ਕਿਸੇ ਵੀ ਗ੍ਰੰਥ ਨੂੰ ਗੁਰੂ ਰੂਪ 'ਚ ਸਵੀਕਾਰ ਨਹੀਂ ਕੀਤਾ।

ਗੁਰ ਬਿਲਾਸ ਪਾ: ੬ ਵਿਚ ਕਥਨ ਹੈ :

*ਦੋਹਰਾ॥ ਗੁਰੂ ਗ੍ਰਿੰਥ ਕਲਿਜੁਗ ਭਯੋ ਸ੍ਰੀ ਗੁਰ ਰੂਪ ਮਹਾਨੁ।*
*ਦਸ ਪਾਤਿਸ਼ਾਹੀਆਂ ਰੂਪ ਇਹ ਗੁਰੂ ਗ੍ਰਿੰਥ ਸੁਖ ਖਾਨ॥ ੬੯੩॥*
*ਗੁਰੂ ਦਰਸੁ ਜਿਹ ਦੇਖਨਾ ਸ੍ਰੀ ਗੁਰ ਗ੍ਰਿੰਥ ਦਿਖਾਇ॥*
*ਬਾਤਾਂ ਕਰਿ ਗਰ ਸੌਂ ਚਹੈ ਪੜ੍ਹੈ ਗ੍ਰਿੰਥ ਮਨੁ ਲਾਇ॥ ੬੯੪॥*

(ਸ੍ਰੀ ਗੁ: ਬਿ: ਪਾ: ੬, ਅਧਿਆਇ ੪)

ਫੇਰ ਗੁਰੂ ਸਾਹਿਬ ਜੀ ਦੀ ਐਸੀ ਆਗਿਆ ਦਾ ਹਵਾਲਾ ਵੀ ਮਿਲਦਾ ਹੈ ਕਿ ਜੋ ਪਿਛਲੇ ਸਮੇਂ ਜੀਵ ਦੇ ਮ੍ਰਿਤਕ ਹੋਣ ਤੋਂ ਗਰੁੜ ਆਦਿ ਦਾ ਪਾਠ ਕੀਤਾ ਜਾਂਦਾ ਸੀ, ਪਰ ਗੁਰੂ ਸਾਹਿਬ ਨੇ ਵੇਦ ਪੁਰਾਣਾਂ ਤੋਂ ਸ੍ਰੇਸ਼ਟ ਧੁਰ ਕੀ ਬਾਣੀ ਦਾ ਪਾਠ '੧ਓ' ਤੋਂ ਲੈ ਕੇ 'ਅਠਾਰਹ ਦਸ ਬੀਸ' ਤੱਕ ਪ੍ਰੇਮ ਸਹਿਤ ਕਰਨ ਦਾ ਹੁਕਮ ਕੀਤਾ। ਗੁਰੂ ਜੀ ਨੇ ਹੁਕਮ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੋ ਵੀ ਪ੍ਰਾਣੀ ਪ੍ਰਤੱਖ ਸਤਿਗੁਰੂ ਜੀ ਦੀ ਦੇਹ ਜਾਣ ਕੇ, ਕੜਾਹ ਪ੍ਰਸ਼ਾਦ ਦੀ ਦੇਗ ਬਣਾ ਕਰਕੇ ਅਰਦਾਸ ਕਰੇਗਾ, ਉਸਦੀਆਂ ਸਾਰੀਆਂ ਇੱਛਾਵਾਂ ਸੰਪੂਰਨ ਹੋਣਗੀਆਂ।

ਚੌਪਈ॥ ਆਗਯਾ ਔਰ ਸੁਨੋ ਮਨੁ ਲਾਇ। ਸਭ ਹੀ ਮਨਿ ਧਾਰੋ ਸੁਖ ਪਾਇ।
ਪਾਛੇ ਚਲੀ ਰੀਤਿ ਇਹ ਆਈ। ਮਿਰਤਕ ਪਾਛੇ ਐਸ ਕਰਾਈ॥ ੬੯੫॥
ਗਰੁੜ ਪੁਰਾਣ ਪਢਾਵਤ ਕੋਊ। ਔਰ ਪੁਰਾਣ ਪੜ੍ਹਤ ਸੁਖ ਹੋਊ।
ਬੇਦ ਪੁਰਾਣ ਅਬ ਸਭਿ ਮਥ ਲੀਨੇ। ਸਾਰ ਗ੍ਰਿੰਥ ਸਭੁ ਪ੍ਰਗਟ ਕੀਨੇ॥ ੬੯੬॥
ਮ੍ਰਿਤ ਪਾਛੇ ਇਹ ਰੀਤਿ ਕਰਾਵੋ। ਗੁਰੂ ਗ੍ਰਿੰਥ ਕਾ ਪਾਠ ਧਰਾਵੋ।
ਪਾਵੋ ਭੋਗ ਰਾਗਮਾਲਾ ਪੜ੍ਹਿ। ਛਿਨ ਮਹਿ ਪਾਪ ਜਾਹਿ ਤਿਨ ਕੇ ਸੜ॥ ੬੯੭॥
ਕੜਾਹ ਪ੍ਰਸਾਦੁ ਤਿਹ ਨਿਮਿਤ ਦਿਵਾਵੈ। ਨਰਕ ਦੁਆਰੁ ਤਿਸ ਨਹਿ ਦ੍ਰਿਸਟਾਵੈ।
ਪਾਛੇ ਮ੍ਰਿਤਕ ਐਸ ਬਿਧਿ ਕਰੋ। ਜੀਵਤ ਜਤਨ ਐਸ ਬਿਧਿ ਧਰੋ॥ ੬੯੮॥
ਦੋਹਰਾ॥ ਧਾਰਿ ਪ੍ਰੇਮ ਗੁਰ ਗ੍ਰਿੰਥ ਕਾ ਪਾਠ ਕਰੈ ਮਨੁ ਲਾਇ।
ਰਾਗਮਾਲ ਪੜ੍ਹਿ ਪ੍ਰੇਮ ਸੋਂ, ਭੋਗ ਜਪੁ ਜੀ ਤੇ ਪਾਇ॥ ੬੯੯॥
ਕੜਾਹ ਕਰਾਵੈ ਹਰਖ ਸੋਂ ਕੋਟਿ ਯੱਗ ਫੱਲ ਚੀਨ।
ਸਭਿ ਸੰਗਤਿ ਸੁਨਿ ਬੈਨ ਗੁਰ, ਧਾਰਿ ਚਿੱਤ ਮੈ ਲੀਨ॥ ੭੦੦॥
ਜੋ ਇੱਛਾ ਕੋਊ ਕਰੈ, ਸੋ ਸਭ ਪੂਰਨ ਹੋਇ।
ਸ੍ਰੀ ਮੁਖਿ ਤੇ ਐਸੇ ਕਹਾ ਜਾਨ ਲੇਹੁ ਸਭੁ ਕੋਇ॥ ੭੦੧॥

(ਗੁਰ ਬਿਲਾਸ ਪਾ: ੬, ਅਧਿ : ੪)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਤ ਵੇਲੇ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦੀਆਂ ਹਦਾਇਤਾਂ ਕੀਤੀਆਂ, ਉਥੇ ਨਾਲ ਹੁਕਮ ਕੀਤਾ ਕਿ ਸਾਡਾ ਅੰਗੀਠਾ ਨਹੀਂ ਫੋਲਣਾ ਅਤੇ ਨਾਲ ਇਹ ਵੀ ਹਦਾਇਤ ਕੀਤੀ ਕਿ ਕਿਤੇ ਮੜ੍ਹੀ ਪੂਜਾ ਨਾ ਕਰਨ ਲੱਗ ਜਾਣਾ। ਕਿਤੇ ਐਸਾ ਨਾ ਹੋਵੇ ਜੋ ਹੁਣ ਤੱਕ ਮੈਂ ਆਪਣੀ ਰਚਨਾ ਵਿਚ ਬੁੱਤ ਪ੍ਰਸਤੀ ਦਾ ਖੰਡਨ ਕਰਦਾ ਆ ਰਿਹਾ ਹਾਂ। ਇਕ ਨੂੰ ਮੰਨਣ ਤੇ ਅਨੇਕਾਂ ਸ਼ਬਦ ਉਚਾਰਨ ਕੀਤੇ ਹਨ। ਆਦਿ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਪ੍ਰਮਾਣ ਪੱਥਰ ਪੂਜਾ ਦੇ ਵਿਰੋਧ ਵਿਚ ਆਏ ਹਨ। ਇਸ ਲਈ ਮੈਂ ਇਹ ਸਖਤ ਹਦਾਇਤ ਕਰਦਾ ਹਾਂ ਜੇ ਕੋਈ ਮੇਰੇ ਬਚਨ ਤੋਂ ਉਲਟ ਇਸ ਥਾਂ 'ਤੇ ਸਮਾਧ ਬਣਾਉਣ ਦੀ ਗ਼ਲਤੀ ਕਰੇਗਾ, ਉਸ ਦਾ ਸਰਬੰਸ਼ ਮਾਰਿਆ ਜਾਵੇਗਾ। ਕੇਵਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਪੂਜੋ ਅਤੇ ਮੰਨੋ। ਜੇਕਰ ਸੇਵਾ ਕਰਨੀ ਹੈ ਤਾਂ ਗੁਰਸਿੱਖ ਸੰਤ ਜਨਾਂ ਦੀ ਕਰੋ। ਇਸ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਉਂ ਲਿਖਦੇ ਹਨ :

ਦੂਰ ਕਨਾਤੋਂ 'ਸਭਿ ਸਿੱਖ ਕਰੀਓ। ਹਮਰੀ ਤਰਫ ਨ ਕੋਊ ਨਿਹਰੀਓ।
ਫੋਲਯੋ ਹਮਾਰਾ ਨਾਹਿ ਅੰਗੀਠਾ। ਨਾਹਿ ਸਮਾਧ ਬਨੈਈਓ ਨੀਠਾ॥ ੧੦੨॥
ਜੋ ਸਮਾਧ ਹਮਰੀ ਬਨਵੈ ਹੈ। ਜਗ ਮੈ ਤਿਹ ਸਰਬੰਸ ਨ ਰੈਹੈ॥

*ਹਮ ਨੈ ਸਾਚਾ ਪੰਥ ਚਲਾਯੋ। ਮਾਨਨ ਏਕ ਅਕਾਲ ਦਿਢਾਯੋ॥ ੧੦੩॥*
*ਗੋਰ ਸਮਾਧਿ ਮੜ੍ਹੀ ਦੇਵਾਲਾ। ਇਨ ਕਾ ਮਾਨਨ ਕੂਰ ਦਿਖਾਲਾ।*
*ਗੁਰੂ ਗ੍ਰਿੰਥ ਕੋ ਪੂਜੋ ਮਾਨੋ। ਸੇਵਾ ਸੰਤ ਜਨਾਂ ਕੀ ਠਾਨੋ॥ ੧੦੪॥*

(ਪੰਥ ਪ੍ਰਕਾਸ਼ ਪੂਰਬਾਰਧ, ਬਿਸ੍ਰਾਮ ੭੧)

ਸੋ ਇਹ ਗੁਰੂ ਸਾਹਿਬ ਦੀ ਸਖ਼ਤ ਹਦਾਇਤ ਹੋਣ ਦੇ ਬਾਵਜੂਦ ਵੀ ਜੋ ਉਥੇ ਸਮਾਧ ਬਣੀ, ਇਸਦੇ ਪਿੱਛੇ, ਅੰਗਰੇਜ਼ ਦੀ ਬੜੀ ਚੁਸਤੀ ਤੇ ਇਕ ਚਲਾਕੀ ਕੰਮ ਕਰ ਗਈ। ਅੰਗਰੇਜ਼ ਸਰਕਾਰ ਸਿੱਖਾਂ ਕੋਲੋਂ ਭੈਅਭੀਤ ਸੀ, ਉਹ ਕਿਸੇ ਨ ਕਿਸੇ ਤਰੀਕੇ ਨਾਲ ਮਹਾਰਾਜਾ ਰਣਜੀਤ ਸਿੰਘ ਨੂੰ ਤੇ ਉਸਦੇ ਖ਼ਾਨਦਾਨ ਨੂੰ ਨਸ਼ਟ ਕਰਨਾ ਚਾਹੁੰਦੀ ਸੀ, ਪਰ ਕਿਸੇ ਤਰ੍ਹਾਂ ਦੀ ਸਫਲਤਾ ਪ੍ਰਾਪਤ ਨਾ ਹੁੰਦੀ ਵੇਖ ਕੇ ਸਾਰੇ ਇਤਿਹਾਸ ਦੇ ਜਾਣੂ ਹੋ ਕੇ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅੰਤ ਵੇਲੇ ਸਮਾਧ ਬਣਾਉਣ ਵਾਲੇ ਦਾ ਸਰਬੰਸ ਨਾਸ਼ ਕਿਹਾ ਹੈ। ਅੰਗਰੇਜ਼ ਸਰਕਾਰ ਨੇ ਆਪਣੀ ਸੋਚ ਸ਼ੇਰੇ ਪੰਜਾਬ ਤੱਕ ਇਸ ਤਰੀਕੇ ਨਾਲ ਪਹੁੰਚਾਈ, ਜਿਸਦੀ ਇਹ ਭਿਣਕ ਨਹੀਂ ਪੈਣ ਦਿੱਤੀ, ਕਿ ਇਹ ਸੋਚ ਬੇਗਾਨੀ ਹੈ। ਇਸ ਸੋਚ ਨੂੰ ਆਪਣਿਆਂ ਦੀ ਪਾਣ ਚਾੜ੍ਹ ਕੇ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਗੱਲ ਲਈ ਤਿਆਰ ਕਰ ਲਿਆ ਕਿ ਜਿਹੜਾ ਆਪਣੇ ਪਿਤਾ-ਪਿਤਾਮਾ ਦੀ ਯਾਦ ਨਾ ਬਣਾਵੇ, ਉਹ ਆਪਣੇ ਪਿਤਾ ਦਾ ਲਾਇਕ ਪੁੱਤਰ ਕਹਾਉਣ ਦੇ ਕਾਬਿਲ ਨਹੀਂ ਹੁੰਦਾ।

ਸ਼ੇਰੇ ਪੰਜਾਬ 'ਤੇ ਪ੍ਰਭਾਵ ਪਾ ਕੇ ਉਸ ਕੋਲੋਂ ਸਮਾਧ ਬਣਾਉਣ ਦੀ ਗੁਰਮਤਿ ਤੋਂ ਉਲਟ ਗੱਲ ਕਰਵਾ ਦਿੱਤੀ, ਜਿਸ ਦਾ ਸੰਤਾਪ ਮਹਾਰਾਜ ਰਣਜੀਤ ਸਿੰਘ ਦੀ ਸੰਤਾਨ ਨੂੰ ਵੀ ਭੋਗਣਾ ਪਿਆ। ਏਡੇ-ਵੱਡੇ ਪਰਿਵਾਰਾਂ ਦਾ ਮਾਲਕ ਹੋ ਕੇ ਅੰਤ ਨੂੰ ਕੋਈ ਵੀ ਨਾ ਰਿਹਾ, ਕਿਉਂਕਿ ਗੁਰੂ ਕਾ ਇਹ ਬਚਨ ਰਹਿਤਨਾਮਿਆਂ ਵਿਚ ਵੀ ਮਿਲਦਾ ਹੈ :

*ਗੋਰ ਮੜੀ ਦੇਵਲ ਜੋ ਮਾਨੈ, ਪਰ ਪੰਥਨ ਕੋ ਊਚ ਬਖਾਨੈ॥*
*ਸੋ ਸਾਕਤ ਗੁਰ ਕਾ ਸਿਖ ਨਾਹੀ, ਫਾਸ ਪਰਯੋ ਜਮ ਕੰਕਰ ਫਾਹੀ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦੇ ਪ੍ਰਮਾਣ ਤਾਂ ਭਾਵੇਂ ਅਨੇਕਾਂ ਹਨ, ਪਰ ਭਾਈ ਨੰਦ ਲਾਲ ਜੀ ਦੀ ਵਾਰਤਾ ਬੜੀ ਦਿਲਚਸਪ ਹੈ। ਭਾਈ ਨੰਦ ਲਾਲ ਜੀ ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕੱਲਿਆਂ ਨੂੰ ਮਿਲਦੇ ਹਨ। ਭਾਈ ਸਾਹਿਬ ਜੀ ਦੀ ਇਹ ਭਾਵਨਾ ਇਕੱਲੇ ਮਿਲਣ ਦੀ, ਕਾਫੀ ਸਮੇਂ ਦੀ ਸੀ, ਜੋ ਅੱਜ ਪੂਰੀ ਹੋਈ। ਭਾਈ ਸਾਹਿਬ ਕੁਝ ਗੂਹੜ ਪ੍ਰਸ਼ਨ ਪੁੱਛਣੇ ਚਾਹੁੰਦੇ ਸਨ, ਜੋ ਕਿਸੇ ਦੇ ਸਾਹਮਣੇ ਪੁੱਛਣੇ ਵਾਜਬ ਨਹੀਂ ਸਨ। ਗੁਰੂ ਸਾਹਿਬ ਜੀ ਨੇ ਇਸਦੇ ਮਨ ਦੀ ਜਾਣ ਕੇ ਇਕੱਲੇ ਮਿਲਣ ਦਾ ਮੌਕਾ ਦਿੱਤਾ। ਭਾਈ ਨੰਦ ਲਾਲ ਸਿੰਘ ਜੀ ਪੁੱਛਣ ਲੱਗੇ, ਸਤਿਗੁਰੂ ਜੀ ! ਪ੍ਰਮੇਸ਼ਰ ਦੇ ਸਰੂਪ ਨੂੰ ਪ੍ਰਮੇਸ਼ਰ ਦੇ ਦੱਸੇ ਬਿਨਾਂ ਕੋਈ ਆਪਣੇ ਆਪ ਨਹੀਂ ਜਾਣ ਸਕਦਾ। ਗੁਰਬਾਣੀ ਵਿਚ ਵੀ ਇਹ ਬਚਨ ਹੈ ਕਿ,

*ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥*

(ਮਾਝ ਮਹਲਾ ੫, ਅੰਗ ੧੦੩)

ਸਤਿਗੁਰੂ ਜੀ ! ਅੱਜ ਮੈਨੂੰ ਆਪਣੇ ਸਰੂਪ ਦਾ ਗਿਆਨ ਕਰਾਵੋ ਕਿ ਤੁਹਾਡੇ ਕਿੰਨੇ ਸਰੂਪ ਹਨ। ਮੈਨੂੰ ਆਪਣੇ ਸਰੂਪਾਂ ਦਾ ਗਿਆਨ ਕਰਾਵੋ, ਕਿ ਆਪ ਜੀ ਕਿੰਨਿਆਂ ਸਰੂਪਾਂ ਵਿਚ ਵਰਤਦੇ ਹੋ, ਵਾਸਤਵ ਰੂਪ ਆਪ ਜੀ ਦਾ ਕਿਹੜਾ ਹੈ ? ਭਾਈ ਸਾਹਿਬ ਜੀ ਨੇ ਕਿਹਾ,

*ਤੁਮ ਜੋ ਕਹਾ ਗੁਰਦੇਵ ਜੀ ਦਰਸਨ ਕਰ ਮੋਹਿ ਆਇ॥*
*ਲਖੀਏ ਤੁਮਾਰਾ ਦਰਸ ਕਹਾਂ ਕਹਹੁ ਮੋਹਿ ਸਮਝਾਇ॥*

(ਰਹਿਤਨਾਮਾ ਭਾ: ਨੰਦ ਲਾਲ ਸਿੰਘ)

ਇਹ ਗੱਲ ਭਾਈ ਨੰਦ ਲਾਲ ਸਿੰਘ ਜੀ ਦੀ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਹੇ ਭਾ: ਨੰਦ ਲਾਲ ਸਿੰਘ ! ਗੁਰੂ ਤਿੰਨ

ਸਰੂਪਾਂ ਵਿਚ ਵਰਤਦਾ ਹੈ। ਇਹ ਗੱਲ ਚਿੱਤ ਲਾ ਕੇ ਸੁਣ। ਗੁਰੂ ਦਾ ਇਕ ਸਰੂਪ ਹੈ ਨਿਰਗੁਣ ਭਾਵ ਰਜਗੁਣ, ਸਤਗੁਣ, ਤਮਗੁਣ ਇਹ ਤਿੰਨਾਂ ਗੁਣਾਂ ਤੋਂ ਪਰੇ।

*ਤੀਨ ਰੂਪ ਹੈ ਮੋਹਿ ਕੇ ਸੁਨੋ ਨੰਦ ਚਿਤ ਲਾਇ।*
*ਨਿਰਗੁਣ, ਸਰਗੁਣ, ਗੁਰ ਸ਼ਬਦ, ਕਹੌਂ ਤੋਹਿ ਸਮਝਾਇ।*

(ਰਹਿਤਨਾਮਾ ਭਾ: ਨੰਦ ਲਾਲ ਸਿੰਘ ਜੀ)

*ਸਲੋਕ॥ ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥*
*ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥ ੧॥*

(ਗਉੜੀ ਸੁਖਮਨਾ ਮਹਲਾ ੫, ਅੰਗ ੨੮੩)

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਨ ਤ੍ਰਿਣ ਕਹਤ॥*
*ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥ ੧॥*

(ਜਾਪੁ ਸਾਹਿਬ, ਦਸਮ ਗ੍ਰੰਥ ੧੩-੧੫)

ਇਸ ਗੱਲ ਦੀ ਸੋਝੀ ਉਸਨੂੰ ਆਉਂਦੀ ਹੈ, ਜਿਸਦੇ ਉਤੇ ਆਪ ਉਸਦੀ ਪ੍ਰਸੰਨਤਾ ਹੋਏ। ਉਸ ਨੂੰ ਉਹ ਆਪਣਾ ਸਰੂਪ ਜਣਾ ਦਿੰਦਾ ਹੈ। ਉਹ ਪਰਮੇਸਰ ਆਪ ਨਿਰਾਕਾਰ ਸਰੂਪ ਹੈ। ਸੋ ਇਹ ਮੇਰਾ ਵਸਤਵ ਰੂਪ ਹੈ। ਇਸ ਨਿਰਗੁਣ ਸਰੂਪ ਵਿਚੋਂ ਸੰਸਾਰ ਦੇ ਕਲਿਆਣ ਲਈ ਸਰਗੁਣ ਸਰੂਪ ਪ੍ਰਗਟ ਹੁੰਦਾ ਹੈ। ਸਰਗੁਣ ਸਰੂਪ ਹਮੇਸ਼ਾਂ ਨਹੀਂ ਰਹਿੰਦਾ ਤੇ ਨਿਰਗੁਣ ਤੱਕ ਹਰ ਇਕ ਸਿੱਖ ਦੀ ਪਹੁੰਚ ਨਹੀਂ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸਾਡੇ ਸਰੂਪ ਤੱਕ ਗੁਰੂ ਦੀਆਂ ਸਭ ਦੇਹਾਂ ਦਾ ਸਮਾਂ ਨਿਸ਼ਚਿਤ ਸੀ, ਕਿਹੜੀ ਦੇਹ ਵਿਚ ਕਿੰਨਾ ਸਮਾਂ ਰਹਿਣਾ, ਦੇਹ ਅਨਿਤ ਵਸਤੂ ਹੈ ਨਿੱਤ ਨਹੀਂ।

*ਦੇਹ ਅਨਿੱਤ ਨ ਨਿਤ ਰਹੈ ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ॥*

(ਸ੍ਰੀ ਦਸਮ ਗ੍ਰੰਥ ਜੀ, ਅੰਗ ੫੭੦)

ਜੋ ਮੇਰਾ ਸਰਗੁਣ ਸਰੂਪ ਹੈ, ਜਿਵੇਂ ਪਹਿਲੇ ਵੱਡੇ ਗੁਰੂ ਸਾਹਿਬਾਨਾਂ ਦਾ ਸਰੂਪ ਸਮੇਂ ਅਨੁਸਾਰ ਸੰਸਾਰ ਤੋਂ ਓਹਲੇ ਹੋ ਗਿਆ ਹੈ, ਇਹ ਸਰੂਪ ਵੀ ਨਿਸ਼ਚਿਤ ਸਮੇਂ ਲਈ ਹੈ। ਉਸ ਤੋਂ ਬਾਅਦ ਨਜ਼ਰ ਨਹੀਂ ਆਏਗਾ। ਤੀਸਰਾ ਹਮੇਸ਼ਾਂ ਰਹਿਣ ਵਾਲਾ ਮੇਰਾ ਸਰੂਪ ਗੁਰ ਸ਼ਬਦ ਹੈ। ਇਸ ਲਈ ਮੈਂ ਹਮੇਸ਼ਾ ਆਪਣੇ ਖਾਲਸੇ ਨੂੰ ਸਦਾ ਰਹਿਣ ਵਾਲੇ ਸ਼ਬਦ ਰੂਪ ਗੁਰੂ ਦਾ ਪੱਲਾ ਫੜਾਇਆ ਹੈ। ਇਹ ਵਾਰਤਾ ਭਵਿੱਖ ਨੂੰ ਜਾਣਨ ਵਾਲੇ ਗੁਰੂ ਸਾਹਿਬ ਨੇ ਪਹਿਲਾਂ ਹੀ ਦੱਸੀ ਸੀ, ਜੋ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਗੱਦੀ ਦੇ ਕੇ ਇਸ ਸਿਧਾਂਤ ਨੂੰ ਅੰਤਮ ਰੂਪ ਦੇ ਦਿੱਤਾ।

*ਚੌਪਈ॥ ਏਕ ਰੂਪ ਤਿਹ ਗੁਣ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ।*
*ਘਟਿ ਘਟਿ ਵਿਆਪਕ ਅੰਤਰਜਾਮੀ। ਪੂਰਿ ਰਹਯੋ ਜਿਉ ਜਲ ਘਟ ਭਾਨੀ॥ ੭॥*
*ਦੂਸਰ ਰੂਪ ਗ੍ਰੰਥ ਜੀ ਜਾਨਹੁ। ਆਪਨ ਅੰਗ ਮੇਰੇ ਕਰ ਮਾਨਹੁ।*
*ਰੋਮ ਰੋਮ ਅੱਛਰ ਸੋ ਲਹੋਂ। ਜਥਾਰਥ ਬਾਤ ਤੁਮ ਸੋ ਸਤਿ ਕਹੋਂ॥ ੮॥*

*ਜੋ ਸਿਖ ਗੁਰ ਦਰਸਨ ਕੀ ਚਾਹਿ। ਦਰਸਨ ਕਰੇ ਗ੍ਰੰਥ ਜੀ ਆਹਿ।*
*ਪ੍ਰਭਾਤ ਸਮੇਂ ਕਰਕੈ ਇਸਨਾਨ। ਤੀਨ ਪ੍ਰਦੱਛਣਾ ਕਰੈ ਸੁਜਾਨ॥ ੯॥*
*ਦੋਹਰਾ - ਹਾਥ ਜੋੜ ਕਰ ਅਦਬ ਸੋਂ, ਬੈਠੇ ਮੋਹਿ ਹਜੂਰ॥*
*ਸੀਸ ਟੇਕ ਗੁਰ ਗ੍ਰੰਥ ਜੀ; ਬਚਨ ਸੁਣੇ ਸੋ ਹਜੂਰ॥ ੧੦॥*
*ਚੌਪਈ- ਸਬਦ ਸੁਨੇ ਗੁਰ ਹਿਤ ਚਿਤ ਲਾਇ। ਗਿਆਨ ਸਬਦ ਗੁਰ ਸੁਨੇ ਸੁਨਾਇ।*
*ਜੋ ਮਮ ਸਾਥ ਚਹੇ ਕਰਿ ਬਾਤ। ਗ੍ਰੰਥ ਜੀ ਪੜ੍ਹੇ ਸੁਣੇ ਬਿਚਾਰੇ ਸਾਥ॥ ੧੧॥*
*ਜੋ ਮੁਝ ਬਚਨ ਸੁਣਨ ਕੀ ਚਾਇ। ਗ੍ਰੰਥ ਜੀ ਪੜ੍ਹੇ ਸੁਣੇ ਚਿਤ ਲਾਇ।*
*ਮੇਰਾ ਰੂਪ ਗ੍ਰੰਥ ਜੀ ਜਾਨ। ਇਸ ਮੇਂ ਭੇਦ ਨਹੀਂ ਕੁਝ ਮਾਨ॥ ੧੨॥*

(ਰਹਿਤਨਾਮਾ ਭਾ: ਨੰਦ ਲਾਲ ਸਿੰਘ ਜੀ)

ਤੇ ਇਕ ਹੋਰ ਸਾਖੀ ਭਾ: ਨੰਦ ਲਾਲ ਜੀ ਦੀ ਰਚਨਾ ਵਿਚੋਂ ਮਿਲਦੀ ਹੈ। ਇਕ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬਚਨ ਕੀਤਾ ਕਿ ਮੇਰਾ ਸਿੱਖ ਸ਼ਬਦ ਤੋਂ ਬਿਨਾਂ ਹੋਰ ਕਿਸੇ ਨਾਲ ਪ੍ਰੀਤ ਨਾ ਕਰੇ। ਸ਼ਬਦ ਤੋਂ ਬਿਨਾਂ ਹੋਰ ਜਿਹੜੀ ਪ੍ਰੀਤੀ ਹੈ ਉਹ ਨਰਕ ਨੂੰ ਲੈ ਜਾਂਦੀ ਹੈ। ਸ਼ਬਦ ਦੀ ਹੀ ਕਮਾਈ ਕਰਨੀ।

ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਬੋਲਿਆ, ਏਹ ਕਹਿਆ। ਗੁਰਮੁਖਿ ਮੇਰਾ ਸਿੱਖ ਹੋਵੈਗਾ ਸੋ ਸ਼ਬਦ ਥੀਂ ਸਿਵਾਇ ਹੋਰ ਥਾਇਂ ਪ੍ਰੀਤਿ ਨ ਕਰਨੀ, ਸ਼ਬਦ ਬਿਨਾ ਹੋਰ ਪ੍ਰੀਤਿ ਨਰਕਿ ਲੈ ਜਾਂਦੀ ਹੈ। ਸਬਦੁ ਪੜ੍ਹਨਾ ਸੁਣਨਾ। ਸਬਦੁ ਕਮਾਵਣਾ:

*ਸਬਦੁ ਬਾਝਹੁ ਨਾਹੀ ਥਾਉ। ਸਬਦੇ ਬਾਝਹੁ ਮੁਹਿ ਮੁਹਿ ਖਾਹਿ॥*

(ਸਾਖੀ ਰਹਿਤ ਕੀ, ਭਾ: ਨੰਦ ਲਾਲ ਸਿੰਘ ਜੀ)

ਇਸੇ ਤਰ੍ਹਾਂ ਹੀ ਭਾਈ ਸੁੱਖਾ ਸਿੰਘ ਜੀ ਨੂੰ ਜੋ ਗੁਰੂ ਜੀ ਨੇ ਬਚਨ ਕੀਤੇ ਸਨ, ਕਿ ਗੁਰੂ ਦੇ ਦਸ ਸਰੂਪਾਂ ਦਾ ਸਰੂਪ ਗੁਰਬਾਣੀ ਹੈ, ਉਸਨੂੰ ਹਮੇਸ਼ਾਂ ਪੜ੍ਹਦੇ ਰਹੋ। ਸਾਨੂੰ ਕਦੇ ਆਪਣੇ ਆਪ ਤੋਂ ਦੂਰ ਨਾ ਸਮਝੋ। ਅਸੀਂ ਹਮੇਸ਼ਾਂ ਤੁਹਾਡੇ ਅੰਗ ਸੰਗ ਰਹਾਂਗੇ। ਰਹਿਤ ਖਾਲਸੇ ਦੀ ਹਿਰਦੇ 'ਚ ਧਾਰਨ ਕਰਕੇ ਰੱਖਣੀ, ਪੰਜ ਰਹਿਤਾਂ ਦਾ ਮੇਲ ਕਰਨਾ ਤੇ ਕੁਰਹਿਤਾਂ ਦਾ ਤਿਆਗ ਕਰਨਾ। ਜਾਂ ਸਤੁ, ਸੰਤੋਖ, ਧੀਰਜ, ਧਰਮ, ਵੀਚਾਰ ਦਾ ਮੇਲ ਕਰਨਾ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਪੰਜਾਂ ਦਾ ਮੇਲ ਨ ਕਰਨਾ। ਗੁਰੂ ਸਰੂਪ ਦੇ ਪ੍ਰੇਮੀ ਬਣਨਾ :

*ਦਸ ਮਹਲਨ ਕੀ ਪੜੀਐ ਬਾਨੀ॥ ਅਚੁੱਤ ਸੁਖ ਪਾਵਹੁ ਨਿਰਬਾਨੀ॥*
*ਹਮ ਕਹਿ ਲਖੋ ਨ ਇਨ ਤੇ ਦੂਰੀ॥ ਹਮ ਤੁਮਰੇ ਸਦ ਸੰਗ ਹਜੂਰੀ॥ ੨੭॥*
*ਚੌਂਕੀ ਸਬਦ ਪੁਰਬ ਗੁਰ ਕਰੀਐ॥ ਰਹਤ ਖਾਲਸੇ ਕੀ ਉਰ ਧਰੀਐ॥*
*ਪੰਚ ਸੁ ਮੇਲ ਪੰਚ ਕੌ ਤਯਾਗੀ॥ ਗੁਰ ਮੂਰਤ ਹੂਜੋ ਅਨੁਰਾਗੀ॥ ੨੮॥*

(ਗੁਰ ਬਿਲਾਸ ਪਾ: ੧੦, ਰਚਿਤ ਭਾ: ਸੁੱਖਾ ਸਿੰਘ ਜੀ)

ਇਤਿਹਾਸ ਵਿਚ ਸਭ ਤੋਂ ਪੁਰਾਣੀ ਪੁਸਤਕ ਸਰੂਪ ਦਾਸ ਭੱਲੇ ਦੀ ਹੈ, ਜੋ ਇਸ ਪ੍ਰਕਾਰ ਲਿਖਦੇ ਹਨ :

*ਸਿੱਖਾਂ ਨੇ ਪੂਛਾ ਅਬ ਦਰਸ਼ਨ ਕਹਾਂ ਕਰਹਿੰ। ਸਤਿਗੁਰ ਦੀਨ ਦਿਆਲ ਬਚਨ ਕੀਆ,*
*ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਕੋ ਜਾਨਨਾ।*

**ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ,**

**ਆਦਿ ਗੁਰੂ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤਾਂ ਹੋਵੇਂਗੀ।**

(ਮਹਿਮਾ ਪ੍ਰਕਾਸ਼, ਰਚਿਤ ਸਰੂਪ ਦਾਸ ਭੱਲਾ)

ਕਲਯੁੱਗੀ ਜੀਵਾਂ ਦਾ ਉਧਾਰ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਜਹਾਜ਼ ਰੂਪ ਹਨ।

*ਕਲਿ ਕੇ ਨਰਨਿ ਉਧਾਰਨਿ ਕਾਰਨ। ਸਮ ਜਹਾਜ ਕਿਯ ਗ੍ਰਿੰਥ ਸੁਧਾਰਨਿ॥ ੩੭॥*

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੪੯)

*ਦਸ ਸਰੂਪ ਗੁਰ ਏਕ ਸਮ ਯੌਂ ਜਾਨੈ ਸੋ ਮੇਰ॥*
*ਏਕ ਦਸਮੋਂ ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੇਰ॥*

(ਸੌ ਸਾਖੀ ੭੮ਵੀਂ, ਅੰਗ ੨)

ਭਾਈ ਸੰਤੋਖ ਸਿੰਘ ਜੀ ਨੇ ਇਕ ਜਗ੍ਹਾ ਹੋਰ ਐਸਾ ਲਿਖਿਆ ਹੈ :

*ਗੁਰੂ ਗ੍ਰੰਥ ਸਾਹਿਬ ਸਭਿ ਕੇਰਾ। ਜੋ ਹਮਰੋ ਚਾਹ ਦਰਸ਼ਨ ਹੇਰਾ।*
*ਸੋ ਸ਼ਰਧਾ ਧਰਿ ਹੇਰਨਿ ਕਰੈ। ਪਾਪਨਿ ਗਨ ਕੌ ਤਤਛਿਨ ਹਰੈ॥ ੨੭॥*
*ਹਮ ਸੌਂ ਬਾਤ ਕਰਨਿ ਕੋ ਚਾਹਹਿ। ਪਠਹਿ ਸੁਨਹਿ ਗੁਰ ਗ੍ਰੰਥ ਉਮਾਹਹਿ।*
*ਤਿਸ ਮਹਿਂ ਕਹਯੋ ਜੁ ਕਰਹਿਂ ਕਮਾਵਨਿ। ਚਾਰ ਪਦਾਰਥ ਲੇ ਮਨ ਪਾਵਨ॥ ੨੮॥*
*ਹੋਹਿ ਕਾਮਨਾ ਸਿਖ ਕੈ ਕੋਈ। ਬਿਘਨ ਪਰਹਿ ਕੈ ਸੰਕਟ ਹੋਈ।*
*ਸ਼ਰਨ ਗ੍ਰੰਥ ਸਾਹਿਬ ਕੀ ਜਾਇ। ਤਤਛਿਨ ਸਤਿਗੁਰ ਬਨਹਿਂ ਸਹਾਇ॥ ੨੯॥*
*ਸ਼ਰਧਾਲੂ ਕੋ ਸਭਿ ਕਿਛ ਅਹੈ। ਹੋਹਿ ਅਸ਼ਰਧਕ ਕਿਮਹੁ ਨ ਲਹੈ।*
*ਤਨ ਸਦੀਵ ਥਿਰ ਹੋਇ ਨ ਕੋਇ। ਰਿਦਾ ਗ੍ਰੰਥ ਗੁਰ ਕੋ ਲੇਹੁ ਜੋਇ॥ ੩੦॥*

(ਗੁਰ ਪ੍ਰ: ਗ੍ਰੰਥ, ਰਾਸਿ ੧੦ ਅੰਸੂ ੫੧, ਜਿਲਦ ੧੦)

ਗੁਰੂ ਜੀ ਦਾ ਹੁਕਮ ਇਕ ਜ਼ਗ੍ਹਾ ਭਾਈ ਦਯਾ ਸਿੰਘ ਜੀ ਲਿਖਦੇ ਹਨ ਕਿ ਅਕਾਲ ਪੁਰਖ ਦੇ ਹੁਕਮ 'ਚ ਖਾਲਸਾ ਪ੍ਰਗਟ ਹੋਇਆ ਹੈ। ਗ੍ਰੰਥ, ਪੰਥ ਨੂੰ ਮੰਨਣ ਵਾਲਾ ਆਪਣੀਆਂ ਕੁਲਾਂ ਨੂੰ ਵੀ ਤਾਰ ਲਏਗਾ।

*ਸ੍ਰੀ ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟਿਓ ਪੰਥ ਮਹਾਨ।*
*ਗ੍ਰੰਥ ਪੰਥ ਗੁਰੂ ਮਾਨੀਏ ਤਾਰੇ ਸਕਲ ਕੁਲਾਨ।*

(ਰਹਿਤਨਾਮਾ ਭਾ: ਦਯਾ ਸਿੰਘ ਜੀ)

ਜੋ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ, ਸੋ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰੇ। ਪੜ੍ਹਨ ਤੇ ਸੁਣਨ ਵਾਲਿਆਂ ਦੇ ਪਰਮਾਰਥ ਤੇ ਸੁਆਰਥ ਦੋਨੋਂ ਰਸਤੇ ਸਫਲ ਹੋਣਗੇ।

*ਦੋਹਰਾ॥ ਦਰਸਿਓ ਚਹਿ ਸਤਿਗੁਰੂ ਕੋ; ਸੋ ਦਰਸੈ ਗੁਰੂ ਗ੍ਰੰਥ॥*
*ਪਢੈ ਸੁਨੈ ਸ੍ਵਾਰਥ ਲਹੈ; ਪਰਮਾਰਥ ਕੋ ਪੰਥ॥*

(ਪੰਥ ਪ੍ਰਕਾਸ਼ ਰਚਿਤ ਗਿ: ਗਿਆਨ ਸਿੰਘ ਜੀ)

ਇਕ ਮੁਸਲਮਾਨ ਲੇਖਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਬਤ ਵੱਡਾ ਇਕ ਠੋਸ ਸਬੂਤ ਦਿੰਦਾ ਹੈ :

*ਔਲਾਦੇ ਗੁਰੂ ਗੋਬਿੰਦ ਮਜ਼ਕੂਰ। ਦਰ ਜੰਗੇ ਆਲਮਗੀਰ ਕੁਸ਼ਤਾ ਸੁਦੰਦ।*
*ਬਾਅਦ ਅਜ਼ ਉ ਖਲੀਫਾ ਨੇਸਤ। ਬਜੁਜ਼ ਈਂ ਗੁਰੂ ਗ੍ਰੰਥ ਜੀ ਇਬਾਦਤੇ ਨਦਾਰੰਦ।*

(ਅਹਿਮਦ ਬਿਨ ਮੁਹੰਮਦ ਦੀ ਲਿਖੀ 'ਮਿਰਾਤੁਲ ਅਹਿਵਾਲ ਜਹਾਨ ਨੁਮਾ' ਕਿਤਾਬ ਚੋਂ)

ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਆਲਮਗੀਰ ਔਰੰਗਜ਼ੇਬ ਦੀ ਲੜਾਈ ਵਿਚ ਕਤਲ ਹੋ ਗਈ ਸੀ। ਉਹਨਾਂ ਤੋਂ ਪਿੱਛੋਂ ਕੋਈ ਖ਼ਲੀਫ਼ਾ (ਗੁਰੂ) ਨਹੀਂ ਹੈ। ਸਿੱਖਾਂ ਵਿਚ ਸਿਵਾਏ ਸ੍ਰੀ ਗੁਰੂ ਗ੍ਰੰਥ ਜੀ ਦੇ ਹੋਰ ਕਿਸੇ ਦੀ ਇਬਾਦਤ ਨਹੀਂ ਕੀਤੀ ਜਾਂਦੀ।

ਲਿਖਾਰੀ ਕਨਿੰਘਮ ਵੀ ਗੁਰੂ ਗ੍ਰੰਥ ਸਾਹਿਬ ਦੇ ਸਬੂਤ ਬਾਬਤ ਇਉਂ ਲਿਖਦਾ ਹੈ :

*ਜੇ ਕੋਈ ਦਰਸ਼ਨ ਕਰਨਾ ਚਾਹੇ ਤਾਂ ਉਸ ਨੂੰ ਗੁਰੂ ਨਾਨਕ ਸਾਹਿਬ ਦੇ ਗੁਰੂ ਗ੍ਰੰਥ ਸਾਹਿਬ ਦੀ ਖੋਜ ਕਰਨੀ ਚਾਹੀਦੀ ਹੈ।*

(ਕਨਿੰਘਮ ਦੀ ੧੯੨੬ ਬਿ: 'ਚ ਲਿਖੀ 'ਸਿੱਖ ਹਿਸਟਰੀ' ਚੋਂ)

ਉਰਦੂ ਤ੍ਵਾਰੀਖ਼ ਵਾਲਾ ਕਹਿੰਦਾ ਹੈ ਕਿ ਗੁਰੂ ਜੀ ਨੂੰ ਜੋਤੀ ਜੋਤ ਸਮਾਉਣ ਵੇਲੇ ਸਿੱਖਾਂ ਨੇ ਅਰਜ਼ ਕੀਤੀ :

*ਸ਼ਖਸ ਅਜ਼ ਨਿਮਾਜ਼ ਮੰਦਾਂ ਅਰਜ਼ ਨਮੂਦ ਕਿ ਕੁਦਾਮ ਕਸ*
*ਰਾ ਗੁਰੂ ਮੁਕੱਰਰ ਨਮੂਦਾ, ਅਰਸ਼ਾਦ ਲਾਜ਼ਮੁਲ ਇਨਕਿਆਦ*
*ਜਲਵਾਏ ਈਜ਼ਾਦ ਯਾਫਤ ਕਿ ਗੁਰੂ ਗ੍ਰੰਥ ਜੀ ਅਸਤ।*
*ਦਰ ਮਿਆਨੇ ਗਰੰਥ ਵਾ ਗੁਰੂ ਹੇਚ ਫਰਕ ਨੇਸਤ।*
*ਅਜ਼ ਦੀਦਾਰੇ ਗਰੰਥ ਜੀ ਮੁਸ਼ਾਹਿਦਾ ਦੀਦਾਰ ਫ਼ਰਹਤ ਆਸਾਰ ਗੁਰੂ ਸਾਹਿਬ ਬਾਯਦ ਨਮੂਦ।*

(ਮੁਨਸ਼ੀ ਸੋਹਨ ਲਾਲ ਦੀ ਲਿਖੀ 'ਉਮਦਾਤੁਤ ਤ੍ਵਾਰੀਖ਼' ਚੋਂ)

ਜੋਤੀ ਜੋਤਿ ਸਮਾਉਣ ਸਮੇਂ ਆਗਿਆਕਾਰੀ ਸਿੱਖਾਂ ਨੇ ਅਰਜ਼ ਕੀਤੀ ਕਿ ਆਪ ਜੀ ਦੀ ਸ਼ੁਭ ਗੁਣਾਂ ਭਰਪੂਰ ਜਯੋਤੀ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਕਿਸ ਨੂੰ ਗੁਰੂ (ਆਪ ਨੇ) ਨੀਯਤ ਕੀਤਾ ਹੈ। ਰੱਬੀ ਜਲਵੇ ਵਾਲੇ (ਗੁਰੂ ਜੀ) ਜਿਨ੍ਹਾਂ ਦੀ ਤਾਬਿਆਦਾਰੀ ਜ਼ਰੂਰੀ ਹੈ ਦਾ ਹੁਕਮ ਮਿਲਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਹਨ 'ਗੁਰੂ' ਤੇ ਗ੍ਰੰਥ ਸਾਹਿਬ ਵਿਚ ਕੋਈ ਫ਼ਰਕ ਨਹੀਂ ਹੈ। (ਗੁਰੂ) ਗ੍ਰੰਥ ਜੀ ਦੇ ਦਰਸ਼ਨ ਤੋਂ ਸ੍ਰੀ ਗੁਰੂ ਜੀ ਦੇ ਖ਼ੁਸ਼ੀ ਦੇਣ ਵਾਲੇ ਦੀਦਾਰੇ ਕਰਨੇ ਚਾਹੀਦੇ ਹਨ।

ਤਵਾਰੀਖ਼ ਪੰਜਾਬ ਵਿਚ ਐਸਾ ਹਵਾਲਾ ਮਿਲਦਾ ਹੈ –

*ਸਿੱਖਾਂ ਨੇ ਉਹਨਾਂ ਅੱਗੇ ਬੇਨਤੀ ਕੀਤੀ ਕਿ ਹੇ ਸੱਚੇ ਸਤਿਗੁਰਾ! ਆਪ ਜੀ ਤੋਂ ਪਿੱਛੋਂ ਕੌਣ ਸਾਡੇ ਵਿਚ ਸਚਾਈ ਦੀ ਰੂਹ ਫੂਕੇਗਾ ਤੇ ਕੌਣ ਜੈ ਤੇ ਮੁਕਤੀ ਲਈ ਸਾਡਾ ਆਗੂ ਬਣੇਗਾ?*

*ਸ੍ਰੀ ਗੁਰੂ ਜੀ ਨੇ ਉੱਤਰ ਦਿੱਤਾ ਕਿ ਧੁਰੋਂ ਨੀਯਤ ਹੋਈਆਂ ਦਸਾਂ ਪਾਤਸ਼ਾਹੀਆਂ ਨੇ ਆਪਣੇ ਮਿਸ਼ਨ ਨੂੰ ਪੂਰਾ ਕਰ ਲੀਤਾ ਹੈ। ਉਸ ਕਲਾਧਾਰੀ ਨੇ ਕਿਹਾ, "ਮੈਂ ਆਪਣੇ ਪਿਆਰੇ ਖਾਲਸੇ ਨੂੰ ਸਦਾ ਅਟੱਲ ਵਾਹਿਗੁਰੂ ਦੀ ਗੋਦ ਦੇ ਸਪੁਰਦ ਕਰਦਾ ਹਾਂ। ਜੇ ਕਦੇ ਕੋਈ ਗੁਰੂ ਦੇ ਦਰਸ਼ਨ ਕਰਨੇ ਚਾਹੇ ਤਾਂ ਉਹ ਕੜਾਹ ਪ੍ਰਸ਼ਾਦਿ ਭੇਟਾ ਕਰੇ ਤੇ ਗੁਰੂ ਗ੍ਰੰਥ ਜੀ ਅੱਗੇ ਮੱਥਾ ਟੇਕ ਕੇ ਪ੍ਰਕਾਸ਼ ਕਰੇ, ਉਸ ਨੂੰ ਗੁਰੂ ਜੀ ਨਾਲ ਮੁਲਾਕਾਤ ਪ੍ਰਾਪਤ ਹੋਵੇਗੀ। ਜੋ ਕੁਛ ਤੁਸੀਂ ਮੰਗੋਗੇ, ਤੁਹਾਨੂੰ ਮਿਲ ਜਾਵੇਗਾ! ਸ੍ਰੀ ਗੁਰੂ ਗ੍ਰੰਥ ਸਾਹਿਬ ਤੁਹਾਨੂੰ ਜਗਤ ਵਿਚ ਦੁੱਖਾਂ ਤੇ ਮੁਸੀਬਤਾਂ ਵਿਚ ਆਸਰਾ ਦੇਵੇਗਾ ਤੇ ਹਲਤ ਪਲਤ ਵਿਚ ਤੁਹਾਡਾ ਸੱਚਾ ਆਗੂ ਹੋਵੇਗਾ।*

(ਸਯਦ ਮੁਹੰਮਦ ਲਤੀਫ਼, ਤਵਾਰੀਖ਼ੇ ਪੰਜਾਬ ਚੋਂ, ਪੰਨਾ ੨੬੯)

ਇਕ ਹੋਰ ਲੇਖਕ ਗੁਰੂ ਗ੍ਰੰਥ ਸਾਹਿਬ ਜੀ ਦੇ ਤੇ ਪੰਥ 'ਚ ਆਪਣੀ ਜੋਤ ਰੱਖਣ ਦਾ ਹਵਾਲਾ ਦਿੰਦਾ ਹੋਇਆ ਕ਼ਹਿੰਦਾ ਹੈ :

*ਗੁਰੂ ਗੋਬਿੰਦ ਸਿੰਘ ਜੀ ਆਖਰੀ ਵਕਤ ਗ੍ਰੰਥ ਸਾਹਿਬ ਕੇ*
*ਆਗੇ ਪਾਂਚ ਪੈਸੇ ਅਉ ਸ੍ਰੀ ਫਲ ਗੁਰਿਆਈ ਕਾ ਰੱਖਾ।*

(ਘਨਈਆ ਲਾਲ ਦੀ ਲਿਖੀ 'ਤਾਰੀਖ਼-ਏ-ਪੰਜਾਬ' 'ਚੋਂ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੰਜ ਪਿਆਰਿਆਂ ਨੂੰ ਤਾਬਿਆ ਖੜ੍ਹਾ ਕਰਕੇ ਗੁਰਤਾ ਗੱਦੀ ਦੇ ਕੇ ਸਿੱਖ ਕੌਮ ਉੱਤੇ ਇਕ ਨਾ ਭੁੱਲਣ ਵਾਲਾ ਪਰਉਪਕਾਰ ਕੀਤਾ। ਸਦਾ ਵਾਸਤੇ ਆਪਣੇ ਪਿਆਰੇ ਖਾਲਸੇ ਨੂੰ ਦੇਹ ਅਧਿਆਸੀ, ਦੇਹ ਅਭਿਮਾਨੀ, ਪਾਖੰਡੀ ਲੋਕਾਂ ਤੋਂ ਹਮੇਸ਼ਾਂ ਲਈ ਬਚਾ ਲਿਆ। ਮਿਥਿਆ ਰੂਪ ਦੇਹ ਦੀ ਪੂਜਾ ਛਡਵਾ ਕੇ ਸਤਿ ਸਰੂਪ ਸਤਿ ਦੇ ਜਾਨਣ ਵਾਲੀ ਗੁਰਬਾਣੀ ਦੇ ਲੜ ਲਾਇਆ। ਗੁਰੂ ਸਾਹਿਬ ਜੀ ਅੰਤਰਜਾਮੀ ਸਤਿਗੁਰੂ ਜੀ ਨੂੰ ਆਉਣ ਵਾਲਾ ਸਮਾਂ ਦਿਸਦਾ ਸੀ ਕਿ ਗੁਰੂ ਕਹਾਉਣ ਵਾਲੇ ਪੂਜਾ ਦੇ ਲਾਲਚੀ ਇਤਨੇ ਲੋਕ ਪੈਦਾ ਹੋ ਜਾਣਗੇ ਕਿ ਸਿੱਖ ਲੱਭਣਾ ਔਖਾ ਹੋ ਜਾਇਏਗਾ। ਗੁਰੂ ਘਰ-ਘਰ ਹੋਣਗੇ। ਇਸੇ ਵਾਸਤੇ ਭਾਈ ਦਰਬਾਰੀ ਦਾਸ ਸੋਢੀ ਨੇ ਲਿਖਿਆ ਹੈ :

*ਕਲਜੁਗ ਸਿੱਖ ਨਾ ਦਿਸੈ ਕੋਈ ਸਭ ਕੋਈ ਗੁਰੂ ਸਦਾਵੈ॥*

(ਭਾ: ਦਰਬਾਰੀ ਦਾਸ ਸੋਢੀ)

ਅੰਤਰਜਾਮੀ ਗੁਰੂ ਨੂੰ ਸਭ ਕੁਝ ਪਤਾ ਸੀ। ਅੱਜ ਇਹ ਹਾਲਤ ਪ੍ਰਤੱਖ ਦੇਖੀ ਜਾ ਰਹੀ ਹੈ। ਗੁਰੂ ਤੇਗ ਬ਼ਹਾਦਰ ਸਾਹਿਬ ਮਹਾਰਾਜ ਦੇ ਸਮੇਂ ਤਾਂ ਬਾਬੇ ਬਕਾਲੇ ਵਿਚ, ੨੨ ਗੁਰੂਆਂ ਦੀ ਮੰਡੀ ਲੱਗੀ ਸੀ। ਇਤਿਹਾਸ ਵਿਚ ਇਹ ਇਕ ਅਨੋਖੀ ਘਟਨਾ ਸੀ ਕਿ ਜਦੋਂ ਇਸ ਸੰਸਾਰ ਵਿਚ ਜਿੱਥੇ ਅਨਾਜ ਦੀਆਂ ਮੰਡੀਆਂ ਲੱਗਦੀਆਂ ਹਨ। ਹਾਥੀ, ਘੋੜੇ, ਬੈਲਾਂ ਆਦਿ ਦੀਆਂ ਮੰਡੀਆਂ ਵੀ ਦੇਖਣ ਸੁਣਨ 'ਚ ਆਉਂਦੀਆਂ ਹਨ, ਪਰ ਗੁਰੂਆਂ ਦੀ ਮੰਡੀ ਪਹਿਲੀ ਵਾਰ ਲੱਗੀ। ਜਦੋਂ ਇਕ ਥਾਂ ਤੇ ਗੁਰੂ ਕਹਾਉਣ ਵਾਲੇ ਇਕ ਕਤਾਰ ਵਿਚ ਬੈਠੇ ਸਨ ਅਤੇ ਆਪੋ ਆਪਣੇ ਏਜੰਟਾਂ ਰਾਹੀਂ ਆਪਣੇ-ਆਪਣੇ ਗੁਰੂ ਹੋਣ ਦਾ ਦਾਅਵਾ ਕਰ ਰਹੇ ਸਨ। ਆਪਣੀ-ਆਪਣੀ ਮਹਾਨਤਾ ਝੂਠ ਬੋਲ ਕੇ, ਪੂਜਾ ਦੇ ਲਾਲਚ ਵਿਚ ਜੋ ਗੁਰੂ ਪਦ ਦਾ ਮਖ਼ੌਲ ਉਡਾਇਆ, ਉਹ ਇਤਿਹਾਸ ਵਿਚ ਇਕ ਬੜੀ ਲੰਮੀ ਕਹਾਣੀ ਹੈ। ਸੱਚਾ ਗੁਰੂ ਬਾਬੇ ਬਕਾਲੇ ਦੇ ਭੋਰੇ ਵਿਚ ਬੈਠਾ ਹੋਇਆ ਸੀ। ਨਕਲੀ ਗੁਰੂਆਂ ਦੀ ਭਰਮਾਰ ਨੇ ਗੁਰੂ ਨਾਨਕ ਦੀ ਸਿੱਖੀ ਨੂੰ ਦੋਵੇਂ ਹੱਥੀਂ ਲੁੱਟਿਆ। ਇਸ ਗੱਲ ਨੂੰ ਗੁਰੂ ਗੋਬਿੰਦ ਸਿੰਘ ਜੀ ਚੰਗੀ ਤਰ੍ਹਾਂ ਜਾਣਦੇ ਸਨ, ਕਿ ਜੇ ਪਿਤਾ ਗੁਰੂ ਦੇ ਵੇਲੇ ਇਹ ਲੋਕ ਅਜਿਹਾ ਪਾਖੰਡ ਦਾ ਨਿੰਦਤ ਕਰਮ ਕਰ ਸਕਦੇ ਹਨ ਤਾਂ ਮੇਰੇ ਦੇਹ ਅਲੋਪ ਕਰਨ ਤੋਂ ਬਾਅਦ ਗੁਰੂ ਦੇ ਦਸ ਸਰੀਰਾਂ ਤੱਕ ਪਾਲੀ ਹੋਈ ਸਿੱਖੀ ਦੀ ਬਗ਼ੀਚੀ ਦਾ ਨਾਸ਼ ਕਰ ਦੇਣਗੇ। ਇਸ ਕਰਕੇ ਆਉਣ ਵਾਲੇ ਸਮੇਂ ਵਿਚ ਇਹ ੨੨ ਦੇ ਥਾਂ ੨੨੦੦੦ ਜਾਂ ਲੱਖਾਂ ਤੱਕ ਵੀ ਇਹ ਪਾਖੰਡੀ ਲੋਕਾਂ ਦੀ ਗਿਣਤੀ ਹੋ ਸਕਦੀ ਹੈ। ਗੁਰੂ ਦਸੇ ਸਰੂਪਾਂ ਤੱਕ ਪਾਖੰਡ ਦੇ ਸਖਤ ਵਿਰੋਧ ਵਿਚ ਰਿਹਾ ਹੈ, ਆਉਣ ਵਾਲੇ ਸਮੇਂ ਵਿਚ ਜਿਵੇਂ ਅੰਧੇਰੀ ਰਾਤ ਵਿਚ ਚਮਕਦੇ ਤਾਰਿਆਂ ਦੀ ਗਿਣਤੀ ਕਰਨੀ ਅਸੰਭਵ ਹੈ, ਕਲਯੁੱਗ ਦੀ ਅਵਿੱਦਿਆ ਰਾਤ ਵਿਚ ਪਾਖੰਡ ਦੁਆਰਾ ਚਮਕਦੇ ਨਕਲੀ ਗੁਰੂਆਂ ਦੀ ਗਿਣਤੀ ਕਰਨੀ ਵੀ ਅਸੰਭਵ ਹੈ, ਸਰਬੰਸ ਦਾਨੀ ਗੁਰੂ ਦਾ ਰੋਮ-ਰੋਮ ਕਰਕੇ ਧੰਨਵਾਦ ਕਰਨਾ ਬਣਦਾ ਹੈ ਕਿ ਜਿਸ ਗੁਰੂ ਸਾਹਿਬਾਨ ਨੇ ਗੁਰੂ ਪੱਖੋਂ ਆਪਣੇ ਪੰਥ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਸੂਰਜ ਵਾਂਗ ਚਮਕਦੇ ਚਾਨਣੇ ਰੌਸ਼ਨੀ ਵਿਚ ਆਪਣੇ ਸਿੱਖਾਂ ਨੂੰ ਸਵੱਛ ਜੀਵਣ ਦਿੱਤਾ ਹੈ ਕਿ ਭਗਤੀ ਮਾਰਗ ਵਿਚ ਕੋਈ ਠੇਡਾ ਨਾ ਖਾ ਜਾਵੇ।

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥ ੧॥*

(ਸਿਰੀਰਾਗ ਮਹਲਾ ੩, ਅੰਗ ੬੭)

ਕਿਉਂਕਿ ਸ਼ਬਦ ਰੂਪ ਦੀਵੇ ਦਾ ਚਾਨਣਾ ਤਿੰਨਾਂ ਲੋਕਾਂ ਵਿਚ ਅੰਧਕਾਰ ਦੂਰ ਕਰਦਾ ਹੈ। ਜੈਸਾ ਕਿ ਗੁਰੂ ਜੀ ਦਾ

ਫ਼ੁਰਮਾਨ ਹੈ :

*ਸਬਦੁ ਦੀਪਕੁ ਵਰਤੈ ਤਿਹੁ ਲੋਇ॥ ਜੋ ਚਾਖੈ ਸੋ ਨਿਰਮਲੁ ਹੋਇ॥*

(ਧਨਾਸਰੀ ਮਹਲਾ ੩, ਅੰਗ ੬੬੪)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕ ਸੂਰਜ ਤਾਂ ਕੀ, ਹਜ਼ਾਰ ਸੂਰਜਾਂ ਨਾਲ ਭੀ ਤੁਲਨਾ ਦੇਣੀ ਵਾਜਬ ਨਹੀਂ ਹੈ।

*ਮ: ੨॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ੨॥*

(ਆਸਾ ਕੀ ਵਾਰ, ਅੰਗ ੪੬੩)

ਦੁਨੀਆਂ ਪਾਖੰਡ ਦੇ ਘੋਰ ਅੰਧਾਰ ਵਿਚ ਹੈ। ਖਾਲਸਾ ਗੁਰੂ ਗ੍ਰੰਥ ਸਾਹਿਬ ਜੀ ਦੇ ਗਿਆਨ ਚਾਨਣੇ ਵਿਚ ਆਤਮਿਕ ਅਨੰਦ ਮਾਣਦਾ ਹੈ। ਅੱਜ ਕਲਯੁੱਗ ਦੇ ਘੋਰ ਭਿਆਨਕ ਸਮੇਂ ਜਿੱਥੇ ਚੋਰੀ ਯਾਰੀ ਕਰਨ ਵਾਲੇ ਕਾਮੀ, ਕ੍ਰੋਧੀ, ਨਿਰਦਈ ਪਾਪ ਆਤਮਾ, ਮਨੁੱਖਾਂ ਦੀ ਗਿਣਤੀ ਵਧਦੀ ਜਾ ਰਹੀ ਹੈ, ਉਥੇ ਧੇਲੀ ਧੇਲੀ ਦੇ ਮਨੁੱਖ, ਜਿਨ੍ਹਾਂ ਦਾ ਆਪਣਾ ਅਤੇ ਪਰਿਵਾਰ ਦਾ ਪਾਲਣ ਦੇ ਪੱਖ ਤੋਂ ਗੁਜ਼ਾਰਾ ਕਰਨਾ ਔਖਾ ਸੀ, ਪੇਟ ਭਰਕੇ ਰੋਟੀ ਨਹੀਂ ਸੀ ਮਿਲਦੀ। ਜਿਸ ਥਾਂ 'ਤੇ ਸਿੱਖੀ ਜੰਮੀ ਤੇ ਪਲੀ, ਜਿਵੇਂ ਪ੍ਰੋ: ਪੂਰਨ ਸਿੰਘ ਕਹਿੰਦਾ ਹੈ ਕਿ "ਪੰਜਾਬ ਵਸਦਾ ਗੁਰਾਂ ਦੇ ਨਾਂ ਤੇ" ਇਹ ਗੁਰੂਆਂ ਦੀ ਧਰਤੀ ਅੱਜ ਪਾਖੰਡੀ ਲੋਕਾਂ ਦੀ ਮਾਰ ਹੇਠ ਆਉਂਦੀ ਜਾ ਰਹੀ ਹੈ। ਜਿਨ੍ਹਾਂ ਨੇ ਰੋਟੀ ਦਾ ਸਾਧਨ ਗੁਰੂ ਬਣਨ ਦੀ ਦੁਕਾਨ ਨਾਲ ਚਲਾਉਣਾ ਸ਼ੁਰੂ ਕਰ ਦਿੱਤਾ ਹੈ।

ਹਿੰਦੋਸਤਾਨ ਦੇ ਬਾਕੀ ਦੇ ਸੂਬਿਆਂ 'ਚੋਂ ਪੰਜਾਬ 'ਚ ਆ ਕੇ ਗੁਰੂ ਬਣਨ ਦਾ ਰਿਵਾਜ ਇਸ ਕਰਕੇ ਜ਼ਿਆਦਾ ਪੈ ਗਿਆ ਹੈ, ਕਿਉਂਕਿ ਇਸ ਧਰਤੀ 'ਚ ਗੁਰੂ ਸ਼ਬਦ ਦਾ ਪ੍ਰਭਾਵ ਸੱਚੇ ਗੁਰੂ ਦੇ ਵੇਲੇ ਤੋਂ ਚਲਦਾ ਆ ਰਿਹਾ ਹੈ।

ਵਪਾਰਿਕ ਬਿਰਤੀ ਵਾਲੇ ਇਹ ਪਾਖੰਡੀ ਲੋਕ ਪਦਾਰਥ ਦੇ ਨਫ਼ਾ ਨੁਕਸਾਨ ਦਾ ਲੇਖਾ-ਜੋਖਾ ਕਰਕੇ ਇਸ ਕਿੱਤੇ ਮਗਰ ਪੈ ਗਏ ਹਨ। ਇਸੇ ਫਲਸਰੂਪ ਅੱਜ ਪਾਖੰਡੀਆਂ ਦੇ ਇਕ-ਇਕ ਡੇਰੇ ਵਿਚ ਹਜ਼ਾਰਾਂ ਵੇਹਲੜ ਲੋਕ ਤੁਰੇ ਫਿਰਦੇ ਹਨ। ਸ਼ਾਦੀ ਨਾ ਕਰਾਉਣ ਦੇ ਢੌਂਗ ਰਚ ਕੇ ਜੋ ਸਮਾਜ ਦੀਆਂ ਬਹੂ-ਬੇਟੀਆਂ ਦੀ ਇੱਜ਼ਤ ਲੁੱਟੀ ਜਾ ਰਹੀ ਹੈ, ਉਸ ਦੀਆਂ ਅਨੇਕਾਂ ਘਟਨਾਵਾਂ ਅਖ਼ਬਾਰਾਂ ਅਤੇ ਟੈਲੀਵੀਜ਼ਨਾਂ ਵਿਚ ਆਮ ਦੇਖਣ ਨੂੰ ਮਿਲ ਰਹੀਆਂ ਹਨ। ਕਈ ਥਾਂ 'ਤੇ ਅਦਾਲਤੀ ਸਬੂਤ ਵੀ ਹਨ। ਇਸ ਲਈ ਸਿੱਖ ਕੌਮ ਨੂੰ ਸੁਚੇਤ ਹੋ ਕੇ ਗੁਰੂ ਗ੍ਰੰਥ ਸਾਹਿਬ ਦਾ ਲੜ ਪਕੜਨ ਦੀ ਲੋੜ ਹੈ, ਕਿਉਂਕਿ ਰੀਸੋ-ਰੀਸ ਇਹ ਬੀਮਾਰੀ ਕੁਝ ਅਖੌਤੀ ਸਿੱਖ ਧਰਮ ਦੇ ਸੰਤ ਕਹਾਉਣ ਵਾਲਿਆਂ ਵਿਚ ਵੀ ਵਧਦੀ ਜਾ ਰਹੀ ਹੈ। ਨਾਮ ਜਪਣ ਵਾਲਿਆਂ ਦਾ ਸਤਿਕਾਰ ਕਰਨਾ ਮਨਮੱਤ ਨਹੀਂ, ਪਰ ਪਾਖੰਡ ਕਰਨ ਵਾਲਿਆਂ ਦਾ ਸਤਿਕਾਰ ਕਰਕੇ ਪਾਖੰਡ ਨੂੰ ਸ਼ੈਅ ਦੇਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਅਨੁਸਾਰ ਪ੍ਰਚਾਰ ਕਰਨ ਵਾਲੇ, ਸੰਤਾਂ, ਮਹਾਂਪੁਰਸ਼ਾਂ ਦਾ ਧੰਨਵਾਦ ਹੈ, ਜੋ ਅੰਮ੍ਰਿਤ ਛਕਾ ਕੇ ਵੱਡੀ ਗਿਣਤੀ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਂਦੇ ਹਨ। ਜੋ ਅੰਮ੍ਰਿਤ ਗੁਰੂ ਦਾ, ਬਾਣੀ ਗੁਰੂ ਕੀ, ਪਰ ਚੇਲੇ ਚੇਲੀਆਂ ਆਪਣੇ ਬਣਾਉਣ ਦੀ ਭਾਵਨਾ ਹੈ। ਇਹ ਸਿੱਖ ਕੌਮ ਲਈ ਬਹੁਤ ਵੱਡੇ ਘਾਟੇ ਦੀ ਸਾਬਤ ਹੋਵੇਗੀ, ਜਿਸ ਤੋਂ ਪੰਥ ਨੂੰ ਬਹੁਤ ਸੁਚੇਤ ਰਹਿਣ ਦੀ ਲੋੜ ਹੈ।

ਇਸ ਘੋਰ ਕਲਯੁੱਗ ਦੇ ਅੰਧਕਾਰ ਵਿਚ ਆਪਣੇ ਪਿਆਰੇ ਪੰਥ ਨੂੰ ਗੁਰੂ ਸਾਹਿਬ ਨਾਲ ਜੋੜਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹਾਨ ਸਿਧਾਂਤ ਦੇ ਸਾਹਮਣੇ, ਕਿਸੇ ਵੀ ਪਾਖੰਡੀ ਦਾ ਪਾਖੰਡ ਦਾ ਪ੍ਰਭਾਵ ਨਹੀਂ ਟਿਕ ਸਕਦਾ। ਜਿਵੇਂ ਸੂਰਜ ਦੇ ਚਾਨਣੇ ਦੇ ਸਾਹਮਣੇ ਕੋਈ ਵੀ ਤਾਰਾ ਸਾਹਮਣੇ ਨਹੀਂ ਆਉਂਦਾ। ਅੰਧੇਰੀ ਰਾਤ 'ਚ ਬਥੇਰੇ ਚਮਕਦੇ ਦਿਸਦੇ ਹਨ। ਹੁਣ ਲੋੜ ਹੈ ਗੁਰੂ ਸਾਹਿਬ ਜੀ ਦੇ ਉਸ ਹੁਕਮ 'ਤੇ ਪਹਿਰਾ ਦੇਣ ਦੀ ਜੋ ਗੁਰੂ ਸਾਹਿਬ ਜੀ ਨੇ ਆਪਣੀ ਦੇਹ ਕਾਲ 'ਚ ਹੁੰਦਿਆਂ ਸਿੱਖਾਂ ਨੂੰ ਗੁਰਬਾਣੀ ਦੇ ਸਤਿਕਾਰ ਲਈ ਆਖਿਆ ਹੈ, ਉਹਨਾਂ ਦੇ ਅਨੇਕਾਂ ਪ੍ਰਮਾਣ ਹਨ।

ਗੁਰਬਾਣੀ ਦਾ ਸਤਿਕਾਰ, ਗੁਰਬਾਣੀ ਦੇ ਪੈਦਾ ਹੋਣ ਨਾਲ ਹੀ ਗੁਰੂ ਸਾਹਿਬ ਜੀ ਦੇ ਵੇਲੇ ਤੋਂ ਆਰੰਭ ਹੋਇਆ। ਜੈਸਾ

ਕਿ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵਿਆਹ ਦੇ ਸਮੇਂ ਜਦੋਂ ਹਿੰਦੂ ਮੱਤ ਅਨੁਸਾਰ ਪੰਡਤ ਨੇ ਅੱਗ ਬਾਲ ਕੇ ਫੇਰਿਆਂ ਦੀ ਪੂਰੀ ਤਿਆਰੀ ਕੀਤੀ ਹੋਈ ਸੀ ਤਾਂ ਗੁਰੂ ਨਾਨਕ ਦੇਵ ਜੀ ਨੇ ਫੇਰਿਆਂ ਦੀ ਤਿਆਰੀ ਵੇਖ ਕੇ ਅੱਗ ਦੇ ਦੁਆਲੇ ਫੇਰੇ ਲੈਣ ਤੋਂ ਨਾਂਹ ਕਰ ਦਿੱਤੀ ਸੀ। ਬਾਬਾ ਕਲਿਆਣ ਚੰਦ ਜੀ ਜਦੋਂ ਖ਼ਫ਼ਾ ਹੋਣ ਲੱਗੇ, ਕਿ ਤੂੰ ਪੈਰ-ਪੈਰ 'ਤੇ ਆਪਣੀ ਮਰਜ਼ੀ ਕਰਦਾ ਹੈਂ, ਹੋਰ ਵਿਆਹ ਦੱਸ ਕਿਵੇਂ ਹੁੰਦਾ ਹੈ ? ਤਾਂ ਪੰਡਿਤ ਹਰਦਿਆਲ ਪ੍ਰੋਹਿਤ ਨੇ ਮਹਿਤਾ ਜੀ ਨੂੰ ਚੁੱਪ ਕਰਾਇਆ। ਮਹਿਤਾ ਜੀ ਕਹਿ ਰਹੇ ਸਨ ਕਿ ਜਨੇਊ ਪਾਉਣ ਵਾਲੀ ਗੱਲ ਹੋਰ ਸੀ। ਉਥੇ ਕੇਵਲ ਮੇਰਾ ਭਾਈਚਾਰਾ ਸੀ। ਇੱਥੇ ਕੁੜਮਾਂ ਦੇ ਘਰ ਵਿਚ ਵੀ ਮੇਰੀ ਨੱਕ ਵੱਢ ਦਿੱਤੀ ਹੈ। ਦੱਸੋ ਹੋਰ ਫੇਰੇ ਕਿਵੇਂ ਹੁੰਦੇ ਹਨ ? ਤਾਂ ਹਰਿਦਿਆਲ ਪ੍ਰੋਹਿਤ ਨੇ ਕਿਹਾ ਸੀ ਕਿ ਮੈਂ ਗੱਲ ਕਰਦਾ ਹਾਂ। ਪ੍ਰੋਹਿਤ ਜੀ ਨੇ ਹੱਥ ਜੋੜ ਕੇ ਕਿਹਾ ਮਹਾਰਾਜ ! ਜਿਵੇਂ ਮੈਨੂੰ ਸੱਚ ਦਾ ਦਰਗਾਹੀ ਜਨੇਊ ਅਗੰਮੀ ਬਾਣੀ ਦੁਆਰਾ ਪਹਿਨਾਇਆ ਹੈ, ਇਸੇ ਤਰ੍ਹਾਂ ਆਪ ਜੀ ਕ੍ਰਿਪਾ ਕਰੋ ਕਿ ਤੁਹਾਡੇ ਵਿਆਹ ਦੀ ਰਸਮ ਕਿਵੇਂ ਕੀਤੀ ਜਾਵੇ ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਪ੍ਰੋਹਿਤ ਜੀ ਇਕ ਕਾਗਜ਼ ਤੇ ਕਲਮ, ਦਵਾਤ ਇਕ ਰੁਮਾਲ ਤੇ ਚੌਂਕੀ ਮੰਗਵਾ ਦਿਉ ਫੇਰ ਦੱਸਾਂਗੇ ਕਿ ਵਿਆਹ ਕਿਵੇਂ ਹੋਵੇ ਤਾਂ ਸਤਿਗੁਰੂ ਜੀ ਨੂੰ ਇਹ ਸਾਰੀਆਂ ਵਸਤਾਂ ਪ੍ਰਾਪਤ ਹੋਈਆਂ ਤੋਂ ਆਪਣੇ ਹੱਥ ਨਾਲ ਉਹ ਅਗੰਮੀ ਬੋਲ ਜੋ ਗੁਰੂ ਨਾਨਕ ਸਾਹਿਬ ਨੂੰ ਸੱਚਖੰਡ ਤੋਂ ਪ੍ਰਾਪਤ ਹੋਏ ਸਨ।

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

(ਅੰਗ ੧)

ਇਹ ਮਹਾਮੰਤ੍ਰ ਲਿਖ ਕੇ ਜੋ ਗੁਰੂ ਗ੍ਰੰਥ ਸਾਹਿਬ ਵਿਚ ੩੩ ਵਾਰ ਆਉਂਦਾ ਹੈ। ਰੁਮਾਲ ਵਿਛਾ ਕੇ ਉਥੇ ਇਸ ਮਹਾਮੰਤ੍ਰ ਨੂੰ ਰੱਖ ਕੇ ਇਕ ਰੁਮਾਲਾ ਉਪਰ ਦਿੱਤਾ। ਫੇਰ ਮਾਤਾ ਸੁਲੱਖਣੀ ਜੀ ਦੇ ਨਾਲ ਚਾਰ ਪ੍ਰਕਰਮਾਂ ਕਰਕੇ ਵਿਆਹ ਦੀ ਰਸਮ ਪੂਰੀ ਕੀਤੀ ਤੇ ਚਾਰ ਵਾਰ ਮੱਥਾ ਟੇਕਿਆ। ਇਹ ਸਾਰੀ ਵਾਰਤਾ ਵਿਦਿਆ ਮਾਰਤੰਡ, ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਆਨੰਦ ਕਾਰਜ ਸੰਸਕਾਰਾਂ 'ਚ ਇਸਦਾ ਖੁਲਾਸਾ ਕੀਤਾ ਹੈ। ਉਹਨਾਂ ਨੇ ਭਾਈ ਮਨੀ ਸਿੰਘ ਜੀ ਦੇ ਲਿਖਣ ਦਾ ਹਵਾਲਾ ਵੀ ਦਿੱਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਦੀ ਮਹਿਮਾ ਇਸ ਪ੍ਰਕਾਰ ਵਰਣਨ ਕੀਤੀ ਹੈ ਕਿ ਬਾਣੀ ਦੇ ਪੜ੍ਹਨ ਵਾਲਾ ਮੁਕਤ ਹੋ ਕੇ ਮੇਰੇ ਸਰੂਪ 'ਚ ਵਾਸਾ ਪਾਏਗਾ।

*ਸ੍ਰੀ ਮੁਖ ਤੇ ਮਹਿਮਾ ਪੁਨ ਭਾਖੀ। 'ਜੋ ਨਰ ਵੈ ਸਿਖੀ ਅਭਿਲਾਖੀ।*
*ਨਿਸ ਮਹਿੰ ਉਠੇ ਸੇ ਕਰਹਿ ਸਨਾਨਾ। ਜਪ-ਪੜਿ ਹੈ ਇਕ ਚਿਤ ਸਵਧਾਨਾ॥ ੯੬॥*
*ਅਰਥ ਬਿਚਾਰਿ ਕਰਹਿ ਉਰ ਮਾਹੀ। ਮੁਕਤ ਹੋਇ ਸੋ ਸੰਸੈ ਨਾਹੀ।*
*ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ। ਮਮ ਸਮੀਪ ਪ੍ਰਾਪਤਿ ਹੁਇ ਤਾਂਹੀ॥ ੯੭॥*

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਾਰਧ ਅਧ: ੫੨)

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਕੋਲ ਇਕ ਸਿੱਖ ਨੇ ਆ ਕੇ ਆਪਣੀ ਕਲਿਆਣ ਪੁੱਛੀ ਤਾਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੀ ਬਾਣੀ ਨੂੰ ਕਲਿਆਣਕਾਰੀ ਦੱਸਦੇ ਹੋਏ ਕਿ ਜੋ ਸਿੱਖ ਗੁਰਬਾਣੀ ਦਾ ਸਤਿਕਾਰ ਤੇ ਅਦਬ ਭੈਅ ਰੱਖੇਗਾ ਤੇ ਗੁਰਬਾਣੀ ਦਾ ਪਾਠ ਕਰੇਗਾ ਤੇ ਸੁਣੇਗਾ, ਉਸ ਦੀ ਕਲਿਆਣ ਹੋਏਗੀ।

*ਸੁਨਿ ਸਤਿਗੁਰ ਕੀਨਸਿ ਉਪਦੇਸ। 'ਇਕ ਚਿਤ ਜਪੁ ਜੀ ਪਠਹੁ ਹਮੇਸ਼।*
*ਜੇਤਕ ਵਾਰ ਪਠਯੋ ਨਿਤ ਜਾਇ। ਪਰਤਿ ਰਹਹੁ ਦੀਰਘ ਫਲ ਪਾਇ॥ ੨੩॥*

ਤੀਸਰੇ ਪਾਤਸ਼ਾਹ ਕੋਲ ਇਕ ਬ੍ਰਾਹਮਣ ਜਾਤੀ ਦਾ, ਸਿਖੀ ਧਾਰਨ ਵਾਸਤੇ ਆਇਆ। ਉਸਨੇ ਕਿਹਾ ਮਹਾਰਾਜ ਮੇਰੇ

ਕੋਲੋਂ ਕੋਈ ਪਾਂਧਾ ਜਾਣਕੇ ਸੇਵਾ ਨਹੀਂ ਕਰਵਾਉਂਦਾ, ਮੇਰੀ ਕਲਿਆਣ ਕਿਵੇਂ ਹੋਵੇਗੀ? ਤਾਂ ਸਤਿਗੁਰੂ ਜੀ ਨੇ ਉਸ ਨੂੰ ਗੁਰਬਾਣੀ ਪੜ੍ਹ ਕੇ ਉਸਦੀ ਵਿਆਖਿਆ ਕਰਨ ਦੀ ਸੇਵਾ ਸੌਂਪੀ ਤੇ ਨਾਲ ਹਦਾਇਤ ਕੀਤੀ ਕਿ ਗੁਰਬਾਣੀ ਦੀਆਂ ਪੋਥੀਆਂ ਲਿਖ ਕੇ ਸੇਵਾ ਹਿਤ ਦੇਣੀਆਂ, ਲਿਖੀ ਹੋਈ ਪੋਥੀ ਤੇ ਕਥਾ ਦੀ ਮੰਗ ਕੇ ਮਾਇਆ ਨਹੀਂ ਲੈਣੀ। ਜੇ ਕੋਈ ਆਪ ਦੇ ਜਾਵੇ ਤਾਂ ਉਸਦੇ ਵਿਚ ਹੀ ਸਬਰ ਕਰਨਾ ਹੈ। ਤੇ ਲਿਖੀ ਪੋਥੀ ਨੂੰ ਗੁਰੂ ਦਾ ਸਰੂਪ ਜਾਣ ਕੇ ਸਤਿਕਾਰ ਕਰਨਾ।

*ਕਰਯੋ ਬਚਨ ਪਠਿ ਸਤਿਗੁਰ ਬਾਨੀ ਕੀਜਹਿ ਕਥਾ ਪ੍ਰੇਮ ਕੋ ਠਾਨੀ॥ ੪੨॥*
*ਸਤਿਸੰਗਤਿ ਮਹਿ ਕਰਹੁ ਸੁਨਾਵਨਿ। ਗੁਰਮਤਿ ਸਿੱਖਨ ਕੋ ਸਿਖਰਾਵਨਿ।*
*ਪੋਥੀ ਲਿਖਹ ਸਫਲ ਗੁਰਬਾਨੀ। ਗੁਰ ਨਮਿੱਤ ਦੀਜਹਿ ਸਿੱਖ ਜਾਨੀ॥ ੪੩॥*
*ਜੋ ਕੋ ਆਪ ਦਰਬ ਦੇ ਜਾਇ। ਧਰਿ ਸੰਤੋਖ ਬਰਤਿਅਹਿ ਪਾਇ।*
*ਨਹੀਂ ਆਪ ਜਾਚਹੁ ਕਿਸ ਪਾਸੀ। ਇਹ ਸੇਵਾ ਬਡ ਫਲਹਿ ਪ੍ਰਕਾਸ਼ੀ॥ ੪੪॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧, ਅੰਸੂ ੪੦)

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋ ਗੁਰਬਾਣੀ 'ਤੇ ਜੋ ਆਪਣੀ ਭਾਵਨਾ ਪ੍ਰਗਟਾਈ ਹੈ, ਉਸਦਾ ਪ੍ਰਮਾਣ ਸਤਿਗੁਰਾਂ ਦੀ ਆਪਣੀ ਉਚਾਰਨ ਕੀਤੀ ਹੋਈ ਬਾਣੀ 'ਚ ਹੀ ਮਿਲਦਾ ਹੈ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ ੫॥*

(ਨਟ ਮਹਲਾ ੪, ਅੰਗ ੯੮੨)

*ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥ ੫॥*

(ਕਾਨੜਾ ਮਹਲਾ ੪, ਅੰਗ ੧੩੦੯)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਤੋਂ ਬਾਅਦ ਰਾਮਸਰ ਤਲਾਅ ਦੇ ਕਿਨਾਰੇ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਹੋਈ ਸੀ, ਉਥੇ ਇਤਨਾ ਸਤਿਕਾਰ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀਤਾ, ਜਿਸਦਾ ਸੰਗਤਾਂ 'ਤੇ ਵੀ ਵਿਸ਼ੇਸ਼ ਕਰਕੇ ਪ੍ਰਭਾਵ ਪਿਆ। ਇਸ ਤੋਂ ਪਹਿਲਾਂ ਗੋਇੰਦਵਾਲ ਸਾਹਿਬ ਨੰਗੇ ਪੈਰੀਂ ਸੰਗਤਾਂ ਸਮੇਤ ਗੁਰਬਾਣੀ ਦੀਆਂ ਸਤਿਕਾਰ ਯੋਗ ਪੋਥੀਆਂ ਨੂੰ ਪਾਲਕੀ ਸਾਹਿਬ ਵਿਚ ਬਿਰਾਜਮਾਨ ਕਰਕੇ ਅੰਮ੍ਰਿਤਸਰ ਸਾਹਿਬ ਤੱਕ ਨੰਗੇ ਪੈਰੀ ਆਉਣਾ, ਇਹ ਆਮ ਗੱਲ ਨਹੀਂ ਹੈ। ਫੇਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਰਿਮੰਦਰ ਸਾਹਿਬ ਜਿਸ ਦਿਨ ਪ੍ਰਕਾਸ਼ ਹੋਇਆ ਸੀ, ਉਸੇ ਦਿਨ ਬਾਬਾ ਬੁੱਢਾ ਸਾਹਿਬ ਜੀ ਦੇ ਪੁੱਛਣ ਤੋਂ ਕਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਸੁਖ ਆਸਨ ਕਰਕੇ ਬਿਰਾਜਮਾਨ ਕਿਸ ਜਗ੍ਹਾ ਕੀਤਾ ਜਾਵੇ ਤਾਂ ਗੁਰੂ ਅਰਜਨ ਸਾਹਿਬ ਜੀ ਨੇ ਫੇਰ ਰਾਮਸਰ ਵਾਂਗੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਲੰਘੇ 'ਤੇ ਬਿਰਾਜਮਾਨ ਕਰਨ ਦਾ ਹੁਕਮ ਦਿੱਤਾ ਤੇ ਆਪ ਜ਼ਮੀਨ 'ਤੇ ਅਰਾਮ ਕਰਦੇ ਰਹੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾ ਗੱਦੀ ਪ੍ਰਮਾਣਾਂ ਵਿਚ, ਇਕ ਪ੍ਰਮਾਣ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬੜਾ ਗੋਹਜ ਭਰਿਆ ਹੈ। ਉਸਦਾ ਹਵਾਲਾ ਦੇਣਾ ਇਥੇ ਜ਼ਰੂਰੀ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਦੀਵਾਨ ਵਿਚ ਸੁਸ਼ੋਭਿਤ ਸਨ। ਸੰਗਤਾਂ ਨੇ ਭਾਈ ਗੁਰਦਾਸ ਜੀ ਤੋਂ ਬੇਨਤੀ ਕਰਵਾਈ ਕਿ ਗੁਰੂ ਜੀ ਨੂੰ ਪੁੱਛੋ ਕਿ ਗੁਰੂ ਨਾਨਕ ਤੋਂ ਚੱਲੀ ਹੋਈ ਗੁਰਤਾ ਗੱਦੀ 'ਤੇ ਗੁਰੂ ਹੋਰ ਕਿੰਨੇ ਸਰੂਪਾਂ ਵਿਚ ਵਰਤੇਗਾ ? ਸੋ ਭਾਈ ਸਾਹਿਬ ਜੀ ਨੇ ਗੁਰਸਿੱਖਾਂ ਦੀ ਬੇਨਤੀ ਤੇ ਗੁਰੂ ਸਾਹਿਬ ਜੀ ਦਾ ਉੱਤਰ ਇਸ ਪ੍ਰਕਾਰ ਕਥਨ ਕੀਤਾ ਹੈ :

ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜ੍ਹੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।
ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗੁ ਪੀੜ੍ਹੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।
ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ॥ ੪੮॥

(ਭਾ. ਗੁਰਦਾਸ ਜੀ, ਵਾਰ ੧, ਪਉੜੀ ੪੮)

ਇਸ ਤੁਕ ਵਿਚ ਸਿੱਖਾਂ ਦੇ ਬੇਨਤੀ ਕਰਨ ਤੋਂ ਸਤਿਗੁਰੂ ਜੀ ਨੇ ਜੋ ਮੁਖੋਂ ਉਚਾਰਨ ਕੀਤਾ, ਉਹ ਇਸ ਪਉੜੀ ਦੀ ਛੇਵੀਂ ਤੁਕ ਵਿਚ ਭਾ: ਸਾਹਿਬ ਨੇ ਲਿਖਿਆ ਅਗਮ=ਮਨ ਦੀ ਗਮਤਾ ਤੋਂ ਪਰੇ ਅਗੋਚਰ-ਇੰਦਰਿਆਂ ਦੇ ਅਵਿਸ਼ੇ ਤੋਂ ਸਤਿਗੁਰੂ ਜੀ ਆਪਣੇ ਪਵਿੱਤਰ ਮੁੱਖ ਤੋਂ ਬੋਲੇ ਕਿ ਹੇ ਸੰਸਾਰੀ ਬਿਰਤੀ ਵਾਲੇ ਗੁਰਸਿੱਖੋ ! ਇਸ ਦਾ ਉਤਰ ਸੁਣੋ ਕਿ ਅਸੀਂ ਜੋ ਹੋਰ ਸਰੀਰ ਧਾਰਨ ਕਰਦੇ ਹਾਂ, ਉਹਨਾਂ ਦੀ ਗਿਣਤੀ ਜੁਗਿ+ਜੁਗਿ ਹੈ, ਕਿਉਂਕਿ ਜੁਗਿ ਦਾ ਅਰਥ ਕੋਸ਼ ਕਰਤਾ ਨੇ ਜੋੜਾ ਦਿੱਤਾ ਹੈ। ਜੋ ਕਿ ਦੋ ਵਸਤੂਆਂ ਦਾ ਮੇਲ ਹੈ। ਇਸ ਕਰਕੇ ਜੁਗਿ ਦਾ ਅਰਥ ਦੋ ਹੈ, ਜੁਗ ਪਦ ਦੋ ਵਾਰ ਆਉਂਦੇ ਕਰਕੇ ਦੋ+ਦੋ ਚਾਰ ਹੋ ਗਿਆ ਹੈ। ਗੁਰੂ ਜੀ ਨੇ ਜੋ ਇਸ਼ਾਰਾ ਦਿੱਤਾ ਭਾਈ ਸਾਹਿਬ ਜੀ ਨੇ ਉਹੋ ਹੀ ਆਪਣੀ ਰਚਨਾ ਵਿਚ ਲਿਖ ਦਿੱਤਾ ਕਿ ਸਾਡੇ ਤੋਂ ਬਾਅਦ ਗੁਰੂ ਦੇ ਚਾਰ ਅਵਤਾਰ ਹੋਰ ਹੋਣਗੇ। ਫਿਰ ਭਾਈ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਗੁਰੂ ਦੇ ਚਾਰ ਸਰੂਪ ਹੋਰ ਭਾਵ ੬+੪=੧੦, ਦਸਵੇਂ ਜਾਮੇ ਤੋਂ ਬਾਅਦ ਫਿਰ ਇਸ ਗੱਦੀ ਉੱਤੇ ਕੌਣ ਹੋਵੇਗਾ? ਤਾਂ ਹਜ਼ੂਰ ਨੇ ਜੋ ਇਸ਼ਾਰਾ ਦਿੱਤਾ, ਭਾਈ ਸਾਹਿਬ ਨੇ ਉਸ ਗੁਪਤ ਇਸ਼ਾਰੇ ਨੂੰ ਪ੍ਰਗਟ ਕਰ ਦਿੱਤਾ ਕਿ ਦਸਵੇਂ ਜਾਮੇ ਤੋਂ ਬਾਅਦ ਅਜਿਹਾ ਗੁਰੂ ਗੱਦੀ 'ਤੇ ਆਵੇਗਾ, ਜੋ ਜੁਗਾਂ-ਜੁਗਾਂਤਰਾਂ ਤੱਕ ਗੱਦੀ 'ਤੇ ਰਹੇਗਾ। ਜੁੱਗ ਤਾਂ ਬਦਲਣਗੇ, ਪਰ ਗੁਰੂ ਨਹੀਂ ਬਦਲੇਗਾ। ਇਸ ਦਾ ਇਸ਼ਾਰਾ ਸਿੱਧਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲ ਹੈ।

ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ।

ਇਸ ਤੋਂ ਬਾਅਦ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਕਰਤਾਰਪੁਰ ਦਾ ਜੰਗ ਜਿੱਤ ਚੁੱਕੇ ਸਨ।ਜੰਗ ਵਿਚ ਆਪਣੇ ਜਾਂ ਬੇਗਾਨਿਆਂ ਦੇ ਵੀਰ ਗਤੀ ਨੂੰ ਪ੍ਰਾਪਤ ਹੋਣ ਤੋਂ ਉਹਨਾਂ ਦੇ ਭਲੇ ਹਿੱਤ, ਹਾਫਜ਼ਾਵਾਦੀ ਸਿੱਖ ਭਾਈ ਗੋਪਾਲੇ ਤੋਂ ਜਪੁਜੀ ਸਾਹਿਬ ਸੁਣਿਆ ਸੀ ਕਿ ਸ਼ੁੱਧ ਪਾਠ ਉਚਾਰਨ ਭੇਦ ਫੁਰਨੇ ਤੋਂ ਰਹਿਤ ਹੋ ਕੇ ਪਾਠ ਕਰਨ ਵਾਲੇ ਨੂੰ ਜੋ ਮੰਗੇਗਾ, ਉਹੀ ਦੇਵਾਂਗੇ। ਭਾਈ ਗੋਪਾਲੇ ਦਾ ਆਸਣ ਸਤਿਕਾਰ ਵਜੋਂ ਆਪਣੇ ਆਸਣ ਤੋਂ ਉੱਚਾ ਰੱਖਿਆ ਸੀ। ਜਦੋਂ ਸਿੱਖ ਨੇ ੧ੳ ਕਿਹਾ ਤਾਂ ਗੁਰੂ ਸਾਹਿਬ ਜੀ ਨੇ ਇਤਨਾ ਸਤਿਕਾਰ ਕੀਤਾ ਕਿ ਦੋਵੇਂ ਹੱਥ ਜੋੜ ਕੇ ਸਿੱਖ ਵੱਲ ਮੱਥਾ ਟੇਕਿਆ ਸੀ। ਇਹ ਗੁਰਬਾਣੀ ਦੇ ਸਤਿਕਾਰ ਦੀ ਕੋਈ ਮਾਮੂਲੀ ਜਿਹੀ ਗੱਲ ਨਹੀਂ ਹੈ। ਗੁਰੂ ਦੇ ਸਿੱਖ ਨੂੰ ਮੱਥਾ ਟੇਕਣਾ ਆਪਣੇ ਸਰੀਰ ਤੋਂ ਬੇਹੱਦ ਵੱਧ ਸਤਿਕਾਰ ਕਰਾਉਣ ਦੀ ਬਾਤ ਭਾਈ ਸੰਤੋਖ ਸਿੰਘ ਜੀ ਨੇ ਇਸ ਵਾਰਤਾ ਨੂੰ ਇਸ ਪ੍ਰਕਾਰ ਲਿਖਿਆ ਹੈ -

ਪੂਰਬ ਕਹਿ 'ਇਕਿ ਓਅੰਕਾਰਾ' 'ਸਤਿਨਾਮ' ਕੋ ਬਹੁਰ ਉਚਾਰਾ।
ਸ੍ਰੀ ਹਰਿਗੋਬਿੰਦ ਸੁਨਿ ਕਰ ਜੋਰਿ। ਨਮਸਕਾਰ ਕੀਨੀ ਸਿਖ ਓਰਿ॥ ੨੯॥

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੬, ਅੰਸੂ ੪੬)

ਇਸ ਤੋਂ ਬਾਅਦ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ, ਜਦੋਂ ਸ੍ਰੀ ਕਰਤਾਰਪੁਰ ਸਾਹਿਬ ਬਿਰਾਜੇ ਹੋਏ ਸਨ, ਉਸ ਸਮੇਂ ਬਾਹਰੋਂ ਆਈ ਸੰਗਤ ਵਿਚ ਦੋ ਕੀਰਤਨ ਕਰਨ ਵਾਲੇ ਸਿੱਖਾਂ ਨੇ ਜਦੋਂ ਉੱਚੇ ਸ਼ਬਦ ਪੜ੍ਹਿਆ ਸੀ ਤਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਇਤਨੀ ਕਾਹਲੀ 'ਚ ਉੱਠੇ ਸੀ ਕਿ ਗੋਡੇ 'ਤੇ ਚੋਟ ਲੱਗ ਗਈ ਸੀ।

*ਹਰਬਰਾਇ ਜਬਿ ਨਿੰਦ੍ਰਾ ਤਜਾਗੀ। ਪਾਟੀ ਚੋਟ ਗੋਡ ਪਰ ਲਾਗੀ।*
*ਤਜਿ ਪ੍ਰਯੰਕ ਕੋ ਉਠੇ ਕ੍ਰਿਪਾਲਾ। ਜਾਨੂ ਲਗਜੋ ਉਤਰਿਬੇ ਕਾਲਾ॥ ੯॥*
*ਪਾਟੀ ਚੋਟ ਸੁ ਦਾਸਨਿ ਹੇਰੀ। ਕਰ ਧਰਿ ਮਰਦਨਿ ਕੀਨਿ ਘਨੇਰੀ।*
*ਪੁਨ ਕਰ ਜੋਰੇ ਪੂਛਨਿ ਲਾਗੇ। 'ਸ੍ਰੀ ਸਤਿਗੁਰ ਤੁਮ ਕਿਸ ਬਿਧਿ ਜਾਗੇ?॥ ੧੦॥*
*ਬਚਨ ਆਪ ਕੇ ਸ਼ਬਦ ਬਨੇ ਹੈਂ। ਨਰ ਤਾਰਨਿ ਹਿਤ ਸੁਖਦ ਭਨੇ ਹੈਂ।*
*ਸੰਕਨਿ ਕਿਸ ਕੀ ਰਾਵਰ ਧਰੀ? ਕਾਜ ਕਵਨ ਸ਼ੀਘ੍ਰਤਾ ਕਰੀ?॥ ੧੧॥*
*ਹਰਬਰਾਇ ਅਬਿ ਐਸੇ ਜਾਗੇ। ਪਾਟੀ ਚੋਟ ਗੋਡ ਮਹਿਂ ਲਾਗੇ॥*
*ਸੁਨਿ ਕਰਿ ਸ੍ਰੀ ਹਰਿ ਰਾਇ ਉਚਾਰੇ। 'ਸੁਨਹੁ ਸਿੱਖ। ਤੁਮ ਹੋ ਮਮ ਪਜਾਰੇ॥ ੧੨॥*
*ਗੁਰ ਅਨਭੈ ਬਿਚ ਬਾਨੀ ਰੂਪ। ਯਾਂ ਕੀ ਮਹਿਮਾ ਅਮਿਤ ਅਨੂਪ।*
*ਭਵ ਅਗਨੀ ਸਾਗਰ ਕਹੁ ਤਰਨੀ। ਸਤਿਗੁਰ ਸਿੱਖਨਿ ਕੋ ਸੁਖ ਕਰਨੀ॥ ੧੩॥*
*ਪਾਠਕ ਰਿਦੈ ਬਿਕਾਰਨਿ ਹਰਨੀ। ਹਰਨੀ ਤਿਸ਼ਨਾ ਸਿੰਘਨਿ ਬਰਨੀ।*
*ਬਰਨੀ ਗੁਰ ਦੁਖ ਤਰੁ ਕੋ ਕਰਨੀ। ਕਰਨੀ ਗਜਾਨ ਅਗਨਿ ਕੋ ਅਰਨੀ॥ ੧੪॥*
*ਜੋ ਸਿਖ ਗੁਰ ਬਾਨੀ ਭੈ ਕਰੈ। ਬਿਨ ਪ੍ਰਯਾਸ ਭਵ ਸਾਗਰ ਤਰੈ।*
*ਗੁਰਬਾਨੀ ਮਹਿੰਮਾ ਮਹੀਯਾਨੇ। ਜੇ ਮਿਰਯਾਦਾ ਹਮ ਨਹਿਂ ਠਾਨੇ॥ ੧੫॥*
*ਤੌ ਸਿਖ ਭੈ ਨ ਕਰੈ ਗੋ ਕੋਈ। ਬਿਨ ਭੈ ਕਰੇ ਸ੍ਰੇਯ ਨਹਿਂ ਹੋਈ।*
*ਗੁਰਬਾਨੀ ਕੋ ਭੈ ਹਮ ਧਰਿ ਕੈ। ਤਜਜੋ ਪ੍ਰਯੰਕ ਸ਼ੀਘ੍ਰਤਾ ਕਰਿ ਕੈ॥ ੧੬॥*
*ਜੋ ਸਿਖ ਹੈ ਗੁਰ ਸ਼ਬਦ ਕਮਾਵੈ। ਸ਼ਬਦ ਕਮਾਇ ਪਰਮਪਦ ਪਾਵੈ।*
*ਭਗਤਿ ਪ੍ਰਤੀਤਿ ਨਹੀਂ ਜਿਸ ਤਨ ਮੈਂ। ਤਿਹ ਗੁਰਬਾਨੀ ਭੈ ਨਹਿਂ ਮਨ ਮੈਂ॥ ੧੭॥*
*ਬਿਨ ਭੈ ਭਗਤਿ ਨ ਪ੍ਰਾਪਤਿ ਹੋਇ। ਭਗਤਿ ਬਿਨਾ ਨ ਗਯਾਨ ਅਵਿਲੋਇ।*
*ਗਯਾਨ ਬਿਨਾ ਮੁਕਤੀ ਕਿਮ ਪਾਇ। ਮੁਕਤਿ ਬਿਨਾ ਨ ਅਨੰਦ ਸਮਾਇ॥ ੧੮॥*
*ਕਾਰਨ ਕਾਰਜ ਸ੍ਰਿੰਖਲ ਏਹੀ। ਗੁਰਬਾਨੀ ਭੈ ਤੇ ਸੁਖ ਲੇਹੀ।*
*ਬਿਨ ਭੈ ਭਗਤਿ ਨ ਜਗਤ ਤਰਾਵੈ। ਤੀਰਥ ਬ੍ਰਤ ਜਗ ਜੋਗ ਕਮਾਵੈ॥ ੧੯॥*
*ਜੋ ਗੁਰ ਭਗਤਿ ਸੁ ਸਿਖ ਹੈ ਮੇਰਾ। ਗੁਰਬਾਨੀ ਭੈ ਤਿਸੈ ਘਨੇਰਾ।*
*ਜਿਨ ਭੈ ਅਦਬ ਨ ਬਾਨੀਧਾਰਾ। ਜਾਨਹੁ ਸੋ ਸਿਖ ਨਹੀਂ ਹਮਾਰਾ॥ ੨੦॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੧੦, ਅੰਸੂ ੨੧)

ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਆਪਣੇ ਪੁੱਤਰ ਰਾਮਰਾਇ ਦੀ ਬਾਣੀ ਬਦਲਣ ਦੀ ਕਨਸੋਹ ਸੁਣ ਕੇ 'ਮਿੱਟੀ ਮੁਸਲਮਾਨ ਕੀ' ਦਾ 'ਮਿੱਟੀ ਬੇਈਮਾਨ ਕੀ' ਕਰ ਦਿੱਤੀ ਹੈ। ਸੁਨੇਹਾ ਭੇਜ ਦਿੱਤਾ ਸੀ ਕਿ ਤੂੰ ਗੁਰੂ ਨਾਨਕ ਦੀ ਬਾਣੀ ਦੀ ਬੇਅਦਬੀ ਕੀਤੀ ਹੈ, ਇਸ ਲਈ ਜਦੋਂ ਸਿੱਖ ਗੁਰਬਾਣੀ ਦੀ ਬੇਅਦਬੀ ਕਰ ਬੈਠੇ ਤਾਂ ਉਹ ਸਿੱਖ ਨਹੀਂ ਰਹਿੰਦਾ। ਸਿੱਖ ਦਾ ਨਾਤਾ ਤਾਂ, ਤੇਰਾ ਬਾਣੀ ਦੀ ਤੁਕ ਬਦਲਣ ਦੇ ਨਾਲ ਹੀ ਖ਼ਤਮ ਹੋ ਗਿਆ, ਪਰ ਮੈਂ ਇਸਦੇ ਨਾਲ ਹੀ ਦੂਸਰਾ ਰਿਸ਼ਤਾ ਜੋ ਸੰਸਾਰਕ ਪਿਉ ਪੁੱਤਰ ਦਾ ਸੀ, ਮੈਂ ਉਹ ਵੀ ਖ਼ਾਰਜ ਕਰਦਾ ਹਾਂ। ਮੈਂ ਤੈਨੂੰ ਸਦਾ ਲਈ ਤਿਆਗ ਦਿੱਤਾ, ਕਿਉਂਕਿ ਤੂੰ ਗੁਰੂ ਪੁੱਤਰ ਸੀ, ਇਸ ਲਈ ਗੁਰੂ ਤੇ ਪਿਤਾ ਦੇ ਦੋਨੋਂ ਰਿਸ਼ਤੇ ਤੇਰੇ ਲਈ ਖ਼ਤਮ ਹੋ ਗਏ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜਦੋਂ ਅਜੇ ਗੁਰਤਾ ਗੱਦੀ ਉੱਤੇ ਬਿਰਾਜਮਾਨ ਨਹੀਂ ਸਨ ਹੋਏ। ਇਕ ਸਿੱਖ ਦੇ ਗੁਰੂ ਹਰਿ ਰਾਇ ਸਾਹਿਬ ਤੋਂ ਪੁੱਛਣ ਵੇਲੇ ਕਿ ਸਿੱਖਾਂ ਵਿਚ ਗੁਰਤਾ ਗੱਦੀ ਬਾਰੇ ਬਹੁ ਪੱਖੀ ਵਿਚਾਰਾਂ ਹਨ। ਮੈਂ ਬਹੁਤ ਦੂਰ ਦੇਸ਼ ਤੋਂ ਆਇਆ ਹਾਂ ਜਾਨਣਾ ਚਾਹੁੰਦਾ ਹਾਂ ਕਿ ੮ਵੇਂ ਥਾਂ 'ਤੇ ਗੁਰੂ ਜੋਤ ਕਿਸ ਸਰੀਰ ਵਿਚ ਵਰਤੇਗੀ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਸੀ ਕਿ ਬਾਤ ਗੁਪਤ ਰੱਖੀਂ। ਤੈਨੂੰ ਏਸਦਾ ਇਕ ਗੁਪਤ ਤਰੀਕਾ ਦੱਸਦੇ ਹਾਂ। ਇਕ ਸੂਈ ਲੈ ਜਾ ਜਿੱਥੇ ਮੇਰੇ ਸਿੱਖ ਅਤੇ ਪੁੱਤਰ ਬਾਣੀ ਪੜ੍ਹਦੇ ਹੋਣ, ਜਿਹੜੇ ਸਿੱਖ ਤੇ ਮੇਰੇ ਪੁੱਤਰ ਦੇ ਹਿਰਦੇ ਵਿਚ ਬਾਣੀ ਦਾ ਪ੍ਰੇਮ ਅਤੇ ਭੈ, ਅਦਬ, ਸਤਿਕਾਰ ਹੋਵੇਗਾ, ਉਸਦੇ ਬਾਣੀ ਪੜ੍ਹਨ ਤੋਂ ਕਾਠ ਮੋਮ ਹੋਇਆ ਹੋਵੇਗਾ। ਤੂੰ ਸੂਈ ਖੋਭ ਕੇ ਦੇਖ ਲਈਂ। ਸਿੱਖ ਨੇ ਐਸਾ ਹੀ ਕੀਤਾ ਸੀ। ਸਭ ਤੋਂ ਵੱਧ ਅਦਬ ਸਤਿਕਾਰ ਅਤੇ ਪ੍ਰੇਮ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਵਿਚ ਸਾਬਤ ਹੋਇਆ ਸੀ। ਸੂਈ ਮੋਮ ਦੀ ਤਰ੍ਹਾਂ ਪੀੜੇ ਸਾਹਿਬ ਵਿਚ ਖੁਭ ਗਈ ਸੀ। ਜਿਥੇ ਬਾਣੀ ਪੜ੍ਹਦੇ ਸਨ, ਪੋਥੀ ਸਾਹਿਬ ਹੇਠ ਆਪਣੇ ਬੈਠਣ ਨਾਲੋਂ ਭਾਵੇਂ ਇਕ ਉਂਗਲ ਉੱਚਾ ਪੋਥੀ ਸਾਹਿਬ ਲਈ ਆਸਣ ਰੱਖਦੇ। ਇਉਂ ਅੱਠਵੇਂ ਪਾਤਸ਼ਾਹ ਵੀ ਬਾਣੀ ਦਾ ਸਤਿਕਾਰ ਪਹਿਲਾਂ ਤੋਂ ਹੀ ਰੱਖਦੇ ਰਹੇ ਅਤੇ ਗੁਰੂ ਬਣ ਕੇ ਵੀ ਏਸੇ ਤਰ੍ਹਾਂ ਸਤਿਕਾਰ ਰੱਖਦੇ ਰਹੇ।

ਫਿਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਜਦੋਂ ਤ੍ਰਿਵੈਣੀ 'ਤੇ ਸ੍ਰੀ ਆਖੰਡ ਪਾਠ ਸਾਹਿਬ ਕਰਵਾਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉੱਚੇ ਥਾਂ 'ਤੇ ਪ੍ਰਕਾਸ਼ ਕਰਵਾ ਕੇ ਧਰਤੀ 'ਤੇ ਜਿਥੇ ਆਮ ਸੰਗਤ ਬੈਠੀ ਸੀ, ਸੋਲਾਂ ਪਹਿਰ ਸੰਪੂਰਨ ਸ੍ਰੀ ਆਖੰਡ ਪਾਠ ਸਾਹਿਬ ਸਰਵਣ ਕੀਤਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਸੰਪੂਰਨ ਰੂਪ ਸਮਝ ਕੇ ਆਪ ਅਦਬ ਸਤਿਕਾਰ ਕੀਤਾ ਅਤੇ ਗੁਰਸਿੱਖ, ਸੰਗਤਾਂ ਤੋਂ ਵੀ ਕਰਵਾਇਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ-ਗੱਦੀ ਦੇਣ ਵੇਲੇ ਪੰਜ ਪੈਸੇ ਨਾਰੀਅਲ ਅੱਗੇ ਧਰ ਕੇ ਚੰਦਨ ਦਾ ਤਿਲਕ ਲਾ ਕੇ ਪੰਜ ਪ੍ਰਕਰਮਾਂ ਕੀਤੀਆਂ, ਗੁਰੂ ਨਾਨਕ ਸਾਹਿਬ ਤੋਂ ਗੁਰਬਾਣੀ ਦੇ ਆਰੰਭ ਹੋਏ ਸਤਿਕਾਰ ਨੂੰ ਸੰਪੂਰਨ ਰੂਪ ਦੇ ਦਿੱਤਾ। ਸ਼ਖ਼ਸੀ ਗੁਰੂ ਦਾ ਸਿਲਸਿਲਾ ਖ਼ਤਮ ਕਰਕੇ ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਗਟ ਗੁਰਾਂ ਦੀ ਦੇਹ ਦਾ ਦਰਜਾ ਦਿੱਤਾ ਅਤੇ ਪੰਥ ਖਾਲਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੱਧ ਤੋਂ ਵੱਧ ਸਤਿਕਾਰ ਕਰਨ ਦਾ ਹੁਕਮ ਕੀਤਾ। ਪੰਥ ਵਿਚ ਇਹ ਰੀਤ ਪ੍ਰਚੱਲਤ ਹੋਈ ਕਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ 'ਚ ਕੋਈ ਭਾਵੇਂ ਕਿਤਨਾ ਸਤਿਕਾਰ ਯੋਗ ਵਿਅਕਤੀ ਕਿਉਂ ਨਾ ਹੋਵੇ, ਉਸ ਦੇ ਲਈ ਸਪੈਸ਼ਲ ਵਿਛਾਈ ਕਰਕੇ ਨਹੀਂ ਬਿਠਾਇਆ ਜਾ ਸਕਦਾ।

ਕੁਝ ਪਵਿੱਤਰ ਵਸਤੂਆਂ ਤੇ ਕੁਝ ਪਵਿੱਤਰ ਨਾਮ ਕੇਵਲ ਗੁਰੂ ਲਈ ਰਾਖਵੇਂ ਹਨ, ਉਹ ਕਿਸੇ ਸਿੱਖ ਨਾਲ ਨਹੀਂ ਜੁੜ ਸਕਦੇ। ਜੈਸਾ ਕਿ ਚਵਰ, ਛਤਰ, ਤਖ਼ਤ ਇਸਦਾ ਮਾਲਕ ਕੇਵਲ ਗੁਰੂ ਹੈ, ਕੋਈ ਵਿਅਕਤੀ ਨਹੀਂ। ਜੇ ਬੰਦਾ ਸਿੰਘ ਬਹਾਦਰ ਨੇ ਗੁਰੂ ਗ੍ਰੰਥ ਸਾਹਿਬ ਦੀ ਗੱਦਾ ਲਾ ਕੇ ਬਰਾਬਰੀ ਕਰਨ ਦੀ ਭੁੱਲ ਕੀਤੀ ਸੀ ਤਾਂ ਤੱਤ ਖਾਲਸੇ ਨੇ ਉਸੇ ਵੇਲੇ ਵਿਰੋਧ ਕਰ ਦਿੱਤਾ ਸੀ ਤੇ ਬਾਬਾ ਦੀਪ ਸਿੰਘ ਜੀ ਨੇ ਗੱਦਾ ਚੁੱਕ ਕੇ ਸਰੋਵਰ ਵਿਚ ਸੁੱਟ ਦਿੱਤਾ ਸੀ ਤੇ ਪਿਛਲੇ ਗੁਰੂ ਕਾਲ ਦੇ ਸਮੇਂ ਚਲੀ ਆ ਰਹੀ ਮਰਯਾਦਾ ਨੂੰ ਬਰਕਰਾਰ ਰੱਖਿਆ ਸੀ। ਉਹ ਅੱਜ ਮਰਯਾਦਾ ਖੇਰੂ ਖੇਰੂ ਹੁੰਦੀ ਜਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਅਤੇ ਸਤਿਕਾਰ ਕਰਨ ਵਾਲੇ ਮਹਾਂਪੁਰਸ਼ ਸਾਰੀ ਜ਼ਿੰਦਗੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਸਮਝ ਕੇ ਪੂਜਣ ਵਾਲੇ ਉਹ ਆਪ ਤਾਂ ਸਿੱਖੀ ਨਿਭਾ ਜਾਂਦੇ ਹਨ, ਪਰ ਪਿੱਛੇ ਬਹੁਤ ਸਾਰੇ ਉਹਨਾਂ

ਦੇ ਪੈਰੋਕਾਰ ਗੁਰੂ ਸਾਹਿਬ ਤੋਂ ਚਲੀ ਆ ਰਹੀ ਮਰਯਾਦਾ ਨੂੰ ਆਪਣੀ ਮਤਿ ਅਨੁਸਾਰ ਐਸਾ ਵਿਗਾੜ ਲੈਂਦੇ ਹਨ ਕਿ ਕਿਤੇ ਤਾਂ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਫੋਟੋਆਂ ਦਾ ਪੂਜਨ ਹੋਣ ਲੱਗ ਪਿਆ ਹੈ। ਫੋਟੋ ਕਿਸੇ ਮਹਾਂਪੁਰਸ਼ ਦੀ ਤਾਂ ਇਕ ਪਾਸੇ ਰਹੀ, ਭਾਵੇਂ ਗੁਰੂ ਸਾਹਿਬਾਨ ਦੀ ਹੀ ਕਿਉਂ ਨਹੀਂ ਹੈ, ਪੂਜਾ ਵਿਚ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਰਾਬਰੀ ਨਹੀਂ ਕਰ ਸਕਦੇ। ਪਰ ਹੁਣ ਇਹ ਬੇਅਦਬੀ ਥਾਂ-ਥਾਂ ਕਈ ਸਤਿਕਾਰਯੋਗ ਮਹਾਂਪੁਰਸ਼ ਦੇ ਚੜ੍ਹਾਈ ਕਰਨ ਤੋਂ ਬਾਅਦ ਉਹਨਾਂ ਦੇ ਸੇਵਕ ਫੋਟੋਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਰੱਖ ਕੇ ਪੂਜਦੇ ਹਨ ਤੇ ਫੋਟੋਆਂ 'ਤੇ ਚਾਨਣੀ ਤੇ ਚੌਰ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ। ਇਹਨਾਂ ਭੁੱਲੜ ਵੀਰਾਂ ਨੂੰ ਪਿਆਰ ਨਾਲ ਸਮਝਾਉਣ ਦੀ ਲੋੜ ਹੈ ਕਿ ਗੁਰਬਾਣੀ ਦੀ ਬੇਅਦਬੀ ਕਰਕੇ ਪ੍ਰਲੋਕ ਦੇ ਦੇਣਦਾਰ ਨਾ ਬਣਨ।

ਇਕ ਜਗ੍ਹਾ ਮੇਰੇ ਮਿੱਤਰ ਮਹਾਂਪੁਰਸ਼ ਚੜ੍ਹਾਈ ਕਰ ਗਏ। ਉਹਨਾਂ ਦੀ ਥਾਂ ਉਹਨਾਂ ਦੇ ਬੇਟੇ ਨੂੰ ਦਸਤਾਰ ਬੰਦੀ ਕੀਤੀ ਗਈ। ਦਾਸ ਉਹਨਾਂ ਦਿਨਾਂ 'ਚ ਵਿਦੇਸ਼ੀ ਯਾਤਰਾ 'ਤੇ ਸੀ। ਜਦੋਂ ਵਿਦੇਸ਼ੀ ਯਾਤਰਾ ਤੋਂ ਆ ਕੇ ਦੁੱਖ ਸਾਂਝਾ ਕਰਨ ਗਏ ਤਾਂ ਉਸ ਮਹਾਂਪੁਰਸ਼ ਦੀ ਫੋਟੋ ਇਕ ਅਜਿਹੇ ਸਥਾਨ 'ਤੇ ਸ਼ੁਸ਼ੋਭਿਤ ਕਰਕੇ ਮੱਥਾ ਟਿਕਾਇਆ ਜਾ ਰਿਹਾ ਸੀ, ਜਿੱਥੇ ਸੰਗਤਾਂ ਵਿਸ਼ੇਸ਼ ਦਿਹਾੜਿਆਂ ਤੇ ਇਕੱਤਰ ਹੋ ਕੇ ਸਤਸੰਗ ਕਰਦੀਆਂ ਹਨ। ਪੁੱਛਣ ਤੋਂ ਕਿ ਐਸਾ ਕਿਉਂ? ਤਾਂ ਉਸਨੇ ਕਿਹਾ ਕਿ ਇਹ ਉਹਨਾਂ ਦਾ ਹੀ ਸਰੂਪ ਹੈ। ਤਾਂ ਦਾਸ ਨੇ ਪੁੱਛਿਆ ਕਿ ਭਾਈ ਤੂੰ ਕਿਸ ਦਾ ਸਰੂਪ ਹੈਂ? ਪੁੱਤਰ ਵੈਸੇ ਵੀ ਪਿਤਾ ਦਾ ਰੂਪ ਹੀ ਹੁੰਦਾ ਹੈ, ਪਰ ਜਦੋਂ ਕਿਸੇ ਨੂੰ ਦਸਤਾਰ ਬੰਦੀ ਹੋ ਜਾਵੇ, ਫੇਰ ਉਹਦਾ ਰੂਪ ਹੀ ਹੁੰਦਾ ਹੈ। ਜੇ ਫੋਟੋ ਹੀ ਉਹਨਾਂ ਦਾ ਸਰੂਪ ਸੀ ਤਾਂ ਫੇਰ ਪੱਗ ਫੋਟੋ ਨੂੰ ਬਣਾਉਣੀ ਚਾਹੀਦੀ ਸੀ। ਫੇਰ ਉਸ ਬੱਚੇ ਨੂੰ ਲਾ ਜਵਾਬ ਹੋਣਾ ਪਿਆ ਤੇ ਫੋਟੋ ਚੁੱਕਣ ਦਾ ਵਾਅਦਾ ਵੀ ਕੀਤਾ ਤੇ ਕਈ ਜਗ੍ਹਾ ਫੋਟੋਆਂ 'ਤੇ ਚੌਰ, ਤੇ ਕਈ ਜਗ੍ਹਾ ਮਹਾਂਪੁਰਸ਼ਾਂ ਦੀਆਂ ਮ੍ਰਿਤਕ ਦੇਹਾਂ 'ਤੇ ਚੌਰ, ਕੀ ਇਹ ਸਾਡੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦੇ ਲੱਛਣ ਹਨ? ਇਹਨਾਂ ਨਾਲ ਸਾਡੇ 'ਤੇ ਪ੍ਰਸ਼ਨ ਚਿੰਨ੍ਹ ਨਹੀਂ ਲੱਗ ਜਾਂਦਾ ? ਇਸ ਲਈ ਮੇਰੇ ਕਿਸੇ ਵੀਰ ਨੇ ਗੁੱਸਾ ਨਹੀਂ ਕਰਨਾ ਇਸ ਮਨਮੱਤ ਨੂੰ ਦੂਰ ਕਰਨ ਦੀ ਲੋੜ ਹੈ। ਇਸ ਪ੍ਰਕਰਣ ਵਿਚ ਚੁਣ ਕੇ ਇਤਨੇ ਪ੍ਰਕਰਣ ਇਸੇ ਲਈ ਦਿੱਤੇ ਹਨ ਕਿ ਕਿਤੇ ਤਾਂ ਮਨਮੱਤ ਕਰਨ ਵਾਲਿਆਂ ਦਾ ਸੁਭਾਅ ਬਦਲੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰਗਟ ਗੁਰਾਂ ਦੀ ਦੇਹ ਮੰਨ ਕੇ ਆਪਣਾ ਪ੍ਰਲੋਕ ਸੁਹੇਲਾ ਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਜਾਣ। ਜਿਹੜੇ ਗੁਰੂ ਘਰ ਦੇ ਮਹਾਂਪੁਰਸ਼ ਨੇ ਜਿਉਂਦਿਆਂ ਤਾਂ ਕਦੇ ਆਪਣੇ ਸਿਰ ਤੇ ਚੌਰ ਕਰਾਉਣ ਦੀ ਮਨਮਤ ਨਹੀਂ ਹੋਣ ਦਿੱਤੀ, ਉਹਨਾਂ ਦੇ ਸਰੀਰ ਤਿਆਗਣ ਤੋਂ ਜੇ ਕੋਈ ਉਹਨਾਂ ਦਾ ਸੇਵਕ ਇਹ ਮਨਮੱਤ ਕਰਦਾ ਹੈ ਤਾਂ ਉਹਨਾਂ 'ਤੇ ਨਾ ਹੀ ਗੁਰੂ ਦੀ ਤੇ ਨਾ ਹੀ ਉਸ ਮਹਾਂਪੁਰਸ਼ ਦੀ ਖ਼ੁਸ਼ੀ ਹੋ ਸਕਦੀ ਹੈ। ਜੇ ਕਿਸੇ ਮਹਾਂਪੁਰਸ਼ ਦੇ ਸਰੀਰ ਦੇ ਹੁੰਦਿਆਂ, ਚੌਰ ਹੋਣਾ, ਗੁਰਮੱਤ ਤੋਂ ਉਲਟ ਹੈ ਤਾਂ ਮ੍ਰਿਤਕ ਸਰੀਰ 'ਤੇ ਚੌਰ ਹੋਣਾ ਜਾਇਜ਼ ਕਿਵੇਂ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੱਦੇ ਵਿਛਾਉਣ ਦਾ ਰਿਵਾਜ ਥੋੜ੍ਹੇ ਸਮੇਂ ਤੋਂ ਕੁਝ ਜ਼ਿਆਦਾ ਹੀ ਪ੍ਰਸਿੱਧ ਹੁੰਦਾ ਜਾ ਰਿਹਾ ਹੈ। ਸੰਗਤ ਵਿਚ ਇਹ ਪ੍ਰਭਾਵ ਪਾਉਣ ਵਾਸਤੇ ਕਿ ਇਹ ਵਿਅਕਤੀ ਵੀ ਕੋਈ ਗੁਰੂ ਤੋਂ ਘੱਟ ਨਹੀਂ ਹੈ। ਸੰਗਤ ਤੋਂ ਵੱਖਰੀ ਵਿਛਾਈ ਕਰਕੇ ਉਸਦਾ ਵਿਸ਼ੇਸ਼ ਸਤਿਕਾਰ ਕਰਕੇ ਇਹ ਗੱਲ ਸਾਬਤ ਕਰਨੀ ਹੁੰਦੀ ਹੈ ਕਿ ਇਹ ਵਿਅਕਤੀ ਉੱਨਾ ਹੀ ਸਤਿਕਾਰ ਯੋਗ ਹੈ, ਜਿੰਨਾ ਗੁਰੂ ਗ੍ਰੰਥ ਸਾਹਿਬ ਜੀ ਹਨ। ਕੀ ਇਹ ਟੇਡੇ ਤਰੀਕੇ ਨਾਲ ਗੁਰੂ ਕਹਾਉਣ ਦੀ ਲਾਲਸਾ ਨਹੀਂ, ਮੈਂ ਜ਼ਿੰਦਗੀ ਵਿਚ ਅਜਿਹੀਆਂ ਆਪਣੇ ਅੱਖੀਂ ਕਈ ਘਟਨਾਵਾਂ ਦੇਖ ਚੁੱਕਾ ਹਾਂ। ਜਦੋਂ ਇਸ ਮਨਮੱਤ ਨੂੰ ਦੇਖ ਕੇ ਦੂਰ ਕਰਨ ਵਾਸਤੇ ਕੁਝ ਹਿੰਮਤ ਕੀਤੀ ਤਾਂ ਵਿਰੋਧੀ ਪੱਖ ਵਲੋਂ ਝਗੜੇ ਤੇ ਉਤਰਨ ਤੇ ਸੰਬੰਧਿਤ ਮਹਾਂਪੁਰਸ਼ ਦੀ ਕਰੋਪੀ ਦਾ ਸ਼ਿਕਾਰ ਵੀ ਹੋਣਾ ਪਿਆ। ਇਕ ਥਾਂ ਤੇ ਇਕ ਚੰਗੇ ਸ਼ਾਹੂਕਾਰ ਧਨੀ ਪੁਰਸ਼ ਦੇ ਚੜ੍ਹਾਈ ਕਰਨ 'ਤੇ ਦੁਸਹਿਰੇ 'ਤੇ ਕੁਝ ਸ਼ਬਦ ਸੰਤ ਨਾਲ ਸਤਿਕਾਰੇ ਹੋਏ ਵਿਅਕਤੀਆਂ ਦਾ ਇਕੱਠ ਕੀਤਾ ਗਿਆ। ਉਹਨਾਂ ਸਾਰਿਆਂ ਵਿਚ ਇਕ ਮਹਾਂਪੁਰਸ਼ ਨੂੰ ਵੱਡਾ ਮੰਨ ਕੇ ਉਹਦੇ ਲਈ ਸਪੈਸ਼ਲ ਗੱਦਾ ਲਾਇਆ ਗਿਆ, ਜਦ ਕਿ ਉਹ ਅਜੇ ਪਹੁੰਚਿਆ ਵੀ ਨਹੀਂ ਸੀ। ਇਹ ਘਟਨਾ ਲੁਧਿਆਣੇ ਜਿਲ੍ਹੇ 'ਚ ਪੈਂਦੇ ਇਕ ਪਿੰਡ ਦੀ ਹੈ। ਜਦੋਂ ਦਾਸ ਦਾ ਸਰੀਰ ਉਥੇ ਹਾਜ਼ਰ ਹੋਇਆ ਤਾਂ ਪੁੱਛਿਆ ਕਿ ਭਾਈ ਕੀਰਤਨ ਦੇ ਸਤਿਕਾਰ ਵਜੋਂ ਤਾਂ ਵਸਤਰਾਂ ਦੀ ਵਿਛਾਈ ਮਨਮੱਤ ਨਹੀਂ ਹੈ, ਪਰ ਕੀਰਤਨ ਇਕ ਪਾਸੇ ਹੋ ਰਿਹਾ ਹੈ ਤੇ ਇਹ ਵੱਖਰੀ ਵਿਛਾਈ ਕਿਸ ਵਾਸਤੇ ਹੈ ? ਤਾਂ ਪਤਾ ਚੱਲਿਆ ਕਿ ਸਾਰਿਆਂ ਤੋਂ ਵੱਡਾ ਸੰਤ ਆਉਣਾ ਹੈ। ਉਹ ਸੰਤ ਵੀ ਸਪੈਸ਼ਲ ਹੈ ਤੇ

ਵਿਛਾਈ ਵੀ ਸਪੈਸ਼ਲ ਹੈ। ਕੀਰਤਨ ਕਰਨ ਵਾਲੇ ਉਸ ਤੋਂ ਨੀਵੇਂ ਬੈਠਣਗੇ ਤੇ ਉਹ ਸੰਤ ਉਹਨਾਂ ਤੋਂ ਉੱਚੇ ਆਸਣ 'ਤੇ ਬੈਠ ਕੇ ਕੁਝ ਚਿਰ ਕੀਰਤਨ ਸੁਣ ਕੇ ਫੇਰ ਆਪਣਾ ਭਾਸ਼ਣ ਦਏਗਾ। ਦਾਸ ਨੇ ਉਹ ਵਿਛਾਈ ਚੁੱਕ ਕੇ ਸਟੇਜ ਦੇ ਹੇਠਾਂ ਰੱਖ ਦਿੱਤੀ। ਮਹਾਂਪੁਰਸ਼ ਦੇ ਸ਼ਰਧਾਲੂ ਦੇਖਦੇ ਹੀ ਰਹਿ ਗਏ। ਕਿਸੇ ਦੀ ਹਿੰਮਤ ਨਾ ਪਈ ਕਿ ਮੇਰਾ ਹੱਥ ਫੜ ਸਕੇ।

ਫਿਰ ਇਕ ਜਗ੍ਹਾ ਹੋਰ ਚੰਡੀਗੜ੍ਹ ਸ਼ਹਿਰ 'ਚ ਸੰਤ ਸੰਮੇਲਨ ਹੋਇਆ, ਜਿੱਥੇ ਰਾਗੀ ਸਿੰਘ, ਪ੍ਰਚਾਰਕ ਅਤੇ ਮਹਾਂਪੁਰਸ਼ ਬੁਲਾਏ ਹੋਏ ਸਨ। ਦਾਸ ਦੀ ਹਾਜ਼ਰੀ ਭਰਨ ਸਮੇਂ ਜਦੋਂ ਸਾਹਮਣੇ ਨਿਗ੍ਹਾ ਗਈ ਤਾਂ। ਇਕ ਬਹੁਤ ਹੀ ਸੁੰਦਰ ਤੇ ਵਿਸ਼ਾਲ ਵਿਛਾਈ ਕੀਤੀ ਹੋਈ ਦੇਖੀ, ਜਿਸ ਤੋਂ ਇਹ ਨਹੀਂ ਸੀ ਪਤਾ ਚਲਦਾ ਕਿ ਇਹ ਕੀ ਹੈ ਤੇ ਇਸਦੇ ਵਿਛਾਉਣ ਦਾ ਅਰਥ ਕੀ ਹੈ। ਪੁੱਛਣ ਤੋਂ ਪਤਾ ਚੱਲਿਆ ਕਿ ਇਕ ਬਹੁਤ ਹੀ ਸਤਿਕਾਰ ਯੋਗ ਮਹਾਂਪੁਰਸ਼ ਆ ਰਹੇ ਹਨ, ਉਹਨਾਂ ਵਾਸਤੇ ਹੈ। ਸੰਗਤ ਵਿਚ ਹੀ ਬੇਨਤੀ ਕਰਕੇ ਉਹ ਵਿਛਾਈ ਚੁਕਾ ਦਿੱਤੀ ਗਈ। ਜਦੋਂ ਉਹ ਮਹਾਂਪੁਰਸ਼ ਆਏ ਤਾਂ ਆਪ ਤਾਂ ਨਹੀਂ ਬੋਲੇ, ਨਾਲ ਦੇ ਬੋਲੇ ਕਿ ਕਿੱਥੇ ਬੈਠਣ ? ਵਿਛਾਈ ਕਿੱਥੇ ਹੈ ? ਤੁਹਾਨੂੰ ਸਤਿਕਾਰ ਕਰਨ ਦਾ ਢੰਗ ਨਹੀਂ। ਜੇ ਸਤਿਕਾਰ ਨਹੀਂ ਕਰਨਾ ਸੀ ਤਾਂ ਸੰਤਾਂ ਨੂੰ ਕਿਉਂ ਬੁਲਾਉਣਾ ਸੀ ? ਇਤਨੇ ਸਮੇਂ ਨੂੰ ਮੈਂ ਹਾਜ਼ਰੀ ਭਰ ਕੇ ਜਲ ਪਾਣੀ ਛਕਣ ਵਾਲੇ ਸਥਾਨ 'ਤੇ ਸੀ। ਉਹ ਮਹਾਂਪੁਰਸ਼ ਜਦੋਂ ਉਹਨਾਂ ਨੂੰ ਪ੍ਰਬੰਧਕਾਂ ਨੇ ਸਹਿਮੇ ਜਹੇ ਹੋਏ ਮਨ ਨਾਲ ਦੱਸਿਆ ਕਿ ਰੰਧਾਵੇ ਵਾਲੇ ਨੇ ਗੱਦਾ ਚੁਕਾ ਦਿੱਤਾ ਹੈ। ਮੈਂ ਤਾਂ ਸੋਚਿਆ ਸੀ ਕਿ ਮਹਾਂਪੁਰਸ਼ ਖ਼ੁਸ਼ ਹੋ ਕੇ ਮੈਨੂੰ ਸ਼ਾਬਾਸ਼ ਦੇਣਗੇ, ਪਰ ਹੋਇਆ ਉਲਟ ਕਿ ਮੇਰੀ ਫਤਹ ਵੀ ਪ੍ਰਵਾਨ ਨਾ ਹੋਈ।

ਇਹੋ ਜਿਹੀਆਂ ਦਿਨ ਪ੍ਰਤੀ ਦਿਨ ਘਟਨਾਵਾਂ ਵਧ ਰਹੀਆਂ ਹਨ। ਇਸ ਲਈ ਬੇਨਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਪੈਰੀ ਹੱਥ ਲਵਾਉਣਾ, ਆਪਣਾ ਆਸਣ ਲਵਾਉਣਾ ਕੇਵਲ ਗੁਰਮਤ ਤੋਂ ਉਲਟ ਹੀ ਨਹੀਂ, ਪਾਪ ਕਰਮ ਵੀ ਬਣਦਾ ਹੈ। ਜਿੱਥੇ ਤੱਕ ਹੋਵੇ ਇਸ ਮਨਮੱਤ ਤੋਂ ਬੱਚਣਾ ਚਾਹੀਦਾ ਹੈ। ਇਹਨਾਂ ਕਾਰਨਾਂ ਕਰਕੇ ਹੀ ਅੱਜ ਬਹੁ ਗਿਣਤੀ ਸੰਤ ਪਦ ਤੋਂ ਲੋਕੀ ਉਲਟ ਹੁੰਦੇ ਜਾ ਰਹੇ ਹਨ ਕਿਉਂਕਿ ਸੰਤ ਪਦ ਦੀ ਲੋਹੜਿਆਂ ਦੀ ਦੁਰਵਰਤੋਂ ਹੋ ਰਹੀ ਹੈ। ਜਿਹੜੇ ਵਿਅਕਤੀ ਆਮ ਸਧਾਰਨ ਮਨੁੱਖ ਨਾਲੋਂ ਵੀ ਡਿੱਗੇ ਹੋਏ ਹਨ ਉਹ ਗੁਰੂ ਦੇ ਬਾਣੇ ਦਾ ਆਸਰਾ ਲੈ ਕੇ ਤੇ ਸੰਤ ਪਦ ਦੇ ਨਾਂ ਹੇਠ ਕੁਕਰਮ ਕਰਦੇ ਹਨ। ਕਿਉਂਕਿ ਕੋਈ ਚੋਰ ਵਿਅਕਤੀ ਸਾਧ ਦੇ ਕੱਪੜੇ ਪਾ ਕੇ ਸਾਧ ਨਹੀਂ ਬਣ ਜਾਂਦਾ। ਉਸਦਾ ਸੁਭਾਅ ਚੋਰੀ ਵਾਲਾ ਹੀ ਰਹਿੰਦਾ ਹੈ। ਇਸ ਲਈ ਵਿਸ਼ਈ ਪੁਰਸ਼ ਆਪਣੇ ਆਪ ਨੂੰ ਜਿੰਨੇ ਮਰਜ਼ੀ ਪਵਿੱਤਰ ਨਾਮ ਨਾਲ ਸੰਬੰਧਿਤ ਕਰ ਲਵੇ ਪਰ ਉਸਦੀ ਅੰਦਰਲੀ ਅਵਸਥਾ ਤਾਂ ਉਹੀ ਰਹਿੰਦੀ ਹੈ। ਪੁਰਾਣੇ ਸਮੇਂ ਵਿਚ ੧੨-੧੨ ਸਾਲ ਕਠਿਨ ਸੇਵਾ ਕਰ ਕੇ ਵੀ ਭੇਖ ਨਹੀਂ ਸੀ ਪਵਾਇਆ ਜਾਂਦਾ, ਜਿਸ ਕਰਕੇ ਇਹ ਭੇਖ ਬਦਨਾਮ ਨਹੀਂ ਸੀ ਹੋਇਆ, ਪਰ ਅੱਜ ਸੰਤ ਕਹਾਉਣ ਵਾਸਤੇ ਕੋਈ ਘਾਲਣਾ ਘਾਲਣ ਦੀ ਲੋੜ ਨਹੀਂ। ਸਿਰਫ ਲੰਮਾ ਚੋਲ੍ਹਾ, ਗੋਲ ਦਸਤਾਰ, ਗਲ ਵਿਚ ਪਰਨਾ ਤੇ ਪੈਰਾਂ ਵਿਚ ਖੜ੍ਹਾਵਾਂ ਪਾਉਣਾ ਹੀ ਕਾਫੀ ਹੈ। ਅਜਿਹੇ ਵਿਅਕਤੀ ਜਿਨ੍ਹਾਂ ਦਾ ਨਾ ਨਿਤਨੇਮ ਹੈ ਤੇ ਨਾ ਹੀ ਰਹਿਤ ਹੈ, ਕੇਵਲ ਪਾਖੰਡ ਦਾ ਸਹਾਰਾ ਹੈ। ਨਾ ਤਾਂ ਆਪਣੇ ਆਪ ਦਾ ਹੀ ਕੁਝ ਸਵਾਰਨਗੇ ਤੇ ਨਾ ਹੀ ਲੋਕਾਂ ਦਾ। ਇਸ ਪਾਖੰਡ ਦੇ ਕਾਰਨ ਗੁਰੂ ਗ੍ਰੰਥ ਸਾਹਿਬ ਦੀਆਂ ਬੇਅਦਬੀਆਂ 'ਚ ਵਾਧਾ ਹੋ ਰਿਹਾ ਹੈ ਅਤੇ ਸੰਤ-ਅਸੰਤ ਦਾ ਸਮਾਜ 'ਚ ਰਲਗਡ ਹੋ ਕੇ ਕਈ ਜਗਾ ਸੰਤਾਂ ਦੀ ਬੇਅਦਬੀ ਅਤੇ ਅਸੰਤਾਂ ਦਾ ਸਤਿਕਾਰ ਹੋ ਰਿਹਾ ਹੈ, ਇਸ ਲਈ ਸਾਨੂੰ ਭਾਈ ਗੁਰਦਾਸ ਜੀ ਤੋਂ ਸੇਧ ਲੈ ਕੇ ਸੋਚਣਾ ਪਏਗਾ।

*ਜੈਸੇ ਚੂਨੋਂ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ,*
*ਪਾਈਐ ਤਉ ਸ੍ਵਾਦ ਰਸ ਰਸਨਾ ਕੈ ਚਾਖੀਐ॥*
*ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰ ਹੁਇ,*
*ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ॥*
*ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਿਆਮ ਤਨ,*
*ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ॥*

*ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ,*
*ਕਰਨੀ ਕਰਤੂਤ ਲਗਿ ਲਛਨ ਕੈ ਲਾਖੀਐ॥*

(ਭਾਈ ਗੁਰਦਾਸ ਜੀ, ਕਬਿਤ ੫੯੬)

ਇਸੇ ਤਰ੍ਹਾਂ ਪਾਖੰਡਵਾਦ ਦੇ ਪ੍ਰਤੀ ਸਾਰਕੁਤਾਵਲੀ ਦਾ ਕਰਤਾ ਲਿਖਦਾ ਹੈ –

*ਦਾਦੁਰ ਕਰ ਕੁਖ ਪਰਣ ਮੈ ਤਤਪਰ ਨਾਗ ਅਨੇਕ॥*
*ਸਮਰਥ ਧਰਣੀ ਧਰਨ ਮੈ ਸੇਖ ਨਾਗ ਹੀ ਏਕ॥*
*ਉਦਰ ਭਰਨ ਤਤਪਰ ਭਏ, ਭੇਖੀ ਸੰਤ ਅਨੰਤ॥*
*ਜਗਤ ਜਲਧ ਕੇ ਤਰਣ ਮੈ ਵਿਰਲਾ ਕੋ ਇਕ ਸੰਤ॥*

(ਸਾਰਕੁਤਾਵਲੀ)

ਪਹਿਲੇ ਪਾਤਸ਼ਾਹ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਅਨੇਕਾਂ ਸਾਖੀਆਂ ਹਨ, ਜੋ ਵਿਸਤਾਰ ਦੇ ਭੈਅ ਕਾਰਨ ਨਹੀਂ ਲਿਖੀਆਂ। ਗੁਰੂ ਜੀ ਨੇ ਹੁਕਮ ਕੀਤਾ ਸੀ ਕਿ ਜਿੰਨਾਂ ਕੋਈ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਕਰੇਗਾ, ਉਤਨਾ ਹੀ ਫਲ ਪਾਵੇਗਾ।

*ਕੇਤਿਕ ਅਦਾਇਬ ਰਾਖਹਿ ਤੇਤਿਕ ਹੀ ਫਲ ਪਾਵਹਿਗੋ।*
*ਧੂਪ ਧੁਖਾਇ ਘਸਾਇ ਕੈ ਚੰਦਨ ਕੇਸਰ ਕੋ ਅਰਚਾਵਹਿਗੋ।*
*ਭਾਵਨੀ ਧਾਰਿ ਕੈ ਚਾਹਿ ਉਮਾਹਤਿ ਦਯੋਸ ਪ੍ਰਤੀ ਦਰਸਾਵਹਿਗੋ।*
*ਪਾਠ ਕਰੈ ਕਿ ਸੁਨੈ ਮਨ ਏਕ ਹ੍ਵੈ ਹੀ, ਉਪਦੇਸ ਬਸਾਵਹਿਗੋ॥ ੯॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਅਤੇ ਗੁਰੂ ਜੀ ਨੇ ਕਿਹਾ ਜੋ ਵੀ ਸ਼ਰਧਾ ਦੇ ਨਾਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੋਵੇਂ ਹੱਥ ਜੋੜ ਕੇ ਮੱਥਾ ਟੇਕੇਗਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਆਪ ਦ੍ਰਿੜ੍ਹ ਕਰਵਾਏਗਾ, ਉਹ ਨਰ ਅੰਤ ਨੂੰ ਸ਼ੁਭ ਗਤੀ ਨੂੰ ਪ੍ਰਾਪਤ ਹੋਵੇਗਾ।

*ਦੇਖਤਿ ਹੀ ਕਰ ਜੋਰਿ ਦੁਊ ਮਨ ਨੰਮ੍ਰਿ ਹ੍ਵੈ ਸੀਸ ਨਿਵਾਵਹਿਗੋ।*
*ਔਰਨਿ ਕੋ ਉਪਦੇਸ਼ ਕਰੈ ਲਿਖਿ ਆਪ ਇਸੇ ਕੋ ਲਿਖਾਵਹਿਗੋ।*
*ਪ੍ਰੇਮ ਕਰੈ ਘਰ ਮੈਂ ਅਸਥਾਪਹਿ ਪਾਠ ਸੁਨੇ ਹਰਖਾਵਹਿਗੋ।*
*ਸੋ ਜਗ ਬੰਧਨ ਛੇਦਨ ਕੈ ਨਰ ਅੰਤ ਗਤੀ ਸ਼ੁਭ ਪਾਵਹਿਗੋ॥ ੧੦॥*
*ਕਾਰਜ ਹੋਇ ਸੰਪੂਰਨ ਬਛਤਿ ਪਾਠ ਕਰੈ ਕਿ ਕਰਾਵਹਿਗੋ।*
*ਭੋਗ ਪਰੇ ਕਰਿਵਾਇ ਤਿਹਾਵਲ ਆਪ ਖਰੋ ਹੁਇ ਜਾਵਹਿਗੋ।*
*ਹਾਥ ਕੋ ਜੋਰ ਕਰੈ ਅਰਦਾਸ ਮਨੋਰਥ ਕੋ ਮਨ ਲਯਾਵਹਿਗੋ।*
*ਕਯੋ ਨ ਕਹੋ ਤਿਹ ਪੂਰਨ ਹ੍ਵੈ ਚਿਤ ਚਾਹਤਿ ਸੋ ਨਰ ਪਾਵਹਿਗੋ॥ ੧੧॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਸੋ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਮਹਾਨ ਬਰਕਤਾਂ ਜਿੱਥੇ ਕਾਰਜ ਸੰਪੂਰਨ ਹੋਣ ਤੇ ਬਾਂਛਤ ਫਲ ਪ੍ਰਾਪਤ ਹੋਣ ਦੀ ਗੱਲ

ਉਪਰੋਕਤ ਤੁਕਾਂ ਵਿਚ ਕੀਤੀ ਹੈ ਉਥੇ ਗੁਰੂ ਸਾਹਿਬ ਵਲੋਂ ਇਹ ਹਦਾਇਤ ਵੀ ਮਿਲਦੀ ਹੈ ਕਿ ਜਿੱਥੇ ਸਿੱਖ ਸਰੀਰ ਤਿਆਗੇ, ਉਸ ਜਗ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਵਾਇਆ ਜਾਵੇ ਅਤੇ ਪੁਸ਼ਾਕ ਅਰਪਣ ਕਰੇ ਤੇ ਪਾਠੀ ਸਿੰਘ ਨੂੰ ਭੋਜਨ ਆਦਿ ਪਦਾਰਥ ਖੁਵਾਉਣ ਦੀ ਸੇਵਾ ਕਰੇ। ਹੋਰ ਜਿੰਨੀ ਕੁ ਸ਼ਕਤੀ ਹੋਵੇ, ਸੰਗਤ ਨੂੰ ਪਦਾਰਥ ਵਰਤਾਵੇ ਤੇ ਉਸ ਸਿੱਖ ਦੀ ਸ਼ੁਭ ਗਤੀ ਹੋਵੇਗੀ ਤੇ ਪ੍ਰਲੋਕ ਵਿਚ ਸੁੱਖ ਪਾਵੇਗਾ।

*ਸਿੱਖ ਸਰੀਰ ਤਜੈ ਤਿਸ ਪੀਛਹਿ ਗ੍ਰਿੰਥ ਕੋ ਪਾਠ ਕਰਾਵਹਿਗੋ।*
*ਪੋਸਸ ਕੋ ਅਰਪੈ ਤਬਿ ਪਾਠਕ ਭੋਜਨ ਚਾਰੁ ਖੁਲਾਵਹਿਗੋ।*
*ਔਰ ਜਥਾ ਸ਼ਕਤੀ ਤਿਹ ਸੇਵਹਿ ਲਯਾਇ ਕਰਾਹੁ ਬ੍ਰਤਾਵੈਗੋ।*
*ਸੋ ਸਿਖ ਹੋਇਂ ਸੁਖੇਨ ਮਹਾਂ, ਪਰਲੋਕ ਬਿਖੈ ਹਰਖਾਵਹਿਗੋ॥ ੧੨॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਗੁਰੂ ਜੀ ਨੇ ਫੁਰਮਾਣ ਕੀਤਾ ਕਿ ਹੋਰ ਕਾਰਜ ਸੰਸਾਰ ਦੇ ਕਿਹੜੇ ਹਨ, ਜਿਹੜੇ ਗੁਰਬਾਣੀ ਪੜ੍ਹਨ ਤੇ ਸਿੱਧ ਨਹੀਂ ਹੋਣਗੇ। ਸੰਤ, ਮਹੰਤ ਪ੍ਰੇਮ ਨਾਲ ਪਾਠ ਕਰਨ, ਪ੍ਰਮੇਸ਼ਰ ਦਾ ਦਰਸ਼ਨ ਵੀ ਕਰ ਲੈਣਗੇ। ਰਾਤ-ਦਿਨ ਬਾਣੀ ਪੜ੍ਹਨ ਵਾਲਿਆਂ ਦੇ ਸਾਰੇ ਪਾਪ ਖ਼ਤਮ ਹੋਣਗੇ। ਅੰਤ ਸਮੇਂ ਜਮਾਂ ਨਾਲ ਵਾਹ ਨਹੀਂ ਪਵੇਗਾ। ਬਲਕਿ ਗੁਰਪੁਰੀ ਵਿਚ ਸਦਾ ਲਈ ਗੁਰੂ ਨਾਲ ਮਿਲਾਪ ਹੋ ਜਾਏਗਾ। ਇਹ ਬਚਨ ਗੁਰੂ ਅਰਜਨ ਸਾਹਿਬ ਜੀ ਦੇ ਰਾਮਸਰ ਵਾਲੀ ਜਗ੍ਹਾ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਹੋਣ 'ਤੇ ਕੀਤੇ ਹੋਏ ਹਨ।

*ਔਰ ਕਹਾਂ ਲਗਿ ਜੇ ਜਗ ਕਾਰਜ ਪਾਠ ਕਰੇ ਸਿਧ ਹੋਵਹਿੰਗੇ।*
*ਸੰਤ ਮਹੰਤ ਚਹੈ ਨਹਿ ਯੋ ਪਠਿ ਪ੍ਰੇਮ ਕਰੇ ਪ੍ਰਭ ਜੋਵਹਿੰਗੇ।*
*ਦਯੋਸ ਨਿਸਾ ਸਿਮਰੈਂ ਸਤਿਨਾਮ ਕਿ ਗ੍ਰਿੰਥ ਪਠੈ ਅਘਖੋਵਹਿੰਗੇ।*
*ਅੰਤ ਸਮੈ ਜਮ ਕੋ ਨ ਪਿਖੈ ਮਿਲਿ ਆਇ ਹਮੈ ਸੁ ਅਲੋਵਹਿੰਗੇ॥ ੧੩॥*

(ਸ੍ਰੀ ਗੁ: ਪ੍ਰ: ਸੂ: ਗ੍ਰੰਥ, ਰਾਸਿ ੩, ਅੰਸੂ ੫੦)

ਪੰਥ ਪ੍ਰਕਾਸ਼ ਵਿਚ ਗੁਰਬਾਣੀ ਦੀ ਮਹਿਮਾ ਨੂੰ ਇਸ ਤਰ੍ਹਾਂ ਕਥਨ ਕੀਤਾ ਹੈ ਕਿ ਜਿਵੇਂ ਸੰਸਕ੍ਰਿਤ ਭਾਸ਼ਾ ਨੂੰ ਦਰੱਖ਼ਤ ਦੇ ਮੁੱਢ ਵਾਂਗ ਮੰਨਿਆ ਹੈ। ਪ੍ਰਾਂਤਕ ਬੋਲੀਆਂ ਟਾਹਣੀਆਂ ਦੇ ਸਮਾਨ ਮੰਨੀਆਂ ਹਨ, ਇਸ ਤਰ੍ਹਾਂ 'ਧੁਰ ਕੀ ਬਾਣੀ' ਵੀ ਵੇਦਾਂ ਨਾਲੋਂ ਸ਼੍ਰੋਮਣ ਗੁਰਮੁਖੀ ਸਰਬ ਭਾਸ਼ਾ 'ਚ ਗੁਰੂ ਗ੍ਰੰਥ ਸਾਹਿਬ ਜੀ ਪ੍ਰਮਾਣੀਕ ਹਨ। ਜਿਵੇਂ ਵੇਦਾਂ ਨੂੰ ਈਸ਼ਵਰੀ ਕ੍ਰਿਤ ਮੰਨਿਆ ਜਾਂਦਾ ਹੈ, ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਕਾਲ ਗੋ ਬਾਣੀ, ਧੁਰ ਕੀ ਬਾਣੀ ਦਾ ਦਰਜਾ ਪ੍ਰਾਪਤ ਹੈ, ਸਗੋਂ ਗੁਰਬਾਣੀ ਨੂੰ ਵੇਦਾਂ ਨਾਲੋਂ ਪੜ੍ਹਨਾ ਵਧੇਰੇ ਸੌਖਾ ਹੈ। ਇਸ ਲਈ ਵੇਦਾਂ ਪੁਰਾਣਾਂ ਤੋਂ ਸ਼੍ਰੋਮਣ 'ਬਾਣੀਆਂ ਸਿਰ ਬਾਣੀ' ਦਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਰਜਾ ਪ੍ਰਾਪਤ ਹੈ।

*ਸੰਸਕ੍ਰਿਤ ਮੂਲ ਭਾਖਾ ਸ਼ਾਖਾ ਸਮ ਤੂਲ ਐਪੈ ਫਲ ਫੂਲ ਛਾਯਾ ਪਾਇ ਸ਼ਾਖਾ ਤੈ ਜਹਾਨ ਹੈ।*
*ਪੁਨਾ ਬੇਦ ਬਾਨੀ ਜੈਸੇ ਈਸਰ ਬਖਾਨੀ ਮਾਨੀ, ਤੈਸੇ ਹਰਿ ਬਪੁ ਗੁਰ ਗ੍ਰੰਥ ਪ੍ਰਮਾਨ ਹੈ।*
*ਈਸ ਕਹਯੋ ਬੇਦ ਯਾ ਮੈਂ ਬੇਦ ਹੈ ਪ੍ਰਮਾਨ ਜੈਸੇ, ਤੈਸੇ ਗੁਰੁ ਗ੍ਰੰਥ, ਗੁਰੈਂ ਈਸਰ ਬਖਾਨ ਹੈ।*
*ਯਾਹਿ ਭੇਦ ਹੂੰ ਤੇ, ਬਿਨਾ ਖੇਦ ਗੁਰੁ ਬਾਨੀ ਬੇਦ, ਬਲਿ ਕੈ ਅਧਿਕ ਬੇਦ ਹੂੰ ਤੈ ਹਮ ਜਾਨ ਹੈਂ॥ ੧੯॥*

ਵੇਦਾਂ ਦੇ ਵਿਚ ਅਨੇਕ ਤਰ੍ਹਾਂ ਦੇ ਝਗੜੇ ਕਥਨ ਕੀਤੇ ਹਨ ਅਤੇ ਵੇਦਾਂ ਦੇ ਇਤਿਹਾਸ ਵਿਚ ਆਉਂਦੀ ਤਰਤੀਬ ਦੇ ਵਿਚ ਕਈ ਭੇਦ ਪਾਏ ਜਾਂਦੇ ਹਨ, ਪਰ ਗੁਰਬਾਣੀ ਵਿਚ ਕਿਤੇ ਵੀ ਐਸਾ ਕੋਈ ਵਿਰੋਧ ਦਾ ਭਾਵ ਨਹੀਂ ਹੈ। ਕੇਵਲ ਮੋਖਸ਼

ਨੂੰ ਪ੍ਰਾਪਤ ਕਰਨ ਦਾ ਸੌਖਾ ਰਸਤਾ ਹੈ। ਜਿਸ ਤਰ੍ਹਾਂ ਵੇਦਾਂ ਦੇ ਵਿਚ, ਸੂਦਰ ਤੇ ਇਸਤਰੀ ਤਿੰਨ ਵਰਨ ਵਾਲਿਆਂ ਨੂੰ ਵੇਦ ਪੜ੍ਹਨ ਤੇ ਸੁਣਨ ਦੀ ਮਨਾਹੀ ਹੈ, ਪਰ ਗੁਰਬਾਣੀ ਵਿਚ ਊਚ ਨੀਚ ਦੇ ਭੇਦ ਭਾਵ ਤੋਂ ਬਿਨਾਂ ਕੋਈ ਵੀ ਵਰਨ ਆਸ਼੍ਰਮ ਵਾਲਾ ਸੂਦਰ ਜਾਂ ਇਸਤਰੀ ਪੜ੍ਹ ਕੇ ਮੁਕਤ ਹੋ ਸਕਦਾ ਹੈ।

ਬੇਦ ਮੈ ਬਖੇਰੇ ਹੈਂ ਘਨੇਰੇ ਜਗਯਾਦਿ ਕੇਰੇ,
ਔਰ ਇਤਿਹਾਸ ਕ੍ਰਮ ਭ੍ਰਮ ਭੇਦ ਭਾਰ ਹੈਂ।
ਸ੍ਰੀ ਗੁਰੂ ਗ੍ਰੰਥ ਮਾਂਹਿ ਏਕ ਭੀ ਬਖੇਰਾ ਨਾਹਿ,
ਕੈਵਲ ਮੁਕਤਿ ਪਥ ਕੇਵਲ ਉਚਾਰ ਹੈ।
ਬੇਦ ਅਧਿਕਾਰ ਤੀਨ ਵਰਣ ਕੌ ਉਤਾਰੈਂ ਪਾਰ,
ਔਰ ਕੋਊ ਪਢੈ ਸੁਨੈ ਹੋਇ ਪਾਪੀ ਭਾਰ ਹੈ।
ਯਾਵਤ ਹੈਂ ਨਰ ਨਾਰਿ ਦ੍ਵਜ ਤੈ ਚੰਡਾਰ ਤੱਕ,
ਗੁਰੂ ਗ੍ਰੰਥ ਜੀ ਤੈ, ਹੋਤ ਸਬਿ ਕੌ ਉਧਾਰ ਹੈ।

ਗੁਰਬਾਣੀ ਪੜ੍ਹਨ ਸੁਣਨ ਨਾਲ ਜਨਮਾਂ-ਜਨਮਾਂਤਰਾਂ ਦੇ ਕੀਤੇ ਪਾਪ ਨਸ਼ਟ ਹੋ ਜਾਂਦੇ ਹਨ, ਸਗੋਂ ਪਾਪ, ਪੁੰਨ ਰੂਪ ਧਾਰ ਲੈਂਦੇ ਹਨ। ਦੈਵੀ ਗੁਣ ਪ੍ਰਕਾਸ਼ ਹੋ ਜਾਂਦੇ ਹਨ। ਜੋ ਵੀ ਗੁਰਬਾਣੀ ਸ਼ਰਧਾ ਪ੍ਰੇਮ ਨਾਲ ਪੜ੍ਹਦਾ ਹੈ, ਮਨ ਵਿਚ ਗ਼ਰੀਬੀ ਵੱਸ ਜਾਂਦੀ ਹੈ। ਪ੍ਰੇਮ ਭਗਤੀ ਤੇ ਸੰਜਮ ਦਾ ਧਾਰਨੀ ਹੋ ਕੇ, ਸਾਰੇ ਸੰਸਾਰ ਵਿਚ ਸ਼ੋਭਾ ਪਾਉਂਦਾ ਹੈ। ਗੁਰਬਾਣੀ ਵਿਚ ਪ੍ਰਮਾਤਮਾ ਦੇ ਨਾਮ ਦੀ ਵਡਿਆਈ ਹੈ। ਜੋ ਵੀ ਪ੍ਰਾਣੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਹਰ ਰੋਜ਼ ਸਤਿਸੰਗਤ ਕਰਦਾ ਹੈ, ਗੁਰਬਾਣੀ ਦੇ ਵਿਚਾਰ ਦਾ ਅਸਰ ਕਬੂਲਦਾ ਹੈ, ਉਸਨੂੰ ਸੰਸਾਰ ਦੇ ਚਾਰੇ ਫਲ ਪ੍ਰਾਪਤ ਹੁੰਦੇ ਹਨ। ਅੰਤ ਨੂੰ ਮੋਖਸ਼ ਪਦਵੀ ਦਾ ਅਧਿਕਾਰੀ ਹੋ ਜਾਂਦਾ ਹੈ।

ਅਘ ਓਘ ਨਾਸੈਂ ਪੁੰਨ ਪੁੰਜ ਪ੍ਰਕਾਸੈ,
ਕਾਮ ਆਦਿਕ ਬਿਨਾਸੈਂ ਔ ਹੁਲਾਸੈ ਦੈਵੀ ਗੁਨ ਹੈ।
ਹੋਇ ਮਨ ਨੀਮਾ ਧੀਮਾ ਸੀਮਾ ਪ੍ਰੇਮ ਭਗਤੀ ਕੀ,
ਸ਼ਕਤੀ ਸਰਬ ਜਸ ਜੁਗਤੀ ਪੈ ਪੁਨ ਹੈ।
ਸਾਧੁ ਸੇਵ ਸੰਤ ਸੰਗਿ ਨਾਮ ਰੰਗ ਸੁੱਧ ਬੁੱਧਿ,
ਬ੍ਰਹਮ ਗਯਾਨ ਦਯਾ ਯੁਤ ਕੀਰਤਨ ਧੁਨ ਹੈ।
ਚਹੈ ਚਾਰ ਫਲ ਜੋਊ ਜਗ ਤੈ ਉਪਾਰ ਜਨ,
ਨਿਤ ਪ੍ਰਤਿ ਗੁਰੂ ਗ੍ਰੰਥ ਜੀ ਕੌ ਪਢੈ ਸੁਨ ਹੈ।

(ਪੂਰਬਾਰਧ ਬਿਸ੍ਰਾਮ ੧੯, ਪੰਥ ਪ੍ਰਕਾਸ਼)

ਗੁਰਬਾਣੀ ਦੀ ਮਹਿਮਾ ਜਿਸ ਤਰ੍ਹਾਂ "ਗੁਰਬਾਣੀ ਪ੍ਰਬੋਧ ਵਿਚ" ਬੜੀ ਸਰਲ ਭਾਸ਼ਾ ਵਿਚ ਕੀਤੀ ਗਈ ਹੈ, ਉਸਦੇ ਵਿਚ ਸਾਰੀਆਂ ਇੱਛਾਵਾਂ ਪੂਰੀ ਕਰਨ ਵਾਲੀ ਇਸ ਪ੍ਰਕਾਰ ਕਥਨ ਹੈ :

ਦੂਧ ਚਾਹੇ ਪੂਤ ਚਾਹੇ ਰਾਜ ਬਾਜ ਸੂਤ ਚਾਹੇ,
ਭਲੀ ਕਰਤੂਤ ਚਾਹੇ ਹਰਿਆ ਚਾਹੇ ਸੋਗ ਕੌ।

ਸੱਤ ਸੰਤੋਖ ਚਾਹੇ ਗਿਆਨ ਧਿਆਨ ਮੋਖ ਚਾਹੇ,
ਕਾਟਿਓ ਕਾਮ ਰੋਗ ਚਾਹੇ ਸਾਧੂ ਚਾਹੇ ਜੋਗ ਕੋ।
ਧਨ ਦੀ ਵਰਦਾਨ ਚਾਹੇ ਆਗਿਆ ਮਹਿ ਜਹਾਨ ਚਾਹੇ,
ਸ਼ੁਭ ਸੰਤਾਨ ਚਾਹੇ ਆਰਜਾ ਅਰੋਗ ਕੋ।
ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵਨੀ ਭਗਤ ਸੋਈ,
ਸਾਰੋ ਜੋ ਨ ਸੁਨਿਓ ਜਾਏ ਆਏ ਸੁਨੇ ਭੋਗ ਕੋ।
ਤੇਜ ਭਰੀ ਸ਼ਾਂਤਿ ਭਰੀ ਦੈਵੀ ਗੁਣ ਕਾਂਤਿ ਭਰੀ,
ਆਛੀ ਬਹੁਤ ਭਾਂਤਿ ਹੈ ਗਿਆਨ ਕੇ ਸਮਾਜ ਕੀ।
ਈਸਰ ਗੁਣ ਵਾਦ ਭਰੀ ਅੰਮ੍ਰਿਤ ਸੁਆਦ ਭਰੀ।
ਅਤਿ ਅਹਿਲਾਦ ਭਰੀ ਰਛਕ ਹੈ ਲਾਜ ਕੀ।
ਭਾਉ ਭਰੀ ਭਗਤ ਭਰੀ ਓਜ ਭਰੀ ਸ਼ਕਤਿ ਭਰੀ,
ਭਾਰੀ ਅਨ-ਰੁਕਤ ਭਰੀ ਧ੍ਰੰਸਨੀ ਕਪਾਜ ਕੀ।
ਰਾਜ ਭਰੀ ਜੋਗ ਭਰੀ ਭਾਗ ਭਰੀ ਭੋਗ ਭਰੀ,
ਪੁੰਨ ਮੇ ਪ੍ਰਯੋਗ ਭਰੀ ਬਾਣੀ (ਗੁਰੂ) ਗ੍ਰੰਥ ਮਹਾਰਾਜ ਕੀ।
ਭੋਗ ਕੋ ਭੁਗਾਨਾ ਚਾਹੇ ਸੋਗ ਕੋ ਮਿਟਾਣਾ ਚਾਹੇ,
ਗੁਰੂ ਲੋਕ ਜਾਨਾ ਚਾਹੇ ਚਾਹੇ ਜਸ ਲੋਕ ਕੋ।
ਤ੍ਰੈ-ਲੋਕ ਕੇ ਪਦਾਰਥ ਜੋ ਸਭ ਹੀ ਕੋ ਪਾਣਾ ਚਾਹੇ,
ਧਰਮ ਅਰਥ ਕਾਮ ਔਰ ਪਾਣਾ ਚਾਹੇ ਮੋਖ ਕੋ।
ਮੋਖ ਕੋ ਸਾਧਨ ਬਗੈਰ ਹੋਇ ਸ਼ਾਂਤ ਉਰ,
(ਗੁਰੂ) ਗ੍ਰੰਥ ਕੋ ਦੀਦਾਰ ਕਰੇ ਹਰੇ ਰਿਦੇ ਰੋਗ ਕੋ।
ਰੋਗ ਕੋ ਮਿਟਾਏ ਕਰ ਸੁਣੋ ਸੰਤ ਖਾਲਸਾ ਜੀ।
ਸਭੀ ਫਲ ਪਾਏ ਜੋਈ ਆਏ ਸੁਣੇ ਭੋਗ ਕੋ॥ ੨੯੧॥

(ਗੁਰਬਾਣੀ ਪ੍ਰਬੋਧ)

ਗੁਰਬਾਣੀ ਦੀ ਮਹਿਮਾ ਸੰਤ ਕਵੀਆਂ ਵਿਚੋਂ ਮਹਾਂਪੁਰਸ਼ ਜਿਨ੍ਹਾਂ ਨੂੰ ਕਵਿ ਕੁਲ ਦੇ ਨਾਲ ਰਤਨ ਦਾ ਦਰਜਾ ਹੈ, ਸੰਤ ਨਿਹਾਲ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਇਸ ਪ੍ਰਕਾਰ ਕਰਦੇ ਹਨ :

ਕਾਹੂੰ ਕੋ ਭਰੋਸੋ ਹੈ ਜਮੀਨ ਕੋ ਜਮਾਨੇ ਬੀਚ,
ਕਾਹੂੰ ਕੋ ਭਰੋਸੋ ਜੋਰ ਚਾਕਰੀ ਜਹਾਜ ਪੈ,
ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ

ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈ ਕਾਜ ਪੈ,
ਕਾਹੂੰ ਕੋ ਭਰੋਸੋ ਦੇਵਵਾਨੀ ਅਰੁ ਪਾਰਸੀ ਕੋ
ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜਾਜ ਪੈ,
ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ
ਮੋਕੋ ਤੋਂ ਭਰੋਸੋ ਏਕ ਗ੍ਰੰਥ ਮਹਾਰਾਜ ਪੈ,
ਜੇਤੇ ਦੇਵ ਰਾਛਸ ਅਧੀਨ ਹ੍ਵੈਂ ਅਧੇਨ ਹੂੰ ਤੇ
ਜਾਂਹਿ ਕੀ ਤ੍ਰਿਲੋਕੀ ਬੀਚ ਜਾਗਤੀ ਸੁ ਜੋਤ ਹੈ,
ਕੇਸਰੀ ਨਿਹਾਲ ਜਾਂ ਕੇ ਨੈਸਕ ਹੂੰ ਧਜਾਨ ਧਾਰੇ
ਪਾਪ ਜੋ ਬਿਦਾਰੇਜਾਤ ਪੁੰਨ ਤੋਂ ਉਦੋਤ ਹੈ,
ਭਾਨੁ ਸੋ ਪਧਾਰੇ ਜਹਾਂ ਟਾਰੇ ਅੰਧਕਾਰ ਕਲੂ
ਭੂਲੇ ਹੂੰ ਨਿਹਾਰੇ ਤੇ ਕ੍ਰਿਤਾਂਤ ਦੁਖੀ ਹੋਤ ਹੈ,
ਝਾਕੀ ਗੁਰੁ ਗ੍ਰੰਥ ਮਹਾਰਾਜ ਕੀ ਬਿਲੋਕੀ ਜਬੈ
ਬਾਕੀ ਈਸ ਦੂਸਰੇ ਕੀ ਲਾਲਸਾ ਨ ਹੋਤ ਹੈ,
ਅੰਨ ਕੋ ਬਧੇਜ ਬਾਂਧ ਆਸਨ ਕੋ ਸਾਧ ਬੇਸ਼
ਗਾਤ ਕੋ ਅਲੋਲ ਸੂਧਿ ਏਕ ਚਾਲ ਲੀਜਿਯੇ,
ਚੀਤ ਕੋ ਨਿਰੋਧ ਕੈ ਪ੍ਰਬੋਧ ਕੈ ਪ੍ਰਕਾਸ਼ ਪ੍ਰੇਮ
ਗਾਦੀ ਨ ਵਿਛਾਯ ਨ ਪ੍ਰਯੰਕ ਹਾਥ ਦੀਜਿਯੇ,
ਖਾਂਸੀ ਕ੍ਰੋਧ ਵਾਰਤਾ ਜੰਭਾਈ ਔ ਡਕਾਰ ਛੀਂਕ
ਹਾਸੀ ਸੀਂਢ ਮੰਦ ਪੌਨ ਬੂਕ ਨ ਕਰੀਜਿਯੇ,
ਸਾਤ੍ਵਕੀ ਸੁਭਾਇ ਸੋਂ ਅਕਾਲ ਸੋਂ ਲਗਾਇ ਧਜਾਨ
ਗ੍ਰੰਥ ਜੁ ਕੋ ਪਾਠ ਪਜਾਰੇ, ਐਸੀ ਭਾਂਤਿ ਕੀਜਿਯੇ।

ਅਲੋਲ=ਚੰਚਲਤਾ ਬਿਨਾ ਅਚਲ, ਦੀਜਿਯੇ=ਮੰਜੀ ਸਾਹਿਬ ਪੁਰ ਕੂਹਣੀ ਅਤੇ ਹੱਥ ਨਹੀਂ ਰੱਖਣਾ ਚਾਹੀਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਗੁਰਬਾਣੀ ਦੇ ਅਦਬ ਸਤਿਕਾਰ ਕਰਾਉਣ ਦੇ ਟੂਕ ਮਾਤਰ ਪ੍ਰਮਾਣ ਦੇ ਕੇ ਆਪਣੇ ਸਰੀਰ ਤੋਂ ਵੱਧ ਸਤਿਕਾਰ ਕਰਾਉਣ ਦੀ ਗੱਲ ਸਪੱਸ਼ਟ ਰੂਪ ਵਿਚ ਸਿੱਧ ਹੋ ਜਾਂਦੀ ਹੈ। ਇਸ ਲਈ ਸਾਨੂੰ ਗੁਰੂ ਸਾਹਿਬਾਨਾਂ ਦੇ ਜੀਵਨ ਤੇ ਉਹਨਾਂ ਦੀ ਉਚਾਰਨ ਕੀਤੀ ਬਾਣੀ ਤੋਂ ਸਿੱਖਿਆ ਲੈ ਕੇ ਆਪਣੇ ਜੀਵਨ ਦੀ ਸਫਲਤਾ ਲਈ ਗੁਰਬਾਣੀ ਦਾ ਅਦਬ ਸਤਿਕਾਰ ਰੱਖਣਾ ਚਾਹੀਦਾ ਹੈ। ਸਾਡੀ ਇਸੇ ਵਿਚ ਕਲਿਆਣ ਹੈ। ਪਾਖੰਡ ਕਿਸੇ ਵੀ ਧਰਮ ਦੀ ਬਹੁਤ ਵੱਡੀ ਕਮਜ਼ੋਰੀ ਹੈ। ਉਸ ਤੋਂ ਬਚਣ ਲਈ ਪੰਥ ਹਤੈਸ਼ੀਆਂ ਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ। ਅੰਤ ਵਿਚ ਦਾਸ ਦੀ ਇਹੀ ਬੇਨਤੀ ਹੈ ਕਿ ਗੁਰ ਪ੍ਰਕਰਣ ਚਾਨਣ ਨਾਮ ਦੀ ਪੁਸਤਕ ਗੁਰੂ ਸਾਹਿਬ ਨੇ ਆਪ ਹੀ ਬਖ਼ਸ਼ਿਸ਼ ਕਰਕੇ ਆਪਣੀ ਮੇਹਰ ਦਾ ਸਦਕਾ ਅੱਜ ਮਿੱਤੀ ੧ ਜੁਲਾਈ, ੨੦੦੬, ਦਿਨ ਸ਼ਨੀਵਾਰ ਨੂੰ, ਧੰਨ-ਧੰਨ ਮਾਤਾ ਗੁਜਰ ਕੌਰ ਜੀ,

ਧੰਨ ਧੰਨ ਬਾਬਾ ਜੋਰਾਵਰ ਸਿੰਘ ਜੀ, ਧੰਨ-ਧੰਨ ਬਾਬਾ ਫਤਹਿ ਸਿੰਘ ਜੀ ਦੇ ਪਾਵਨ ਪਵਿੱਤਰ ਸਸਕਾਰ ਅਸਥਾਨ ਗੁ: ਜੋਤੀ ਸਰੂਪ ਸਾਹਿਬ (ਫਤਹਿਗੜ੍ਹ ਸਾਹਿਬ) ਦੇ ਨਜ਼ਦੀਕ 'ਗੁਰਮਤਿ ਵਿਦਿਆਲਾ ਜਥਾ ਰੰਧਾਵਾ' ਚੰਡੀਗੜ੍ਹ ਰੋਡ ਵਿਖੇ ਸਮਾਪਤ ਹੋਇਆ।

**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥**

